


੧ ਓ ਸਤਿਗੁਰ ਪ੍ਰਸਾਦਿ ॥

"ਗੁਹਜ ਰਤਨ ਵਿਚਿ ਲੁਕਿ ਰਹੇ, ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥"

# ਸੰਪ੍ਰਦਾਈ ਟੀਕਾ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

ਸੈਂਚੀ ਚੌਥੀ

## ਸੰਪੂਰਨ ਆਸਾ ਰਾਗ

ਜਿਸ ਵਿਚ ਸਾਰੇ ਸ਼ਬਦ, ਦੋ ਪਟੀਆਂ, ਆਸਾ ਦੀ ਵਾਰ ਅਤੇ ਭਗਤ ਬਾਣੀ ਸਾਖੀਆਂ, ਉਥਾਨਕਾਂ, ਪ੍ਰਮਾਣਾਂ ਸਹਿਤ ਦਰਜ ਹਨ


ਟੀਕਾਕਾਰ :—

ਸ੍ਰੀ ਮਾਨ, ਪਰਮ ਪੂਜਯ, ਵਿਦਿਆ ਮਾਰਤੰਡ, ੧੦੮ ਬ੍ਰਹਮ ਗਿਆਨੀ

ਸੰਤ ਅਮੀਰ ਸਿੰਘ ਜੀ ਦੇ

ਪਰਮ ਸ਼ਿਸ਼

ਕ੍ਰਿਪਾਲ ਸਿੰਘ (ਗਿਆਨੀ)





ਪ੍ਰਕਾਸ਼ਕ :-

ਭਾ. ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਫੋਨ 42346-47974

ਚੌਥੀ ਵਾਰ

ਭੇਟਾ ੧੯੦)

# ਟੀਕਾਕਾਰ–ਕ੍ਰਿਪਾਲ ਸਿੰਘ (ਗਿਆਨੀ)

## ਡੇਰਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ

## ਨਿਮਕ ਮੰਡੀ, ਬਾਜ਼ਾਰ ਸੱਤੋ ਵਾਲਾ, ਅੰਮ੍ਰਿਤਸਰ।

ਨੋਟ–ਕੁਝ ਸਮਾਂ ਹੋਇਆ ਹੈ 'ਗੁਰਬਾਣੀ ਪਾਠ ਦਰਪਣ' ਪੁਸਤਕ ਛਪੀ ਹੈ। ਜਿਸ ਵਿਚ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਹੈੱਡ ਗਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੇ ਲੇਖਕ ਅਤੇ ਪੁਸਤਕ ਬਾਰੇ ਲਿਖਿਆ ਹੈ–

> "ਇਸ ਸਮੇਂ ਪੰਥ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ, ਗੁਰ ਪ੍ਰਤਾਪ ਸੂਰਜ ਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਆਦਿ ਗੁਰਮਤਿ ਗ੍ਰੰਥਾਂ ਦੀ ਪੜ੍ਹਾਈ ਕਰਾਉਣ ਵਾਲੀਆਂ ਦੋ ਹੀ ਮਹਾਨ ਵਿਅਕਤੀਆਂ ਹਨ। ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂ ਵਾਲੇ ਅਤੇ ਸੰਤ ਗਿਆਨੀ ਸੁਰਜੀਤ ਸਿੰਘ ਜੀ ਗਲੀ ਸਤੋਂ ਵਾਲੀ ਅੰਮ੍ਰਿਤਸਰ ਵਾਲੇ ਜਿਨ੍ਹਾਂ ਦਾ ਹੁਣ ਟਿਕਾਣਾ ਆਰ. ਐਲ. ੨੭੫–ਮਾਡਲ ਟਾਊਨ, ਰਿਵਾੜੀ, ਹਰਿਆਣਾ ਹੈ।"

ਸਿੰਘ ਸਾਹਿਬ ਕ੍ਰਿਪਾਲ ਸਿੰਘ ਜੀ, ਸੰਤ ਅਮੀਰ ਸਿੰਘ ਜੀ ਦੀ ਟਕਸਾਲ ਜੋ ੮੯ ਸਾਲ ਤੋਂ ਚਲ ਰਹੀ ਹੈ, ਉਸਨੂੰ ਅੱਖੋਂ ਓਹਲੇ ਕਰ ਗਏ ਹਨ। ਜਿਸ ਟਕਸਾਲ ਨੂੰ ਬ੍ਰਹਮ ਗਿਆਨੀ ਅਮੀਰ ਸਿੰਘ ਜੀ ਦੇ ਪਰਮ ਸ਼ਿਸ਼ ਗਿਆਨੀ ਕਿਰਪਾਲ ਸਿੰਘ ਜੀ (ਮਹੰਤ) ਸਾਹਿਬ ਚਲਾ ਰਹੇ ਹਨ। ਹਾਲਾਂਕਿ ਏਸੇ ਹੀ ਸੰਪ੍ਰਦਾਈ ਟਕਸਾਲ ਵਿਚੋਂ ਸੰਤ ਸੁਰਜੀਤ ਸਿੰਘ ਜੀ ਵਿਦਿਆ ਹਾਸਲ ਕਰਕੇ ਗਏ ਹਨ। ਪਰ ਹੁਣ ਸੰਤ ਸੁਰਜੀਤ ਸਿੰਘ ਜੀ ਦਾ ਡੇਰਾ ਗਿਆਨੀ ਅਮੀਰ ਸਿੰਘ ਜੀ ਨਾਲ ਕੋਈ ਤਲੁੱਕ ਵਾਸਤਾ ਨਹੀਂ ਹੈ। ਅਤੇ ਹੁਣ ਵੀ ਸੈਂਕੜੇ ਵਿਦਿਆਰਥੀ ਅੰਮ੍ਰਿਤਸਰ ਇਸ ਟਕਸਾਲ ਵਿਚ ਵਿਦਿਆ ਹਾਸਲ ਕਰ ਰਹੇ ਹਨ।



ਐਡੀਸ਼ਨਾਂ ਦਾ ਵੇਰਵਾ :–

੧੨੦੦ ਪਹਿਲੀ ਵਾਰ — ੧੭–੧੦–੧੯੭੪
੧੦੦੦ ਤੀਸਰੀ ਵਾਰ —੧੭–੬–੧੯੯੧
੧੦੦੦ ਚੌਥੀ ਵਾਰ ੧–੨–੧੯੯੪

ਛਾਪਣ ਦੀ ਸੇਵਾ ਕੀਤੀ :–

ਹਰਭਜਨ ਸਿੰਘ

ਜੀਵਨ ਪ੍ਰਿੰਟਰਜ਼, ਬਾਜ਼ਾਰ ਮੋਚੀਆਂ, ਅੰਮ੍ਰਿਤਸਰ

ਨਜ਼ਦੀਕ ਚੌਂਕ ਘੰਟਾ ਘਰ, ਅੰਮ੍ਰਿਤਸਰ ਫੋਨ : 43478

ੴ ਸਤਿਗੁਰ ਪ੍ਰਸਾਦਿ ॥

# ਰਾਗੁ ਆਸਾ ਦਾ ਤਤਕਰਾ


੧. **ਰਾਗੁ ਆਸਾ ਮਹਲਾ ੧**
ਘਰੁ ੧ ਸੋਦਰੁ ॥ ੯

**ਆਸਾ ਮਹਲਾ ੪ ॥**

੨. ਸੋ ਪੁਰਖੁ ਨਿਰੰਜਨੁ ॥ ੧੩

**ਰਾਗੁ ਆਸਾ ਮਹਲਾ ੧**

੩. ਚਉਪਦੇ ਘਰੁ ੨ ॥ ਸੁਣਿ ਵਡਾ ਆਖੈ ੧੮

**ਆਸਾ ਮਹਲਾ ੧**

੪. ਆਖਾ ਜੀਵਾ ਵਿਸਰੈ ਮਰਿ ਜਾਉ ੨੧
੫. ਜੇ ਦਰਿ ਮਾਂਗਤੁ ਕੂਕ ਕਰੇ ੨੪
੬. ਤਾਲ ਮਦੀਰੇ ਘਟ ਕੇ ਘਾਟ ੨੫
੭. ਜੇਤਾ ਸਬਦੁ ਸੁਰਤਿ ਧੁਨਿ ਤੇਤੀ ੨੭
੮. ਵਾਜਾ ਮਤਿ ਪਖਾਵਜੁ ਭਾਉ ੨੯
੯. ਪਉਣੁ ਉਪਾਇ ਧਰੀ ਸਭ ਧਰਤੀ ੩੧
੧੦. ਕਰਮ ਕਰਤੂਤਿ ਬੇਲਿ ਬਿਸਥਾਰੀ ੩੬
੧੧. ਮੈ ਗੁਣ ਗਲਾ ਕੇ ਸਿਰਿ ਭਾਰ ੩੭
੧੨. ਕਰਿ ਕਿਰਪਾ ਅਪਨੈ ਘਰਿ ਆਇਆ ੩੯
੧੩. ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ ੪੧
੧੪. ਏਕੋ ਸਰਵਰੁ ਕਮਲ ਅਨੂਪ ੪੨
੧੫. ਗੁਰਮਤਿ ਸਾਚੀ ਹੁਜਤਿ ਦੂਰਿ ੪੪
੧੬. ਜੋ ਤਿਨਿ ਕੀਆ ਸੋ ਸਚੁ ਥੀਆ ੪੬
੧੭. ਇਕਿ ਆਵਹਿ ਇਕਿ ਜਾਵਹਿ ਆਈ ੪੭
੧੮. ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ ੪੯
੧੯. ਕਿਸੁ ਕਉ ਕਹਹਿ ਸੁਣਾਵਹਿ ਕਿਸੁ ਕਉ ੫੧
੨੦ ਕੋਈ ਭੀਖਕੁ ਭੀਖਿਆ ਪਾਇ ੫੩
੨੧. ਦੂਧ ਬਿਨੁ ਧੇਨੁ ਪੰਖ ਬਿਨੁ ਪੰਖੀ ੫੬
੨੨. ਕਾਇਆ ਬ੍ਰਹਮਾ ਮਨੁ ਹੈ ਧੋਤੀ ੫੮
੨੩. ਸੇਵਕੁ ਦਾਸੁ ਭਗਤੁ ਜਨੁ ਸੋਈ ੬੦
੨੪. ਕਾਚੀ ਗਾਗਰਿ ਦੇਹ ਦੁਹੇਲੀ ੬੨
੨੫. ਮੋਹੁ ਕੁਟੰਬੁ ਮੋਹੁ ਸਭ ਕਾਰ ੬੩
੨੬. ਆਪਿ ਕਰੇ ਸਚੁ ਅਲਖ ਅਪਾਰੁ ੬੪
੨੭. ਘੂੰਘਰੁ ਵਾਜੈ ਜੇ ਮਨੁ ਲਾਗੈ ੬੫
੨੮. ਏਕ ਨ ਭਰੀਆ ਗੁਣ ਕਰਿ ਧੋਵਾ ੬੬
੨੯. ਪੇਵਕੜੈ ਧਨ ਖਰੀ ਇਆਣੀ ੬੮
੩੦. ਤਿਤੁ ਸਰਵਰੜੈ ਭਈਲੇ ਨਿਵਾਸਾ ੬੯
੩੧. ਛਿਅ ਘਰ ਛਿਅ ਗੁਰ ਛਿਅ ਉਪਦੇਸ ੭੧
੩੨. ਲਖ ਲਸਕਰ ਲਖ ਵਾਜੇ ਨੇਜੇ ੭੩
੩੩. ਦੀਵਾ ਮੇਰਾ ਏਕੁ ਨਾਮੁ ੭੫
੩੪. ਦੇਵਤਿਆ ਦਰਸਨ ਕੈ ਤਾਈ ੭੭
੩੫. ਭੀਤਰਿ ਪੰਚ ਗੁਪਤ ਮਨਿ ਵਾਸੇ ੭੯
੩੬. ਮਨੁ ਮੋਤੀ ਜੇ ਗਹਣਾ ਹੋਵੈ ੮੦
੩੭. ਕੀਤਾ ਹੋਵੈ ਕਰੇ ਕਰਾਇਆ ॥ ੮੧
੩੮. ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ੮੩
੩੯. ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ॥ ੮੬
੪੦. ਖੁਰਾਸਾਨ ਖਸਮਾਨਾ ਕੀਆ ੮੭

**ਰਾਗੁ ਆਸਾ ਘਰੁ ੨ ਮਹਲਾ ੩**

੪੧. ਹਰਿ ਦਰਸਨੁ ਪਾਵੈ ਵਡਭਾਗਿ ੯੦
੪੨. ਸਬਦਿ ਮੁਆ ਵਿਚਹੁ ਆਪੁ ਗਵਾਇ ੯੧
੪੩. ਸਤਿਗੁਰ ਵਿਚਿ ਵਡੀ ਵਡਿਆਈ ੯੩
੪੪. ਮੇਰਾ ਪ੍ਰਭੁ ਸਾਚਾ ਗਹਿਰ ਗੰਭੀਰ ੯੪
੪੫. ਦੂਜੈ ਭਾਇ ਲਗੇ ਦੁਖੁ ਪਾਇਆ ੯੬
੪੬. ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ੯੭
੪੭. ਲਾਲੈ ਆਪਣੀ ਜਾਤਿ ਗਵਾਈ ੯੯
੪੮. ਮਨਮੁਖਿ ਝੂਠੋ ਝੂਠੁ ਕਮਾਵੈ ੧੦੦
੪੯. ਭਗਤਿ ਰਤਾ ਜਨੁ ਸਹਜਿ ਸੁਭਾਇ ੧੦੨
੫੦. ਗੁਰੁ ਸਾਇਰੁ ਸਤਿਗੁਰੁ ਸਚੁ ਸੋਇ ੧੦੩
੫੧. ਸਬਦਿ ਮਰੈ ਤਿਸੁ ਸਦਾ ਅਨੰਦ ੧੦੫
੫੨. ਨਿਰਤਿ ਕਰੇ ਬਹੁ ਵਾਜੇ ਵਜਾਏ ੧੦੮
੫੩. ਹਰਿ ਕੈ ਭਾਣੈ ਸਤਿਗੁਰੁ ਮਿਲੈ ੧੦੮

ਪੰਨਾ

## ਆਸਾ ਮਹਲਾ ੪ ਘਰੁ ੨

੫੪ ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥ ੧੧੦
੫੫ ਕਿਅਹੀ ਧੜਾਕੀਆ ਮਿਤ੍ਰ ਸੁਤ ਨਾਲਿ ੧੧੧
੫੬ ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤ ੧੧੪
੫੭ ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰ ॥ ੧੧੫
੫੮ ਗੁਣ ਗਾਵਾ ਗੁਣ ਬੋਲੀ ਬਾਣੀ ॥ ੧੧੬
੫੯ ਨਾਮੁ ਸੁਣੀ ਨਾਮੋ ਮਨਿ ਭਾਵੈ ॥ ੧੧੭
੬੦ ਗੁਰਮੁਖਿ ਹਰਿ ਹਰਿ ਵੇਲਿ ਵਧਾਈ ॥ ੧੧੮
੬੧ ਹਥਿ ਕਰਿ ਤੰਤੁ ਵਜਾਵੈ ਜੋਗੀ ੧੨੦
੬੨ ਕਬ ਕੋ ਭਾਲੈ ਘੁੰਘਰੂ ਤਾਲਾ ੧੨੧
੬੩ ਸਤ ਸੰਗਤਿ ਮਿਲੀਐ ਹਰਿ ਸਾਧੂ ੧੨੩
੬੪ ਆਇਆ ਮਰਣੁ ਧੁਰਾਹੁ ॥ ੧੨੪
੬੫ ਜਨਮੁ ਪਦਾਰਥੁ ਪਾਇ ੧੨੬
੬੬ ਹਉ ਅਨਦਿਨੁ ਹਰਿਨਾਮੁ ਕੀਰਤਨੁ ੧੨੭

## ਰਾਗੁ ਆਸਾ ਘਰੁ ੨ ਮਹਲਾ ੫ ॥

੬੭ ਜਿਨਿ ਲਾਈ ਪ੍ਰੀਤਿਸੋਈ ਫਿਰਿ ਖਾਇਆ ੧੨੯
੬੮ ਸਸੂ ਤੇ ਪਿਰਿ ਕੀਨੀ ਵਾਖਿ ੧੩੧
੬੯ ਨਿਜ ਭਗਤੀ ਸੀਲਵੰਤੀ ਨਾਰਿ ੧੩੩
੭੦ ਸਾਖੀ ਭਗਤ ਭਗਤਨੀ ਦੀ ੧੩੪
੭੧ ਮਤਾ ਕਰਉ ਸੋ ਪਕਨਿ ਨ ਦੇਈ ੧੩੬
੭੨ ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ੧੩੯
੭੩ ਪਰਦੇਸ ਝਾਗਿ ਸਉਦੇਕਉਆਇਆ ੧੪੨
੭੪ ਗੁਨੁ ਅਵਗੁਨੁ ਮੇਰੋ ਕਛੁ ਨ ਬੀਚਾਰੋ ੧੪੪
੭੫ ਦਾਨੁ ਦੇਇ ਕਰਿ ਪੂਜਾ ਕਰਨਾ ੧੪੬
੭੬ ਦੂਖ ਰੋਗ ਭਏ ਗਤੁ ਤਨ ਤੇ ੧੪੮
੭੭ ਅਰੜਾਵੈ ਬਿਲਲਾਵੈ ਨਿੰਦਕੁ ੧੪੯
੭੮ ਜਉ ਮੈ ਕੀਓ ਸਗਲ ਸੀਗਾਰਾ ੧੫੦
੭੯ ਪ੍ਰਥਮੇ ਤੇਰੀ ਨੀਕੀ ਜਾਤਿ ੧੫੨
੮੦ ਜੀਵਤ ਦੀਸੈ ਤਿਸੁ ਸਰਪਰ ਮਰਣਾ ੧੫੪
੮੧ ਪੁਤਰੀ ਤੇਰੀ ਬਿਧਿ ਕਰਿ ਥਾਟੀ ੧੫੬
੮੨ ਇਕ ਘੜੀ ਦਿਨਸੁ ਮੋਕਉ ੧੫੭
੮੩ ਹਰਿ ਸੇਵਾ ਮਹਿ ਪਰਮ ਨਿਧਾਨੁ ੧੫੮
੮੪ ਪ੍ਰਭੁ ਹੋਇ ਕ੍ਰਿਪਾਲੁ ਤ ਇਹੁ ਮਨੁ ਲਾਈ ੧੫੯

ਪੰਨਾ

੮੫ ਕਰਿ ਕਿਰਪਾ ਹਰਿ ਪਰਗਟੀ ਆਇਆ ੧੬੧
੮੬ ਜੈਸੇ ਕਿਰਸਾਣੁ ਬੋਵੈ ਕਿਰਸਾਨੀ ੧੬੨
੮੭ ਨਉ ਨਿਧਿ ਤੇਰੈ ਸਗਲ ਨਿਧਾਨ ੧੬੩
੮੮ ਨਿਕਟਿ ਜੀਅ ਕੈ ਸਦ ਹੀ ਸੰਗਾ ੧੬੪
੮੯ ਹਰਿ ਰਸੁ ਛੋਡਿ ਹੋਛੈ ਰਸਿ ਮਾਤਾ ੧੬੫
੯੦ ਜੀਅ ਪ੍ਰਾਨ ਧਨ ਹਰਿ ਕੋ ਨਾਮੁ ੧੬੬
੯੧ ਅਨਦ ਬਿਨੋਦ ਭਰੇ ਪੁਰਿ ਧਾਰਿਆ ੧੬੭
੯੨ ਗੁਰ ਕੈ ਸਬਦਿ ਬਨਾਵਹੁ ਇਹੁ ਮਨੁ ੧੬੮
੯੩ ਬੁਧਿ ਪ੍ਰਗਾਸੁ ਭਈ ਮਤਿ ਪੂਰੀ ੧੬੯
੯੪ ਹਰਿ ਰਸੁ ਪੀਵਤ ਸਦ ਹੀ ਮਾਤਾ ੧੭੦
੯੫ ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ੧੭੨
੯੬ ਭਈ ਪਰਾਪਤਿ ਮਾਨੁਖ ਦੇਹੁਰੀਆ ੧੭੩
੯੭ ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ੧੭੪
੯੮ ਹਰਿ ਜਨ ਲੀਨੇ ਪ੍ਰਭੂ ਛਡਾਇ ੧੭੫
੯੯ ਅਉਖਧੁ ਖਾਇਓ ਹਰਿ ਕਾ ਨਾਉ ੧੭੬
੧੦੦ ਬਾਂਛਤ ਨਾਹੀ ਸੁ ਬੇਲਾ ਆਈ ੧੭੭
੧੦੧ ਸਦਾ ਸਦਾ ਆਤਮ ਪਰਗਾਸ ੧੭੮
੧੦੨ ਜਾਕਾ ਹਰਿ ਸੁਆਮੀ ਪ੍ਰਭੁ ਬੇਲੀ ੧੭੯
੧੦੩ ਕਾਮ ਕ੍ਰੋਧੁ ਮਾਇਆ ਮਦ ਮਤਸਰ ੧੮੦
੧੦੪ ਤੂ ਬਿਅੰਤੁ ਅਵਿਗਤੁ ਅਗੋਚਰੁ ੧੮੧
੧੦੫ ਰਾਜ ਮਿਲਕ ਜੋਬਨ ਗ੍ਰਿਹ ਸੋਭਾ ੧੮੩
੧੦੬ ਭ੍ਰਮ ਮਹਿ ਸੋਈ ਸਗਲ ਜਗਤ ਧੰਧ ੧੮੫
੧੦੭ ਜੋ ਤੁਧੁ ਭਾਵੈ ਸੋ ਪਰਵਾਨਾ ੧੮੬
੧੦੮ ਜਨਮ ਜਨਮ ਕੀ ਮਲੁ ਧੋਵੈ ੧੮੭
੧੦੯ ਬਾਹਰੁ ਧੋਇ ਅੰਤਰੁ ਮਨੁ ਮੈਲਾ ੧੮੯
੧੧੦ ਉਦਮੁ ਕਰਤ ਹੋਵੈ ਮਨੁ ਨਿਰਮਲੁ ੧੯੦
੧੧੧ ਅਧਮ ਚੰਡਾਲਣੀ ਭਈ ਬ੍ਰਹਮਣੀ ੧੯੨
੧੧੨ ਬੰਧਨ ਕਾਟਿ ਬਿਸਾਰੇ ਅਉਗਨੁ ੧੯੬
੧੧੩ ਜਾ ਤੂ ਸਾਹਿਬੁ ਤਾ ਭਉ ਕੇਹਾ ੧੯੭
੧੧੪ ਅੰਮ੍ਰਿਤੁ ਨਾਮੁ ਤੁਮਾਰਾ ਠਾਕੁਰ ੧੯੮
੧੧੫ ਆਗੈ ਹੀ ਤੇ ਸਭੁ ਕਿਛੁ ਹੂਆ ੨੦੦
੧੧੬ ਤੂ ਵਿਸਰਹਿ ਤਾਂ ਸਭੁ ਕੋ ਲਾਗੂ ੨੦੧
੧੧੭ ਕਰਿ ਕਿਰਪਾ ਪ੍ਰਭ ਅੰਤਰਜਾਮੀ ੨੦੨
੧੧੮ ਮੋਹ ਮਲਨ ਨੀਦ ਤੇ ਛੁਟਕੀ ੨੦੪

| | ਪੰਨਾ |
|---|---|
| ੧੧੯ ਲਾਲੁ ਚੋਲਨਾ ਤੈ ਤਨਿ ਸੋਹਿਆ | ੨੦੫ |
| ੧੨੦ ਦੂਖੁ ਘਨੋ ਜਬ ਹੋਤੇ ਦੂਰਿ | ੨੦੭ |
| ੧੨੧ ਸਾਚਿ ਨਾਮਿ ਮੇਰਾ ਮਨੁ ਲਾਗਾ | ੨੦੮ |
| ੧੨੨ ਪਾਵਤ ਰਲੀਆ ਜੋਬਨਿ ਬਲੀਆ | ੨੦੮ |
| ੧੨੩ ਏਕੁ ਬਗੀਚਾ ਪੇਡ ਘਨ ਕਰਿਆ | ੨੦੯ |
| ੧੨੪ ਰਾਜ ਲੀਲਾ ਤੇਰੈ ਨਾਮਿ ਬਨਾਈ | ੨੧੧ |
| ੧੨੫ ਤੀਰਥਿ ਜਾਉ ਤ ਹਉ ਹਉ ਕਰਤੇ | ੨੧੧ |
| ੧੨੬ ਘਰ ਮਹਿ ਸੂਖ ਬਾਹਰਿ ਫੁਨਿ ਸੂਖਾ | ੨੧੩ |
| ੧੨੭ ਜਹਾਂ ਪਠਾਵਹੁ ਤਹ ਤਹ ਜਾਈਂ | ੨੧੩ |
| ੧੨੮ ਊਠਤ ਬੈਠਤ ਸੋਵਤ ਧਿਆਈਐ | ੨੧੪ |
| ੧੨੯ ਜਾਕੈ ਸਿਮਰਨਿ ਸੂਖ ਨਿਵਾਸੁ | ੨੧੫ |
| ੧੩੦ ਜਿਸੁ ਨੀਚ ਕਉ ਕੋਈ ਨ ਜਾਨੈ | ੨੧੬ |
| ੧੩੧ ਏਕੋ ਏਕੀ ਨੈਨ ਨਿਹਾਰਉ | ੨੧੭ |
| ੧੩੨ ਕੋਟਿ ਜਨਮ ਕੇ ਰਹੇ ਭਵਾਰੇ | ੨੧੮ |
| ੧੩੩ ਮਿਟੀ ਤਿਆਸੁ ਅਗਿਆਨ ਅੰਧੇਰੇ | ੨੧੯ |
| ੧੩੪ ਸਤਿਗੁਰੁ ਅਪਨਾ ਸਦ ਸਦਾ ਸਮਾਰੇ | ੨੧੯ |
| ੧੩੫ ਆਪੇ ਪੇਡੁ ਬਿਸਥਾਰੀ ਸਾਖ | ੨੨੦ |
| ੧੩੬ ਉਕਤਿ ਸਿਆਨਪ ਕਿਛੂ ਨ ਜਾਨਾ | ੨੨੧ |
| ੧੩੭ ਹਰਿ ਹਰਿ ਅਖਰ ਦੁਇ ਇਹ ਮਾਲਾ | ੨੨੨ |
| ੧੩੮ ਜਿਸ ਕਾ ਸਭੁ ਕਿਛੁ ਤਿਸਕਾ ਹੋਇ | ੨੨੩ |
| ੧੩੯ ਜਉ ਸੁ ਪ੍ਰਸੰਨ ਹੋਇਓ ਪ੍ਰਭ ਮੇਰਾ | ੨੨੪ |
| ੧੪੦ ਕਾਮ ਕ੍ਰੋਧਿ ਅਹੰਕਾਰਿ ਵਿਗੂਤੇ | ੨੨੫ |
| ੧੪੧ ਤੂ ਮੇਰੋ ਤਰੰਗੁ ਹਮਮੀਨ ਤੁਮਾਰੇ | ੨੨੬ |
| ੧੪੨ ਰੇਵਨਹਾਰੈ ਝੂਠੁ ਕਮਾਨਾ | ੨੨੭ |
| ੧੪੩ ਸੋਇ ਰਹੀ ਪ੍ਰਭ ਖਬਰਿ ਨ ਜਾਨੀ | ੨੨੮ |
| ੧੪੪ ਚਰਨ ਕਮਲ ਕੀ ਆਸ ਪਿਆਰੇ | ੨੩੦ |
| ੧੪੫ ਮਨੁ ਤ੍ਰਿਪਤਾਨੋ ਮਿਟੇ ਜੰਜਾਲ | ੨੩੦ |
| ੧੪੬ ਠਾਕੁਰ ਸਿਉ ਜਾਕੀ ਬਨਿਆਈ | ੨੩੧ |
| ੧੪੭ ਜਉਮੈ ਅਪੁਨਾ ਸਤਿਗੁਰੁ ਧਿਆਇਆ | ੨੩੨ |
| ੧੪੮ ਅਨਦਿਨੁ ਮੂਸਾ ਲਾਜੁ ਟੁਕਾਈ | ੨੩੩ |
| ੧੪੯ ਉਨ ਕੈ ਸੰਗਿ ਤੂ ਕਰਤੀ ਕੇਲ | ੨੩੪ |
| ੧੫੦ ਨਾ ਓਹੁ ਮਰਤਾ ਨਾਹਮ ਡਰਿਆ | ੨੩੭ |
| ੧੫੧ ਅਨਿਕ ਭਾਂਤਿ ਕਰਿ ਸੇਵਾ ਕਰੀਐ | ੨੩੮ |
| ੧੫੨ ਪ੍ਰਭ ਕੀ ਪ੍ਰੀਤਿ ਸਦਾ ਸੁਖ ਹੋਇ | ੨੩੯ |
| ੧੫੩ ਭੂਪਤਿ ਹੋਇ ਕੈ ਰਾਜੁ ਕਮਾਇਆ | ੨੪੧ |
| ੧੫੪ ਇਨ ਸਿਉ ਪ੍ਰੀਤਿ ਕਰੀ ਘਨੇਰੀ | ੨੪੨ |
| ੧੫੫ ਆਠ ਪਹਰ ਨਿਕਟਿ ਕਰਿ ਜਾਨੈ | ੨੪੪ |
| ੧੫੬ ਸਗਲ ਸੂਖ ਜਪਿ ਏਕੈ ਨਾਮ | ੨੪੬ |
| ੧੫੭ ਆਠ ਪਹਰ ਉਦਕ ਇਸਨਾਨੀ | ੨੪੮ |
| ੧੫੮ ਜਿਹ ਪੈਡੈ ਲੂਟੀ ਪਨਿਹਾਰੀ | ੨੫੦ |
| ੧੫੯ ਸਾਧੂ ਸੰਗਿ ਸਿਖਾਇਓ ਨਾਮੁ | ੨੫੧ |
| ੧੬੦ ਸਾਧੂ ਸੰਗਤਿ ਤਰਿਆ ਸੰਸਾਰੁ | ੨੫੩ |
| ੧੬੧ ਮੀਠੀ ਆਗਿਆ ਪਿਰਕੀ ਲਾਗੀ | ੨੫੩ |
| ੧੬੨ ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ | ੨੫੫ |
| ੧੬੩ ਸਰਬ ਦੂਖ ਜਬ ਬਿਸਰਹਿ ਸੁਆਮੀ | ੨੫੬ |
| ੧੬੪ ਨਾਮੁ ਜਪਤ ਮਨੁ ਤਨੁ ਸਭੁ ਹਰਿਆ | ੨੫੭ |
| ੧੬੫ ਗਾਵਿ ਲੇਹਿ ਤੂ ਗਾਵਨਹਾਰੇ | ੨੫੮ |
| ੧੬੬ ਪ੍ਰਥਮੇ ਮਿਟਿਆ ਤਨਕਾ ਦੂਖ | ੨੬੦ |
| ੧੬੭ ਸਤਿਗੁਰ ਸਾਚੈ ਦੀਆ ਭੇਜਿ | ੨੬੨ |
| ੧੬੮ ਗੁਰ ਪੂਰੇ ਰਾਖਿਆ ਦੇ ਹਾਥ | ੨੬੬ |
| ੧੬੯ ਮੈ ਬੰਦਾ ਬੈਖਰੀਦੁ ਸਚੁ ਸਾਹਿਬੁ ਮੇਰਾ | ੨੬੭ |
| ੧੭੦ ਸਾਈ ਅਲਖੁ ਅਪਾਰੁ | ੨੬੯ |
| ੧੭੧ ਲਾਖ ਭਗਤ ਆਰਾਧਹਿ | ੨੭੧ |
| ੧੭੨ ਹਭੇ ਥੋਕ ਵਿਸਾਰਿ | ੨੭੨ |
| ੧੭੩ ਜਿਨਾ ਨ ਵਿਸਰੈ ਨਾਮੁ | ੨੭੩ |
| ੧੭੪ ਪੂਰਿ ਰਹਿਆ ਸਰਬ ਠਾਇ | ੨੭੪ |
| ੧੭੫ ਕਿਆ ਸੋਵਹਿ ਨਾਮੁ ਵਿਸਾਰਿ | ੨੭੫ |
| ੧੭੬ ਕੋਇ ਨ ਕਿਸਹੀ ਸੰਗਿ | ੨੭੬ |
| ੧੭੭ ਜਿਸੁ ਸਿਮਰਤ ਦੂਖੁ ਜਾਇ | ੨੭੭ |
| ੧੭੮ ਗੋਬਿੰਦੁ ਗੁਣੀ ਨਿਧਾਨੁ | ੨੭੮ |
| ੧੭੯ ਆਵਹੁ ਮੀਤ ਇਕਤ੍ਰ ਹੋਇ | ੨੭੯ |
| ੧੮੦ ਉਦਮੁ ਕੀਆ ਕਰਾਇਆ | ੨੮੧ |
| ੧੮੧ ਜਾਕਾ ਠਾਕੁਰੁ ਤੁਹੀ ਪ੍ਰਭ | ੨੮੨ |
| ੧੮੨ ਜਾ ਪ੍ਰਭ ਕੀ ਹਉ ਚੇਰੁਲੀ | ੨੮੩ |
| ੧੮੩ ਸੰਤਾ ਕੀ ਹੋਇ ਦਾਸਰੀ | ੨੮੪ |
| ੧੮੪ ਡੀਗਨ ਡੋਲਾ ਤਉ ਲਉ | ੨੮੬ |
| ੧੮੫ ਸੂਖ਼ ਸਹਜ ਆਨਦੁ ਘਣਾ | ੨੮੭ |
| ੧੮੬ ਚਿਤਵਉ ਚਿਤਵਿ ਸਰਬਸੁਖਪਾਵਉ | ੨੮੮ |

| | ਪੰਨਾ |
|---|---|
| ੧੮੭ ਅੰਤਰਿ ਗਾਵਉ ਬਾਹਰਿ ਗਾਵਉ | ੨੮੯ |
| ੧੮੮ ਜਿਸਨੋ ਤੂੰ ਅਸਥਿਰ ਕਰਿ ਮਾਨਹਿ | ੨੯੧ |
| ੧੮੯ ਅਪੁਸਟ ਬਾਤ ਤੇ ਭਈ ਸੀਧਰੀ | ੨੯੩ |
| ੧੯੦ ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ | ੨੯੬ |
| ੧੯੧ ਮਿਥਿਆ ਸੰਗਿ ਸੰਗਿ ਲਪਟਾਏ | ੨੯੭ |
| ੧੯੨ ਨਿਮਖ ਕਾਮ ਸੁਆਦ ਕਾਰਣਿ | ੨੯੯ |
| ੧੯੩ ਲੂਕਿ ਕਮਾਨੋ ਸੋਈ ਤੁਮ ਪੇਖਿਓ | ੩੦੦ |
| ੧੯੪ ਅਪੁਨੇ ਸੇਵਕ ਕੀ ਆਪੇ ਰਾਖੈ | ੩੦੧ |
| ੧੯੫ ਨਟੂਆ ਭੇਖ ਦਿਖਾਵੈ ਬਹੁ ਬਿਧਿ | ੩੦੨ |
| ੧੯੬ ਗੁਰ ਪਰਸਾਦਿ ਮੇਰੈ ਮਨਿ ਵਸਿਆ | ੩੦੩ |
| ੧੯੭ ਚਾਰਿ ਬਰਨ ਚਉਹਾ ਕੇ ਮਰਦਨ | ੩੦੪ |
| ੧੯੮ ਨੀਕੀ ਜੀਆ ਕੀ ਹਰਿ ਕਥਾ ਊਤਮ | ੩੦੬ |
| ੧੯੯ ਹਮਾਰੀ ਪਿਆਰੀ ਅੰਮ੍ਰਿਤ ਧਾਰੀ | ੩੦੭ |
| ੨੦੦ ਨੀਕੀ ਸਾਧ ਸੰਗਾਨੀ | ੩੦੭ |
| ੨੦੧ ਤਿਆਗਿ ਸਗਲ ਸਿਆਨਪਾ | ੩੦੮ |
| ੨੦੨ ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ | ੩੦੯ |
| ੨੦੩ ਡੋਲਿ ਡੋਲਿ ਮਹਾ ਦੁਖੁ ਪਾਇਆ | ੩੧੦ |
| ੨੦੪ ਉਦਮੁ ਕਰਉ ਕਰਾਵਹੁ ਠਾਕੁਰ | ੩੧੨ |
| ੨੦੫ ਅਗਮ ਅਗੋਚਰੁ ਦਰਸੁ ਤੇਰਾ | ੩੧੭ |
| ੨੦੬ ਸਤਿਗੁਰ ਬਚਨ ਤੁਮਾਰੇ | ੩੧੯ |
| ੨੦੭ ਬਾਵਰ ਸੋਇ ਰਹੇ | ੩੨੦ |
| ੨੦੮ ਓਹਾ ਪ੍ਰੇਮ ਪਿਰੀ | ੩੨੧ |
| ੨੦੯ ਗੁਰਹਿ ਦਿਖਾਇਓ ਲੋਇਨਾ | ੩੨੧ |
| ੨੧੦ ਹਰਿ ਹਰਿ ਨਾਮੁ ਅਮੋਲਾ | ੩੨੨ |
| ੨੧੧ ਅਪੁਨੀ ਭਗਤਿ ਨਿਬਾਹਿ | ੩੨੩ |
| ੨੧੨ ਠਾਕੁਰ ਚਰਣ ਸੁਹਾਵੇ | ੩੨੪ |
| ੨੧੩ ਏਕੁ ਸਿਮਰਿ ਮਨ ਮਾਹੀ | ੩੨੫ |
| ੨੧੪ ਹਰਿ ਬਿਸਰਤ ਸੋ ਮੂਆ | ੩੨੫ |
| ੨੧੫ ਓਹੁ ਨੇਹੁ ਨਵੇਲਾ | ੩੨੬ |
| ੨੧੬ ਬਿਕਾਰ ਮਾਇਆ ਮਾਦਿ ਸੋਇਓ | ੩੨੭ |
| ੨੧੭ ਬਾਪਾਰ ਗੋਬਿੰਦ ਨਾਏ | ੩੨੯ |
| ੨੧੮ ਕੋਊ ਬਿਖਮ ਗਾਰ ਤੋਰੈ | ੩੩੦ |
| ੨੧੯ ਕਾਮ ਕ੍ਰੋਧੁ ਲੋਭ ਤਿਆਗ | ੩੩੦ |
| ੨੨੦ ਹਰਖ ਸੋਗ ਬੈਰਾਗ ਅਨੰਦੀ | ੩੩੧ |


## ਆਸਾਵਰੀ


| | ਪੰਨਾ |
|---|---|
| ੨੨੧ ਗੋਬਿੰਦ ਗੋਬਿੰਦ ਕਰਿਹਾਂ | ੩੩੨ |
| ੨੨੨ ਮਨਸਾ ਏਕ ਮਾਨਿ ਹਾਂ | ੩੩੩ |
| ੨੨੩ ਹਰਿ ਹਰਿ ਗੁਨੀ ਹਾਂ | ੩੩੪ |
| ੨੨੪ ਏਕਾ ਓਟ ਗਹੁ ਹਾਂ | ੩੩੬ |
| ੨੨੫ ਮਿਲਿ ਹਰਿ ਜਸੁ ਗਾਈਐ ਹਾਂ | ੩੩੭ |
| ੨੨੬ ਕਾਰਨ ਕਰਨ ਤੂੰ ਹਾਂ | ੩੩੮ |
| ੨੨੭ ਸੁਨਤ ਸੰਦੇਸਿਆਂ ਹਾਂ | ੩੩੯ |


## ਰਾਗੁ ਆਸਾ ਮਹਲਾ ੯


| | |
|---|---|
| ੨੨੮ ਬਿਰਥਾ ਕਹਉ ਕਉਨ ਸਿਉ ਮਨ ਕੀ | ੩੪੦ |


## ਰਾਗੁ ਆਸਾ ਮਹਲਾ ੧

## ਅਸਟਪਦੀ ਘਰੁ ੨

੧ਓ ਸਤਿਗੁਰ ਪ੍ਰਸਾਦਿ ॥


| | |
|---|---|
| ੨੨੯ ਉਤਰਿ ਅਵਘਟਿ ਸਰਵਰਿ ਨਾਵੈ | ੩੪੧ |
| ੨੩੦ ਸਭਿ ਜਪ ਸਭਿ ਤਪ ਸਭ ਚਤਰਾਈ | ੩੪੯ |
| ੨੩੧ ਲੇਖ ਅਸੰਖ ਲਿਖਿ ਲਿਖਿ ਮਾਨੁ | ੩੫੨ |
| ੨੩੨ ਏਕੁ ਮਰੈ ਪੰਚੇ ਮਿਲਿ ਰੋਵਹਿ | ੩੫੬ |
| ੨੩੩ ਆਪੁ ਵੀਚਾਰੈ ਸੁ ਪਰਖੈ ਹੀਰਾ | ੩੫੯ |
| ੨੩੪ ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ | ੩੬੨ |
| ੨੩੫ ਗਾਵਹਿ ਗੀਤੇ ਚੀਤਿ ਅਨੀਤੇ | ੩੬੫ |
| ੨੩੬ ਮਨੁ ਮੈਗਲੁ ਸਾਕਤੁ ਦੇਵਾਨਾ | ੩੬੭ |
| ੨੩੭ ਤਨੁ ਬਿਨਸੈ ਧਨੁ ਕਾਕੋ ਕਹੀਐ | ੩੭੧ |
| ੨੩੮ ਗੁਰੁ ਸੇਵੇ ਸੋ ਠਾਕੁਰ ਜਾਨੈ | ੩੭੩ |
| ੨੩੯ ਜਿਨਿ ਸਿਰਿ ਸੋਹਨਿ ਪਟੀਆ | ੩੭੫ |
| ੨੪੦ ਕਹਾ ਸੁ ਖੇਲ ਤਬੇਲਾ ਘੋੜੇ | ੩੭੯ |
| ੨੪੧ ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰ | ੩੮੩ |
| ੨੪੨ ਚਾਰੇ ਕੁੰਡਾ ਢੂਢੀਆ | ੩੮੬ |
| ੨੪੩ ਮਨਸਾ ਮਨਹਿ ਸਮਾਇਲੇ | ੩੮੮ |
| ੨੪੪ ਚਲੇ ਚਲਣਹਾਰ ਵਾਟਵਟਾਇਆ | ੩੯੦ |
| ੨੪੫ ਕਿਆ ਜੰਗਲੁ ਢੂਢੀ ਜਾਇ | ੩੯੩ |
| ੨੪੬ ਜਿਨੀ ਨਾਮੁ ਵਿਸਾਰਿਆ | ੩੯੬ |

ਪੰਨਾ
੨੪੭ ਕੂੜੋ ਠਾਕੁਰ ਮਾਹਰੋ ੩੯੮
੨੪੮ ਕੇਤਾ ਆਖਣੁ ਆਖੀਐ ੪੦੦
੨੪੯ ਮਨੁ ਰਾਤਉ ਹਰਿ ਨਾਇ ਸਚੁ ਵਖਾਣਿਆ ੪੦੨
੨੫੦ ਆਵਣ ਜਾਣਾ ਕਿਉ ਰਹੈ ੪੦੪

## ਆਸਾ ਮ: ੩ ਅਸਟਪਦੀਆ ਘਰੁ ੨

੨੫੧ ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ੪੦੬
੨੫੨ ਸਤਿਗੁਰ ਹਮਰਾ ਭਰਮੁ ਗਵਾਇਆ ੪੦੯
੨੫੩ ਆਸਾ ਆਸ ਕਰੇ ਸਭੁ ਕੋਈ ੪੧੧
੨੫੪ ਗੁਰ ਤੇ ਸਾਂਤਿ ਊਪਜੈ ਜਿਨਿ ੪੧੪
੨੫੫ ਸੁਣਿ ਮਨ ਮੰਨਿ ਵਸਾਇ ਤੂ ੪੧੬
੨੫੬ ਘਰੈ ਅੰਦਰਿ ਸਭੁ ਵਥੁ ਹੈ ੪੧੯
੨੫੭ ਆਪੇ ਆਪੁ ਪਛਾਣਿਆ ੪੨੧
੨੫੮ ਦੋਹਾਗਣੀ ਮਹਲੁ ਨ ਪਾਇਨੀ ੪੨੩
੨੫੯ ਸਚੇ ਰਤੇ ਸੇ ਨਿਰਮਲੇ ੪੨੫
੨੬੦ ਸਭ ਨਾਵੈ ਨੋ ਲੋਚਦੀ ੪੨੭
੨੬੧ ਸਚਿ ਰਤੀਆ ਸੋਹਾਗਣੀ ੪੨੯
੨੬੨ ਅੰਮ੍ਰਿਤੁ ਜਿਨਾ ਚਖਾਇਓਨੁ ੪੩੨
੨੬੩ ਸਤਿਗੁਰ ਤੇ ਗੁਣ ਊਪਜੈ ੪੩੪
੨੬੪ ਸਬਦੌ ਹੀ ਭਗਤ ਜਾਪਦੇ ੪੩੬
੨੬੫ ਅਨ ਰਸ ਮਹਿ ਭੋਲਾਇਆ ੪੩੮

## ਆਸਾ ਮਹਲਾ ੫ ਅਸਟਪਦੀਆ ਘਰੁ ੨

੨੬੬ ਪੰਚ ਮਨਾਏ ਪੰਚ ਰੁਸਾਏ ੪੪੦
੨੬੭ ਮੇਰੇ ਮਨ ਹਰਿ ਸਿਉ ਲਾਗੀ ਪ੍ਰੀਤਿ ੪੪੩

## ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਕੀ ਜਤਿ

੨੬੮ ਪਾਰਬ੍ਰਹਮ ਪ੍ਰਭੁ ਸਿਮਰੀਐ ਪਿਆਰੇ ੪੪੫

## ਰਾਗੁ ਆਸਾ ਮਹਲਾ ੧ ਪਟੀ ਲਿਖੀ

ੴ ਸਤਿਗੁਰ ਪ੍ਰਸਾਦਿ ॥

੨੬੯ ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ੪੪੯

## ਰਾਗੁ ਆਸਾ ਮਹਲਾ ੩ ਪਟੀ

ੴ ਸਤਿਗੁਰ ਪ੍ਰਸਾਦਿ ॥

੨੭੦ ਅਯੋ ਅੰਙੈ ਸਭੁ ਜਗੁ ਆਇਆ ੪੫੯

## ਰਾਗੁ ਆਸਾ ਮਹਲਾ ੧ ਛੰਤ ਘਰੁ ੧

੨੭੧ ਮੁੰਧ ਜੋਬਨਿ ਬਾਲੜੀਏ ੪੬੪
੨੭੨ ਅਨਹਦੋ ਅਨਹਦੁ ਵਾਜੈ ੪੬੭
੨੭੩ ਮੇਰਾ ਮਨੋ ਮੇਰਾ ਮਨੁ ੪੭੧
੨੭੪ ਤੂੰ ਸਭਨੀ ਥਾਈ ਜਿਥੈ ਹਉ ਜਾਈ ੪੭੫
੨੭੫ ਤੂੰ ਸੁਣਿ ਹਰਣਾ ਕਾਲਿਆ ੪੭੮

## ਆਸਾ ਮਹਲਾ ੩ ਛੰਤ ਘਰੁ ੧

੨੭੬ ਹਮ ਘਰੇ ਸਾਚਾ ਸੋਹਿਲਾ ੪੮੨
੨੭੭ ਸਾਜਨ ਮੇਰੇ ਪ੍ਰੀਤਮਹੁ ੪੮੫

## ਰਾਗੁ ਆਸਾ ਛੰਤ ਮਹਲਾ ੪ ਘਰੁ ੧

੨੭੮ ਜੀਵਨੋ ਮੈ ਜੀਵਨੁ ਪਾਇਆ ੪੯੩
੨੭੯ ਝਿਮਿ ਝਿਮੇ ਝਿਮਿ ਝਿਮਿ ਵਰਸੈ ੪੯੬
੨੮੦ ਹਰਿ ਹਰਿ ਕਰਤਾ ਦੂਖ ਬਿਨਾਸਨੁ ੫੦੨
੨੮੧ ਸਤਜੁਗਿ ਸਭੁ ਸੰਤੋਖ ਸਰੀਰ ੫੦੬
੨੮੨ ਹਰਿ ਕੀਰਤਿ ਮਨਿ ਭਾਈ ੫੧੦
੨੮੩ ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ੫੧੪
੨੮੪ ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ੫੧੭
੨੮੫ ਹਰਿ ਅੰਮ੍ਰਿਤ ਭਿੰਨੇ ਲੋਇਣਾ ੫੨੧
੨੮੬ ਗੁਰਮੁਖਿ ਢੂੰਢਿ ਢੂਢੇਦਿਆ ੫੨੪
੨੮੭ ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ੫੨੬
੨੮੮ ਜਿਨ ਮਸਤਕਿ ਧੁਰਿ ਹਰਿ ਲਿਖਿਆ ੫੨੯
੨੮੯ ਜਿਨਾ ਅੰਤਰਿ ਹਰਿ ਹਰਿ ਪ੍ਰੀਤਿ ਹੈ ੫੩੧
੨੯੦ ਜਿਨਾ ਭੇਟਿਆ ਮੇਰਾ ਪੂਰਾ ਸਤਿਗੁਰੂ ੫੩੦
੨੯੧ ਮੇਰੇ ਮਨ ਪਰਦੇਸੀਵੇ ਪਿਆਰੇ ਆਉ ਘਰੇ ੫੩੦

## ਰਾਗੁ ਆਸਾ ਮਹਲਾ ੫ ਘਰੁ ੧

੨੯੨ ਅਨਦੋ ਅਨਦੁ ਘਣਾ ੫੪੩
੨੯੩ ਅਕਥਾ ਹਰਿ ਅਕਥ ਕਥਾ ੫੪੫
੨੯੪ ਹਰਿ ਚਰਨ ਕਮਲ ਮਨੁ ਬੇਧਿਆ ੫੪੪
੨੯੫ ਜਾਕਉ ਭਏ ਕ੍ਰਿਪਾਲ ਪ੍ਰਭ ੫੫੨
੨੯੬ ਬਨੁ ਬਨੁ ਫਿਰਤੀ ਖੋਜਤੀ ੫੫੭
੨੯੭ ਉਦਮੁ ਕਰਹੁ ਵਡਭਾਗੀਹੋ ੫੬੦
੨੯੮ ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ੫੬੪
੨੯੯ ਹਰਿ ਹਰਿ ਨਾਮੁ ਜਪੰਤਿਆ ੫੬੭
੩੦੦ ਪੁਰਖ ਪਤੇ ਭਗਵਾਨ ੫੭੦
੩੦੧ ਸੁਭ ਚਿੰਤਨ ਗੋਬਿੰਦ ਰਮਣ ੫੭੩
੩੦੨ ਉਠਿ ਵੰਞੁ ਵਟਾਊੜਿਆ ੫੭੬
੩੦੩ ਵੰਞੁ ਮੇਰੇ ਆਲਸਾ ੫੭੯
੩੦੪ ਦਿਨੁ ਰਾਤਿ ਕਮਾਇੜੋ ੫੮੩
੩੦੫ ਕਮਲਾ ਭ੍ਰਮ ਭੀਤਿ ੫੮੬

## ਸ੍ਰੀ ਆਸਾ ਦੀ ਵਾਰ

੩੦੬ ਆਸਾ ਮਹਲਾ ੧ ਵਾਰ ਸਲੋਕਾ ਨਾਲਿ ੫੯੩
੩੦੭ ਪਹਿਲੀ ਸਾਖੀ ੫੯੫
੩੦੮ ਦੂਸਰੀ-ਉਥਾਨਕਾ ੫੯੯
੩੦੯ ਤੀਸਰੀ-ਉਥਾਨਕਾ ੫੯੯
੩੧੦ ਬਲਿਹਾਰੀ ਗੁਰ ਆਪਣੇ ੬੦੦
੩੧੧ ਸਚੇ ਤੇਰੇ ਖੰਡ ਸਚੇ ਬ੍ਰਹਮੰਡ ੬੦੯
੩੧੨ ਵਿਸਮਾਦੁ ਨਾਦ ੬੧੬
੩੧੩ ਭੈ ਵਿਚਿ ਪਵਣੁ ਵਹੈ ਸਦ ਵਾਉ ੬੨੨
੩੧੪ ਘੜੀਆਂ ਸਭੇ ਗੋਪੀਆਂ ੬੨੮
੩੧੫ ਮੁਸਲਮਾਨਾ ਸਿਫਤਿ ਸਰੀਅਤ ੬੪੧
੩੧੬ ਸਾਖੀ ਰਾਮ ਰਾਇ ਜੀ ਦੀ ੬੪੩
੩੧੭ ਹਉ ਵਿਚਿ ਆਇਆ ੬੫੧
੩੧੮ ਪੁਰਖਾ ਬਿਰਖਾਂ ਤੀਰਥਾਂ ੬੫੬
੩੧੯ ਪੜਿ ਪੜਿ ਗਡੀ ਲਦੀਅਹਿ ੬੬੦
੩੨੦ ਕੂੜੁ ਰਾਜਾ ਕੂੜੁ ਪਰਜਾ ੬੭੦

ਪੰਨਾ


੩੨੧ ਸਾਖੀ-ਰਾਜੇ ਤੇ ਪੰਡਤ ਦੀ ੬੭੨
੩੨੨ ਸਾਖੀ-ਰੈਬਾਂ ਦੀ ੬੭੫
੩੨੩ ਸਾਖੀ ਨੰਦ ਚੰਦ ਦੀ ੬੮੦
੩੨੪ ਸਚਿ ਕਾਲੁ ਕੂੜੁ ਵਰਤਿਆ ੬੮੧
੩੨੫ ਦੁਖੁ ਦਾਰੂ ਸੁਖੁ ਰੋਗੁ ਭਇਆ ੬੮੮
੩੨੬ ਨਾਨਕ ਮੇਰ ਸਰੀਰ ਕਾ ੬੯੫
੩੨੭ ਸਾਖੀ ਚੰਦ੍ਰਵਲਿ ਗੋਪੀ ਦੀ ੬੯੮
੩੨੮ ਸਾਖੀ ਨੀਲੇ ਬਸਤ੍ਰ ਪਾੜਨ ਦੀ ੭੦੨
੩੨੯ ਸਿੰਮਲ ਰੁਖੁ ਸਰਾਇਰਾ ੭੦੨
੩੩੦ ਸਾਖੀ - ਰਾਜੇ ਦੀ ੭੧੧
੩੩੧ ਦਇਆ ਕਪਾਹ ਸੰਤੋਖੁ ਸੂਤੁ ੭੧੪
੩੩੨ ਸਾਖੀ—ਦਇਆ ਪਰਯੁਧਿਸ਼ਟਰ ਦੀ ੭੧੪
੩੩੩ ਸਾਖੀ - ਪਰਮਹੰਸ ਬ੍ਰਾਹਮਣ ਦੀ ੭੨੧
੩੩੪ ਸਾਖੀ - ਇਕ ਸਿਖ ਦੀ ੭੨੩
੩੩੫ ਗਊ ਬਿਰਾਹਮਣ ਕਉ ਕਰੁ ਲਾਵਹੁ ੭੨੪
੩੩੬ ਸਾਖੀ—ਦਾਰਾ ਸ਼ਕੋਹ ਦੀ ੭੩੦
੩੩੭ ਜੇ ਮੋਹਾਕਾ ਘਰੁ ਮੁਹੈ ੭੩੧
੩੩੮ ਜੇ ਕਰਿ ਸੂਤਕੁ ਮੰਨੀਐ ੭੩੬
੩੩੯ ਪਹਿਲਾ ਸੁਚਾ ਆਪਿ ਹੋਇ ੭੪੧
੩੪੦ ਸਾਖੀ ਚਾਰ ਪਰੌਂਠਿਆਂ ਦੀ ੭੫੦
੩੪੧ ਨਾਨਕ ਫਿਕੈ ਬੋਲਿਐ ੭੫੨
੩੪੨ ਸਾਖੀ ਜੈ ਬਿਜੈ ਦੀ ੭੫੨


## ਸਲੋਕ ਮਹਲਾ ੨


੩੪੩ ਏਹ ਕਿਨੇਹੀ ਆਸਕੀ ੭੫੩
੩੪੪ ਸਾਖੀ—ਭਾਈ ਭਿਖਾਰੀ ਦੀ ੭੫੭
੩੪੫ ਚਾਕਰੁ ਲਗੈ ਚਾਕਰੀ ੭੬੨
੩੪੬ ਸਾਖੀ—ਸ਼ੇਖ ਚਿਲੀ ਦੀ ੭੬੬
੩੪੭ ਏਹ ਕਿਨੇਹੀ ਦਾਤਿ ੭੬੯
੩੪੮ ਸਲੋਕ ਮਃ ੧ ੭੭੧
ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ
੩੪੯ "ਸੁਧੁ" ਪਦੁ ਦਾ ਨਿਰਨਾ ੭੭੩


## ਰਾਗੁ ਆਸਾ ਬਾਨੀ ਭਗਤਾ ਕੀ


੩੫੦ ਗੁਰ ਚਰਣ ਲਾਗਿ ਹਮ ਬਿਨਵਤਾ ੭੭੭
੩੫੧ ਗਜ ਸਾਢੇ ਤੈ ਤੈ ਧੋਤੀਆ ੭੮੨
੩੫੨ ਬਾਪਿ ਦਿਲਾਸਾ ਮੇਰੋ ਕੀਨਾ ੭੮੭
੩੫੩ ਇਕਤੁ ਪਤਰਿ ਭਰਿ ਉਰਕਟ ਕੁਰਕਟ ੭੯੨
੩੫੪ ਸਾਖੀ—ਸਿੰਗੀ ਰਿਖੀ ਦੀ ੭੯੬
੩੫੫ ਸਾਖੀ—ਸੌਰਭ ਰਿਖੀ ਦੀ ੭੯੮
੩੫੬ ਜੋਗੀ ਜਤੀ ਤਪੀ ਸੰਨਿਆਸੀ ੮੦੧
੩੫੭ ਫੀਲੁ ਰਬਾਬੀ ਬਲਦੁ ਪਖਾਵਜ ੮੦੩
[illegible] ਏਕੁ ਬਹਤਰਿ ਆਧਾਰੀ ੮੦੯
੩੫੯ ਹਿੰਦੂ ਤੁਰਕ ਕਹਾ ਤੇ ਆਏ ੮੧੧
੩੬੦ ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ੮੧੪
੩੬੧ ਸਨਕਸਨੰਦ ਅੰਤੁ ਨਹੀ ਪਾਇਆ ੮੧੬
੩੬੨ ਬਾਤੀ ਸੂਕੀ ਤੇਲੁ ਨਿਖੂਟਾ ੮੧੭
੩੬੩ ਸੁਤੁ ਅਪਰਾਧ ਕਰਤ ਹੈ ਜੇਤੇ ੮੧੯
੩੬੪ ਹਜ ਹਮਾਰੀ ਗੋਮਤੀ ਤੀਰ ੮੨੧
੩੬੫ ਪਾਤੀ ਤੋਰੈ ਮਾਲਿਨੀ ੮੨੩
੩੬੬ ਬਾਰਹ ਬਰਸ ਬਾਲਪਨ ਬੀਤੇ ੮੨੬
੩੬੭ ਕਾਹੂ ਦੀਨੇ ਪਾਟ ਪਟੰਬਰ ੮੨੯
੩੬੮ ਸਾਖੀ ਸੂਮ ਦੀ ੮੩੧
੩੬੯ ਹਮ ਮਸਕੀਨ ਖੁਦਾਈ ਬੰਦੇ ੮੩੪
੩੭੦ ਗਗਨ ਨਗਰਿ ਇਕ ਬੂੰਦ ਨ ਬਰਖੈ ੮੩੮
੩੭੧ ਸਰਪਨੀ ਤੇ ਊਪਰਿ ਨਹੀ ਬਲੀਆ ੮੪੩
੩੭੨ ਕਹਾ ਸੁਆਨ ਕਉ ਸਿੰਮ੍ਰਿਤਿ ਸੁਨਾਏ ੮੪੭
੩੭੩ ਲੰਕਾ ਸਾ ਕੋਟੁ ਸਮੁੰਦ ਸੀ ਖਾਈ ੮੫੦
੩੭੪ ਪਹਿਲਾ ਪੂਤੁ ਪਿਛੈਰੀ ਮਾਈ ੮੫੩
੩੭੫ ਬਿੰਦੁ ਤੇ ਜਿਨਿ ਪਿੰਡੁ ਕੀਆ ੮੫੮
੩੭੬ ਤਨੁ ਰੈਨੀ ਮਨੁ ਪੁਨਰਪਿ ਕਰਿ ਹਉ ੮੬੦
੩੭੭ ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ੮੬੨
੩੭੮ ਹਮ ਘਰਿ ਸੂਤੁ ਤਨਹਿ ਨਿਤ ਤਾਨਾ ੮੬੬
੩੭੯ ਜਗਜੀਵਨੁ ਐਸਾ ਸੁਪਨੈ ਜੈਸਾ ੮੬੮
੩੮੦ ਜਉ ਮੈ ਰੂਪ ਕੀਏ ਬਹੁਤੇਰੇ ੮੬੯
੩੮੧ ਰੋਜਾ ਧਰੈ ਮਨਾਵੈ ਅਲਹੁ ੮੭੦
੩੮੨ ਹੀਰੈ ਹੀਰਾ ਬੇਧਿ ਪਵਨ ਮਨੁ ੮੭੨
੩੮੩ ਪਹਿਲੀ ਕੁਰੂਪਿ ਕੁਜਾਤਿ ਕੁਲਖਨੀ ੮੭੩
੩੮੪ ਮੇਰੀ ਬਹੁਰੀਆ ਕੋ ਧਨੀਆ ਨਾਉ ੮੭੬
੩੮੫ ਰਹੁ ਰਹੁ ਰੀ ਬਹੁਰੀਆ ੮੭੮
੩੮੬ ਕਰਵਤੁ ਭਲਾ ਨ ਕਰਵਟ ਤੇਰੀ ੮੮੦
੩੮੭ ਕੋਰੀ ਕੋ ਕਾਹੂ ਮਰਮੁ ਨ ਜਾਨਾ ੮੮੩
੩੮੮ ਅੰਤਰਿ ਮੈਲੁ ਜੇ ਤੀਰਥ ਨਾਵੈ ੮੮੬


## ਬਾਨੀ ਸ੍ਰੀ ਨਾਮ ਦੇਉ ਜੀ ਕੀ


੩੮੯ ਏਕ ਅਨੇਕ ਬਿਆਪਕ ਪੂਰਕ ੮੮੬
੩੯੦ ਆਨੀਲੇ ਕੁੰਭ ਭਰਾਈਲੇ ਊਦਕ ੮੮੯
੩੯੧ ਮਨੁ ਮੇਰੋ ਗਜੁ ਜਿਹਵਾ ਮੇਰੀ ਕਾਤੀ ੮੯੧
੩੯੨ ਸਾਪ ਕੁੰਚ ਛੋਡੈ ਬਿਖੁ ਨਹੀ ਛਾਡੈ ੮੯੪
੩੯੩ ਪਾਰਬ੍ਰਹਮੁ ਜਿ ਚੀਨਸੀ ੮੯੫


## ਬਾਨੀ ਸ੍ਰੀ ਰਵਿਦਾਸ ਜੀ ਕੀ


੩੯੪ ਮ੍ਰਿਗ ਮੀਨ ਭ੍ਰਿੰਗ ਪਤੰਗ ੮੯੬
੩੯੫ ਸੰਤ ਤੁਝੀ ਤਨੁ ਸੰਗਤਿ ਪ੍ਰਾਨ ੮੯੮
੩੯੬ ਤੁਮ ਚੰਦਨ ਹਮ ਇਰੰਡ ਬਾਪੁਰੇ ੮੯੯
੩੯੭ ਕਹਾ ਭਇਓ ਜਉ ਤਨੁ ਭਇਓ ਛਿਨੁ ੯੦੨
੩੯੮ ਹਰਿਹਰਿ ਹਰਿਹਰਿ ਹਰਿਹਰਿ ਹਰੇ ੯੦੩
੩੯੯ ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ੯੦੫


## ਬਾਨੀ ਭਗਤ ਧੰਨੇ ਜੀ ਕੀ


੪੦੦ ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ੯੦੬
੪੦੧ ਗੋਬਿੰਦ ਗੋਬਿੰਦ ਗੋਬਿੰਦ ਸੰਗਿ ੯੦੭
੪੦੨ ਰੇ ਚਿਤ ਚੇਤਸਿ ਕੀ ਨ ਦਯਾਲ ੯੧੦


## ਸ਼ੇਖ ਫਰੀਦ ਜੀਉ ਕੀ ਬਾਨੀ


੪੦੩ ਦਿਲਹੁ ਮੁਹਬਤਿ ਜਿਨ ਸੇਈ ਸਚਿਆ ੯੧੧
੪੦੪ ਬੋਲੇ ਸੇਖ ਫਰੀਦੁ ਪਿਆਰੇ ਅਲਹ ਲਗੇ ੯੧੩
੪੦੫ ਵਿਸ਼ੇਸ਼ ਸੂਚਨਾ ੯੧੬

(ਪੰਨਾ ੩੪੭) **ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

## ਰਾਗੁ ਆਸਾ ਮਹਲਾ ੧ ਘਰੁ ੧ ਸੋਦਰੁ ॥

**ਉਥਾਨਕਾ**—ਜਿਸ ਵੇਲੇ ਗੁਰੂ ਸਾਹਿਬ ਜੀ ਸੁਮੇਰ ਪਰਬਤ ਤੋਂ ਸਿੱਧਾਂ ਨਾਲ ਚਰਚਾ ਕਰਕੇ ਕਾਗਭਸੁੰਡ, ਦਤਾਤ੍ਰੇਅ, ਪ੍ਰਹਿਲਾਦ, ਧ੍ਰੂਅ ਭਗਤ ਆਦਿਕਾਂ ਨਾਲ ਬਚਨ ਬਿਲਾਸ ਕਰਦੇ ਹੋਏ ਸਚਖੰਡ ਵਿਖੇ ਪਹੁੰਚ ਕੇ ਅਕਾਲ ਪੁਰਖ ਾ ਪਾਸ ਨਮਸ਼ਕਾਰ ਕਰਕੇ ਬੈਠ ਗਏ ਤਾਂ ਅਕਾਲ ਪੁਰਖ ਨੇ ਕਿਹਾ : ਸਾਡਾ ਦਰਵਾਜ਼ਾ ਅਤੇ ਘਰ ਤੁਸਾਂ ਨੇ ਕਿਹੜਾ ਨਿਸਚੇ ਕੀਤਾ ਹੈ ? ਗੁਰੂ ਨਾਨਕ ਦੇਵ ਜੀ ਨੇ ਉਸ ਵੇਲੇ ਅੰਮ੍ਰਿਤ ਵੇਲਾ ਵਿਚਾਰਕੇ ਆਸਾ ਰਾਗ ਵਿਚ ਸੋਦਰ ਦਾ ਸ਼ਬਦ ਉਚਾਰਿਆ, ਕਿਉਂਕਿ ਆਸਾ ਰਾਗ ਦੇ ਗਾਇਣ ਦਾ ਸਮਾਂ ਅੰਮ੍ਰਿਤ ਵੇਲਾ ਹੈ।

### ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥

ਹੇ ਪ੍ਰਭੂ ! ਉਹ ਆਪ ਜੀ ਦਾ ਦਰਵਾਜ਼ਾ ਕਿਹੜਾ ਕਹੀਏ ਅਤੇ ਸੋ ਆਪ ਜੀ ਦਾ ਘਰ ਇਦੰ ਮਿਥ ਕਰਕੇ ਕਿਹੜਾ ਕਹੀਏ ? ਭਾਵ ਸਾਰੇ ਹੀ ਆਪ ਜੀ ਦੇ ਦਰਵਾਜ਼ੇ ਹਨ ਅਤੇ ਸਾਰੇ ਹੀ ਆਪ ਜੀ ਦੇ ਘਰ ਹਨ। ਪੁਨਾ—ਅਕਾਲ ਪੁਰਖ ਨੇ ਕਿਹਾ ਕਿ ਆਪ ਨੇ ਸਿੱਖਾਂ ਨੂੰ ਸਮਝਾਉਣ ਵਾਸਤੇ ਕੀ ਨਿਸਚੇ ਕੀਤਾ ਹੋਇਆ ਹੈ ? ਗੁਰੂ ਜੀ ਨੇ ਉੱਤਰ ਦਿਤਾ—ਸੋ ਆਪ ਜੀ ਦਾ ਸੰਸਾਰ ਰੂਪੀ ਦਰਵਾਜ਼ਾ ਕਥਨ ਕੀਤਾ ਹੈ ਅਤੇ ਸੋ ਸਚਖੰਡ ਰੂਪੀ ਘਰ ਕਿਹਾ ਹੈ, ਜਿਥੇ ਬੈਠਕੇ ਆਪ ਸਾਰਿਆਂ ਜੀਵਾਂ ਦੀ ਸੰਭਾਲ ਕਰਦੇ ਹੋ, ਭਾਵ—ਖਾਣ ਪਾਣ ਦਿੰਦੇ ਹੋ। ਅਥਵਾ:—ਸਤਿਸੰਗਤ ਰੂਪੀ ਦਰਵਾਜ਼ਾ ਕਥਨ ਕੀਤਾ ਹੈ, ਅਤੇ ਸੋ=ਉਹ ਸਰੂਪ ਰੂਪੀ ਘਰ ਕਿਹਾ ਹੈ, ਜਿਸ ਸਤਿਸੰਗ ਰੂਪੀ ਦਰਵਾਜ਼ੇ ਤੇ ਬੈਠਕੇ ਸਾਰੇ ਜੀਵ ਆਪ ਜੀ ਨੂੰ ਸਮ੍ਹਾਲੇ—ਯਾਦ ਕਰਦੇ ਹਨ। ਪੁਨਾ ਅਕਾਲ ਪੁਰਖ ਨੇ ਕਿਹਾ : ਇਨ੍ਹਾਂ ਘਰਾਂ ਅਤੇ ਦਰਵਾਜ਼ਿਆਂ ਦੀ ਆਪ ਉਪਮਾ ਕਥਨ ਕਰੋ। ਗੁਰੂ ਜੀ ਨੇ ਕਿਹਾ : ਸਰੂਪ ਰੂਪੀ ਘਰ ਤਾਂ ਅਕਹਿ ਹੈ, ਸਚਖੰਡ ਰੂਪੀ ਘਰ ਅਤੇ ਸੰਸਾਰ, ਅਥਵਾ:—ਸਤਿਸੰਗ ਰੂਪੀ ਦਰਵਾਜ਼ੇ ਦੀ ਉਪਮਾ ਕਰਦੇ ਹਾਂ—

### ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥

ਹੇ ਅਸੰਖਾ=ਬਿਅੰਤ ਰੂਪ ਪਰਮਾਤਮਾ ! ਆਪ ਜੀ ਦੇ ਦਰਵਾਜ਼ੇ ਤੇ ਅਨੇਕਾਂ ਨਾਦ

ਆਦਿ ਵਾਜੇ ਵਜ ਰਹੇ ਹਨ ਅਤੇ ਕਿਤਨੇ ਹੀ ਉਹਨਾਂ ਵਾਜਿਆਂ ਦੇ ਵਾਵਣਹਾਰੇ=ਵਜਾਉਣ ਵਾਲੇ ਹਨ।

**ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥**

ਕਿਤਨੇ ਰਾਗ, ਪਰੀ=ਰਾਗਣੀਆਂ ਅਤੇ ਸਿਉ=ਪੁਤਰਾਂ ਦੇ ਸਹਿਤ ਕਹੇ ਜਾਂਦੇ ਹਨ।

ਅਥਵਾ:–ਕਿਤਨੇ ਹੀ ਰਾਗ ਪਰੀ ਸਿਉ=ਰਾਗਣੀਆਂ ਦੇ ਸਹਿਤ ਕਹੀਦੇ ਹਨ।

ਅਤੇ ਕਿਤਨੇ ਹੀ ਉਹਨਾਂ ਰਾਗਾਂ ਦੇ ਗਾਇਨ ਕਰਨ ਵਾਲੇ ਗਵਈਏ ਹਨ।

**ਗਾਵਨਿ ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ ॥**

ਤੁਧਨੋ=ਆਪ ਜੀ ਦਾ ਜਸ ਪੌਣ, ਪਾਣੀ, ਬੈਸੰਤਰੁ=ਅਗਨਿ ਦੇਵਤਾ ਸਭ ਗਾਉਂਦੇ ਹਨ, ਧਰਮ ਰਾਜਾ ਵੀ ਦਰਵਾਜ਼ੇ 'ਚ ਖੜਾ ਹੋ ਕੇ ਆਪ ਦੇ ਜਸ ਨੂੰ ਗਾਉਂਦਾ ਹੈ।

**ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਵੀਚਾਰੇ ॥**

ਜੀਵਾਂ ਦੇ ਲੇਖੇ ਨੂੰ ਲਿਖ ਜਾਣਨ ਵਾਲੇ ਜੋ ਚਿਤ੍ਰ ਗੁਪਤ ਹਨ, ਉਹ ਵੀ ਆਪ ਦੇ ਜਸ ਨੂੰ ਗਾਇਣ ਕਰਦੇ ਹਨ, ਜੋ ਧਰਮ ਅਧਰਮ ਦੇ ਲੇਖੇ ਨੂੰ ਵਿਚਾਰ ਕੇ ਲਿਖਦੇ ਹਨ।

**ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥**

ਈਸਰੁ=ਸ਼ਿਵ, ਬ੍ਰਹਮਾ ਅਤੇ ਛਿਆਨਵੇਂ ਕਰੋੜ ਦੇਵੀਆਂ, ਸਭ ਆਪ ਦੇ ਜਸ ਨੂੰ ਗਾਇਨ ਕਰਦੇ ਹਨ। ਤੇਰੇ ਸਵਾਰੇ=ਬਣਾਏ ਹੋਏ ਸਦਾ ਹੀ ਸੋਭਨੀਕ ਹੋ ਰਹੇ ਹਨ।

**ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥**

ਦੇਵਤਿਆਂ ਦਾ ਰਾਜਾ ਇੰਦਰ ਇੰਦ੍ਰਾਸਣਿ=ਸਿੰਘਾਸਣ ਉਤੇ ਬੈਠਾ ਹੋਇਆ ਦੇਵਤਿਆਂ ਦੇ ਦਲ ਸਹਿਤ ਆਪ ਦੇ ਜਸ ਨੂੰ ਗਾਇਨ ਕਰਦਾ ਹੈ।

**ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ॥**

ਚੁਰਾਸੀਹ ਸਿੱਧ ਸਮਾਧੀਆਂ ਅੰਦਰ ਇਸਥਿਤ ਹੋਕੇ ਆਪ ਦੇ ਜਸ ਨੂੰ ਗਾਇਣ ਕਰਦੇ ਹਨ ਅਤੇ ਵਿਚਾਰਵਾਨ ਸਾਧੂ, ਅਥਵਾ:–ਵਿਚਾਰੇ ਗਰੀਬੜੇ ਸਾਧੂ ਵੀ ਆਪ ਜੀ ਦੇ ਜਸ ਨੂੰ ਗਾਇਨ ਕਰਦੇ ਹਨ।

**ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥**

ਜਤੀ, ਸਤੀ, ਸੰਤੋਖੀ ਸਭ ਆਪ ਦੇ ਜਸ ਨੂੰ ਗਾਉਂਦੇ ਹਨ, ਕਰਾਰੇ=ਤਕੜੇ ਬਵੰਜਾ ਬੀਰ ਵੀ ਆਪ ਦੇ ਜਸ ਨੂੰ ਗਾਇਣ ਕਰਦੇ ਹਨ।

**ਗਾਵਨਿ ਤੁਧਨੋ ਪੰਡਿਤ ਪੜੇ ਰਖੀਸੁਰ ਜੁਗੁ ਜੁਗੁ ਬੇਦਾ ਨਾਲੇ ॥**

ਪੰਡਿਤ ਲੋਕ, ਪੜ੍ਹਨ ਵਾਲੇ ਵਿਦਿਆਰਥੀ ਤੇ ਰਖੀਸੁਰ=ਮਹਾਤਮਾ ਸਭ ਆਪ ਦੇ ਜਸ ਨੂੰ ਗਾਇਣ ਕਰਦੇ ਹਨ, ਚਾਰੇ ਜੁਗ, ਚਾਰੇ ਵੇਦਾਂ ਤੇ ਚਾਰੇ ਅਵਤਾਰਾਂ ਦੀ ਉਪਾਸ਼ਨਾ ਸਹਿਤ ਆਪ ਦੇ ਜਸ ਨੂੰ ਗਾਂਵਦੇ ਹਨ।

**ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥**

ਮਨ ਦੇ ਮੋਹਣ ਵਾਲੀਆਂ ਮੋਹਣੀਆ=ਇਸਤਰੀਆਂ ਵੀ ਆਪ ਦੇ ਜਸ ਨੂੰ ਗਾਇਣ ਕਰਦੀਆਂ ਹਨ, ਜਿਹੜੀਆਂ ਸੁਰਗ, ਮਛੁ=ਮਾਤ ਲੋਕ ਅਤੇ ਪਇਆਲੇ=ਪਤਾਲ ਲੋਕ ਵਿਚ ਰਹਿਣ ਵਾਲੀਆਂ ਹਨ।

**ਗਾਵਨਿ੍ ਤੁਧਨੋ, ਰਤਨ ਉਪਾਏ ਤੇਰੇ ਜੇਤੇ; ਅਠਸਠਿ ਤੀਰਥ ਨਾਲੇ ॥**

ਆਪ ਜੀ ਦੇ ਉਤਪਨ ਕੀਤੇ ਹੋਏ ਚੌਦਾਂ ਰਤਨ ਵੀ ਆਪ ਜੀ ਦੇ ਜਸ ਨੂੰ ਗਾਇਨ ਕਰਦੇ ਹਨ, ਅਠਾਠ ਤੀਰਥਾਂ ਦੇ ਨਾਲ ਰਹਿਣ ਵਾਲੇ ਮਹਾਤਮਾਂ ਜਨ ਵੀ ਆਪ ਜੀ ਦੇ ਜਸ ਨੂੰ ਗਾਉਂਦੇ ਹਨ।

**ਗਾਵਨਿ੍ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ੍ ਤੁਧਨੋ ਖਾਣੀ ਚਾਰੇ ॥**

ਜੋਧੇ, ਮਹਾਂਬਲੀ ਅਤੇ ਸੂਰਮੇ ਸਭ ਆਪ ਦੇ ਜਸ ਨੂੰ ਗਾਂਵਦੇ ਹਨ।

ਜੋਧਾ ਉਸ ਨੂੰ ਕਹਿੰਦੇ ਹਨ ਜੋ ਇਕ ਨਾਲ ਲੜੇ, ਮਹਾਂਬਲੀ ਉਸ ਨੂੰ ਕਹਿੰਦੇ ਹਨ ਜੋ ਦਸ ਹਜ਼ਾਰ ਨਾਲ ਇਕੱਲਾ ਲੜੇ ਅਤੇ ਸੂਰਮਾ ਉਸਨੂੰ ਕਹਿੰਦੇ ਹਨ ਜੋ ਅਨਗਿਣਤਾਂ ਨਾਲ ਲੜੇ।

ਜੋਧਾ ਉਹ ਹੈ ਜਿਸਨੇ ਇਕ ਸਰੀਰ ਨੂੰ ਵਸ ਕੀਤਾ ਹੈ, ਮਹਾਬਲੀ ਉਹ ਹੈ ਜਿਸ ਨੇ ਦਸ ਇੰਦ੍ਰੀਆਂ ਨੂੰ ਵਸ ਕੀਤਾ ਹੈ, ਸੂਰਮਾ ਉਹ ਹੈ ਜਿਸਨੇ ਮਨ ਦੀਆਂ ਅਨੇਕ ਵਾਸ਼ਨਾਂ ਦੂਰ ਕੀਤੀਆਂ ਹਨ। ਅੰਡਜ, ਜੇਰਜ, ਸੇਤਜ, ਉਤਭੁਜ ਰੂਪ ਚਾਰ ਖਾਣੀਆਂ ਵੀ ਆਪ ਦੇ ਜਸ ਨੂੰ ਗਾਇਣ ਕਰਦੀਆਂ ਹਨ।

**ਗਾਵਨਿ੍ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ॥**

ਨੌ ਖੰਡ, (ਚਾਰ ਸੌ ਕੋਹਾਂ ਦਾ) ਮੰਡਲ ਅਤੇ ਸਾਰਾ ਬ੍ਰਹਿਮੰਡ ਆਪ ਦੇ ਜਸ ਨੂੰ ਗਾਇਣ ਕਰਦਾ ਹੈ, ਇਹ ਸਾਰੇ ਉਤਪਤੀ ਕਰਕੇ ਤੇਰੇ ਹੁਕਮ ਅੰਦਰ ਮਰਯਾਦਾ ਵਿਚ ਧਾਰ ਰਖੇ ਹਨ।

**ਸੇਈ ਤੁਧਨੋ ਗਾਵਨਿ੍ ਜੋ ਤੁਧੁ ਭਾਵਨਿ੍ ਰਤੇ ਤੇਰੇ ਭਗਤ ਰਸਾਲੇ॥**

ਉਹ ਹੀ ਪੁਰਸ਼ ਆਪ ਦੇ ਜਸ ਨੂੰ ਗਾਂਵਦੇ ਹਨ ਜਿਹੜੇ ਆਪ ਨੂੰ ਭਾਂਵਦੇ ਹਨ।

ਹੇ ਰਸਾਲੇ=ਸੁੰਦਰਪਰਮਾਤਮਾ ! ਰਸਾਲੇ=ਸਮੂਹ ਭਗਤ ਤੇਰੇ ਸਿਮਰਨ ਵਿਚ ਰਤੇ ਹੋਏ ਹਨ।

**ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥**

ਹੋਰ ਕਿਤਨੇ ਹੀ ਤੇਰੇ ਜਸ ਨੂੰ ਗਾਇਣ ਕਰਦੇ ਹਨ ਜਿਹੜੇ ਕਿ ਮੈਨੂੰ ਚੇਤੇ ਨਹੀਂ ਆਉਂਦੇ, ਮੈਂ ਨਾਨਕ ਵਿਚਾਰਾ ਕੀ ਹਾਂ ?*

ਜਿਸ ਵੇਲੇ ਅਕਾਲ ਪੁਰਖ ਦੇ ਹੁਕਮ ਅਨੁਸਾਰ ਵਾਪਸ ਫਿਰ ਧ੍ਰੂਅ ਭਗਤ ਪਾਸ ਆਏ ਹਨ ਅਤੇ ਭਾਈ ਬਾਲੇ, ਮਰਦਾਨੇ ਨੂੰ ਮਿਲੇ ਹਨ ਤਾਂ ਉਹਨਾਂ ਨੇ ਬੇਨਤੀ ਕੀਤੀ ਕਿ ਜਿਸ ਅਕਾਲ ਪੁਰਖ ਦੇ ਪਾਸ ਆਪ ਗਏ ਹੋ, ਉਹ ਕੈਸਾ ਹੈ ?

ਉੱਤਰ :–

**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥**
**ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥**

ਉਹ ਪਰਮਾਤਮਾ ਵਰਤਮਾਨ ਕਾਲ ਵਿਖੇ ਵੀ ਸੱਚਾ ਸਾਹਿਬ ਹੈ, ਉਹ ਪਰਮਾਤਮਾ ਪਿਛੇ ਵੀ ਸੱਚਾ ਸਾਹਿਬ ਸੀ, ਉਹ ਪਰਮਾਤਮਾ ਅੱਗੇ ਵੀ ਸਦਾ ਸੱਚਾ ਸਾਹਿਬ ਹੋਸੀ=ਹੋਵੇਗਾ। ਉਹ ਪਰਮਾਤਮਾ ਆਪ ਭੀ ਸੱਚਾ ਹੈ, ਉਸ ਦੀ ਨਾਈ=ਵਡਿਆਈ ਵੀ ਸੱਚੀ ਹੈ । ਜਿਸ ਵਾਹਿਗੁਰੂ ਨੇ ਇਹ ਰਚਨਾ ਰਚਾਈ=ਪੈਦਾ ਕੀਤੀ ਹੈ, ਉਹ ਜਾਇ ਨ ਜਾਸੀ=ਨਾ ਜੰਮਦਾ ਹੈ, ਨਾ ਮਰਦਾ ਹੈ ।

**ਰੰਗੀ ਰੰਗੀ ਭਾਤੀ ਜਿਨਸੀ ਮਾਇਆ ਜਿਨਿ ਉਪਾਈ ॥**
**ਕਰਿ ਕਰਿ ਦੇਖੈ ਕੀਤਾ ਅਪਣਾ ਜਿਉ ਤਿਸ ਦੀ ਵਡਿਆਈ ॥**

ਰੰਗਾਂ ਰੰਗਾਂ ਦੀ, ਭਾਤੀ=ਤਰ੍ਹਾਂ ਤਰ੍ਹਾਂ ਦੀ, ਜਿਨਸੀ=ਜਿਨਸਾਂ–ਹਾਥੀ, ਊਠ, ਘੋੜਾ ਆਦਿਕ ਇਹ ਸਾਰੀ ਸ੍ਰਿਸ਼ਟੀ ਜਿਸ ਨੇ ਮਾਇਆ ਦੁਆਰਾ ਉਤਪਨ ਕੀਤੀ ਹੈ । ਜਿਵੇਂ ਉਸ ਦੀ ਵਡਿਆਈ=ਇਛਾ ਹੁੰਦੀ ਹੈ ਉਹ ਆਪਣੇ ਕੀਤੇ ਹੋਏ ਪ੍ਰਪੰਚ ਦੀ ਆਪ ਹੀ ਦੇਖੈ=ਪਾਲਨਾ ਕਰਦਾ ਹੈ । ਅਥਵਾ–ਆਪਣੀ ਵਡਿਆਈ=ਇੱਛਾ ਅਨੁਸਾਰ ਫਿਰ ਆਪ ਹੀ ਲੇਖਾ ਕਰਦਾ ਹੈ ।

**ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥**

ਜੋ ਗੱਲ ਤਿਸ ਪਰਮੇਸ਼ਰ ਨੂੰ ਭਾਂਵਦੀ ਹੈ, ਓਹੀ ਕਰਦਾ ਹੈ; ਫਿਰਿ=ਪੁਨਾ ਉਸ ਦੇ ਉਪਰ

---

*ਨੋਟ–ਇਥੋਂ ਤਕ ਪਾਠ ਸੱਚਖੰਡ ਵਿਚ ਅਕਾਲ ਪੁਰਖ ਦੇ ਸਾਹਮਣੇ ਉਚਾਰਿਆ ਹੈ ।

ਹੁਕਮ ਨਹੀਂ ਕੀਤਾ ਜਾਂਦਾ, ਅਥਵਾ—ਉਸ ਦਾ ਹੁਕਮ ਫੇਰਨਾ ਨਹੀਂ ਕੀਤਾ ਜਾਂਦਾ ।*

## (ਪੰਨਾ ੩੪੮)

### ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥੧॥੧॥

ਉਹ ਸਾਹਿਬ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ । ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਹੇ ਧ੍ਰੂਅ ਭਗਤ ਜੀ, ਤੇ ਭਾਈ ਬਾਲੇ ਮਰਦਾਨੇ! ਉਸ ਪਰਮਾਤਮਾ ਦੀ ਰਜਾਈ=ਆਗਿਆ ਵਿਚ ਹੀ ਰਹਿਣਾ ਚਾਹੀਦਾ ਹੈ ॥ ੧ ॥ ੧ ॥

### ਆਸਾ ਮਹਲਾ ੪ ॥

### ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥

ਸੋ ਹਰੀ ਨਿਰੰਜਨ ਪੁਰਖ ਪਿਛੇ ਵੀ ਅਗਮ ਸੀ, ਸੋ ਹਰੀ ਨਿਰੰਜਨ ਪੁਰਖ ਹੁਣ ਵੀ ਅਗਮ ਹੈ, ਸੋ ਹਰੀ ਨਿਰੰਜਨ ਪੁਰਖ ਅੱਗੇ ਵੀ ਅਗਮ ਹੋਵੇਗਾ । ਅਥਵਾ—'ਸੋ ਪੁਰਖੁ ਨਿਰੰਜਨੁ' ਹੀ ਕਹਿ ਦੇਂਦੇ, 'ਹਰਿ ਪੁਰਖੁ ਨਿਰੰਜਨੁ' ਕਿਉਂ ਕਿਹਾ ?

ਉੱਤਰ:—ਨਿਰੰਜਨ ਪੁਰਖ ਤਾਂ ਬਹੁਤ ਸੰਤ ਜਨ ਵੀ ਹਨ । ਲਖਸ਼ਣ ਕੀਤਾ ਬ੍ਰਹਮ ਦਾ ਤੇ ਸੰਤਾਂ ਵਿਚ ਜਾਕੇ ਪ੍ਰਵਿਰਤ ਹੋ ਗਿਆ ਇਸ ਲਈ 'ਹਰਿ ਪੁਰਖੁ ਨਿਰੰਜਨੁ' ਕਿਹਾ ਹੈ ।

ਪ੍ਰਸ਼ਨ:—'ਹਰਿ ਪੁਰਖੁ ਨਿਰੰਜਨੁ' ਹੀ ਕਹਿ ਦੇਂਦੇ; 'ਹਰਿ ਅਗਮਾ' ਕਿਉਂ ਕਿਹਾ ਹੈ ?

ਉੱਤਰ :—'ਹਰਿ ਪੁਰਖੁ ਨਿਰੰਜਨੁ' ਤਾਂ ਸ੍ਰੀ ਰਾਮ ਚੰਦਰ ਜੀ ਵੀ ਹੋਏ ਹਨ, ਲਖਸ਼ਣ ਕੀਤਾ ਬ੍ਰਹਮ ਦਾ ਤੇ ਸ੍ਰੀ ਰਾਮਚੰਦਰ ਜੀ ਵਿਚ ਪ੍ਰਵਿਰਤ ਹੋ ਗਿਆ, ਇਸ ਲਈ ਹਰਿ ਅਗਮਾ ਕਿਹਾ ਹੈ, ਕਿਉਂਕਿ ਸ੍ਰੀ ਰਾਮਚੰਦਰ ਜੀ ਖੌਫ-ਦੇ ਸਹਿਤ ਹੋਏ ਹਨ ਤੇ ਹਰੀ ਖੌਫ ਤੋਂ ਰਹਿਤ ਹੈ ।

ਪ੍ਰਸ਼ਨ :—'ਹਰਿ ਅਗਮਾ' ਹੀ ਕਹਿ ਦੇਂਦੇ, 'ਅਗਮ ਅਪਾਰ' ਕਿਉਂ ਕਿਹਾ ਹੈ ?

ਉੱਤਰ :—'ਹਰਿ ਅਗਮਾ' ਖੌਫ ਤੋਂ ਰਹਿਤ ਤਾਂ ਹਰਨਾਖਸ਼ ਆਦਿਕ ਵੀ ਹੋਏ ਹਨ,

---

*ਨੋਟ:—ਸੋਦਰ ਤਿੰਨ ਵੇਰ ਉਚਾਰਿਆ ਗਿਆ ਹੈ—ਜਪੁ ਜੀ ਵਿਖੇ, ਰਹਰਾਸਿ ਵਿਖੇ, ਆਸਾ ਰਾਗ ਵਿਖੇ । ਤਿੰਨਾਂ ਦੀ ਉਥਾਨਕਾ ਵਖੋ ਵਖਰੀ ਹੈ । ਪਹਿਲਾ ਸੋਦਰ ਜਪੁ ਜੀ ਸਾਹਿਬ ਵਾਲਾ ਸੁਮੇਰ ਪਰਬਤ ਉਤੇ ਸਿੱਧਾਂ ਨਾਲ ਗੋਸ਼ਟਿ ਕਰਦਿਆਂ ਉਚਾਰਿਆ ਹੈ । ਦੂਜਾ ਸੋਦਰ ਰਹਰਾਸਿ ਵਾਲਾ ਉਸ ਵੇਲੇ ਅਕਾਲ ਪੁਰਖੁ ਦੇ ਸਨਮੁਖ ਉਚਾਰਿਆ ਗਿਆ ਹੈ ਜਦ ਵੇਈਂ ਨਦੀ ਵਿਚ ਚੁੱਭੀ ਮਾਰਕੇ ਗੁਰੂ ਜੀ ਸੱਚਖੰਡ ਵਿਚ ਗਏ । ਤੀਜਾ ਸੋਦਰ ਤਿਸ ਵੇਲੇ ਅਕਾਲ ਪੁਰਖ ਦੇ ਸਨਮੁਖ ਉਚਾਰਿਆ ਹੈ, ਜਦ ਗੁਰੂ ਜੀ ਧ੍ਰੂਅ ਭਗਤ ਨੂੰ ਮਿਲਕੇ ਸੱਚਖੰਡ ਵਿਖੇ ਗਏ ਹਨ ।

ਜਪੁ ਜੀ ਸਾਹਿਬ ਅਤੇ ਰਹਰਾਸਿ ਵਾਲੇ ਸੋਦਰਾਂ ਦਾ ਆਪਸ ਵਿਚ ਬਹੁਤ ਫਰਕ ਹੈ । ਰਹਰਾਸਿ ਵਾਲੇ ਅਤੇ ਆਸਾ ਰਾਗ ਵਾਲੇ ਸੋਦਰਾਂ ਦਾ ਥੋੜਾ ਕੁ ਭੇਦ ਹੈ ।

ਜਿਸਨੇ ਹਰ ਥਾਂ ਅਪਣਾ ਨਾਮ ਜਪਾਇਆ ਹੈ 'ਜਲੇ ਹਰਨਾਖਸ਼, ਥਲੇ ਹਰਨਾਖਸ਼। ਹੈ ਭੀ ਹਰਨਾਖਸ਼, ਹੋਸੀ ਭੀ ਹਰਨਾਖਸ਼' ॥ ਪ੍ਰੰਤੂ ਉਹ ਸ਼ਾਸਤਰਾਂ ਕਰਕੇ ਅਗਮ ਨਹੀਂ, ਇਸ ਕਰਕੇ ਅਸੀਂ 'ਅਗਮ ਅਪਾਰਾ' ਕਿਹਾ ਹੈ, ਕਿਉਂਕਿ ਉਹ ਪਰਮਾਤਮਾ ਅਗਮ=ਸ਼ਾਸਤਰਾਂ ਕਰਕੇ ਅਪਾਰ=ਬਿਅੰਤ ਹੈ।

**ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥**

ਹੇ ਸਾਰਿਆਂ ਦੇ ਸਿਰਜਨ ਵਾਲੇ ਸਚੇ ਹਰੀ ! ਪਿਛੇ ਵੀ ਸਾਰੇ ਆਪ ਨੂੰ ਧਿਆਉਂਦੇ ਸਨ ਹੁਣ ਵੀ ਸਾਰੇ ਜੀਵ ਆਪ ਨੂੰ ਧਿਆਉਂਦੇ ਹਨ। ਅਥਵਾ-ਮਨ, ਬਾਣੀ, ਸਰੀਰ ਕਰਕੇ ਸਾਰੇ ਜੀਵ ਆਪ ਨੂੰ ਧਿਆਉਂਦੇ ਹਨ। ਅਥਵਾ-(ਸ ਭਿ) ਸਹਿਤ ਭੈ ਦੇ ਹੋ ਕੇ ਆਪ ਨੂੰ ਧਿਆਉਂਦੇ ਹਨ, ਅਥਵਾ-ਧਿਆਵਣੇ ਵਾਲੇ ਹੋਕੇ ਸਾਰੇ ਪੁਰਸ਼ ਆਪ ਨੂੰ ਧਿਆਉਂਦੇ ਹਨ।

**ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥**

ਹੇ ਹਰਿ ਜੀ ! ਸਾਰੇ ਜੀਵ ਆਪ ਜੀ ਦੇ ਪੈਦਾ ਕੀਤੇ ਹੋਏ ਹਨ, ਅਥਵਾ-ਆਪ ਜੀ ਦੇ ਦਾਸ ਹਨ। ਹੇ ਹਰੀ ! ਤੂੰ ਸਾਰਿਆਂ ਜੀਵਾਂ ਦਾ ਦਾਤਾ ਹੈਂ।

**ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥**

ਹੇ ਸੰਤ ਜੀ ! ਤੁਸੀਂ ਹਰੀ ਨੂੰ ਧਿਆਵਣਾ ਕਰੋ, ਅਥਵਾ-ਸੰਤਾਂ ਨਾਲ ਮਿਲਕੇ ਹਰੀ ਨੂੰ ਧਿਆਵਣਾ ਕਰੋ, ਜੋ ਹਰੀ ਸਾਰਿਆਂ ਦੇ ਦੁਖਾਂ ਨੂੰ ਨਾਸ਼ ਕਰਨ ਵਾਲ਼ਾ ਹੈ।

**ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ॥੧॥**

ਹਰੀ ਆਪ ਹੀ ਸਾਰਿਆਂ ਦਾ ਠਾਕੁਰੁ=ਸੁਆਮੀ ਹੈ, ਹਰੀ ਆਪ ਹੀ ਸਭ ਭਗਤਾਂ ਦਾ ਸੇਵਕ ਹੈ। ਇਹ ਜੰਤ ਵਿਚਾਰਾ ਕੀ ਹੈ, ਜੋ ਪਰਮੇਸ਼ਰ ਦੇ ਸੰਪੂਰਨ ਜਸ ਨੂੰ ਕਹਿ ਸਕੇ ॥੧॥

**ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥**

ਹੇ ਹਰੀ ਪੁਰਖ ! ਨਿਰੰਤਰਿ=ਇਕ ਰਸ ਸ਼ਭ ਘਟਾਂ ਦੇ ਅੰਦਰ ਇਕ ਤੂੰ ਹੀ ਸਮਾ ਰਿਹਾ ਹੈਂ।

**ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥**

ਸੰਸਾਰ ਵਿਚ ਇਕ ਤਾਂ ਆਪ ਨੇ ਪੁੰਨੀ ਪੁਰਸ਼ (ਦਾਤੇ) ਬਣਾਏ ਹਨ ਅਤੇ ਇਕ ਭਿਖਿਆ ਮੰਗਣ ਵਾਲੇ (ਭਿਖਾਰੀ) ਬਣਾਏ ਹਨ, ਇਹ ਵਿਡਾਣਾ=ਅਸਚਰਜ ਚੋਜ=ਕੌਤਕ ਸਾਰੇ ਆਪ ਦੇ ਹੀ ਹਨ।

**ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥**

ਹੇ ਹਰੀ ! ਤੂੰ ਆਪ ਹੀ ਸਾਰਿਆਂ ਦਾ ਦਾਤਾ ਹੈਂ, ਆਪ ਹੀ ਤੂੰ ਪਦਾਰਥਾਂ ਦੇ ਭੋਗਣ ਵਾਲਾ

ਹੈਂ, ਤੇਰੇ ਬਿਨਾਂ ਮੈਂ ਹੋਰ ਕਿਸੇ ਨੂੰ ਜਾਣਿਆਂ ਨਹੀਂ ਹੈ।

**ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ॥**

ਹੇ ਪਾਰਬ੍ਰਹਮ ! ਤੂੰ ਪਿਛੇ ਵੀ ਬਿਅੰਤ ਸੀ, ਤੂੰ ਹੁਣ ਵੀ ਬਿਅੰਤ ਹੈਂ, ਅੱਗੇ ਵੀ ਬਿਅੰਤ ਹੋਵੇਂਗਾ ਅਥਵਾ:-ਹੇ ਪਾਰਬ੍ਰਹਮ ! ਤੂੰ ਆਪ ਵੀ ਬਿਅੰਤ ਹੈਂ, ਤੇਰੇ ਗੁਣ ਵੀ ਬਿਅੰਤ ਹਨ, ਮੈਂ ਆਪ ਦੇ ਕਿਹੜੇ ਕਿਹੜੇ ਗੁਣ ਆਖ ਕੇ, ਅਥਵਾ-ਮੂੰਹ ਨਾਲ ਕਥਨ ਕਰਾਂ।

**ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ੍ ਕੁਰਬਾਣਾ ॥ ੨ ॥**

ਹੇ ਹਰਿ ਜੀ ! ਮਨ ਕਰਕੇ ਜੋ ਆਪ ਜੀ ਨੂੰ ਧਿਆਉਂਦੇ ਹਨ, ਹੇ ਹਰਿ ਜੀ ! ਤਨ ਕਰਕੇ ਜੋ ਆਪ ਜੀ ਨੂੰ ਸੇਂਵਦੇ ਹਨ, ਅਥਵਾ-ਹੇ ਸੇਵਨੇ ਜੋਗ ਹਰੀ ! ਜੋ ਜੋ ਪੁਰਸ਼ ਆਪ ਜੀ ਨੂੰ ਸੇਂਵਦੇ ਹਨ, ਮੈਂ ਜਨ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ ॥ ੨ ॥

**ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖ ਵਾਸੀ ॥**

ਹੇ ਹਰਿ ਜੀ ! ਮਨ ਕਰਕੇ ਜੋ ਆਪ ਜੀ ਨੂੰ ਧਿਆਉਂਦੇ ਹਨ, ਹੇ ਹਰਿ ਜੀ ! ਤਨ ਕਰਕੇ ਜੋ ਆਪ ਜੀ ਨੂੰ ਧਿਆਉਂਦੇ ਹਨ, ਅਥਵਾ-ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ:- ਹੇ ਹਰਿ ਜੀ ! ਜੋ ਆਪ ਨੂੰ ਧਿਆਉਂਦੇ ਹਨ, ਹੇ ਹਰਿ ਜੀ ! ਜੋ ਆਪ ਨੂੰ ਧਿਆਉਂਦੇ ਹਨ ਅਥਵਾ:-ਹੇ ਧਿਆਉਣ ਜੋਗ ਹਰਿ ਹਰਿ ! ਜੋ ਪੁਰਸ਼ ਆਪ ਜੀ ਨੂੰ ਧਿਆਉਂਦੇ ਹਨ, ਉਹ ਪੁਰਸ਼ ਕਲਜੁਗ ਵਿਖੇ ਸੁਖ ਪੂਰਬਕ ਵਸਦੇ ਹਨ।

**ਸੇ ਮੁਕਤੁ ਸੇ ਮੁਕਤੁ ਭਏ ਜਿਨ੍ ਹਰਿ ਧਿਆਇਆ ਜੀਉ**
**ਤਿਨ ਟੂਟੀ ਜਮ ਕੀ ਫਾਸੀ ॥**

ਜਿਨ੍ਹਾਂ ਨੇ ਹਰੀ ਨੂੰ ਧਿਆਇਆ ਹੈ ਉਹ ਪਿਛੇ ਵੀ ਮੁਕਤ ਰੂਪ ਹੋਏ ਹਨ ਅਤੇ ਹੁਣ ਵੀ ਮੁਕਤ ਰੂਪ ਹੋਏ ਹਨ। ਅਥਵਾ-ਜਿਨ੍ਹਾਂ ਨੇ ਮੁਕਤ ਰੂਪ ਹਰੀ ਨੂੰ ਧਿਆਇਆ ਹੈ, ਸੇ=ਉਹ ਪੁਰਸ਼ ਸੇ ਤਿੰਨਾਂ=ਲੋਕਾਂ ਵਿਚ ਮੁਕਤ ਰੂਪ ਹੋਏ ਹਨ, ਉਹਨਾ ਨੂੰ ਜੋ ਜਮਾਂ ਦੀ ਫਾਹੀ ਪੈਣੀ ਸੀ ਉਹ ਟੁੱਟ ਗਈ ਹੈ।

**ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ**
**ਤਿਨ ਕਾ ਭਉ ਸਭੁ ਗਵਾਸੀ ॥**

ਜਿਨ੍ਹਾਂ ਨੇ ਪਿਛੇ ਨਿਰਭਉ ਹਰੀ ਨੂੰ ਧਿਆਇਆ ਸੀ, ਜਿਨ੍ਹਾਂ ਨੇ ਹੁਣ ਨਿਰਭਉ ਹਰੀ ਨੂੰ ਧਿਆਇਆ ਹੈ, ਅਥਵਾ-ਮਨ ਕਰਕੇ ਜਿਨ੍ਹਾਂ ਨੇ ਨਿਰਭਉ ਹਰੀ ਨੂੰ ਧਿਆਇਆ ਹੈ ਅਤੇ ਤਨ ਕਰਕੇ ਜਿਨ੍ਹਾਂ ਨੇ ਨਿਰਭਉ ਹਰੀ ਨੂੰ ਧਿਆਇਆ ਹੈ, ਅਥਵਾ-ਜਿਨਾਂ ਜਿਨਾ ਨੇ ਨਿਰਭਉ

ਹੋਣ ਵਾਸਤੇ ਨਿਰਭਉ ਹਰੀ ਨੂੰ ਧਿਆਇਆ ਹੈ, ਓਹਨਾਂ ਸਭਨਾਂ ਦਾ ਸਭ ਪ੍ਰਕਾਰ ਦਾ ਭੌ ਹਰੀ ਨੇ ਗੁਆ ਦਿਤਾ ਹੈ।

**ਜਿਨ੍ ਸੇਵਿਆ ਜਿਨ੍ ਸੇਵਿਆ ਮੇਰਾ ਹਰਿ ਜੀਉ ਤੇ ਹਰਿ ਹਰਿ ਰੂਪਿ ਸਮਾਸੀ॥**

ਜਿਨ੍ਹਾਂ ਨੇ ਪਿਛੇ ਮੇਰੇ ਹਰਿ ਜੀ ਨੂੰ ਸੇਵਿਆ ਸੀ, ਜਿਨ੍ਹਾਂ ਨੇ ਹੁਣ ਮੇਰੇ ਹਰਿ ਜੀ ਨੂੰ ਸੇਵਿਆ ਹੈ;

ਅਥਵਾ:–ਜਿਨ੍ਹਾਂ ਜਿਨ੍ਹਾਂ ਨੇ ਸੇਵਨੇ ਜੋਗ ਮੇਰੇ ਹਰਿ ਜੀ ਨੂੰ ਸੇਵਿਆ ਹੈ, ਉਹ ਹਰਿ ਹਰਿ ਦੇ ਸਰੂਪ ਵਿਖੇ ਅਭੇਦ ਹੋ ਗਏ ਹਨ।

**ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀਉ**
**ਜਨੁ ਨਾਨਕੁ ਤਿਨ ਬਲਿ ਜਾਸੀ ॥੩॥**

ਨਿਸ਼ਚੇ ਕਰਕੇ ਉਹ ਪੁਰਸ਼ ਧੰਨ ਹਨ, ਉਹ ਪੁਰਸ਼ ਧੰਨ ਹਨ, ਉਹ ਪੁਰਸ਼ ਧੰਨ ਹਨ।

ਅਥਵਾ–ਜਿਨ੍ਹਾਂ ਨੇ ਧੰਨਤਾ ਯੋਗ ਹਰੀ ਨੂੰ ਧਿਆਉਣਾ ਕੀਤਾ ਹੈ, ਸੇ=ਉਹ ਪੁਰਸ਼ ਸੇ=ਤਿੰਨਾਂ ਦੇਵਤਿਆਂ ਕਰਕੇ ਧੰਨਤਾ ਜੋਗ ਹਨ; ਉਨ੍ਹਾਂ ਪੁਰਸ਼ਾਂ ਤੋਂ ਮੈਂ ਬਲਿਹਾਰ ਜਾਂਦਾ ਹਾਂ ॥੩॥

**ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬੇਅੰਤ ਬੇਅੰਤਾ ॥**

ਹੇ ਹਰਿ ਜੀ! ਤੇਰੀ ਭਗਤੀ ਦੇ ਪਿਛੇ ਵੀ ਭੰਡਾਰੇ ਭਰੇ ਹੋਏ ਸਨ, ਹੁਣ ਭੀ ਤੇਰੀ ਭਗਤੀ ਦੇ ਬੇਅੰਤ ਭੰਡਾਰੇ ਭਰੇ ਹੋਏ ਹਨ, ਅੱਗੇ ਵੀ ਤੇਰੀ ਭਗਤੀ ਦੇ ਬੇਅੰਤ ਭੰਡਾਰੇ ਭਰੇ ਹੋਏ ਹੋਣਗੇ।

ਅਥਵਾ–ਹੇ ਬੇਅੰਤ ਰੂਪ ਹਰੀ! ਤੇਰੀ ਪ੍ਰਾਪਤੀ ਕਰਾਉਣ ਵਾਲੀ ਜੋ ਤੇਰੀ ਭਗਤੀ ਹੈ, ਤਿਸ ਭਗਤੀ ਦੇ ਬੇਅੰਤ ਭੰਡਾਰੇ ਭਰੇ ਹੋਏ ਹਨ।

**ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ ॥**

ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ:–ਹੇ ਹਰਿ ਜੀ! ਤੁਹਾਡੇ ਭਗਤ ਤੁਹਾਡੀ ਸ਼ਲਾਘਾ ਕਰਦੇ ਹਨ, ਤੁਹਾਡੇ ਭਗਤ ਤੁਹਾਡੀ ਸ਼ਲਾਘਾ ਕਰਦੇ ਹਨ। ਅਥਵਾ–ਹੇ ਹਰਿ ਜੀ ਪਿਛੇ ਵੀ ਭਗਤ ਆਪ ਨੂੰ ਸਲਾਹੁੰਦੇ ਸਨ, ਹੁਣ ਵੀ ਭਗਤ ਆਪ ਨੂੰ ਸਲਾਹੁੰਦੇ ਹਨ। ਅਥਵਾ– ਆਪ ਦੇ ਗੁਣ ਉਚਾਰਨ ਵਾਲੇ ਭਗਤ ਆਪ ਨੂੰ ਸਲਾਹੁੰਦੇ ਹਨ। ਹੇ ਅਨੰਤਾ=ਬੇਅੰਤ ਹਰੀ! ਤੇਰੇ ਗੁਣ ਅਨੇਕਾਂ ਹਨ ਅਤੇ ਤੇਰੇ ਗੁਣਾਂ ਦੇ ਉਚਾਰਨ ਵਾਲੇ ਵੀ ਅਨੇਕਾਂ ਹਨ। ਅਥਵਾ:–ਹੇ ਹਰੀ! ਤੂੰ ਆਪ ਬੇਅੰਤ ਹੈਂ, ਤੇਰੇ ਗੁਣ ਵੀ ਅਨੇਕਾਂ ਹਨ ਅਤੇ ਤੇਰੀ ਮਹਿਮਾ ਵੀ ਬੇਅੰਤ ਹੈ।

**ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ**
**ਤਪੁ ਤਾਪਹਿ ਜਪਹਿ ਬੇਅੰਤਾ ॥**

ਹੇ ਹਰੀ ਜੀ! ਪਿਛੇ ਵੀ ਅਨੇਕਾਂ ਪੁਰਸ਼ ਆਪ ਦੀ ਪੂਜਾ ਕਰਦੇ ਸਨ, ਹੁਣ ਵੀ ਅਨੇਕਾਂ

ਪੁਰਸ਼ ਆਪ ਦੀ ਪੂਜਾ ਕਰਦੇ ਹਨ, ਅੱਗੇ ਵੀ ਅਨੇਕਾਂ ਪੁਰਸ਼ ਆਪ ਦੀ ਪੂਜਾ ਕਰਨਗੇ। ਅਥਵਾ :–ਹੇ ਹਰੀ ਜੀ ! ਤੇਰੀ ਪੂਜਾ ਵੀ ਅਨੇਕ ਪ੍ਰਕਾਰ ਦੀ ਹੈ ਅਤੇ ਤੇਰੀ ਪੂਜਾ ਦੇ ਕਰਨ ਵਾਲੇ ਪੁਰਸ਼ ਵੀ ਅਨੇਕਾਂ ਹੀ ਹਨ। ਬੇਅੰਤ ਪੁਰਸ਼ ਤਪ ਨੂੰ ਤਪਦੇ ਹਨ ਅਤੇ ਬੇਅੰਤ ਹੀ ਜਪ ਨੂੰ ਜਪਦੇ ਹਨ।

**ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿੰਮ੍ਰਿਤਿ ਸਾਸਤ ਜੀ**
**ਕਰਿ ਕਿਰਿਆ ਖਟੁ ਕਰਮ ਕਰੰਤਾ॥**

ਹੇ ਹਰਿ ਜੀ ! ਤੇਰੇ ਸਰੂਪ ਦੇ ਕਥਨ ਕਰਨ ਵਾਲੇ ਸਿਮ੍ਰਤੀਆਂ ਆਦਿ ਗ੍ਰੰਥ ਵੀ ਅਨੇਕ ਹਨ, ਤੇਰੇ ਸਰੂਪ ਦੇ ਕਥਨ ਕਰਨ ਵਾਲੇ ਸ਼ਾਸਤ੍ਰ ਵੀ ਅਨੇਕ ਹਨ। ਉਹਨਾਂ ਨੂੰ ਪੜ੍ਹਨ ਵਾਲੇ ਪੁਰਸ਼ ਵੀ ਅਨੇਕਾਂ ਹਨ। ਉਹ ਕਰੰਤਾ ਹੋ ਕੇ ਖਟੁ=ਛੇ ਪ੍ਰਕਾਰ ਦੇ ਕਰਮਾਂ* ਦੀ ਪਰਕਿਰਿਆ ਨੂੰ ਕਰਦੇ ਹਨ।

**ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ**
**ਜੋ ਭਾਵਹਿ ਮੇਰੇ ਹਰਿ ਭਗਵੰਤਾ ॥ ੪ ॥**

ਗੁਰੂ ਜੀ ਕਥਨ ਕਰਦੇ ਹਨ—ਉਹ ਭਗਤ ਜਨ ਪਿਛੇ ਭਲੇ ਸਨ, ਹੁਣ ਵੀ ਉਹ ਭਗਤ ਜਨ ਭਲੇ ਹਨ, ਅੱਗੇ ਵੀ ਉਹ ਭਗਤ ਜਨ ਭਲੇ ਹੋਣਗੇ। ਅਥਵਾ :–ਸੇਈ ਸੇਈ ਭਗਤ ਭਗਤੀ ਦੇ ਕਰਨ ਵਾਲੇ ਭਲੇ ਹਨ; ਅਥਵਾ :–ਜੋ ਭਗਤ ਮੇਰੇ ਹਰੀ ਭਗਵੰਤ ਨੂੰ ਭਾਂਵਦੇ ਹਨ, ਉਹ ਸੇ=ਤਿੰਨਾਂ ਲੋਕਾਂ ਵਿਚ ਭਲੇ ਹਨ ॥ ੪ ॥

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥**

ਹੇ ਕਰਤਾ ਪੁਰਖ ! ਤੂੰ ਸਭ ਪੁਰਖਾਂ ਦੀ ਆਦ ਹੈਂ ਅਤੇ ਸੰਸਾਰ ਤੋਂ ਅਪਰ=ਪਰਾ ਰੂਪ ਹੈਂ, ਤੇਰੇ ਜੇਡਾ ਵੱਡਾ ਹੋਰ ਕੋਈ ਨਹੀਂ ਹੈ।

**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ ॥**

ਸਾਰਿਆਂ ਜੁਗਾਂ ਵਿਖੇ ਸਦਾ ਸਦਾ ਇਕ ਤੂੰ ਹੀ ਤੂੰ ਹੈਂ। ਸੋ ਤੂੰ ਨਿਸਚਲ ਕਰਤਾ ਪੁਰਖ ਹੈਂ।

**ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ॥**

ਜੋ ਤੈਨੂੰ ਆਪ ਨੂੰ ਭਾਂਵਦਾ ਹੈ ਉਹੀ ਵਰਤਾਰਾ ਸਾਰੇ ਸੰਸਾਰ ਵਿਚ ਵਰਤਦਾ ਹੈ। ਜੋ ਤੂੰ

---

*ਨੋਟ :–ਛੇ ਪ੍ਰਕਾਰ ਦੇ ਕਰਮ ਇਹ ਹਨ–੧. ਸੰਧਿਆ, ੨. ਤਰਪਣ, ੩. ਹੋਮ, ੪. ਯਗ, ੫. ਅਥਿਤਿ ਪੂਜਾ ੬. ਦੇਵ ਅਰਚਾ।

ਆਪ ਕਰਦਾ ਹੈ ਉਹੀ ਕੁਝ ਹੁੰਦਾ ਹੈ।

**ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ ॥**

ਹੇ ਹਰਿ ਜੀ! ਤੁਸੀਂ ਆਪ ਹੀ ਸਾਰੀ ਸ੍ਰਿਸ਼ਟੀ ਉਤਪੰਨ ਕੀਤੀ ਹੈ, ਪੁਨਾ ਤੁਸੀਂ ਆਪ ਹੀ ਸਾਰੀ ਸ੍ਰਿਸ਼ਟੀ ਦੀ ਸਿਰਜਿ=ਪਾਲਨਾ ਕੀਤੀ ਹੈ। ਅੰਤ ਵਿਚ ਆਪ ਨੇ ਹੀ ਸਾਰੀ ਸ੍ਰਿਸ਼ਟੀ ਗੋਈ= ਬੁਲਾਈ, ਮਿਲਾਈ ਤੇ ਛੁਪਾਈ ਹੈ।

**ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ ॥੫॥੨॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਹੇ ਜਨੋ! ਉਸ ਕਰਤੇ ਪੁਰਖ ਦੇ ਗੁਣਾਂ ਨੂੰ ਗਾਵਣਾ ਕਰੋ, ਜੋ ਪ੍ਰਭੂ ਸਾਰਿਆਂ ਦੇ ਜਾਣੋਈ=ਉਤਪੰਨ ਕਰਨ ਵਾਲਾ ਹੈ, ਅਥਵਾ :—ਸਭ ਦੇ ਦਿਲਾਂ ਦੀਆਂ ਗੱਲਾਂ ਜਾਨਣ ਵਾਲਾ ਹੈ ॥ ੫ ॥ ੨ ॥

**੧ ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੧ ਚਉਪਦੇ ਘਰੁ ੨ ॥**

ਕਿਸੀ ਸੰਤ ਨੇ ਬੇਨਤੀ ਕੀਤੀ, ਹੇ ਪ੍ਰਭੂ! ਉਹ ਪਰਮਾਤਮਾ ਕੇਡਾ ਕੁ ਵੱਡਾ ਹੈ? ਉੱਤਰ

**ਸੁਣਿ ਵਡਾ ਆਖੈ ਸਭ ਕੋਈ ॥ ਕੇਵਡੁ ਵਡਾ ਡੀਠਾ ਹੋਈ ॥**

ਇਕ ਦੂਜੇ ਤੋਂ ਸੁਣਕੇ, ਅਥਵਾ :—ਸ਼ਾਸਤ੍ਰਾਂ ਦੁਆਰੇ ਸੁਣਕੇ ਸਭ ਕੋਈ ਪਰਮਾਤਮਾਂ ਨੂੰ ਵੱਡਾ ਕਰਕੇ ਆਖਦਾ ਹੈ। ਇਦੰ ਮਿਥ ਕਰਕੇ ਕੇਡਾ ਕੁ ਵੱਡਾ ਕੋਈ ਕਹੇ। ਕਿਸੇ ਦਾ ਦੇਖਿਆ ਹੋਇਆ ਹੋਵੇ ਤਾਂ ਕੋਈ ਪੂਰੀ ਤਰ੍ਹਾਂ ਕਹਿ ਸਕੇ ਕਿ ਉਹ ਪਰਮਾਤਮਾ ਏਡਾ ਕੁ ਵੱਡਾ ਹੈ। ਜੇ ਕਿਸੇ ਨੇ ਦੇਖਿਆ ਹੀ ਨਹੀਂ ਤਾਂ ਕੋਈ ਕੇਡਾ ਕੁ ਵੱਡਾ ਕਹੇ।

**(ਪੰਨਾ ੩੪੯)**

**ਕੀਮਤਿ ਪਾਇ ਨ ਕਹਿਆ ਜਾਇ ॥ ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥**

ਨਾ ਉਸ ਦੀ ਕੀਮਤ ਪਾਈ ਜਾ ਸਕਦੀ ਹੈ, ਨਾ ਹੀ ਉਸ ਦਾ ਸਮਗ੍ਰ ਜਸ ਕਿਹਾ ਜਾਂਦਾ ਹੈ। ਅਥਵਾ :—ਜਿਨ੍ਹਾਂ ਨੇ ਉਸ ਦੀ ਪ੍ਰਾਪਤੀ ਰੂਪ ਕੀਮਤ ਨੂੰ ਪਾਇਆ ਹੈ, ਉਨ੍ਹਾਂ ਸੰਤਾਂ ਪਾਸੋਂ ਵੀ ਉਸ ਦਾ ਸਮਗ੍ਰ ਜਸ ਕਥਨ ਨਹੀਂ ਕੀਤਾ ਜਾਂਦਾ। ਤੇਰੇ=ਤਿਸ ਪਰਮਾਤਮਾ ਦੇ ਜਸ ਨੂੰ ਕਹਿਣ ਵਾਲੇ ਜਨ ਤਿਸਦੇ ਵਿਚ ਹੀ ਅਭੇਦ ਹੋ ਰਹਿੰਦੇ ਹਨ ॥ ੧ ॥

**ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥**

ਹੇ ਮੇਰੇ ਸਾਹਿਬਾ! ਤੂੰ ਸਾਰਿਆਂ ਤੋਂ ਵੱਡਾ, ਗਹਿਰ=ਡੂੰਘਾ, ਗੰਭੀਰਾ=ਨਿਰਹਲ ਅਤੇ

ਸ਼ੁਭ ਗੁਣਾਂ ਦਾ ਗਹੀਰਾ=ਸਮੁੰਦਰ ਹੈਂ।

**ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ॥**

ਕੋਈ ਭੀ ਜਾਣਦਾ ਨਹੀਂ ਹੈ ਜੋ ਤੇਰਾ ਕੇਡਾ ਕੁ ਵੱਡਾ ਚੀਰਾ=ਵਿਸਤਾਰ ਹੈ; ਅਥਵਾ :– ਚੀਰਾ=ਦਫ਼ਤਰ ਹੈ; ਅਥਵਾ :–ਚੀਰਾ=ਹਦ ਹੈ।੧।ਰਹਾਉ।

**ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥ ਸਭ ਕੀਮਤਿ ਮਿਲਿ ਕੀਮਤਿ ਪਾਈ ॥**

ਸਭ ਸੁਰਤੀ=ਵੇਦ ਪਾਠੀਆਂ ਨੇ ਮਿਲਕੇ ਸੁਰਤਿ ਕਮਾਈ=ਬਿਰਤੀ ਲਗਾਈ ਹੈ, ਵਾ :–ਸਭ ਗਿਆਤ ਗੋਯਾਂ ਨੇ ਮਿਲਕੇ ਸੁਰਤਿ ਕਮਾਈ=ਗਿਆਤ ਲਗਾਈ ਹੈ।

ਅਥਵਾ :–ਸਭ ਸਰੇਸ਼ਟ ਪ੍ਰੀਤੀ ਵਾਲਿਆਂ ਨੇ ਮਿਲਕੇ ਸੁਰਤਿ=ਸਰੇਸ਼ਟ ਪ੍ਰੀਤੀ ਲਗਾਈ ਹੈ। ਪਰ ਕਮਾਈ=ਕਮ ਹੀ ਆਈ ਹੈ। ਸਭ ਕੀਮਤਿ=ਜੋਤਸ਼ੀਆਂ ਨੇ, ਅਥਵਾ :–ਜਵਾਹਰੀਆਂ ਨੇ ਮਿਲਕੇ ਉਸ ਦੀ ਕੀਮਤ ਪਾਈ ਹੈ। ਪਰ ਕੀ ਮਰਯਾਦਾ ਪਾਈ ਹੈ ? ਅਰਥਾਤ ਕੋਈ ਨਹੀਂ ਪਾਈ।

**ਗਿਆਨੀ ਧਿਆਨੀ ਗੁਰ ਗੁਰ ਹਾਈ ॥**
**ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥੨॥**

ਗਿਆਨ ਦੀਆਂ ਗੱਲਾਂ ਕਰਨ ਵਾਲੇ ਜੋ ਗਿਆਨੀ ਹਨ, ਧਿਆਨ ਲਗਾਉਣ ਵਾਲੇ ਜੋ ਧਿਆਨੀ ਹਨ, ਗੁਰੂ ਅਤੇ ਗੁਰੂਆਂ ਦੇ ਜੋ ਵੱਡੇ ਗੁਰੂ ਦਾਦਾ ਗੁਰੂ ਹਨ।

ਅਥਵਾ :–ਗੁਰੂ ਅਤੇ ਗੁਰੂਆਂ ਦੇ ਜੋ ਗੁਰ ਹਾਈ=ਗੁਰ-ਭਾਈ ਹਨ ਭਾਵ ਜੋ ਚਾਚੇ ਗੁਰੂ ਹਨ।

ਅਥਵਾ :–ਗੁਰੂ ਅਤੇ ਆਪਣੇ ਜੋ ਗੁਰ ਹਾਈ=ਗੁਰ ਭਾਈ ਹਨ। ਅਥਵਾ :–ਗੁਰ ਵੱਡੇ ਜੋ ਪਰਬਤ ਹਨ, ਉਹਨਾਂ ਗੁਰ=ਪਰਬਤਾਂ ਦੇ ਹਾਈ=ਹਤ ਕਰਨ ਵਾਲਾ ਜੋ ਇੰਦਰ ਹੈ।

ਅਥਵਾ :–ਗੁਰ ਨਾਮ ਬ੍ਰਹਸਪਤਿ ਦਾ ਹੈ, ਉਸ ਬ੍ਰਹਸਪਤਿ ਦਾ ਗੁਰੂ ਜੋ ਬ੍ਰਹਮਾ ਹੈ।

ਇਨ੍ਹਾਂ ਸਾਰਿਆਂ ਪਾਸੋਂ ਹੇ ਪ੍ਰਭੂ ! ਤੇਰੀ ਤਿਲ ਜਿਤਨੀ ਵਡਿਆਈ ਵੀ ਕਥਨ ਨਹੀਂ ਕੀਤੀ ਜਾਂਦੀ ॥ ੨ ॥

ਪ੍ਰਸ਼ਨ–ਸਤੀਆਂ ਨੂੰ ਸਤ ਦੀ ਪ੍ਰਾਪਤੀ, ਤਪੀਆਂ ਨੂੰ ਤਪ ਦੀ ਪ੍ਰਾਪਤੀ, ਗੁਰਮੁਖਾਂ ਨੂੰ ਚੰਗਿਆਈਆਂ ਦੀ ਪ੍ਰਾਪਤੀ, ਸਿੱਧਾਂ ਨੂੰ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਆਪਣੇ ਆਪ ਹੁੰਦੀ ਹੈ ਜਾਂ ਉਸ ਦੀ ਕਿਰਪਾ ਨਾਲ ਹੁੰਦੀ ਹੈ ? ਗੁਰ ਉੱਤਰ –

**ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥**
**ਸਿਧਾ ਪੁਰਖਾ ਕੀਆ ਵਡਿਆਈਆਂ ॥**

ਸਾਰੇ ਸਤਵਾਦੀਆਂ ਨੂੰ ਜੋ ਸਤ ਦੀ ਪ੍ਰਾਪਤੀ ਹੈ, ਸਭ ਤਪੀਆਂ ਨੂੰ ਜੋ ਤਪ ਦੀ ਪ੍ਰਾਪਤੀ

ਹੈ, ਸਾਰੇ ਗੁਰਮੁਖਾਂ ਨੂੰ ਜੋ ਚੰਗਿਆਈਆਂ ਦੀ ਪ੍ਰਾਪਤੀ ਹੈ, ਸਿੱਧਾਂ ਨੂੰ ਜੋ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਹੈ, ਪੁਰਸ਼ਾਂ ਨੂੰ ਜੋ ਵਡਿਆਈਆਂ ਦੀ ਪ੍ਰਾਪਤੀ ਹੈ, ਇਹ ਸਭ ਉਸ ਪਰਮਾਤਮਾ ਦੀ ਕਿਰਪਾ ਕਰਕੇ ਹੈ।

**ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥**
**ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥**

ਤਿਸ ਪਰਮੇਸ਼ਰ ਦੀ ਕਿਰਪਾ ਬਿਨਾਂ ਰਿਧੀ ਸਿਧੀ ਕਿਸੇ ਨੇ ਨਹੀਂ ਪਾਈ। ਉਸ ਪਰਮਾਤਮਾ ਦੀ ਕਰਮਿ=ਕਿਰਪਾ ਨਾਲ ਜਿਸਨੂੰ ਰਿਧੀਆਂ ਸਿਧੀਆਂ ਮਿਲਦੀਆਂ ਹਨ, ਉਹ ਫਿਰ ਕਿਸੇ ਦੀਆਂ ਠਾਕਿ=ਰੋਕੀਆਂ ਹੋਈਆਂ ਰੁਕ ਨਹੀਂ ਰਹਿੰਦੀਆਂ। ਜੇਕਰ ਪਰਮਾਤਮਾ ਦੀ ਕਿਰਪਾ ਨਾ ਮਿਲੇ ਤਾਂ ਮਿਲਦੀਆਂ ਹੋਈਆਂ ਵੀ ਰੁਕ ਜਾਂਦੀਆਂ ਹਨ। (ਇਥੇ ਰਾਮ ਰਾਇ ਜੀ ਦੀ ਸਾਖੀ ਲਗਦੀ ਹੈ ਅਮੀਰ ਭੰਡਾਰ ਗ੍ਰੰਥ ਵਿਚੋਂ ੪੨੫ ਪੰਨੇ ਤੇ ਪੜ੍ਹ ਲੈਣੀ)

**ਆਖਣ ਵਾਲਾ ਕਿਆ ਬੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥**

ਪਰਮਾਤਮਾ ਦੇ ਜਸ ਨੂੰ ਆਖਣ ਵਾਲਾ ਇਹ ਜੀਵ ਵਿਚਾਰਾ ਕੀ ਹੈ, ਜੋ ਉਸ ਦੇ ਸਮਗ੍ਰ ਜਸ ਨੂੰ ਕਹਿ ਸਕੇ। ਤਿਸ ਸਿਫਤੀ=ਪਰਮਾਤਮਾ ਦੀ ਸਿਫਤ ਦੇ ਭੰਡਾਰੇ ਵੇਦ, ਸ਼ਾਸਤ੍ਰ, ਵਾ :–ਮਹਾਤਮਾ ਦੇ ਅੰਤਹਕਰਣ ਭਰੇ ਪਏ ਹਨ।

**ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ ॥**
**ਨਾਨਕ ਸਚੁ ਸਵਾਰਣਹਾਰਾ ॥੪॥੧॥**

ਤੂੰ=ਪੁਨਾ ਜਿਸ ਪੁਰਸ਼ ਨੂੰ ਪਰਮਾਤਮਾ ਆਪਣਾ ਆਪ ਦੇਂਦਾ ਹੈ, ਅਥਵਾ :–ਆਪਣਾ ਆਸਰਾ ਦੇਂਦਾ ਹੈ, ਅਥਵਾ :–ਪਦਾਰਥ ਆਦਿ ਦੇਂਦਾ ਹੈ, ਤਿਸਦੇ ਨਾਲ ਕਿਸੇ ਦਾ ਕੀ ਚਾਰਾ=ਜ਼ੋਰ ਚਲ ਸਕਦਾ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਸਚਾ ਪਰਮਾਤਮਾ ਆਪ ਉਸ ਦੇ ਸਵਾਰਨ ਵਾਲਾ ਹੁੰਦਾ ਹੈ।

ਅਥਵਾ :–ਤੂੰ=ਪੁਨਾ ਜਿਸਨੂੰ ਪਰਮਾਤਮਾ ਆਪਣਾ ਆਪ ਦੇਂਦਾ ਹੈ, ਤਿਸ ਦਾ ਕੀ ਚਾਰਾ= ਚਾਲ ਚਲਨ ਹੈ ?

ਗੁਰ ਉੱਤਰ–ਉਹ ਸਚ ਦੇ ਸਵਾਰਨ ਵਾਲਾ ਹੁੰਦਾ ਹੈ, ਭਾਵ ਆਤਮਾ ਅਨਾਤਮਾ ਦੇ ਵਿਚਾਰ ਵਾਲਾ ਹੋ ਕੇ ਅਨਾਤਮ ਪਦਾਰਥਾਂ ਦਾ ਤਿਆਗ ਕਰਦਾ ਹੈ ਅਤੇ ਆਤਮ ਵਸਤੂ ਨੂੰ ਗ੍ਰਹਿਣ ਕਰਦਾ ਹੈ ॥ ੪ ॥ ੧ ॥

## ਆਸਾ ਮਹਲਾ ੧ ॥

**ਉਥਾਨਕਾ**–ਜਿਸ ਵੇਲੇ ਦੇਸ਼ਾਂ ਦਿਸਾਂਤਰਾਂ ਦਾ ਰਟਨ ਕਰਕੇ ਗੁਰੂ ਜੀ ਵਾਪਸ

ਤਲਵੰਡੀ ਪਹੁੰਚੇ ਹਨ ਅਤੇ ਮਾਤਾ ਪਿਤਾ ਜੀ ਨੂੰ ਘਰ ਆ ਕੇ ਮਿਲੇ ਹਨ, ਉਸ ਵੇਲੇ ਮਾਤਾ ਜੀ ਬਹੁਤ ਖੁਸ਼ੀ ਵਿਚ ਬਾਰ-ਬਾਰ ਆਪਣੇ ਪੁਤਰ ਨੂੰ ਬੁਲਾਉਣ, ਪਰ ਗੁਰੂ ਜੀ ਬਹੁਤਾ ਨ ਬੋਲਣ; ਹਰ ਵੇਲੇ ਪਰਮਾਤਮਾ ਦਾ ਨਾਮ ਉਚਾਰਦੇ ਰਹਿਣ । ਤਾਂ ਮਾਤਾ ਜੀ ਨੇ ਕਿਹਾ-ਪੁਤਰ ! ਇਤਨਾ ਪਰਮੇਸ਼ਰ ਦਾ ਨਾਮ ਕਿਉਂ ਜਪਦੇ ਹੋ, ਜੋ ਸਾਡੇ ਨਾਲ ਬੋਲਦੇ ਭੀ ਨਹੀਂ ? ਤਾਂ ਗੁਰੂ ਜੀ ਨੇ ਕਿਹਾ-

## ਆਖਾ ਜੀਵਾ ਵਿਸਰੈ ਮਰਿ ਜਾਉ ॥

ਹੇ ਮਾਤਾ ਜੀ ! ਮੈਂ ਪਰਮੇਸ਼ਰ ਦੇ ਨਾਮ ਨੂੰ ਉਚਾਰਦਾ ਰਹਾਂ ਤਦ ਹੀ ਮੇਰਾ ਜੀਵਣਾ ਹੈ, ਜੇਕਰ ਵਿਸਰੈ=ਭੁਲ ਜਾਵੇ ਤਾਂ ਮੇਰਾ ਮਰ ਜਾਣਾ ਹੁੰਦਾ ਹੈ ।

ਮਾਤਾ ਜੀ ਨੇ ਕਿਹਾ-ਜਿਵੇਂ ਹੋਰ ਲੋਕੀਂ ਨਾਮ ਜਪਦੇ ਹਨ ਅਤੇ ਆਪਣਾ ਵਿਹਾਰ ਵੀ ਕਰਦੇ ਹਨ, ਤਿਵੇਂ ਤੁਸੀਂ ਵੀ ਨਾਮ ਜਪ ਕੇ ਸਾਡੇ ਨਾਲ ਬੋਲਿਆ ਕਰੋ । ਗੁਰ ਉੱਤਰ-

## ਆਖਣਿ ਅਉਖਾ ਸਾਚਾ ਨਾਉ ॥

ਹੇ ਮਾਤਾ ਜੀ ! ਇਕਾਗਰ ਮਨ ਹੋ ਕੇ ਜਿਹੜਾ ਸਚੇ ਨਾਮ ਦਾ ਆਖਣਾ ਹੈ, ਇਹ ਬਹੁਤ ਹੀ ਅਉਖਾ=ਕਠਨ ਹੈ ।

## ਸਾਚੇ ਨਾਮ ਕੀ ਲਾਗੈ ਭੂਖ ॥

ਸਾਨੂੰ ਹਰ ਵੇਲੇ ਸਚੇ ਨਾਮ ਜਪਣ ਦੀ ਭੂਖ=ਚਾਹ ਲਗੀ ਰਹਿੰਦੀ ਹੈ ।

## ਤਿਤੁ ਭੂਖੈ ਖਾਇ ਚਲੀਅਹਿ ਦੂਖ ॥ ੧ ॥

ਤਿਸ ਭੁਖ ਦੇ ਖਾਣ ਨਾਲ ਭਾਵ ਨਾਮ ਜਪਣ ਨਾਲ ਸਾਰੇ ਦੁਖ ਚਲੇ ਜਾਂਦੇ ਹਨ ।

ਯਥਾ-ਦੁਖ ਭੁਖ ਨਹਿ ਵਿਆਪਈ ਜੇ ਸੁਖਦਾਤਾ ਮਨਿ ਹੋਇ ॥

(ਸਿਰੀਰਾਗੁ ਮ: ੫, ਪੰਨਾ ੪੩)

## ਸੋ ਕਿਉ ਵਿਸਰੈ ਮੇਰੀ ਮਾਇ ॥
## ਸਾਚਾ ਸਾਹਿਬੁ ਸਾਚੈ ਨਾਇ ॥ ੧ ॥ ਰਹਾਉ ॥

ਹੇ ਮਾਤਾ ਜੀ ! ਉਸ ਪਰਮੇਸ਼ਰ ਦਾ ਨਾਮ ਮੈਨੂੰ ਕਿਵੇਂ ਭੁਲੇ ? ਜੋ ਸਾਹਿਬ ਆਪ ਵੀ ਸੱਚਾ ਹੈ ਅਤੇ ਜਿਸਦਾ ਨਾਮ ਵੀ ਸੱਚਾ ਹੈ ।੧।ਰਹਾਉ।

## ਸਾਚੇ ਨਾਮ ਕੀ ਤਿਲੁ ਵਡਿਆਈ ॥ ਆਖਿ ਥਕੇ ਕੀਮਤਿ ਨਹੀ ਪਾਈ ॥

ਹੇ ਮਾਤਾ ਜੀ ! ਸਚੇ ਪਰਮੇਸ਼ਰ ਦੇ ਨਾਮ ਦੀ ਵਡਿਆਈ ਨੂੰ ਸਾਰੇ ਲੋਕੀਂ ਆਖ ਆਖ ਕੇ ਥਕ ਗਏ ਹਨ, ਪਰ ਇਕ ਤਿਲ ਮਾਤਰ ਵੀ ਉਸਦੀ ਕੀਮਤ ਕਿਸੇ ਨੇ ਨਹੀਂ ਪਾਈ ।

ਪੁਨਾ ਮਾਤਾ ਜੀ ਨੇ ਕਿਹਾ-ਜੇ ਸਾਰੇ ਇਕੱਠੇ ਹੋ ਕੇ ਉਸਦੀ ਵਡਿਆਈ ਨੂੰ ਕਹਿਣ

ਤਦ ਤਾਂ ਉਸਦੀ ਕੀਮਤ ਪੈ ਜਾਂਦੀ ਹੋਵੇਗੀ ? ਗੁਰ ਉੱਤਰ—

## ਜੇ ਸਭਿ ਮਿਲਿ ਕੈ ਆਖਣ ਪਾਹਿ ॥

ਜੇ ਸਾਰੇ ਪੁਰਸ਼ ਭੀ ਮਿਲ ਕੇ ਉਸ ਦੀ ਵਡਿਆਈ ਨੂੰ ਆਖਣਾ ਪਾਨ, ਤਾਂ ਵੀ ਉਸਦੀ ਕੀਮਤ ਨਹੀਂ ਪੈਂਦੀ ।

ਫਿਰ ਮਾਤਾ ਜੀ ਨੇ ਕਿਹਾ—ਜਿਵੇਂ ਸੰਸਾਰ ਵਿਚ ਕਿਸੇ ਦੀ ਵਡਿਆਈ ਕਰੀਏ ਤਾਂ ਉਹ ਫੁਲ ਕੇ ਵੱਡਾ ਹੋ ਜਾਂਦਾ ਹੈ । ਜੇ ਕਿਸੇ ਦੀ ਨਿੰਦਾ ਕਰੀਏ ਤਾਂ ਉਸ ਦਾ ਜਸ ਘਟ ਜਾਂਦਾ ਹੈ। ਪਰਮੇਸ਼ਰ ਵੀ ਵੈਸੇ ਹੀ ਹੋਵੇਗਾ । ਗੁਰ ਉੱਤਰ —

## ਵਡਾ ਨ ਹੋਵੈ ਘਾਟਿ ਨ ਜਾਇ ॥ ੨ ॥

ਹੇ ਮਾਤਾ ਜੀ ! ਉਸਤਤ ਕਰਨ ਨਾਲ ਉਹ ਪਰਮਾਤਮਾ ਵੱਡਾ ਨਹੀਂ ਹੁੰਦਾ ਅਤੇ ਨਿੰਦਾ ਦੇ ਕਰਨ ਨਾਲ ਉਹ ਘਟ ਨਹੀਂ ਜਾਂਦਾ ॥ ੨ ॥

ਯਥਾ :—ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ ॥
ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥ (੨੬ ਪੰਨਾ)

ਫਿਰ ਮਾਤਾ ਜੀ ਨੇ ਕਿਹਾ—ਜੋ ਪ੍ਰੇਮ ਨਾਲ ਪਰਮਾਤਮਾ ਦਾ ਜਸ ਕਥਨ ਕਰਦੇ ਹਨ, ਉਨ੍ਹਾਂ ਨੂੰ ਕੀ ਫਲ ਮਿਲਦਾ ਹੈ ਅਤੇ ਜੋ ਨਿੰਦਾ ਕਰਦੇ ਹਨ, ਉਨ੍ਹਾਂ ਨੂੰ ਕੀ ਫਲ ਮਿਲਦਾ ਹੈ ?

ਗੁਰ ਉੱਤਰ— ਵਡਾ ਨ ਹੋਵੈ ਘਾਟਿ ਨ ਜਾਇ ॥ ੨ ॥

ਜੋ ਪੁਰਸ਼ ਪ੍ਰੇਮ ਭਾਵ ਨਾਲ ਪਰਮਾਤਮਾ ਦੇ ਜਸ ਨੂੰ ਆਖਦਾ ਹੈ, ਉਹ ਵੱਡਾ ਨਹੀਂ ਹੁੰਦਾ ? ਕਿਤੂੰ ਜ਼ਰੂਰ ਹੁੰਦਾ ਹੈ । ਜੋ ਨਿੰਦਿਆ ਕਰਦਾ ਹੈ, ਉਸਦਾ ਜਸ ਘਟ ਨਹੀਂ ਜਾਂਦਾ ? ਕਿਤੂੰ ਘਟ ਜਾਂਦਾ ਹੈ ।

ਫਿਰ ਮਾਤਾ ਜੀ ਨੇ ਕਿਹਾ—ਜਿਵੇਂ ਕਿਸੇ ਪੁਰਸ਼ ਦਾ ਮਰਨਾ ਨੇੜੇ ਆ ਜਾਵੇ ਤਾਂ ਉਹ ਆਪਣੇ ਮਰਨੇ ਨੂੰ ਸੁਣਕੇ ਸੋਗ ਪ੍ਰਗਟ ਕਰਦਾ ਹੈ । ਤਿਵੇਂ ਆਪਣਾ ਮਰਨਾ ਸੁਣ ਕੇ ਪਰਮਾਤਮਾ ਨੂੰ ਵੀ ਸੋਗ ਹੁੰਦਾ ਹੋਵੇਗਾ ? ਗੁਰ ਉੱਤਰ—

## ਨਾ ਓਹੁ ਮਰੈ ਨ ਹੋਵੈ ਸੋਗੁ ॥

ਹੇ ਮਾਤਾ ਜੀ ! ਨਾ ਉਹ ਪਰਮੇਸ਼ਰ ਮਰਦਾ ਹੈ ਨਾ ਹੀ ਉਸ ਨੂੰ ਸੋਗ ਹੁੰਦਾ ਹੈ ।

ਫਿਰ ਮਾਤਾ ਜੀ ਨੇ ਕਿਹਾ—ਜਿਵੇਂ ਕਿਸੇ ਦਾ ਪਿਉ ਮਰ ਜਾਵੇ ਤਾਂ ਪੁਤਰ ਨੂੰ ਸੋਗ ਹੁੰਦਾ ਹੈ । ਤਿਵੇਂ ਪਰਮੇਸ਼ਰ ਦੇ ਮਰਨ ਕਰਕੇ ਭਗਤ ਜਨਾਂ ਨੂੰ ਸੋਗ ਹੁੰਦਾ ਹੋਵੇਗਾ ?

ਗੁਰ ਉੱਤਰ— ਨਾ ਓਹੁ ਮਰੈ ਨ ਹੋਵੈ ਸੋਗੁ ॥

ਨਾ ਉਹ ਪਰਮੇਸ਼ਰ ਮਰਦਾ ਹੈ, ਨਾ ਹੀ ਭਗਤ ਜਨਾਂ ਨੂੰ ਸੋਗ ਹੁੰਦਾ ਹੈ ।

ਫਿਰ ਮਾਤਾ ਜੀ ਨੇ ਕਿਹਾ ਜਿਵੇਂ ਮਨੁੱਖ ਪ੍ਰਸ਼ਾਦ ਵੰਡਦਾ ਵੰਡਦਾ ਕਈਆਂ ਨੂੰ ਦੇਣਾ ਭੂਲ ਜਾਂਦਾ ਹੈ । ਤਿਵੇਂ ਪਰਮਾਤਮਾ ਵੀ ਸਾਰਿਆਂ ਨੂੰ ਖੁਰਾਕ ਦੇਂਦਾ ਦੇਂਦਾ ਭੂਲ ਜਾਂਦਾ

ਹੋਵੇਗਾ ? ਗੁਰ ਉੱਤਰ—ਹੇ ਮਾਤਾ ਜੀ !

**ਦੇਂਦਾ ਰਹੈ ਨ ਚੂਕੈ ਭੋਗੁ ॥**

ਉਹ ਪਰਮਾਤਮਾ ਸਾਰਿਆਂ ਨੂੰ ਖੁਰਾਕ ਦੇਂਦਾ ਰਹਿੰਦਾ ਹੈ ਪਰ ਭੋਗੁ=ਪਦਾਰਥ ਦੇਂਦਿਆਂ ਚੂਕੈ ਨ=ਭੁਲਦਾ ਨਹੀਂ । ਫਿਰ ਮਾਤਾ ਜੀ ਨੇ ਕਿਹਾ—ਜਿਵੇਂ ਭੰਡਾਰੇ ਵਿਚੋਂ ਪਦਾਰਥ ਵੰਡਦਿਆਂ ਵੰਡਦਿਆਂ ਮੁਕ ਜਾਂਦੇ ਹਨ। ਤਿਵੇਂ ਸਾਰਿਆਂ ਨੂੰ ਪਦਾਰਥਾਂ ਦੀਆਂ ਦਾਤਾਂ ਦੇਂਦਿਆਂ ਪਰਮੇਸ਼ਰ ਦੇ ਭੰਡਾਰੇ ਵਿਚੋਂ ਵੀ ਪਦਾਰਥ ਮੁਕ ਜਾਂਦੇ ਹੋਣਗੇ ? ਗੁਰ ਉੱਤਰ—

ਦੇਂਦਾ ਰਹੈ ਨ ਚੂਕੈ ਭੋਗੁ ॥ ਉਹ ਪਰਮੇਸ਼ਰ ਹਮੇਸ਼ਾਂ ਸਾਰਿਆਂ ਨੂੰ ਦੇਂਦਾ ਰਹਿੰਦਾ ਹੈ; ਪਰੰਤੂ, ਉਸਦੇ ਖਜ਼ਾਨੇ ਵਿਚੋਂ ਭੋਗੁ=ਪਦਾਰਥ ਮੁਕਦੇ ਨਹੀਂ ਹਨ।

ਫਿਰ ਮਾਤਾ ਜੀ ਨੇ ਕਿਹਾ—ਇਹੋ ਜਿਹੇ ਗੁਣ ਕਿਸੇ ਹੋਰ ਵਿਚ ਵੀ ਹਨ ਜਾਂ ਨਹੀਂ ? ਗੁਰ ਉੱਤਰ —

**ਗੁਣੁ ਏਹੋ ਹੋਰੁ ਨਾਹੀ ਕੋਇ ॥ ਨਾ ਕੋ ਹੋਆ ਨਾ ਕੋ ਹੋਇ ॥੩॥**

ਹੇ ਮਾਤਾ ਜੀ ! ਇਹੋ ਜਿਹਾ ਗੁਣ ਹੋਰ ਕਿਸੇ ਵਿਚ ਨਹੀਂ ਹੈ। ਪਰਮੇਸ਼ਰ ਜਿਹਾ ਨਾ ਕੋਈ ਪਿਛੇ ਸੀ, ਨਾ ਕੋਈ ਹੈ, ਨਾ ਕੋਈ ਅੱਗੇ ਹੋਵੇਗਾ ॥ ੩ ॥

**ਜੇਵਡੁ ਆਪਿ ਤੇਵਡ ਤੇਰੀ ਦਾਤਿ ॥ ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥**

ਜਿੱਡਾ ਵੱਡਾ ਉਹ ਪਰਮਾਤਮਾ ਆਪ ਹੈ, ਉਤਨੀਆਂ ਹੀ ਵੱਡੀਆਂ ਉਸ ਦੀਆਂ ਦਾਤਾਂ ਹਨ।

ਪ੍ਰਸ਼ਨ—ਕਿਹੜੀਆਂ ਦਾਤਾਂ ਹਨ ?

ਗੁਰ ਉੱਤਰ—ਜਿਸ ਪਰਮੇਸ਼ਰ ਨੇ ਕਾਰ-ਵਿਹਾਰ ਲਈ ਦਿਨ ਬਣਾ ਕੇ ਫਿਰ ਜੀਵਾਂ ਦੇ ਅਰਾਮ ਕਰਨ ਲਈ ਰਾਤ ਬਣਾਈ ਹੈ। ਜੇ ਕੇਵਲ ਦਿਨ ਹੀ ਰਹਿੰਦਾ ਤਾਂ ਲੋਕਾਂ ਨੇ ਧੰਦਿਆਂ ਵਿਚ ਹੀ ਮਰ ਜਾਣਾ ਸੀ। ਜੇ ਰਾਤ ਹੀ ਰਹਿੰਦੀ ਤਾਂ ਅੰਧ ਧੁੰਦ ਵਿਚ ਹੀ ਵਿਆਕੁਲ ਹੋ ਜਾਣਾ ਸੀ।

**ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸਨਾਤਿ ॥੪॥੨॥**

ਹੇ ਮਾਤਾ ਜੀ ! ਐਸੇ ਖਸਮੁ=ਪਰਮਾਤਮਾ ਨੂੰ ਜਿਹੜੇ ਪੁਰਸ਼ ਭੁਲਾਂਵਦੇ ਹਨ, ਉਹ ਨੀਵੀਂ ਜਾਤੀ ਵਾਲੇ ਹਨ। ਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨਾਂ ਇਹ ਜੀਵ ਸਨਾਤਿ=ਭੂਤਨਾ ਹੋ ਰਿਹਾ ਹੈ ॥ ੪ ॥ ੨ ॥

**ਆਸਾ ਮਹਲਾ ੧ ॥**

ਸਿੱਖਾਂ ਨੇ ਬੇਨਤੀ ਕੀਤੀ ਹੇ ਪ੍ਰਭੋ ! ਜੇ ਕੁਝ ਮੰਗਣਾ ਹੋਵੇ ਤਾਂ ਕਿਸ ਪਾਸੋਂ ਮੰਗਣਾ ਕਰੀਏ,

ਤਾਂ ਗੁਰੂ ਜੀ ਨੇ ਕਿਹਾ–ਪਹਿਲੇ ਤਾਂ ਕਿਸੀ ਕੋਲੋਂ ਮੰਗਣਾ ਹੀ ਨਹੀਂ ਚਾਹੀਦਾ, ਜੇ ਮੰਗਣ ਦੀ ਆਦਤ ਹੋਵੇ ਤਾਂ ਪਰਮੇਸ਼ਰ ਕੋਲੋਂ ਮੰਗਣਾ ਕਰੇ।

**ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ ॥**
**ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ ॥੧॥**

ਜਿਹੜਾ ਕੋਈ ਪੁਰਸ਼ ਕਿਸੇ ਦੇ ਦਰਵਾਜ਼ੇ ਤੇ ਜਾ ਕੇ ਕੂਕ ਕਰੇ=ਉਚੀਆਂ ਫਰਿਆਦਾਂ ਕਰਕੇ ਮੰਗਣਾ ਕਰਦਾ ਹੈ, ਤੇ ਮਹਲੀ=ਮੰਦਰਾਂ ਵਾਲਾ ਮਾਲਕ ਉਨ੍ਹਾਂ ਫ਼ਰਿਆਦਾਂ ਨੂੰ ਸੁਣਦਾ ਹੈ। ਹੁਣ ਇਹ ਉਸਦੀ ਮਰਜੀ ਹੈ ਕਿ ਭਾਵੇਂ ਧੀਰਕ=ਧੀਰਜ ਦੇਵੇ ਭਾਵੇਂ ਧੱਕੇ । ਜੇਕਰ ਤਾਂ ਉਹ ਭਲਾ ਲੋਕ ਹੋਵੇਗਾ ਤਾਂ ਧੀਰਜ ਦੇਵੇਗਾ ਕਿ ਠਹਿਰ ਜਾ ਤੈਨੂੰ ਦੇਂਦਾ ਹਾਂ, ਜੇਕਰ ਲੜਾਕਾ ਹੋਵੇਗਾ ਤਾਂ ਧੱਕੇ ਮਾਰ ਕੇ ਬਾਹਰ ਕਢ ਦੇਵੇਗਾ। ਜੇਕਰ ਪਰਮੇਸ਼ਰ ਪਾਸੋਂ ਮੰਗੇਗਾ ਤਾਂ ਉਹ ਇਕ ਵਡਿਆਈ ਹੀ ਦੇਵੇਗਾ। ਇਸੀ ਤੇ ਕਿਹਾ ਹੈ–

ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥ (ਸੁਖਮਨੀ ਪੰਨਾ ੨੮੧)

ਅਥਵਾ–ਕਰਮਾਂ ਅਨੁਸਾਰ ਭਾਵੇਂ ਧੀਰਕ=ਸੁਖ ਦੇਵੇ, ਭਾਵੇਂ ਧਕੇ=ਦੁਖ ਦੇਵੇ; ਇਕ ਵਡਿਆਈ ਤਾਂ ਜ਼ਰੂਰ ਹੀ ਦੇਵੇਗਾ।

ਪ੍ਰਸ਼ਨ–ਧੱਕਿਆਂ ਨੂੰ ਵਡਿਆਈ ਕਿਉਂ ਕਿਹਾ ਹੈ ?

## * ਸਾਖੀ ਲੈਲਾ ਮਜਨੂੰ ਦੀ *

ਉੱਤਰ–ਜਿਸ ਵੇਲੇ ਲੈਲਾ ਨੇ ਫ਼ਕੀਰਾਂ ਨੂੰ ਦਾਨ ਵੰਡਿਆ ਤਾਂ ਸਭ ਫ਼ਕੀਰ ਆਪੋ ਆਪਣੇ ਲੋਟੇ ਭਰ ਭਰ ਕੇ ਲਿਆਂਵਦੇ ਸਨ। ਇਕ ਜਾਂਦੇ ਫ਼ਕੀਰ ਨੂੰ ਮਜਨੂੰ ਨੇ ਕਿਹਾ ਕਿ ਮੇਰਾ ਵੀ ਲੋਟਾ ਲੈ ਕੇ ਭਰਾ ਲਿਆ। ਉਹ ਫ਼ਕੀਰ ਦੋਵੇਂ ਲੋਟੇ ਲੈ ਕੇ ਚਲਾ ਗਿਆ। ਜਦ ਲੈਲਾ ਪਾਸ ਜਾ ਕੇ ਆਪਣਾ ਲੋਟਾ ਭਰਾਇਆ ਤਾਂ ਨਾਲ ਹੀ ਦੂਜਾ ਲੋਟਾ ਵੀ ਅੱਗੇ ਕਰ ਦਿਤਾ ਅਤੇ ਕਿਹਾ ਕਿ ਇਹ ਮਜਨੂੰ ਦਾ ਹੈ। ਲੈਲਾ ਨੇ ਮਜਨੂੰ ਦਾ ਨਾਮ ਸੁਣਕੇ ਉਸੀ ਵੇਲੇ ਉਹ ਲੋਟਾ ਭੰਨ ਦਿਤਾ। ਫ਼ਕੀਰ ਨੇ ਵਾਪਿਸ ਆ ਕੇ ਮਜਨੂੰ ਨੂੰ ਕਿਹਾ ਕਿ ਜਿਸ ਲੈਲਾ ਦਾ ਤੂੰ ਆਸ਼ਕ ਹੈਂ ਉਸਨੂੰ ਤੇਰੀ ਪਰਵਾਹ ਹੀ ਨਹੀਂ, ਉਸ ਨੇ ਤਾਂ ਤੇਰਾ ਠੂਠਾ ਭੰਨ ਦਿਤਾ ਹੈ। ਇਹ ਗੱਲ ਸੁਣ ਕੇ ਮਜਨੂੰ ਨੱਚਣ ਲਗ ਪਿਆ। ਫਕੀਰ ਨੇ ਕਿਹਾ, ਬਾਵਰਿਆ! ਤੈਨੂੰ ਤਾਂ ਸਗੋਂ ਅਫ਼ਸੋਸ ਕਰਨਾ ਚਾਹੀਦਾ ਸੀ ਤੂੰ ਨੱਚਦਾ ਕਿਉਂ ਹੈਂ? ਤਾਂ ਮਜਨੂੰ ਨੇ ਕਿਹਾ, ਭਾਵੇਂ ਉਸਨੇ ਮੇਰਾ ਠੂਠਾ ਭੰਨ ਦਿੱਤਾ ਹੈ, ਪਰ ਮੈਂ ਉਸਨੂੰ ਯਾਦ ਤਾਂ ਹਾਂ।

ਇਸੇ ਤਰ੍ਹਾਂ ਪਰਮੇਸ਼ਰ ਚਾਹੇ ਦੁਖ ਵੀ ਦੇਵੇ ਤਾਂ ਵੀ ਸਾਨੂੰ ਵਡਿਆਈ ਹੀ ਪ੍ਰਤੀਤ ਹੁੰਦੀ ਹੈ ਕਿ ਅਸੀਂ ਉਸਨੂੰ ਯਾਦ ਤਾਂ ਹਾਂ।

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥੧॥ ਰਹਾਉ॥**

ਐਸੇ ਜੋਤੀ ਪਰਮੇਸ਼ਰ ਨੂੰ ਗੁਰਾਂ ਦੁਆਰੇ ਜਾਨਣਾ ਕਰੇ, ਗੁਰਾਂ ਦੀ ਜਾਤੀ ਕੁਜਾਤੀ ਨਾ

ਪੁਛਣਾ ਕਰੇ ਕਿਉਂਕਿ ਅੱਗੇ ਪਰਲੋਕ ਵਿਚ ਜਾਤੀ ਨੇ ਨਾਲ ਨਹੀਂ ਜਾਣਾ। ਅੱਗੇ ਜਾਤੀ ਦਾ ਹੇ=ਤਿਆਗ ਹੈ ॥ ੧ ॥ ਰਹਾਉ ॥

**ਆਪਿ ਕਰਾਏ ਆਪਿ ਕਰੇਇ ॥ ਆਪਿ ਉਲਾਮ੍ਹੇ ਚਿਤਿ ਧਰੇਇ ॥**
**ਜਾ ਤੂੰ ਕਰਣਹਾਰੁ ਕਰਤਾਰੁ ॥ ਕਿਆ ਮੁਹਤਾਜੀ ਕਿਆ ਸੰਸਾਰੁ ॥੨॥**

ਕਿਸੀ ਵੇਲੇ ਆਪ ਉਤਪੰਨ ਕਰਦਾ ਹੈ, ਕਿਸੇ ਵੇਲੇ ਬ੍ਰਹਮਾ ਪਾਸੋਂ ਆਪ ਉਤਪੰਨ ਕਰਾਉਂਦਾ ਹੈ। ਅਥਵਾ :—ਆਪ ਹੀ ਜੀਵਾਂ ਪਾਸੋਂ ਕਰਮ ਕਰਾਉਂਦਾ ਹੈ ਅਤੇ ਆਪ ਹੀ ਉਹਨਾਂ ਕਰਮਾਂ ਦਾ ਫਲ ਦੇਣਾ ਕਰਦਾ ਹੈ। ਆਪ ਹੀ ਗੁਰੂ ਰੂਪ ਹੋ ਕੇ ਜਗਿਆਸੂਆਂ ਦੇ ਉਲਾਂਭੇ ਚਿਤ ਵਿਚ ਧਾਰਦਾ ਹੈ। ਹੇ ਕਰਤਾਰ! ਜਾਂ ਤੂੰ ਹੀ ਸਭ ਕੁਝ ਕਰਨੇ ਵਾਲਾ ਹੈਂ ਤਾਂ ਕਿਸੇ ਦੀ ਮੁਹਤਾਜੀ ਕਿਵੇਂ ਹੋ ਸਕਦੀ ਹੈ ਅਤੇ ਸੰਸਾਰ ਕੀ ਹੈ ?

**ਆਪਿ ਉਪਾਏ ਆਪੇ ਦੇਇ ॥ ਆਪੇ ਦੁਰਮਤਿ ਮਨਹਿ ਕਰੇਇ ॥**
**ਗੁਰ ਪਰਸਾਦਿ ਵਸੈ ਮਨਿ ਆਇ ॥ ਦੁਖੁ ਅਨ੍ਹੇਰਾ ਵਿਚਹੁ ਜਾਇ ॥੩॥**

ਆਪ ਹੀ ਜੀਵਾਂ ਦੀ ਉਤਪਤੀ ਕਰਦਾ ਹੈ, ਫਿਰ ਆਪ ਹੀ ਖਾਣ ਪਾਣ ਦੇਂਦਾ ਹੈ। ਆਪ ਹੀ ਦੁਰਮਤਿ=ਖੋਟੀ ਬੁਧੀ ਨੂੰ ਹਟਾਵਣਾ ਕਰਦਾ ਹੈ। ਉਹ ਗੁਰਾਂ ਦੀ ਕਿਰਪਾ ਨਾਲ ਮਨ ਵਿਚ ਆ ਕੇ ਵੱਸਦਾ ਹੈ । ਗੁਰਾਂ ਦੀ ਕਿਰਪਾ ਨਾਲ ਹੀ ਦੁਖਦਾਈ ਅਗਿਆਨ ਰੂਪੀ ਹਨੇਰਾ ਹਿਰਦੇ ਵਿਚੋਂ ਚਲਿਆ ਜਾਂਦਾ ਹੈ ॥੩॥

**ਸਾਚੁ ਪਿਆਰਾ ਆਪਿ ਕਰੇਇ ॥ ਅਵਰੀ ਕਉ ਸਾਚੁ ਨ ਦੇਇ ॥**
**ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ ॥ ੪ ॥ ੩ ॥**

ਪਰਮੇਸ਼ਰ ਨੇ ਆਪ ਹੀ ਸੱਚਾ ਨਾਮ ਪਿਆਰਾ ਭਾਵ ਮਹਿੰਗਾ ਕੀਤਾ ਹੋਇਆ ਹੈ। (ਜਿਵੇਂ ਦਲਾਲ ਵੀ ਜਦ ਕੋਈ ਚੀਜ਼ ਮਹਿੰਗੀ ਹੋ ਜਾਵੇ ਤਾਂ ਆਖਦੇ ਹਨ ਕਿ ਅੱਜ ਕਲ੍ਹ ਚੀਜ਼ ਪਿਆਰੀ ਹੋ ਗਈ ਹੈ, ਭਾਵ ਮਹਿੰਗੀ ਹੋ ਗਈ ਹੈ)।

ਅਵਰੀ=ਝਲਿਆਂ ਪੁਰਸ਼ਾਂ ਨੂੰ ਆਪਣਾ ਸੱਚ ਨਾਮ ਜਪਣਾ ਨਹੀਂ ਦਿੰਦਾ। ਵਖਾਣੈ ਨਾਨਕੁ= ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਜੇਕਰ ਪਰਮਾਤਮਾ ਕਿਸੇ ਨੂੰ ਨਾਮ ਜਪਣਾ ਦਿੰਦਾ ਹੈ ਤਾਂ ਉਸ ਪਾਸੋਂ ਫਿਰ ਆਗੈ=ਪਰਲੋਕ ਵਿਚ ਹਿਸਾਬ ਨਹੀਂ ਪੁਛ ਲੈਂਦਾ ॥੪॥੩॥

## ਆਸਾ ਮਹਲਾ ੧ ॥

**ਉਥਾਨਕਾ**—ਕਿਸੀ ਸਮੇਂ ਰਾਸ ਪਈ ਤਾਂ ਲੋਕਾਂ ਨੇ ਆ ਕੇ ਕਿਹਾ ਕਿ ਆਪ ਰਾਸ

ਦੇਖੋ ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ ਪ੍ਰਤੱਖ ਰਾਸਾਂ ਕੀ ਦੇਖਣੀਆਂ ਹਨ, ਸਾਰਾ ਸੰਸਾਰ ਹੀ ਰਾਸ ਰੂਪ ਹੈ, ਹੁਣ ਰਾਸ ਦਾ ਰੂਪ ਅਲੰਕਾਰ ਸੁਣੋ—

**ਤਾਲ ਮਦੀਰੇ ਘਟ ਕੇ ਘਾਟ ॥ ਦੋਲਕ ਦੁਨੀਆ ਵਾਜਹਿ ਵਾਜ ॥**
**ਨਾਰਦੁ ਨਾਚੈ ਕਲਿ ਕਾ ਭਾਉ ॥ ਜਤੀ ਸਤੀ ਕਹ ਰਾਖਹਿ ਪਾਉ ॥੧॥**

ਘਟ ਕੇ ਘਾਟ=ਹਿਰਦੇ ਰੂਪੀ ਅਸਥਾਨ ਵਿਚ ਆਸਾ ਤ੍ਰਿਸ਼ਨਾ ਰੂਪੀ ਤਾਲ=ਕੈਂਸੀਆਂ ਵਜ ਰਹੀਆਂ ਹਨ ਅਤੇ ਸੰਕਲਪਾਂ ਵਿਕਲਪਾਂ ਰੂਪੀ, ਅਥਵਾ—ਰਾਗ ਦ੍ਵੈਸ਼ ਰੂਪੀ ਮਦੀਰੇ=ਛੈਣੇ ਖੜਕ ਰਹੇ ਹਨ। ਦੁਨੀਆਂ ਰੂਪੀ ਦੋਲਕ=ਢੋਲ ਦਾ ਵਾਜਾ ਵਜ ਰਿਹਾ ਹੈ। ਦੁਨੀਆਂ ਵਿਚ ਦ੍ਵੈਤ ਰੂਪੀ ਢੋਲ ਦਾ ਵਾਜਾ ਵਜ ਰਿਹਾ ਹੈ। ਕਲਿਜੁਗ ਦਾ ਜਿਹੜਾ ਭਾਉ=ਪ੍ਰਕਾਰ ਹੈ ਇਹ ਹੀ ਨਾਰਦ ਮੁਨੀ ਨਚ ਰਿਹਾ ਹੈ। ਅਥਵਾ—ਕਲਿਜੁਗ ਦੇ ਭਾਉ=ਪ੍ਰਕਾਰ ਵਿਚ ਜਿਹੜਾ ਮਨ ਨੱਚ ਰਿਹਾ ਹੈ, ਇਹ ਹੀ ਨਾਰਦ ਮੁਨੀ ਨੱਚ ਰਿਹਾ ਹੈ। ਐਸੀ ਰਾਸ ਵਿਚ ਜਤੀ ਤੇ ਸਤਿਵਾਦੀ ਪੁਰਸ਼ ਆਪਣੇ ਮਨ ਬੁਧੀ ਰੂਪੀ ਪੈਰਾਂ ਨੂੰ ਕਿਥੇ ਰਖ ਸਕਦੇ ਹਨ ॥੧॥

**ਨਾਨਕ ਨਾਮ ਵਿਟਹੁ ਕੁਰਬਾਣੁ॥ਅੰਧੀ ਦੁਨੀਆ ਸਾਹਿਬੁ ਜਾਣੁ॥੧॥ਰਹਾਉ॥**
**ਗੁਰੂ ਪਾਸਹੁ ਫਿਰਿ ਚੇਲਾ ਖਾਇ ॥ ਤਾਮਿ ਪਰੀਤਿ ਵਸੈ ਘਰਿ ਆਇ ॥**

ਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਨਾਮ ਤੋਂ ਬਲਿਹਾਰ ਜਾਂਦੇ ਹਾਂ; ਅਥਵਾ :— ਨਾਮ ਜਪਣ ਵਾਲਿਆਂ ਤੋਂ ਅਸੀਂ ਬਲਿਹਾਰ ਜਾਂਦੇ ਹਾਂ। ਇਹ ਦੁਨੀਆਂ ਤਾਂ ਸਾਹਿਬ ਦੇ ਜਾਨਣ ਵਲੋਂ ਅੰਨ੍ਹੀ ਹੋ ਰਹੀ ਹੈ। ਅਥਵਾ :—ਹੇ ਅੰਨ੍ਹੀ ਦੁਨੀਆਂ ! ਤੂੰ ਸਾਹਿਬ ਨੂੰ ਜਾਨਣਾ ਕਰ ॥੧॥ ਪੁਨਾ ਬੇਨਤੀ ਕੀਤੀ ਕਿ ਆਪ ਜੀ ਨੇ ਕਿਹਾ ਹੈ 'ਨਾਰਦ ਨਾਚੈ ਕਲਿ ਕਾ ਭਾਉ।' ਇਸ ਤੇ ਆਪ ਕਲਜੁਗ ਦਾ ਪ੍ਰਕਾਰ ਦੱਸੋ ? ਇਹ ਗੱਲ ਸੁਣਕੇ ਗੁਰੂ ਜੀ ਕਲਜੁਗ ਦਾ ਪ੍ਰਕਾਰ ਦਸਦੇ ਹਨ ਕਿ ਗੁਰਾਂ ਪਾਸੋਂ ਚੰਗੇ ਚੰਗੇ ਪਦਾਰਥ ਚੇਲਾ ਖਾਵੇ ਤਾਂ ਫਿਰ ਤਾਮਿ=ਭੋਜਨ ਦੀ ਪਰੀਤੀ ਕਰਕੇ ਚੇਲਾ ਗੁਰਾਂ ਦੇ ਘਰ ਵਿਚ ਆ ਕੇ ਵੱਸਦਾ ਹੈ। ਜੇਕਰ ਖਾਣ ਪੀਣ ਨੂੰ ਕੁਝ ਨਾ ਮਿਲੇ ਤਾਂ ਚੇਲਾ ਗੁਰੂ ਦੇ ਨੇੜੇ ਹੀ ਨਹੀਂ ਢੁਕਦਾ।੧।ਰਹਾਉ।

## (ਪੰਨਾ ੩੫੦)

**ਜੇ ਸਉ ਵਰ੍ਹਿਆ ਜੀਵਣ ਖਾਣੁ ॥ ਖਸਮ ਪਛਾਣੈ ਸੋ ਦਿਨੁ ਪਰਵਾਣੁ ॥੨॥**

ਜੇਕਰ ਚੇਲਾ ਗੁਰਾਂ ਪਾਸ ਰਹਿ ਕੇ ਸੈਂਕੜੇ ਵਰ੍ਹੇ ਪਦਾਰਥ ਖਾਂਦਾ ਤੇ ਜੀਂਵਦਾ ਰਹੇ ਤਾਂ ਉਸ ਦਾ ਸਭ ਨਿਸਫ਼ਲ ਹੈ। ਚੇਲੇ ਦੇ ਲਈ ਉਹ ਦਿਨ ਪ੍ਰਮਾਣੀਕ ਹੈ, ਜਿਸ ਦਿਨ ਗੁਰਾਂ ਨੂੰ ਖਸਮ ਦਾ ਰੂਪ ਕਰਕੇ ਪਛਾਣੇ, ਅਥਵਾ—ਗੁਰਾਂ ਦਵਾਰੇ ਖਸਮ=ਪਰਮਾਤਮਾ ਨੂੰ ਪਛਾਣੇ ॥੨॥

**ਹੁਣ ਕਲਜੁਗੀ ਗੁਰਾਂ ਦੇ ਲੱਛਣ ਕਥਨ ਕਰਦੇ ਹਨ—**

## ਦਰਸਨਿ ਦੇਖਿਐ ਦਇਆ ਨ ਹੋਇ ॥ ਲਏ ਦਿਤੇ ਵਿਣੁ ਰਹੈ ਨ ਕੋਇ ॥

ਜਦ ਚੇਲਾ ਸਾਲ ਜਾਂ ਦੋ ਸਾਲਾਂ ਪਿਛੋਂ ਗੁਰਾਂ ਦੇ ਦਰਸ਼ਨ ਨੂੰ ਆਉਂਦਾ ਹੈ ਅਤੇ ਖਾਲੀ ਹੱਥੀਂ ਆ ਕੇ ਮੱਥਾ ਟੇਕਦਾ ਹੈ ਤਾਂ ਕੇਵਲ ਦਰਸ਼ਨ ਕਰਨ ਨਾਲ ਹੀ ਗੁਰਾਂ ਦੇ ਮਨ ਵਿਚ ਦਇਆ ਨਹੀਂ ਆਉਂਦੀ। ਅਰਥਾਤ ਚੇਲੇ ਨੂੰ ਖਾਲੀ ਹੱਥੀਂ ਆਇਆ ਸਮਝਕੇ ਗੁਰੂ ਉਸਨੂੰ ਪ੍ਰੇਮ ਭਾਵ ਨਾਲ ਨਹੀਂ ਬੁਲਾਂਦੇ, ਨਾ ਹੀ ਜਲ ਪਾਣੀ ਪੁਛਦੇ ਹਨ। ਕਲਜੁਗ ਦਾ ਸਮਾਂ ਹੀ ਐਸਾ ਹੈ, ਚਾਹੇ ਗੁਰੂ ਹੋਵੇ, ਚਾਹੇ ਸਿਖ, ਆਪਸ ਵਿਚ ਲਏ ਦਿਤੇ ਬਗੈਰ ਕੋਈ ਰਹਿੰਦਾ ਨਹੀਂ ਹੈ।

ਹੁਣ ਕਲਜੁਗੀ ਰਾਜਿਆਂ ਦੀ ਦਸ਼ਾ ਦਸਦੇ ਹਨ :—

## ਰਾਜਾ ਨਿਆਉ ਕਰੇ ਹਥਿ ਹੋਇ ॥ ਕਹੈ ਖੁਦਾਇ ਨ ਮਾਨੈ ਕੋਇ ॥੩॥

ਰਾਜਾ ਹਕ ਵਿਚ ਤਾਂ ਨਿਆਂ ਕਰਦਾ ਹੈ ਜੇਕਰ ਉਸਦੇ ਹੱਥ ਵਿਚ ਕੁਝ ਰੁਪਿਆ ਹੋ ਜਾਵੇ ਅਰਥਾਤ ਵੱਢੀ ਦਿੱਤੀ ਜਾਵੇ। ਜੇਕਰ ਕੋਈ ਕਹੇ ਕਿ ਮੈਂ ਗਰੀਬ ਹਾਂ ਮੇਰੇ ਪਾਸ ਮਾਇਆ ਨਹੀਂ ਇਸ ਲਈ ਤੁਸੀਂ ਖੁਦਾ ਦੇ ਨਮਿਤ ਨਿਆਂ ਕਰ ਦਿਉ ਤਾਂ ਖੁਦਾ ਦਾ ਨਾਮ ਕਹਿਣ ਨਾਲ ਕੋਈ ਮੰਨਦਾ ਨਹੀਂ ਹੈ ॥੩॥

## ਮਾਣਸ ਮੂਰਤਿ ਨਾਨਕੁ ਨਾਮੁ ॥ ਕਰਣੀ ਕੁਤਾ ਦਰਿ ਫੁਰਮਾਨੁ ॥

ਗੁਰੂ ਜੀ ਕਥਨ ਕਰਦੇ ਹਨ—ਕਿ ਇਹ ਕਲਜੁਗੀ ਜੀਵ ਨਾਮ ਮਾਤਰ ਮਨੁਖ ਮੂਰਤੀ ਹਨ ਕਿਉਂਕਿ ਇਨ੍ਹਾਂ ਜੀਵਾਂ ਦੀ ਕਰਣੀ ਕੁਤਿਆਂ ਵਾਂਗ ਹੈ। ਜਿਸ ਵੇਲੇ ਬ੍ਰਹਮਾ ਨੇ ਸ੍ਰਿਸ਼ਟੀ ਰਚੀ ਤਾਂ ਮਨੁਖਾਂ ਦੀ ਖੱਲ ਅਤੇ ਕੁਤਿਆਂ ਦਾ ਮਸਾਲਾ ਵਧ ਗਿਆ। ਉਸ ਵੇਲੇ ਉਸ ਮਸਾਲੇ ਨੂੰ ਵਿਅਰਥ ਨਾ ਗਵਾਇਆ ਤੇ ਮਨੁੱਖ ਦੀ ਖੋਪਰੀ ਵਿਚ ਭਰ ਦਿਤਾ। ਜਿਸ ਤੋਂ ਇਹ ਮਨਮੁਖ ਹੋ ਗਏ। ਇਹ ਪਰਮੇਸ਼ਰ ਦੇ ਦਰ ਦਾ ਫੁਰਮਾਨੁ=ਹੁਕਮ ਹੈ।

## ਗੁਰ ਪਰਸਾਦਿ ਜਾਣੈ ਮਿਹਮਾਨੁ ॥ ਤਾ ਕਿਛੁ ਦਰਗਹ ਪਾਵੈ ਮਾਨੁ ॥੪॥੪॥

ਗੁਰਾਂ ਦੀ ਕਿਰਪਾ ਨਾਲ ਇਹ ਆਪਣੇ ਆਪ ਨੂੰ ਮਿਹਮਾਨੁ=ਪ੍ਰਾਹੁਣਾ ਜਾਣ ਕੇ ਦਰਿ ਫੁਰਮਾਨੁ=ਪਰਮੇਸ਼ਰ ਦੇ ਦਰ ਦਾ ਹੁਕਮ ਮੰਨੇ ਤਾਂ ਹੀ ਪਰਮਾਤਮਾ ਦੀ ਦਰਗਾਹ ਵਿਚ ਕੁਝ ਮਾਨੁ=ਆਦਰ ਪਾਂਵਦਾ ਹੈ ॥੪॥੪॥

## ਆਸਾ ਮਹਲਾ ੧ ॥

## ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ॥

ਜਿਤਨਾ-ਕੁ ਸੰਸਾਰ ਵਿਚ ਸ਼ਬਦ ਹੋ ਰਿਹਾ ਹੈ, ਅਥਵਾ—ਸਬਦੁ=ਵੇਦ, ਸੁਰਤਿ=ਗਿਆਤ, ਅਥਵਾ—ਸਰੇਸ਼ਟ ਪ੍ਰੀਤੀ ਅਤੇ ਜਿਤਨੀ-ਕੁ ਧੁਨਿ=ਬਾਣੀ ਹੋ ਰਹੀ ਹੈ; ਜਿਤਨਾ-ਕੁ ਰੂਪ ਹੈ

ਅਤੇ ਜਿਤਨੀਆਂ ਕਾਇਆਂ ਹਨ, ਇਹ ਸਭ ਸਮੱਗ੍ਰੀਆਂ ਤੇਰੀਆਂ ਹੀ ਹਨ।

ਅਥਵਾ–ਜਿਤਨੀ ਕੁ ਸੁਰਤ ਹੈ, ਜਿਤਨਾ ਕੁ ਰੂਪ ਹੈ, ਜਿਤਨੀਆਂ ਕਾਇਆਂ ਹਨ, ਉਤਨੀਆਂ ਹੀ ਤੇਰੀ ਸ਼ਬਦ ਦੀ ਧੁਨੀ ਤੋਂ ਉਤਪੰਨ ਹੋਈਆਂ ਹਨ।

ਯਥਾ–ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥

ਤਥਾ–ਏਕੋ ਹੰ ਬਹੁ ਸ਼ਜਾਮ ਪਰਜਾਯੇਯ ॥

**ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ ॥੧॥**

ਤੂੰ ਆਪ ਹੀ ਰਸਨਾ ਰੂਪ ਹੈਂ ਅਤੇ ਆਪੇ ਹੀ ਰਸਨਾ ਉਪਰ ਵਸਣ ਵਾਲਾ ਵਾਕ ਰੂਪ ਹੈਂ।

ਅਥਵਾ–ਨਾ=ਨਿਸਚੇ ਕਰ ਕੇ ਤੂੰ ਆਪ ਹੀ ਰਸ ਰੂਪ ਹੈਂ ਅਤੇ ਆਪ ਹੀ ਰਸਾਂ ਵਿਚ ਬਸਨਾ=ਵਸ ਰਿਹਾ ਹੈਂ। ਅਥਵਾ–ਤੂੰ ਆਪੇ ਆਪ ਹੀ ਮਹਾਤਮਾ ਰੂਪ ਹੋ ਕੇ ਰਸਨਾ= ਰਸਾਂ ਦੀ ਤਰਫ਼ੋਂ ਬਸਨਾ=ਬਸ ਕਰ ਰਿਹਾ ਹੈਂ ਭਾਵ ਰਸਾਂ ਤੋਂ ਅਸੰਗ ਹੋ ਰਿਹਾ ਹੈਂ।

ਹੇ ਮਾਈ=ਮਾਇਆ ਪਤੀ ਪਰਮਾਤਮਾ ! ਆਪ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਕਿਹਾ ਜਾਂਦਾ ॥੧॥

**ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥੧॥ ਰਹਾਉ॥**

ਮੇਰਾ ਸਾਹਿਬ ਇਕ ਪ੍ਰਭੂ ਹੈ। ਹੇ ਭਾਈ ! ਪਿਛੇ ਵੀ ਮੇਰਾ ਸਾਹਿਬ ਇਕ ਪ੍ਰਭੂ ਸੀ, ਅੱਗੇ ਵੀ ਮੇਰਾ ਸਾਹਿਬ ਇਕ ਪ੍ਰਭੂ ਹੋਵੇਗਾ ॥੧॥ਰਹਾਉ॥

**ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ ॥**

ਕਰਮਾਂ ਅਨੁਸਾਰ ਆਪ ਮਾਰਦਾ ਹੈ ਫਿਰ ਆਪ ਹੀ ਛੱਡ ਦਿੰਦਾ ਹੈ, ਆਪ ਹੀ ਜੀਵਾਂ ਨੂੰ ਪਦਾਰਥ ਦੇਂਦਾ ਹੈ, ਆਪ ਹੀ ਕਰਮਾਂ ਅਨੁਸਾਰ ਖੋਹ ਲੈਂਦਾ ਹੈ।

**ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ ॥੨॥**

ਆਪ ਹੀ ਜੀਵਾਂ ਦੇ ਕਰਮਾਂ ਨੂੰ ਵੇਖਦਾ ਹੈ, ਫਿਰ ਆਪ ਹੀ ਸਾਰਿਆਂ ਵਿਚ ਬੈਠਾ ਅਨੰਦ ਹੋ ਰਿਹਾ ਹੈ, ਅਤੇ ਆਪ ਹੀ ਗੁਰਮੁਖਾਂ ਉਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ ॥੨॥

**ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥**

ਜੋ ਕੁਝ ਉਸਨੇ ਕਰਨਾ ਹੈ ਉਹ ਕਰ ਹੀ ਰਿਹਾ ਹੈ, ਅਵਰੁ=ਹੋਰ ਕਿਸੇ ਪਾਸੋਂ ਕੁਝ ਕੀਤਾ ਨਹੀਂ ਜਾਂਦਾ।

**ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ ॥੩॥**

ਜਿਸ ਤਰ੍ਹਾਂ ਪਰਮੇਸ਼ਰ ਦਾ ਹੁਕਮ ਵਰਤਦਾ ਹੈ, ਤੈਸਾ ਹੀ ਕਿਹਾ ਜਾਂਦਾ ਹੈ। ਅਥਵਾ–ਇਹ ਜੀਵ ਜਿਸ ਤਰ੍ਹਾਂ ਦੇ ਕਰਮਾਂ ਵਿਚ ਵਰਤਦਾ ਹੈ, ਉਸੇ ਤਰ੍ਹਾਂ ਦਾ ਇਸਦਾ ਨਾਮ ਕਿਹਾ ਜਾਂਦਾ

ਹੈ। ਸਭ ਕੁਝ ਤੇਰੀ ਵਡਿਆਈ=ਤਿਸ ਪਰਮਾਤਮਾ ਦੀ ਇੱਛਾ ਵਿਚ ਹੁੰਦਾ ਹ ॥੩॥

**ਕਲਿ ਕਲਵਾਲੀ ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ ॥**
**ਆਪੇ ਰੂਪ ਕਰੇ ਬਹੁ ਭਾਂਤੀਂ ਨਾਨਕੁ ਬਪੁੜਾ ਏਵ ਕਹੈ ॥ ੪ ॥ ੫ ॥**

ਕਲਜੁਗ ਦੀ ਜੋ ਕਲਾ ਵਾਲੀ ਕਿਰਿਆ ਹੈ ਇਹ ਹੀ ਇਕ ਸ਼ਰਾਬ ਦੀ ਕਲਵਾਲੀ= ਮੱਟੀ ਹੈ, ਮਾਇਆ ਰੂਪੀ ਮਿਠਾ ਮਦੁ=ਸ਼ਰਾਬ ਹੈ, ਇਸ ਸ਼ਰਾਬ ਨੂੰ ਪੀ ਕੇ ਮਨ ਮਤਵਾਲਾ= ਝੱਲਾ ਹੋ ਰਿਹਾ ਹੈ। ਗੁਰੂ ਸਾਹਿਬ ਜੀ ਕਥਨ ਕਰਦੇ ਹਨ–ਹੇ ਬਪੁੜਾ ਵਿਚਾਰੇ ਜੀਵ ! ਉਹ ਪਰਮਾਤਮਾ ਆਪ ਹੀ ਇਸ ਤਰ੍ਹਾਂ ਦੇ ਬਹੁ ਰੂਪ ਧਾਰਨ ਕਰਦਾ ਹੈ। ਅਥਵਾ–ਉਹ ਪਰਮਾਤਮਾ ਆਪ ਹੀ ਬਹੁਤ ਤਰ੍ਹਾਂ ਦੇ ਰੂਪ ਬਣਾ ਲੈਣਾ ਕਰਦਾ ਹੈ, ਗੁਰੂ ਜੀ ਕਥਨ ਹਨ–ਮੈਂ ਬਪੁੜਾ=ਵਿਚਾਰਾ ਦਾਸ ਇਸ ਤਰ੍ਹਾਂ ਪਰਮੇਸ਼ਰ ਅੱਗੇ ਬੇਨਤੀ ਕਹਿੰਦਾ ਹਾਂ ॥੪॥੫॥

## ਆਸਾ ਮਹਲਾ ੧ ॥

ਗੁਰੂ ਸਾਹਿਬ ਜੀ ਇਸ ਸ਼ਬਦ ਦੁਆਰਾ ਗੁਰਮੁਖਾਂ ਦੀ ਰਾਸ ਕਥਨ ਕਰਦੇ ਹਨ–

**ਵਾਜਾ ਮਤਿ ਪਖਾਵਜੁ ਭਾਉ ॥ ਹੋਇ ਅਨੰਦੁ ਸਦਾ ਮਨਿ ਚਾਉ ॥**

ਮਤੀ ਵਿਚ ਭਾਉ=ਪ੍ਰੇਮ ਧਾਰਨਾ ਹੀ ਪਖਾਵਜੀ ਵਾਜਾ ਹੈ। ਅਥਵਾ–ਆਤਮ ਵਿਸ਼ੈਣੀ ਬਧੀ ਧਾਰਨੀ ਏਹ ਵਾਜਾ ਹੈ, ਪ੍ਰੇਮ ਰੂਪੀ ਪਖਾਵਜੁ=ਜੋੜੀ ਹੈ, ਜੀਵ ਜੋੜੀ ਦੇ ਵਜਾਵਣ ਵਾਲਾ ਪਖਾਵਜੀ ਹੈ। ਇਸ ਕਰਕੇ ਮਨਿ ਚਾਉ=ਪਰਮਾਤਮਾ ਦਾ ਸਦਾ ਹੀ ਆਨੰਦ ਹੁੰਦਾ ਹੈ, ਅਥਵਾ– ਤਨ ਵਿਖੇ ਆਨੰਦ ਹੁੰਦਾ ਹੈ ਅਤੇ ਮਨ ਵਿਚ ਵੀ ਸਦਾ ਚਾਉ=ਉਤਸ਼ਾਹ ਹੁੰਦਾ ਹੈ।

**ਏਹਾ ਭਗਤਿ ਏਹੋ ਤਪ ਤਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੧॥**

ਏਹੋ ਭਗਤੀ ਹੈ, ਤੇ ਏਹੋ ਤਪ ਦਾ ਤਪਣਾ ਹੈ। ਇਤੁ ਰੰਗਿ=ਇਸ ਪ੍ਰਕਾਰ ਮਨ, ਬੁਧੀ ਰੂਪੀ ਪੈਰਾਂ ਨੂੰ ਰੋਕ ਰੋਕ ਕੇ ਨਚਣਾ ਕਰੋ ॥੧॥

**ਪੂਰੇ ਤਾਲ ਜਾਣੇ ਸਾਲਾਹ॥ਹੋਰੁ ਨਚਣਾ ਖੁਸੀਆ ਮਨ ਮਾਹ ॥੧॥ਰਹਾਉ॥**

ਤਾਲਾਂ ਦਾ ਪੂਰਨਾ ਕਿਹੜਾ ਹੈ ? ਜਿਹੜੀ ਉਸ ਪਰਮੇਸ਼ਰ ਦੀ ਸ਼ਲਾਘਾ ਕਰਨੀ ਜਾਨਣੀ ਹੈ ਏਹੋ ਹੀ ਤਾਲਾਂ ਦਾ ਪੂਰਨਾ ਹੈ। ਹੋਰ ਮਨ ਦੀਆਂ ਖੁਸ਼ੀਆਂ ਕਰਕੇ ਜਿਹੜਾ ਨੱਚਣਾ ਹੈ, ਉਹ ਸਭ ਨਿਸਫਲ ਹੈ ॥੧॥ਰਹਾਉ॥

**ਸਤੁ ਸੰਤੋਖੁ ਵਜਹਿ ਦੁਇ ਤਾਲ ॥ ਪੈਰੀ ਵਾਜਾ ਸਦਾ ਨਿਹਾਲ ॥**

ਸਤ ਤੇ ਸੰਤੋਖ ਇਹ ਦੋ ਤਾਲ=ਕੈਸੀਆਂ ਵਜ ਰਹੀਆਂ ਹਨ। ਪੈਰਾਂ ਦਾ ਵਾਜਾ ਘੁੰਘਰੂ ਕਿਹੜਾ ਹੈ ?

ਉੱਤਰ–ਸਦਾ ਰੂਪ ਪਰਮਾਤਮਾ ਨੂੰ ਨਿਹਾਲ=ਵਖ ਕ ਦੁਖਾਂ ਤੋਂ ਰਹਿਤ ਹੋਣਾ ਹੀ ਪੈਰਾਂ ਦਾ ਵਾਜਾ ਘੁੰਗਰੂ ਹੈ।

**ਰਾਗੁ ਨਾਦੁ ਨਹੀ ਦੂਜਾ ਭਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੨॥**

ਪ੍ਰਸ਼ਨ :–ਰਾਗ ਦੀ ਨਾਦੁ=ਅਲਾਪ ਚਾਰੀ ਕਿਹੜੀ ਹੈ? ਉੱਤਰ :–ਦ੍ਵੈਤ ਭਾਉ ਦਾ ਨਾ ਹੋਣਾ ਹੀ ਰਾਗ ਦੀ ਅਲਾਪਚਾਰੀ ਹੈ। ਇਸ ਪ੍ਰਕਾਰ ਮਨ ਬੁਧੀ ਰੂਪੀ ਪੈਰਾਂ ਨੂੰ ਰੋਕ ਰੋਕ ਕੇ ਨਾਚਹੁ=ਤਤਪਰ ਹੋਵੋ ॥੨॥

**ਭਉ ਫੇਰੀ ਹੋਵੈ ਮਨ ਚੀਤਿ ॥ ਬਹਦਿਆ ਉਠਦਿਆ ਨੀਤਾ ਨੀਤਿ ॥**

ਨੀਤਾ ਨੀਤਿ=ਨਿਤਾ ਪ੍ਰਤੀ ਉਠਦਿਆਂ ਬਹਿੰਦਿਆਂ ਜਿਹੜਾ ਮਨ ਵਿਚ ਚੇਤਨ ਪਰਮੇਸ਼ਰ ਦਾ ਖ਼ੌਫ ਹੋਣਾ ਹੈ, ਏਹੋ ਫੇਰੀ ਦਾ ਲੈਣਾ ਹੈ। ਅਰਥਾਤ ਨੱਚਦਿਆਂ ਨੱਚਦਿਆਂ ਅਖਾੜੇ ਦਾ ਚੱਕਰ ਕੱਟਣਾ।

**ਲੇਟਣਿ ਲੇਟਿ ਜਾਣੈ ਤਨੁ ਸੁਆਹੁ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੩॥**

ਪ੍ਰਸ਼ਨ :–ਲੇਟੜੀਆਂ ਦਾ ਲੇਟਣਾ ਕਿਹੜਾ ਹੈ ? ਉੱਤਰ :–ਜਿਹੜਾ ਤਨ ਨੂੰ ਸੁਆਹ ਰੂਪ ਜਾਨਣਾ ਹੈ। ਏਹੋ ਜ਼ਮੀਨ ਤੇ ਪੈ ਕੇ ਘੁੰਮਣਾ ਹੈ। ਇਸ ਪ੍ਰਕਾਰ ਮਨ ਬੁਧੀ ਰੂਪ ਪੈਰਾਂ ਨੂੰ ਰੋਕ ਰੋਕ ਕੇ ਨਾਚਹੁ=ਤਤਪਰ ਹੋਵੋ ॥੩॥

**ਸਿਖ ਸਭਾ ਦੀਖਿਆ ਕਾ ਭਾਉ ॥ ਗੁਰਮੁਖਿ ਸੁਣਣਾ ਸਾਚਾ ਨਾਉ ॥**

ਭਾਉ=ਪ੍ਰੇਮ ਪੂਰਬਕ ਦੀਖਿਆ=ਸਿਖਿਆ ਦਾ ਜਿਹੜਾ ਸਿਖਣਾ ਹੈ ਏਹੋ ਹੀ ਸਭਾ=ਅਖਾੜਾ ਹੈ। ਅਥਵਾ–ਸਿੱਖਾਂ ਦਾ ਇਕੱਠੇ ਹੋਣਾ ਹੀ ਸਭਾ ਹੈ ਅਤੇ ਜਿਹੜਾ ਦੀਖਿਆ ਦਾ ਗ੍ਰਹਿਣ ਕਰਨਾ ਹੈ, ਇਹ ਹਾਵ ਭਾਵ ਹਨ। ਗੁਰਮੁਖ ਇਕ ਸਚੇ ਨਾਮ ਨੂੰ ਹੀ ਸੁਣਦੇ ਹਨ।

**ਨਾਨਕ ਆਖਣੁ ਵੇਰਾ ਵੇਰ ॥ ਇਤੁ ਰੰਗਿ ਨਾਚਹੁ ਰਖਿ ਰਖਿ ਪੈਰ ॥੪॥੬॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜਾ ਬਾਰ-ਬਾਰ ਉਸਦੇ ਨਾਮ ਦਾ ਆਖਣਾ ਹੈ, ਇਹ ਹੀ ਵੇਰ=ਵੇਲ ਹੈ। ਜਿਵੇਂ ਰਾਸਧਾਰੀ ਰਾਸ ਪਾ ਕੇ ਪਿਛੋਂ ਕਹਿੰਦੇ ਹਨ ਕਿ ਇਹ ਅਮਕੇ ਦੀ ਵੇਲ ਹੈ, ਇਹ ਫ਼ਲਾਣੇ ਦੀ ਵੇਲ ਹੈ। ਇਸ ਪ੍ਰਕਾਰ ਮਨ ਬੁਧੀ ਰੂਪੀ ਪੈਰਾਂ ਨੂੰ ਰੋਕ ਰੋਕ ਕੇ ਨਾਚਹੁ=ਤਤਪਰ ਹੋਵੋ ॥੪॥੬॥

## ਆਸਾ ਮਹਲਾ ੧ ॥

**ਉਥਾਨਕਾ–**ਸਿੱਖਾਂ ਨੇ ਬੇਨਤੀ ਕੀਤੀ, ਹੇ ਪ੍ਰਭੋ ! ਕੋਈ ਕਹਿੰਦਾ ਹੈ ਕਿ ਉਹ ਪਰਮਾਤਮਾ ਰਾਵਣ ਨੂੰ ਮਾਰ ਕੇ ਵੱਡਾ ਹੋਇਆ ਹੈ; ਕੋਈ ਆਖਦਾ ਹੈ ਕਿ ਕੰਸ ਨੂੰ ਮਾਰ ਕੇ ਵੱਡਾ ਹੋਇਆ

ਹੈ, ਕੋਈ ਕਹਿੰਦਾ ਹੈ ਕਿ ਕਾਲੀ ਨਾਗ ਨੂੰ ਨਥ ਕੇ ਵੱਡਾ ਹੋਇਆ ਹੈ। ਆਪ ਦੱਸੋ ਕਿ ਉਹ ਪਰਮਾਤਮਾ ਕਿਵੇਂ ਵੱਡਾ ਹੋਇਆ ਹੈ ? ਗੁਰ ਉੱਤਰ--

## ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ ॥

ਜਿਸ ਪਰਮਾਤਮਾ ਨੇ ਅਕਾਸ਼, ਪਉਣ, ਅਗਨੀ, ਜਲ ਇਨ੍ਹਾਂ ਤੱਤਾਂ ਦਾ ਬੰਧੇਜ ਕਰਕੇ "ਉਪਾਇ ਧਰੀ ਸਭ ਧਰਤੀ" ਸਾਰੀ ਪ੍ਰਿਥਵੀ ਉਤਪੰਨ ਕਰ ਰਖੀ ਹੈ।

ਅਥਵਾ–ਅਕਾਸ਼, ਪਉਣ, ਅਗਨੀ, ਜਲ, ਧਰਤੀ, ਇਨ੍ਹਾਂ ਵਿਰੋਧੀ ਤੱਤਾਂ ਦਾ ਬੰਧੇਜ ਕਰ ਕੇ ਅਰਥਾਤ ਪੰਚੀ ਕਰਣ ਕਰਕੇ ਸਾਰੀ ਸ੍ਰਿਸ਼ਟੀ ਉਤਪੰਨ ਕਰ ਰਖੀ ਹੈ।

## ਅੰਧੁਲੇ ਦਹਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ ॥੧॥

ਅੰਧੇ ਅਗਿਆਨੀ ਦਹਸਿਰਿ=ਦਸ ਸਿਰਾਂ ਵਾਲੇ ਰਾਵਣ ਨੇ ਜੋ ਮੂੰਡੁ=ਸਿਰ ਕਟਾਇਆ ਹੈ ਤਾਂ ਆਪਣੀ ਮੂਰਖਤਾ ਕਰਕੇ ਕਟਾਇਆ ਹੈ । ਰਾਵਣ ਨੂੰ ਮਾਰਕੇ ਉਸ ਪਰਮੇਸ਼ਰ ਨੇ ਭਲਾ ਕੀ ਵੱਡਾ ਹੋਣਾ ਹੈ ? ਉਹ ਤਾਂ ਅੱਗੇ ਹੀ ਵੱਡਾ ਹੈ ॥੧॥

## ਕਿਆ ਉਪਮਾ ਤੇਰੀ ਆਖੀ ਜਾਇ ॥
## ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥੧॥ਰਹਾਉ॥

ਹੇ ਅਕਾਲ ਪੁਰਖ ! ਤੇਰੀ ਉਪਮਾ ਕੀ ਕਥਨ ਕੀਤੀ ਜਾਵੇ । ਲਿਵ ਲਗਾ ਕੇ ਵੇਖੀਏ ਤਾਂ ਤੂੰ ਸਾਰੇ ਪਰੀਪੂਰਨ ਹੋ ਰਿਹਾ ਹੈਂ ।

## ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ ॥

ਜਿਸ ਪਰਮਾਤਮਾ ਨੇ ਜੀਆਂ ਨੂੰ ਉਤਪਨ ਕਰਕੇ ਸਭ ਦੇ ਖਾਣ ਪਾਣ ਦੀ ਜੁਗਤੀ ਆਪਣੇ ਹੱਥ ਕੀਤੀ ਹੋਈ ਹੈ, ਉਸਨੇ 'ਕਾਲੀਨਾਗ' ਨੂੰ ਨਥ ਕੇ ਭਲਾ ਕੀ ਵੱਡਾ ਹੋਣਾ ਹੈ ? ਉਹ ਤਾਂ ਅੱਗੇ ਹੀ ਵੱਡਾ ਹੈ।

ਇਕ ਸਮੇਂ 'ਕਾਲੀਨਾਗ' ਨੇ ਜਮਨਾ ਦੇ ਜਲ ਵਿਚ ਵਿਹੁ ਘੋਲ ਦਿਤੀ । ਉਸ ਜਲ ਨੂੰ ਜਿਸ ਜਿਸ ਗਵਾਲੇ ਅਤੇ ਵੱਛੇ ਨੇ ਪੀਤਾ ਉਹੀ ਮਰ ਗਿਆ । ਇਸ ਕੌਤਕ ਨੂੰ ਵੇਖ ਕੇ ਕ੍ਰਿਸ਼ਨ ਜੀ ਬਹੁਤ ਹੈਰਾਨ ਹੋਏ ਅਤੇ ਵਿਚਾਰ ਕੇ ਆਖਦੇ ਹਨ ਕਿ ਇਸ ਗੱਲ ਦਾ ਬੰਦੋਬਸਤ ਕਰਨਾ ਚਾਹੀਦਾ ਹੈ, ਜਦੋਂ ਬ੍ਰਿਛ ਉਤੇ ਚੜ੍ਹਕੇ ਜਮਨਾ ਵਿਚ ਕਾਲੀਨਾਗ ਨੂੰ ਦੇਖਿਆ ਤਾਂ ਉਸੀ ਵੇਲੇ ਬ੍ਰਿਛ ਤੋਂ ਜਮਨਾ ਵਿਚ ਛਾਲ ਮਾਰ ਕੇ ਕ੍ਰਿਸ਼ਨ ਜੀ ਨੇ ਕਾਲੀਨਾਗ ਨੂੰ ਨਥਣਾ ਕੀਤਾ । ਜਦ ਉਹ ਬੜਾ ਦੁਖੀ ਹੋਇਆ ਤਾਂ ਨਾਗਣੀਆਂ ਨੇ ਪਤਾਲ ਵਿਚੋਂ ਮੋਤੀ ਆਦਿਕਾਂ ਦਾ ਥਾਲ ਲਿਆ ਕੇ ਕ੍ਰਿਸ਼ਨ ਜੀ ਅੱਗੇ ਭੇਟਾ ਰਖ ਕੇ ਮਾਫ਼ੀ ਮੰਗੀ। ਤਾਂ ਕ੍ਰਿਸ਼ਨ ਜੀ ਨੇ ਕਿਹਾ, ਜੇ ਤੁਸੀਂ ਆਪਣਾ ਬਚਾਉ ਚਾਹੁੰਦੀਆਂ ਹੋ ਤਾਂ ਜਮਨਾ ਨੂੰ ਛਡ ਕੇ ਕਾਲੀਨਾਗਾਂ

ਦੇ ਸਮੇਤ ਸਮੁੰਦਰ ਵਿਚ ਚਲੀਆਂ ਜਾਓ। ਉਹ ਉਸੇ ਵੱਲੋਂ ਸਤ ਬਚਨ ਕਹਿ ਕੇ ਸਮੁੰਦਰ ਵਿਚ ਚਲੀਆਂ ਗਈਆਂ। ਇਥੇ ਉਹੋ ਗੱਲ ਜਣਾਈ ਹੈ ਕਿ ਕਾਲੀ ਨਾਗ ਨੂੰ ਨਥ ਕੇ ਭਲਾ ਉਸਨੇ ਕੀ ਵੱਡਾ ਹੋਣਾ ਹੈ ? ਉਹ ਤਾਂ ਅੱਗੇ ਹੀ ਵੱਡਾ ਹੈ।

## ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ ॥੨॥

ਕਿਸ ਦਾ ਤੂੰ ਪੁਰਖੁ=ਪਤੀ ਕਹੀਂਦਾ ਹੈਂ ਅਤੇ ਤੇਰੀ ਜੋਰੂ=ਇਸਤਰੀ ਕਉਣ=ਕਿਹੜੀ ਕਹੀਏ ?

ਅਥਵਾ–ਕਿਸ ਪੁਰਖੁ=ਪਿਤਾ ਦਾ ਅਤੇ ਕਿਸ ਜੋਰੂ=ਇਸਤਰੀ ਭਾਵ ਮਾਤਾ ਦਾ ਤੈਨੂੰ ਪੁਤਰ ਕਹਿਣਾ ਕਰੀਏ ? ਭਾਵ ਤੇਰਾ ਮਾਤਾ ਪਿਤਾ ਕੋਈ ਨਹੀਂ ਹੈ।

ਅਥਵਾ–ਕਿਸ ਪ੍ਰਕਾਰ ਤੈਨੂੰ ਪੁਰਖ ਤੇ ਕਿਸ ਪ੍ਰਕਾਰ ਤੈਨੂੰ ਇਸਤਰੀ ਕਹੀਏ ? ਭਾਵ ਪੁਰਸ਼ ਅਤੇ ਇਸਤ੍ਰੀਪਨ ਤੋਂ ਤੂੰ ਰਹਿਤ ਹੈਂ ਅਰਥਾਤ ਹੀਜੜਾ ਹੈਂ ਅਤੇ ਸਾਰਿਆਂ ਵਿਚ ਇਕ ਰਸ ਤੂੰ ਰਵਿ ਰਹਿਆ=ਵਿਆਪਕ ਹੋ ਰਿਹਾ ਹੈਂ ॥੨॥

## ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥
## ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥੩॥

ਇਕ ਵਾਰੀ ਕ੍ਰਿਸ਼ਨ ਜੀ ਨੇ ਗਵਾਲਿਆਂ ਨੂੰ ਕਿਹਾ ਕਿ ਕਲ੍ਹ ਸਭ ਗਵਾਲੇ ਆਪੋ ਆਪਣੇ ਪਕਵਾਨ ਨਾਲ ਲੈ ਕੇ ਵੱਛੇ ਚਰਾਣ ਵਾਸਤੇ ਆਉਣ। ਕ੍ਰਿਸ਼ਨ ਜੀ ਦੇ ਹੁਕਮ ਨੂੰ ਮੰਨ ਕੇ ਅਗਲੇ ਦਿਨ ਜਦ ਸਾਰੇ ਗਵਾਲੇ ਆਪੋ-ਆਪਣੀ ਮਰਜ਼ੀ ਅਨੁਸਾਰ ਕਈ ਤਰ੍ਹਾਂ ਦੇ ਪਕਵਾਨ ਲੈ ਕੇ ਵੱਛੇ ਚਰਾਵਨ ਲਈ ਬਾਹਰ ਆਏ ਤਾਂ ਵੱਛੇ ਚਰਨ ਲਈ ਖੁੱਲ੍ਹੇ ਛੱਡ ਦਿਤੇ। ਆਪ ਇਕੱਠੇ ਹੋ ਕੇ ਬੈਠ ਗਏ। ਕਿਸੇ ਨੇ ਲੱਡੂ ਕੱਢ ਲਏ, ਕਿਸੇ ਨੇ ਰੋਟੀ ਕੱਢ ਲਈ। ਕਿਸੇ ਨੇ ਪਕਵਾਨ ਕੱਢ ਲਿਆ ਤੇ ਛਕਣ ਲੱਗ ਪਏ। ਕ੍ਰਿਸ਼ਨ ਜੀ ਸਭ ਦੇ ਵਿਚਕਾਰ ਬੈਠੇ ਸਨ, ਇਨ੍ਹਾਂ ਪਾਸ ਕੁਝ ਵੀ ਨਹੀਂ ਸੀ ਅਤੇ ਸਭ ਦੇ ਮੂੰਹ ਵਲ ਵੇਖਣ। ਤਾਂ ਗਵਾਲਿਆਂ ਨੇ ਕਿਹਾ ਕਿ ਇਨ੍ਹਾਂ ਨੂੰ ਵੀ ਕੁਝ ਖਾਣ ਲਈ ਦਿਉ। ਸਭ ਨੇ ਥੋੜ੍ਹਾ ਥੋੜ੍ਹਾ ਦੇ ਦਿੱਤਾ। ਵਿਚੋਂ ਹੀ ਇਕ ਲੜਕੇ ਨੇ ਕ੍ਰਿਸ਼ਨ ਜੀ ਨੂੰ ਕਿਹਾ, ਮੂੰਹ ਟੱਡ ਤੇਰੇ ਮੂੰਹ ਵਿਚ ਲੱਡੂ ਪਾਵਾਂ। ਜਦ ਕ੍ਰਿਸ਼ਨ ਨੇ ਮੂੰਹ ਟੱਡਿਆ ਤਾਂ ਲੜਕੇ ਨੇ ਠੂਠ ਵਿਖਾ ਕੇ ਲੱਡੂ ਆਪਣੇ ਮੂੰਹ ਵਿਚ ਪਾ ਲੀਤਾ। ਕ੍ਰਿਸ਼ਨ ਨੂੰ ਗੁੱਸਾ ਚੜ੍ਹਿਆ ਤੇ ਉਸਨੂੰ ਚਪੇੜ ਕੱਢ ਮਾਰੀ। ਲੱਡੂ ਉਸਦੇ ਮੂੰਹ ਵਿਚੋਂ ਬਾਹਰ ਨਿਕਲ ਆਇਆ। ਉਸਦੇ ਚਗਲੇ ਹੋਏ ਲੱਡੂ ਨੂੰ ਕ੍ਰਿਸ਼ਨ ਨੇ ਫਿਰ ਆਪਣੇ ਮੂੰਹ ਵਿਚ ਪਾ ਲਿਆ। ਇਸ ਕੌਤਕ ਨੂੰ ਬ੍ਰਹਮਾ ਜੀ ਵੇਖ ਰਹੇ ਸਨ। ਜਦ ਕ੍ਰਿਸ਼ਨ ਨੂੰ ਜੂਠਾ ਲੱਡੂ ਖਾਂਦਿਆਂ ਵੇਖਿਆ ਤਾਂ ਬ੍ਰਹਮਾ ਦੇ ਮਨ ਵਿਚ ਸੰਸਾ ਹੋ ਗਿਆ ਕਿ ਇਹ ਕਾਹਦਾ ਅਵਤਾਰ ਹੈ ਇਸ ਵਿਚ ਤਾਂ ਅਵਤਾਰਾਂ ਵਾਲਾ ਗੁਣ ਹੀ ਕੋਈ ਨਹੀਂ ਹੈ। ਉਸ ਵੇਲੇ ਬ੍ਰਹਮਾ ਨੇ ਪ੍ਰੀਖਿਆ ਲੈਣ ਲਈ ਸਾਰੇ ਵੱਛੇ ਪਹਾੜਾਂ ਦੀਆਂ ਗੁਫਾਵਾਂ ਵਿਚ

ਲੁਕਾ ਦਿਤੇ। ਜਦ ਗਵਾਲੇ ਖਾ ਪੀ ਕੇ ਵਿਹਲੇ ਹੋ ਗਏ ਅਤੇ ਆਪੋ ਆਪਣੇ ਵੱਛੇ ਸੰਭਾਲਣ ਲਈ ਆਏ ਤਾਂ ਕਿਸੇ ਨੂੰ ਕੋਈ ਵੱਛਾ ਨਾ ਲੱਭਾ। ਹੈਰਾਨ ਹੋ ਗਏ ਅਤੇ ਕ੍ਰਿਸ਼ਨ ਜੀ ਨੂੰ ਕਹਿਣ ਲੱਗੇ ਕਿ ਸਾਡੇ ਵੱਛੇ ਲੱਭ ਕੇ ਦਿਓ। ਜਦ ਕ੍ਰਿਸ਼ਨ ਜੀ ਵੱਛਿਆਂ ਨੂੰ ਲੱਭਣ ਲਈ ਗਏ ਤਾਂ ਬ੍ਰਹਮਾ ਨੇ ਸਾਰੇ ਗਵਾਲਿਆਂ ਨੂੰ ਵੀ ਚੁਕ ਕੇ ਪਹਾੜ ਦੀਆਂ ਕੰਦਰਾਂ ਵਿਚ ਲੁਕਾ ਦਿੱਤਾ। ਜਦ ਕ੍ਰਿਸ਼ਨ ਜੀ ਤੁਰਦੇ ਫਿਰਦੇ ਫਿਰ ਉਸ ਟਿਕਾਣੇ ਪਹੁੰਚੇ ਤਾਂ ਕੀ ਵੇਖਦੇ ਹਨ ਕਿ ਗਵਾਲੇ ਵੀ ਕੋਈ ਨਹੀਂ, ਤਾਂ ਸੋਚਿਆ ਕਿ ਇਹ ਸਾਰਾ ਚਲਿਤ੍ਰ ਬ੍ਰਹਮਾ ਦਾ ਹੈ। ਉਸ ਵੇਲੇ ਕ੍ਰਿਸ਼ਨ ਜੀ ਨੇ ਆਪਣੀ ਤਾਕਤ ਨਾਲ ਉਹੋ ਜਿਹੇ ਗਵਾਲੇ ਤੇ ਵੱਛੇ ਹੋਰ ਰਚ ਲੀਤੇ ਅਤੇ ਘਰ ਨੂੰ ਆ ਗਏ। ਮਾਵਾਂ ਨੇ ਉਸੇ ਤਰ੍ਹਾਂ ਬੱਚਿਆਂ ਨਾਲ ਪ੍ਰੇਮ ਕੀਤਾ ਅਤੇ ਗਊਆਂ ਨੇ ਵੱਛਿਆਂ ਨਾਲ ਕੀਤਾ। ਇਸ ਸਾਲ ਏਹੋ ਹੀ ਵੱਛੇ ਤੇ ਗਵਾਲੇ ਰਹੇ। ਜਦ ਬ੍ਰਹਮਾ ਫੇਰ ਆਇਆ ਤਾਂ ਉਸੇ ਤਰ੍ਹਾਂ ਉਸ ਨੇ ਵੱਛੇ ਅਤੇ ਗਵਾਲੇ ਵੇਖਣਾ ਕੀਤੇ। ਬ੍ਰਹਮਾ ਨੇ ਸੋਚਿਆ ਕਿ ਕਿਧਰੇ ਕੰਦਰਾਂ ਵਿਚੋਂ ਨਾ ਕਢ ਲਿਆਇਆ ਹੋਵੇ। ਜਦ ਕੰਦਰਾਂ ਵਿਚ ਜਾ ਕੇ ਵੇਖਿਆ ਤਾਂ ਉਹ ਉਸੇ ਤਰ੍ਹਾਂ ਉਥੇ ਮੌਜੂਦ ਸਨ। ਤਦ ਬ੍ਰਹਮਾ ਨੇ ਸਾਰੇ ਗਵਾਲੇ ਅਤੇ ਵੱਛੇ ਪਹਾੜ ਦੀਆਂ ਕੰਦਰਾਂ ਵਿਚੋਂ ਕਢ ਕੇ ਉਸੇ ਜਗ੍ਹਾ ਪਹੁੰਚਾਏ ਜਿਥੇ ਕ੍ਰਿਸ਼ਨ ਜੀ ਸਨ। ਇਹ ਵੇਖ ਕੇ ਕ੍ਰਿਸ਼ਨ ਜੀ ਨੇ ਨਵੇਂ ਬਣਾਏ ਹੋਏ ਗਵਾਲੇ ਅਤੇ ਵੱਛੇ ਅਲੋਪ ਕਰ ਦਿੱਤੇ। ਇਸ ਗੱਲ ਨੂੰ ਹੁਣ ਇਸ ਪੰਗਤੀ ਦੁਆਰਾ ਸਪਸ਼ਟ ਕਰਦੇ ਹਨ।

### ਪਹਿਲਾ ਅਰਥ

ਜਿਨ੍ਹਾਂ ਦੇ ਨਾਲ ਗਵਾਲਿਆਂ ਦਾ ਕੁਟੰਬ ਹੈ ਅਤੇ ਉਨ੍ਹਾਂ ਦੇ ਨਾਲ ਜੋ ਵਰਦਾਤਾ=ਕ੍ਰਿਸ਼ਨ ਜੀ ਹਨ, ਉਨ੍ਹਾਂ ਦੀ ਸ਼ਰੇਸਟਤਾਈ ਭਾਲਣ ਵਾਸਤੇ ਇਕ ਦਿਨ ਬ੍ਰਹਮਾ ਗਿਆ। ਅੱਗੋਂ ਬ੍ਰਹਮਾ ਨੇ ਤਾ ਕਾ=ਤਿਸ ਕ੍ਰਿਸ਼ਨ ਜੀ ਦਾ ਅੰਤ ਨਾ ਪਾਵਣਾ ਕੀਤਾ ਤੇ ਕੰਸ ਨੂੰ ਛੇਦ ਕੇ ਉਸ ਨੇ ਭਲਾ ਕੀ ਵੱਡਾ ਹੋਣਾ ਹੈ।

### ਦੂਜਾ ਅਰਥ

ਵਰ ਦਾਤਾ ਜੋ ਵਿਸ਼ਨੂੰ ਜੀ ਹਨ, ਉਨ੍ਹਾਂ ਦੀ ਨਾਭੀ ਸਾਥ ਜੋ ਕਵਲ ਦੀ ਨਾਲ ਹੈ, ਉਸ ਦਾ ਕੁਟੰਬੁ=ਪੁਤਰ ਜੋ ਬ੍ਰਹਮਾ ਹੈ, ਉਹ ਆਪਣੀ ਸ੍ਰਿਸਟਿ=ਉਤਪਤੀ ਦੇ ਭਾਲਣੇ ਨੂੰ ਗਿਆ। ਜਦ ਬ੍ਰਹਮਾ ਦੀ ਉਤਪਤੀ ਹੋਈ ਤਾਂ ਉਸ ਨੂੰ ਹੰਕਾਰ ਹੋ ਗਿਆ ਕਿ ਮੈਂ ਸੁਤੇ ਸਿਧ ਹਾਂ ਮੇਰੀ ਉਤਪਤੀ ਕਰਨ ਵਾਲਾ ਕੋਈ ਨਹੀਂ, ਤਾਂ ਉਸ ਵੇਲੇ ਅਕਾਸ਼ ਬਾਣੀ ਹੋਈ ਕਿ ਤੇਰਾ ਕਾਰਨ ਇਹ ਕਵਲ ਹੈ ਜਿਸ ਤੋਂ ਤੇਰੀ ਉਤਪਤੀ ਹੋਈ ਹੈ। ਨਾਲੀ ਨੂੰ ਵੇਖ ਕੇ ਬ੍ਰਹਮਾ ਨੂੰ ਬੜਾ ਗੁੱਸਾ ਚੜ੍ਹਿਆ ਤੇ ਕਵਲ ਨੂੰ ਲੱਤ ਮਾਰੀ ਤਾਂ ਉਸ ਵੇਲੇ ਉਸ ਕੰਵਲ ਦੀ ਨਾਲੀ ਵਿਚ ਹੀ ਡਿੱਗ ਗਿਆ ਅਤੇ ਅਠਾਸੀ ਹਜ਼ਾਰ ਜੁਗਾਂ ਦੀ ਚੌਕੜੀ ਵਿਚ ਹੀ ਭ੍ਰਮਦਾ ਰਿਹਾ।

**ਆਗੈ ਅੰਤੁ ਨ ਪਾਇਓ ਤਾ ਕਾ–**

ਅੱਗੇ ਤਿਸ ਕਵਲ ਦੀ ਨਾਲੀ ਦਾ ਅੰਤ ਨਾ ਪਾਵਣਾ ਕੀਤਾ।

ਤੀਜਾ ਅਰਥ

ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥

ਕੰਵਲ ਦੀ ਨਾਲੀ ਦਾ ਕੁਟੰਬ ਪੁਤਰ ਜੋ ਬ੍ਰਹਮਾ ਹੈ, ਉਸ ਦੇ ਨਾਲ ਵਰਦਾਤਾ ਜੋ ਸ਼ਿਵ ਜੀ ਹਨ। ਇਹ ਦੋਵੇਂ ਆਪਣੀ ਉਤਪਤੀ ਦੇ ਭਾਲਣ ਨੂੰ ਗਏ ਕਿਉਂਕਿ ਗ੍ਰੰਥਾਂ ਵਿਚ ਲਿਖਿਆ ਹੈ ਕਿ ਕਿਸੇ ਕਲਪ ਵਿਚ ਬ੍ਰਹਮਾ ਤੇ ਸ਼ਿਵ ਇਨ੍ਹਾਂ ਦੋਹਾਂ ਦੀ ਉਤਪਤੀ ਵਿਸ਼ਨੂੰ ਜੀ ਦੀ ਨਾਭੀ ਕੰਵਲ ਤੋਂ ਹੋਈ ਹੈ। ਜਦ ਇਨ੍ਹਾਂ ਦੋਹਾਂ ਨੂੰ ਹੰਕਾਰ ਹੋ ਗਿਆ ਤਾਂ ਦੋਨੋਂ ਹੀ ਕੰਵਲ ਦੀ ਨਾਲੀ ਵਿਚ ਡਿੱਗ ਗਏ। ਸ਼ਿਵ ਤਾਂ ਕੰਵਲ ਦੇ ਉਪਰਲੇ ਪੱਤਿਆਂ ਦਾ ਅੰਤ ਲੈਂਦਾ ਥੱਕ ਗਿਆ ਅਤੇ ਬ੍ਰਹਮਾ ਹੇਠਾਂ ਦਾ ਅੰਤ ਲੈਂਦਾ ਥੱਕ ਗਿਆ। ਲੇਕਿਨ ਅੱਗੇ ਨਾ ਤਾਂ ਬ੍ਰਹਮਾ ਨੇ ਅਤੇ ਨਾ ਹੀ ਸ਼ਿਵਾ ਨੇ ਤਿਸ ਕੰਵਲ ਦੀ ਨਾਲੀ ਦਾ ਅੰਤ ਪਾਇਆ।

ਚੌਥਾ ਅਰਥ

ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥

ਬ੍ਰਹਮਾ ਜੀ ਦਾ ਪੁਤਰ 'ਬਗਦਾਲਭ' ਨਾਮੇ ਰਿਖੀ ਬਨ ਵਿਚ ਬੈਠਾ ਤਪ ਕਰ ਰਿਹਾ ਸੀ। ਉਸੇ ਅਸਥਾਨ ਤੇ ਬ੍ਰਹਮਾ ਜੀ ਚਲੇ ਗਏ। ਅੱਗੋਂ ਬਗਦਾਲਭ ਰਿਖੀ ਜੀ ਨੇ ਉਠ ਕੇ ਨਮਸ਼ਕਾਰ ਨਾ ਕੀਤੀ। ਤਾਂ ਬ੍ਰਹਮਾ ਜੀ ਬੜੇ ਹੰਕਾਰ ਵਿਚ ਹੋ ਕੇ ਗੱਜੇ ਕਿ ਤੂੰ ਮੇਰਾ ਲੜਕਾ ਹੋ ਕੇ ਸਨਮਾਨ ਨਹੀਂ ਕਰਦਾ। ਨਾਲੇ ਮੈਂ ਸਭ ਤੋਂ ਵੱਡਾ ਹਾਂ ਚਾਰ ਮੇਰੇ ਮੂੰਹ ਹਨ ਅਤੇ ਸਾਰੀ ਸ੍ਰਿਸ਼ਟੀ ਦਾ ਕਰਤਾ ਹਾਂ, ਇਸ ਲਈ ਮੇਰੇ ਜਿੱਡਾ ਵੱਡਾ ਹੋਰ ਕੋਈ ਨਹੀਂ। ਤਾਂ 'ਬਗਦਾਲਭ' ਰਿਖੀ ਨੇ ਸੋਚਿਆ ਕਿ ਇਸ ਨੂੰ ਬੜਾ ਹੰਕਾਰ ਹੈ, ਇਹ ਦੂਰ ਕਰਨਾ ਚਾਹੀਦਾ ਹੈ। 'ਬਗਦਾਲਭ' ਰਿਖੀ ਜੀ ਨੇ ਅੰਤਰ ਧਿਆਨ ਹੋ ਕੇ ਭਗਵਾਨ ਨੂੰ ਯਾਦ ਕੀਤਾ ਤਾਂ ਐਸੀ ਪਉਣ ਚਲੀ ਜੋ ਬਗਦਾਲਭ ਰਿਖੀ ਅਤੇ ਚਾਰ ਮੁਖਾਂ ਵਾਲੇ ਬ੍ਰਹਮਾ ਨੂੰ ਉਡਾ ਕੇ ਦੂਸਰੇ ਬ੍ਰਹਿਮੰਡ ਵਿਚ ਲੈ ਗਈ। ਉਥੇ ਜਦ ਅੱਠਾਂ ਮੂੰਹਾਂ ਵਾਲੇ ਅਤੇ ਆਪਣੇ ਨਾਲੋਂ ਦੁਗਣੀ ਵਿਭੂਤੀ ਵਾਲੇ ਬ੍ਰਹਮਾ ਨੂੰ ਦੇਖਿਆ ਤਾਂ ਚਾਰ ਮੂੰਹਾਂ ਵਾਲੇ ਬ੍ਰਹਮਾ ਦਾ ਹੰਕਾਰ ਦੂਰ ਹੋ ਗਿਆ। ਫਿਰ ਅੱਠ ਮੂੰਹਾਂ ਵਾਲੇ ਬ੍ਰਹਮਾ ਨੂੰ ਹੰਕਾਰ ਹੋ ਗਿਆ। ਫਿਰ ਪਉਣ ਚਲੀ ਤਾਂ ਦੋਹਾਂ ਬ੍ਰਹਮਾਂ ਨੂੰ ਅਤੇ ਬਗਦਾਲਭ ਰਿਖੀ, ਇਨ੍ਹਾਂ ਤਿੰਨਾਂ ਨੂੰ ਉਡਾ ਕੇ ਤੀਸਰੇ ਬ੍ਰਹਿਮੰਡ ਵਿਚ ਲੈ ਗਈ। ਉਥੇ ਜਦ ਸੋਲ੍ਹਾਂ ਮੂੰਹਾਂ ਵਾਲੇ ਬ੍ਰਹਮਾ ਨੂੰ ਅਤੇ ਚੌਗੁਣੀ ਵਿਭੂਤੀ ਵੇਖੀ ਤਾਂ ਸਭ ਦਾ ਹੰਕਾਰ ਦੂਰ ਹੋ ਗਿਆ। ਅੱਗੇ ਗਏ ਤਾਂ ੩੨ ਮੁਖਾਂ ਵਾਲਾ ਬ੍ਰਹਮਾ ਦੇਖਿਆ। ਬਸ ਇਸੇ ਤਰ੍ਹਾਂ ਪਰ੍ਹੇ ਤੋਂ ਪਰ੍ਹੇ ਬ੍ਰਹਮਾ ਦੇਖੇ ਪਰ ਅੰਤ ਨਾ ਆਇਆ। ਇਹ ਵਾਰਤਾ ਹੁਣ ਸਪੱਸ਼ਟ ਕਰਦੇ ਹਨ ਕਿ—

ਵਰ ਦਾਤਾ ਜੋ ਬਗਦਾਲਭ ਰਿਖੀ ਜੀ ਹਨ ਉਹਨਾਂ ਦੇ ਸਾਥ, ਨਾਲੀ ਦਾ ਕੁਟੰਬੁ=ਪੁਤਰ ਜੋ ਬ੍ਰਹਮਾ ਹੈ, ਉਹ ਪਰਮੇਸ਼ਰ ਦੀ ਸ੍ਰਿਸ਼ਟੀ ਨੂੰ ਭਾਲਣ ਲਈ ਗਿਆ।

ਅੱਗੇ ਤਿਸ ਸ੍ਰਿਸ਼ਟੀ ਦਾ ਅੰਤ ਨਾ ਪਾਇਆ, ਤੇ ਕੰਸ ਨੂੰ ਛੇਦ ਕੇ ਭਲਾ ਉਸ ਨੇ ਕੀ ਵੱਡਾ ਹੋਣਾ ਹੈ ?

**ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ ॥**
**ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ ॥ ੪॥ ੭॥**

ਪਹਿਲੇ ਤਾਂ ਖਾਰਾ ਸਮੁੰਦਰ ਮਥਿਆ ਸੀ ਫੇਰ ਜਦ ਇੰਦਰ ਆਪਣੇ ਰਾਜ-ਭਾਗ ਦਾ ਧਨ ਗੁਆ ਬੈਠਾ ਤਾਂ ਦੁਬਾਰਾ ਖੀਰ ਸਮੁੰਦਰ ਮਥਿਆ ਸੀ। ਜਦ ਇੰਦਰ ਹਾਥੀ ਦੀ ਸਵਾਰੀ ਕਰਕੇ ਚਲਾ ਜਾ ਰਿਹਾ ਸੀ ਤਾਂ ਦੁਰਬਾਸ਼ਾ ਰਿਖੀ ਨੂੰ ਪਤਾ ਲਗਾ ਕਿ ਸਭ ਦੇਵਤਿਆਂ ਦਾ ਰਾਜਾ ਚਲਾ ਆ ਰਿਹਾ ਹੈ ਅਤੇ ਸਾਡਾ ਵੀ ਰਾਜਾ ਹੋਇਆ। ਇਸ ਲਈ ਦੁਰਬਾਸ਼ਾ ਰਿਖੀ ਜੀ ਨੇ ਸਨਮਾਨ ਵਾਸਤੇ ਸੋਹਣੇ ਫੁੱਲਾਂ ਦੀ ਇਕ ਮਾਲਾ ਤਿਆਰ ਕਰ ਕੇ ਰੱਖੀ। ਜਦ ਇੰਦਰ ਜੀ ਲੰਘੇ ਤਾਂ ਦੁਰਬਾਸ਼ਾ ਰਿਖੀ ਜੀ ਨੇ ਸਨਮਾਨ ਕਰਨ ਲਈ ਉਹ ਮਾਲਾ ਇੰਦਰ ਦੇ ਗਲ ਵਿਚ ਪਾ ਦਿੱਤੀ। ਇੰਦਰ ਨੇ ਉਸੇ ਵੇਲੇ ਉਹ ਮਾਲਾ ਹਾਥੀ ਦੇ ਗਲ ਪਾ ਦਿੱਤੀ। ਦੁਰਬਾਸ਼ਾ ਰਿਖੀ ਨੇ ਜਦ ਇਹ ਗੱਲ ਦੇਖੀ ਤਾਂ ਗੁੱਸਾ ਆ ਗਿਆ ਕਿ ਮੈਂ ਤਪ ਵਲੋਂ ਹਟ ਕੇ ਇਸ ਦਾ ਸਨਮਾਨ ਕੀਤਾ ਹੈ, ਲੇਕਿਨ ਇਸ ਨੇ ਪਰਵਾਹ ਹੀ ਨਹੀਂ ਕੀਤੀ। ਉਨ੍ਹਾਂ ਨੇ ਸਰਾਪ ਦੇ ਦਿੱਤਾ ਕਿ ਜਿਨ੍ਹਾਂ ਰਤਨਾਂ ਦਾ ਤੈਨੂੰ ਮਾਣ ਹੈ ਉਹ ਤੇਰੇ ਪਾਸ ਕੋਈ ਵੀ ਨਹੀਂ ਰਹੇਗਾ। ਕੁਦਰਤ ਕਰਤਾਰ ਦੀ ਉਸੇ ਤਰ੍ਹਾਂ ਹੀ ਹੋਇਆ। ਉਹਨਾਂ ਰਤਨਾਂ ਦੇ ਅਭਾਵ ਹੋਣ ਤੇ ਜਦ ਇੰਦਰ ਨੇ ਵਾਹਿਗੁਰੂ ਅੱਗੇ ਬੇਨਤੀ ਕੀਤੀ।

ਤਾਂ ਭਗਵਾਨ ਨੇ ਖੀਰ ਸਮੁੰਦਰ ਮਥ ਕੇ ਚੌਦਾਂ ਰਤਨ ਉਤਪੰਨ ਕਰ ਧਰੇ ਅਤੇ ਹੋਰ ਸਾਰੇ ਦੇਵਤੇ ਦੈਂਤ ਭਖਲਾਏ=ਭੜਕਾ ਦਿਤੇ। ਦੇਵਤੇ ਕਹਿੰਦੇ ਹਨ ਕਿ ਅਸੀਂ ਸਮੁੰਦਰ ਮਥਨਾ ਕੀਤਾ ਹੈ ਇਸ ਲਈ ਸਾਨੂੰ ਅੰਮ੍ਰਿਤ ਮਿਲਣਾ ਚਾਹੀਦਾ ਹੈ, ਦੈਂਤ ਕਹਿੰਦੇ ਹਨ ਕਿ ਅਸੀਂ ਸਮੁੰਦਰ ਰਿੜਕਨਾ ਕੀਤਾ ਹੈ, ਅੰਮ੍ਰਿਤ ਸਾਨੂੰ ਮਿਲਣਾ ਚਾਹੀਦਾ ਹੈ। ਉਸ ਵੇਲੇ ਭਗਵਾਨ ਨੇ ਮੋਹਣੀ ਅਵਤਾਰ ਧਾਰ ਕੇ ਆਪਣੀ ਮਰਜ਼ੀ ਨਾਲ–

'ਏਕੀ ਏਕੀ ਵੰਡਿ ਦੀਆ'=ਇਕ ਇਕ ਰਤਨ, ਸਭ ਨੂੰ ਵੰਡ ਦਿੱਤਾ। ਜੋ ਕੁਝ ਭਗਵਾਨ ਨੇ ਵੰਡਿਆ ਹੈ ਉਹ ਛੁਪਾਇਆ ਹੋਇਆ ਕਿਵੇਂ ਛੁਪ ਸਕਦਾ ਹੈ। ਜਦ ਮੋਹਣੀ ਅਵਤਾਰ ਦਾ ਦਰਸ਼ਨ ਕੀਤਾ ਫਿਰ ਤਾਂ ਸਾਰੇ ਮੋਹਿਤ ਹੋ ਗਏ ਅਤੇ ਆਖਣ ਲਗੇ ਕਿ ਜੋ ਦਿਓਗੇ, ਸਾਨੂੰ ਮਨਜ਼ੂਰ ਹੈ।

ਉਸ ਵੇਲੇ ਦੇਵਤਿਆਂ ਨੂੰ ਅੰਮ੍ਰਿਤ, ਦੈਂਤਾਂ ਨੂੰ ਸ਼ਰਾਬ, ਸ਼ਿਵ ਜੀ ਨੂੰ ਵਿਹੁ, ਐਰਾਵਤ ਹਾਥੀ, ਰੰਭਾ, ਤੇ ਕਲਪ ਬ੍ਰਿਛ ਇਹ ਇੰਦਰ ਨੂੰ ਦਿਤੇ, ਉਚ ਸ੍ਰਵਾ ਘੋੜਾ ਸੂਰਜ ਨੂੰ ਦਿਤਾ, ਕਾਮਧੇਨ ਗਊ ਰਿਖੀਸੁਰਾਂ ਨੂੰ ਦਿਤੀ, ਦੁੱਖਾਂ ਦੀ ਨਵਿਰਤੀ ਲਈ ਸਾਰੇ ਸੰਸਾਰ ਨੂੰ ਧਨੰਤਰ ਵੈਦ ਦਿਤਾ। ਇਸ ਤਰ੍ਹਾਂ ਸਾਰੇ ਪਦਾਰਥ ਸਭਨਾਂ ਨੂੰ ਵੰਡ ਦਿਤੇ ॥ ੪ ॥ ੭ ॥

## ਆਸਾ ਮਹਲਾ ੧ ॥

**ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ ॥**

ਨਿਸ਼ਕਾਮ ਕਰਮਾਂ ਦੀ ਜੋ ਕਰਤੂਤਿ ਕਰਤੱਬਤਾ ਹੈ, ਇਹ ਉਤਮ ਵੇਲ ਬਿਸਥਾਰੀ=ਫੈਲੀ ਹੈ, ਰਾਮ ਨਾਮ ਜਪਣਾ ਇਹ ਉਸ ਵੇਲੇ ਤੋਂ ਫਲ ਪ੍ਰਾਪਤ ਹੋਇਆ ਹੈ।

**ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ॥੧॥**

ਜਿਸ ਨੇ ਅਨਾਹਦੁ=ਇਕ ਰਸ ਗੁਰ ਸ਼ਬਦ ਨੂੰ ਵਾਜੈ=ਉਚਾਰਿਆ ਹੈ, ਜਿਸ ਨਿਰੰਜਨ ਪਰਮਾਤਮਾ ਦੀ ਕੋਈ ਰੂਪ ਰੇਖ ਨਹੀਂ ਹੈ ਉਹ ਪਰਮਾਤਮਾ ਤਿਸ ਜਗਿਆਸੂ ਨੂੰ ਪ੍ਰਾਪਤ ਹੋਇਆ ਹੈ।

ਦੂਜੀ ਬਦਲ—ਨਿਸ਼ਕਾਮ ਕਰਮਾਂ ਦੀ ਜੋ ਕਰਤੱਬਤਾ ਹੈ, ਇਹ ਉਤਮ ਵੇਲ ਵਿਸਤਾਰੀ ਹੈ। ਰਾਮ ਨਾਮ ਜਪਣਾ ਫੁੱਲ ਲੱਗਾ ਹੈ, ਬ੍ਰਹਮ ਗਿਆਨ ਰੂਪ ਫਲ ਪ੍ਰਾਪਤ ਹੋਇਆ ਹੈ।

ਜਿਸ ਨਿਰੰਜਨ ਦਾ ਕੋਈ ਰੂਪ ਰੇਖਾ ਨਹੀਂ ਹੈ, ਪੁਨਾ ਅਨਾ+ਹਦ=ਹਦ ਤੋਂ ਰਹਿਤ ਹੈ, ਐਸਾ ਜੋ ਸਬਦੁ=ਬ੍ਰਹਮ ਵਾਜੈ=ਪਰਗਟ ਕੀਤਾ ਹੈ, ਇਹ ਉਸ ਫਲ ਦਾ ਰਸ ਪ੍ਰਾਪਤ ਹੋਇਆ ਹੈ ॥ ੧ ॥

**ਕਰੇ ਵਖਿਆਣੁ ਜਾਣੈ ਜੇ ਕੋਈ ॥ ਅੰਮ੍ਰਿਤੁ ਪੀਵੈ ਸੋਈ ॥੧॥ ਰਹਾਉ॥**

ਜਿਹੜਾ ਕੋਈ ਪੁਰਸ਼ ਰਾਮ ਨਾਮ ਨੂੰ ਕਥਨ ਕਰਨਾ ਜਾਣਦਾ ਹੈ, ਉਹੀ ਬ੍ਰਹਮਾਨੰਦ ਰੂਪੀ ਅੰਮ੍ਰਿਤ ਪੀਂਦਾ ਹੈ ॥੧॥ਰਹਾਉ॥

**ਜਿਨੑ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ॥**

ਜਿਸ ਨੇ ਉਹ ਬ੍ਰਹਮਾਨੰਦ ਰੂਪੀ ਅੰਮ੍ਰਿਤ ਪੀਤਾ ਹੈ, ਉਹ ਮਸਤ ਹੋ ਗਏ ਹਨ; ਉਨ੍ਹਾਂ ਦੇ ਫ਼ਾਹੇ ਰੂਪ ਦੁਨਿਆਵੀ ਬੰਧਨ ਸਭ ਟੁੱਟ ਗਏ ਹਨ।

**ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ ॥੨॥**

ਜਾ ਜੋਤੀ ਪਰਮਾਤਮਾ ਦੇ ਭੀਤਰਿ=ਅੰਦਰ ਇਸ ਦੀ ਜੋਤ ਅਭੇਦ ਹੋਈ, ਤਾਂ ਮਾਇਆਵੀ ਲਾਭ ਸਭ ਛੱਡ ਦਿਤੇ ॥੨॥

**ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥**

ਸਭ ਜੋਤੀਆਂ ਵਿਚ ਤੇਰੇ ਹੀ ਰੂਪ ਨੂੰ ਦੇਖਿਆ ਹੈ ਅਤੇ ਸਾਰੇ ਚੌਦਾਂ ਭਵਨਾਂ ਵਿਚ ਤੇਰੀ ਹੀ ਮਾਇਆ=ਦਇਆ ਹੈ। ਅਥਵਾ :—ਸਭ ਜੋਤੀਆਂ ਵਿਚ ਅਤੇ ਸਾਰਿਆਂ ਰੂਪਾਂ ਵਿਚ ਤੈਨੂੰ ਹੀ

ਦੇਖਿਆ ਹੈ, ਸਾਰੇ ਭਵਨ ਤੇਰੀ ਮਾਇਆ **ਰਚਿਤ** ਹਨ । ਵਾ :–ਸਾਰਿਆਂ ਭਵਨਾਂ ਵਿਚ ਨਾਮ ਰੂਪ ਕਰਕੇ ਤੇਰੀ ਮਾਇਆ ਵਿਆਪਕ ਹੈ।

**ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ ॥੩॥**

ਰਾਰੇ ਦੁਆਰਾ ਕਥਨ ਕਰਦੇ ਹਨ–ਲੇਕਿਨ ਅੱਗੇ ਅੱਖਰਾਂ ਦਾ ਕੋਈ ਪ੍ਰਕਰਨ ਨਹੀਂ ਚਲਦਾ, ਇਸ ਲਈ ਇਹ ਅਰਥ ਕਰਨਾ :–ਉਸ ਗਿਆਨਵਾਨ ਦਾ ਰੂਪ ਦੁਨਿਆਵੀ ਰਾਰੈ=ਝਗੜਿਆਂ ਤੋਂ ਨਿਰਾਲਮੁ=ਅਸੰਗ ਬੈਠਾ ਹੈ, ਜਿਸ ਉਤੇ ਗੁਰੂ ਸਾਹਿਬ ਜੀ ਕਿਰਪਾ ਕਰਦੇ ਹਨ, ਉਹ ਹਿਰਦੇ ਵਿਚ ਪਰਮੇਸ਼ਰ ਨੂੰ ਛਾਇਆ = ਨਿਸਚੇ ਕਰਦਾ ਹੈ ॥ ੩ ॥

**ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥**
**ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ॥੪॥੮॥**

ਜੋ ਜੋਗੀ=ਸਾਧੂ 'ਬੀਣਾ ਸਬਦੁ ਵਜਾਵੈ'=ਸੁੰਦਰ ਗੁਰਾਂ ਦੇ ਉਪਦੇਸ਼ ਨੂੰ ਉਚਾਰਦਾ ਹੈ ਉਸ ਨੂੰ ਅਪਾਰ ਸਰੂਪ ਪਰਮੇਸ਼ਰ ਦਾ ਦਰਸ਼ਨ ਹੁੰਦਾ ਹੈ ਅਤੇ ਹੱਦ ਤੋਂ ਰਹਿਤ ਜੋ ਸਬਦਿ=ਬ੍ਰਹਮ ਹੈ ਉਸ ਸਹੁ ਵਿਖੇ ਉਹ ਰਤਾ ਰਹਿੰਦਾ ਹੈ, ਗੁਰੂ ਜੀ ਕਹਿੰਦੇ ਹਨ ਕਿ ਅਸਾਂ ਨੇ ਵਿਚਾਰਕੇ ਕਿਹਾ ਹੈ।

**ਆਸਾ ਮਹਲਾ ੧ ॥**

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ –

ਜਗਿਆਸੂ ਨੇ ਆ ਕੇ ਮਹਾਤਮਾ ਪਾਸ ਬੇਨਤੀ ਕੀਤੀ ਕਿ ਸੰਸਾਰ ਤੋਂ ਤਰਨਾ ਕਿਵੇਂ ਹੁੰਦਾ ਹੈ ? ਮਹਾਤਮਾ ਨੇ ਕਿਹਾ–ਸ਼ੁਭ ਗੁਣਾਂ ਕਰ ਕੇ ਤਰਨਾ ਹੁੰਦਾ ਹੈ ਲੇਕਿਨ ਇਹ ਦਸ ਤੇਰੇ ਵਿਚ ਕੋਈ ਗੁਣ ਹੈ ਜਾਂ ਨਹੀਂ ? ਜਗਿਆਸੂ ਆਖਦਾ ਹੈ–

**ਮੈ ਗੁਣ ਗਲਾ ਕੇ ਸਿਰਿ ਭਾਰ ॥ ਗਲੀ ਗਲਾ ਸਿਰਜਣਹਾਰ ॥**

ਮੇਰੇ ਵਿਚ ਇਹੋ ਗੁਣ ਹੈ ਜੋ ਗੱਲਾਂ ਕਰਨ ਦੇ ਭਾਰ ਨੂੰ ਸਿਰ ਤੇ ਚੁਕਿਆ ਹੋਇਆ ਹੈ । ਸੰਸਾਰਕ ਗੱਲਾਂ ਹੀ ਗੱਲਾਂ ਦੇ ਸਿਰਜਨ ਵਾਲਾ ਹੋ ਰਿਹਾ ਹਾਂ । ਵਾ :–ਗਲੀਆਂ ਵਿਚ ਜਾਂਦਾ ਹੋਇਆ ਗੱਲਾਂ ਦੇ ਸਿਰਜਨ ਵਾਲਾ ਹੋ ਰਿਹਾ ਹਾਂ । ਵਾ :–ਗਾਲਨ ਵਾਲੀਆਂ ਗੱਲਾਂ ਦੇ ਸਿਰਜਨ ਵਾਲਾ ਹੋ ਰਿਹਾ ਹਾਂ । ਇਹ ਸੁਣਕੇ ਮਹਾਤਮਾ ਨੇ ਕਿਹਾ–ਜੇ ਤਰਨ ਦੀ ਇੱਛਾ ਹੈ ਤਾਂ ਗੱਲਾਂ ਵਿਚੋਂ ਸਿਰਜਨਹਾਰ ਦੀਆਂ ਭਜਨ ਸਿਮਰਨ ਰੂਪੀ ਗੱਲਾਂ ਕਰ।

**ਖਾਣਾ ਪੀਣਾ ਹਸਣਾ ਬਾਦਿ ॥ ਜਬ ਲਗੁ ਰਿਦੈ ਨ ਆਵਹਿ ਯਾਦਿ ॥੧॥**

ਅੰਨ੍ਵੈ :–ਜਦ ਤਕ ਹਿਰਦੇ ਵਿਚ ਉਹ ਪ੍ਰਭੂ ਚੇਤੇ ਨਹੀਂ ਆਉਂਦਾ ਤਦ ਤਕ ਪਦਾਰਥਾਂ ਦਾ

ਖਾਣਾ ਪੀਣਾ ਅਤੇ ਹੱਸਣਾ ਖੇਡਣਾ ਬਾਂਦ=ਨਿਸਫਲ ਹੈ ॥ ੧ ॥

## ਤਉ ਪਰਵਾਹ ਕੇਹੀ ਕਿਆ ਕੀਜੈ॥ ਜਨਮਿ ਜਨਮਿ ਕਿਛੁ ਲੀਜੀ ਲੀਜੈ॥੧॥ਰਹਾਉ॥

ਜਨਮਾਂ ਜਨਮਾਤਰਾਂ ਵਿਖੇ ਲੈਣੇ ਜੋਗ ਪਰਮਾਤਮਾ ਦੇ ਨਾਮ ਨੂੰ ਕੁਝ ਸਮਾਂ ਲੈਣਾ ਕਰੋ। ਵਾ :—ਜਿਸ ਦੀ ਸਾਰੇ ਜੈ ਹੋ ਰਹੀ ਹੈ ਤਿਸ ਨਾਲ ਲੀ=ਲਿਵ ਲਗਾ ਕੇ ਤਿਸ ਦਾ ਨਾਮ ਲੈਣਾ ਕਰੋ ਤਾਂ ਫਿਰ ਕਿਸੇ ਦੀ ਕੀ ਪਰਵਾਹ ਹੈ ਅਤੇ ਕੀ ਜਤਨ ਕਰਨਾ ਹੈ ॥੧॥ਰਹਾਉ॥

## ਮਨ ਕੀ ਮਤਿ ਮਤਾਗਲੁ ਮਤਾ ॥ ਜੋ ਕਿਛੁ ਬੋਲੀਐ ਸਭੁ ਖਤੋ ਖਤਾ ॥

ਮਨ ਦੀ ਜੋ ਖੋਟੀ ਮਤੀ ਹੈ ਏਹੋ ਹੀ ਇਕ ਮਸਤਿਆ ਹੋਇਆ ਮਤਾਗਲੁ=ਹਾਥੀ ਹੈ। ਜੋ ਕੁਝ ਉਹ ਬੋਲਦਾ ਹੈ ਸਭ ਗੁਨਾਹ ਹੀ ਗੁਨਾਹ ਬੋਲਦਾ ਹੈ। ਵਾ :—ਜੋ ਕੁਝ ਵੀ ਬੋਲਦਾ ਹੈ ਸਭ ਗੁਨਾਹ ਦੇ ਬਚਨ ਬੋਲਦਾ ਹੈ। ਇਸ ਕਰਕੇ ਉਹ ਖਤਾ=ਟੋਏ ਵਿਚ ਭਾਵ ਨਰਕਾਂ ਵਿਚ ਪੈਂਦਾ ਹੈ।

## ਕਿਆ ਮੂਹੁ ਲੈ ਕੀਚੈ ਅਰਦਾਸਿ ॥ ਪਾਪੁ ਪੁੰਨੁ ਦੁਇ ਸਾਖੀ ਪਾਸਿ ॥੨॥

ਹੇ ਪੁਰਸ਼ਾ ! ਤੂੰ ਕੀ ਮੂੰਹ ਲੈ ਕੇ ਬੇਨਤੀ ਕਰੇਂਗਾ ? ਕਿਉਂਕਿ ਤੇਰੇ ਕੀਤੇ ਹੋਏ ਜੋ ਪਾਪ ਅਤੇ ਪੁੰਨ ਕਰਮ ਹਨ, ਉਹ ਤੇਰੇ ਪਾਸ ਸਾਖੀ=ਉਗਾਹੀ ਦੇਣ ਵਾਸਤੇ ਖੜੇ ਹੋਣਗੇ।

ਅਥਵਾ :—ਸਾਖੀ=ਪਰਮੇਸ਼ਰ ਨੇ ਪਾਪ ਅਤੇ ਪੁੰਨ ਦੋਨੋਂ ਤੇਰੇ ਪਾਸ ਕੀਤੇ ਹੋਏ ਹਨ, ਉਨ੍ਹਾਂ ਅਨੁਸਾਰ ਤੈਨੂੰ ਫਲ ਮਿਲਣਾ ਹੈ।

ਅਥਵਾ :—ਜੇ ਤੂੰ ਬਚਣਾ ਚਾਹੁੰਦਾ ਹੈਂ ਤਾਂ ਆਪਣੇ ਕੀਤੇ ਹੋਏ ਸਾਰੇ ਪਾਪ ਪੁੰਨ ਬੇਨਤੀ ਸਹਿਤ ਸਾਖੀ=ਪਰਮੇਸ਼ਰ ਨੂੰ ਕਹਿ ਦੇ ॥੨॥

## ਜੈਸਾ ਤੂੰ ਕਰਹਿ ਤੈਸਾ ਕੋ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥

ਹੇ ਹਰੀ ! ਤੂੰ ਜਿਸ ਤਰ੍ਹਾਂ ਦਾ ਕਿਸੇ ਨੂੰ ਕਰਦਾ ਹੈਂ, ਉਸੇ ਤਰ੍ਹਾਂ ਦਾ ਕੋਈ ਹੋ ਜਾਂਦਾ ਹੈ। ਆਪ ਜੀ ਤੋਂ ਬਿਨਾਂ ਹੋਰ ਕੋਈ ਦੂਜਾ ਕੁਝ ਕਰਨ ਜੋਗਾ ਨਹੀਂ ਹੈ।

## ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ ॥ ਤੁਧੁ ਆਪੇ ਭਾਵੈ ਤਿਵੈ ਚਲਾਵੈ ॥੩॥

ਜਿਹੋ ਜਿਹੀ ਤੂੰ ਅਕਲ ਦੇਂਦਾ ਹੈ ਤੇਹੋ ਜਿਹੀ ਸਭ ਕੋਈ ਪਾਂਦਾ ਹੈ । ਜਿਵੇਂ ਤੈਨੂੰ ਆਪ ਭਾਂਵਦਾ ਹੈ ਤਿਵੇਂ ਤੂੰ ਜੀਵਾਂ ਨੂੰ ਚਲਾਉਂਦਾ ਹੈਂ ॥ ੩ ॥

## ਰਾਗ ਰਤਨ ਪਰੀਆ ਪਰਵਾਰ ॥ ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ ॥

ਰਤਨ ਰੂਪ ਜੋ ਰਾਗ ਹੈ, ਪਰੀਆ=ਰਾਗਾਂ ਦੀਆਂ ਇਸਤਰੀਆਂ, ਪਰਵਾਰ=ਰਾਗਾਂ ਦੇ ਪੁੱਤਰ ਤਿਸ ਰਾਗ ਵਿਚ ਜੋ ਪੁਰਸ਼ ਪ੍ਰੇਮਾ ਭਗਤੀ ਕਰਦਾ ਹੈ ਉਸ ਨੂੰ ਸਾਰ=ਸਰੇਸ਼ਟ ਅੰਮ੍ਰਿਤ

ਉਪਜਦਾ ਹੈ।

ਅਥਵਾ:—ਰਾਗ=ਪ੍ਰੇਮ, ਰਤਨ=ਵੈਰਾਗ, ਪਰੀਆ=ਕਰੁਣਾ, ਮੈਤ੍ਰੀ, ਮੁਦਤਾ, ਪਰਵਾਰ=ਸਤ ਸੰਤੋਖ ਆਦਿਕ ਸ਼ੁਭ ਗੁਣ ਜਿਸ ਪੁਰਸ਼ ਦੇ ਹਿਰਦੇ ਵਿਚ ਹਨ, ਤਿਸ ਪੁਰਸ਼ ਦੇ ਮਨ ਵਿਚ ਸਰੇਸ਼ਟ ਬ੍ਰਹਮਾਨੰਦ ਰੂਪੀ ਅੰਮ੍ਰਿਤ ਉਪਜਦਾ ਹੈ।

## ਨਾਨਕ ਕਰਤੇ ਕਾ ਇਹੁ ਧਨੁ ਮਾਲੁ ॥ ਜੇ ਕੋ ਬੂਝੈ ਏਹੁ ਬੀਚਾਰੁ ॥੪॥੯॥

ਗੁਰੂ ਜੀ ਕਥਨ ਕਰਦੇ ਹਨ—ਕਿ ਕਰਤੇ ਪੁਰਖ ਦੀ ਪ੍ਰਾਪਤੀ ਦਾ ਏਹੀ ਧਨ ਮਾਲ ਹੈ, ਵਾ ਧੰਨਤਾ ਜੋਗ ਮਾਲ ਹੈ। ਜਿਹੜਾ ਕੋਈ ਇਸ ਵਿਚਾਰ ਨੂੰ ਬੁਝਦਾ ਹੈ, ਉਹ ਸੰਸਾਰ ਤੋਂ ਤਰਦਾ ਹੈ ॥ ੪ ॥ ੯ ॥

## ਆਸਾ ਮਹਲਾ ੧ ॥

## ਕਰਿ ਕਿਰਪਾ ਅਪਨੈ ਘਰਿ ਆਇਆ॥ਤਾ ਮਿਲਿ ਸਖੀਆ ਕਾਜੁ ਰਚਾਇਆ ॥

ਜਿਸ ਵੇਲੇ ਪਰਮੇਸ਼ਰ ਨੇ ਕਿਰਪਾ ਕੀਤੀ ਤਾਂ ਆਪਣੇ ਸਤਿਸੰਗ ਰੂਪੀ ਘਰ ਵਿਚ ਆਇਆ; ਜਾਂ ਸਤਿਸੰਗ ਰੂਪੀ ਘਰ ਵਿਚ ਆਇਆ ਤਾਂ ਮਹਾਤਮਾਂ ਰੂਪ ਸਖੀਆਂ ਨਾਲ ਮਿਲ ਕੇ ਭਜਨ ਸਿਮਰਨ ਰੂਪੀ ਕਾਜ ਰਚਾਇਆ ਤਾਂ ਸੰਤਾਂ ਨੇ ਕਿਰਪਾ ਕੀਤੀ। ਜਾਂ ਸੰਤਾਂ ਨੇ ਕਿਰਪਾ ਕੀਤੀ ਤਾਂ ਆਪਣੇ ਅੰਤਰ ਮੁਖਤਾ ਰੂਪੀ ਘਰ ਵਿਚ ਆਇਆ; ਜਾਂ ਅੰਤਰ ਮੁਖਤਾ ਰੂਪੀ ਘਰ ਵਿਚ ਆਇਆ ਤਾਂ ਸਖੀਆ=ਇੰਦ੍ਰੀਆਂ ਨੇ ਮਿਲਕੇ ਕਾਜ ਰਚਾਇਆ ਭਾਵ ਸਭ ਇੰਦ੍ਰੀਆਂ ਪਰਮੇਸ਼ਰ ਪ੍ਰਾਇਣ ਹੋ ਗਈਆਂ। ਜਾਂ ਇੰਦ੍ਰੀਆਂ ਪਰਮੇਸ਼ਰ ਪ੍ਰਾਇਣ ਹੋ ਗਈਆਂ ਤਾਂ ਕਿਰਪਾ ਕਰਨ ਵਾਲਾ ਜੋ ਪਰਮੇਸ਼ਰ ਹੈ, ਉਸ ਦੇ ਆਪਣੇ ਸਰੂਪ-ਘਰ ਵਿਚ ਆਇਆ; ਜਾਂ ਸਰੂਪ-ਘਰ ਵਿਚ ਆਇਆ ਤਾਂ ਫਿਰ ਹੋਰਨਾਂ ਸਖੀਆਂ ਦਾ ਪਰਮੇਸ਼ਰ ਨਾਲ ਮਿਲਾਵਣ ਲਈ ਕਾਜ ਰਚਾਇਆ ਅਤੇ ਇਹ ਨਿਸਚੇ ਕਰ ਲਿਆ ਕਿ ਕਿਰਪਾ ਕਰਨ ਵਾਲਾ ਪਰਮੇਸ਼ਰ ਆਪਣੇ ਸੰਸਾਰ ਰੂਪੀ ਘਰ ਵਿਚ ਆਇਆ ਹੋਇਆ ਹੈ।

## ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ॥੧॥

ਜਗਿਆਸੂ ਰੂਪੀ ਇਸਤ੍ਰੀ ਦੇ ਭਜਨ ਸਿਮਰਨ ਰੂਪੀ ਖੇਲ ਨੂੰ ਦੇਖ ਕੇ ਜਦ ਪਰਮੇਸ਼ਰ ਦੇ ਮਨ ਵਿਚ ਅਨੰਦ ਹੋਇਆ, ਤਦ ਉਹ ਪਤੀ-ਪਰਮੇਸ਼ਰ ਆਪ ਇਸਦੇ ਵਿਆਹੁਣੇ ਨੂੰ ਆਇਆ ਭਾਵ ਅਭੇਦ ਕਰਨ ਲਈ ਤਿਆਰ ਹੋ ਗਿਆ ॥੧॥

## ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥

ਹੇ ਸ਼ਰਧਾਵਾਨ ਜਗਿਆਸੂ ਰੂਪ ਇਸਤਰੀਓ ! ਤੁਸੀਂ ਉਸ ਪਤੀ-ਪਰਮੇਸ਼ਰ ਦੇ ਜਸ ਨੂੰ ਗਾਵਣਾ ਕਰੋ। ਅਥਵਾ :—ਗਾਵਣੇ ਜੋਗ ਦੇ ਜਸ ਨੂੰ ਗਾਵਣਾ ਕਰੋ। ਅਥਵਾ—ਮਨ

ਕਰਕੇ ਵੀ ਗਾਵੋ, ਬਾਣੀ ਦੁਆਰਾ ਵੀ ਗਾਵੋ ਤਾਂ ਬਿਬ×ਏਕ=ਦੋ ਤੋਂ ਇਕ ਹੋਣ ਦਾ ਵਿਚਾਰ ਪ੍ਰਾਪਤ ਹੋਵੇਗਾ।

**ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥੧॥ਰਹਾਉ॥**

ਇਸ ਤਰ੍ਹਾਂ ਸਾਡੇ ਹਿਰਦੇ ਰੂਪੀ ਘਰ ਵਿਚ ਜਗਜੀਵਨੁ=ਪਰਮਾਤਮਾ ਰੂਪ ਪਤੀ ਆ ਕੇ ਸਾਖਿਆਤਕਾਰ ਹੋਇਆ ਹੈ ॥੧॥ਰਹਾਉ॥

**ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ ॥**

ਮਹਾਤਮਾ ਨੇ ਕਿਹਾ—ਸਾਡਾ ਜੋ ਪਰਮੇਸ਼ਰ ਨਾਲ ਵਿਆਹ ਹੋਇਆ ਹੈ, ਤਾਂ ਗੁਰਾਂ ਦੁਆਰੇ ਹੀ ਹੋਇਆ ਹੈ। ਜਾਂ ਪਰਮੇਸ਼ਰ-ਪਤੀ ਮਿਲਿਆ ਤਾਂ ਹੀ ਉਸ ਦੇ ਅਨੰਦ ਨੂੰ ਜਾਣਿਆਂ।

**ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ ॥੨॥**

ਜਿਸ ਵੇਲੇ ਗੁਰਾਂ ਨਾਲ ਮਨ ਮੰਨਿਆਂ ਗਿਆ, ਅਥਵਾ—ਗੁਰਾਂ ਦੇ ਮਨੁ=ਮੰਤਰ ਨੂੰ ਮੰਨਿਆ ਤਾਂ ਆਪੁ=ਹੰਕਾਰ ਚਲਿਆ ਗਿਆ, ਜਾਂ ਹੰਕਾਰ ਚਲਾ ਗਿਆ ਤਾਂ ਤਿੰਨਾਂ ਲੋਕਾਂ ਵਿਚ ਸਬਦੁ=ਬ੍ਰਹਮ ਨੂੰ ਰਵਿਆ ਹੋਇਆ ਨਿਸਚੇ ਕੀਤਾ ॥੨॥

**ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ ॥**

ਜਗਤ ਦੀ ਉਤਪਤੀ, ਪਾਲਣਾ, ਲੈਤਾ ਰੂਪ ਆਪਣੇ ਕਾਰਜਾਂ ਨੂੰ ਉਹ ਪਰਮੇਸ਼ਰ ਆਪ ਹੀ ਸਵਾਰਦਾ ਹੈ। ਉਸ ਤੋਂ ਬਿਨਾਂ ਹੋਰ ਕਿਸੇ ਪਾਸੋਂ ਵੀ ਇਹ ਉਤਪਤੀ, ਪਾਲਣਾ, ਲੈਤਾ ਰੂਪ ਕਾਰਜ ਨਹੀਂ ਹੋ ਸਕਦਾ। ਅਥਵਾ—ਜਗਿਆਸੂ ਜਨ ਆਪਣੇ ਸਰੂਪ ਦੀ ਪ੍ਰਾਪਤੀ ਦੇ ਕਾਰਜ ਨੂੰ ਆਪ ਹੀ ਗੁਰਾਂ ਦੁਆਰੇ ਸਵਾਰਦਾ ਹੈ, ਗੁਰਾਂ ਤੋਂ ਬਿਨਾਂ ਹੋਰ ਕਿਸੇ ਪਾਸੋਂ ਵੀ ਸਰੂਪ ਦੀ ਪ੍ਰਾਪਤੀ ਰੂਪ ਕਾਰਜ ਨਹੀਂ ਹੋ ਸਕਦਾ। ਅਥਵਾ—ਨਾਮ ਜਪਣੇ ਰੂਪ ਕਾਰਜ ਨੂੰ ਆਪ ਸਵਾਰਦਾ ਹੈ, ਗੁਰਾਂ ਤੋਂ ਬਿਨਾਂ ਹੋਰ ਕਿਸੇ ਪਾਸੋਂ ਇਹ ਕਾਰਜ ਨਹੀਂ ਹੋ ਸਕਦਾ।

**ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ ॥੩॥**

ਜਿਸ ਨਾਮ ਜਪਣੇ ਰੂਪ ਕਾਰਜ ਵਿਖੇ ਸਤ, ਸੰਤੋਖ, ਦਇਆ, ਧਰਮ ਆਦਿਕ ਸ਼ੁਭ ਗੁਣਾਂ ਦੀ ਪ੍ਰਾਪਤੀ ਹੈ, ਉਸ ਰਾਮ ਨਾਮ ਜਪਣੇ ਰੂਪੀ ਕਾਰਜ ਨੂੰ ਕੋਈ ਵਿਰਲਾ ਗੁਰਮੁਖ ਹੀ ਬੁਝਣਾ ਕਰਦਾ ਹੈ ॥੩॥

**ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ ॥**
**ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ ॥੪॥੧੦॥**

ਗੁਰੂ ਜੀ ਕਥਨ ਕਰਦੇ ਹਨ—ਕਿ ਸਾਰਿਆਂ ਦਾ ਪਤੀ ਉਹ ਇਕ ਪਰਮਾਤਮਾ ਹੀ ਹੈ।

ਜਿਸ ਉਪਰ ਓਹ ਕਿਰਪਾ ਦ੍ਰਿਸ਼ਟੀ ਕਰਦਾ ਹੈ, ਓਹੀ ਜੀਵ ਰੂਪੀ ਇਸਤ੍ਰੀ ਸੁਹਾਗਣ ਹੁੰਦੀ ਹੈ ।੪।੧੦।

## ਆਸਾ ਮਹਲਾ ੧ ॥

## ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ ॥ ਦੁਰਮਤਿ ਗਤੁ ਭਈ ਕੀਰਤਿ ਠਾਇ ॥

ਜਿਸ ਦੇ ਹਿਰਦੇ ਅੰਦਰ ਵਾਹਿਗੁਰੂ ਦੀ ਕੀਰਤੀ ਨੇ ਠਾਇ=ਥਾਂ ਭਾਵ ਟਿਕਾਣਾ ਬਣਾ ਲੀਤਾ ਹੈ, ਉਸ ਦੇ ਅੰਦਰੋਂ 'ਦੁਰਮਤਿ ਗਤੁ ਭਈ' ਖੋਟੀ ਬੁਧੀ ਨਾਸ ਹੋਈ ਹੈ। ਉਸ ਦੀ ਦ੍ਰਿਸ਼ਟੀ ਵਿਚ ਘਰ ਅਤੇ ਬਨ ਸਹਜਿ=ਸੁਭਾਵਕ ਹੀ ਇਕ ਸਮਾਨ ਪ੍ਰਤੀਤ ਹੁੰਦੇ ਹਨ।

ਅਥਵਾ :–ਉਸ ਦੇ ਹਿਰਦੇ ਰੂਪੀ ਘਰ ਵਿਚ ਸਮਸਰਿ=ਸਮਦ੍ਰਿਸ਼ਟੀ ਅਤੇ ਸਹਜਿ=ਸ਼ਾਂਤਿ ਆਦਿਕ ਸ਼ੁਭ ਗੁਣ ਸੁਭਾਵਕ ਹੀ ਆ ਬਣੇ ਹਨ।

## ਸਚੁ ਪਉੜੀ ਸਾਚਉ ਮੁਖਿ ਨਾਂਉ ॥

ਮੂੰਹ ਨਾਲ ਜਿਹੜਾ ਸੱਚਾ ਨਾਮ ਜਪਣਾ ਹੈ, ਇਹੀ ਸੱਚ ਦੀ ਪ੍ਰਾਪਤੀ ਦੀਆਂ ਪਉੜੀਆਂ ਹਨ।

ਯਥਾ :–ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥੩੨॥ (ਜਪੁ ਜੀ ਸਾਹਿਬ)

## (ਪੰਨਾ ੩੫੨)

## ਸਤਿਗੁਰੁ ਸੇਵਿ ਪਾਏ ਨਿਜ ਥਾਉ ॥੧॥

ਪੂਰਨ ਸਤਿਗੁਰਾਂ ਦੀ ਸੇਵਾ ਕਰੇ ਤਾਂ ਨਿਜ ਥਾਉ=ਸਰੂਪ ਨੂੰ ਪਾਂਵਦਾ ਹੈ।

## ਮਨ ਚੂਰੇ ਖਟੁ ਦਰਸਨ ਜਾਣੁ ॥ ਸਰਬ ਜੋਤਿ ਪੂਰਨ ਭਗਵਾਨੁ ॥੧॥ ਰਹਾਉ॥

'ਖਟੁ ਦਰਸਨ'=ਛੇ ਭੇਖਾਂ ਦੇ, ਅਥਵਾ :–ਛੇ ਸ਼ਾਸਤ੍ਰਾਂ ਦੇ ਸਿਧਾਂਤ ਨੂੰ ਜਾਣੇ ਤਾਂ ਇਹ ਮਨ ਚੂਰੇ=ਗਦ ਗਦ ਹੁੰਦਾ ਹੈ, ਅਥਵਾ :–ਚੂਰੇ=ਚੂਰਨ ਭਾਵ ਵਸੀਕਾਰ ਹੁੰਦਾ ਹੈ।

ਪੁਨਾ ਸਭ ਜੋਤੀਆਂ ਵਿਖੇ ਭਗਵਾਨ ਨੂੰ ਪੂਰਨ ਜਾਣਦਾ ਹੈ। ਅਥਵਾ ਸਾਰਿਆਂ ਵਿਖੇ ਪਰਮਾਤਮਾ ਦੀ ਜੋਤ ਨੂੰ ਨਿਸਚੇ ਕਰਦਾ ਹੈ।੧। ਰਹਾਉ।

## ਅਧਿਕ ਤਿਆਸ ਭੇਖ ਬਹੁ ਕਰੈ ॥ ਦੁਖੁ ਬਿਖਿਆ ਸੁਖੁ ਤਨਿ ਪਰਹਰੈ ॥

ਇਹ ਜੀਵ ਪਦਾਰਥਾਂ ਦੀ ਅਧਿਕ ਤਿਆਸ=ਬਹੁਤੀ ਪਿਆਸ ਕਰਕੇ ਬਹੁਤੇ ਹੀ ਭੇਖਾਂ ਨੂੰ ਧਾਰਨ ਕਰਦਾ ਹੈ।

ਬਿਖਿਆ=ਮਾਇਆ ਦੇ ਦੁੱਖ ਕਰਕ ਆਤਮ ਸੁਖ ਨੂੰ ਤਨ ਵਿਚੋਂ ਤਿਆਗ ਦਿੰਦਾ ਹੈ।

**ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥ ਦੁਬਿਧਾ ਛੋਡਿ ਨਾਮਿ ਨਿਸਤਰੈ ॥੨॥**

ਕਾਮ, ਕਰੋਧ ਆਦਿਕ ਚੋਰ ਇਸ ਜੀਵ ਦੇ ਅੰਦਰਲੇ ਸ਼ੁਭ ਗੁਣਾਂ ਰੂਪੀ ਧਨ ਨੂੰ ਹਿਰੈ= ਚੁਰਾਂਵਦੇ ਹਨ।

ਉਹਨਾਂ ਕਾਮਾਦਿਕਾਂ ਦੇ ਸਹਿਤ ਦੁਬਿਧਾ ਨੂੰ ਛੱਡ ਦੇਵੇ ਅਤੇ ਨਾਮ ਨੂੰ ਜਪੇ ਤਾਂ ਨਾਮੀ ਪਰਮੇਸ਼ਰ ਇਸ ਨੂੰ ਤਾਰਦਾ ਹੈ ॥ ੨ ॥

**ਸਿਫਤਿ ਸਲਾਹਣੁ ਸਹਜ ਅਨੰਦ ॥ ਸਖਾ ਸੈਨੁ ਪ੍ਰੇਮੁ ਗੋਬਿੰਦ ॥**

ਸਿਫ਼ਤੀ ਪਰਮਾਤਮਾ ਦੀ ਸ਼ਲਾਘਾ ਕਰੇ ਤਾਂ ਸੁਭਾਵਕ ਹੀ ਅਨੰਦ ਪ੍ਰਾਪਤ ਹੁੰਦਾ ਹੈ। ਪੁਨਾ ਗੋਬਿੰਦ ਵਿਖੇ ਪ੍ਰੇਮ ਕਰੇ ਕਿਉਂਕਿ ਗੋਬਿੰਦ ਦਾ ਪ੍ਰੇਮ ਇਸ ਲੋਕ ਵਿਚ ਸਖਾ=ਮਿੱਤਰ ਬਣ ਕੇ ਸਹਾਇਤਾ ਕਰਦਾ ਹੈ ਅਤੇ ਪਰਲੋਕ-ਰਸਤੇ ਵਿਚ ਜੀਵ ਦਾ ਸੈਨੁ=ਸਾਥੀ ਹੁੰਦਾ ਹੈ। ਅਥਵਾ :–ਸੈਨੁ=ਸਾਥੀ ਹੋ ਕੇ ਮਿੱਤਰਤਾ ਕਰਦਾ ਹੈ।

**ਆਪੇ ਕਰੇ ਆਪੇ ਬਖਸਿੰਦੁ ॥ ਤਨੁ ਮਨੁ ਹਰਿ ਪਹਿ ਆਗੈ ਜਿੰਦੁ ॥੩॥**

ਜੀਵ ਰੂਪ ਹੋ ਕੇ ਆਪ ਹੀ ਕਰਮਾਂ ਨੂੰ ਕਰਦਾ ਹੈ, ਗੁਰੂ ਰੂਪ ਹੋ ਕੇ ਆਪ ਹੀ ਔਗੁਣਾਂ ਨੂੰ ਬਖਸ਼ਦਾ ਹੈ। ਗੁਰਮੁਖਾਂ ਨੇ ਆਪਣਾ ਤਨ ਮਨ ਹਰੀ ਪਾਸ ਅਰਪਨ ਕੀਤਾ ਹੈ ਅਤੇ ਆਪਣੀ ਜਿੰਦੁ=ਬੁਧੀ, ਅਥਵਾ :–ਜੀਵਨ ਕਲਾ ਵੀ ਹਰੀ ਅੱਗੇ ਅਰਪਨ ਕੀਤੀ ਹੈ ॥ ੩ ॥

**ਝੂਠ ਵਿਕਾਰ ਮਹਾ ਦੁਖੁ ਦੇਹ ॥ ਭੇਖ ਵਰਨ ਦੀਸਹਿ ਸਭਿ ਖੇਹ ॥**

ਝੂਠ ਬੋਲਣ ਕਰਕੇ, ਅਥਵਾ :–ਝੂਠੇ ਪਦਾਰਥਾਂ ਵਿਚ ਲੱਗਣ ਕਰਕੇ ਅਤੇ ਵਿਸ਼ੇ ਵਿਕਾਰ ਭੋਗਣ ਕਰਕੇ ਜਮਦੂਤ 'ਮਹਾ ਦੁਖੁ ਦੇਹ'=ਭਾਰੀ ਦੁਖ ਦੇਣਾ ਕਰਦੇ ਹਨ। ਇਹ ਜੀਵ ਜਿਨ੍ਹਾਂ ਭੇਖਾਂ ਦਾ ਹੰਕਾਰ ਕਰਦਾ ਹੈ, ਇਹ ਭੇਖ ਅਤੇ ਅਠਾਰਾਂ ਵਰਨ ਸਭ ਖੇਹ ਰੂਪ ਨਿਗਾਹ ਆਉਂਦੇ ਹਨ।

**ਜੋ ਉਪਜੈ ਸੋ ਆਵੈ ਜਾਇ ॥ ਨਾਨਕ ਅਸਥਿਰੁ ਨਾਮੁ ਰਜਾਇ ॥੪॥੧੧॥**

ਜੋ ਸੰਸਾਰ ਵਿਚ ਉਪਜਿਆ ਹੈ, ਉਹ ਆਵੈ ਜਾਇ=ਆਉਂਦਾ ਤੇ ਜਾਂਦਾ ਹੈ। ਗੁਰੂ ਜੀ ਕਥਨ ਕਰਦੇ ਹਨ—ਜੋ ਰਜਾਇ=ਪਰਮੇਸ਼ਰ ਦੇ ਨਾਮ ਨੂੰ ਜਪਦਾ ਹੈ, ਉਹ ਇਸਥਿਤ ਰੂਪ ਹੈ ॥ ੪ ॥ ੧੧ ॥

**ਆਸਾ ਮਹਲਾ ੧ ॥**

**ਏਕੋ ਸਰਵਰੁ ਕਮਲ ਅਨੂਪ ॥ ਸਦਾ ਬਿਗਾਸੈ ਪਰਮਲ ਰੂਪ ॥**

ਸੰਸਾਰ ਇਕ ਸਰੋਵਰ ਹੈ, ਇਸ ਵਿਚ ਅਨੂਪੰ ਕੌਲ ਤਤਵੇਤਾ ਮਹਾਤਮਾਂ ਹਨ, ਜੋ

ਪਰਮਲ=ਸੂਰਜ ਰੂਪ ਪਰਮਾਤਮਾ ਨੂੰ ਦੇਖ ਕੇ ਹਮੇਸ਼ਾਂ ਬਿਗਾਸੈ=ਖਿੜੇ ਰਹਿੰਦੇ ਹਨ ।

ਅਥਵਾ :–ਸਤਿਸੰਗ ਇਕ ਸਰੋਵਰ ਹੈ, ਇਸ ਵਿਚ ਅਨੂਪੰ ਕੌਲ ਜਗਿਆਸੂ ਹਨ; ਪਰ+ਮਲ=ਰਾਗ, ਦ੍ਵੈਸ਼; ਵਾ:–ਅਵਿਦਿਆ ਰੂਪੀ ਮੈਲ ਤੋਂ ਪਰੇ ਜੋ ਗੁਰੂ ਸਾਹਿਬ ਜੀ ਹਨ, ਉਨ੍ਹਾਂ ਦੇ ਸੁੰਦਰ ਸਰੂਪ ਨੂੰ ਦੇਖ ਕੇ ਸਦਾ ਖਿੜੇ ਰਹਿੰਦੇ ਹਨ ।

**ਊਜਲ ਮੋਤੀ ਚੂਗਹਿ ਹੰਸ ॥ ਸਰਬ ਕਲਾ ਜਗਦੀਸੈ ਅੰਸ ॥੧॥**

ਹੰਸ=ਤਤਵੇਤਾ ਮਹਾਤਮਾਂ ਸ਼ੁਭ ਗੁਣਾਂ ਰੂਪੀ ਉਜਲ ਮੋਤੀਆਂ ਦੀ ਚੋਗ ਚੁਗਦੇ ਹਨ । ਸਭ ਸ਼ਕਤੀਆਂ ਸੰਪੰਨ ਜੋ ਜਗਦੀਸ਼੍ਵਰ ਹੈ, ਮਹਾਤਮਾਂ ਉਸ ਦੀ ਅੰਸ਼ ਹਨ ।

ਅਥਵਾ:–ਸੰਸਾਰ ਵਿਖੇ ਜਿਤਨੀਆਂ-ਕੁ ਕਲਾਂ ਹਨ, ਉਹ ਸਾਰੀਆਂ ਜਗਦੀਸ਼ ਦੀਆਂ ਅੰਸ਼ਾਂ ਹਨ । ੧ ।

**ਜੋ ਦੀਸੈ ਸੋ ਊਪਜੈ ਬਿਨਸੈ॥ ਬਿਨੁ ਜਲ ਸਰਵਰਿ ਕਮਲੁ ਨ ਦੀਸੈ॥੧॥ਰਹਾਉ॥**

ਸੰਸਾਰ ਵਿਚ ਜੋ ਭੀ ਦਿਸਦਾ ਹੈ, ਉਹ ਉਪਜੈ ਬਿਨਸੈ=ਜੰਮਦਾ ਮਰਦਾ ਹੈ । ਪਦਾਰਥਾਂ ਰੂਪ ਜਲ ਤੋਂ ਬਿਨਾਂ ਸੰਸਾਰ-ਸਰੋਵਰ ਨਹੀਂ ਦਿਸਦਾ, ਸੰਸਾਰ-ਸਰੋਵਰ ਤੋਂ ਬਿਨਾਂ ਮਹਾਤਮਾਂ ਰੂਪ ਕੌਲ ਫੂਲ ਨਿਗਾਹ ਨਹੀਂ ਆਉਂਦੇ ।

ਅਥਵਾ :–ਨਾਮ-ਜਲ ਤੋਂ ਬਿਨਾਂ ਸਤਿਸੰਗ ਰੂਪ ਸਰੋਵਰ ਨਹੀਂ ਦਿਸਦਾ । ਸਤਿਸੰਗ ਸਰੋਵਰ ਤੋਂ ਬਿਨਾਂ ਗੁਰਮੁਖਾਂ ਰੂਪੀ ਕੌਲ ਫੂਲ ਨਿਗਾਹ ਨਹੀਂ ਆਉਂਦੇ । ੧ । ਰਹਾਉ ।

**ਬਿਰਲਾ ਬੂਝੈ ਪਾਵੈ ਭੇਦੁ ॥ ਸਾਖਾ ਤੀਨਿ ਕਹੈ ਨਿਤ ਬੇਦੁ ॥**

ਇਸ ਭੇਦ ਨੂੰ ਕੋਈ ਵਿਰਲਾ ਹੀ ਗੁਰਮੁਖ ਬੁਝਣਾ ਪਾਂਵਦਾ ਹੈ । ਵੇਦ ਨਿਤਾਪ੍ਰਤੀ ਇਹ ਕਹਿੰਦਾ ਹੈ ਕਿ ਸੰਸਾਰ ਰੂਪ ਬ੍ਰਿਛ ਦੀਆਂ (ਰਜੋ, ਤਮੋ, ਸਤੋ ਰੂਪ) ਤਿੰਨ ਸ਼ਾਖਾਂ ਹਨ ।

ਅਥਵਾ:–ਕਰਮ ਉਪਾਸ਼ਨਾ ਗਿਆਨ ਰੂਪ ਤਿੰਨ ਸ਼ਾਖਾਂ ਵਾਲਾ ਜੋ ਵੇਦ ਹੈ, ਉਹ ਨਿਤਾਪ੍ਰਤੀ ਐਸੇ ਕਹਿੰਦਾ ਹੈ ਕਿ ਕੋਈ ਵਿਰਲਾ ਹੀ ਗੁਰਮੁਖ ਇਸ ਭੇਦ ਨੂੰ ਬੁਝਣਾ ਪਾਂਵਦਾ ਹੈ ।

**ਨਾਦ ਬਿੰਦ ਕੀ ਸੁਰਤਿ ਸਮਾਇ ॥ ਸਤਿਗੁਰੁ ਸੇਵਿ ਪਰਮ ਪਦੁ ਪਾਇ ॥੨॥**

ਬਿੰਦ=ਜਾਨਣੇ ਜੋਗ ਗੁਰਾਂ ਦੇ ਨਾਦ=ਉਪਦੇਸ਼ ਦੀ ਸੁਰਤ ਵਿਚ ਬਿੰਦ=ਰੰਚਕ ਮਾਤਰ ਵੀ ਸਮਾਈ ਕਰੇ । ਅਥਵਾ–ਜਾਨਣੇ ਜੋਗ ਨਾਦ=ਬ੍ਰਹਮ ਦੀ ਸੁਰਤ ਵਿਚ ਸਮਾਈ ਕਰੇ ਅਤੇ ਸੱਤਿਗੁਰਾਂ ਦੀ ਸੇਵਾ ਕਰੇ ਤਾਂ ਪਰਮ ਪਦ ਨੂੰ ਪਾਂਵਦਾ ਹੈ ।੨।

**ਮੁਕਤੋ ਰਾਤਉ ਰੰਗਿ ਰਵਾਂਤਉ ॥ ਰਾਜਨ ਰਾਜਿ ਸਦਾ ਬਿਗਸਾਂਤਉ ॥**

ਜੋ ਗੁਰਮੁਖ ਪਰਮੇਸ਼ਰ ਦੇ ਰੰਗਿ=ਪ੍ਰੇਮ ਵਿਚ ਆਪ ਤਦਾਕਾਰ ਹਨ ਅਤੇ ਹੋਰਨਾਂ ਨੂੰ ਪ੍ਰੇਮ ਵਿਚ ਜੋੜਦੇ ਹਨ, ਉਹ ਮੁਕਤ ਰੂਪ ਹਨ । ਅਥਵਾ–ਮੁਕਤ ਰੂਪ ਪਰਮੇਸ਼ਰ ਦੇ ਪ੍ਰੇਮ

ਵਿਖੇ ਜ ਆਪ ਰਤੇ ਹਨ ਅਤੇ ਹੋਰਨਾਂ ਨੂੰ ਰੰਗਦੇ ਹਨ, ਉਹ ਰਾਜਿਆਂ ਦੇ ਰਾਜੇ ਪਰਮੇਸ਼ਰ ਨੂੰ ਜਾਣ ਕੇ ਸਦਾ ਅਨੰਦ ਹੋਏ ਹਨ।

**ਜਿਸੁ ਤੂੰ ਰਾਖਹਿ ਕਿਰਪਾ ਧਾਰਿ ॥ ਬੂਡਤ ਪਾਹਨ ਤਾਰਹਿ ਤਾਰਿ ॥**

ਹੇ ਵਾਹਿਗੁਰੂ ! ਆਪ ਕਿਰਪਾ ਦ੍ਰਿਸ਼ਟੀ ਧਾਰ ਕੇ ਜਿਸ ਦੀ ਰੱਖਿਆ ਕਰਦੇ ਹੋ, ਭਾਵੇਂ ਉਹ ਪਾਹਨ=ਪੱਥਰਾਂ ਦੀ ਤਰ੍ਹਾਂ ਡੁਬ ਰਹੇ ਹਨ ਤਾਂ ਵੀ ਉਸ ਨੂੰ ਭਗਤੀ ਰੂਪ ਤਾਰਿ=ਬੇੜੀ ਦੇ ਕੇ ਤਾਰ ਲੈਂਦੇ ਹੋ। ਅਥਵਾ :–ਹੇ ਤਾਰਨ ਹਾਰ ਵਾਹਿਗੁਰੂ ! ਉਸਨੂੰ ਆਪ ਤਾਰ ਲੈਂਦੇ ਹੋ।੩।

**ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ ॥**

**ਉਲਟ ਭਈ ਘਰੁ ਘਰ ਮਹਿ ਆਣਿਆ ॥**

ਜਿਨ੍ਹਾਂ ਨੇ ਤਿੰਨਾਂ ਭਵਨਾਂ ਵਿਚ ਜੋਤੀ ਨੂੰ ਆਸਰਾ ਰੂਪ ਅਤੇ ਜੋਤੀ ਵਿਖੇ ਤਿੰਨਾਂ ਭਵਨਾਂ ਨੂੰ ਕਲਪਤ ਜਾਣਿਆ ਹੈ ਅਤੇ ਸੰਸਾਰ ਵਲੋਂ ਬਿਰਤੀ ਦੇ ਉਲਟ ਹੋਣੇ ਤੇ ਘਰੁ=ਹਿਰਦੇ ਨੂੰ ਸਰੂਪ-ਘਰ ਵਿਚ ਲਿਆਂਦਾ ਹੈ।

**ਅਹਿਨਿਸਿ ਭਗਤਿ ਕਰੇ ਲਿਵ ਲਾਇ॥ਨਾਨਕੁ ਤਿਨ ਕੈ ਲਾਗੈ ਪਾਇ॥੪॥੧੨॥**

ਪੁਨਾ–ਜੋ ਲਿਵ ਲਗਾ ਕੇ ਦਿਨ ਰਾਤ ਭਗਤੀ ਨੂੰ ਕਰਦਾ ਹੈ। ਗੁਰੂ ਜੀ ਕਥਨ ਕਰਦੇ ਹਨ– ਤਿਨ੍ਹਾਂ ਦੇ ਪਾਇ=ਚਰਨੀਂ ਲਗਣਾ ਕਰੇ।੪।੧੨।

**ਆਸਾ ਮਹਲਾ ੧ ॥**

**ਗੁਰਮਤਿ ਸਾਚੀ ਹੁਜਤਿ ਦੂਰਿ ॥ ਬਹੁਤੁ ਸਿਆਣਪ ਲਾਗੈ ਧੂਰਿ ॥**

ਸੱਚੀ ਗੁਰ ਸਿੱਖਿਆ ਗ੍ਰਹਿਣ ਕਰਨ ਨਾਲ ਸਭ ਹੁਜਤਾਂ ਦੂਰ ਹੋ ਜਾਂਦੀਆਂ ਹਨ। ਬਹੁਤੀਆਂ ਸੰਸਾਰਕ ਸਿਆਣਪਾਂ ਕਰਕੇ ਧੂਰਿ=ਕਲੰਕ ਲਗਦਾ ਹੈ, ਅਥਵਾ :–ਲਾਹਨਤਾਂ ਰੂਪੀ ਧੂੜ ਲਗਦੀ ਹੈ।

ਅਥਵਾ :–ਹੇ ਪੁਰਸ਼ਾ ! ਹੁਜਤਾਂ ਭਾਵ ਢੁੱਚਰਾਂ ਦੂਰ ਕਰਕੇ ਸੱਚੀ ਗੁਰ ਸਿੱਖਿਆ ਧਾਰਨਾ ਕਰ। ਕਿਉਂਕਿ ਬਹੁਤੀ ਸਿਆਣਪ ਕਰਕੇ ਹਿਰਦੇ ਰੂਪ ਕਪੜੇ ਨੂੰ ਹੰਕਾਰ ਰੂਪੀ ਮੈਲ ਲੱਗਦੀ ਹੈ।

**ਲਾਗੀ ਮੈਲੁ ਮਿਟੈ ਸਚ ਨਾਇ ॥ ਗੁਰ ਪਰਸਾਦਿ ਰਹੈ ਲਿਵ ਲਾਇ ॥੧॥**

ਸੱਚ ਨਾਮ ਜਪਣ ਨਾਲ ਮੈਲ ਲੱਗੀ ਹੋਈ ਮਿਟ ਜਾਂਦੀ ਹੈ। ਪ੍ਰਸਾਦੀ ਗੁਰਾਂ ਦੁਆਰੇ, ਭਾਵ ਕਿਰਪਾ ਕਰਨ ਵਾਲੇ ਜੋ ਗੁਰੂ ਜੀ ਹਨ, ਉਨ੍ਹਾਂ ਦੁਆਰੇ ਲਿਵ ਨੂੰ ਲਗਾ ਰੱਖੇ।੧।

**ਹੈ ਹਜੂਰਿ ਹਾਜਰੁ ਅਰਦਾਸਿ ॥ ਦੁਖੁ ਸੁਖੁ ਸਾਚੁ ਕਰਤੇ ਪ੍ਰਭ ਪਾਸਿ ॥੧॥ਰਹਾਉ॥**

ਜੋ ਪਰਮੇਸ਼ਰ ਹਜੂਰਿ=ਪਰਪੰਚ ਵਿਚ ਹਾਜ਼ਰ ਹੈ, ਉਸ ਅੱਗੇ ਅਰਦਾਸਿ=ਬੇਨਤੀਆਂ ਕਰੇ। ਆਪਣੇ ਦੁਖ ਸੁਖ ਸਚੇ ਪ੍ਰਭੂ ਕਰਤੇ ਦੇ ਪਾਸ ਨਿਵੇਦਨ ਕਰੇ।

ਅਥਵਾ :–ਸਚੇ ਪ੍ਰਭੂ ਕਰਤੇ ਨੇ ਕਰਮਾਂ ਅਨੁਸਾਰ ਦੁਖ ਸੁਖ ਜੀਵ ਦੇ ਪਾਸ ਕੀਤੇ ਹੋਏ ਹਨ ॥ ੧ ॥ ਰਹਾਉ ॥

**ਕੂੜੁ ਕਮਾਵੈ ਆਵੈ ਜਾਵੈ ॥ ਕਹਣਿ ਕਥਨਿ ਵਾਰਾ ਨਹੀ ਆਵੈ ॥**

ਕੂੜੁ ਕਮਾਵੈ=ਝੂਠ ਦੇ ਬੋਲਣ ਕਰਕੇ ਜੀਵ ਜੰਮਦਾ ਮਰਦਾ ਹੈ। ਕਥਨੀਆਂ ਦੇ ਕਹਿਣ ਨਾਲ ਉਸ ਪ੍ਰਭੂ ਦਾ ਵਾਰਾ=ਅੰਤ ਨਹੀਂ ਆਉਂਦਾ।

**ਕਿਆ ਦੇਖਾ ਸੂਝ ਬੂਝ ਨ ਪਾਵੈ ॥ ਬਿਨੁ ਨਾਵੈ ਮਨਿ ਤ੍ਰਿਪਤਿ ਨ ਆਵੈ ॥੨॥**

ਇਸ ਜੀਵ ਨੇ ਗੁਰਾਂ ਪਾਸੋਂ ਬੁਝਿਆ ਨਹੀਂ, ਇਸ ਲਈ ਕੁਝ 'ਸੂਝ ਨ ਪਾਵੈ'=ਸਮਝ ਨਹੀਂ ਪਾਂਵਦਾ। ਸਮਝ ਨ ਪਾਉਣ ਕਰਕੇ 'ਕਿਆ ਦੇਖਾ'=ਇਸ ਨੇ ਪਰਮੇਸ਼ਰ ਨੂੰ ਕੀ ਦੇਖਣਾ ਹੈ ?

ਨਾਮ ਸਿਮਰਨ ਤੋਂ ਬਿਨਾਂ ਮਨ ਵਿਖੇ ਤ੍ਰਿਪਤੀ ਭਾਵ ਸੰਤੋਖ ਨਹੀਂ ਆਉਂਦਾ ॥੨॥

**ਜੋ ਜਨਮੇ ਸੇ ਰੋਗਿ ਵਿਆਪੇ ॥ ਹਉਮੈ ਮਾਇਆ ਦੂਖਿ ਸੰਤਾਪੇ ॥**

ਸੰਸਾਰ ਵਿਖੇ ਜੋ ਵੀ ਜਨਮੇ ਹਨ ਉਹ ਪ੍ਰਤੱਖ ਅਥਵਾ:–ਜਨਮ ਮਰਨ ਰੂਪੀ ਰੋਗ ਵਿਖੇ ਵਿਆਪ ਰਹੇ ਹਨ। ਮਾਇਆ ਦੀ ਹੰਗਤਾ ਮਮਤਾ ਜੀਵ ਨੂੰ ਦੁਖਾਂ ਵਿਖੇ ਸੰ=ਭਲੀ ਪ੍ਰਕਾਰ ਤਪਾਂਵਦੀ ਹੈ।

**ਸੇ ਜਨ ਬਾਚੇ ਜੋ ਪ੍ਰਭਿ ਰਾਖੇ ॥ ਸਤਿਗੁਰੁ ਸੇਵਿ ਅੰਮ੍ਰਿਤ ਰਸੁ ਚਾਖੇ ॥੩॥**

ਜਿਨ੍ਹਾਂ ਨੂੰ ਪ੍ਰਭੂ ਨੇ ਰਖਿਆ ਹੈ, ਉਹ ਪੁਰਸ਼ ਜਮਦੂਤਾਂ ਤੋਂ ਬਚੇ ਹਨ।

ਪ੍ਰਸ਼ਨ–ਪ੍ਰਭੂ ਕਿਨ੍ਹਾਂ ਨੂੰ ਰਖਦਾ ਹੈ ?

ਉੱਤਰ–ਜਿਹੜੇ ਸਤਿਗੁਰਾਂ ਨੂੰ ਸੇਵ ਕੇ ਨਾਮ-ਅੰਮ੍ਰਿਤ-ਰਸ ਨੂੰ ਚਖਦੇ ਹਨ, ਉਹਨਾਂ ਨੂੰ ਪ੍ਰਭੂ ਰਖਦਾ ਹੈ ॥ ੩ ॥

**ਚਲਤਉ ਮਨੁ ਰਾਖੈ ਅੰਮ੍ਰਿਤੁ ਚਾਖੈ ॥ ਸਤਿਗੁਰ ਸੇਵਿ ਅੰਮ੍ਰਿਤ ਸਬਦੁ ਭਾਖੈ ॥**

ਨਾਮ-ਅੰਮ੍ਰਿਤ ਨੂੰ ਚਖ ਕੇ ਚੰਚਲ ਮਨ ਨੂੰ ਰੋਕ ਰਖੇ ਅਤੇ ਸਤਿਗੁਰਾਂ ਦੀ ਸੇਵਾ ਕਰ ਕੇ ਅੰਮ੍ਰਿਤੁ=ਆ ਮਿਰਤੂ ਜੋ ਸਬਦੁ=ਬ੍ਰਹਮ ਹੈ, ਉਸ ਨੂੰ ਭਾਖੈ=ਕਥਨ ਕਰੇ।

**ਸਾਚੈ ਸਬਦਿ ਮੁਕਤਿ ਗਤਿ ਪਾਏ ॥ ਨਾਨਕ ਵਿਚਹੁ ਆਪੁ ਗਵਾਏ ॥੪॥੧੩॥**

ਗੁਰੂ ਜੀ ਕਹਿੰਦੇ ਹਨ– ਸਚੇ ਗੁਰਾਂ ਦੇ ਉਪਦੇਸ਼ ਦੁਆਰਾ ਹਿਰਦੇ ਵਿਚੋਂ ਆਪੁ=ਹੰਕਾਰ ਨੂੰ ਗੁਆਉਣਾ ਕਰੇ ਤਾਂ ਮੁਕਤੀ ਦੀ ਪ੍ਰਾਪਤੀ ਨੂੰ ਪਾਂਵਦਾ ਹੈ ॥੪॥੧੩॥

## ਆਸਾ ਮਹਲਾ ੧ ॥

**ਜੋ ਤਿਨਿ ਕੀਆ ਸੋ ਸਚੁ ਥੀਆ ॥ ਅੰਮ੍ਰਿਤ ਨਾਮੁ ਸਤਿਗੁਰਿ ਦੀਆ ॥**

ਜਿਸ ਵੇਲੇ ਸਤਿਗੁਰਾਂ ਨੇ ਨਾਮ-ਅੰਮ੍ਰਿਤ ਦਿੱਤਾ ਤਾਂ ਇਹ ਨਿਸਚੇ ਕੀਤਾ ਕਿ ਜੋ ਕੁਝ ਭੀ ਤਿਸ ਪਰਮੇਸ਼ਰ ਨੇ ਕੀਤਾ ਹੈ, ਉਹ ਸੱਚਾ ਹੀ ਹੋਇਆ ਹੈ।

**ਹਿਰਦੈ ਨਾਮੁ ਨਾਹੀ ਮਨਿ ਭੰਗੁ ॥ ਅਨਦਿਨੁ ਨਾਲਿ ਪਿਆਰੇ ਸੰਗੁ ॥੧॥**

ਜਿਸ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਹੈ ਉਸ ਦੇ ਮਨ ਵਿਖੇ ਕੋਈ ਭੰਗੁ=ਵਿਘਨ ਨਹੀਂ ਹੁੰਦਾ। ਜੋ ਪਿਆਰਾ ਪ੍ਰਭੂ ਨਾਲ ਹੈ, ਉਸ ਦੇ ਸੰਗ ਉਹ ਰਾਤ ਦਿਨੇ ਰਹਿੰਦਾ ਹੈ।

ਅਥਵਾ :–ਜਿਸ ਦੇ ਹਿਰਦੇ ਵਿਚ ਨਾਮ ਨਹੀਂ ਹੈ, ਉਸ ਦੇ ਮਨ ਵਿਚ ਕਈ ਤਰ੍ਹਾਂ ਦੇ ਭੰਗੁ= ਵਿਘਨ ਪੈਂਦੇ ਹਨ ਅਤੇ ਉਹ ਰਾਤ ਦਿਨੇ ਪਿਆਰੇ ਪ੍ਰਭੂ ਨਾਲੋਂ ਸੰਗੁ=ਸੰਗਦਾ ਭਾਵ ਸੰਕੋਚ ਕਰਦਾ ਰਹਿੰਦਾ ਹੈ ॥ ੧ ॥

**ਹਰਿ ਜੀਉ ਰਾਖਹੁ ਅਪਨੀ ਸਰਣਾਈ ॥**

ਹੇ ਹਰਿ ਜੀਉ ! ਆਪਣੇ ਚਰਨਾਂ ਦੀ ਸ਼ਰਨ ਵਿਖੇ ਦਾਸ ਨੂੰ ਰੱਖਣਾ ਕਰੋ।

**(ਪੰਨਾ ੩੫੩) ਗੁਰ ਪਰਸਾਦੀ ਹਰਿ ਰਸੁ ਪਾਇਆ**
**ਨਾਮੁ ਪਦਾਰਥੁ ਨਉ ਨਿਧਿ ਪਾਈ ॥੧॥ਰਹਾਉ॥**

ਗੁਰਾਂ ਦੀ ਕਿਰਪਾ ਦੁਆਰੇ ਜਿਸ ਨੇ ਨੌਂ ਨਿਧੀਆਂ ਦੇ ਦਾਤੇ ਨਾਮ-ਪਦਾਰਥ ਨੂੰ ਪਾਇਆ ਹੈ, ਉਸ ਨੇ ਹਰੀ-ਰਸ ਦੀ ਪ੍ਰਾਪਤੀ ਪਾਈ ਹੈ ॥ ੧ ॥ ਰਹਾਉ ॥

**ਕਰਮ ਧਰਮ ਸਚੁ ਸਾਚਾ ਨਾਉ ॥ ਤਾ ਕੈ ਸਦ ਬਲਿਹਾਰੈ ਜਾਉ ॥**

ਜਿਨ੍ਹਾਂ ਨੇ ਕਰਮ ਧਰਮ ਰੂਪ ਸਚੁ=ਨਿਸਚੇ ਕਰਕੇ ਸਚ ਨਾਮ ਨੂੰ ਜਪਣਾ ਕੀਤਾ ਹੈ। ਉਨ੍ਹਾਂ ਤੋਂ ਸਦਾ ਅਸੀਂ ਬਲਿਹਾਰ, ਕੁਰਬਾਨ ਜਾਂਦੇ ਹਾਂ।

**ਜੋ ਹਰਿ ਰਾਤੇ ਸੇ ਜਨ ਪਰਵਾਣੁ ॥ ਤਿਨ ਕੀ ਸੰਗਤਿ ਪਰਮ ਨਿਧਾਨੁ ॥੨॥**

ਜਿਹੜੇ ਜਨ ਹਰੀ ਨਾਮ ਜਪਣ ਵਿਚ ਤਦਾਕਾਰ ਹੋਏ ਹਨ, ਉਹ ਪੁਰਸ਼ ਪ੍ਰਮਾਣੀਕ ਹਨ। ਉਹਨਾਂ ਗੁਰਮੁਖਾਂ ਦੀ ਸੰਗਤ ਕਰਕੇ ਪਰਮ ਨਿਧੀਆਂ ਦਾ ਖਜ਼ਾਨਾ ਪਰਮੇਸ਼ਰ ਮਿਲਦਾ ਹੈ ॥੨॥

**ਹਰਿ ਵਰੁ ਜਿਨਿ ਪਾਇਆ ਧਨ ਨਾਰੀ ॥ ਹਰਿ ਸਿਉ ਰਾਤੀ ਸਬਦੁ ਵੀਚਾਰੀ ॥**

ਜਿਸ ਜੀਵ ਰੂਪੀ ਨਾਰੀ ਨੇ ਧੰਨਤਾ ਜੋਗ ਹਰੀ ਰੂਪ ਪਤੀ ਨੂੰ ਪਾਇਆ ਹੈ, ਅਥਵਾ :–ਜਿਸ ਨਾਰੀ ਨੇ ਹਰੀ ਰੂਪ ਪਤੀ ਨੂੰ ਪਾਇਆ ਹੈ, ਉਹ ਧੰਨਤਾ ਯੋਗ ਹੈ। ਜੋ ਗੁਰ ਉਪਦੇਸ਼ ਨੂੰ ਵਿਚਾਰਦੀ ਹੈ, ਉਹ ਹਰੀ ਦੇ ਨਾਲ ਤਦਾਕਾਰ ਹੋਈ ਹੈ।

**ਆਪਿ ਤਰੈ ਸੰਗਤਿ ਕੁਲ ਤਾਰੈ ॥ ਸਤਿਗੁਰੁ ਸੇਵਿ ਤਤੁ ਵੀਚਾਰੈ ॥੩॥**

ਉਹ ਆਪ ਤਰਦੀ ਹੈ ਅਤੇ ਕੁਲ ਸੰਗਤ ਨੂੰ ਤਾਰਦੀ ਹੈ। ਜੀਵਨ ਮੁਕਤੀ ਦੇ ਅਨੰਦ ਲਈ ਸਤਿਗੁਰਾਂ ਨੂੰ ਸੇਵ ਕੇ ਤਤੁ=ਸਿਧਾਂਤ ਨੂੰ ਵਿਚਾਰਦੀ ਹੈ ॥ ੩ ॥

**ਹਮਰੀ ਜਾਤਿ ਪਤਿ ਸਚੁ ਨਾਉ ॥ ਕਰਮ ਧਰਮ ਸੰਜਮੁ ਸਤ ਭਾਉ ॥**

ਸਾਡੀ ਜਾਤੀ ਅਤੇ ਪਤਿ=ਪੰਗਤੀ, ਅਥਵਾ :–ਪਤਆਬਰੋ ਇਕ ਸੱਚਾ ਨਾਮ ਹੀ ਹੈ। ਸਤਿ ਸਰੂਪ ਪਰਮਾਤਮਾ ਵਿਖੇ ਭਾਉ=ਪ੍ਰੇਮ ਕਰਨ ਨਾਲ ਸਭ ਕਰਮ ਧਰਮ ਅਤੇ ਸੰਜਮੁ=ਇੰਦ੍ਰੀਆਂ ਦਾ ਦਮਨ ਕਰਨਾ ਸਫਲ ਹੈ।

**ਨਾਨਕ ਬਖਸੇ ਪੂਛ ਨ ਹੋਇ ॥ ਦੂਜਾ ਮੇਟੇ ਏਕੋ ਸੋਇ ॥੪॥੧੪॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਨੂੰ ਵਾਹਿਗੁਰੂ ਬਖਸ਼ਦਾ ਹੈ, ਉਸ ਨੂੰ ਫਿਰ ਪੁੱਛ-ਗਿੱਛ ਨਹੀਂ ਹੁੰਦੀ। ਅਥਵਾ :–ਫਿਰ ਉਸ ਦੀ ਪੂਛ ਨਹੀਂ ਹੁੰਦੀ, ਪੂਛ ਪਸ਼ੂ ਦੀ ਹੁੰਦੀ ਹੈ, ਭਾਵ ਉਹ ਪਸ਼ੂ ਨਹੀਂ ਬਣਦਾ। ਜੋ ਦ੍ਵੈਤ ਭਾਵ ਨੂੰ ਮੇਟਦਾ ਹੈ, ਉਹ ਇਕ ਦਾ ਸਰੂਪ ਹੁੰਦਾ ਹੈ ॥੪॥੧੪॥

**ਆਸਾ ਮਹਲਾ ੧ ॥**

**ਇਕਿ ਆਵਹਿ ਇਕਿ ਜਾਵਹਿ ਆਈ ॥ ਇਕਿ ਹਰਿ ਰਾਤੇ ਰਹਹਿ ਸਮਾਈ ॥**

ਇਸ ਸੰਸਾਰ ਵਿਚ ਜੋ ਪੁਰਸ਼ ਆਈ=ਮਾਇਆ ਵਿਚ ਲੱਗੇ ਰਹਿੰਦੇ ਹਨ, ਉਹ ਇਕ ਜੰਮ ਕੇ ਆਉਂਦੇ ਹਨ, ਇਕ ਮਰ ਕੇ ਜਾਂਦੇ ਹਨ।

ਅਥਵਾ :–ਜੋ ਪੁਰਸ਼ ਇਕ ਪ੍ਰਭੂ ਦੀ ਆਈ=ਮਾਇਆ ਵਿਚ ਰੱਤੇ ਹਨ, ਉਹ ਇਕ ਪ੍ਰਭੂ ਦੀ ਆਗਿਆ ਅਨੁਸਾਰ ਆਵਹਿ ਜਾਵਹਿ=ਜੰਮਦੇ ਮਰਦੇ, ਰਹਿੰਦੇ ਹਨ।

ਅਥਵਾ :–ਇਕ ਸੰਸਾਰ ਵਿਚ ਆਂਵਦੇ ਹਨ ਉਹ ਜਿਹੜੇ ਇਕ ਆਏ ਹੋਏ ਹੁੰਦੇ ਹਨ, ਸਮਾਂ ਪਾ ਕੇ ਉਹੀ ਇਕ ਚਲੇ ਜਾਂਦੇ ਹਨ।

ਅਥਵਾ :–ਇਕ ਪੁਰਸ਼ ਕਰਮਾਂ ਅਨੁਸਾਰ ਸੰਸਾਰ ਵਿਚ ਆਂਵਦੇ ਹਨ, ਇਕ ਮਰ ਕੇ ਜਾਂਵਦੇ ਹਨ, ਫੇਰ ਆਂਵਦੇ ਹਨ ਅਤੇ ਫੇਰ ਚਲੇ ਜਾਂਦੇ ਹਨ, ਇਸੇ ਤਰ੍ਹਾਂ ਉਹਨਾਂ ਦਾ ਗੇੜ ਬੱਧਾ ਰਹਿੰਦਾ ਹੈ। ਜੋ ਇਕ ਗੁਰਮੁਖ ਗੁਰ ਉਪਦੇਸ਼ ਦੁਆਰਾ ਹਰੀ ਨਾਮ ਵਿਚ ਤਦਾਕਾਰ ਹੋਏ ਹਨ, ਉਹ ਹਰੀ ਵਿਚ ਸਮਾਂ ਰਹਿੰਦੇ ਹਨ।

**ਇਕਿ ਧਰਨਿ ਗਗਨ ਮਹਿ ਠਉਰ ਨ ਪਾਵਹਿ ॥**
**ਸੇ ਕਰਮਹੀਣ ਹਰਿ ਨਾਮੁ ਨ ਧਿਆਵਹਿ ॥੧॥**

ਇਕ ਮਨਮੁਖ ਪੁਰਸ਼ ਧਰਤੀ ਅਕਾਸ਼ ਵਿਚ ਠਹਿਰਣਾ ਨਹੀਂ ਪਾਂਵਦੇ, ਕਿਉਂਕਿ ਉਹ ਸ੍ਰੇਸ਼ਟ ਕਰਮਾਂ ਤੋਂ ਰਹਿਤ ਹਰੀ ਨਾਮ ਨੂੰ ਨਹੀਂ ਧਿਆਉਂਦੇ ॥ ੧ ॥

**ਗੁਰ ਪੂਰੇ ਤੇ ਗਤਿ ਮਿਤਿ ਪਾਈ ॥ ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ**
**ਗੁਰ ਸਬਦੀ ਹਰਿ ਪਾਰਿ ਲੰਘਾਈ ॥ ੧ ॥ਰਹਾਉ ॥**

ਜਿਸ ਵੇਲੇ ਪੂਰੇ ਗੁਰਾਂ ਪਾਸੋਂ ਨਾਮ ਜਪਣ ਦੀ 'ਗਤਿ ਮਿਤਿ=ਪ੍ਰਾਪਤੀ ਦੀ ਮਰਯਾਦਾ ਪਾਈ, ਤਾਂ ਭਉਜਲੁ=ਜਨਮ ਮਰਨ ਰੂਪ ਜਲ ਕਰ ਕੇ ਪੂਰਤ ਜੋ ਸੰਸਾਰ ਸਮੁੰਦਰ ਵਿਹੁ ਵਾਂਗੂ ਅਤਿਅੰਤ ਦੁਖਦਾਈ ਹੈ, ਇਸ ਤੋਂ ਗੁਰ ਸ਼ਬਦ ਦੇ ਅਭਿਆਸੀ ਨੂੰ ਹਰੀ ਪਾਰ ਲੰਘਾਉਂਦਾ ਹੈ ॥ ੧ ॥ ਰਹਾਉ ॥

**ਜਿਨ ਕਉ ਆਪਿ ਲਏ ਪ੍ਰਭੁ ਮੇਲਿ ॥ ਤਿਨ ਕਉ ਕਾਲੁ ਨ ਸਾਕੈ ਪੇਲਿ ॥**

ਜਿਨ੍ਹਾਂ ਨੂੰ ਪ੍ਰਭੂ ਆਪਣੇ ਨਾਲ ਮੇਲ ਲੈਂਦਾ ਹੈ, ਉਨ੍ਹਾਂ ਨੂੰ ਕਾਲ ਫਿਰ ਪੇਲਿ=ਦਬਾ ਨਹੀਂ ਸਕਦਾ।

**ਗੁਰਮੁਖਿ ਨਿਰਮਲ ਰਹਹਿ ਪਿਆਰੇ ॥**
**ਜਿਉ ਜਲ ਅੰਭ ਊਪਰਿ ਕਮਲ ਨਿਰਾਰੇ ॥੨॥**

ਪਰਮੇਸ਼ਰ ਦੇ ਪਿਆਰੇ ਗੁਰਮੁਖ ਪਦਾਰਥਾਂ ਵਿਚ ਰਹਿੰਦੇ ਹੋਏ ਵੀ ਨਿਰਮਲ ਤੋਂ ਨਿਰਮਲ ਹਨ। ਜਿਵੇਂ ਕੰਵਲ ਫੁੱਲ ਜਲ ਦੇ ਅੰਭ=ਵਿਚ ਰਹਿੰਦਾ ਹੋਇਆ ਫਿਰ ਜਲ ਤੋਂ ਉੱਪਰ ਹੋ ਕੇ ਨਿਰਾਰੇ=ਅਸੰਗ ਰਹਿੰਦਾ ਹੈ। ਅਥਵਾ :—ਜਿਵੇਂ ਕੰਵਲ ਫੁੱਲ ਸਰੋਵਰ ਦੇ ਵਿਚਲੇ ਜਲ ਤੋਂ ਵੀ ਅਸੰਗ ਅਤੇ ਉਪਰੋਂ ਜੋ ਮੀਂਹ ਦਾ ਜਲ ਪੈਂਦਾ ਹੈ ਉਸ ਤੋਂ ਵੀ ਅਸੰਗ ਰਹਿੰਦਾ ਹੈ। ਇਸੀ ਤਰ੍ਹਾਂ ਮਹਾਤਮਾਂ ਪਾਸ ਜੋ ਪਦਾਰਥਾਂ ਰੂਪੀ ਜਲ ਹੈ ਉਸ ਤੋਂ ਉਹ ਅਸੰਗ ਰਹਿੰਦੇ ਹਨ ਅਤੇ ਉਪਰੋਂ ਜੋ ਪਦਾਰਥ ਆਉਂਦੇ ਹਨ, ਉਸ ਤੋਂ ਵੀ ਉਹ ਅਸੰਗ ਰਹਿੰਦੇ ਹਨ।

ਅਥਵਾ :—ਇਕ ਪਦ ਦ੍ਰਿਸ਼ਟਾਂਤ ਵੱਲ ਲਗਾਉਣਾ, ਦੂਜਾ ਪਦ ਦਾ-ਦ੍ਰਿਸ਼ਟਾਂਤ ਵੱਲ ਲਗਾਉਣਾ—

ਜਿਵੇਂ ਕੰਵਲ ਫੁੱਲ ਜਲ ਤੋਂ ਨਿਰਾਲਾ ਰਹਿੰਦਾ ਹੈ, ਤਿਵੇਂ ਮਹਾਤਮਾਂ ਵੀ ਪਦਾਰਥਾਂ ਰੂਪੀ ਅੰਭ=ਜਲ ਤੋਂ ਉਪਰਾਮ ਰਹਿੰਦੇ ਹਨ।

**ਬੁਰਾ ਭਲਾ ਕਹੁ ਕਿਸ ਨੋ ਕਹੀਐ ॥ ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ ॥**

ਕਹੋ ਖਾਂ ਉਹ ਗੁਰਮੁਖ ਬੁਰਾ ਭਲਾ ਕਿਸਨੂੰ ਕਹਿੰਦੇ ਹਨ ਭਾਵ ਕਿਸੇ ਨੂੰ ਨਹੀਂ ਕਹਿੰਦੇ। ਕਿਉਂਕਿ ਗੁਰਮੁਖਾਂ ਨੇ ਸਚ ਨੂੰ ਲਖ ਲਿਆ ਹੈ, ਇਸ ਲਈ ਉਹ ਸਾਰੇ ਬ੍ਰਹਮ ਨੂੰ ਹੀ ਦੇਖਦੇ ਹਨ।

**ਅਕਥੁ ਕਥਉ ਗੁਰਮਤਿ ਵੀਚਾਰੁ ॥ ਮਿਲਿ ਗੁਰ ਸੰਗਤਿ ਪਾਵਉ ਪਾਰੁ ॥੩॥**

ਗੁਰ ਸਿਖਿਆ ਨੂੰ ਵਿਚਾਰ ਕੇ ਅਕਥੁ=ਪਰਮਾਤਮਾ ਦੇ ਨਾਮ ਨੂੰ ਕਥਨ ਕਰੋ। ਗੁਰਾਂ ਦੀ ਸੰਗਤ ਵਿਚ ਮਿਲ ਕੇ ਸੰਸਾਰ-ਸਮੁੰਦਰ ਤੋਂ ਪਾਰ ਹੋਣਾ ਪਾਵੋ ॥ ੩ ॥

**ਸਾਸਤ ਬੇਦ ਸਿੰਮ੍ਰਿਤਿ ਬਹੁ ਭੇਦ ॥ ਅਠਸਠਿ ਮਜਨੁ ਹਰਿ ਰਸੁ ਰੇਦ ॥**

ਛੇ ਸ਼ਾਸਤਰ, ਚਾਰ ਵੇਦ, ਸਤਾਈ ਸਿੰਮ੍ਰਤੀਆਂ, ਹੋਰ ਬਹੁਤੇ ਗ੍ਰੰਥ ਇਸ ਭੇਦ ਨੂੰ ਕਥਨ ਕਰਦੇ ਹਨ ਕਿ ਜੋ ਪੁਰਸ਼ ਰੇਦ=ਹਿਰਦੇ ਵਿਚ ਹਰੀ-ਰਸ ਨੂੰ ਧਾਰਦਾ ਹੈ, ਉਸ ਨੂੰ ਅਠਾਠ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ। ਅਥਵਾ—ਜੋ ਪੁਰਸ਼ ਹਰੀ ਨਾਮ-ਰਸ ਦੇ ਰੇਦ=ਹਰਦ ਭਾਵ ਤਲਾਵ ਹੋਏ ਹਨ, ਉਨ੍ਹਾਂ ਨੂੰ ੬੮ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ।

**ਗੁਰਮੁਖਿ ਨਿਰਮਲੁ ਮੈਲੁ ਨ ਲਾਗੈ ॥**
**ਨਾਨਕ ਹਿਰਦੈ ਨਾਮੁ ਵਡੇ ਧੁਰਿ ਭਾਗੈ ॥੪॥੧੫॥**

ਗੁਰਮੁਖ ਨਿਰਮਲ ਹਨ, ਉਨ੍ਹਾਂ ਨੂੰ ਕੋਈ ਰਾਗ ਦ੍ਵੈਸ਼ ਰੂਪੀ ਮੈਲ ਨਹੀਂ ਲੱਗਦੀ। ਗੁਰੂ ਜੀ ਕਥਨ ਕਰਦੇ ਹਨ—ਕਿ ਜੋ ਮਨੁੱਖ ਧੁਰ ਤੋਂ ਹੀ ਹਿਰਦੇ ਵਿਚ ਨਾਮ ਨੂੰ ਜਪਦੇ ਹਨ,ਉਹ ਵਡੇ ਭਾਗੈ= ਵਡਿਆਂ ਭਾਗਾਂ ਵਾਲੇ ਹਨ ॥ ੪ ॥ ੧੫ ॥

**ਆਸਾ ਮਹਲਾ ੧ ॥**

**ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ ਆਤਮ ਰਾਮੁ ਨਿਹਾਰਿਆ ॥**
**ਕਰਤ ਬੀਚਾਰੁ ਹਿਰਦੈ ਹਰਿ ਰਵਿਆ ਹਿਰਦੈ ਦੇਖਿ ਬੀਚਾਰਿਆ ॥ ੧ ॥**

ਅੰਨ੍ਵੈ:—ਜਿਨ੍ਹਾਂ ਗੁਰਾਂ ਨੇ ਬਾਣੀ ਦੁਆਰਾ ਕਰਤ ਬੀਚਾਰ=ਵਿਚਾਰ ਕੀਤਾ ਹੈ ਤੇ 'ਹਿਰਦੈ ਹਰਿ ਰਵਿਆ'=ਹਰਦੇ ਵਿਚ ਹਰੀ ਨੂੰ ਉਚਾਰਿਆ ਅਤੇ 'ਆਤਮੁ ਰਾਮੁ ਨਿਹਾਰਿਆ'=ਆਪਣੇ ਆਪ ਨੂੰ ਰਾਮ ਰੂਪ ਕਰ ਕੇ ਦੇਖਿਆ ਹੈ, ਐਸੇ ਲਕਛਣਾਂ ਵਾਲੇ ਆਪਣੇ ਗੁਰਾਂ ਦੇ ਚਰਨਾਂ ਵਿਚ ਨਿਵ ਨਿਵ ਕੇ ਲਗਣਾ ਕਰੋ, ਜਿਨ੍ਹਾਂ ਦੀ ਕਿਰਪਾ ਨਾਲ ਅਸੀਂ ਸਤ ਅਸਤ ਨੂੰ ਵਿਚਾਰਕੇ ਹਿਰਦੇ ਵਿਚ ਹੀ ਉਸ ਹਰੀ ਨੂੰ ਦੇਖਣਾ ਕੀਤਾ ਹੈ ॥ ੧ ॥

**ਬੋਲਹੁ ਰਾਮੁ ਕਰੇ ਨਿਸਤਾਰਾ ॥ ਗੁਰ ਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜੀਆਰਾ ॥ ੧ ॥ ਰਹਾਉ ॥**

ਉਸ ਰਾਮ ਨੂੰ ਬੋਲਹੁ=ਜਪਣਾ ਕਰੋ ਜੋ ਸੰਸਾਰ-ਸਮੁੰਦਰ ਤੋਂ ਤਾਰਨਾ ਕਰਦਾ ਹੈ।

ਅਥਵਾ :–ਹੇ ਭਾਈ! ਰਾਮ ਨੂੰ ਬੋਲਹੁ, ਜੋ ਤੁਹਾਡਾ ਨਿਸਤਾਰਾ ਕਰੇ। ਗੁਰਾਂ ਦੀ ਕਿਰਪਾ ਨਾਲ ਅਗਿਆਨ ਰੂਪ ਹਨੇਰਾ ਮਿਟੇ ਤੇ ਗਿਆਨ ਦਾ ਉਜੀਆਰਾ=ਪ੍ਰਕਾਸ਼ ਹੋਵੇ ਤਾਂ ਰਤਨ ਰੂਪ ਹਰੀ ਲਭਦਾ ਹੈ। ੧। ਰਹਾਉ।

**ਰਵਨੀ ਰਵੈ ਬੰਧਨ ਨਹੀ ਤੂਟਹਿ ਵਿਚਿ ਹਉਮੈ ਭਰਮੁ ਨ ਜਾਈ ॥**

ਰਵਨੀ ਰਵੈ=ਕਥਨੀਆਂ ਦੇ ਉਚਾਰਨ ਨਾਲ, ਅਥਵਾ :–ਕਵੀਸ਼ਰੀਆਂ ਦੇ ਬੋਲਣ ਨਾਲ, ਅਥਵਾ:–ਰਵਨੀ=ਇਸਤ੍ਰੀ, ਅਥਵਾ:–ਮਾਇਆ ਦੇ ਭੋਗਣ ਨਾਲ ਮਾਇਆਵਕੀ ਬੰਧਨ ਨਹੀਂ ਟੁੱਟਦੇ ਅਤੇ ਹਿਰਦੇ ਵਿਚੋਂ ਹੰਗਤਾ ਮਮਤਾ ਤੇ ਭਰਮ ਨਹੀਂ ਜਾਂਦਾ।

ਅਥਵਾ:–ਹਉਮੈ ਦੇ ਵਿਚ ਕੁਝ ਕਰਨ ਨਾਲ ਭਰਮ ਦੂਰ ਨਹੀਂ ਹੁੰਦਾ।

**ਸਤਿਗੁਰੁ ਮਿਲੈ ਤ ਹਉਮੈ ਤੂਟੈ ਤਾ ਕੋ ਲੇਖੈ ਪਾਈ ॥੨॥**

ਜਾਂ ਸਤਿਗੁਰ ਦੇਵ ਜੀ ਮਿਲਣ ਤਾਂ ਹੰਗਤਾਂ ਮਮਤਾ ਟੁੱਟਦੀ ਹੈ ਅਤੇ ਤਾਂ ਹੀ ਕੋਈ ਕੀਤਾ ਹੋਇਆ ਕਰਮ ਲੇਖੇ ਵਿਚ ਪੈਂਦਾ ਹੈ। ੨।

**ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ ਸੁਖ ਸਾਗਰੁ ਉਰ ਧਾਰੇ ॥**

ਸੁਖ ਸਾਗਰੁ=ਸੁਖਾਂ ਦਾ ਸਮੁੰਦਰ ਜੋ ਹਰਿ ਹਰਿ ਹੈ, ਭਗਤਾਂ ਦਾ ਪਿਆਰਾ ਪ੍ਰੀਤਮ ਉਸ ਦੇ ਨਾਮ ਨੂੰ ਹਿਰਦੇ ਵਿਚ ਧਾਰਨਾ ਕਰੇ।

**ਭਗਤਿ ਵਛਲੁ ਜਗਜੀਵਨੁ ਦਾਤਾ ਮਤਿ ਗੁਰਮਤਿ ਹਰਿ ਨਿਸਤਾਰੇ ॥੩॥**

ਭਗਤਾਂ ਦਾ ਪਿਆਰਾ ਜਗਜੀਵਨ ਦਾਤਾ ਹਰੀ, ਮਤੀ ਵਿਚ ਗੁਰ ਸਿਖਿਆ ਦੇ ਧਾਰਨ ਵਾਲਿਆਂ ਨੂੰ ਤਾਰਦਾ ਹੈ। ੩।

**ਮਨ ਸਿਉ ਜੂਝਿ ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ ॥**

ਪਦਾਰਥਾਂ ਦੀਆਂ ਮਨਸਾ=ਵਾਸ਼ਨਾ ਮਨ ਦੇ ਵਿਚ ਸਮਾਏ=ਅਭਾਵ ਕਰ ਕੇ, ਮਨ ਰੂਪੀ ਸ਼ਤਰੂ ਨਾਲ ਜੂਝਿ=ਲੜਕੇ ਜੀਵਤ ਭਾ ਤੋਂ ਮਰੇ ਤਾਂ ਪ੍ਰਭੂ ਨੂੰ ਪਾਂਵਦਾ ਹੈ।

**ਨਾਨਕ ਕਿਰਪਾ ਕਰੇ ਜਗਜੀਵਨੁ ਸਹਜ ਭਾਇ ਲਿਵ ਲਾਏ ॥੪॥੧੬॥**

ਗੁਰੂ ਜੀ ਕਥਨ ਕਰਦੇ ਹਨ–ਕਿ ਜਗਜੀਵਨੁ=ਪਰਮਾਤਮਾ ਕਿਰਪਾ ਦ੍ਰਿਸ਼ਟੀ ਕਰੇ ਤਾਂ

ਸਹਜ ਭਾਇ=ਸੁਤੇ ਸਿਧ ਇਹ ਜੀਵ ਉਸ ਵਿਚ ਲਿਵ=ਬਿਰਤੀ ਨੂੰ ਲਗਾਂਵਦਾ ਹੈ ॥੪॥੧੬॥

## ਆਸਾ ਮਹਲਾ ੧ ॥

ਜੋ ਗੁਰਮੁਖ ਨਾਮ ਜਪ ਕੇ ਸਮਝ ਰਹੇ ਹਨ, ਉਹਨਾਂ ਦੀ ਰੀਤੀ ਕਹੋ ? ਉੱਤਰ :–

**ਕਿਸ ਕਉ ਕਹਹਿ ਸੁਣਾਵਹਿ ਕਿਸ ਕਉ ਕਿਸੁ ਸਮਝਾਵਹਿ ਸਮਝਿ ਰਹੇ ॥**

ਜੋ ਮਹਾਤਮਾ ਆਪਣੇ ਸਰੂਪ ਨੂੰ ਆਪ ਸਮਝ ਰਹੇ ਹਨ, ਉਹ ਕਿਸ ਵਾਸਤੇ ਕਿਸੇ ਨੂੰ ਕੁਝ ਕਹਿੰਦੇ ਹਨ ਅਤੇ ਕਿਸ ਵਾਸਤੇ ਕਿਸੇ ਨੂੰ ਕੁਝ ਸੁਣਾਉਂਦੇ ਹਨ, ਪੁਨਾ ਕਿਸ ਵਾਸਤੇ ਕਿਸੇ ਨੂੰ ਸਮਝਾਂਦੇ ਹਨ ? ਅਰਥਾਤ ਉਹ ਨਾ ਕਿਸੇ ਨੂੰ ਕੁਝ ਕਹਿੰਦੇ ਹਨ, ਨਾ ਸੁਣਾਂਦੇ ਹਨ, ਨਾ ਹੀ ਸਮਝਾਂਦੇ ਹਨ, ਕਿਉਂਕਿ ਉਹ ਅਵਧੂਤ ਮਹਾਤਮਾਂ ਆਪਣੇ ਵਿਚ ਹੀ ਅਲਮਸਤ ਰਹਿੰਦੇ ਹਨ, ਕਿਸੇ ਨਾਲ ਮਗਜ਼ ਮਾਰੀ ਨਹੀਂ ਕਰਦੇ ।

**ਕਿਸੈ ਪੜਾਵਹਿ ਪੜਿ ਗੁਣਿ ਬੂਝੇ ਸਤਿਗੁਰ ਸਬਦਿ ਸੰਤੋਖਿ ਰਹੇ ॥੧॥**

ਜੋ ਸਤਿਗੁਰਾਂ ਦੇ ਉਪਦੇਸ਼ ਨੂੰ ਗ੍ਰਹਿਣ ਕਰ ਕੇ ਸੰਤੋਖ ਵਿਚ ਇਸਥਿਤ ਹੋ ਰਹੇ ਹਨ, ਉਹ ਕਿਸ ਵਾਸਤੇ ਕਿਸੇ ਨੂੰ ਪੜ੍ਹਾਂਦੇ ਹਨ ਅਤੇ ਕਿਸ ਵਾਸਤੇ ਇਸ ਤਰ੍ਹਾਂ ਕਹਿੰਦੇ ਹਨ ਕਿ ਤੂੰ ਪੜ੍ਹਕੇ ਗੁਣ ਕਹੀਏ ਵਿਚਾਰ ਤੇ ਵਿਚਾਰ ਕੇ ਬੁਝਣਾ ਕਰ । ਭਾਵ ਉਹ ਕਿਸੇ ਨੂੰ ਕੁਝ ਨਹੀਂ ਕਹਿੰਦੇ ॥ ੧ ॥

ਪ੍ਰਸ਼ਨ–ਫਿਰ ਸੰਸਾਰ-ਸਾਗਰ ਤੋਂ ਕੌਣ ਤਾਰੇਗਾ ?

ਉੱਤਰ–ਜੋ ਮਹਾਤਮਾਂ ਆਪ ਸਮਝ ਰਹੇ ਹਨ ਉਹ ਕਿਸੇ ਨੂੰ ਤਾਂ ਕਹਿੰਦੇ ਹਨ ਕਿ ਤੂੰ ਨਿਸ਼ਕਾਮ ਕਰਮ ਕਰ ਕੇ ਮਲ ਦੋਸ਼ ਦੀ ਨਵਿਤਰੀ ਕਰ, ਕਿਸੇ ਨੂੰ ਸੁਣਾਉਂਦੇ ਹਨ ਕਿ ਤੂੰ ਉਪਾਸ਼ਨਾ ਕਰ ਕੇ ਵਿਖੇਪ ਦੋਸ਼ ਦੀ ਨਵਿਰਤੀ ਕਰ ਅਤੇ ਕਿਸੇ ਨੂੰ ਸਮਝਾਂਦੇ ਹਨ ਕਿ ਤੂੰ ਚਾਰ ਸਾਧਨਾਂ ਨੂੰ ਕਰ ਕੇ ਬ੍ਰਹਮ ਗਿਆਨ ਦੇ ਸਹਿਤ ਹੋ ।

ਅਥਵਾ :–ਕਿਸੇ ਨੂੰ ਕਹਿੰਦੇ ਹਨ ਕਿ ਤੂੰ ਸ੍ਰਵਨ ਕਰ, ਕਿਸੇ ਨੂੰ ਸੁਣਾਂਦੇ ਹਨ ਕਿ ਤੂੰ ਮੰਨਨ ਕਰ ਅਤੇ ਕਿਸੇ ਨੂੰ ਸਮਝਾਂਦੇ ਹਨ ਕਿ ਤੂੰ ਨਿਧਿਆਸਣ ਕਰ ।

ਅਥਵਾ :–ਕਿਸੇ ਨੂੰ ਕਹਿੰਦੇ ਹਨ ਕਿ ਤੂੰ ਤੁਯੰ ਪਦ ਦਾ ਵਿਚਾਰ ਕਰ, ਕਿਸੇ ਨੂੰ ਸੁਣਾਂਦੇ ਹਨ ਕਿ ਤੂੰ ਤਤ ਪ੍ਰਦ ਦਾ ਵਿਚਾਰ ਕਰ ਅਤੇ ਕਿਸੇ ਨੂੰ ਸਮਝਾਂਦੇ ਹਨ ਕਿ ਤੂੰ ਤਤ ਤੁਯੰ ਤੁਯੰ ਤਤ ਦੀ ਅਭੇਦਤਾ ਕਰ ।

ਜੋ ਸਤਿਗੁਰਾਂ ਦੇ ਸਬਦਿ=ਉਪਦੇਸ਼ ਨੂੰ ਗ੍ਰਹਿਣ ਕਰ ਕੇ ਸੰਤੋਖ ਵਿਚ ਇਸਥਿਤ ਹੋ ਰਹੇ ਹਨ, ਉਹ ਕਿਸੇ ਨੂੰ ਤਾਂ ਪਰਮੇਸ਼ਰ ਸਬੰਧੀ ਗ੍ਰੰਥ ਪੜ੍ਹਾਂਵਦੇ ਹਨ, ਪੜ੍ਹਾ ਕੇ ਫੇਰ ਇਸ ਤਰ੍ਹਾਂ ਕਹਿੰਦੇ ਹਨ ਕਿ ਤੂੰ ਸਤ ਅਸਤ ਦਾ ਨਿਰਣਾ ਗੁਣਿ=ਵਿਚਾਰ ਕੇ ਸਿਧਾਂਤ ਨੂੰ ਬੁਝਿਆ ਕਰ ।

**(ਪੰਨਾ ੩੫੪) ਐਸਾ ਗੁਰਮਤਿ ਰਮਤੁ ਸਰੀਰਾ ॥**
**ਹਰਿ ਭਜੁ ਮੇਰੇ ਮਨ ਗਹਿਰ ਗੰਭੀਰਾ ॥੧॥ ਰਹਾਉ ॥**

ਅੰਨ੍ਵੈਂ :–'ਗਹਿਰ ਗੰਭੀਰਾ ਰਮਤੁ ਸਰੀਰਾ'=ਜੋ ਗਹਿਰ ਡੂੰਘਾ ਅਤੇ ਗੰਭੀਰਾ=ਨਿਰਹਲ, ਸਾਰਿਆਂ ਸਰੀਰਾਂ ਵਿਚ ਰਮ ਰਿਹਾ ਹੈ, ਐਸੇ ਹਰੀ ਨੂੰ ਹੇ ਮੇਰੇ ਮਨ=ਪਿਆਰੇ ! ਗੁਰਾਂ ਦੀ ਸਿਖਿਆ ਲੈ ਕੇ ਭਜਨਾ ਕਰ ॥੧॥ਰਹਾਉ॥

**ਅਨਤ ਤਰੰਗ ਭਗਤਿ ਹਰਿ ਰੰਗਾ ॥**
**ਅਨਦਿਨੁ ਸੂਚੇ ਹਰਿ ਗੁਣ ਸੰਗਾ ॥**

ਜਿਸ ਹਰੀ ਵਿਚੋਂ ਬ੍ਰਹਮਾ, ਵਿਸ਼ਨੂੰ ਆਦਿਕ ਅਨੇਕਾਂ ਤਰੰਗ ਉਠ ਰਹੇ ਹਨ, ਭਗਤ ਉਸ ਹਰੀ ਵਿਚ ਰੰਗਾ=ਪ੍ਰੇਮ ਕਰਦੇ ਹਨ ।

ਅਥਵਾ:–ਅਨੇਕਾਂ ਤਰੰਗ=ਸੰਕਲਪਾਂ ਵਿਕਲਪਾਂ ਨੂੰ ਦੂਰ ਕਰ ਕੇ ਜਿਸ ਨੇ ਹਰੀ ਦੀ ਭਗਤੀ ਵਿਚ ਮਨ ਨੂੰ ਰੰਗਿਆ ਹੈ, ਉਹ ਰਾਤ ਦਿਨੇ ਹਰੀ ਦੇ ਗੁਣਾਂ ਦਾ ਸੰਗ ਕਰ ਕੇ ਸੂਚੇ=ਪਵਿੱਤਰ ਹੋਏ ਹਨ ।

**ਮਿਥਿਆ ਜਨਮੁ ਸਾਕਤ ਸੰਸਾਰਾ ॥**
**ਰਾਮ ਭਗਤਿ ਜਨੁ ਰਹੈ ਨਿਰਾਰਾ ॥੨॥**

ਸਾਕਤਾਂ ਦਾ ਜਨਮ ਸੰਸਾਰ ਵਿਚ ਮਿਥਿਆ=ਝੂਠਾ ਹੈ । ਤੇ ਰਾਮ ਦੀ ਭਗਤੀ ਕਰਨ ਵਾਲਾ ਪੁਰਸ਼ ਸੰਸਾਰ ਤੋਂ ਨਿਰਾਲਾ ਹੀ ਰਹਿੰਦਾ ਹੈ ।

ਅਥਵਾ:–ਸਾਕਤ ਪੁਰਸ਼ ਨੇ ਸੰਸਾਰ ਵਿਚ ਮਨੁਖਾ ਜਨਮ ਨੂੰ ਮਿਥਿਆ=ਵਿਅਰਥ ਗਵਾ ਲਿਆ ਹੈ, ਕਿਉਂਕਿ ਉਹ ਪੁਰਸ਼ ਰਾਮ ਦੀ ਭਗਤੀ ਤੋਂ ਨਿਰਾਰਾ=ਵੱਖਰਾ ਰਹਿੰਦਾ ਹੈ । ਅਰਥਾਤ ਰਾਮ ਦੀ ਭਗਤੀ ਨਹੀਂ ਕਰਦਾ ॥ ੨ ॥

**ਸੂਚੀ ਕਾਇਆ ਹਰਿ ਗੁਣ ਗਾਇਆ ॥**
**ਆਤਮੁ ਚੀਨਿ ਰਹੈ ਲਿਵ ਲਾਇਆ ॥**

ਜਿਸ ਨੇ ਹਰੀ ਦੇ ਗੁਣਾਂ ਨੂੰ ਗਾਇਣ ਕੀਤਾ ਹੈ ਉਸ ਦੀ ਕਾਇਆ=ਦੇਹ ਪਵਿੱਤਰ ਹੈ ।

ਅਥਵਾ- ਕਾਇਆ, ਬੁਧੀ ਪਵਿੱਤਰ ਹੈ । ਉਹ ਲਿਵ ਬਿਰਤੀ ਨੂੰ ਲਗਾ ਕੇ ਆਤਮਾ ਨੂੰ ਚੀਨਿ ਰਹੈ=ਜਾਣ ਰਹੇ ਹਨ ।

## ਆਦਿ ਅਪਾਰੁ ਅਪਰੰਪਰੁ ਹੀਰਾ ॥ ਲਾਲਿ ਰਤਾ ਮੇਰਾ ਮਨੁ ਧੀਰਾ ॥੩॥

ਜੋ ਪਰਮੇਸ਼ਰ ਸਭ ਦੀ ਆਦ ਹੈ, ਅਪਾਰੁ=ਬੇਅੰਤ ਗੁਣਾਂ ਵਾਲਾ ਹੈ, ਅਪਰੰਪਰੁ=ਅਪਰ ਸੰਸਾਰ ਤੋਂ ਪਰਾ ਰੂਪ ਹੈ, ਹੀਰੇ ਵਤ ਨਿਰਮਲ ਹੈ। ਤਿਸ ਲਾਲਿ=ਪਿਆਰੇ ਪਰਮੇਸ਼ਰ ਵਿਚ ਤਦਾਕਾਰ ਹੋਇਆ ਹੋਇਆ ਮੇਰਾ ਮਨ ਧੀਰਜਵਾਨ ਹੋਇਆ ਹੈ। ੩।

## ਕਥਨੀ ਕਹਹਿ ਕਹਹਿ ਸੇ ਮੂਏ ॥ ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥

ਧਾਰੇ ਤੋਂ ਬਿਨਾਂ ਜੋ ਪਖੰਡ ਪੂਰਬਕ ਕਹੀਆਂ ਹੋਈਆਂ ਕਥਨੀਆਂ ਨੂੰ ਕਹਿੰਦੇ ਹਨ, ਉਹ ਨਿਸ਼ਫਲ ਹੀ ਮਰ ਗਏ ਹਨ। ਉਹ ਪ੍ਰਭੂ ਤੋਂ ਦੂਰ ਰਹਿੰਦੇ ਹਨ, ਹੇ ਪ੍ਰਭੂ ! ਤੂੰ ਉਹਨਾਂ ਨੂੰ ਪ੍ਰਾਪਤ ਨਹੀਂ ਹੁੰਦਾ।

ਅਥਵਾ :–ਜੋ ਪੁਰਸ਼ ਕਹੀਆਂ ਹੋਈਆਂ ਕਥਨੀਆਂ ਨੂੰ ਸ਼ਰਧਾ ਭਾਵ ਨਾਲ ਕਹਿ ਕੇ ਜੀਵਤ ਭਾ ਤੋਂ ਮਰੇ ਹਨ, ਉਹਨਾਂ ਤੋਂ ਉਹ ਪ੍ਰਭੂ ਦੂਰ ਨਹੀਂ । ਹੇ ਪ੍ਰਭੂ ! ਉਹਨਾਂ ਨੂੰ ਤੂੰ ਪ੍ਰਾਪਤ ਹੋਇਆ ਹੈਂ।

## ਸਭੁ ਜਗੁ ਦੇਖਿਆ ਮਾਇਆ ਛਾਇਆ ॥
## ਨਾਨਕ ਗੁਰਮਤਿ ਨਾਮੁ ਧਿਆਇਆ ॥੪॥੧੭॥

ਮਨਮੁਖਾਂ ਨੇ ਸਾਰੇ ਜਗਤ ਵਿਚ ਮਾਇਆ ਨੂੰ ਹੀ ਛਾਇਆ ਹੋਇਆ ਦੇਖਿਆ ਹੈ। ਅਥਵਾ :–ਗੁਰਮੁਖਾਂ ਨੇ ਸਾਰਾ ਜਗਤ ਮਾਇਆ ਦਾ ਛਾਇਆ=ਬਣਾਇਆ ਹੋਇਆ ਦੇਖਿਆ ਹੈ। ਅਥਵਾ :–ਮਾਇਆ ਵਿਖੇ ਜੋ ਚੇਤਨ ਦਾ ਛਾਇਆ=ਪ੍ਰਤੀਬਿੰਬ ਹੈ, ਅਰਥਾਤ ਜੋ ਪਰਮਾਤਮਾ ਹੈ; ਉਸ ਦੁਆਰਾ ਇਹ ਜਗਤ ਬਣਾਇਆ ਹੋਇਆ ਦੇਖਿਆ ਹੈ।

ਗੁਰੂ ਜੀ ਕਥਨ ਕਰਦੇ ਹਨ–ਗੁਰਮਤੀਆਂ ਨੇ ਗੁਰ ਸਿਖਿਆ ਦੁਆਰਾ ਨਾਮ ਨੂੰ ਧਿਆਇਆ ਹੈ। ੪। ੧੭।

## ਆਸਾ ਮਹਲਾ ੧ ਤਿਤੁਕਾ ॥

ਆਪਣੇ ਨਿਸਚੇ ਸਹਿਤ ਪਰਮਾਤਮਾ ਅੱਗੇ ਬੇਨਤੀ ਕਰਦੇ ਹਨ–

## ਕੋਈ ਭੀਖਕੁ ਭੀਖਿਆ ਖਾਇ ॥ ਕੋਈ ਰਾਜਾ ਰਹਿਆ ਸਮਾਇ ॥

ਜਿਸ ਤਰ੍ਹਾਂ ਕੋਈ ਭੀਖਕੁ=ਮੰਗਤਾ ਭਿਖਿਆ ਖਾਣ ਵਿਚ ਮਸਤ ਹੋ ਰਿਹਾ ਹੈ, ਕੋਈ ਰਾਜਾ ਰਾਜ ਦੇ ਅਨੰਦ ਵਿਚ ਸਮਾ ਰਿਹਾ ਹੈ।

## ਕਿਸ ਹੀ ਮਾਨੁ ਕਿਸੈ ਅਪਮਾਨੁ ॥ ਢਾਹਿ ਉਸਾਰੇ ਧਰੇ ਧਿਆਨੁ ॥

ਕਿਸੇ ਨੂੰ ਮਾਨੁ=ਆਦਰ ਚੰਗਾ ਲਗ ਰਿਹਾ ਹੈ, ਕਿਸੇ ਨੂੰ ਅਪਮਾਨੁ=ਨਿਰਾਦਰ ਕਰਾਉਣਾ

ਚੰਗਾ ਲਗ ਰਿਹਾ ਹੈ। ਹੇ ਪਰਮਾਤਮਾ! ਤੂੰ ਆਪ ਹੀ ਜੀਵਾਂ ਨੂੰ ਉਸਾਰਦਾ ਹੈਂ, ਆਪ ਹੀ ਧਿਆਨ ਧਾਰ ਕੇ ਪਾਲਦਾ ਹੈਂ, ਫਿਰ ਆਪ ਹੀ ਢਾਹਿ=ਲੈਤਾ ਕਰਦਾ ਹੈਂ।

ਅਥਵਾ :—ਜੋ ਗੁਰਮੁਖ ਧਿਆਨ ਨੂੰ ਧਾਰਦੇ ਹਨ, ਉਹ ਢੱਠੇ ਹੋਏ ਸਤ ਸੰਤੋਖ ਆਦਿਕਾਂ ਨੂੰ ਉਸਾਰਦੇ ਹਨ ਅਤੇ ਉਸਰੇ ਹੋਏ ਕਾਮ ਆਦਿਕਾਂ ਨੂੰ ਢਾਹੁੰਦੇ ਹਨ।

**ਤੁਝ ਤੇ ਵਡਾ ਨਾਹੀ ਕੋਇ ॥ ਕਿਸੁ ਵੇਖਾਲੀ ਚੰਗਾ ਹੋਇ ॥੧॥**

ਹੇ ਵਾਹਿਗੁਰੂ! ਤੇਰੇ ਨਾਲੋਂ ਵੱਡਾ ਹੋਰ ਕੋਈ ਨਹੀਂ, ਅਸੀਂ ਚੰਗੇ ਹੋ ਕੇ ਕਿਸ ਨੂੰ ਵਿਖਾਲਣਾ ਕਰੀਏ। ਅਥਵਾ :—ਜੇ ਕੋਈ ਚੰਗਾ ਹੋਵੇ ਤਾਂ ਕਿਸੇ ਨੂੰ ਵੇਖਾਲਣਾ ਕਰੀਏ।

**ਮੈ ਤਾਂ ਨਾਮੁ ਤੇਰਾ ਆਧਾਰੁ ॥ ਤੂੰ ਦਾਤਾ ਕਰਣਹਾਰੁ ਕਰਤਾਰੁ ॥੧॥ਰਹਾਉ॥**

ਮੈਨੂੰ ਤਾਂ ਤੇਰੇ ਨਾਮ ਦਾ ਹੀ ਆਧਾਰੁ=ਆਸਰਾ ਹੈ। ਹੇ ਕਰਤਾਰ! ਤੂੰ ਆਪ ਹੀ ਸਭ ਦੇ ਕਰਨੇ ਵਾਲਾ ਹੈਂ ਅਤੇ ਸਭ ਦਾ ਦਾਤਾ ਹੈਂ। ੧। ਰਹਾਉ।

**ਵਾਟ ਨ ਪਾਵਉ ਵੀਗਾ ਜਾਉ ॥ ਦਰਗਹ ਬੈਸਣ ਨਾਹੀ ਥਾਉ ॥**

ਹੇ ਵਾਹਿਗੁਰੂ! ਤੇਰੀ ਵਾਟ=ਭਗਤੀ ਨੂੰ ਨਹੀਂ ਪਾਂਵਦਾ, ਸੰਸਾਰਕ ਧੰਦਿਆਂ ਵਿਚ ਵੀਗਾ=ਟੇਢਾ ਹੋਇਆ ਜਾਂਦਾ ਹਾਂ। ਇਸ ਲਈ ਦਰਗਾਹ ਵਿਚ ਮੈਨੂੰ ਬੈਠਣ ਨੂੰ ਭੀ ਜਗ੍ਹਾ ਨਹੀਂ ਮਿਲਣੀ।

**ਮਨ ਕਾ ਅੰਧੁਲਾ ਮਾਇਆ ਕਾ ਬੰਧੁ ॥ ਖੀਨ ਖਰਾਬੁ ਹੋਵੈ ਨਿਤ ਕੰਧੁ ॥**

ਮਾਇਆ ਦਾ ਬੱਧਾ ਹੋਇਆ ਹੋਣ ਕਰਕੇ ਮੈਂ ਮਨ ਦਾ ਅੰਨ੍ਹਾਂ (ਅਗਿਆਨੀ) ਹੋ ਰਿਹਾ ਹਾਂ।

ਕੰਧੁ=ਸਰੀਰ ਨਿਤਾਪ੍ਰਤੀ ਖੀਨ=ਪ੍ਰਨੱਮ ਕੇ ਵਿਸ਼ਿਆਂ ਵਿਚ ਲਗ ਕੇ ਖਰਾਬ ਹੋ ਰਿਹਾ ਹੈ। ਅਥਵਾ :—ਖੀਨ ਕਰਨ ਵਾਲੇ ਜੋ ਕਾਮ, ਕਰੋਧ ਆਦਿਕ ਵਿਸ਼ੇ ਹਨ, ਉਹਨਾਂ ਕਰ ਕੇ ਸਰੀਰ ਖਰਾਬ ਹੋ ਰਿਹਾ ਹੈ, ਇਸੀ ਤੇ ਨਿਤਾਪ੍ਰਤੀ ਕੰਧੁ=ਸਰੀਰਾਂ ਵਿਚ ਪੈਂਦਾ ਹੈ।

**ਖਾਣ ਜੀਵਣ ਕੀ ਬਹੁਤੀ ਆਸ ॥ ਲੇਖੈ ਤੇਰੈ ਸਾਸ ਗਿਰਾਸ ॥੨॥**

ਪਦਾਰਥਾਂ ਦੇ ਖਾਣ ਪੀਣ ਦੀ ਤੇ ਜਿਊਣੇ ਦੀ ਆਸਾ ਬਹੁਤ ਲਗ ਰਹੀ ਹੈ। ਪਰ ਸ੍ਵਾਸ ਲੈਣੇ; ਗਿਰਾਸ=ਭੋਜਨ ਖਾਣਾ ਸਭ ਤੇਰੇ ਲੇਖੇ ਵਿਚ ਹੈ ॥ ੨ ॥

**ਅਹਿਨਿਸਿ ਅੰਧੁਲੇ ਦੀਪਕੁ ਦੇਇ ॥ ਭਉਜਲ ਡੂਬਤ ਚਿੰਤ ਕਰੇਇ ॥**

ਹੁਣ ਗੁਰੂ ਸਾਹਿਬ ਜੀ ਦਰਦ ਖਾਹੀ ਬਚਨ ਕਹਿੰਦੇ ਹਨ—ਕਿ ਹੇ ਪਰਮੇਸ਼ਰ! ਇਹ ਜੀਵ ਆਪ ਤੋਂ ਭੁਲ ਕੇ ਦਿਨ ਰਾਤ ਅੰਨ੍ਹੇ ਹੋ ਰਹੇ ਹਨ। ਆਪ ਇਨ੍ਹਾਂ ਨੂੰ ਗਿਆਨ ਰੂਪੀ ਦੀਪਕ ਦੇਣਾ ਕਰੋ। ਸੰਸਾਰ-ਸਮੁੰਦਰ ਵਿਚ ਡੁੱਬਿਆਂ ਹੋਇਆਂ ਦੀ ਚਿੰਤਾ ਕਰੋ।

ਅਥਵਾ :—ਜਗਿਆਸੂ ਬੇਨਤੀ ਕਰਦਾ ਹੈ—ਕਿ ਹੇ ਪਰਮਾਤਮਾ! ਅਸੀਂ ਦਿਨ ਰਾਤ

ਅੰਨ੍ਹੇ ਹੋ ਰਹੇ ਹਾਂ, ਸਾਨੂੰ ਗਿਆਨ ਰੂਪੀ ਦੀਪਕ ਦਾ ਪ੍ਰਕਾਸ਼ ਦੇਣਾ ਕਰੋ। ਸੰਸਾਰ-ਸਮੁੰਦਰ ਵਿਚ ਡੁਬ ਰਹੇ ਹਾਂ; ਆਪ ਸਾਡੇ ਤਾਰਨ ਦੀ ਚਿੰਤਾ ਕਰੋ।

**ਕਹਹਿ ਸੁਣਹਿ ਜੋ ਮਾਨਹਿ ਨਾਉ ॥ ਹਉ ਬਲਿਹਾਰੈ ਤਾ ਕੈ ਜਾਉ ॥**

ਜੋ ਪੁਰਸ਼ ਆਪਣੇ ਮੁਖ ਨਾਲ ਨਾਮ ਨੂੰ ਕਹਿੰਦੇ ਹਨ, ਕੰਨਾਂ ਦੁਆਰਾ ਸੁਣਦੇ ਹਨ ਅਤੇ ਮਨ ਵਿਚ ਨਾਮ ਦਾ ਮੰਨਣ ਕਰਦੇ ਹਨ, ਤਿਨ੍ਹਾਂ ਉਪਰੋਂ ਅਸੀਂ ਬਲਿਹਾਰ ਜਾਂਦੇ ਹਾਂ।

**ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥ ੩ ॥**

ਗੁਰੂ ਜੀ ਕਹਿੰਦੇ ਹਨ—ਅਸੀਂ ਇਕ ਏਹੋ ਹੀ ਅਰਦਾਸਾ ਕਰਦੇ ਹਾਂ ਕਿ ਸਾਡਾ ਜੀਅ ਪਿੰਡ ਸਭ ਤੇਰੇ ਪਾਸ ਹੀ ਹੈ ॥ ੩ ॥

**ਜਾਂ ਤੂੰ ਦੇਹਿ ਜਪੀ ਤੇਰਾ ਨਾਉ ॥ ਦਰਗਹ ਬੈਸਣ ਹੋਵੈ ਥਾਉ ॥**

ਹੇ ਵਾਹਿਗੁਰੂ ! ਜਾਂ ਤੂੰ ਕਿਰਪਾ ਕਰ ਕੇ ਦੇਵੇਂ ਤਾਂ ਮੈਂ ਤੇਰਾ ਨਾਮ ਜਪਣਾ ਕਰਾਂ ਕਿਉਂਕਿ ਨਾਮ ਜਪਣ ਨਾਲ ਹੀ ਦਰਗਾਹ ਵਿਚ ਬੈਠਣ ਨੂੰ ਥਾਂ ਹੁੰਦੀ ਹੈ।

**ਜਾਂ ਤੁਧੁ ਭਾਵੈ ਤਾ ਦੁਰਮਤਿ ਜਾਇ ॥**
**ਗਿਆਨ ਰਤਨੁ ਮਨਿ ਵਸੈ ਆਇ ॥**

ਜਾਂ ਆਪ ਨੂੰ ਭਾਵੇ ਤਾਂ ਦੁਰਮਤਿ=ਖੋਟੀ ਬੁਧੀ ਦੂਰ ਹੋ ਜਾਂਦੀ ਹੈ ਅਤੇ ਮਨ ਵਿਚ ਰਤਨੁ= ਵੈਰਾਗ ਤੇ ਗਿਆਨ ਆ ਕੇ ਵਸਦਾ ਹੈ।

**ਨਦਰਿ ਕਰੇ ਤਾ ਸਤਿਗੁਰੁ ਮਿਲੈ ॥**
**ਪ੍ਰਣਵਤਿ ਨਾਨਕੁ ਭਵਜਲੁ ਤਰੈ ॥੪॥੧੮॥**

ਜੇ ਤੂੰ ਕਿਰਪਾ ਦੀ ਨਜ਼ਰ ਕਰੇਂ ਤਾਂ ਪੂਰਨ ਸਤਿਗੁਰੂ ਮਿਲਦੇ ਹਨ। ਗੁਰੂ ਜੀ ਪ੍ਰਣਵਤਿ= ਉਚਾਰਦੇ ਹਨ ਕਿ ਇਸ ਤਰ੍ਹਾਂ ਪੂਰਨ ਸਤਿਗੁਰਾਂ ਦੇ ਮਿਲਣ ਨਾਲ ਇਹ ਜੀਵ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ ॥ ੪ ॥ ੧੮ ॥

## ਆਸਾ ਮਹਲਾ ੧ ਪੰਚ ਪਦੇ ॥

ਨੋਟ—ਪੰਜ ਪੰਜ ਪਉੜੀਆਂ ਦੇ ਛੇ ਸ਼ਬਦ ਆਉਣਗੇ, ਇਸ ਲਈ ਪੰਚ ਪਦੇ ਦੇ ਹੇਠਾਂ ੬ ਅੰਕ ਲਿਖਿਆ ਹੈ।

ਪਹਿਲੇ ਦ੍ਰਿਸ਼ਟਾਂਤ ਦੇਂਦੇ ਹਨ—

**ਦੂਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ ॥**
**ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ ॥੧॥**

ਜਿਵੇਂ ਦੁਧ ਤੋਂ ਬਿਨਾਂ ਧੇਨੁ=ਗਊ ਨਿਸ਼ਫਲ ਹੈ, ਪੰਖ=ਖੰਭਾਂ ਤੋਂ ਬਿਨਾਂ ਪੰਛੀ ਵਿਅਰਥ ਹੈ, ਜਲ ਤੋਂ ਬਿਨਾਂ ਉਤਭੁਜ=ਖੇਤੀ ਬ੍ਰਿਛ ਆਦਿਕ ਕਿਸੇ ਕੰਮ ਨਹੀਂ । ਉਹ ਚਕਰਵਰਤੀ ਬਾਦਸ਼ਾਹ ਕੀ ਹੈ ? ਜੋ ਸਲਾਮਾਂ ਤੋਂ ਬਿਨਾਂ ਹੈ ਅਰਥਾਤ ਜਿਸ ਨੂੰ ਕੋਈ ਸਲਾਮ ਨਹੀਂ ਕਰਦਾ। ਉਹ ਕੋਠੀ ਵੀ ਅੰਧੀ=ਜੜ੍ਹ ਹੈ, ਜਿਸ ਵਿਚ ਤੇਰਾ ਨਾਮ ਨਹੀਂ ਹੈ।

ਹੁਣ ਦਾ-ਦ੍ਰਿਸ਼ਟਾਂਤ ਸੁਣੋ—ਨਿਸ਼ਕਾਮ ਕਰਮਾਂ ਰੂਪੀ ਦੂਧ ਤੋਂ ਬਿਨਾ ਬੁਧੀ ਰੂਪੀ ਧੇਨ ਕਿਸੇ ਕੰਮ ਨਹੀਂ। ਗਿਆਨ ਵੈਰਾਗ ਰੂਪੀ ਖੰਭਾਂ ਤੋਂ ਬਿਨਾਂ ਜੀਵ ਰੂਪੀ ਪੰਛੀ ਨਿਕੰਮਾ ਹੈ। ਨਾਮ ਰੂਪੀ ਜਲ ਤੋਂ ਬਿਨਾਂ ਸ਼ੁਭ ਗੁਣਾਂ ਰੂਪੀ ਖੇਤੀ ਕਿਸੇ ਕੰਮ ਨਹੀਂ । ਜੋ ਸਲਾਮ=ਇਸਥਿਤੀ ਤੋਂ ਬਿਨਾਂ ਹੈ, ਉਹ ਸੁਲਤਾਨੁ=ਗਿਆਨਵਾਨ ਕੀ ਹੈ ? ਜਿਸ ਸਰੀਰ ਰੂਪੀ ਕੋਠੀ ਵਿਚ ਤੇਰਾ ਨਾਮ ਨਹੀਂ ਹੈ, ਉਹ ਸਰੀਰ ਰੂਪੀ ਕੋਠੀ ਵੀ ਅੰਧੀ ਹੈ। ੧।

**ਕੀ ਵਿਸਰਹਿ ਦੁਖੁ ਬਹੁਤਾ ਲਾਗੈ ॥**
**ਦੁਖੁ ਲਾਗੈ ਤੂੰ ਵਿਸਰੁ ਨਾਹੀ ॥੧॥ਰਹਾਉ॥**

ਹੇ ਪਰਮੇਸ਼ਰ ! ਤੂੰ ਕਿਉਂ ਵਿਸਰਹਿ=ਭੁਲਦਾ ਹੈਂ, ਅਰਥਾਤ ਤੂੰ ਸਾਨੂੰ ਨਾ ਭੁਲ; ਕਿਉਂਕਿ ਤੇਰੇ ਭੁੱਲਣ ਕਰਕੇ ਬਹੁਤਾ ਦੁੱਖ ਆ ਕੇ ਲਗਦਾ ਹੈ। ਅਥਵਾ—ਸਾਨੂੰ ਬੜਾ ਦੁੱਖ ਲਗਦਾ ਹੈ, ਇਸ ਕਰਕੇ ਤੂੰ ਭੁੱਲ ਨਾ। ਜੇ ਤੂੰ ਵਿਸਰੇਂਗਾ ਨਹੀਂ, ਤਾਂ ਸਾਰੇ ਦੁੱਖ ਲਾਗੈ=ਲਾਂਭੇ ਹੋ ਜਾਣਗੇ। ੧। ਰਹਾਉ।

**ਅਖੀ ਅੰਧੁ ਜੀਭ ਰਸੁ ਨਾਹੀ ਕੰਨੀ ਪਵਣੁ ਨ ਵਾਜੈ ॥**
**ਚਰਣੀ ਚਲੈ ਪਜੂਤਾ ਆਗੈ ਵਿਣੁ ਸੇਵਾ ਫਲ ਲਾਗੇ ॥੨॥**

ਬੁਢਾਪੇ ਵਿਚ ਅੱਖਾਂ ਤੋਂ ਅੰਨ੍ਹਾਂ ਹੋ ਜਾਂਦਾ ਹੈ, ਜੀਭਾ ਵਿਚ ਸੁਆਦ ਲੈਣ ਦੀ ਸ਼ਕਤੀ ਨਹੀਂ ਰਹਿੰਦੀ ਅਤੇ ਕੰਨਾਂ ਵਿਚ ਪਵਣੁ=ਸ਼ਬਦ ਵਾਜੈ=ਪ੍ਰਗਟ ਨਹੀਂ ਹੁੰਦਾ। ਵਾ ਕੰਨਾਂ ਵਿਚ ਵਾਜੈ=ਸ਼ਬਦ ਪਵਣੁ=ਪ੍ਰਵੇਸ਼ ਨਹੀਂ ਕਰਦਾ। ਅੱਗੋਂ ਕਿਸੇ ਨੇ ਪਜੂਤਾ=ਪਕੜਿਆ ਭਾਵ ਫੜਿਆ ਹੋਇਆ ਹੋਵੇ ਤਾਂ ਹੀ ਪੈਰਾਂ ਨਾਲ ਤੁਰ ਸਕਦਾ ਹੈ। ਪਰ ਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਅਜੇਹੇ ਫਲ ਆ ਕੇ ਲੱਗਦੇ ਹਨ। ੨।

**ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ ॥**
**ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ ਕੈਸੇ ਲੇਹੀ ॥੩॥**

ਜਿਵੇਂ ਬਾਗ ਦੀ ਭੁਇ=ਪ੍ਰਿਥਵੀ ਚੋਖੀ=ਸਫ਼ਾ ਕਰ ਕੇ ਬ੍ਰਿਛ ਲਗਾਵੇ ਤੇ ਪ੍ਰੇਮ ਨਾਲ

ਜਲ ਦੇਵੇ ਤਾਂ ਸਾਰਿਆਂ ਬ੍ਰਿਛਾਂ ਨੂੰ ਫਲ ਲਗਦਾ ਹੈ, ਤੈਸੇ ਹੀ ਅੰਤਹਕਰਣ ਰੂਪੀ ਬਾਗ ਦੀ ਬੁਧੀ ਰੂਪੀ ਪ੍ਰਿਥਵੀਂ ਚੋਖੀ=ਸਾਫ ਭਾਵ ਸੁਧ ਕਰਕੇ ਗੁਰਮੁਖੀ ਦੇ ਪੈਂਤੀ ਅੱਖਰ ਜਾਂ ਸੰਸਕ੍ਰਿਤ ਦੇ ਬਵੰਜਾ ਅੱਖਰ ਪੜ੍ਹਨ ਰੂਪੀ ਬ੍ਰਿਛਾਂ ਨੂੰ ਲਗਾਵੇ ਅਤੇ ਸਤਿਗੁਰਾਂ ਦੇ ਨਾਲ ਭਾਉ=ਪ੍ਰੇਮ ਕਰਨੇ ਰੂਪ ਜਲ ਨੂੰ ਸਿੰਚੇ ਤਾਂ ਸਭਨਾਂ ਨੂੰ ਇਕ ਨਾਮ ਜਪਣ ਰੂਪੀ ਫਲ ਲੱਗਦਾ ਹੈ। ਅਰਥਾਤ ਸੁਧ ਬੁਧੀ ਦੁਆਰਾ ਸ਼ਾਸਤ੍ਰਾਂ ਦੇ ਅੱਖਰ ਪੜ੍ਹਨ ਨਾਲ ਨਾਮ ਦੀ ਪ੍ਰਾਪਤੀ ਹੁੰਦੀ ਹੈ।

ਅਥਵਾ :–ਅੰਤਹਕਰਣ ਰੂਪੀ ਬਾਗ ਦੀ ਬੁਧੀ ਰੂਪੀ ਪ੍ਰਿਥਵੀ ਸਫ਼ਾ ਕਰ ਕੇ ਗੁਰਾਂ ਦੇ ਅੱਖਰ=ਉਪਦੇਸ਼ ਰੂਪੀ ਬ੍ਰਿਛ ਨੂੰ ਲਗਾਵੇ, ਅਤੇ ਭਾਉ ਕਰੇਹੀ=ਪ੍ਰੇਮ ਕਰਨੇ ਰੂਪ ਜਲ ਨੂੰ ਸਿੰਚੇ, "ਸਭਨਾ ਫਲੁ ਲਾਗੈ ਨਾਮੁ ਏਕੋ" ਤਾਂ ਸਾਰਿਆਂ ਨੂੰ ਨਾ×ਆਮ=ਆਮ ਖਾਸ ਪ੍ਰਪੰਚ ਜਿਸ ਵਿਚ ਨਾ ਹੋਵੇ, ਐਸਾ ਜੋ ਪਰਮੇਸ਼ਰ ਹੈ, ਉਸਦੀ ਪ੍ਰਾਪਤੀ ਰੂਪੀ ਫਲ ਲੱਗਦਾ ਹੈ। ਜਾਂ ਇਸ ਤਰ੍ਹਾਂ ਕਰ ਦਿਓ ਕਿ ਇਕ ਨਾਮੀ ਦੀ ਪ੍ਰਾਪਤੀ ਰੂਪੀ ਫਲ ਸਾਰਿਆਂ ਨੂੰ ਲੱਗਦਾ ਹੈ, ਸ੍ਰੇਸ਼ਟ ਕਰਮਾਂ ਤੋਂ ਬਿਨਾਂ ਇਸ ਫਲ ਨੂੰ ਕਿਵੇਂ ਲੈ ਸਕਦਾ ਹੈ ? ।੩।

**ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥**

**ਦੁਖੁ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ ॥੪॥**

ਜਿੰਨੇ ਕੁ ਜੀਵ ਹਨ, ਹੇ ਪ੍ਰਭੂ ! ਏਹ ਸਾਰੇ ਦੇ ਸਾਰੇ ਤੇਰੇ ਹਨ, ਪਰ ਗੁਰ ਸੇਵਾ ਕੀਤੇ ਤੋਂ ਬਿਨਾਂ ਗਿਆਨ ਰੂਪੀ ਫਲ ਕਿਸੇ ਨੂੰ ਭੀ ਨਹੀਂ ਮਿਲਦਾ। ਤੇਰੇ ਭਾਣੇ ਵਿਚ ਹੀ ਕਦੇ ਸੁਖ ਤੇ ਕਦੇ ਦੁਖ ਹੁੰਦਾ ਹੈ, ਨਾਮ ਜਪੇ ਤੋਂ ਬਿਨਾਂ ਇਹ ਜੀਵ ਕਦੇ ਵੀ ਦੁਖਾਂ ਸੁਖਾਂ ਤੋਂ ਰਹਿਤ ਨਹੀਂ ਹੋ ਸਕਦਾ ।੪।

**ਮਤਿ ਵਿਚਿ ਮਰਣੁ ਜੀਵਣੁ ਹੋਰੁ ਕੈਸਾ ਜਾ ਜੀਵਾ ਤਾਂ ਜੁਗਤਿ ਨਾਹੀ ॥**

ਜੇਕਰ ਮਤਿ ਵਿਚ ਪਰਮੇਸ਼ਰ ਦਾ ਨਾਮ ਹੈ ਤਾਂ ਮਰਨਾ ਜੀਵਣਾ ਸਫਲ ਹੈ। ਜੇਕਰ ਬੁੱਧੀ ਵਿਚ ਪਰਮੇਸ਼ਰ ਦਾ ਨਾਮ ਨਹੀਂ ਤਦ ਹੋਰ ਮਰਨਾ ਜਿਊਣਾ ਕੈਸਾ ਹੈ, ਭਾਵ ਨਿਸਫਲ ਹੈ। ਨਾਮ ਤੋਂ ਬਿਨਾਂ ਜੇਕਰ ਜਿਊਂਦਾ ਭੀ ਹੈ ਤਾਂ ਜੁਗਤੀ ਪੂਰਬਕ ਨਹੀਂ ਜੀਂਵਦਾ। ਭਾਵ ਸੁਖ ਦਾ ਜੀਵਨ ਬਤੀਤ ਨਹੀਂ ਕਰਦਾ।

**(ਪੰਨਾ ੩੫੫)**

**ਕਹੈ ਨਾਨਕੁ ਜੀਵਾਲੇ ਜੀਆ ਜਹ ਭਾਵੈ ਤਹ ਰਾਖੁ ਤੁਹੀ ॥ ੫ ॥ ੧੯ ॥**

ਗੁਰੂ ਜੀ ਕਹਿੰਦੇ ਹਨ–ਕਿ ਹੇ ਪੁਰਖਾ ! ਉਸ ਪਰਮੇਸ਼ਰ ਅੱਗੇ ਇਸ ਤਰ੍ਹਾਂ ਬੇਨਤੀਆਂ ਕਰ –ਕਿ ਹੇ ਵਾਹਿਗੁਰੂ ! ਤੂੰ ਆਪ ਹੀ ਜੀਵਾਂ ਨੂੰ ਜਿਵਾਲਨ ਵਾਲਾ ਹੈਂ ਜਿਥੇ ਤੈਨੂੰ ਭਾਵੇ ਤਿਥੇ ਤੂੰ

ਰੱਖ ਲੈ। ੫। ੧੯।

## ਆਸਾ ਮਹਲਾ ੧ ॥

**ਉਥਾਨਕਾ**—ਜਿਸ ਵੇਲੇ ਗੁਰੂ ਨਾਨਕ ਦੇਵ ਜੀ 'ਗਇਆ' ਗਏ ਤਾਂ ਪੰਡਿਆਂ ਨੇ ਕਿਹਾ ਕਿ ਆਪ ਬ੍ਰਾਹਮਣਾਂ ਵਾਲਾ ਭੇਸ ਧਾਰੋ ਅਤੇ ਪਿੰਡ ਭਰਾਓ। ਤਾਂ ਗੁਰੂ ਜੀ ਨੇ ਕਿਹਾ, ਤੁਸੀਂ ਤਾਂ ਨਕਲੀ ਭੇਖਧਾਰੀ ਬ੍ਰਾਹਮਣ ਹੋ, ਅਸੀਂ ਅਸਲੀ ਬ੍ਰਾਹਮਣ ਹਾਂ। ਪੁਨਾ ਪੰਡਿਆਂ ਨੇ ਕਿਹਾ ਕਿ ਆਪ ਜੀ ਨੇ ਬ੍ਰਾਹਮਣਾਂ ਵਾਲੇ ਚਿੰਨ੍ਹ ਤਾਂ ਕੋਈ ਵੀ ਨਹੀਂ ਧਾਰੇ ਹੋਏ, ਇਸ ਲਈ ਬ੍ਰਾਹਮਣ ਕਿਵੇਂ ਹੋ ਸਕਦੇ ਹੋ ? ਤਾਂ ਗੁਰੂ ਜੀ ਕਥਨ ਕਰਦੇ ਹਨ—

**ਕਾਇਆ ਬ੍ਰਹਮਾ ਮਨੁ ਹੈ ਧੋਤੀ ॥ ਗਿਆਨ ਜਨੇਊ ਧਿਆਨੁ ਕੁਸ ਪਾਤੀ ॥**

ਕਾਇਆ=ਬੁਧੀ ਨੂੰ ਧੋਤੀ=ਧੋ ਕੇ ਮਨ ਨੂੰ ਬ੍ਰਾਹਮਣ ਕੀਤਾ ਹੈ। ਅਥਵਾ :—ਨਾਮ ਰੂਪੀ ਜਲ ਨਾਲ ਜੋ ਕਾਇਆ=ਬੁੱਧੀ ਅਤੇ ਮਨ ਨੂੰ ਧੋਣਾ ਕੀਤਾ ਹੈ, ਇਸ ਤਰ੍ਹਾਂ ਸੇ ਅਸੀਂ ਬ੍ਰਹਮਾ=ਬ੍ਰਾਹਮਣ ਹੋਏ ਹਾਂ। ਗਿਆਨ ਰੂਪੀ ਜਨੇਊ ਪਹਿਰਿਆ ਹੈ ਅਤੇ ਧਿਆਨ ਰੂਪੀ ਕੁਸ਼ਾ ਦੇ ਛਲੇ ਪਾਤੀ=ਪਾਏ ਹੋਏ ਹਨ।

**ਹਰਿ ਨਾਮਾ ਜਸੁ ਜਾਚਉ ਨਾਉ ॥ ਗੁਰ ਪਰਸਾਦੀ ਬ੍ਰਹਮਿ ਸਮਾਉ ॥੧॥**

ਨਾਉ=ਪ੍ਰਸਿਧ ਹਰੀ ਨਾਮਾ ਦਾ ਜਸ ਕਰਨਾ ਮੰਗਦੇ ਹਾਂ। ਅਥਵਾ :—ਹਰੀ ਨਾਮ ਦੇ ਜਸ ਕਰਨੇ ਰੂਪੀ ਨਾਉ=ਨੌਕਾ ਨੂੰ ਅਸੀਂ ਜਾਚਉ=ਮੰਗਦੇ ਹਾਂ। ਗੁਰਾਂ ਦੀ ਕਿਰਪਾ ਕਰ ਕੇ ਅਸੀਂ ਬ੍ਰਹਮ ਵਿਚ ਸਮਾਏ ਹਾਂ, ਤੂੰ ਵੀ ਇਸ ਪ੍ਰਕਾਰ ਸਮਾਉਣਾ ਕਰ। ੧।

**ਪਾਂਡੇ ਐਸਾ ਬ੍ਰਹਮ ਬੀਚਾਰੁ ॥**
**ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ ॥ ੧ ॥ ਰਹਾਉ ॥**

ਹੇ ਪੰਡੇ ! ਤੂੰ ਵੀ ਐਸਾ ਹੋ ਕੇ ਬ੍ਰਹਮ ਦੀ ਵਿਚਾਰ ਕਰ। ਨਾਮ ਸਬੰਧੀ ਪਵਿੱਤਰਤਾ ਨੂੰ ਧਾਰ, ਨਾਮ ਸਬੰਧੀ ਗ੍ਰੰਥਾਂ ਨੂੰ ਪੜ੍ਹ ਕੇ ਨਾਮ ਜਪਣ ਰੂਪੀ ਚਜੁ ਆਚਾਰੁ=ਸਰੇਸ਼ਟ ਕਰਤੱਬ ਕਰ। ੧। ਰਹਾਉ।

**ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥ ਧੋਤੀ ਟਿਕਾ ਨਾਮੁ ਸਮਾਲਿ ॥**

ਬਾਹਰਲਾ ਜਨੇਊ ਤਦ ਤਕ ਨਾਲ ਰਹਿੰਦਾ ਹੈ ਜਦ ਤਕ ਸਰੀਰ ਦੇ ਨਾਲ ਜੋਤਿ=ਚੇਤਨ ਸੱਤਾ ਹੈ। ਇਸ ਕਰਕੇ ਅਸੀਂ ਬਾਹਰਲੇ ਜਨੇਊ ਦਾ ਪਹਿਰਨਾ ਛਡ ਕੇ ਗਿਆਨ ਰੂਪੀ ਜੰਞੂ ਪਹਿਰਿਆ ਹੈ। ਟਿਕਾ=ਸ਼ਰੋਮਣੀ ਪਰਮੇਸ਼ਰ ਦਾ ਨਾਮ ਜੋ ਸਮ੍ਹਾਲਣਾ ਕੀਤਾ ਹੈ, ਇਹ ਹੀ ਅਸੀਂ ਧੋਤੀ ਬੰਨ੍ਹੀ ਹੈ।

**ਐਥੈ ਓਥੈ ਨਿਬਹੀ ਨਾਲਿ ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ ॥ ੨ ॥**

ਸ਼ਰੋਮਣੀ ਪਰਮੇਸ਼ਰ ਦਾ ਨਾਮ ਐਥੈ=ਇਸ ਲੋਕ ਵਿਚ ਅਤੇ ਓਥੈ=ਪਰਲੋਕ ਵਿਚ ਜੀਵ ਦੇ ਨਾਲ ਨਿਭਦਾ ਹੈ। ਇਸ ਲਈ ਨਾਮ ਤੋਂ ਬਿਨਾਂ ਹੋਰ ਪ੍ਰਤੱਖ ਕਰਮਾਂ ਨੂੰ ਨਾ ਭਾਲ। ੨।

**ਪੂਜਾ ਪ੍ਰੇਮ ਮਾਇਆ ਪਰ ਜਾਲਿ ॥ ਏਕੋ ਵੇਖਹੁ ਅਵਰੁ ਨ ਭਾਲਿ ॥**

ਪ੍ਰੇਮ ਰੂਪੀ ਪੂਜਾ ਕਰ, ਤੇ ਮਾਇਆ ਦੀ ਇੱਛਾ ਨੂੰ ਪਰ ਜਾਲਿ=ਭਲੀ ਪ੍ਰਕਾਰ ਸਾੜਨਾ ਇਹ ਧੂਪ ਧੁਖਾਣਾ ਕਰ। ਸਭਨਾਂ ਵਿਚ ਇਕ ਪਰਮਾਤਮਾ ਨੂੰ ਦੇਖਣਾ ਕਰੋ। ਉਸ ਤੋਂ ਬਿਨਾਂ 'ਅਵਰੁ ਨ ਭਾਲਿ'=ਹੋਰ ਨਾ ਲੱਭ।

**ਚੀਨੈ ਤਤੁ ਗਗਨ ਦਸ ਦੁਆਰ ॥ ਹਰਿ ਮੁਖਿ ਪਾਠ ਪੜੈ ਬੀਚਾਰ ॥੩॥**

ਸਭ ਵੇਦਾਂ ਸ਼ਾਸਤ੍ਰਾਂ ਦਾ ਤਤੁ=ਸਿਧਾਂਤ ਰੂਪ ਜੋ ਚੇਤਨ। ਦਸਾਂ ਦੁਆਰਿਆਂ ਵਿਚ ਪੂਰਨ ਹੈ, ਉਸਨੂੰ ਚੀਨੈ=ਜਾਨਣਾ ਕਰ। ਜੋ ਹਰੀ ਦਾ ਵਿਚਾਰ ਕਰਨਾ ਹੈ, ਇਹੋ ਹੀ ਮੁਖ ਨਾਲ ਪਾਠ ਪੜ੍ਹਣਾ ਕਰ। ੩।

**ਭੋਜਨੁ ਭਾਉ ਭਰਮੁ ਭਉ ਭਾਗੈ ॥ ਪਾਹਰੂਅ ਰਾਛਬਿ ਚੋਰੁ ਨ ਲਾਗੈ ॥**

ਭਾਉ=ਗਿਆਨ ਰੂਪੀ ਭੋਜਨ ਨੂੰ ਛਕੇ ਤਾਂ ਭਰਮ ਤੇ ਜਮਾਂ ਦਾ ਡਰ ਭੱਜ ਜਾਂਦਾ ਹੈ। ਗੁਰੂ ਸਾਹਿਬ ਜੀ ਰੂਪੀ ਪਹਿਰੇਦਾਰ ਜਿਸਦੀ ਰਾਛਬਿ=ਰਖਿਆ ਕਰਨ ਵਾਲੇ ਹੋਏ ਹਨ, ਤਿਸਨੂੰ ਫਿਰ ਕਾਮ ਆਦਿਕਾਂ ਰੂਪੀ ਚੋਰ ਨਹੀਂ ਲਗਦੇ।

ਅਥਵਾ:—ਜਿਸਦੇ ਪਾਹਰੂਅਰਾ=ਪਹਿਰੇਦਾਰ ਗੁਰੂ ਸਾਹਿਬ ਜੀ ਹਨ, ਤਿਸ ਦੀ ਛਬਿ=ਸ਼ੋਭਾ ਨੂੰ ਚੋਰ ਨਹੀਂ ਲਗਦੇ। ਜਿਵੇਂ:—ਭਾਈ ਜੋਗਾ ਸਿੰਘ ਜੀ ਦੇ ਪਹਿਰੇਦਾਰ ਗੁਰੂ ਗੋਬਿੰਦ ਸਿੰਘ ਜੀ ਹੋਏ ਤਾਂ ਉਸਦੀ ਸ਼ੋਭਾ ਨੂੰ ਚੋਰ ਨਾ ਲਗੇ, ਅਰਥਾਤ ਉਸ ਦੀ ਸ਼ੋਭਾ ਜਿਉਂ ਦੀ ਤਿਉਂ ਬਣੀ ਰਹੀ।

ਪਾਠ ਸੰਪ੍ਰਦਾਈ 'ਰਾਛਬਿ' ਹੈ।

**ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ ॥੪॥**

ਇਕ ਪ੍ਰਭੂ ਦਾ ਜੋ ਜਾਨਣਾ ਹੈ ਇਹ ਹੀ ਲਿਲਾਟਿ=ਮੱਥੇ ਤੇ ਤਿਲਕ ਲਗਾਵੇ। ਬਿਬੇਕ ਨੂੰ ਵਿਚਾਰ ਕੇ ਬ੍ਰਹਮ ਨੂੰ ਹਿਰਦੇ ਅੰਦਰ ਬੁਝਣਾ ਕਰੇ ॥ ੪ ॥

**ਆਚਾਰੀ ਨਹੀ ਜੀਤਿਆ ਜਾਇ ॥ ਪਾਠ ਪੜੈ ਨਹੀ ਕੀਮਤਿ ਪਾਇ ॥**

ਨਾਮ ਜਪੇ ਤੋਂ ਬਿਨਾਂ ਹੋਰ ਕਰਤਬਾਂ ਦੇ ਕਰਨ ਨਾਲ ਪਰਮਾਤਮਾ ਜਿਤਿਆ ਨਹੀਂ ਜਾਂਦਾ

ਭਾਵ ਪ੍ਰਾਪਤ ਨਹੀਂ ਹੁੰਦਾ। ਤੇ ਪਾਠਾਂ ਦੇ ਪੜ੍ਹਨ ਨਾਲ ਵੀ ਉਸਦੀ ਪ੍ਰਾਪਤੀ ਰੂਪੀ ਕੀਮਤ ਨਹੀਂ ਪੈਂਦੀ।

**ਅਸਟ ਦਸੀ ਚਹੁ ਭੇਦੁ ਨ ਪਾਇਆ ॥**

**ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥ ੫ ॥ ੨੦ ॥**

ਅਸਟ ਦਸੀ=ਅਠਾਰਾਂ ਪੁਰਾਣਾਂ ਦੇ ਅਤੇ ਚਾਰ ਵੇਦਾਂ ਦੇ ਪੜ੍ਹਨ ਵਾਲਿਆਂ ਨੇ ਵੀ ਉਸਦੀ ਪ੍ਰਾਪਤੀ ਦਾ ਭੇਦ ਨਹੀਂ ਪਾਇਆ। ਇਕ ਸਤਿਗੁਰੂ ਹੀ ਧੰਨ ਹਨ, ਜਿਨ੍ਹਾਂ ਨੇ ਬ੍ਰਹਮ ਨੂੰ ਦਿਖਾਇਆ ਹੈ ॥ ੫ ॥ ੨੦ ॥

**ਆਸਾ ਮਹਲਾ ੧ ॥**

**ਸੇਵਕੁ ਦਾਸੁ ਭਗਤੁ ਜਨੁ ਸੋਈ ॥ ਠਾਕੁਰ ਕਾ ਦਾਸੁ ਗੁਰਮੁਖਿ ਹੋਈ ॥**

ਸੇਵਕ ਵੀ ਓਹੀ ਹੈ, ਦਾਸ ਵੀ ਓਹੀ ਹੈ, ਭਗਤ ਜਨ ਵੀ ਓਹੀ ਹੈ, ਜੋ ਗੁਰਮੁਖ ਹੁੰਦਾ ਹੈ। ਓਹੀ ਠਾਕੁਰ ਦਾ ਅਸਲੀ ਦਾਸ ਹੈ।

**ਜਿਨਿ ਸਿਰਿ ਸਾਜੀ ਤਿਨਿ ਫੁਨਿ ਗੋਈ ॥**

**ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ੧ ॥**

ਜਿਸ ਪਰਮੇਸ਼ਰ ਨੇ 'ਸਿਰਿ ਸਾਜੀ'=ਸ੍ਰਿਸ਼ਟੀ ਦੀ ਰਚਨਾ ਕੀਤੀ ਹੈ, ਉਸੀ ਨੇ ਹੀ ਪੁਨਾ ਗੋਈ=ਮਿਲਾਈ, ਬੁਲਾਈ, ਛਪਾਈ ਹੈ। ਤਿਸ ਪਰਮੇਸ਼ਰ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਹੈ ॥ ੧ ॥

**ਸਾਚੁ ਨਾਮੁ ਗੁਰ ਸਬਦਿ ਵੀਚਾਰਿ ॥**

**ਗੁਰਮੁਖਿ ਸਾਚੇ ਸਾਚੇ ਦਰਬਾਰਿ ॥ ੧ ॥ ਰਹਾਉ ॥**

ਗੁਰਮੁਖ ਪੁਰਸ਼ ਗੁਰ ਉਪਦੇਸ਼ ਨੂੰ ਵਿਚਾਰ ਕੇ ਸੱਚ ਨਾਮ ਜਪਦੇ ਹਨ। ਇਸੀ ਤੇ ਗੁਰਮੁਖ ਜਨ ਸੱਚੇ ਦਰਬਾਰ ਵਿਚ ਸੱਚੇ ਹੁੰਦੇ ਹਨ ॥ ੧ ॥ ਰਹਾਉ ॥

**ਸਚਾ ਅਰਜੁ ਸਚੀ ਅਰਦਾਸਿ ॥ ਮਹਲੀ ਖਸਮੁ ਸੁਣੇ ਸਾਬਾਸਿ ॥**

ਜਿਸਦਾ ਅਰਜੁ=ਵਿਸਤਾਰ ਸੱਚਾ ਹੈ, ਉਸ ਅੱਗੇ ਸੱਚੀ ਅਰਦਾਸ ਕਰੇ ਭਾਵ ਨਿਸ਼ਕਪਟ ਹੋ ਕੇ ਬੇਨਤੀ ਕਰੇ। ਅਥਵਾ:—ਅਰਜ਼ਾਂ ਦੇ ਸੁਨਣ ਵਾਲਾ ਜੋ ਪਰਮੇਸ਼ਰ ਹੈ, ਉਸ ਅੱਗੇ ਸੱਚੀ ਅਰਦਾਸ ਕਰੇ ਤਾਂ ਮਹਲਾਂ ਵਾਲਾ ਖਸਮੁ=ਮਾਲਕ (ਪਰਮੇਸ਼ਰ) ਸੁਣ ਕੇ ਸਾਬਾਸਿ=ਧੰਨਤਾ ਯੋਗ ਕਰਦਾ ਹੈ।

**ਸਚੈ ਤਖਤਿ ਬੁਲਾਵੈ ਸੋਇ ॥ ਦੇ ਵਡਿਆਈ ਕਰੇ ਸੁ ਹੋਇ ॥੨॥**

ਉਸਨੂੰ ਸਚੇ ਸਰੂਪ ਰੂਪੀ ਤਖਤ ਅੰਦਰ ਬੁਲਾਂਵਦਾ ਹੈ ਅਤੇ ਉਸਨੂੰ ਐਸੀ ਵਡਿਆਈ ਦੇਂਦਾ ਹੈ ਕਿ ਜੋ ਗੱਲ ਉਹ ਕਰਦਾ ਹੈ, ਓਹੀ ਗੱਲ ਪੂਰੀ ਹੁੰਦੀ ਹੈ ।੨।

**ਤੇਰਾ ਤਾਣੁ ਤੂਹੈ ਦੀਬਾਣੁ ॥ ਗੁਰ ਕਾ ਸਬਦੁ ਸਚੁ ਨੀਸਾਣੁ ॥**

ਹੇ ਵਾਹਿਗੁਰੂ ! ਤਨ ਕਰ ਕੇ ਤੇਰਾ ਹੀ ਤਾਣੁ=ਬਲ ਹੈ ਅਤੇ ਤੂੰ ਹੀ ਦੀਬਾਣੁ=ਆਸਰਾ ਰੂਪ ਹੈਂ। ਗੁਰਾਂ ਦਾ ਉਪਦੇਸ਼ ਧਾਰਨ ਕਰ ਕੇ ਸੱਚ ਨਾਮ ਰੂਪੀ ਨੀਸ਼ਾਣੁ=ਪ੍ਰਵਾਨਾ ਮਿਲਦਾ ਹੈ, ਅਥਵਾ:-ਹੇ ਸੱਚ ਸਰੂਪ ਪਰਮਾਤਮਾ ! ਤੂੰ ਨੀਸਾਣੁ=ਪਰਗਟ ਹੁੰਦਾ ਹੈਂ ।

**ਮੰਨੇ ਹੁਕਮੁ ਸੁ ਪਰਗਟੁ ਜਾਇ ॥ ਸਚੁ ਨੀਸਾਣੈ ਠਾਕ ਨ ਪਾਇ ॥੩॥**

ਜੋ ਪੁਰਸ਼ ਹੁਕਮ ਨੂੰ ਮੰਨਦਾ ਹੈ ਉਹ ਸੰਸਾਰ ਵਿਚ ਪਰਗਟ ਹੋ ਜਾਂਦਾ ਹੈ । ਅਥਵਾ:-ਓਹ ਪ੍ਰਗਟ ਹੋ ਕੇ ਪ੍ਰਭੂ ਦੇ ਕੋਲ ਜਾਂਦਾ ਹੈ । ਕਿਉਂਕਿ ਸੱਚ ਨਾਮ ਰੂਪ ਨੀਸਾਣੈ=ਪ੍ਰਵਾਨੇ ਵਾਲੇ ਨੂੰ ਕਿਤੇ ਭੀ 'ਠਾਕਿ ਨ ਪਾਇ'=ਰੁਕਾਵਟ ਨਹੀਂ ਪੈਂਦੀ । ੩ ।

**ਪੰਡਿਤ ਪੜਹਿ ਵਖਾਣਹਿ ਵੇਦੁ ॥ ਅੰਤਰਿ ਵਸਤੁ ਨ ਜਾਣਹਿ ਭੇਦੁ ॥**
**ਗੁਰ ਬਿਨੁ ਸੋਝੀ ਬੂਝ ਨ ਹੋਇ ॥ ਸਾਚਾ ਰਵਿ ਰਹਿਆ ਪ੍ਰਭੁ ਸੋਇ ॥੪॥**

ਮਾਇਆ ਧਾਰੀ ਪੰਡਿਤ ਪੜ੍ਹ ਕਰਕੇ ਵੇਦਾਂ ਨੂੰ ਕਥਨ ਕਰਦੇ ਹਨ; ਪਰੰਤੂ, ਜੋ ਆਤਮ ਵਸਤੂ ਅੰਦਰ ਹੈ, ਉਸਦੀ ਪ੍ਰਾਪਤੀ ਦੇ ਭੇਦ ਨੂੰ ਨਹੀਂ ਜਾਣਦੇ। ਕਿਉਂਕਿ ਗੁਰਾਂ ਤੋਂ ਸੋਝੀ=ਗਿਆਤ ਮਿਲੇ ਤੋਂ ਬਿਨਾਂ ਪਰਮੇਸ਼ਰ ਪ੍ਰਾਪਤੀ ਦੀ ਬੂਝ=ਸਮਝ ਨਹੀਂ ਹੁੰਦੀ ਕਿ ਉਹ ਸੱਚਾ ਪ੍ਰਭੂ ਸਾਰਿਆਂ ਵਿਚ 'ਰਵਿ ਰਹਿਆ'=ਮਿਲ ਰਿਹਾ ਹੈ ।੪।

**ਕਿਆ ਹਉ ਆਖਾ ਆਖਿ ਵਖਾਣੀ ॥ ਤੂੰ ਆਪੇ ਜਾਣਹਿ ਸਰਬ ਵਿਡਾਣੀ ॥**

ਆਖਿ ਵਖਾਣੀ=ਮੁਖ ਨਾਲ ਕਥਨ ਕਰ ਕੇ, ਹਉ=ਮੈਂ ਕੀ ਆਖਾਂ ? ਹੇ ਵਿਡਾਣੀ=ਅਸਚਰਜ ਰੂਪ ਪਰਮਾਤਮਾ ! ਤੂੰ ਆਪ ਹੀ ਸਭ ਗੱਲਾਂ ਨੂੰ ਜਾਣਦਾ ਹੈਂ ।

**ਨਾਨਕ ਏਕੋ ਦਰੁ ਦੀਬਾਣੁ ॥ ਗੁਰਮੁਖਿ ਸਾਚੁ ਤਹਾ ਗੁਦਰਾਣੁ ॥ ੫ ॥ ੨੧ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਕਿ ਸਭ ਦੀਬਾਣਾਂ ਦੇ ਦਰੁ=ਅੰਦਰ ਇਕ ਵਾਹਿਗੁਰੂ ਹੀ ਹੈ। ਗੁਰਮੁਖ ਜਨ ਤਿਸ ਸਚੇ ਪਰਮਾਤਮਾ ਵਿਖੇ ਸਮੇਂ ਨੂੰ ਗੁਦਰਾਣੁ=ਬਤੀਤ ਕਰਦੇ ਹਨ, ਅਥਵਾ:-ਇਕ ਪ੍ਰਭੂ ਦੀ ਪ੍ਰਾਪਤੀ ਦਾ ਦਰੁ=ਦਰਵਾਜ਼ਾ ਦੀਬਾਣੁ=ਸਤਸੰਗ ਹੈ। ਗੁਰਮੁਖ ਜਨ ਤਹਾ=ਤਿਸ ਸਤਸੰਗ ਵਿਚ ਸੱਚ ਨਾਮ ਜਪਦੇ ਹੋਏ ਆਪਣੀ ਜ਼ਿੰਦਗੀ ਦੇ ਸਮੇਂ ਨੂੰ ਗੁਦਰਾਣੁ= ਬਤੀਤ ਕਰਦੇ ਹਨ । ੫ । ੨੧ ।

## ਆਸਾ ਮਹਲਾ ੧ ॥

**ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ ॥੧॥**

ਇਹ ਦੇਹ 'ਕਾਚੀ ਗਾਗਰਿ'=ਕੱਚੀ ਘੜੀ ਦੀ ਤਰ੍ਹਾਂ ਮਿਥਿਆ ਅਤੇ ਦੁਹੇਲੀ=ਦੁਖਦਾਈ ਹੈ। ਇਸ ਵਿਚ ਲੱਗ ਕੇ ਜੀਵ ਰੂਪੀ ਇਸਤ੍ਰੀ ਜਨਮ ਮਰਨ ਦੇ ਦੁਖਾਂ ਨੂੰ ਪਾ ਰਹੀ ਹੈ।

**ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿ ਗੁਰ ਪਾਰਿ ਨ ਪਾਈ॥੧॥**

ਇਹ ਜਗਤ ਰੂਪੀ ਸਮੁੰਦਰ ਬੜਾ ਦੁਤਰੁ=ਦੁਸਤਰ (ਕਠਿਨ) ਹੈ, ਇਸ ਤੋਂ ਕਿਵੇਂ ਤਰਨਾ ਕਰੀਏ ? ਉੱਤਰ:-ਹਰੀ ਸਰੂਪ ਗੁਰਾਂ ਤੋਂ ਬਿਨਾਂ ਜੀਵ ਰੂਪੀ ਇਸਤ੍ਰੀ ਪਾਰ ਹੋਣਾ ਨਹੀਂ ਪਾਂਵਦੀ। ੧।

**ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ॥**

ਹੇ ਮੇਰੇ ਪਿਆਰੇ ਵਾਹਿਗੁਰੂ ! ਪਿਛੇ ਵੀ ਆਪ ਤੋਂ ਬਿਨਾਂ ਹੋਰ ਕੋਈ ਸਹਾਇਕ ਨਹੀਂ ਸੀ, ਹੁਣ ਵੀ ਆਪ ਤੋਂ ਬਿਨਾਂ ਹੋਰ ਕੋਈ ਸਹਾਇਕ ਨਹੀਂ ਹੈ।

**ਸਰਬੀ ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥ਰਹਾਉ॥**

ਸਾਰਿਆਂ ਰੰਗਾਂ ਰੂਪਾਂ ਵਿਚ ਤੂੰ ਹੀ ਹੈਂ। ਲੇਕਿਨ ਬਖਸ਼ਦਾ ਤਿਸਨੂੰ ਹੈ, ਜਿਸ ਉਤੇ ਕਿਰਪਾ ਦ੍ਰਿਸ਼ਟੀ ਕਰਦਾ ਹੈਂ ॥ ੧ ॥ ਰਹਾਉ ॥

**ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ ॥**

ਸੰਸੇ ਆਤਮਕ ਬਿਰਤੀ, ਅਥਵਾ:-ਅਵਿਦਿਆ ਰੂਪੀ ਸੱਸ ਬੁਰੀ=ਭੈੜੀ ਹੈ। ਜੋ ਅੰਤਰ ਮੁਖ ਬਿਰਤੀ ਕਰਨ ਰੂਪੀ ਘਰ ਵਿਚ, ਅਥਵਾ:-ਸਰੂਪ ਰੂਪੀ ਘਰ ਵਿਚ ਵੱਸਣ ਨਹੀਂ ਦੇਂਦੀ, ਫ਼ਿਰ ਇਹ ਐਸੀ ਬੁਰੀ ਹੈ, ਜੋ ਪਤੀ (ਪਰਮਾਤਮਾ) ਨਾਲ ਮਿਲਣ ਨਹੀਂ ਦੇਂਦੀ।

## (ਪੰਨਾ ੩੫੬)

**ਸਖੀ ਸਾਜਨੀ ਕੇ ਹਉ ਚਰਨ ਸਰੇਵਉ ਹਰਿ ਗੁਰ ਕਿਰਪਾ ਤੇ ਨਦਰਿ ਧਰੀ॥੨॥**

ਇਸ ਲਈ ਮੈਂ ਸਾਜਨੀ=ਪਿਆਰੀਆਂ ਮਹਾਤਮਾਂ ਰੂਪ ਸਖੀਆਂ ਦੇ ਚਰਨਾਂ ਨੂੰ ਸੇਂਵਦੀ ਹਾਂ, ਸੇਵਾ ਕਰਨ ਨਾਲ ਹਰੀ ਨੇ ਵੀ ਕਿਰਪਾ ਕੀਤੀ ਹੈ ਅਤੇ ਗੁਰਾਂ ਨੇ ਵੀ ਨਦਰਿ ਧਰੀ=ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਅਥਵਾ :-ਗੁਰਾਂ ਦੀ ਕਿਰਪਾ ਹੋ ਜਾਣ ਤੇ ਹੇ ਹਰੀ ! ਤੁਸੀਂ ਵੀ ਮੇਰੇ ਉਤੇ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ ॥ ੨॥

**ਆਪੁ ਬੀਚਾਰਿ ਮਾਰਿ ਮਨੁ ਦੇਖਿਆ ਤੁਮ ਸਾ ਮੀਤੁ ਨ ਅਵਰੁ ਕੋਈ ॥**

ਮਨ ਨੂੰ ਮਾਰ ਕੇ ਆਪਣੇ ਸਰੂਪ ਨੂੰ ਵਿਚਾਰ ਕੇ ਦੇਖਿਆ ਹੈ, ਕਿ ਹੇ ਵਾਹਿਗੁਰੂ ! ਤੁਹਾਡੇ

ਵਰਗਾ ਮੇਰਾ ਹੋਰ ਕੋਈ ਮਿੱਤਰ ਨਹੀਂ ।

**ਜਿਉ ਤੂੰ ਰਾਖਹਿ ਤਿਵ ਹੀ ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ ॥੩॥**

ਜਿਸ ਤਰ੍ਹਾਂ ਤੂੰ ਰੱਖਦਾ ਹੈਂ, ਉਸੀ ਤਰ੍ਹਾਂ ਹੀ ਮੈਂ ਰਹਿੰਦਾ ਹਾਂ । ਜੋ ਆਪ ਦੁਖ ਸੁਖ ਦੇਣਾ ਕਰਦੇ ਹੋ, ਉਸਨੂੰ ਮੈਂ ਚੰਗਾ ਕਰਕੇ ਮੰਨਦਾ ਹਾਂ ॥ ੩ ॥

**ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ ॥**
**ਤੁਰੀ ਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ ॥੪॥**

ਗੁਰਮੁਖਾਂ ਨੇ ਆਸਾ ਅਤੇ ਮਨਸਾ=ਵਾਸ਼ਨਾ ਦੋਹਾਂ ਨੂੰ ਬਿਨਾਸ ਕੀਤਾ ਹੈ ਅਤੇ ਗੁਰਮੁਖਾਂ ਦੀ ਬੁੱਧੀ ਤਿੰਨਾਂ ਗੁਣਾਂ ਦੀ ਆਸਾ ਤੋਂ ਨਿਰਾਸ ਹੋਈ ਹੈ । ਗੁਰਮੁਖਾਂ ਨੇ ਸੰਤਾਂ ਦੀ ਸਭਾ ਵਿਚ ਜਾ ਕੇ ਗੁਰਾਂ ਦੀ ਓਟ ਲੈ ਕੇ ਚੌਥੀ ਭੂਮਿਕਾ ਰੂਪ ਜੋ ਤੁਰੀ ਅਵਸਥਾ ਹੈ, ਉਸ ਨੂੰ ਪਾਵਣਾ ਕੀਤਾ ਹੈ ॥ ੪ ॥

**ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ ਅਭੇਵਾ॥**
**ਨਾਨਕ ਰਾਮ ਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ ॥੫॥੨੨॥**

ਉਸ ਪੁਰਸ਼ ਦੇ ਸਾਰੇ ਗਿਆਨ ਧਿਆਨ ਅਤੇ ਜਪ ਤਪ ਕੀਤੇ ਹੋਏ ਸਫ਼ਲ ਹਨ, ਜਿਸ ਦੇ ਹਿਰਦੇ ਵਿਚ ਅਲਖ ਅਭੇਵ ਹਰੀ ਹੈ । ਗੁਰੂ ਜੀ ਕਥਨ ਕਰਦੇ ਹਨ–ਕਿ ਸਹਜੇ ਹੀ ਸੇਵਾ ਕਰਕੇ ਗੁਰ ਸਿਖਿਆ ਨੂੰ ਪਾ ਕੇ ਰਾਮ ਨਾਮ ਵਿਖੇ ਸਾਡਾ ਮਨ ਤਦਾਕਾਰ ਹੋਇਆ ਹੈ ॥ ੫ ॥ ॥ ੨੨ ॥

## ਆਸਾ ਮਹਲਾ ੧ ਪੰਚ ਪਦੇ

**ਮੋਹੁ ਕੁਟੰਬੁ ਮੋਹੁ ਸਭ ਕਾਰ ॥ ਮੋਹੁ ਤੁਮ ਤਜਹੁ ਸਗਲ ਵੇਕਾਰ ॥੧॥**

ਕੁਟੰਬ ਵਿਖੇ ਜਿਹੜਾ ਮੋਹ ਕਰਨਾ ਹੈ, ਇਹ ਸਭ ਮੋਹੁ ਕਾਰ=ਮੂੰਹ ਉਤੇ ਕਾਲਖ ਰੂਪ ਹੈ । ਅਥਵਾ :–ਇਹ ਮੋਹ ਸਭ ਕਾਲਖ ਰੂਪ ਹੈ । ਸਭ ਵਿਕਾਰਾਂ ਦੀ ਉਤਪਤੀ ਕਰਨ ਵਾਲੇ ਮੋਹ ਨੂੰ ਤੁਸੀਂ ਤਿਆਗਣਾ ਕਰੋ । ਦੂਜੀ ਲਵੰਤਾ :–ਕੁਟੰਬ ਦਾ ਮੋਹ ਤੇ ਸਾਰੇ ਕਾਰ=ਵਿਹਾਰਾਂ ਦਾ ਜੋ ਮੋਹ ਹੈ । ਉਸ ਮੋਹ ਨੂੰ ਤੁਸੀਂ ਤਿਆਗ ਦਿਓ, ਕਿਉਂਕਿ ਏਹੋ ਸਾਰਿਆਂ ਵਿਕਾਰਾਂ ਦਾ ਕਾਰਨ ਹੈ ॥ ੧ ॥

**ਮੋਹੁ ਅਰੁ ਭਰਮੁ ਤਜਹੁ ਤੁਮ ਬੀਰ॥**
**ਸਾਚੁ ਨਾਮੁ ਰਿਦੇ ਰਵੈ ਸਰੀਰ॥ ੧ ॥ ਰਹਾਉ ॥**

ਹੇ ਬੀਰ=ਭਾਈ ! ਮੋਹ ਅਤੇ ਭਰਮ ਨੂੰ ਤੁਸੀਂ ਤਿਆਗਣਾ ਕਰੋ । ਸੱਚ ਨਾਮ ਨੂੰ ਹਿਰਦੇ

ਅਤੇ ਸਰੀਰ ਅੰਦਰ ਰਵੈ=ਉਚਾਰਨਾ ਕਰੋ। ਅਥਵਾ :-ਸਰੀਰ ਵਿਖੇ ਜੋ ਹਿਰਦਾ ਹੈ, ਉਸ ਵਿਚ ਸੱਚ ਨਾਮ ਨੂੰ ਜਪਣਾ ਕਰੋ ॥ ੧ ॥ ਰਹਾਉ ॥

**ਸਚੁ ਨਾਮੁ ਜਾ ਨਵ ਨਿਧਿ ਪਾਈ ॥ ਰੋਵੈ ਪੂਤੁ ਨ ਕਲਪੈ ਮਾਈ ॥੨॥**

ਨੌਂ ਨਿਧੀਆਂ ਦੇ ਦਾਤੇ ਸੱਚ ਨਾਮ ਦੀ ਜਦ ਪ੍ਰਾਪਤੀ ਪਾਈ ਤਾਂ ਪ੍ਰਤੱਖ ਪੁੱਤਰ ਨਹੀਂ ਰੋਂਦਾ ਅਤੇ ਮਾਈ=ਮਾਂ ਵੀ ਨਹੀਂ ਕਲਪਦੀ। ਅਥਵਾ :-ਮਨ ਰੂਪੀ ਪੁੱਤਰ ਰੋਂਦਾ ਨਹੀਂ, ਮਾਇਆ ਨੂੰ ਜੋ ਕਲਪਤ ਜਾਣਿਆਂ ਹੈ। ਅਥਵਾ :-ਮਾਇਆ ਜੋ ਨਹੀਂ ਕਲਪਾਉਂਦੀ, ਅਥਵਾ :-ਮਾਈ=ਮਾਇਆ ਵਾਲੇ ਈਸ਼੍ਵਰ ਨੂੰ ਭੀ ਕਲਪਤ ਜਾਣਿਆਂ, ਅਥਵਾ :-ਮਾਇਆ ਦੀ ਕਲਪੈ=ਕਲਪਨਾ ਭਾਵ ਸੰਕਲਪਾਂ ਵਿਚ ਮਨ ਰੂਪੀ ਪੁਤ੍ਰ ਨਹੀਂ ਰੋਂਦਾ ॥ ੨ ॥

**ਏਤੁ ਮੋਹਿ ਡੂਬਾ ਸੰਸਾਰੁ ॥ ਗੁਰਮੁਖਿ ਕੋਈ ਉਤਰੈ ਪਾਰਿ ॥੩॥**

ਇਸ ਮੋਹ ਵਿਚ ਸਾਰਾ ਸੰਸਾਰ ਡੁੱਬਾ ਹੋਇਆ ਹੈ। ਕੋਈ ਵਿਰਲਾ ਹੀ ਗੁਰਮੁਖ ਗੁਰਾਂ ਦੁਆਰੇ ਇਸ ਤੋਂ ਪਾਰ ਉਤਰਿਆ ਹੈ ॥ ੩ ॥

**ਏਤੁ ਮੋਹਿ ਫਿਰਿ ਜੂਨੀ ਪਾਹਿ ॥ ਮੋਹੇ ਲਾਗਾ ਜਮ ਪੁਰਿ ਜਾਹਿ ॥੪॥**

ਇਸ ਮੋਹ ਕਰਕੇ ਜੀਵ ਮੁੜ ਮੁੜ ਕੇ ਜੂਨੀਆਂ ਵਿਚ ਪੈਂਦਾ ਹੈ।
ਮੋਹ ਵਿਚ ਲੱਗਾ ਹੋਣ ਕਰਕੇ ਹੀ ਇਹ ਜੀਵ ਜਮ ਲੋਕ ਵਿਚ ਜਾਂਦਾ ਹੈ ॥ ੪ ॥

**ਗੁਰ ਦੀਖਿਆ ਲੇ ਜਪੁ ਤਪੁ ਕਮਾਹਿ ॥ ਨਾ ਮੋਹੁ ਤੂਟੈ ਨਾ ਥਾਇ ਪਾਹਿ ॥੫॥**

ਜੋ ਪੁਰਸ਼ ਗੁਰਾਂ ਦੀ ਦੀਖਿਆ=ਸਿਖਿਆ ਲੈ ਕੇ ਜਪ ਤਪ ਨੂੰ ਕਮਾਂਵਦਾ ਹੈ। ਉਸਦਾ ਮੋਹ ਨਹੀਂ ਟੁਟਦਾ ? ਕਿੰਤੂ ਟੁਟ ਜਾਂਦਾ ਹੈ ਅਤੇ ਸਰੂਪ ਰੂਪੀ ਥਾਂ ਨੂੰ ਨਹੀਂ ਪਾਂਵਦਾ ? ਕਿੰਤੂ ਪਾਂਵਦਾ ਹੈ। ਇਹ ਅਰਥ ਕਾਕੋਕ ਅਲੰਕਾਰ ਦੀ ਰੀਤੀ ਅਨੁਸਾਰ ਕੀਤਾ ਗਿਆ ਹੈ।

ਅਥਵਾ :-ਜੋ ਪੁਰਸ਼ ਗੁਰ ਸਿਖਿਆ ਨੂੰ ਲੈ ਕੇ ਜਪ ਤਪ ਨਹੀਂ ਕਮਾਂਵਦਾ, ਨਾ ਤਾਂ ਉਸਦਾ ਮੋਹ ਟੁਟਦਾ ਹੈ, ਨਾ ਹੀ ਉਹ ਸਰੂਪ-ਥਾਂ ਨੂੰ ਪਾਂਵਦਾ ਹੈ।

ਅਥਵਾ :-ਗੁਰ ਸਿਖਿਆ ਨੂੰ ਲੈ ਕੇ ਨਿਸ਼ਕਾਮ ਜਪ ਤਪ ਨੂੰ ਕਮਾਉਣਾ ਕਰੇ। ਮੋਹ ਦੇ ਨਾ ਟੁਟਣ ਕਰਕੇ ਇਸ ਦੇ ਕੀਤੇ ਹੋਏ ਕਰਤਬ ਥਾਂ ਨਹੀਂ ਪੈਂਦੇ, ਭਾਵ ਸਫਲ ਨਹੀਂ ਹੁੰਦੇ ॥ ੫ ॥

**ਨਦਰਿ ਕਰੇ ਤਾ ਏਹੁ ਮੋਹੁ ਜਾਇ ॥ ਨਾਨਕ ਹਰਿ ਸਿਉ ਰਹੈ ਸਮਾਇ ॥੬॥੨੩॥**

ਪਰਮਾਤਮਾ ਕਿਰਪਾ ਦ੍ਰਿਸ਼ਟੀ ਕਰੇ ਤਾਂ ਇਹ ਮੋਹ ਦੂਰ ਹੋ ਜਾਂਦਾ ਹੈ ਅਤੇ ਹਰੀ ਦੇ ਨਾਲ ਸਮਾ ਰਹਿੰਦਾ ਹੈ ॥ ੬ ॥ ੨੩ ॥

## ਆਸਾ ਮਹਲਾ ੧ ॥

**ਆਪਿ ਕਰੇ ਸਚੁ ਅਲਖ ਅਪਾਰੁ ॥ ਹਉ ਪਾਪੀ ਤੂੰ ਬਖਸਣਹਾਰੁ ॥ ੧ ॥**

ਹੇ ਸੱਚੇ ਅਲਖ=ਜਾਨਣੇ ਤੋਂ ਰਹਿਤ ਅਪਾਰੁ=ਬਿਅੰਤ ਗੁਣਾਂ ਵਾਲੇ ! ਤੂੰ ਆਪ ਹੀ

ਸਭ ਕੁਝ ਕਰਦਾ ਹੈਂ। ਹਉ=ਮੈਂ ਪਾਪੀ ਗੁਨਹਗਾਰ ਹਾਂ, ਤੂ ਅੌਗੁਣ ਬਖਸ਼ਣ ਵਾਲਾ ਹੈਂ। ੧।

**ਤੇਰਾ ਭਾਣਾ ਸਭੁ ਕਿਛੁ ਹੋਵੈ॥ ਮਨ ਹਠਿ ਕੀਚੈ ਅੰਤਿ ਵਿਗੋਵੈ॥੧॥ਰਹਾਉ॥**

ਤੇਰੇ ਭਾਣੇ ਵਿਚ ਹੀ ਸਭ ਕੁਝ ਹੁੰਦਾ ਹੈ। ਜੋ ਮਨ ਦੇ ਹਠ ਕਰ ਕੇ ਕਰਮ ਕੀਚੈ=ਕਰਦੇ ਹਨ, ਉਹ ਅੰਤ ਨੂੰ ਵਿਗੋਵੈ=ਖਰਾਬ ਹੁੰਦੇ ਹਨ।

**ਮਨਮੁਖ ਕੀ ਮਤਿ ਕੂੜਿ ਵਿਆਪੀ॥ ਬਿਨੁ ਹਰਿ ਸਿਮਰਣ ਪਾਪਿ ਸੰਤਾਪੀ॥੨॥**

ਮਨਮੁਖ ਦੀ ਬੁਧੀ ਝੂਠ ਵਿਚ ਵਿਆਪੀ=ਲਗੀ ਹੋਈ ਹੈ। ਹਰੀ ਸਿਮਰਨ ਤੋਂ ਬਿਨਾਂ ਪਾਪਾਂ ਕਰਕੇ ਸੰਤਾਪੀ=ਦੁਖੀ ਹੁੰਦਾ ਹੈ। ੨।

**ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ॥ ਜੋ ਉਪਜੈ ਸੋ ਅਲਖ ਅਭੇਵਹੁ॥੩॥**

ਦੁਰਮਤਿ=ਖੋਟੀ ਮਤ ਛੱਡਕੇ ਮਨੁੱਖ ਜਨਮ ਦਾ ਲਾਭ, ਅਥਵਾ:–ਕੁਝ ਆਤਮ ਲਾਭ ਲੈਣਾ ਕਰੋ। ਜੋ ਭੀ ਉਤਪੰਨ ਹੋ ਰਿਹਾ ਹੈ, ਸੋ ਅਲਖ ਅਭੇਵ ਤੋਂ ਉਪਜਿਆ ਨਿਸਚੇ ਕਰੋ।

ਅਥਵਾ :–ਜੋ ਭੀ ਸੁਆਸ ਉਪਜੈ=ਆਉਂਦਾ ਹੈ, ਉਸ ਵਿਚ ਅਲਖ ਅਭੇਵ ਨੂੰ ਜਪਣਾ ਕਰੋ।੩।

**ਐਸਾ ਹਮਰਾ ਸਖਾ ਸਹਾਈ॥ ਗੁਰ ਹਰਿ ਮਿਲਿਆ ਭਗਤਿ ਦ੍ਰਿੜਾਈ॥੪॥**

ਸਾਡਾ ਸਖਾ=ਮਿੱਤਰ ਵਾਹਿਗੁਰੂ ਐਸਾ ਸਹਾਇਕ ਹੈ, ਜਿਸ ਵੇਲੇ ਗੁਰਾਂ ਨੇ ਭਗਤੀ ਦ੍ਰਿੜਾਈ ਤਾਂ ਹਰੀ ਮਿਲਿਆ॥ ੪॥

**ਸਗਲੀਂ ਸਉਦੀਂ ਤੋਟਾ ਆਵੈ॥ ਨਾਨਕ ਰਾਮ ਨਾਮੁ ਮਨਿ ਭਾਵੈ॥੫॥੨੪॥**

ਨਾਮ ਤੋਂ ਬਿਨਾਂ ਪ੍ਰਤੱਖ ਸਾਰਿਆਂ ਸੌਦਿਆਂ ਵਿਚ ਤੋਟਾ=ਘਾਟਾ ਆਉਂਦਾ ਹੈ। ਗੁਰੂ ਜੀ ਕਥਨ ਕਰਦੇ ਹਨ–ਇਸੇ ਲਈ ਸਾਡੇ ਮਨ ਵਿਚ ਰਾਮ ਨਾਮ ਭਾਉਂਦਾ ਹੈ। ੫। ੨੪।

## ਆਸਾ ਮਹਲਾ ੧ ਚਉਪਦੇ॥

**ਉਥਾਨਕਾ**–ਸਿੱਖਾਂ ਨੇ ਬੇਨਤੀ ਕੀਤੀ: ਹੇ ਪ੍ਰਭੂ! ਵਿਦਿਆ ਪੜ੍ਹੀ ਹੋਈ ਕਿਵੇਂ ਸਫ਼ਲ ਹੁੰਦੀ ਹੈ ਅਤੇ ਤੀਰਥਾਂ ਤੇ ਵਸਣਾ ਕਿਵੇਂ ਸਰੇਸ਼ਟ ਹੁੰਦਾ ਹੈ?

**ਵਿਦਿਆ ਵੀਚਾਰੀ ਤਾਂ ਪਰਉਪਕਾਰੀ॥ ਜਾਂ ਪੰਚ ਰਾਸੀ ਤਾਂ ਤੀਰਥ ਵਾਸੀ॥੧॥**

ਵਿਦਿਆ ਪੜ੍ਹੀ ਅਤੇ ਵਿਚਾਰੀ ਹੋਈ ਤਾਂ ਸਫ਼ਲ ਹੈ ਜਾਂ ਪਰਉਪਕਾਰ ਕਰੇ। ਤੀਰਥਾਂ ਤੇ ਵਸਣਾ ਤਾਂ ਸਰੇਸ਼ਟ ਹੈ ਜਾਂ ਪੰਜ ਕਾਮ ਆਦਿਕਾਂ ਨੂੰ ਰਾਸ ਕਰੇ॥ ੧॥

**ਘੁੰਘਰੂ ਵਾਜੈ ਜੇ ਮਨੁ ਲਾਗੈ॥**
**ਤਉ ਜਮੁ ਕਹਾ ਕਰੇ ਮੋ ਸਿਉ ਆਗੈ॥੧॥ ਰਹਾਉ॥**

ਘੁੰਘਰੂ ਵਜਾਉਣੇ ਤਾਂ ਸਫ਼ਲੇ ਹਨ ਜੇਕਰ ਭਜਨ ਸਿਮਰਨ ਵਿਚ ਮਨ ਲਗ ਜਾਵੇ।

ਅਥਵਾ :—ਘੁੰਘਰੂ=ਘੋਰੜੂ ਵਜਣ ਵੇਲੇ ਵੀ ਜੇਕਰ ਨਾਮ ਵਿਚ ਮਨ ਲੱਗ ਜਾਵੇ ਤਾਂ ਜਮ ਅੱਗੇ ਆ ਕੇ ਮੇਰੇ ਨਾਲ ਕੀ ਕਰੇਗਾ? ਭਾਵ ਕੁਝ ਨਹੀਂ ਕਰੇਗਾ। ਅਥਵਾ:—ਅੱਗੇ ਗਿਆਂ ਜਮ ਮੇਰੇ ਨਾਲ ਕੀ ਕਰੇਗਾ, ਅਰਥਾਤ ਜਮ ਦਾ ਜ਼ੋਰ ਨਹੀਂ ਚਲੇਗਾ ॥ ੧ ॥ ਰਹਾਉ ॥

## ਆਸ ਨਿਰਾਸੀ ਤਉ ਸੰਨਿਆਸੀ ॥ ਜਾਂ ਜਤੁ ਜੋਗੀ ਤਾਂ ਕਾਇਆ ਭੋਗੀ ॥੨॥

ਜੇਕਰ ਪਦਾਰਥਾਂ ਦੀ ਆਸਾ ਤੋਂ ਨਿਰਾਸ ਹੋਵੇ ਤਾਂ ਸੰਨਿਆਸੀ ਹੋਣਾ ਸਫ਼ਲਾ ਹੈ। ਜੇਕਰ ਕਾਇਆ ਭੋਗੀ=ਦੇਹ ਅਧਿਆਸ ਦੇ ਨਾਸ ਕਰਨ ਵਾਲਾ ਹੋਵੇ, ਅਥਵਾ:—ਕਾਇਆ=ਬੁੱਧੀ ਵਿਚ ਬ੍ਰਹਮਾਨੰਦ ਦੇ ਭੋਗਣ ਵਾਲਾ ਹੋਵੇ ਤਾਂ ਜਤੀ ਜੋਗੀ ਹੋਣਾ ਸਫ਼ਲਾ ਹੈ। ੨।

## ਦਇਆ ਦਿਗੰਬਰੁ ਦੇਹ ਬੀਚਾਰੀ ॥ ਆਪਿ ਮਰੈ ਅਵਰਾ ਨਹ ਮਾਰੀ ॥੩॥

ਜੇਕਰ ਦੇਹ ਵਿਚ ਦਇਆ ਦਾ ਵੀਚਾਰ ਕਰੇ ਤਾਂ ਦਿਗੰਬਰੁ=ਨਾਂਗਾ ਹੋਣਾ ਸਫ਼ਲਾ ਹੈ। ਆਪਿ ਮਰੈ=ਆਪ ਦੁਖ ਸਹਾਰ ਲਵੇ 'ਅਵਰਾ ਨਹ ਮਾਰੀ'=ਹੋਰਨਾਂ ਨੂੰ ਦੁਖ ਨਾ ਦੇਵੇ।

ਅਥਵਾ :—ਆਪਿ=ਆਪਾ ਭਾ ਹੰਕਾਰ ਨੂੰ ਮਾਰਨਾ ਕਰੇ, ਹੋਰ ਪ੍ਰਤੱਖ ਕਿਸੇ ਨੂੰ ਨਾ ਮਾਰਨਾ ਕਰੇ।

## ਏਕੁ ਤੂ ਹੋਰਿ ਵੇਸ ਬਹੁਤੇਰੇ ॥ ਨਾਨਕੁ ਜਾਣੈ ਚੋਜ ਨ ਤੇਰੇ ॥੪॥੨੫॥

ਹੇ ਅਕਾਲ ਪੁਰਖ! ਵਾਸਤਵ ਦ੍ਰਿਸ਼ਟੀ ਵਿਚ ਇਕ ਤੂੰ ਹੀ ਹੈਂ, ਹੋਰ ਤੇਰੇ ਬਹੁਤੇ ਭੇਖ ਹਨ। ਗੁਰੂ ਜੀ ਕਥਨ ਕਰਦੇ ਹਨ—ਕਿ ਹੇ ਵਾਹਿਗੁਰੂ ! ਤੇਰੇ ਚੋਜ=ਕੌਤਕ ਨਹੀਂ ਜਾਣੇ ਜਾਂਦੇ ॥ ੪ ॥ ੨੫ ॥

## ਆਸਾ ਮਹਲਾ ੧ ॥

## ਏਕ ਨ ਭਰੀਆ ਗੁਣ ਕਰਿ ਧੋਵਾ ॥ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ॥੧॥

ਹੁਣ ਜਗਿਆਸੂ ਰੂਪ ਇਸਤ੍ਰੀ ਮਹਾਤਮਾ ਅੱਗੇ ਬੇਨਤੀ ਕਰਦੀ ਹੈ ਕਿ ਹੇ ਸੰਤ ਜਨੋ! ਮੈਂ ਇਕ ਔਗੁਣ ਕਰ ਕੇ ਨਹੀਂ ਭਰੀ ਹੋਈ ਜੋ ਕਿਸੇ ਗੁਣ ਕਰ ਕੇ ਧੋ ਲਵਾਂ। ਮੇਰੇ ਵਿਚ ਤਾਂ ਬਹੁਤ ਹੀ ਔਗੁਣ ਹਨ, ਜੋ ਗੁਣਾਂ ਕਰਕੇ ਧੋ ਨਹੀਂ ਸਕਦੀ। ਮੇਰਾ ਸਹੁ=ਪਤੀ (ਪਰਮਾਤਮਾ) ਜਾਗਦਾ ਹੈ ਅਤੇ ਮੈਂ ਅਵਸਥਾ ਰੂਪੀ ਰਾਤ ਵਿਚ ਅਵਿੱਦਿਆ ਰੂਪੀ ਨਿੰਦ੍ਰਾ ਵਿਚ ਭਰਕੇ ਸੁੱਤੀ ਪਈ ਹਾਂ ॥ ੧ ॥

## ਇਉ ਕਿਉ ਕੰਤ ਪਿਆਰੀ ਹੋਵਾ ॥
## ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧॥ਰਹਾਉ॥

ਇਸ ਕਾਰਨ ਕਰਕੇ ਮੈਂ ਪਤੀ (ਪਰਮਾਤਮਾ) ਨੂੰ ਕਿਸ ਤਰ੍ਹਾਂ ਪਿਆਰੀ ਹੋਵਾਂਗੀ ? ਸਹੁ=ਪਤੀ (ਪਰਮਾਤਮਾ) ਤਾਂ ਹਰ ਵੇਲੇ ਜਾਗਦਾ ਹੈ ਅਤੇ ਮੈਂ ਸਾਰੀ ਅਵਸਥਾ ਰੂਪੀ ਨਿਸ=ਰਾਤ ਅਵਿਦਿਆ

ਰੂਪੀ ਨਿੰਦ੍ਰਾ ਵਿਚ ਭਰਕੇ ਸਵਾ=ਸੌਂ ਰਹੀ ਹਾਂ ॥ ੧ ॥ ਰਹਾਉ ॥

## (ਪੰਨਾ ੩੫੭)

**ਆਸ ਪਿਆਸੀ ਸੇਜੈ ਆਵਾ ॥ ਆਗੈ ਸਹ ਭਾਵਾ ਕਿ ਨ ਭਾਵਾ ॥੨॥**

ਪਤੀ ਨਾਲ ਮਿਲਣ ਦੀ ਆਸਾ ਦੀ ਪਿਆਸੀ=ਚਾਹਵਾਨ ਹੋਈ ਹੋਈ ਸ਼ਰਧਾ ਵਸ਼ਿਸ਼ਟ ਅੰਤਹਕਰਣ ਰੂਪੀ ਸੇਜਾ ਉਤੇ ਆਂਵਦੀ ਹਾਂ। ਭਾਵ ਸ਼ਰਧਾ ਦੇ ਸਹਿਤ ਅੰਤਰ ਮੁਖ ਬਿਰਤੀ ਕਰਦੀ ਹਾਂ ਪਰ ਨਾਲ ਹੀ ਇਹ ਸ਼ਕ ਉਠਦਾ ਹੈ ਕਿ ਅੱਗੇ ਪਰਮਾਤਮਾ ਨੂੰ 'ਭਾਵਾ ਕਿ ਨ ਭਾਵਾ'=ਚੰਗੀ ਲੱਗਾਂ ਕਿ ਨਾ ਚੰਗੀ ਲੱਗਾਂ ਕਿਉਂਕਿ ਮੇਰੇ ਵਿਚ ਅਪਰਾਧ ਬਹੁਤ ਹਨ ॥੨॥

**ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥**
**ਹਰਿ ਦਰਸਨ ਬਿਨੁ ਰਹਨੁ ਨ ਜਾਈ ॥੧॥ਰਹਾਉ॥**

ਰੀ ਮਾਈ=ਹੇ ਸੰਤ ਜਨੋ ! ਮੈਂ ਕੀ ਜਾਣਾ ਜੋ ਮੇਰਾ ਕੀ ਹਾਲ ਹੋਵੇਗਾ। ਹਰੀ ਦੇ ਦਰਸ਼ਨ ਕੀਤੇ ਬਿਨਾਂ ਮੇਰੇ ਤੋਂ ਰਿਹਾ ਨਹੀਂ ਜਾਂਦਾ ॥ ੧ ॥ ਰਹਾਉ ॥

**ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥**
**ਗਇਆ ਸੁ ਜੋਬਨੁ ਧਨ ਪਛੁਤਾਨੀ ॥੩॥**

ਮੈਂ ਪ੍ਰੇਮ-ਰਸ ਨੂੰ ਨਹੀਂ ਚਖਿਆ=ਧਾਰਿਆ, ਇਸ ਲਈ ਮੇਰੀ 'ਤਿਸ ਨ ਬੁਝਾਨੀ'=ਤ੍ਰਿਸ਼ਨਾ ਦੂਰ ਨਹੀਂ ਹੋਈ। ਜਿਸ ਵੇਲੇ ਮੇਰਾ ਸ਼ੌਕ ਅਵਸਥਾ ਰੂਪੀ ਜੋਬਨ ਚਲਾ ਗਿਆ ਤਾਂ ਮੈਂ ਧਨ ਪਸਚਾਤਾਪ ਕਰਦੀ ਰਹਾਂਗੀ ॥ ੩ ॥

**ਅਜੈ ਸੁ ਜਾਗਉ ਆਸ ਪਿਆਸੀ ॥**
**ਭਈਲੇ ਉਦਾਸੀ ਰਹਉ ਨਿਰਾਸੀ ॥੧॥ਰਹਾਉ॥**

ਅਜੇ ਤਕ ਤਾਂ ਮੈਂ ਦਰਸ਼ਨ ਦੀ ਆਸਾ ਦੀ ਪਿਆਸੀ=ਚਾਹਵਾਨ ਹੋਈ ਹੋਈ ਭਜਨ ਸਿਮਰਨ ਵਿਚ ਜਾਗਦੀ ਹਾਂ। ਉਦਾਸੀਨ ਭਈਲੇ=ਹੋ ਕੇ ਸੰਸਾਰ ਵਲੋਂ ਨਿਰਾਸ ਰਹਿੰਦੀ ਹਾਂ। ਇਸ ਵੇਲੇ ਸੰਸਾਰ ਦਾ ਕੋਈ ਵੀ ਪਦਾਰਥ ਮੈਨੂੰ ਚੰਗਾ ਨਹੀਂ ਲਗਦਾ। ਇਸ ਲਈ ਆਪ ਕਿਰਪਾ ਕਰੋ ॥ ੧ ॥ ਰਹਾਉ ॥

ਇਥੋਂ ਤਕ ਤਿੰਨ ਪਉੜੀਆਂ ਵਿਚ ਜਗਿਆਸੂ ਰੂਪ ਸਖੀ ਨੇ ਆਪਣੀ ਬਿਵਸਥਾ ਦਸੀ ਹੈ, ਅਗਲੀ ਚੌਥੀ ਪਉੜੀ ਵਿਚ ਮਹਾਤਮਾਂ ਉੱਤਰ ਦਿੰਦੇ ਹਨ :–

**ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ ਸੇਜੈ ਰਵੈ ਭਤਾਰੁ ॥੪॥**

ਜੇਕਰ ਜਗਿਆਸੂ ਰੂਪ ਸਖੀ ਹੰਗਤਾ ਮਮਤਾ ਨੂੰ ਖੋਹ ਕੇ ਭਾਵ ਦੂਰ ਕਰਕੇ ਜਪ ਤਪ

ਅਥਵਾ :—ਸਤ, ਸੰਤੋਖ ਆਦਿ ਸ਼ੁਭ ਗੁਣਾਂ ਦਾ ਸ਼ਿੰਗਾਰ ਕਰੇ, ਤਦ ਜਗਿਆਸੂ ਰੂਪ ਇਸਤਰੀ ਦੀ ਸ਼ਰਧਾ ਵਸ਼ਿਸ਼ਟ ਅੰਤਹਕਰਣ ਰੂਪ ਸੇਜਾ ਉਤੇ ਭਤਾਰੁ=ਪਤੀ (ਸਾਖੀ ਚੇਤਨ) ਰਾਂਵਦਾ ਭਾਵ ਸਾਖ੍ਯਿਆਤਕਾਰ ਹੁੰਦਾ ਹੈ । ੪ ।

**ਤਉ ਨਾਨਕ ਕੰਤੈ ਮਨਿ ਭਾਵੈ ॥**

**ਛੋਡਿ ਵਡਾਈ ਅਪਣੇ ਖਸਮ ਸਮਾਵੈ ॥ ੧ ॥ ਰਹਾਉ ॥ ੨੬ ॥**

ਗੁਰੂ ਜੀ ਕਥਨ ਕਰਦੇ ਹਨ—ਜਗਿਆਸੂ ਰੂਪ ਇਸਤ੍ਰੀ ਕੰਤੈ=ਪਤੀ (ਪਰਮਾਤਮਾ) ਦੇ ਮਨ ਵਿਚ ਤਦ ਭਾਂਵਦੀ ਹੈ, ਜੇਕਰ ਵਡਿਆਈ ਨੂੰ ਛਡ ਕੇ ਆਪਣੇ ਖਸਮ ਵਿਚ ਸਮਾ ਜਾਵੇ ॥ ੧ ॥ ਰਹਾਉ ॥ ੨੬ ॥

**ਆਸਾ ਮਹਲਾ ੧ ॥**

**ਪੇਵਕੜੈ ਧਨ ਖਰੀ ਇਆਣੀ ॥ ਤਿਸੁ ਸਹ ਕੀ ਮੈ ਸਾਰ ਨ ਜਾਣੀ ॥**

ਮੈਂ ਧਨ=ਇਸਤ੍ਰੀ ਮਾਤ ਲੋਕ ਰੂਪੀ ਪੇਵਕੜੈ=ਪੇਕੇ ਘਰ ਵਿਚ ਖਰੀ ਇਆਣੀ=ਚੰਗੀ ਅਗਿਆਤ ਹੋ ਰਹੀ ਹਾਂ ! ਜੋ ਮੈਂ ਤਿਸ ਸਹ=ਪਤੀ (ਪਰਮਾਤਮਾ) ਦੀ ਸਾਰ ਨਹੀਂ ਜਾਣੀ ।

**ਸਹੁ ਮੇਰਾ ਏਕੁ ਦੂਜਾ ਨਹੀ ਕੋਈ ॥ ਨਦਰਿ ਕਰੇ ਮੇਲਾਵਾ ਹੋਈ ॥੧॥ਰਹਾਉ॥**

ਇਕ ਵਾਹਿਗੁਰੂ ਹੀ ਮੇਰਾ ਪਤੀ ਹੈ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ । ਜਦ ਉਹ ਕਿਰਪਾ ਦ੍ਰਿਸ਼ਟੀ ਕਰੇ ਤਾਂ ਮਿਲਾਪ ਹੁੰਦਾ ਹੈ ॥ ੧ ॥ ਰਹਾਉ ॥

**ਸਾਹੁਰੜੈ ਧਨ ਸਾਚੁ ਪਛਾਣਿਆ ॥**

**ਸਹਜਿ ਸੁਭਾਇ ਅਪਣਾ ਪਿਰੁ ਜਾਣਿਆ ॥੨॥**

ਜਿਸ ਧਨ=ਜੀਵ ਰੂਪੀ ਇਸਤ੍ਰੀ ਨੇ ਸਾਹੁਰੜੈ=ਪ੍ਰਲੋਕ ਘਰ ਵਿਚ ਸੁਖ ਪੂਰਬਕ ਵੱਸਣ ਵਾਸਤੇ ਮਾਤ ਲੋਕ ਵਿਚ ਸਚ ਨਾਮ ਨੂੰ ਪਛਾਣਿਆਂ ਹੈ, ਉਸ ਨੇ ਸਹਜਿ ਸੁਭਾਇ=ਸੁਤੇ ਸਿਧ ਆਪਣੇ ਪਤੀ ਨੂੰ ਜਾਣ ਲਿਆ ਹੈ ॥ ੨ ॥

**ਗੁਰ ਪਰਸਾਦੀ ਐਸੀ ਮਤਿ ਆਵੈ ॥ ਤਾਂ ਕਾਮਣਿ ਕੰਤੈ ਮਨਿ ਭਾਵੈ॥੩॥**

ਜਦ ਗੁਰਾਂ ਦੀ ਕਿਰਪਾ ਨਾਲ ਅਜੇਹੀ ਬੁਧੀ ਆਕੇ ਪ੍ਰਾਪਤ ਹੋਵੇ ।

ਤਦ ਜੀਵ ਰੂਪੀ ਇਸਤ੍ਰੀ ਪਤੀ-ਪਰਮਾਤਮਾ ਦੇ ਮਨ ਵਿਚ ਭਾਉਂਦੀ ਹੈ ॥ ੩ ॥

**ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ॥ਸਦ ਹੀ ਸੇਜੈ ਰਵੈ ਭਤਾਰੁ ॥੪॥੨੭॥**

ਸਤਿਗੁਰੂ ਜੀ ਕਥਨ ਕਰਦੇ ਹਨ—ਭੈ ਅਤੇ ਭਾਵ=ਪ੍ਰੇਮ ਦਾ ਸ਼ਿੰਗਾਰ ਧਾਰਨਾ ਕਰੇ । ਤਾਂ

ਭਤਾਰੁ=ਪਤੀ (ਸਾਖੀ ਚੇਤਨ) ਤਿਸਦੀ (ਅੰਤਹਕਰਣ ਰੂਪੀ) ਸੇਜਾ ਉਤੇ ਸਦਾ ਰਮਣ ਕਰਦਾ ਭਾਵ ਸਾਖਿਆਤਕਾਰ ਹੁੰਦਾ ਹੈ । ੪ । ੨੭ ।

## ਆਸਾ ਮਹਲਾ ੧ ॥

**ਨ ਕਿਸ ਕਾ ਪੂਤੁ ਨ ਕਿਸ ਕੀ ਮਾਈ ॥ ਝੂਠੈ ਮੋਹਿ ਭਰਮਿ ਭੁਲਾਈ ॥੧॥**

ਨਾ ਕਿਸੇ ਦਾ ਕੋਈ ਪੁਤ੍ਰ ਹੈ, ਨਾ ਕਿਸੇ ਦੀ ਕੋਈ ਮਾਂ ਹੈ ।

ਝੂਠੇ ਜਗਤ ਦੇ ਮੋਹ ਨੇ ਸਾਰੀ ਦੁਨੀਆਂ ਭਰਮ ਵਿਚ ਭੁਲਾਈ ਹੋਈ ਹੈ । ੧ ।

**ਮੇਰੇ ਸਾਹਿਬ ਹਉ ਕੀਤਾ ਤੇਰਾ ॥ ਜਾਂ ਤੂੰ ਦੇਹਿ ਜਪੀ ਨਾਉ ਤੇਰਾ ॥੧॥ਰਹਾਉ॥**

ਹੇ ਮੇਰੇ ਮਾਲਕ ਪ੍ਰਭੂ ! ਮੈਂ ਤੇਰਾ ਪੈਦਾ ਕੀਤਾ ਹੋਇਆ ਹਾਂ ।

ਜਾਂ ਤੂੰ ਕਿਰਪਾ ਕਰਕੇ ਦੇਵੇਂਗਾ ਤਾਂ ਹੀ ਮੈਂ ਤੇਰਾ ਨਾਮ ਜਪਾਂਗਾ । ੧ । ਰਹਾਉ ।

**ਬਹੁਤੇ ਅਉਗਣ ਕੂਕੈ ਕੋਈ ॥ ਜਾ ਤਿਸੁ ਭਾਵੈ ਬਖਸੇ ਸੋਈ ॥੨॥**

ਜੇ ਕੋਈ ਬਹੁਤੇ ਔਗੁਣਾਂ ਵਾਲਾ ਭੀ ਤੇਰੇ ਅੱਗੇ ਕੂਕੇ=ਪੁਕਾਰ ਭਾਵ ਬੇਨਤੀ ਕਰੇ ।

ਜਾਂ ਤਿਸ ਦਾ ਕਹਿਣਾ ਆਪ ਜੀ ਨੂੰ ਭਾ ਜਾਵੇ ਤਾਂ ਤੂੰ ਉਸ ਨੂੰ ਬਖਸ਼ ਲੈਂਦਾ ਹੈਂ । ੨ ।

**ਗੁਰ ਪਰਸਾਦੀ ਦੁਰਮਤਿ ਖੋਈ ॥ ਜਹ ਦੇਖਾ ਤਹ ਏਕੋ ਸੋਈ ॥੩॥**

ਗੁਰਾਂ ਦੀ ਕਿਰਪਾ ਨਾਲ ਮੈਂ ਦੁਰਮਤਿ=ਖੋਟੀ ਬੁਧੀ ਨਾਸ ਕੀਤੀ ਹੈ, ਹੁਣ ਜਿਥੇ ਵੀ ਵੇਖਦਾ ਹਾਂ, ਤਿਥੇ ਇਕ ਆਪ ਨੂੰ ਹੀ ਵੇਖਦਾ ਹਾਂ । ੩ ।

**ਕਹਤ ਨਾਨਕ ਐਸੀ ਮਤਿ ਆਵੈ ॥ ਤਾਂ ਕੋ ਸਚੇ ਸਚਿ ਸਮਾਵੈ ॥੪॥੨੮॥**

ਗੁਰੂ ਜੀ ਕਥਨ ਕਰਦੇ ਹਨ—ਜਦ ਅਜੇਹੀ ਬੁਧੀ ਆਉਂਦੀ ਹੈ ।

ਤਦ ਕੋਈ ਸਚਿ=ਨਿਸਚੇ ਕਰਕੇ ਸਚੇ ਪਰਮਾਤਮਾ ਵਿਚ ਸਮਾਵੈ=ਅਭੇਦ ਹੁੰਦਾ ਹੈ । ੪ । ੨੮ ।

## ਆਸਾ ਮਹਲਾ ੧ ਦੁਪਦੇ ॥

**ਉਥਾਨਕਾ—**ਸਿੱਖਾਂ ਨੇ ਬੇਨਤੀ ਕੀਤੀ ਕਿ ਸੰਸਾਰ-ਸਮੁੰਦਰ ਵਿਚ ਕਿਹੜੇ ਪੁਰਸ਼ ਡੁਬਦੇ ਹਨ ਅਤੇ ਕਿਹੜੇ ਪੁਰਸ਼ ਤਰਦੇ ਹਨ ? ਗੁਰ ਉੱਤਰ—

**ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥**

ਤਿਤੁ=ਤਿਸ ਸੰਸਾਰ ਰੂਪੀ ਸਰਵਰੜੈ=ਸਰੋਵਰ ਵਿਚ ਜਿਸ ਦਾ ਨਿਵਾਸ ਭਈਲੇ= ਹੋਇਆ ਹੈ, ਤਿਸ ਨੇ ਪਾਣੀ ਦੀ ਨਿਆਂਈ ਜੋ ਪਦਾਰਥ ਸੀਤਲ ਸਨ, ਉਨ੍ਹਾਂ ਨੂੰ ਪਾਵਕੁ=ਅੱਗ

ਵਾਂਗੂ ਸਾੜਨ ਵਾਲਾ ਕਰ ਦਿੱਤਾ । ਅਰਥਾਤ ਮੰਦ ਪਾਸੇ ਪਦਾਰਥ ਲਗਾ ਕੇ ਦੁਖਦਾਈ ਬਣਾ ਲੀਤਾ ।

ਪਹਿਲਾ ਪ੍ਰਸ਼ਨ–ਇਸ ਸੰਸਾਰ ਨੂੰ ਕਿਸਨੇ ਉਤਪੰਨ ਕੀਤਾ ਹੈ ?

ਉੱਤਰ–ਤਿਨਹਿ ਕੀਆ=ਤਿਸ ਪਰਮੇਸ਼ਰ ਨੇ ਉਤਪੰਨ ਕੀਤਾ ਹੈ ।

ਦੂਜਾ ਪ੍ਰਸ਼ਨ–ਆਪਣੇ ਆਪ ਉਤਪੰਨ ਕੀਤਾ ਹੈ ਜਾਂ ਕਿਸੀ ਦੁਆਰਾ ?

ਉੱਤਰ–ਪਾਣੀ ਪਾਵਕੁ ਤਿਨਹਿ ਕੀਆ=ਤਿਸ ਪ੍ਰਮੇਸ਼ਰ ਨੇ ਪਾਣੀ, ਅੱਗ ਆਦਿਕ ਤੱਤਾਂ ਦੁਆਰੇ ਸੰਸਾਰ ਨੂੰ ਉਤਪੰਨ ਕੀਤਾ ਹੈ ।

ਤੀਜਾ ਪ੍ਰਸ਼ਨ–ਇਸ ਸੰਸਾਰ ਵਿਚ ਕੀ ਕੀ ਉਤਪੰਨ ਕੀਤਾ ਹੈ ?

ਉੱਤਰ–ਪਦਾਰਥਾਂ ਰੂਪੀ ਪਾਣੀ ਅਤੇ ਤ੍ਰਿਸ਼ਨਾ ਰੂਪੀ ਬੜਵਾ ਅਗਨੀ ਉਤਪੰਨ ਕੀਤੀ ਹੈ ।

**ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥੧॥**

ਮੋਹ ਰੂਪੀ ਪੰਕ=ਚਿੱਕੜ ਜੋ 'ਜੁ'=ਉਤਪੰਨ ਹੋ ਰਿਹਾ ਹੈ ਤਿਸ ਵਿਚ ਜਿਸ ਦਾ ਮਨ ਰੂਪੀ ਪੈਰ ਖੁਭਿਆ ਹੈ, ਉਹ ਪੁਰਸ਼ ਪਰਮੇਸ਼ਰ ਦੀ ਤਰਫ ਨਹੀਂ ਚਲਦਾ । ਗੁਰੂ ਜੀ ਕਹਿੰਦੇ ਹਨ–ਸਾਡੇ ਵੇਖਦਿਆਂ ਉਹ ਪੁਰਸ਼ ਤਿਸ ਸੰਸਾਰ-ਸਰੋਵਰ ਵਿਚ ਡੁਬ ਰਹੇ ਹਨ । ਅਥਵਾ:–ਹਮ ਕਹੀਏ ਹੰਗਤਾ ਵਾਲੇ ਪੁਰਸ਼ ਤਿਸ ਸੰਸਾਰ-ਸਰੋਵਰ ਵਿਚ ਡੁਬ ਰਹੇ ਹਨ ॥ ੧ ॥

**ਮਨ ਏਕੁ ਨ ਚੇਤਸਿ ਮੂੜ ਮਨਾ ॥**
**ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥**

ਹੇ ਮੂਰਖ ਮਨ ! ਤੂੰ ਮਨ ਵਿਚ ਇਕ ਵਾਹਿਗੁਰੂ ਨੂੰ ਯਾਦ ਨਹੀਂ ਕਰਦਾ । ਹਰੀ ਦੇ ਵਿਸਰਨੇ ਕਰਕੇ ਤੇਰੇ ਸਾਰੇ ਸ਼ੁਭ ਗੁਣ ਗਲ ਜਾਣਗੇ । ਅਥਵਾ:–ਹਰ ਪ੍ਰਕਾਰ ਦੇ ਵਿਸ਼ਿਆਂ ਵਿਚ ਰਤ=ਪ੍ਰੀਤੀ ਕਰਨ ਨਾਲ 'ਆ'=ਚਾਰੇ ਤਰਫੋਂ ਤੇਰੇ ਗਲ ਵਿਚ ਆਕੇ ਗੁਣ=ਰੱਸੀ ਅਰਥਾਤ ਫਾਹੀ ਪਵੇਗੀ । ੧ । ਰਹਾਉ ।

ਦੂਜਾ ਅਰਥ

ਦੂਜਾ ਪ੍ਰਸ਼ਨ ਸੀ, ਸੰਸਾਰ ਤੋਂ ਕਿਹੜੇ ਪੁਰਸ਼ ਤਰਦੇ ਹਨ ? ਗੁਰ ਉੱਤਰ :–

ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥

ਤਿਤੁ=ਤਿਸ ਸਾਧ ਸੰਗਤ ਰੂਪੀ ਸਰਵਰੜੈ=ਸਰੋਵਰ ਵਿਚ ਜਿਸ ਦਾ ਨਿਵਾਸ ਹੋਇਆ ਹੈ, ਤਿਸ ਪੁਰਸ਼ ਨੇ ਪਾਵਕੁ=ਅਗਨੀ ਵਾਂਗ ਸਾੜਨ ਵਾਲੇ ਜੋ ਪਦਾਰਥ ਸਨ, ਉਹ ਪਾਣੀ ਵਤ ਸੀਤਲ ਕਰ ਦਿਤੇ, ਭਾਵ ਚੰਗੇ ਪਾਸੇ ਲਗਾ ਕੇ ਸੁਖਦਾਈ ਬਣਾ ਦਿਤੇ ।

ਪ੍ਰਸ਼ਨ :–ਇਸ ਸਤਸੰਗਤ ਰੂਪੀ ਸਰੋਵਰ ਵਿਚ ਕੀ ਕੀ ਉਤਪੰਨ ਕੀਤਾ ਹੈ ?

ਗੁਰ ਉੱਤਰ :–ਪਾਨੀ ਪਾਵਕੁ=ਨਾਮ ਰੂਪੀ ਪਾਨੀ ਅਤੇ ਬ੍ਰਹਮ ਦ੍ਰਿਸ਼ਟੀ ਰੂਪੀ ਬੜਵਾ ਅਗਨੀ ਉਤਪੰਨ ਕੀਤੀ ਹੈ।

ਪੰਕਜ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥ ੧ ॥

ਜਿਸ ਪੁਰਸ਼ ਦਾ ਮਨ ਗੁਰਾਂ ਦੇ ਪਗ ਪੰਕਜੁ=ਚਰਨ ਕਵਲਾਂ ਦੇ ਮੋਹ=ਵਿਚ ਇਸਥਿਤ ਹੋਇਆ ਹੈ, ਉਹ ਫਿਰ ਸੰਸਾਰ ਦੀ ਤਰਫ ਨਹੀਂ ਚਲਦਾ। ਸਤਸੰਗਤਿ ਰੂਪੀ ਸਰੋਵਰ ਜੋ ਨਾਮ ਜਲ ਨਾਲ ਭਰਿਆ ਹੋਇਆ ਹੈ–ਸਾਡੇ ਵੇਖਦਿਆਂ ਵੇਖਦਿਆਂ ਤਿਸ ਵਿਚ ਉਹ ਡੁਬਕੀਆਂ ਲਗਾਉਂਦੇ ਹਨ। ੧।

ਮਨ ਏਕੁ ਨ ਚੇਤਸਿ ਮੂੜ ਮਨਾ ॥ ਹਰਿ ਬਿਸਰਤ ਤੇਰੇ ਗੁਣ ਗਲਿਆ।੧।ਰਹਾਉ।

ਜੋ ਪੁਰਸ਼ ਮਨ ਵਿਚ ਇਕ ਵਾਹਿਗੁਰੂ ਨੂੰ ਚੇਤਦਾ ਹੈ ਉਹ ਫਿਰ ਮੂੜਤਾ ਅਤੇ ਮਨਾ=ਮਨੌਤਤਾ ਨਹੀਂ ਕਰਦਾ। ਬਿਸ=ਪ੍ਰਪੰਚ ਨੂੰ ਹਰੀ ਰੂਪ ਜਾਣਕੇ ਰਤ=ਪ੍ਰੀਤੀ ਕਰਦਾ ਹੈ, ਤੇਰ, ਮੇਰ ਦੇ ਗੁਣ ਗਲ ਗਏ ਹਨ। ੧। ਰਹਾਉ।

ਪੁਨਾ ਬੇਨਤੀ ਕੀਤੀ ਕਿ ਤਰਨ ਦਾ ਕੋਈ ਸੁਖੈਨ ਉਪਾਅ ਦਸੋ ?

ਗੁਰ ਉੱਤਰ:–ਵਾਹਿਗੁਰੂ ਅੱਗੇ ਐਸੇ ਬੇਨਤੀ ਕਰੋ :–

**ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ॥**

ਕਿ ਨਾ ਮੈਂ ਜਤੀ ਹਾਂ, ਨਾ ਸਤੀ=ਸਤਵਾਦੀ ਹਾਂ, ਨਾ ਹੀ ਮੈਂ ਪੜ੍ਹਿਆ ਹੋਇਆ ਹਾਂ, ਮੈਂ ਮੂਰਖ ਦਾ ਮਨੁਖਾ ਜਨਮ ਮੁਗਧਾ=ਨਿਸਫਲ ਹੋ ਗਿਆ ਹੈ।

**ਪ੍ਰਣਵਤਿ ਨਾਨਕ ਤਿਨ੍ ਕੀ ਸਰਣਾ ਜਿਨ੍ ਤੂੰ ਨਾਹੀ ਵੀਸਰਿਆ॥੨॥੨੯॥**

ਗੁਰੂ ਜੀ ਪ੍ਰਣਵਤਿ=ਉਚਾਰਦੇ ਹਨ–ਮੈਂ ਤਿਨਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ, ਜਿਨ੍ਹਾਂ ਗੁਰਮੁਖਾਂ ਨੂੰ ਤੂੰ ਵਿਸਰਦਾ ਨਹੀਂ। ੨। ੨੯।

## ਆਸਾ ਮਹਲਾ ੧ ॥

**ਉਥਾਨਕਾ**–ਸਿੱਖਾਂ ਨੇ ਬੇਨਤੀ ਕੀਤੀ, ਕਿ ਹੇ ਪ੍ਰਭੋ ! ਆਪ ਕਹਿੰਦੇ ਹੋ ਕਿ ਸ਼ਾਸਤਰਾਂ ਦੁਆਰੇ ਨਾਮ ਜਪੋ; ਸ਼ਾਸਤਰਾਂ ਦੁਆਰੇ ਨਾਮ ਕਿਵੇਂ ਜਪੀਏ, ਸ਼ਾਸਤਰਾਂ ਵਿਚ ਤਾਂ ਬਹੁਤ ਸਾਰੇ ਬਿਬਾਦ ਹਨ। ਗੁਰੂ ਜੀ ਨੇ ਕਿਹਾ, ਹੇ ਭਾਈ ! ਜਿਵੇਂ ਕੋਈ ਸ਼ਾਹੂਕਾਰ ਬਾਹਰ ਗਿਆ ਤੇ ਜਾਂਦਿਆਂ ਜਾਂਦਿਆਂ ਰਾਹ ਵਿਚ ਉਸ ਨੂੰ ਭੁੱਖ ਲਗ ਗਈ। ਉਸ ਨੇ ਆਪਣੇ ਨੌਕਰਾਂ ਨੂੰ ਕਿਹਾ। ਉਸ ਨਾਲ ਛੇ ਆਦਮੀ ਸਨ। ਉਹ ਛੇ ਦੇ ਛੇ ਹੀ ਰੋਟੀ ਨੂੰ ਲਗ ਪਏ। ਇਕ ਨੇ ਕਿਹਾ, ਮੈਂ ਬਾਲਣ ਲਭ ਲਿਆਉਂਦਾ ਹਾਂ। ਦੂਜੇ ਨੇ ਕਿਹਾ, ਮੈਂ ਆਟਾ,ਘਿਉ, ਵਗੈਰਾ ਲਿਆਉਂਦਾ ਹਾਂ। ਤੀਜੇ ਨੇ ਕਿਹਾ, ਮੈਂ ਚੁੱਲ੍ਹਾ ਚੌਂਕਾ ਬਣਾ ਕੇ ਪੋਚਾ ਫੇਰ ਕੇ ਜਗ੍ਹਾ ਸਾਫ਼ ਕਰ ਛੱਡਦਾ ਹਾਂ।

ਚੌਥੇ ਨੇ ਕਿਹਾ–ਮੈਂ ਸਬਜ਼ੀ ਵਗੈਰਾ ਲਿਆ ਕੇ ਬਣਾ ਦਿੰਦਾ ਹਾਂ । ਪੰਜਵੇਂ ਨੇ ਕਿਹਾ–ਮੈਂ ਪਾਣੀ ਲਿਆ ਕੇ ਰਖਦਾ ਹਾਂ। ਛੇਵੇਂ ਨੇ ਕਿਹਾ–ਮੈਂ ਛਕਾ ਦੇਵਾਂਗਾ।

ਦੇਖੋ ! ਆਦਮੀ ਸਭ ਵੱਖੋ ਵੱਖਰੇ ਕੰਮ ਤੇ ਲੱਗੇ ਹਨ ਪਰ ਸਭ ਦਾ ਮਤਲਬ ਇਕ ਰੋਟੀ ਖੁਆਣ ਪਰ ਹੈ । ਜਿਵੇਂ ਸ੍ਰੀ ਦਰਬਾਰ ਸਾਹਿਬ ਜਾਣ ਨੂੰ ਰਸਤੇ ਬਹੁਤ ਸਾਰੇ ਹਨ, ਲੇਕਿਨ ਸਾਰੇ ਹੀ ਸ੍ਰੀ ਹਰਿਮੰਦਰ ਸਾਹਿਬ ਅੰਦਰ ਪਹੁੰਚਾ ਦਿੰਦੇ ਹਨ । ਇਸੇ ਤਰ੍ਹਾਂ ਛੇ ਸ਼ਾਸਤਰਾਂ ਦੇ ਤਰੀਕੇ ਚਾਹੇ ਵੱਖੋ ਵੱਖਰੇ ਭੀ ਹਨ ਪਰ ਸਭ ਦਾ ਸਿਧਾਂਤ ਇਕ ਪਰਮੇਸ਼ਰ ਪ੍ਰਾਪਤੀ ਦਾ ਹੈ।

## ਛਿਅ ਘਰ ਛਿਅ ਗੁਰ ਛਿਅ ਉਪਦੇਸੁ ॥ ਗੁਰੁ ਗੁਰੁ ਏਕੋ ਵੇਸ ਅਨੇਕ ॥੧॥

ਛਿਅ ਘਰ=ਛੇ ਸ਼ਾਸਤਰ ਹਨ, ਛੇ ਹੀ ਉਹਨਾਂ ਦੇ ਗੁਰੂ ਕਰਤਾ ਹਨ, ਛੇ ਹੀ ਉਹਨਾਂ ਦੇ ਭਿੰਨ ਭਿੰਨ ਉਪਦੇਸ਼ ਹਨ, ਛਿਆਂ ਸ਼ਾਸਤਰਾਂ ਦੇ ਗੁਰੂਆਂ ਦਾ ਗੁਰੂ ਇਕ ਪਰਮਾਤਮਾ ਹੈ। ਚਾਹੇ ਵੇਸ=ਉਪਦੇਸ਼ ਅਨੇਕ ਪ੍ਰਕਾਰ ਦੇ ਹਨ । ਅਥਵਾ :–ਦਸਮੇਸ਼ ਪਿਤਾ ਜੀ ਨੇ ਬ੍ਰਹਮ ਅਵਤਾਰ ਵਿਚ ਲਿਖਿਆ ਹੈ ਕਿ ਜਿਸ ਵੇਲੇ ਪੁਰਾਣਾਂ ਦੇ ਰਚਨ ਕਰਕੇ ਬਿਆਸ ਜੀ ਨੂੰ ਹੰਕਾਰ ਹੋਇਆ ਹੈ ਤਾਂ ਅਕਾਸ਼ ਤੋਂ ਅਗੈਬੀ ਤਲਵਾਰ ਆਕੇ ਪਈ। ਤਿਸ ਵੇਲੇ ਬਿਆਸ ਦੇ ਛੇ ਟੁਕੜੇ ਹੋ ਗਏ, ਉਹਨਾਂ ਤੋਂ ਛੇ ਰਿਖੀ ਹੋ ਗਏ।

ਯਥਾ:–ਨਹੀ ਲੀਨ ਪ੍ਰਾਨ ਨਿਕਾਰ ॥ ਭਏ ਖਸਟ ਰਿਖੈ ਅਪਾਰ ॥
ਤਿਨ ਸਾਸਤ੍ਰਗ ਬਿਚਾਰ ॥ ਖਟ ਸਾਸਤ੍ਰ ਨਾਮ ਸੁ ਡਾਰ ॥ (੬੩੪)

ਇਸ ਦੇ ਅਨੁਸਾਰ ਐਸੇ ਅਰਥ ਕਰਨਾ ਕਿ ਗੁਰੁ ਗੁਰੁ ਏਕੋ=ਛੇ ਸ਼ਾਸਤ੍ਰਾਂ ਦੇ ਗੁਰੂਆਂ ਦਾ ਗੁਰੂ ਇਕ ਬਿਆਸ ਹੈ, ਵੇਸ ਅਨੇਕ=ਉਪਦੇਸ਼ ਚਾਹੇ ਅਨੇਕ ਹਨ।

ਛੇ ਸ਼ਾਸਤਰਾਂ ਦੇ ਨਾਮ–੧. ਸ਼ਾਂਖਯ, ੨. ਨਯਾਇ, ੩. ਵਿਸ਼ੇਸ਼ਕ, ਮੀਮਾਂਸਾ, ੫. ਯੋਗ ਸ਼ਾਸਤਰ, ੬. ਵੇਦਾਂਤ ਸ਼ਾਸਤਰ।

ਛੇ ਸ਼ਾਸਤਰਾਂ ਦੇ ਕਰਤਾ :–ਕਪਲ, ਗੌਤਮ, ਕਣਭੁਕ, ਜੈਮਿਨੀ, ਪਤੰਜਲੀ, ਬਿਆਸ।

ਛੇ ਉਪਦੇਸ਼ :–

(੧) ਸ਼ਾਖ ਸ਼ਾਸਤ੍ਰ–ਤਿੰਨਾਂ ਗੁਣਾਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ, ਤਿੰਨਾਂ ਗੁਣਾਂ ਤੋਂ ਜੁਦਾ ਹੋਣਾ ਹੀ ਮੋਖ ਹੈ।

(੨) ਨਯਾਇ ਸ਼ਾਸਤ੍ਰ–ਪ੍ਰਮਾਣੂਆਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ, ਇਸ ਵਿਚ ਯੁਕਤੀ ਤੇ ਤਰਨ ਦੀ ਪ੍ਰਨਾਲੀ ਬੜੇ ਵਿਸਥਾਰ ਨਾਲ ਕਥਨ ਕੀਤੀ ਗਈ ਹੈ।

(੩) ਵਿਸ਼ੇਸ਼ਕ ਸ਼ਾਸਤ੍ਰ–ਸਮੇਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ, ਨਯਾਇ ਤੇ ਵਿਸ਼ੇਸ਼ਕ ਮਤ ਵਾਲੇ ਛੇ ਇੰਦ੍ਰੀਏ, ਛੇ ਵਿਸ਼ੇ, ਛੇ ਗਿਆਨ, ਸਰੀਰ, ਸੁਖ, ਦੁਖ, ਇਨ੍ਹਾਂ ਇਕੀਆਂ ਦੇ ਨਾਸ਼ ਅਤੇ ਜੜ ਵਤ ਸਥਿਤ ਹੋਣਾ ਹੀ ਮੋਖ ਮੰਨਦੇ ਹਨ।

(੪) ਮੀਮਾਂਸਾ–ਕਰਮਾਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ । ਤੇ ਸ੍ਵਰਗ ਦੀ ਪ੍ਰਾਪਤੀ ਨੂੰ ਮੋਖ ਮੰਨਦਾ ਹੈ, ਜਿਸ ਸੁਖ ਦਾ ਕਦੇ ਨਾਸ ਨਾ ਹੋਵੇ, ਉਸ ਸੁਖ ਨੂੰ ਸ੍ਵਰਗ ਮੰਨਦਾ ਹੈ।

(੫) ਯੋਗ ਸ਼ਾਸਤ੍ਰ ਵਿਚ ਕਿਸੇ ਮਤ ਮਤਾਂਤ੍ਰ ਦਾ ਖੰਡਨ ਮੰਡਨ ਨਹੀਂ ਹੈ, ਯਮ, ਨਿਯਮ ਪ੍ਰਾਣਾਯਾਮ, ਸਮਾਧੀ, ਅਭਿਆਸ, ਧਯਾਨ ਆਦਿਕ ਯੋਗ ਦੇ ਅੱਠ ਅੰਗ ਹੀ ਮੋਖ ਦ ਕਾਰਨ ਹਨ ।

(੬) ਵੇਦਾਂਤ ਸ਼ਾਸਤ੍ਰ ਵਿਚ–ਮਾਇਆ ਸਬਲ ਤੋਂ ਜਗਤ ਦੀ ਉਤਪਤੀ ਮੰਨੀ ਹੈ, ਤੇ ਬ੍ਰਹਮ ਜਗਤ ਦਾ ਅਭਿੰਨ ਨਮਿਤ ਉਪਾਦਾਨ ਕਾਰਨ ਮੰਨਿਆਂ ਹੈ। ਇਸ ਵਿਚ ਆਤਮਾ ਤੇ ਪ੍ਰਮਾਤਮ ਦੀ ਏਕਤਾ ਸਿੱਧ ਕੀਤੀ ਗਈ ਹੈ ।

ਪੁਨਾ–ਬੇਨਤੀ ਕੀਤੀ ਕਿ ਹੇ ਪ੍ਰਭੋ ! ਮੈਂ ਕਿਸ ਸ਼ਾਸਤ੍ਰ ਨੂੰ ਪੜ੍ਹਾਂ ? ਗੁਰ ਉੱਤਰ :–

**ਜੈ ਘਰਿ ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ ਵਡਾਈ ਤੋਹਿ ॥੧॥ਰਹਾਉ॥**

ਜਿਸ ਘਰਿ=ਸ਼ਾਸਤਰ ਵਿਚ ਕਰਤੇ ਵਾਹਿਗੁਰੂ ਦੀ ਵਿਸ਼ੇਸ਼ ਕੀਰਤੀ ਹੋਵੇ, ਉਸ ਵੇਦ ਘਰੁ=ਸ਼ਾਸਤ੍ਰ ਵਿਚ ਆਪਣੇ ਆਪ ਨੂੰ ਰੱਖ ਤਾਂ ਤੇਰੀ ਵਡਿਆਈ ਹੋਵੇਗੀ ।੧।ਰਹਾਉ।

**ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਭਇਆ ॥**

ਪੰਦਰਾਂ ਵੇਰ ਅੱਖਾਂ ਦਾ ਮੀਟਣਾ ਤੇ ਖੋਲ੍ਹਣਾ=ਇਕ ਵਿੱਸਾ। ਪੰਦਰਾਂ ਵਿੱਸਿਆਂ ਇਕ ਚੱਸਾ। ਤੀਹ ਚੱਸਿਆਂ ਦਾ ਇਕ ਪਲ। ਸੱਠਾਂ ਪਲਾਂ ਦੀ ਇਕ ਘੜ ਸਾਢੇ ਸੱਤ ਘੜੀਆਂ ਦਾ ਇਕ ਪਹਿਰ। ਅੱਠ ਪਹਿਰਾਂ ਦਾ ਇਕ ਰਾਤ ਤੇ ਦਿਨ ਫਿਰ ੧੫ ਥਿੱਤਾਂ ਤੇ ਸੱਤ ਵਾਰ ਤੇ ਤੀਹ ਦਿਨਾਂ ਦਾ ਇਕ ਮਾਹੁ ਭਇਆ=ਮਹੀਨਾ ਹੋਇਆ ਬਾਰਾਂ ਮਹੀਨਿਆਂ ਦਾ ਇਕ ਬਰਸ ਹੋਇਆ ਤੇ ਬਾਰਾਂ ਬਰਸਾਂ ਦਾ ਇਕ ਕੁੰਭ ਹੋਇਆ ।

**ਸੂਰਜੁ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ ॥੨॥੩੦॥**

ਇਤਿਆਦੀ ਸਮੇਂ ਵਿਚ ਸੂਰਜ ਦਾ ਸੂਰਜੱਤ ਭਾਵ ਇਕ ਹੈ, ਰੁੱਤਾਂ ਚਾਹੇ ਅਨੇਕਾਂ ਹ ਇਸੀ ਪ੍ਰਕਾਰ ਪਰਮਾਤਮਾ ਇਕ ਹੈ, ਤੇ ਉਸ ਦੀ ਪ੍ਰਾਪਤੀ ਦੇ ਵੇਸ=ਉਪਦੇਸ਼ ਚਾਹੇ ਕਿਤਨੇ ਹਨ ।੨।੩੦।

## (ਪੰਨਾ ੩੫੮)

**ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੩ ਮਹਲਾ ੧ ॥**

ਕੋਈ ਰਾਜਾ ਚਲ ਕੇ ਆਇਆ ਹੈ, ਉਸਨੂੰ ਮਾਇਆ ਵਿਚ ਫਸਿਆ ਵੇਖਕੇ ਨਾਮ ਜਪਣ ਉਪਦੇਸ਼ ਦੇਂਦੇ ਹਨ–

ਇਆ, ਨੇਜੇ ਝੂਲਾ ਲਏ ਤਾਂ ਕੀ ਹੋਇਆ, ਚਾਹੇ ਲੱਖਾਂ ਜੀਵ ਅੱਗੋਂ ਉਠ ਕੇ ਸਲਾਮਾਂ
ਕੀ ਹੋਇਆ।

**ਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ ॥**

ਜਨ! ਲੱਖਾਂ ਜੀਵਾਂ ਉਤੇ ਤੇਰੀ ਫੁਰਮਾਇਸ=ਆਗਿਆ ਚਲ ਰਹੀ ਹੈ, ਅਤੇ ਲੱਖਾਂ
ਠ ਕੇ ਤੇਰਾ ਮਾਨੁ=ਆਦਰ ਰਖਦੇ ਹਨ।

**ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ ॥੧॥**

ਰ ਤੇਰੀ ਪਤ ਆਬਰੋ ਲੇਖੇ ਵਿਚ ਨਾ ਪਈ ਤਾਂ ਇਹ ਰਾਜ-ਭਾਗ ਦੇ ਸਾਰੇ ਕੰਮ
=ਨਿਸਫਲ ਹਨ। ੧।

**ਹਰਿ ਕੇ ਨਾਮ ਬਿਨਾ ਜਗੁ ਧੰਧਾ ॥**

ਹਰੀ ਦੇ ਨਾਮ ਤੋਂ ਬਿਨਾਂ ਜਗਤ ਦਾ ਸਾਰਾ ਵਿਹਾਰ ਧੰਧਾ ਰੂਪ ਹੈ।

**ਬਹੁਤਾ ਸਮਝਾਈਐ ਭੋਲਾ, ਭੀ ਸੋ ਅੰਧੋ ਅੰਧਾ ॥੧॥ਰਹਾਉ॥**

ਭੋਲਾ=ਮੂਰਖ ਨੂੰ ਜੇ ਕਰ ਬਹੁਤਾ ਸਮਝਾਣਾ ਵੀ ਕਰੀਏ, ਤੌ ਭੀ ਉਹ ਅੰਧਤਾਈਆਂ
ਕੇ, ਅਥਵਾ :-ਅੰਧੇ ਕਰਨ ਵਾਲੇ ਪਦਾਰਥਾਂ ਵਿਚ ਲਗ ਕੇ ਅੰਨ੍ਹਾਂ ਹੋ ਰਿਹਾ ਹੈ।੧।

**ਖਟੀਅਹਿ, ਲਖ ਸੰਜੀਅਹਿ ਖਾਜਹਿ; ਲਖ ਆਵਹਿ ਲਖ ਜਾਹਿ ॥**

ਤਾਂ ਤੂੰ ਲੱਖਾਂ ਰੁਪਏ ਖੱਟਦਾ ਹੈਂ, ਲੱਖਾਂ ਰੁਪਏ ਸੰਜੀਅਹਿ=ਇਕੱਠੇ ਕਰਦਾ ਹੈਂ,
ਦਾਰਥ ਖਾਜਹਿ=ਖਾਂਦਾ ਹੈਂ, ਅਤੇ ਲੱਖਾਂ ਪਦਾਰਥ ਆਉਂਦੇ ਹਨ, ਤੇ ਲੱਖਾਂ ਹੀ ਪਦਾਰਥ
ਨ।

**ਜਾਂ ਪਤਿ ਲੇਖੈ ਨਾ ਪਵੈ ਤਾਂ ਜੀਅ ਕਿਥੈ ਫਿਰਿ ਪਾਹਿ ॥੨॥**

ਕੁਝ ਹੁੰਦੇ ਹੋਏ ਭੀ ਜੇਕਰ ਪਤ ਆਬਰੋ ਲੇਖੇ ਵਿਚ ਨਾ ਪਵੇ, ਤਾਂ ਫਿਰ ਪਤਾ ਨਹੀਂ
ਨੇ ਕਿਥੇ ਜਾ ਕੇ ਪੈਣਾ ਹੈ। ਭਾਵ ਨਰਕਾਂ ਵਿਚ ਹੀ ਪੈਣਾ ਹੈ। ਅਥਵਾ :-ਆਈਏ
ਜੀ, ਇਸ ਤਰ੍ਹਾਂ ਦਾ ਸਤਿਕਾਰ ਵਾਲਾ 'ਜੀ' ਸ਼ਬਦ ਫਿਰ ਕਿਥੇ ਪਵੇਗਾ ਭਾਵ ਫਿਰ
ਵੇਗਾ। ੨।

**ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ ॥**

ਹੇ ਲੱਖਾਂ ਸ਼ਾਸਤ੍ਰ ਪੜ੍ਹ ਕੇ ਸਮਝਾਣਾ ਕਰੇ, ਚਾਹੇ ਲੱਖਾਂ ਪੁਰਾਣਾਂ ਨੂੰ ਪੰਡਿਤ ਹੋ ਕੇ
ਰੇ।

## ਜਾਂ ਪਤਿ ਲੇਖੈ ਨਾ ਪਵੈ ਤਾਂ ਸਭੇ ਕੂਪਰਵਾਣ ॥ ੩ ॥

ਜੇ ਕਰ ਪਤ ਆਬਰੋ ਲੇਖੇ ਵਿਚ ਨਹੀਂ ਪੈਂਦੀ, ਤਾਂ ਇਹ ਸਾਰੇ ਸ਼ਾਸਤ੍ਰ ਅਤੇ ਪੁਰਾਣ ਪੜ੍ਹਨੇ ਕੁ ਪਰਵਾਣ=ਅਪ੍ਰਵਾਣ ਹਨ, ਅਰਥਾਤ ਕਬੂਲ ਨਹੀਂ ਹਨ । ੩ ।

## ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ ॥

ਸੱਚ ਨਾਮ ਜਪਣ ਨਾਲ ਪਤ ਆਬਰੋ ਉਤਪੰਨ ਹੁੰਦੀ ਹੈ, ਲੇਕਿਨ ਕਰਤਾਰ ਦਾ ਸੱਚਾ ਨਾਮ ਗੁਰਾਂ ਦੀ ਕਰਮਿ=ਅਨੁਗ੍ਰਹੁ ਕਰਕੇ ਮਿਲਦਾ ਹੈ ।

## ਅਹਿਨਿਸਿ ਹਿਰਦੈ ਜੇ ਵਸੈ ਨਾਨਕ ਨਦਰੀ ਪਾਰੁ ॥੪॥੧॥੩੧॥

ਜੇਕਰ ਰਾਤ ਦਿਨੇ ਹਿਰਦੇ ਵਿਚ ਨਾਮ ਵੱਸ ਜਾਵੇ ਤਾਂ ਨਦਰੀ=ਪਰਮਾਤਮਾ ਆਪਣੀ ਨਦਰੀ=ਕ੍ਰਿਪਾ ਦ੍ਰਿਸ਼ਟੀ ਕਰਕੇ ਸੰਸਾਰ ਤੋਂ ਪਾਰ ਕਰ ਦੇਂਦਾ ਹੈ ।੪।੧।੩੧।

## ਆਸਾ ਮਹਲਾ ੧ ॥

ਉਥਾਨਕਾ—ਜਿਸ ਵੇਲੇ ਪਿਤਾ ਕਾਲੂ ਜੀ ਅਕਾਲ ਚਲਾਣਾ ਕਰਨ ਲੱਗੇ ਤਾਂ ਕਿਸੀ ਨੇ ਕਿਹਾ, 'ਦੀਵਾ ਮਨਸ ਦਿਉ ।' ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ—

## ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥

ਇਕ ਪਰਮੇਸ਼ਰ ਦਾ ਨਾਮ ਹੀ ਮੇਰਾ ਦੀਵਾ ਹੈ, ਜਨਮ ਮਰਨ ਦਾ ਜੋ ਦੁਖ ਹੈ ਏਹੀ ਉਸ ਦੀਵੇ ਵਿਚ ਤੇਲ ਪਾਇਆ ਹੈ ।

## ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥

ਜਿਸ ਵੇਲੇ ਉਸ ਨਾਮ ਰੂਪ ਦੀਵੇ ਨੇ ਪ੍ਰਕਾਸ਼ ਕੀਤਾ, ਤਾਂ ਜਨਮ ਮਰਨ ਦਾ ਦੁਖ ਰੂਪੀ ਜੋ ਤੇਲ ਸੀ ਉਹ ਸੋਖਿਆ=ਸੁਕ ਗਿਆ ਅਤੇ ਜਮਾਂ ਨਾਲ ਜਿਹੜਾ ਮੇਲ ਹੋਣਾ ਸੀ ਉਹ ਵੀ ਚੂਕਾ=ਮਿਟ ਗਿਆ ਹੈ । ੧ ।

## ਲੋਕਾ ਮਤ ਕੋ ਫਕੜਿ ਪਾਇ ॥

## ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ਰਹਾਉ॥

ਹੇ ਲੋਕੋ ! ਸਾਨੂੰ ਮਤਾਂ ਕੋਈ ਫਕੜਿ=ਖਰਾਬੜ ਤਾਈਆਂ ਵਾਲੇ ਕਰਮਾਂ ਵਿਚ ਪਾਉਣਾ ਕਰੋ । ਅਥਵਾ :—ਹੇ ਲੋਕੋ ! ਨਿਕੰਮੇ ਭਰਮਾਂ ਵਿਚ ਨਾ ਪਵੋ । ਜਿਵੇਂ ਲੱਖਾਂ ਮੜਿਆ=ਮੁਰਦਿਆਂ, ਅਥਵਾ :—ਲੱਕੜੀਆਂ ਨੂੰ ਇਕੱਠਾ ਕਰਕੇ, ਉਹਨਾਂ ਵਿਚ ਇਕ ਰਤੀ ਭਰ ਅੱਗ ਲੈ ਕੇ ਪਾ ਦੇਈਏ ਤਾਂ ਉਹ ਸਭ ਭਸਮ ਹੋ ਜਾਂਦੀਆਂ ਹਨ । ਇਸੇ ਤਰ੍ਹਾਂ ਇਕ ਨਾਮ ਰੂਪ ਅਗਨੀ ਕਰਕੇ ਜਨਮਾਂ ਜਨਮਾਂਤਰਾਂ ਦੇ ਸਾਰੇ ਪਾਪ ਭਸਮ ਹੋ ਜਾਂਦੇ ਹਨ ।

ਯਥਾ–ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖਾਦੰ ॥ ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ॥ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥ ੧੮ ॥

## ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥

ਕੇਸਉ ਕੇਸਉ ਨਾਮ ਉਚਾਰਨਾ ਇਹ ਤਾਂ ਅਸੀਂ ਪਿਤਾ ਜੀ ਦੇ ਨਮਿੱਤ ਪਿੰਡ ਭਰਾਏ ਹਨ। ਸੱਚ ਨਾਮ ਜਪਣਾ–ਇਹ ਪੱਤਲਾਂ ਦਿੱਤੀਆਂ ਹਨ, ਕਰਤਾਰ ਕਰਤਾਰ ਉਚਾਰਨ ਕਰਨਾ ਇਹ ਅਸੀਂ ਕਿਰਿਆ ਕੀਤੀ ਹੈ।

## ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥

ਐਥੈ=ਇਸ ਲੋਕ ਵਿਚ ਤੇ ਓਥੈ=ਪ੍ਰਲੋਕ ਵਿਚ ਅਤੇ ਅੱਗੇ ਪਿੱਛੇ ਇਹ ਨਾਮ ਹੀ ਮੇਰਾ ਆਸਰਾ ਰੂਪ ਹੈ। ਅਥਵਾ :–ਐਥੈ=ਪਿੱਛੇ, ਓਥੈ=ਅੱਗੇ ਇਹ ਨਾਮ ਹੀ ਮੇਰਾ ਆਧਾਰੁ=ਆਸਰਾ ਰੂਪ ਹੈ। ੨।

## ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥

ਪ੍ਰਤੱਖ ਕਾਸ਼ੀ ਗੰਗਾ ਜਾਣ ਦੀ ਕੋਈ ਲੋੜ ਨਹੀਂ ! ਹੇ ਪਰਮੇਸ਼ਰ ! ਆਪ ਦੀ ਜਿਹੜੀ ਸਿਫਤ ਕਰਨੀ ਹੈ ਏਹੀ ਬਨਾਰਸਿ=ਕਾਸ਼ੀ ਗੰਗਾ ਹੈ, ਇਸ ਵਿਚ ਹੀ ਸਾਡਾ ਆਤਮ ਰਾਉ= ਜੀਵ ਇਸ਼ਨਾਨ ਕਰਦਾ ਹੈ।

## ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥

ਇਸ ਪ੍ਰਕਾਰ ਸੱਚਾ ਨ੍ਹਾਵਣ ਤਦ ਹੁੰਦਾ ਹੈ, ਜਦ ਅਹਿਨਿਸਿ=ਦਿਨ ਰਾਤ ਪਰਮਾਤਮਾ ਨਾਲ ਭਾਉ=ਪ੍ਰੇਮ ਲੱਗਾ ਰਹੇ।

## ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ॥

ਇਕ ਤਾਂ ਲੋਕੀ=ਪਿੱਤਰਾਂ ਦੇ ਨਮਿੱਤ ਪਿੰਡ ਭਰਾਂਦੇ ਹਨ, ਅਤੇ ਇਕ ਹੋਰ ਛਮਿਛਰੀ= ਦੇਵਤਿਆਂ ਦੇ ਨਮਿੱਤ ਪਿੰਡ ਭਰਾਂਦੇ ਹਨ। ਅਥਵਾ :–ਇਕ ਤਾਂ ਲੋਕੀ=ਪੱਕੇ, ਪੂੜੀ ਲੱਡੂ ਜਲੇਬੀ ਆਦਿਕਾਂ ਦੇ, ਅਤੇ ਇਕ ਹੋਰ ਛਮਿਛਰੀ=ਕੱਚੇ ਭਾਵ ਰੇਤੇ ਦੇ ਪਿੰਡ ਭਰਾਂਦੇ ਹਨ। ਅਥਵਾ :–ਇਕ ਤਾਂ ਲੋਕੀ=ਖੀਰ ਦੇ, ਅਤੇ ਇਕ ਹੋਰ ਛਮਿਛਰੀ=ਜਵਾਂ ਦੇ ਆਟੇ ਦੇ ਪਿੰਡ ਭਰਾਂਦੇ ਹਨ। ਬ੍ਰਾਹਮਣ ਉਹਨਾਂ ਪਿੰਡਾਂ ਦਾ ਮੁੱਲ ਵੱਟ ਕੇ ਖਾਂਦੇ ਹਨ; ਅਰਥਾਤ ਪਿੰਡ ਭਰਨ ਲੱਗਿਆਂ ਪਹਿਲੇ ਚੁਕਾਵਾ ਚੁਕਾ ਲੈਂਦੇ ਹਨ ਕਿ ਅਸੀਂ ਇਤਨਾ ਲੈਣਾ ਹੈ।

## ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥੨॥੩੨॥

ਗੁਰੂ ਜੀ ਕਥਨ ਕਰਦੇ ਹਨ–ਹੇ ਭਾਈ ! ਪ੍ਰਤੱਖ ਪਿੰਡ ਭਰਾਏ ਹੋਏ ਖਾਲੀ ਹੋ ਜਾਂਦੇ ਹਨ। ਅਸੀਂ ਪਿਤਾ ਜੀ ਦੇ ਨਮਿੱਤ ਵਾਹਿਗੁਰੂ ਦੀ ਬਖਸ਼ਿਸ਼ ਦਾ ਐਸਾ ਪਿੰਡ ਭਰਾਇਆ ਹੈ, ਜੋ ਕਦੇ

ਭੀ ਨਿਖੂਟਸਿ ਨਾਹਿ=ਮੁਕਦਾ ਨਹੀਂ ਹੈ ।੪।੨।੩੨।

## ਆਸਾ ਘਰੁ ੪ ਮਹਲਾ ੧ ੧ ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**—ਇਕ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਪੰਜੇ ਸਾਹਿਬ ਤੋਂ ਅੱਗੇ ਜੰਗਲਾਂ ਵਿਚ ਰਟਨ ਕਰਦੇ ਤਪੱਸ਼ੀ ਮੂਰਤੀ ਵਾਂਗੂ ਫਿਰ ਰਹੇ ਸਨ। ਤਿਸ ਸਮੇਂ ਭਾਈ ਮਰਦਾਨੇ ਨੇ ਆਖਿਆ, ਕਿ ਹੇ ਗਰੀਬ ਨਿਵਾਜ਼! ਆਪ ਜੰਗਲਾਂ ਅਤੇ ਤੀਰਥਾਂ ਉਤੇ ਹੀ ਫਿਰਦੇ ਰਹਿੰਦੇ ਹੋ, ਆਪ ਜੀ ਨੂੰ ਚਾਹੀਦਾ ਹੈ ਕਿ ਆਪ ਕਿਸੇ ਸੁੰਦਰ ਦੇਸ਼ ਵਿਚ ਠਹਿਰਨਾ ਕਰੋ। ਉਸ ਵੇਲੇ ਗੁਰੂ ਜੀ ਨੇ ਇਸ ਸ਼ਬਦ ਦੁਆਰਾ ਭਾਈ ਮਰਦਾਨੇ ਨੂੰ ਸਮਝਾਇਆ ਕਿ ਹੇ ਭਾਈ ਮਰਦਾਨੇ!

**ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥**

ਦੇਵਤਿਆਂ ਨੇ ਭੀ ਪਰਮੇਸ਼ਰ ਦੇ ਦਰਸ਼ਨ ਕਰਨ ਦੇ ਤਾਈ=ਵਾਸਤੇ ਦੂਖ ਭੂਖ ਸਹਾਰ ਕੇ ਤੀਰਥਾਂ ਉਪਰ ਨਿਵਾਸ ਕੀਤਾ ਹੈ, ਅਥਵਾ :—ਤੀਰਥਾਂ ਨੂੰ ਰਚਨਾ ਕੀਤਾ ਹੈ, ਇਸ ਕਰਕੇ ਤੈਨੂੰ ਭੀ ਚਾਹੀਦਾ ਹੈ ਕਿ ਤੂੰ ਭੀ ਦੁੱਖ ਭੁੱਖ ਨੂੰ ਸਹਾਰ ਕੇ ਭਾਰੀ ਤਪੱਸਿਆ ਕਰ।

ਅਥਵਾ :—ਦੇਵਤਿਆਂ ਦੇ ਦਰਸ਼ਨ ਕਰਨ ਵਾਸਤੇ ਕਈ ਜੀਵ ਦੁੱਖ ਭੁੱਖ ਸਹਾਰ ਕੇ ਤੀਰਥਾਂ ਪਰ ਨਿਵਾਸ ਕਰਦੇ ਹਨ।

**ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥੧॥**

ਜੋਗੀ ਜੋਗ ਦੀ ਜੁਗਤੀ ਵਿਚ ਰਹਿੰਦੇ ਹਨ, ਜਤੀ ਜਤ ਦੀ ਜੁਗਤੀ ਵਿਚ ਰਹਿੰਦੇ ਹਨ; ਸਾਰੇ ਕਪੜੇ ਭਗਵੇ ਕਰਕੇ ਭੇਖ ਸਹਿਤ ਹੋਏ ਹਨ।

**ਤਉ ਕਾਰਣਿ ਸਾਹਿਬਾ ਰੰਗਿ ਰਤੇ ॥**

ਹੇ ਸਾਹਿਬ! ਤਉ ਕਾਰਣਿ=ਤੇਰੀ ਪ੍ਰਾਪਤੀ ਦੇ ਵਾਸਤੇ ਰੰਗਿ ਰਤੇ=ਪ੍ਰੇਮ ਵਿਚ ਰਤੇ ਹੋਏ ਹਨ।

**ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ ਰਹਾਉ॥**

ਤੇਰੇ ਨਾਮ ਅਨੇਕਾ=ਅਣਗਿਣਤ ਹਨ, ਰੂਪ ਵੀ ਬੇਅੰਤ ਹਨ, ਮੂੰਹ ਦਵਾਰਾ ਕਥਨ ਨਹੀਂ ਕੀਤੇ ਜਾਂਦੇ, ਜੋ ਆਪ ਦੇ ਗੁਣ ਕਿਤਨੇ-ਕੁ ਹਨ।੧।ਰਹਾਉ।

**ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥**

ਹੇ ਭਾਈ ਮਰਦਾਨੇ! ਪਰਮੇਸ਼ੂਰ ਦੀ ਪ੍ਰਾਪਤੀ ਵਾਸਤੇ ਕਈ ਸੁੰਦਰ ਦਰਵਾਜ਼ੇ, ਘਰ, ਮਹਲਾ=ਇਸਤ੍ਰੀਆਂ, ਅਥਵਾ :—ਮਹਿਲਾਵਟਾਂ, ਹਸਤੀ=ਹਾਥੀ, ਘੋੜੇ ਅਤੇ ਵਲਾਇਤਾਂ ਨੂੰ

ਛੱਡ ਕੇ ਹੋਰ ਦੇਸ਼ਾਂ ਵਿਚ ਚਲੇ ਗਏ ਹਨ।

**ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥੨॥**

ਪੀਰ, ਪੈਗੰਬਰ, ਸਾਲਿਕ=ਗਿਆਨਵਾਨ, ਸਾਦਿਕ=ਜਗਿਆਸੂ। ਇਹ ਸਾਰੇ ਉਸ ਪਰਮੇਸ਼੍ਵਰ ਪ੍ਰਾਪਤੀ ਦੀ ਇੱਛਿਆ ਕਰਦੇ ਹਨ।੨।

**ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥**

ਕਈ ਸਹਜੇ ਸੁਆਦਾਂ ਨੂੰ, ਸੁੱਖਾਂ ਨੂੰ ਅਤੇ ਰਸਾਂ ਕਸਾਂ ਨੂੰ ਅਥਵਾ :—ਕਸੀਸ ਦੇ ਕੇ ਜੋ ਰਸ ਕੱਢੇ ਹੋਏ ਹਨ ਉਨ੍ਹਾਂ ਨੂੰ ਤਿਆਗਦੇ ਹਨ, ਅਤੇ ਕਪੜਿਆਂ ਦਾ ਪਹਿਰਨਾ ਛੱਡ ਕੇ ਤਨ ਉਤੇ ਚਮੜਾ ਲੀਤਾ ਹੋਇਆ ਹੈ।

**ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥੩॥**

**ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥**

ਕਿਸੀ ਨੇ ਖਲੜੀ=ਚਮੜੇ ਦੀ ਝੋਲੀ ਭਿਛਿਆ ਵਾਸਤੇ ਮੋਢੇ ਉਤੇ ਰੱਖੀ ਹੋਈ ਹੈ।

ਕਿਸੀ ਨੇ ਚਿੱਪੀ ਦਾ ਹੇਠਲਾ ਹਿੱਸਾ ਖੱਪਰੀ=ਖੱਪਰ ਹੱਥ ਵਿਚ ਰੱਖਿਆ ਹੋਇਆ ਹੈ

ਕਿਸੀ ਨੇ ਸੰਨਿਆਸੀਆਂ ਵਾਲੀ ਲੱਕੜੀ ਭਾਵ ਤ੍ਰਿਦੰਡ ਨੂੰ ਫੜਨਾ ਕੀਤਾ ਹੈ।

ਕਿਸੀ ਨੇ ਹਰਨ ਦੀ ਚਮੜੀ ਭਾਵ ਮ੍ਰਿਗਾਨ ਪਹਿਰੀ ਹੋਈ ਹੈ।

ਕਿਸੀ ਨੇ ਸਿਖਾ=ਬੋਦੀ, ਸੂਤੁ=ਜਨੇਊ ਅਤੇ ਧੋਤੀ ਤੇੜ ਬੰਨ੍ਹਣਾ ਕੀਤੀ ਹੈ।

ਪ੍ਰਸ਼ਨ ਇਨ੍ਹਾਂ ਵਿਚੋਂ ਤਰਿਆ ਕੌਣ? ਉੱਤਰ :—

ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥ ੩ ॥

ਐ ਦਰਦਵੰਦ=ਦਰਦਾਂ ਦੇ ਜਾਨਣ ਵਾਲੇ ਵਾਹਿਗੁਰੂ ਜੋ ਦੁਖੀ ਹੋ ਕੇ ਅਥਵਾ :—ਸੰਸਾਰ ਨੂੰ ਦੁੱਖ ਰੂਪ ਜਾਣ ਕੇ ਤੇਰੇ ਦਰ ਦੇ ਦਰਵੇਸ=ਫਕੀਰ ਹੋਏ ਹਨ, ਅਤੇ ਨਾਮ ਵਿਚ ਰਤੇ ਹਨ।

ਛੋਡੀ ਦੁਨੀਆ ਥਾਇ ਪਏ ॥ ਤੇ ਦੁਨੀਆ=ਮਾਇਆ ਛੱਡੀ ਹੈ, ਉਹ ਸਰੂਪ ਰੂਪੀ ਥਾਂ ਵਿਚ ਪਏ ਹਨ। ਅਥਵਾ :—ਥਾਇ ਪਏ=ਕਬੂਲ ਹੋਏ ਹਨ।

**ਤੂੰ ਸਾਹਿਬੁ ਹਉ ਸਾਂਗੀ ਤੇਰਾ**

**ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥੧॥੩੩॥**

ਹੇ ਵਾਹਿਗੁਰੂ! ਤੂੰ ਸਾਰਿਆਂ ਦਾ ਮਾਲਕ ਹੈਂ, ਹਉ=ਸਾਰੇ ਜੀਵ ਤੇਰੇ ਸਾਂਗੀ=ਸ੍ਵਾਂਗ ਧਾਰੀ ਅਰਥਾਤ ਭੇਖ ਧਾਰੀ ਹਨ। ਗੁਰੂ ਜੀ ਪ੍ਰਣਵੈ=ਉਚਾਰਦੇ ਹਨ—ਜੋ ਪੁਰਸ਼ ਥਾਂ ਪਏ ਹਨ, ਉਨ੍ਹਾਂ ਦੀ ਜਾਤੀ ਪਾਤੀ ਕੈਸੀ ਹੈ? ਕਿਤੂੰ ਕੋਈ ਨਹੀਂ ਹੈ।੪।੧।੩੩।

## (ਪੰਨਾ ੩੫੯)

### ਆਸਾ ਘਰੁ ੫ ਮਹਲਾ ੧ ੧ ੴ ਸਤਿਗੁਰ ਪ੍ਰਸਾਦਿ ॥

**ਭੀਤਰਿ ਪੰਚ ਗੁਪਤ ਮਨਿ ਵਾਸੇ ॥ ਥਿਰੁ ਨ ਰਹਹਿ ਜੈਸੇ ਭਵਹਿ ਉਦਾਸੇ ॥੧॥**

ਮਨ ਵਿਚ ਹੀ ਪੰਜ ਕਾਮ ਕਰੋਧ ਆਦਿਕ ਗੁਪਤ=ਲੁਕ ਕੇ ਵਸ ਰਹੇ ਹਨ। ਇਸ ਕਰਕੇ ਮਨ ਥਿਰੁ ਨ ਰਹਹਿ=ਇਸਥਿਤ ਨਹੀਂ ਰਹਿੰਦਾ, ਉਦਾਸੀਆਂ ਜੈਸੇ=ਵਾਂਙ ਭਵਹਿ=ਭਟਕਦਾ ਫਿਰਦਾ ਹੈ। ੧।

**ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ ॥**

ਮੇਰਾ ਮਨ ਦਿਆਲੂ ਪਰਮਾਤਮਾ ਦੇ ਨਾਲ ਮਿਲ ਕੇ ਇਸਥਿਤ ਨਹੀਂ ਰਹਿੰਦਾ।

**ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ ॥੧॥ਰਹਾਉ॥**

ਲੋਭੀ, ਕਪਟੀ, ਪਾਪੀ ਅਤੇ ਪਖੰਡੀ ਹੋਣ ਕਰਕੇ ਮਾਇਆ ਵਿਚ ਬਹੁਤਾ ਲੱਗਾ ਰਹਿੰਦਾ ਹੈ।

**ਫੂਲ ਮਾਲਾ ਗਲਿ ਪਹਿਰਉਗੀ ਹਾਰੋ ॥**

(ਜਗਿਆਸੂ ਰੂਪੀ ਇਸਤ੍ਰੀ ਕਥਨ ਕਰਦੀ ਹੈ—ਕਿ) ਪ੍ਰਫੂਲਤ ਹੋ ਕੇ ਗੁਣਾਂ ਦੇ ਗਾਇਣ ਕਰਨੇ ਰੂਪੀ ਫੁੱਲਾਂ ਦੀ ਮਾਲਾ ਦਾ ਹਾਰ ਬੁਧੀ ਰੂਪ ਗਲ ਵਿਚ ਪਹਿਰਾਂਗੀ। ਅਥਵਾ :—ਪ੍ਰਫੂਲਤ ਹੋ ਕੇ ਗੁਣਾਂ ਦੇ ਗਾਇਣ ਕਰਨੇ ਰੂਪੀ ਫੁੱਲਾਂ ਦੀ ਮਾਲਾ ਪਹਿਰਾਂਗੀ, ਅਤੇ ਹਰਿ ਹਰਿ ਕਰਨੇ ਰੂਪੀ ਹਾਰ ਨੂੰ ਪਹਿਰਾਂਗੀ।

**ਮਿਲੈਗਾ ਪ੍ਰੀਤਮੁ ਤਬ ਕਰਉਗੀ ਸੀਗਾਰੋ ॥੨॥**

ਜਦ ਇਸ ਪ੍ਰਕਾਰ ਸ਼ਿੰਗਾਰ ਕਰਾਂਗੀ ਤਦ ਪ੍ਰੀਤਮੁ=ਪਰਮਾਤਮਾ ਮਿਲੇਗਾ। ੨।

**ਪੰਚ ਸਖੀ ਹਮ ਏਕੁ ਭਤਾਰੋ ॥ ਪੇਡਿ ਲਗੀ ਹੈ ਜੀਅੜਾ ਚਾਲਣਹਾਰੋ ॥੩॥**

ਪੰਜ ਸਖੀਆਂ ਗਿਆਨ ਇੰਦ੍ਰੀਆਂ ਹਨ, ਹਮ=ਹੰਗਤਾ ਵਸਿਸਟ ਜੋ ਜੀਵ ਹੈ, ਇਹ ਇਕ ਭਤਾਰੋ=ਪਤੀ ਹੈ। ਇਹ ਗੱਲ ਪੇਡਿ=ਆਦ ਤੋਂ ਲੱਗੀ ਆਈ ਹੈ, ਕਿ ਜੀਵ ਚਲਣੇ ਵਾਲਾ ਹੈ। ੩।

**ਪੰਚ ਸਖੀ ਮਿਲਿ ਰੁਦਨੁ ਕਰੇਹਾ ॥**

ਜਿਸ ਵੇਲੇ ਸਰੀਰ ਵਿਚੋਂ ਜੀਵਾਤਮਾ ਨਿਕਲਦਾ ਹੈ ਤਾਂ ਪੰਜ ਸਖੀ=ਗਿਆਨ ਇੰਦ੍ਰੀਆਂ ਮਿਲ ਕੇ ਰੋਣਾ ਕਰਦੀਆਂ ਹਨ, ਅਰਥਾਤ ਨੇਤ੍ਰ ਆਦਿਕਾਂ 'ਚੋਂ ਜਲ ਨਿਕਲਦਾ ਹੈ।

## ਸਾਹੁ ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ ॥੪॥੧॥੩੪॥

ਗੁਰੂ ਸਾਹਿਬ ਜੀ ਪ੍ਰਣਵਤਿ=ਉਚਾਰਦੇ ਹਨ–ਸਾਹੁ ਪਜੂਤਾ=ਪਰਮਾਤਮਾ ਦਾ, **ਅਥਵਾ :–**ਧਰਮ ਰਾਜੇ ਦਾ ਫੜਿਆ ਹੋਇਆ ਇਹ ਜੀਵ ਲੇਖਾ ਦੇਹਾ=ਹਿਸਾਬ ਦੇਂਦਾ ਹੈ।੪।੧।੩੪।

## ੧ ਓ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੬ ਮਹਲਾ ੧ ॥

ਉਥਾਨਕਾ–ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਸ਼ੰਗਲਾ ਦੀਪ ਵਿਖੇ ਰਾਜੇ ਸ਼ਿਵਨਾਭ ਦੇ ਸੁੱਕੇ ਬਾਗ ਵਿਚ ਜਾ ਕੇ ਠਹਿਰੇ ਸਨ ਤਾਂ ਪਹਿਲੇ ਸੁੱਕਾ ਬਾਗ ਹਰਿਆ ਹੋ ਗਿਆ। ਫਿਰ ਜਦ ਰਾਜਾ ਨੇ ਪ੍ਰੀਖਿਆ ਲੈਣ ਵਾਸਤੇ ਅਪੱਛਰਾਂ ਭੇਜੀਆਂ ਤੇ ਉਨ੍ਹਾਂ ਨੇ ਆ ਕੇ ਬਹੁਤ ਤਰ੍ਹਾਂ ਦੇ ਹਾਵ ਭਾਵ ਕੀਤੇ ਪਰ ਗੁਰੂ ਸਾਹਿਬ ਜੀ ਅਡੋਲ ਰਹੇ।

**ਪੁਨਾ–**ਗੁਰੂ ਜੀ ਨੇ ਕਿਹਾ, ਗਛਹੁ ਪੁਤ੍ਰੀ ਰਾਜ ਕੁਆਰ ॥ ਹੇ ਰਾਜ ਦਾਸੀ ਪੁਤਰੀਓ ! ਤੁਸੀਂ ਇਥੋਂ ਚਲੀਆਂ ਜਾਵੋ, ਜਦ ਉਨ੍ਹਾਂ ਨੂੰ ਪੁਤ੍ਰੀ ਪਦ ਦਿਤਾ ਤਿਸ ਵੇਲੇ ਉਹ ਸ਼ਰਮਸਾਰ ਹੋ ਗਈਆਂ। ਤੇ ਗੁਰੂ ਜੀ ਨੇ ਪੁਛਿਆ, ਤੁਸੀਂ ਕਿਸ ਵਾਸਤੇ ਆਈਆਂ ਹੋ ? ਤਾਂ ਉਨ੍ਹਾਂ ਆਖਿਆ, ਤੁਹਾਨੂੰ ਮੋਹਤ ਕਰਨ ਆਈਆਂ ਹਾਂ। ਤਦ ਗੁਰੂ ਜੀ ਨੇ ਕਿਹਾ, ਤੁਸੀਂ ਭੀ ਔਰਤਾਂ, ਮੈਂ ਭੀ ਔਰਤ। ਔਰਤ ਔਰਤ ਨੂੰ ਮੋਹਤ ਨਹੀਂ ਕਰ ਸਕਦੀ। ਔਰਤ ਪੁਰਸ਼ ਨੂੰ, ਤੇ ਪੁਰਸ਼ ਔਰਤ ਨੂੰ ਮੋਹਤ ਕਰ ਸਕਦਾ ਹੈ। ਅਸਾਂ ਸਾਰਿਆਂ ਦਾ ਪਤੀ ਪਰਮਾਤਮਾ ਹੈ, ਤੁਸੀਂ ਮੇਰੇ ਕਹੇ ਲਗ ਕੇ ਐਸਾ ਸੀਗਾਰ ਕਰੋ ਜਿਸ ਕਰਕੇ ਪਰਮੇਸ਼ਰ ਪਤੀ ਪ੍ਰਸੰਨ ਹੋ ਜਾਵੇ।

## ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥

ਮਨ ਨੂੰ ਮੋਤੀ ਵਾਂਗ ਸ਼ੁਧ ਕਰਨਾ ਇਹ ਜੇਕਰ ਮੋਤੀ ਚੂਰ ਗਹਿਣਾ ਹੋਵੇ, ਅਤੇ ਪਉਣੁ=ਸ੍ਵਾਸ ਸ੍ਵਾਸ ਭਜਨ ਕਰਨਾ ਇਸ ਸੂਤ ਵਿਚ ਉਹ ਗਹਿਣਾ ਧਾਰਿਆ ਹੋਇਆ ਹੋਵੇ।

## ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥੧॥

ਅਤੇ ਜੀਵ ਰੂਪੀ ਇਸਤ੍ਰੀ ਖਿਮਾ ਰੂਪੀ ਸ਼ਿੰਗਾਰ ਨੂੰ ਤਨ ਉਤੇ ਪਹਿਰੇ, ਤਾਂ ਲਾਲ ਵਤ ਬੇਕੀਮਤਾ ਜੋ ਪਰਮੇਸ਼ਰ ਹੈ, ਉਸ ਦੇ ਆਨੰਦ ਨੂੰ ਇਹ ਪਿਆਰੀ ਇਸਤਰੀ ਰਾਵੈ=ਭੋਗਦੀ ਹੈ।

## ਲਾਲ ਬਹੁ ਗੁਣਿ ਕਾਮਣਿ ਮੋਹੀ ॥ ਤੇਰੇ ਗੁਣ ਹੋਹਿ ਨ ਅਵਰੀ ॥੧॥ਰਹਾਉ॥

ਹੇ ਲਾਲ ਵਤ ਅਣਮੁੱਲੇ ਬਹੁਤ ਗੁਣਾਂ ਵਾਲੇ ਪਰਮੇਸ਼ਰ ! ਆਪ ਦੇ ਵਿਚ ਮੈਂ ਕਾਮਣਿ= ਇਸਤਰੀ ਦੀ ਬੁਧੀ ਮੋਹਤ ਹੋ ਗਈ ਹੈ। ਤੇਰੇ ਵਰਗੇ ਸੁੰਦਰ ਗੁਣ ਹੋਰ ਕਿਸੇ ਵਿਚ ਨਹੀਂ ਹੁੰਦੇ। ਅਥਵਾ :–ਅਵਰੀ=ਆਵਰਿਆਂ, ਭਾਵ ਝਲਿਆਂ ਵਿਚ ਤੇਰੇ ਗੁਣ ਨਹੀਂ ਹੁੰਦੇ।੧।ਰਹਾਉ।

**ਹਰਿ ਹਰਿ ਹਾਰੁ ਕੰਠਿ ਲੇ ਪਹਿਰੇ ਦਾਮੋਦਰੁ ਦੰਤੁ ਲੇਈ ॥**

ਹਰਿ ਹਰਿ ਕਰਨੇ ਰੂਪੀ ਹਾਰ ਨੂੰ ਲੈਕੇ ਗਲ ਵਿਚ ਪਹਿਰੇ, ਦਾਮੋਦਰ ਦਾਮੋਦਰ ਕਰਨੇ ਰੂਪੀ ਦੰਦਾਸਾ ਦੰਦਾਂ ਵਿਚ ਲੈਣਾ ਕਰੇ ।

**ਕਰਿ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥੨॥**

ਕਰਤਾਰ ਕਰਤਾਰ ਕਰਨਾ ਇਹ ਕੰਗਨ ਹੱਥ ਵਿਚ ਪਹਿਰਨਾ ਕਰੇ, ਇਸ ਵਿਧੀ ਦਵਾਰਾ ਚਿਤ ਵਿਚ ਹਰੀ ਨੂੰ ਧਾਰਨਾ ਕਰੇ । ਅਥਵਾ:–ਇਸ ਵਿਧੀ ਨਾਲ ਚਿਤ ਧੀਰਜ ਨੂੰ ਧਾਰਦਾ ਹੈ । ੨ ।

**ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥**

ਮਧੁ ਸੂਦਨ ਮਧੁ ਸੂਦਨ ਕਰਨਾ ਇਹ ਹੱਥ ਵਿਚ ਮੁੰਦਰੀ ਪਹਿਰੇ, ਪਰਮੇਸ਼ਰ ਪਰਮੇਸ਼ਰ ਕਰਨਾ ਇਹ ਪਟੁ ਲੇਈ=ਬਸਤ੍ਰ ਲੈਣਾ ਕਰੇ ।

**ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ ॥੩॥**

ਕਾਮਣਿ=ਇਸਤ੍ਰੀ ਨੂੰ ਚਾਹੀਦਾ ਹੈ ਕਿ ਧੀਰਜਤਾ ਰੂਪੀ ਧੜੀ=ਮੇਂਡੀਆਂ ਦੇ ਬੰਧਾਵੈ=ਗੁੰਦਨੇ ਵਿਚ ਆਵੇ । ਅਥਵਾ :–ਧੜਾ ਇਕ ਗਹਿਣਾ ਭੀ ਹੈ । ਸ੍ਰੀ ਰੰਗ ਸ੍ਰੀ ਰੰਗ ਦਾ ਜਾਪ ਕਰਨਾ ਇਹ ਸੁਰਮਾ ਬੁੱਧੀ ਰੂਪ ਅੱਖਾਂ ਵਿਚ ਪਾ ਲਵੇ । ੩ ।

**ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥**

ਮਨ ਰੂਪੀ ਮੰਦਰ ਵਿਚ ਜੇਕਰ ਗੁਰ ਉਪਦੇਸ਼ ਰੂਪ ਦੀਵੇ ਨੂੰ ਬਾਲੇ, ਅਤੇ ਕਾਇਆ=ਬੁੱਧੀ ਨੂੰ ਸ਼ਰਧਾ ਵਸ਼ਿਸ਼ਟ ਸੇਜਾ ਕਰੇ ।

**ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥੪॥੧॥੩੫॥**

ਜਿਸ ਵੇਲੇ ਗਿਆਨ ਰਾਉ=ਗਿਆਨ ਸਰੂਪ ਪਰਮੇਸ਼ਰ ਸ਼ਰਧਾ ਵਸ਼ਿਸ਼ਟ ਅੰਤਹ ਕਰਨ ਰੂਪ ਸੇਜਾ ਉਤੇ ਆਉਂਦਾ ਹੈ ਤਾਂ ਇਹ ਇਸਤਰੀ ਉਸ ਦੇ ਅਨੰਦ ਨੂੰ ਭੋਗਣਾ ਕਰਦੀ ਹੈ । ੪ । ੧ । ੩੫ ।

**ਆਸਾ ਮਹਲਾ ੧ ॥**

**ਕੀਤਾ ਹੋਵੈ ਕਰੇ ਕਰਾਇਆ ਤਿਸੁ ਕਿਆ ਕਹੀਐ ਭਾਈ ॥**

ਕੀਤਾ ਹੋਇਆ ਜੀਵ ਪਰਮੇਸ਼ਰ ਦਾ ਕਰਾਇਆ ਹੋਇਆ ਸਭ ਕੰਮ ਕਰਦਾ ਹੈ, ਹੇ ਭਾਈ ! ਤਿਸ ਪਰਮੇਸ਼ਰ ਨੂੰ ਭਲਾ ਕੀ ਕਹਿਣਾ ਹੈ ।

**ਜੋ ਕਿਛੁ ਕਰਣਾ ਸੋ ਕਰਿ ਰਹਿਆ ਕੀਤੇ ਕਿਆ ਚਤੁਰਾਈ ॥੧॥**

ਜੋ ਕੁਛ ਪਰਮੇਸ਼ਰ ਨੇ ਕਰਣਾ ਹੈ, ਓਹੀ ਕਰ ਰਿਹਾ ਹੈ । ਕੀਤੇ ਹੋਏ ਜੀਵ ਵਿਚ ਭਲਾ ਕੀ ਚਤੁਰਾਈ ਹੈ । ੧ ।

**ਤੇਰਾ ਹੁਕਮੁ ਭਲਾ ਤੁਧੁ ਭਾਵੇ ॥**
**ਨਾਨਕ ਤਾ ਕਉ ਮਿਲੈ ਵਡਾਈ ਸਾਚੇ ਨਾਮਿ ਸਮਾਵੇ ॥੧॥ਰਹਾਉ॥**

ਹੇ ਵਾਹਿਗੁਰੂ ਤੇਰਾ ਹੁਕਮ ਮੰਨਣਾ ਭਲਾ ਹੈ, ਹੁਕਮ ਮੰਨਣ ਵਾਲਾ ਜੀਵ ਆਪ ਨੂੰ ਭਾਂਵਦਾ ਹੈ । ਗੁਰੂ ਜੀ ਕਥਨ ਕਰਦੇ ਹਨ–ਤਿਸ ਪੁਰਸ਼ ਨੂੰ ਵਡਿਆਈ ਮਿਲਦੀ ਹੈ, ਜੋ ਸਚੇ ਨਾਮ, ਵਾ ਨਾਮੀ ਵਿਚ ਸਮਾਂਵਦਾ ਹੈ । ੧ । ਰਹਾਉ ।

**ਕਿਰਤੁ ਪਇਆ ਪਰਵਾਣਾ ਲਿਖਿਆ ਬਾਹੁੜਿ ਹੁਕਮੁ ਨ ਹੋਈ ॥**

ਕਿਰਤੁ ਪਇਆ=ਕਰਮਾਂ ਦੇ ਪਏ ਅਨੁਸਾਰ ਜੈਸਾ ਪਰਵਾਣਾ=ਚਿੱਠਾ ਲਿਖਿਆ ਗਿਆ ਹੈ, ਤਿਸਦੇ ਉਪਰ ਫਿਰ ਹੋਰ ਕੋਈ ਨਵਾਂ ਹੁਕਮ ਨਹੀਂ ਹੁੰਦਾ ।

**ਜੈਸਾ ਲਿਖਿਆ ਤੈਸਾ ਪੜਿਆ ਮੇਟਿ ਨ ਸਕੈ ਕੋਈ ॥੨॥**

ਈਸ਼੍ਵਰ ਨੇ ਜੈਸਾ ਲੇਖ ਲਿਖਿਆ ਹੈ ਤੈਸਾ ਹੀ ਮੱਥੇ ਤੇ ਪਿਆ ਹੈ, ਅਥਵਾ:–ਜੀਵ ਤੈਸੇ ਹੀ ਕਰਮਾਂ ਦੇ ਕਰਨ ਵਿਚ ਪਿਆ ਹੈ; ਭੋਗੇ ਤੋਂ ਬਗੈਰ ਲੇਖ ਨੂੰ ਕੋਈ ਮੇਟ ਨਹੀਂ ਸਕਦਾ । ੨ ।

**ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ ॥**

ਜਿਹੜਾ ਕੋਈ ਸਤਸੰਗ ਦਰਗਾਹ ਵਿਚ ਬਹੁਤਾ ਬੋਲਦਾ ਹੈ, ਉਸ ਦਾ ਨਾਂ ਬਾਜਾਰੀ= ਮਸ਼ਕਰਾ ਪੈਂਦਾ ਹੈ ।

**ਸਤਰੰਜ ਬਾਜੀ ਪਕੈ ਨਾਹੀ ਕਚੀ ਆਵੈ ਸਾਰੀ ॥੩॥**

ਦ੍ਰਿਸ਼ਟਾਂਤ ਜੈਸੇ ਸਤਰੰਜ ਬਾਜੀ=ਚੌਪੜ ਦੀ ਬਾਜੀ ਵਿਚ ਜਿਹੜੀ ਨਰਦ ਪੁਗਦੀ ਨਹੀਂ, ਉਹ ਕੱਚੀ ਨਰਦ ਬਾਰ-ਬਾਰ ਆਉਂਦੀ ਹੈ । ਤੈਸੇ ਚੌਪੜ ਦੀ ਬਾਜੀ ਇਹ ਸੰਸਾਰ ਹੈ, ਇਸ ਵਿਚ ਜੋ ਜੀਵ ਰੂਪੀ ਨਰਦ ਗਿਆਨ ਨਾਲ ਪੱਕਦੀ ਨਹੀਂ, ਸਾਧਨ ਸੰਪਤੀ ਤੋਂ ਰਹਿਤ ਹੋਣ ਕਰਕੇ ਜਿਹੜੀ ਕੱਚੀ ਹੈ; ਉਹ ਜੀਵ ਰੂਪੀ ਨਰਦ ਚੌਰਾਸੀ ਲਖ ਜੂਨਾਂ ਰੂਪੀ ਖਾਨਿਆਂ ਵਿਚ ਆਉਂਦੀ ਜਾਂਦੀ ਹੈ । ਚੌਪੜ ਵਿਚ ਇਕ ਖਾਨੇ ਦਾ ਨਾਮ ਚੀਰਾ ਹੈ, ਉਸ ਵਿਚ ਜਿਹੜੀ ਗੋਟੀ ਆ ਜਾਵੇ; ਉਹ ਫਿਰ ਨਹੀਂ ਮਰਦੀ । ਇਸੇ ਤਰ੍ਹਾਂ ਜਿਹੜੀ ਜੀਵ ਰੂਪੀ ਗੋਟੀ ਸਤਸੰਗਤਿ ਰੂਪੀ ਚੀਰੇ ਵਿਚ ਆ ਜਾਵੇ, ਉਹ ਫਿਰ ਨਹੀਂ ਮਰਦੀ । ੩ ।

**ਨਾ ਕੋ ਪੜਿਆ ਪੰਡਿਤੁ ਬੀਨਾ ਨਾ ਕੋ ਮੂਰਖੁ ਮੰਦਾ ॥**

ਆਪਣੇ ਆਪ ਨਾ ਕੋਈ ਪੜ੍ਹਿਆ ਹੋਇਆ ਹੈ, ਨਾ ਹੀ ਕੋਈ ਪੰਡਿਤ ਹੈ, ਨਾ ਹੀ ਕੋਈ ਬੀਨਾ=ਦ੍ਰਿਸ਼ਟਾ ਹੈ, ਨਾ ਹੀ ਕੋਈ ਮੂਰਖ ਹੈ ਨਾਂ ਹੀ ਕੋਈ ਮੰਦੇ ਸੰਕਲਪਾਂ ਦੇ ਚਿਤਵਨ ਵਾਲਾ ਹੈ।

**ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ ॥੪॥੨॥੩੬॥**

ਬੰਦੀ=ਮਾਇਆ ਦੇ ਵਿਚ ਹੀ ਜਿਸ ਦੇ ਪਾਸੋਂ ਸਿਫਤ ਕਰਾਂਵਦਾ ਹੈ। ਅਥਵਾ:-ਬੰਦੀ= ਬੰਦਗੀ ਦੇ ਅੰਦਰ ਇਸਥਿਤ ਕਰਾ ਕੇ ਜਿਸ ਪਾਸੋਂ ਆਪਣੀ ਸਿਫਤ ਕਰਾਂਵਦਾ ਹੈ, ਉਸ ਨੂੰ ਬੰਦਾ=ਦਾਸ ਕਹਿਣਾ ਚਾਹੀਦਾ ਹੈ।੪।੨।੩੬।

## ਆਸਾ ਮਹਲਾ ੧ ॥

**ਉਥਾਨਕਾ**—ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਤ੍ਰਿਯਾ ਰਾਜ ਤੋਂ ਹੋਕੇ ਅੱਗੇ ਭਰਥਰੀ ਆਸ਼੍ਰਮ ਪਹੁੰਚੇ, ਉਥੇ ਜਾਕੇ ਅਜੇ ਇਸਥਿਤ ਹੀ ਹੋਏ ਸਨ। ਉਸ ਵੇਲੇ ਕਿਸੇ ਕੰਮ ਵਾਸਤੇ ਭਰਥਰੀ ਬਾਹਰ ਨਿਕਲਿਆ, ਤੇ ਗੁਰੂ ਜੀ ਦੇ ਚੇਹਰੇ ਦਾ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਇਆ, ਫਿਰ ਤਾਂ ਉਸ ਨੂੰ ਅਪਣਾ ਕੰਮ ਹੀ ਭੁਲ ਗਿਆ, ਤੇ ਪਾਸ ਆਕੇ ਆਖਦਾ ਹੈ ਆਪ ਕਿਸ ਦੇਸ਼ ਤੋਂ ਆਏ ਹੋ ਅਤੇ ਕਿਥੇ ਜਾ ਰਹੇ ਹੋ ? ਤੁਹਾਡਾ ਨਾਮ ਕੀ ਹੈ ? ਉਸ ਵੇਲੇ ਗੁਰੂ ਜੀ ਦਾ ਰੁਖ ਵੇਖਕੇ ਭਾਈ ਬਾਲੇ ਨੇ ਕਿਹਾ, ਸਾਡਾ ਪੰਜਾਬ ਦੇਸ਼ ਹੈ, ਅਤੇ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਗੁਰੂ ਜੀ ਦਾ ਨਾਮ ਸੁਣ ਕੇ ਭਰਥਰੀ ਬੜਾ ਪ੍ਰਸੰਨ ਹੋਇਆ, ਚਰਨਾਂ ਉੱਤੇ ਡਿੱਗ ਪਿਆ, ਤੇ ਕਹਿੰਦਾ ਹੈ ਮੇਰੇ ਧੰਨ ਭਾਗ ਹਨ ਮੈਂ ਤਾਂ ਚਿਰੰਕਾਲ ਦਾ ਆਪ ਜੀ ਨੂੰ ਉਡੀਕਦਾ ਸੀ, ਆਪ ਜੀ ਦੇ ਦਰਸ਼ਨ ਕੀਤਿਆਂ ਅੱਜ ਮੇਰੇ ਸਭ ਸਾਧਨ ਸਫ਼ਲ ਹੋ ਗਏ ਹਨ।

ਤਿਸ ਵੇਲੇ ਗੁਰੂ ਜੀ ਨੇ ਪੁਛਿਆ, ਭਰਥਰੀ ! ਤੂੰ ਸਾਨੂੰ ਕਿਵੇਂ ਜਾਣਦਾ ਹੈਂ ? ਤਾਂ ਭਰਥਰੀ ਨੇ ਕਿਹਾ, ਇਕ ਸਮੇਂ ਮੈਨੂੰ ਨਾਰਦ ਮੁਨੀ ਜੀ ਮਿਲੇ ਸਨ, ਮੈਂ ਉਹਨਾਂ ਦੇ ਚਰਨਾਂ ਪਰ ਮਥਾ ਟੇਕ ਕੇ ਕੁਝ ਪੁਛਣ ਵਾਸਤੇ ਬੇਨਤੀ ਕੀਤੀ ਤਾਂ ਨਾਰਦ ਜੀ ਨੇ ਕਿਹਾ—

ਯਥਾ—ਸੁਨਤ ਦੇਵ ਰਿਖ ਮੁਝ ਸੋਂ ਭਾਖਾ। ਜੋ ਕੁਛ ਤੁਮਹਿਂ ਰਿਦੈ ਅਭਿਲਾਖਾ ॥੧੪॥ ਸਰਬ ਬਤਾਵਹਿਂ ਸ੍ਰੀ ਜਗ ਸਾਈਂ। ਛਿਤ ਅਵਤਾਰ ਲੀਨ ਅਬ ਜਾਈ। ਸ੍ਰੀ ਨਾਨਕ ਨਿਜ ਨਾਮ ਧਰਾਵਹਿਂ। ਭਗਤਿ ਜਗਤਿ ਮਹਿ ਮਗ ਪ੍ਰਗਟਾਵਹਿਂ ॥੧੫॥ (ਪੂਰਬ: ਅਧਿ: ੫੦)

ਅਤੇ ਸਾਰੀ ਪ੍ਰਿਥਵੀ ਪਰ ਚੱਕਰ ਲਗਾਕੇ ਸਿੱਧਾਂ ਨਾਲ ਚਰਚਾ ਕਰਨਗੇ ਤੇ ਤੈਨੂੰ ਪਹਿਲੇ ਆਕੇ ਮਿਲਣਗੇ, ਸੋ ਨਾਰਦ ਜੀ ਦੇ ਬਚਨਾਂ ਅਨੁਸਾਰ ਅੱਜ ਆਪ ਜੀ ਦਾ ਦਰਸ਼ਨ ਕੀਤਾ ਹੈ।

ਤਿਸ ਵੇਲੇ ਗੁਰੂ ਜੀ ਨੇ ਕਿਹਾ, ਹੇ ਭਰਥਰੀ ! ਜੋ ਪੁਛਣ ਦੀ 'ਇਛਾ' ਹੈ, ਉਹ ਤੂੰ ਪੁਛ ਲੈ। ਤਾਂ ਭਰਥਰੀ ਨੇ ਕਿਹਾ ਕਿ ਮੈਂ ਹਠ ਜੋਗ ਦੀ ਮਹਾਨ ਪਰਕਿਰਿਆ ਕਰਕੇ ਮਨ ਨੂੰ ਵਸ ਕੀਤਾ

ਹੈ, ਕਿਉਂਕਿ ਮਨ ਦੇ ਵਸ ਕਰਨ ਨਾਲ ਹੀ ਸ਼ੁਭਗਤੀ ਹੁੰਦੀ ਹੈ। ਪਰ ਇਹ ਦਸੋ : ਭਗਤੀ ਵਿਖੇ ਮਨ ਕਿਵੇਂ ਵਸੀਕਾਰ ਹੁੰਦਾ ਹੈ ? ਇਕ ਸੰਸਾ ਮੈਨੂੰ ਇਹ ਹੈ । ਅਤੇ ਦੂਜਾ ਸੰਸਾ ਇਹ ਹੈ ਕਿ– ਸਿਧ ਲੋਕ ਤਾਂ ਸ਼ਰਾਬ ਦੇ ਪਿਆਲੇ ਨੂੰ ਪੀਕੇ ਮਸਤ ਹੁੰਦੇ ਹਨ ਤੇ ਰਾਤ ਦਿਨੇ ਲਿਵ ਲਗੀ ਰਹਿੰਦੀ ਹੈ। ਪਰੰਤੂ ਭਗਤੀ ਮਾਰਗ ਵਿਚ ਕਿਸ ਦੇ ਬਲ ਕਰਕੇ ਇਕ ਹਰੀ ਦੇ ਰੰਗ ਵਿਚ ਲਿਵ ਲਗਦੀ ਹੈ।

ਤਾਂ ਗੁਰੂ ਜੀ ਨੇ ਕਿਹਾ, ਹੇ ਭਰਥਰੀ ! ਜੋ ਤੂੰ ਕਿਹਾ ਹੈ ਠੀਕ ਹੈ ਕਿ ਯੋਗ ਤੋਂ ਬਿਨਾਂ ਮਨ ਨਿਰਮਲ ਨਹੀਂ ਹੁੰਦਾ। ਪਰ ਕਲਜੁਗ ਵਿਚ ਯੋਗ ਕਰਨਾ ਬੜਾ ਕਠਨ ਹੈ; ਇਸੀ ਕਰਕੇ ਭਗਤੀ ਮਾਰਗ ਇਕ ਸੁਖੈਣ ਰਸਤਾ ਚਲਾਇਆ ਹੈ। ਜਿਹੜੇ ਪੁਰਸ਼ ਮੁਕਤੀ ਚਾਹੁੰਦੇ ਹਨ ਅਤੇ ਹਰੀ-ਰੰਗ ਵਿਚ ਰੰਗਿਆ ਚਾਹੁੰਦੇ ਹਨ, ਉਹ ਇਸ ਪ੍ਰਕਾਰ ਜੋਗ ਦੇ ਲਛਣ ਧਾਰਦੇ ਹਨ–

**ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥**

ਗੁਰਾਂ ਦਾ ਉਪਦੇਸ਼ ਜਿਹੜਾ ਧਾਰਨਾ ਹੈ ਇਹੀ ਮਨ ਚਿਤ ਰੂਪ ਦੋ ਕੰਨਾਂ ਵਿਚ ਮੁੰਦਰਾਂ ਪਹਿਰਨਾ ਕਰੋ, ਖਿਮਾ ਰੂਪੀ ਖਿੰਥਾ=ਗੋਦੜੀ ਨੂੰ ਹੰਢਾਵੋ ।

**ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥੧॥**

ਜੋ ਕੁਝ ਵਾਹਿਗੁਰੂ ਕਰਦਾ ਹੈ ਉਸ ਨੂੰ ਚੰਗਾ ਕਰਕੇ ਮੰਨੋ, ਤਾਂ ਸਹਜੇ ਹੀ, ਅਥਵਾ:–ਸਹਜ= ਗਿਆਨ ਜੋਗ ਦੀ ਨਿਧੀ ਰੂਪ ਪਰਮੇਸ਼ਰ ਨੂੰ ਪਾਓਗੇ । ੧ ।

**ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ ॥**

ਬਾਬਾ=ਹੇ ਭਰਥਰੀ ਜੀ ! ਜੁਗਾਂ ਜੁਗਾਂ ਦੀਆਂ ਜੁਗਤੀਆਂ ਵਿਖੇ ਜੋ ਜੀਉ=ਜੀਵ ਜੋਗੀ=ਜੁੜ ਰਿਹਾ ਸੀ, ਉਸ ਵਲੋਂ ਹਟਾ ਕੇ ਹੁਣ ਅਸੀਂ ਜੀਵ ਨੂੰ ਪਰਮ ਤੰਤ=ਸਿਧਾਂਤ ਰੂਪ ਪਰਮਾਤਮਾ ਵਿਚ ਜੋਗੰ=ਜੋੜਿਆ ਹੈ ।

**ਅੰਮ੍ਰਿਤੁ ਨਾਮੁ ਨਿਰੰਜਨ ਪਾਇਆ**
**ਗਿਆਨ ਕਾਇਆ ਰਸ ਭੋਗੰ ॥੧॥ਰਹਾਉ॥**

ਨਿਰੰਜਨ=ਮਾਇਆ ਮਲ ਤੋਂ ਰਹਿਤ ਸ਼ੁਧ ਵਾਹਿਗੁਰੂ ਦਾ ਨਾਮ-ਅੰਮ੍ਰਿਤ ਮੈਂ ਪਾਇਆ ਹੈ, ਅਤੇ ਕਾਇਆ=ਬੁੱਧੀ ਅੰਦਰ ਗਿਆਨ-ਰਸ ਨੂੰ, ਅਥਵਾ:–ਗਿਆਨ ਦੁਆਰਾ ਆਤਮ-ਰਸ ਨੂੰ ਭੋਗਣਾ ਕੀਤਾ ਹੈ। ਏਹੀ ਭੁਗਤ ਛਕੀ ਹੈ। ੧ । ਰਹਾਉ ।

**ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ ॥**

ਸਿਵਨਗਰੀ, ਅਰਥਾਤ ਪਰਮਾਤਮਾ ਵਿਖੇ ਜਿਹੜਾ ਬੈਠੇ ਹਾਂ ਏਹੀ ਸਾਡਾ ਆਸਣ ਹੈ,

ਬਾਦੰ=ਵਿਅਰਥ ਕਲਪਣਾ ਅਸੀਂ ਤਿਆਗ ਦਿੱਤੀ ਹੈ।

**ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥੨॥**

ਸਿੰਙੀ ਦੇ ਸ਼ਬਦ ਦੀ ਧੁਨੀ ਸਦਾ ਕਿਹੜੀ ਸੋਭਨੀਕ ਹੋ ਰਹੀ ਹੈ ?

ਉੱਤਰ :—ਜਿਹੜਾ ਦਿਨ ਰਾਤ ਇਕ ਰਸ ਗੁਰਾਂ ਦੇ ਨਾਦੰ=ਉਪਦੇਸ਼ ਦਾ ਪੂਰੈ=ਉਚਾਰਨਾ ਹੈ, ਇਹੀ ਸਿੰਙੀ ਦੇ ਸ਼ਬਦ ਦੀ ਧੁਨੀ ਸਦਾ ਸੋਭ ਰਹੀ ਹੈ।

ਅਥਵਾ :—ਸਿੰਙੀ ਹੋਰ ਹੁੰਦੀ ਹੈ, ਨਾਦ ਹੋਰ ਹੁੰਦਾ ਹੈ ਦੋਨੋਂ ਵਖੋ, ਵਖਰੇ ਹਨ, ਇਸ ਲਈ ਇਸ ਤਰ੍ਹਾਂ ਅਰਥ ਕਰਨਾ, ਕਿ—ਸਬਦੁ=ਬ੍ਰਹਮ ਦਾ ਜਿਹੜਾ ਉਚਾਰਨਾ ਹੈ ਇਹ ਤਾਂ ਸਿੰਙੀ ਦੀ ਧੁਨ ਸਦਾ ਸੋਭ ਰਹੀ ਹੈ। ਅਤੇ ਗੁਰਾਂ ਦੇ ਉਪਦੇਸ਼ ਦਾ ਜਿਹੜਾ ਉਚਾਰਨਾ ਹੈ ਇਹ ਨਾਦ ਦਾ ਪੂਰਨਾ ਹੈ।

**ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥**

ਵੀਚਾਰ ਰੂਪੀ ਪਾਤ੍ਰ ਭਾਵ ਚਿਪੀ ਹੈ, ਮਤੀ ਵਿਚ ਜੋ ਗਿਆਨ ਹੈ, ਇਹ ਡੰਡਾ ਹੈ। ਵਰਤਮਾਨ ਤੋਂ ਲੈਕੇ ਤਿੰਨਾਂ ਸਮਿਆਂ ਵਿੱਚ ਜੋ ਜਗਤ ਨੂੰ ਮਿਥਿਆ ਰੂਪ ਜਾਣਿਆ ਹੈ, ਇਹ ਵਿਭੂਤੀ, (ਸੁਆਹ) ਮਲੀ ਹੈ।

**ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥੩॥**

ਹਰੀ ਦੀ ਕੀਰਤੀ ਕਰਨੀ ਏਹੀ ਸਾਡੀ ਰਹਰਾਸਿ=ਰਹੁ-ਰੀਤੀ ਭਾਵ ਮਰਯਾਦਾ ਹੈ।

ਅਥਵਾ :—ਇਹੀ ਸਾਡੀ ਰਾਸਿ=ਪੂੰਜੀ ਰਹਿ ਆਈ ਹੈ, ਗੁਰਾਂ ਦੁਆਰੇ ਜੋ ਤਿੰਨਾਂ ਗੁਣਾਂ ਤੋਂ ਅਤੀਤੰ=ਰਹਿਤ ਹੋਏ ਹਾਂ ਏਹੀ ਸਾਡਾ ਆਈ ਪੰਥ ਹੈ। ੩।

**ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ॥**

ਅੰਨਵੇ ! ਨਾਨਾ ਵਰਨ ਤੇ ਅਨੇਕ ਆਸ਼੍ਰਮ ਇਨ੍ਹਾਂ ਸਾਰਿਆਂ ਵਿਖੇ ਜਿਹੜੀ ਪਰਮਾਤਮਾ ਦੀ ਜੋਤ ਨਿਸਚੇ ਕੀਤੀ ਹੈ, ਏਹੀ ਸਾਡੀ ਸੰਮਿਆ=ਸੰਗਿਆ ਹੈ।

ਅਥਵਾ:—ਗਿਆਨ=ਚੰਦੋਆ ਹੈ। ਅਥਵਾ :—ਸੰਮਿਆ=ਚਾਦਰਾ ਹੈ।

**ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥੪॥੩॥੩੭॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਰਥਰੀ ! ਇਸ ਤਰ੍ਹਾਂ ਤੂੰ ਵੀ ਇਕ ਪਾਰਬ੍ਰਹਮ ਵਿਚ ਲਿਵ ਨੂੰ ਲਗਾਵਣਾ ਕਰ। ੪। ੩। ੩੭।

**ਆਸਾ ਮਹਲਾ ੧ ॥**

**ਉਥਾਨਕਾ**—ਸਾਡੇ ਮਤ ਵਿਚ ਸ਼ਰਾਬ ਦੇ ਪਿਆਲੇ ਨੂੰ ਪੀਕੇ ਸਿਧ ਲੋਕ ਮਸਤ ਹੁੰਦੇ ਹਨ, ਆਪ ਦੇ ਮਤ ਵਿਚ ਸ਼ਰਾਬ ਕੇਹੜੀ ਹੈ ? ਗੁਰ ਉੱਤਰ—

**ਗੁੜੁ ਕਰਿ ਗਿਆਨੁ, ਧਿਆਨੁ ਕਰਿ ਧਾਵੈ; ਕਰਿ ਕਰਣੀ ਕਸੁ ਪਾਈਐ ॥**
**ਭਾਠੀ ਭਵਨੁ, ਪ੍ਰੇਮ ਕਾ ਪੋਚਾ; ਇਤੁ ਰਸਿ ਅਮਿਉ ਚੁਆਈਐ ॥੧॥**

ਸ਼ਾਸਤ੍ਰ ਗਿਆਨ ਨੂੰ ਗੁੜ ਕਰੇ, ਜੋ ਧਿਆਨ ਲਗਾਉਣਾ ਹੈ ਇਹੀ ਧਾਵੇ ਦਾ ਫੂਲ ਪਾਉਣਾ ਕਰੇ, ਅਤੇ ਨਿਸ਼ਕਾਮ ਕਰਮਾਂ ਦੀ ਕਰਣੀ ਇਹ ਕਸੁ=ਕਿੱਕਰ ਦਾ ਸੱਕ ਪਾਵੇ।

ਚੌਦਾਂ ਭਵਨਾਂ ਨੂੰ ਨਾਸ ਰੂਪ ਸਮਝਣਾ ਇਹ ਭੱਠੀ, ਅਥਵਾ :–ਚੌਦਾਂ ਭਵਨਾਂ ਵਿਚ ਪੂਰਨ ਜੋ ਚੇਤਨ ਹੈ, ਉਸ ਚੇਤਨ ਦੇਵ ਨੂੰ ਭੱਠੀ ਕਰੇ, ਭਗਤੀ ਰੂਪ ਘੜੀ, ਤੇ ਪ੍ਰੇਮ ਦਾ ਪੋਚਾ ਪਾਵੇ, ਇਸ ਪ੍ਰਕਾਰ ਬ੍ਰਹਮਾਨੰਦ ਰੂਪੀ ਅੰਮ੍ਰਿਤ-ਰਸ ਚੁਆਣਾ ਕਰੇ।

**ਬਾਬਾ ਮਨੁ ਮਤਵਾਰੋ, ਨਾਮ ਰਸੁ ਪੀਵੈ; ਸਹਜ ਰੰਗ ਰਚਿ ਰਹਿਆ ॥**

ਬਾਬਾ=ਹੇ ਭਰਥਰੀ! ਨਾਮ-ਰਸ ਨੂੰ ਪੀਵੇ ਤਾਂ ਮਨ ਮਤਵਾਰੋ=ਮਸਤ ਹੁੰਦਾ ਹੈ, ਅਤੇ ਸੁਤੇ ਹੀ ਉਸ ਦੇ ਰੰਗਿ=ਅਨੰਦ ਵਿਚ ਰਚ ਰਹਿੰਦਾ ਹੈ।

**ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ।੧।ਰਹਾਉ।**

ਦਿਨ ਰਾਤ ਜਿਹੜੀ ਪ੍ਰੇਮ ਵਿਚ ਲਿਵ ਲੱਗੀ ਹੈ ਇਹੀ ਇਕ ਬਨੀ=ਬਗੀਚੀ ਹੈ, ਅਥਵਾ:– ਦਿਨ ਰਾਤ ਪ੍ਰੇਮ ਵਿਖੇ ਲਿਵ ਲਗਣੀ ਬਣ ਆਈ ਹੈ,ਅਤੇ ਅਨਾ+ਹਦ=ਹਦ ਤੋਂ ਰਹਿਤ ਜੋ ਸਬਦੁ= ਬ੍ਰਹਮ ਹੈ ਉਸ ਨੂੰ ਗ੍ਰਹਿਣ ਕੀਤਾ ਹੈ।੧। ਰਹਾਉ।

**ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥**

ਸਚ ਨਾਮ ਰੂਪੀ ਪਿਆਲਾ ਬ੍ਰਹਮਾਂਨੰਦ ਰੂਪੀ ਸ਼ਰਾਬ ਕਰਕੇ ਪੂਰਨ ਹੈ, ਤਿਸ ਨੂੰ ਸੁਤੇ ਹੀ ਪਿਲਾਂਵਦਾ ਹੈ, ਜਿਸ ਉਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ।

**ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥੨॥**

ਜੋ ਪੁਰਸ਼ ਨਾਮ, ਅਥਵਾ :–ਬ੍ਰਹਮਾ ਨੰਦ ਰੂਪੀ ਅੰਮ੍ਰਿਤ ਦਾ ਵਾਪਾਰੀ ਹੁੰਦਾ ਹੈ, ਉਹ ਫਿਰ ਤੁਹਾਡੇ ਛੂਛੈ=ਤੁਛ ਮਦ ਵਿਚ ਕੀ ਪ੍ਰੇਮ ਧਾਰਦਾ ਹੈ, ਕਿਤੂੰ ਨਹੀਂ ਧਾਰਦਾ।੨।

**ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥**

ਗੁਰਾਂ ਦੀ ਸਾਖੀ=ਸਿਖਿਆ ਦੁਆਰੇ ਜਿਸ ਨੇ ਨਾਮ ਅੰਮ੍ਰਿਤ ਬਾਣੀ ਨੂੰ ਪੀਤਾ ਹੈ, ਉਹ ਪੀਂਦਿਆਂ ਹੀ ਪ੍ਰਮਾਣੀਕ ਹੋ ਗਿਆ ਹੈ।

**ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥੩॥**

ਦਰ=ਅੰਦਰ ਜੋ ਪਰਮਾਤਮਾ ਹੈ ਉਸ ਦੇ ਦਰਸ਼ਨ ਦਾ ਜੋ ਪ੍ਰੀਤਮ ਹੁੰਦਾ ਹੈ, ਉਹ ਫਿਰ ਬੈਕੁੰਠ ਦੀਆਂ ਮੁਕਤੀਆਂ ਨੂੰ ਕੀ ਕਰਦਾ ਹੈ ਭਾਵ ਬੈਕੁੰਠ ਦੀਆਂ ਮੁਕਤੀਆਂ ਨੂੰ ਉਹ ਨਹੀਂ

ਚਾਹੁੰਦਾ ।੩।

## ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥

ਜੋ ਸਦਾ ਬੈਰਾਗੀ=ਪ੍ਰੇਮੀ ਹੋਕੇ ਸਿਫਤੀ=ਪਰਮਾਤਮਾ ਦੀ ਸਿਫਤ ਵਿਚ ਰੱਤਾ ਹੈ, ਉਹ ਜੂਐ=ਸੰਸਾਰ ਵਿਚ ਆਪਣੇ ਮਨੁਖਾ ਜਨਮ ਨੂੰ ਨਹੀਂ ਹਾਰਦਾ।

## ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥੪॥੪॥੩੮॥

ਗੁਰੂ ਜੀ ਕਥਨ ਕਰਦੇ ਹਨ–ਹੇ ਭਰਥਰੀ ਜੋਗੀ ! ਸੁਣਨਾ ਕਰ, ਜੋ ਇਸ ਪ੍ਰਕਾਰ ਦੇ ਅੰਮ੍ਰਿਤ ਨੂੰ ਧਾਰਦਾ ਅਰਥਾਤ ਪੀਂਦਾ ਹੈ ਉਹ ਖੀਵਾ=ਮਸਤ ਹੁੰਦਾ ਹੈ ।੪।੪।੩੮।

## ਆਸਾ ਮਹਲਾ ੧ ॥

**ਉਥਾਨਕਾ**–ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਸੰਤ ਮੰਡਲੀ ਨਾਲ ਬਚਨ-ਬਿਲਾਸ ਕਰਦੇ ਹੋਏ ਏਮਨਾਵਾਦ ਪਹੁੰਚੇ, ਤਾਂ ਸ਼ਹਿਰ ਤੋਂ ਬਾਹਰ-ਵਾਰ ਇਕ ਬੜਾ ਰਮਣੀਕ ਉੱਚਾ ਸਥਾਨ ਵੇਖਕੇ ਰੋੜਾਂ ਦਾ ਚੌਂਤਰਾ ਬਣਾਕੇ ਉਪਰ ਗੁਰੂ ਜੀ ਬੈਠ ਗਏ, ਤੇ ਫਕੀਰ ਲੋਕ ਚਾਰੋਂ ਤਰਫ਼ ਸੋਭਦੇ ਹਨ । ਓਥੇ ਬੈਠਿਆਂ ਸਾਰਾ ਦਿਨ ਗੁਜ਼ਰ ਗਿਆ ਪਰ ਕਿਸੇ ਨੇ ਆ ਕੇ ਰੋਟੀ ਲਈ ਨਾ ਪੁਛਿਆ। ਰੋਟੀ ਤੋਂ ਬਿਨਾਂ ਫਕੀਰਾਂ ਦੇ ਮੂੰਹ ਕੁਮਲਾ ਗਏ, ਤਾਂ ਗੁਰੂ ਜੀ ਨੇ ਕੁਛਕ ਫ਼ਕੀਰਾਂ ਨੂੰ ਕਿਹਾ–

ਹੇ ਸੰਤਹੁ ਦ੍ਵੈ ਉਠਿ ਕਰਿ ਜਾਵਹੁ । ਪੁਰਿ ਤੇ ਜਾਚਿ ਅਸਨ ਕੋ ਖਾਵਹੁ ।
ਜੇ ਬੈਠਯੋ ਦੇਵੈ ਕੋ ਨਾਂਹੀ ॥ ਘਰ ਮਹਿਂ ਜਾਇ ਜਾਚ ਕਿਨ ਖਾਹੀ ॥ ੧੦ ॥

ਮਰਦਾਨੇ ! ਤੂੰ ਜਾਹਿ ਸੰਗਾਰੇ । ਆਵਤਿ ਲਾਲੋ ਲੇਹੁ ਹਕਾਰੇ ।

ਜਿਸ ਵੇਲੇ ਗੁਰੂ ਜੀ ਦਾ ਹੁਕਮ ਮੰਨਕੇ ਸੰਤਾਂ ਦੇ ਨਾਲ ਭਾਈ ਮਰਦਾਨਾ ਸ਼ਹਿਰ ਗਿਆ ਤਾਂ ਓਥੋਂ ਦੇ ਪਠਾਣਾਂ ਦੇ ਇਕ ਰਾਜੇ ਦੇ ਘ਼ਰ ਵਿਵਾਹ ਸੀ। ਓਸੇ ਘਰ ਵਿਚ ਜਾਕੇ ਸੰਤਾਂ ਨੇ ਭਿਖਿਆ ਮੰਗੀ। ਪਹਿਲੇ ਤਾਂ ਉਨ੍ਹਾਂ ਨੇ ਕੋਈ ਜਵਾਬ ਹੀ ਨਾ ਦਿਤਾ। ਆਪਣੀਆਂ ਖੁਸ਼ੀਆਂ ਵਿਚ ਹੀ ਮਤੇ ਰਹੇ। ਜਦ ਸੰਤਾਂ ਨੇ ਕਈ ਵਾਰ ਮੰਗਿਆ ਤਾਂ ਉਨ੍ਹਾਂ ਮਦ ਮਤਿਆਂ ਨੇ ਉਠ ਕੇ ਧੱਕੇ ਦੇਣੇ ਸ਼ੁਰੂ ਕਰ ਦਿਤੇ ਅਤੇ ਕਈ ਸੰਤਾਂ ਨੂੰ ਤਾਂ ਧੂੜ ਵਿਚ ਮੇਲ ਦਿਤਾ, ਜਿਸਤੇ ਬਹੁਤੀਆਂ ਸੱਟਾਂ ਲਗਣ ਕਰਕੇ ਉਹਨਾਂ ਦੇ ਤਨ ਬੜੇ ਪੀੜਤ ਹੋਏ । ਤੇ ਵਾਪਸ ਹਟਦੇ ਹੋਏ ਭਾਈ ਲਾਲੋ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਆ ਪਹੁੰਚੇ। ਤਾਂ ਗੁਰੂ ਜੀ ਨੇ ਕਿਹਾ, ਤੁਸੀਂ ਛੇਤੀ ਨਾਲ ਖਾਲੀ ਕਿਉਂ ਹਟ ਆਏ ਹੋ ? ਫਕੀਰਾਂ ਨੇ ਆਪਣਾ ਹੱਡ ਬੀਤਿਆ ਸਾਰਾ ਹਾਲ ਸੁਣਾਇਆ। ਉਸ ਵੇਲੇ–

ਸੁਨਤਿ ਅਵੱਗਯਾ ਸੰਤਨ ਕੇਰੀ। ਰਿਸ ਉਪਜੀ ਮਨ ਮਾਂਹਿ ਘਨੇਰੀ।
ਤਿਹ ਛਿਨ ਲਾਲੋ ਸਨਮੁਖ ਬੈਸਾ। ਤਿਹ ਸੋਂ ਕਹਯੋ ਸ਼ਬਦ ਮੁਖ ਐਸਾ ॥੨੦॥
(ਨਾਨਕ ਪ੍ਰਕਾਸ਼ ਉਤ੍ਰਾ: ਅ: ੨੭)

ਪਹਿਲੇ ਗੁਰੂ ਜੀ ਨੇ ਤਿਲੰਗ ਰਾਗ ਮੇਂ ਸ਼ਬਦ ਉਚਾਰਿਆ :–

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ (੭੨੨)

ਫੇਰ ਜਿਸ ਵੇਲੇ ਬਾਬਰਕਿਆਂ ਨੇ ਆਕੇ ਚੜ੍ਹਾਈ ਕੀਤੀ, ਤੇ ਸ਼ਹਿਰ ਵਾਸੀਆਂ ਦਾ ਬੁਰਾ ਹਾਲ ਕੀਤਾ ਤਾਂ ਆਸਾ ਰਾਗ ਵਿਚ ਅਸ਼ਟਪਦੀ ਉਚਾਰੀ :—

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥ [ਪੰਨਾ ੪੧੭]

ਪੁਨਾ—ਜਿਸ ਵੇਲੇ ਸਾਰੀ ਤਬਾਹੀ ਹੋ ਗਈ ਤਾਂ ਫਿਰ ਦੂਜੀ ਅਸ਼ਟਪਦੀ ਉਚਾਰੀ—

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥ (੪੧੭)

ਤੇ ਇਹ ਸ਼ਬਦ ਬਿਲਕੁਲ ਅਖੀਰ ਤੇ ਸੁਣਾਇਆ ਹੈ—

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥**

ਖੁਰਾਸਾਨ=ਕਾਬਲ ਵਾਲਿਆਂ ਦਾ ਖਸਮਾਨਾ=ਪੱਖ ਕੀਤਾ ਹੈ, ਅਤੇ ਹਿੰਦੁਸਤਾਨ ਵਿਚ ਜੋ ਏਮਨਾਵਾਦ ਹੈ ਇਸ ਨੂੰ ਡਰੌਣਾ ਕੀਤਾ ਹੈ। ਪ੍ਰਸ਼ਨ:—ਇਹ ਜੋ ਇਤਨਾ ਫਸਾਦ ਪਵਾਇਆ ਹੈ, ਇਹ ਪਰਮੇਸ਼ਰ ਨੇ ਪਾਇਆ ਹੋਵੇਗਾ ? ਗੁਰ ਉੱਤਰ—

**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥**

ਉਹ ਕਰਤਾ ਵਾਹਿਗੁਰੂ ਆਪਣੇ ਆਪ ਨੂੰ ਦੋਸ਼ ਨਹੀਂ ਦੇਂਦਾ, ਉਸ ਨੇ ਮੁਗ਼ਲਾਂ ਨੂੰ ਜਮ ਰੂਪ ਕਰਕੇ ਚੜ੍ਹਾਇਆ ਹੈ।

**ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥੧॥**

ਏਮਨਾਵਾਦ ਵਾਸੀ ਪਠਾਣਾਂ ਨੂੰ ਇੰਨੀ ਮਾਰ ਪਈ ਜੋ ਸਾਰੇ ਕੁਰਲਾ ਉਠੇ, ਹੇ ਵਾਹਿਗੁਰੂ ! ਕੀ ਤੈਨੂੰ ਏਨ੍ਹਾਂ ਦੀ ਹਾਲਤ ਉਤੇ ਰਤਾ ਜਿੰਨਾਂ ਭੀ ਦਰਦੁ=ਤਰਸ ਨਹੀਂ ਆਇਆ ॥੧॥

ਹੁਣ ਆਪ ਹੀ ਉੱਤਰ ਦੇਂਦੇ ਹਨ ਕਿ—

**ਕਰਤਾ ਤੂੰ ਸਭਨਾ ਕਾ ਸੋਈ ॥**
**ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ਰਹਾਉ॥**

ਹੇ ਕਰਤਾ ਪਰਮੇਸ਼ਰ ! ਸੋ ਤੂੰ ਤਾਂ ਸਾਰਿਆਂ ਦਾ ਮਾਲਕ ਹੈਂ ਤੇ ਜੇਕਰ ਸਕਤਾ=ਤਾਕਤਵਾਨ ਪੁਰਸ਼ ਸਕਤੇ=ਬਲਵਾਨ ਨੂੰ ਮਾਰੇ ਤਾਂ ਮਨ ਵਿਚ ਰੋਸ=ਗੁਸਾ ਨਹੀਂ ਹੁੰਦਾ ਕਿਉਂਕਿ ਦੋਨੋਂ ਬਰਾਬਰ ਦੇ ਹੁੰਦੇ ਹਨ।

ਭਾਵ ਮੁਗਲ ਤੇ ਪਠਾਣ ਦੋਨੋਂ ਬਲਵਾਨ ਹਨ, ਦੋਹਾਂ ਬਲਵਾਨਾਂ ਦਾ ਆਪਸ ਵਿਚ ਜੰਗ ਹੋਣ ਕਰਕੇ ਪਰਮਾਤਮਾ ਨੇ ਗੁੱਸਾ ਨਹੀਂ ਕੀਤਾ।

## ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥

ਜੇਕਰ ਸਕਤਾ=ਬਲ ਵਾਲਾ ਸੀਹੁ=ਸ਼ੇਰ, ਗਊਆਂ ਦੇ ਵੱਗ ਉਤੇ ਪੈ ਕੇ ਗਊਆਂ ਨੂੰ ਮਾਰਨਾ ਕਰੇ, ਤਦ ਖਸਮ ਨੂੰ ਚਾਹੀਦਾ ਹੈ, ਕਿ ਸਾ ਪੁਰਸਾਈ=ਪੌਰਸ਼ਤਾਈ ਭਾਵ ਬਲਤਾਈ ਕਰੇ, ਨਹੀਂ ਤਾਂ ਕੋਈ ਲੋੜ ਨਹੀਂ। ਇਸੇ ਤਰ੍ਹਾਂ ਜੇਕਰ ਮੁਗ਼ਲ ਕਿਸੇ ਗਰੀਬ ਨੂੰ ਮਾਰਦੇ ਤਾ ਪਰਮੇਸ਼ਰ ਜ਼ਰੂਰ ਰੱਖਿਆ ਕਰਦਾ।

## ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ ॥

ਇਨ੍ਹਾਂ ਕੁਤੀ=ਕੁੱਤਿਆਂ (ਪਠਾਣਾਂ) ਨੇ ਰਤਨ ਰੂਪ ਮਨੁੱਖਾ ਦੇਹ ਨੂੰ ਮਦ ਵਿਚ ਮਸਤ ਹੋ ਕੇ ਵਿਗੋਇ=ਖਰਾਬ ਕਰ ਦਿੱਤਾ ਹੈ, ਇਸੀ ਤੇ ਇਨ੍ਹਾਂ ਦੀ ਮਰਿਆਂ ਹੋਇਆਂ ਦੀ ਵੀ ਕੋਈ ਸਾਰ= ਸੰਭਾਲ ਨਹੀਂ ਲੈਂਦਾ।

## ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥ ੨ ॥

ਉਹ ਪਰਮੇਸ਼ਰ ਆਪ ਹੀ ਸੰਬੰਧੀਆਂ, ਅਥਵਾ :-ਦੇਹ, ਅਥਵਾ :-ਪਦਾਰਥਾਂ ਨਾਲ ਜੋੜਦਾ ਹੈ, ਫੇਰ ਆਪ ਹੀ ਵਿਛੋੜਦਾ ਹੈ। ਹੇ ਪਰਮਾਤਮਾ! ਅਸੀਂ ਤਾਂ ਇਕ ਤੇਰੀ ਵਡਿਆਈ ਨੂੰ ਹੀ ਵੇਖਦੇ ਹਾਂ। ੨।

## ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥

ਜਿਹੜਾ ਕੋਈ ਪੁਰਸ਼ ਆਪਣਾ ਨਾਂ ਸਭ ਤੋਂ ਵੱਡਾ ਧਰੌਂਦਾ ਹੈ, ਅਤੇ ਮਨ ਭਾਉਂਦੇ ਸੁਆਦ ਲੈਣਾ ਕਰਦਾ ਹੈ।

## ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥

ਉਹ ਪੁਰਸ਼ ਖਸਮ ਦੀ ਨਜ਼ਰ ਵਿਚ ਕੀੜਾ ਨਿਗਾਹ ਔਂਦਾ ਹੈ, ਚਾਹੇ ਜਿੰਨੇ ਵੀ ਦਾਣੇ= ਪਦਾਰਥਾਂ ਨੂੰ ਖਾਣਾ ਕਰੇ। ਅਥਵਾ :-ਜੋ ਪੁਰਸ਼ ਦੂਜਿਆਂ ਪਾਸੋਂ ਲੁਕਾ ਲੁਕਾ ਕੇ ਜਿਤਨੇ ਕੁ ਦਾਣਿਆਂ ਨੂੰ ਚੁਗਦਾ ਹੈ, ਉਹ ਖਸਮ ਦੀ ਨਿਗਾਹ ਵਿਚ ਆਂਵਦਾ ਹੈ ਕਿ ਇਹ ਕੀੜੇ ਖਾਂਦਾ ਹੈ।

## ਪੁਜਾਰੀ ਦੀ ਸਾਖੀ

ਜਿਵੇਂ ਇਕ ਪੁਜਾਰੀ ਮੰਦਰ ਵਿਚ ਠਾਕੁਰਾਂ ਨੂੰ ਭੋਗ ਲਗਾ ਕੇ ਪ੍ਰਸ਼ਾਦ ਵਰਤਾਉਂਦਾ ਨਹੀਂ ਸੀ ਤੇ ਲੁਕਾ ਕੇ ਸਾਰਾ ਆਪ ਖਾ ਜਾਂਦਾ ਸੀ। ਇਕ ਸਮੇਂ ਇਕ ਮਹਾਤਮਾ ਉਸ ਮੰਦਰ ਵਿਚ ਆ ਗਏ। ਉਹਨਾਂ ਨੇ ਉਸ ਪੰਡਿਤ ਦੀ ਇਹ ਪ੍ਰਸ਼ਾਦ ਚੁਰਾ ਕੇ ਖਾਣ ਵਾਲੀ ਕਿਰਿਆ ਵੇਖ ਕੇ ਕਿਹਾ, "ਹੇ ਪੰਡਿਤ ਸਾਹਿਬ! ਆਪ ਲਈ ਇਹ ਵਾਰਤਾ ਕਰਨ ਯੋਗ ਨਹੀਂ ਹੈ।" ਫੇਰ ਵੀ ਉਸ ਨੇ ਆਪਣੀ ਕਿਰਿਆ ਨੂੰ ਨਾ ਛੱਡਿਆ। ਫੇਰ ਇਕ ਦਿਨ ਮਹਾਤਮਾ ਨੇ ਕਿਹਾ ਕਿ ਅੱਗੇ ਤਾਂ ਤੂੰ ਸਾਡਾ ਕਹਿਣਾ ਨਹੀਂ ਮੰਨਿਆ ਪਰ ਇਕ ਵਾਰ ਹੁਣ ਮੰਨ ਲੈ। ਉਸ ਨੇ ਕਿਹਾ, 'ਚੰਗਾ ਜੀ!' ਤਾਂ ਮਹਾਤਮਾ ਨੇ ਕਿਹਾ, 'ਜਿਹੜਾ ਤੂੰ ਪ੍ਰਸ਼ਾਦ ਚੁਰਾ ਕੇ ਖਾਂਦਾ ਹੈਂ, ਇਹ ਤੂੰ ਅੱਜ ਰਾਤ ਨੂੰ ਨਾ

ਖਾਵੀਂ, ਬੰਨ੍ਹ ਕੇ ਰਖ ਦੇ ਤੇ ਸਵੇਰੇ ਉਠ ਕੇ ਖਾ ਲਵੀਂ।' ਉਸ ਨੇ ਓਵੇਂ ਹੀ ਕੀਤਾ। ਜਦ ਉਹ ਸਵੇਰੇ ਉਠ ਕੇ ਖਾਣ ਲੱਗਾ ਤਾਂ ਕੀ ਵੇਖਦਾ ਹੈ ਕਿ ਸਾਰੇ ਕੀੜੇ ਹੀ ਕੀੜੇ ਹੋਏ ਪਏ ਹਨ। ਇਸ ਵਾਸਤੇ ਪ੍ਰਸ਼ਾਦ ਸਾਧ ਸੰਗਤ ਜੀ ! ਗੁਰੂ ਮਹਾਰਾਜ ਜੀ ਨੂੰ ਭੋਗ ਲਗਾ ਕੇ ਵੰਡ ਕੇ ਖਾਣਾ ਚਾਹੀਦਾ ਹੈ, ਇਕੱਲਿਆਂ ਸਾਰਾ ਨਹੀਂ ਛਕਣਾ ਚਾਹੀਦਾ।

**ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥੩॥੫॥੩੯॥**

ਜਿਸ ਤਰਫ ਜੀਂਵਦਾ ਹੈ, ਉਸ ਤਰਫੋਂ ਮਰੇ; ਜਿਧਰੋਂ ਮਰਿਆ ਹੋਇਆ ਹੈ, ਉਸ ਤਰਫ ਜੀਵੇ ਤਾਂ ਕੁਛ ਪਾਉਂਦਾ ਹੈ। ਗੁਰੂ ਜੀ ਕਥਨ ਕਰਦੇ ਹਨ–ਵਾਹਿਗੁਰੂ ਨਾਮ ਨੂੰ ਵਖਾਣੇ=ਕਥਨ ਕਰੇ। ੩। ੫। ੩੯।

ਇਸ ਸ਼ਬਦ ਵਿਚ ਸਤਿਗੁਰਾਂ ਦੀ ਉਸਤਤੀ ਕਰਦੇ ਹਨ –

**ਰਾਗੁ ਆਸਾ ਘਰੁ ੨ ਮਹਲਾ ੩ ੴ ਸਤਿਗੁਰ ਪ੍ਰਸਾਦਿ ॥**

**ਹਰਿ ਦਰਸਨੁ ਪਾਵੈ ਵਡਭਾਗਿ ॥ ਗੁਰ ਕੈ ਸਬਦਿ ਸਚੈ ਬੈਰਾਗਿ ॥**

ਜੋ ਪੁਰਸ਼ ! ਗੁਰਾਂ ਦੇ ਉਪਦੇਸ਼ ਕਰਕੇ ਸੱਚੇ ਵੈਰਾਗ ਨੂੰ ਧਾਰਦਾ ਹੈ। ਉਹ ਵਡਭਾਗੀ ਪੁਰਸ਼ ਹਰੀ ਦੇ ਦਰਸ਼ਨ ਨੂੰ ਪਾਂਵਦਾ ਹੈ।

**ਖਟੁ ਦਰਸਨੁ ਵਰਤੈ ਵਰਤਾਰਾ ॥ ਗੁਰ ਕਾ ਦਰਸਨੁ ਅਗਮ ਅਪਾਰਾ ॥੧॥**

ਸੰਸਾਰ ਵਿੱਚ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਮਦਾਰੀ ਇਨ੍ਹਾਂ) ਛੇ ਦਰਸਨੁ= ਭੇਖਾਂ ਦਾ ਵਰਤਾਰਾ ਵਰਤ ਰਿਹਾ ਹੈ। ਸੋ ਇਨ੍ਹਾਂ ਸਭਨਾਂ ਨੇ ਜੇਹੜਾ ਗੁਰਾਂ ਦਾ ਦਰਸ਼ਨ ਹੈ, ਇਹੋ ਅਗਮ ਅਪਾਰਾ=ਪਰਮੇਸ਼ਰ ਦਾ ਦਰਸ਼ਨ ਮੰਨਿਆਂ ਹੈ। ਭਾਵ ਸਭ ਤੋਂ ਉੱਚਾ ਗੁਰਾਂ ਦਾ ਦਰਸ਼ਨ ਮੰਨਿਆਂ ਹੈ, ਗੁਰਾਂ ਦਾ ਹੀ ਸਤਿਕਾਰ ਕਰਦੇ ਹਨ। ਬਲਕਿ ਗੁਰਾਂ ਨੂੰ ਪਰਮੇਸ਼ਰ ਰੂਪ ਮੰਨਦੇ ਹਨ।

**(੩੬੧) ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥**

**ਸਾਚਾ ਆਪਿ ਵਸੈ ਮਨਿ ਸੋਇ ॥੧॥ਰਹਾਉ॥**

ਗੁਰਾਂ ਦੇ ਦਰਸ਼ਨ ਕਰਨ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਗੁਰਾਂ ਦੇ ਦਰਸ਼ਨ ਕਰਕੇ ਹੀ ਉਹ ਸਚਾ ਪ੍ਰਭੂ ਮਨ ਵਿਖੇ ਆ ਕੇ ਵਸਦਾ (ਭਾਵ ਸਾਖਿਆਤਕਾਰ ਹੁੰਦਾ) ਹੈ ॥ ੧ ॥ ਰਹਾਉ ॥

**ਗੁਰ ਦਰਸਨਿ ਉਧਰੈ ਸੰਸਾਰਾ ॥ ਜੇ ਕੋ ਲਾਏ ਭਾਉ ਪਿਆਰਾ ॥**

ਜੇਹੜਾ ਕੋਈ ਪੁਰਸ਼ ! ਪਿਆਰੇ ਗੁਰਾਂ ਵਿਖੇ ਭਾਉ–ਪਰੇਮ ਲਗਾਉਂਦਾ ਹੈ। ਉਹ ਪੁਰਸ਼

ਗੁਰਾਂ ਦੇ ਦਰਸ਼ਨ ਕਰਕੇ ਸੰਸਾਰ ਤੋਂ ਤਰ ਜਾਂਦਾ ਹੈ।

**ਭਾਉ ਪਿਆਰਾ ਲਾਏ ਵਿਰਲਾ ਕੋਇ ॥ ਗੁਰ ਕੈ ਦਰਸਨਿ ਸਦਾ ਸੁਖੁ ਹੋਇ ॥੨॥**

ਕੋਈ ਵਿਰਲਾ ਪੁਰਸ਼ ਹੀ ਪਿਆਰੇ ਗੁਰੂ ਨਾਲ ਪਰੇਮ ਲਗਾਂਦਾ ਹੈ। ਜੇਹੜਾ ਕੋਈ ਪ੍ਰੇਮ ਲਗਾਂਦਾ ਹੈ, ਓਹੀ ਗੁਰਾਂ ਦੇ ਦਰਸ਼ਨ ਕਰਕੇ ਨਿਤ ਸੁਖ ਨੂੰ ਪ੍ਰਾਪਤ ਹੁੰਦਾ ਹੈ ॥ ੨ ॥

**ਗੁਰ ਕੈ ਦਰਸਨਿ ਮੋਖ ਦੁਆਰੁ ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ ॥**

ਗੁਰਾਂ ਦੇ ਦਰਸ਼ਨ ਕਰਕੇ ਮੁਕਤੀ ਦਾ ਦਰਵਾਜ਼ਾ (ਗਿਆਨ) ਮਿਲਦਾ ਹੈ। ਜੋ ਸਤਿਗੁਰਾਂ ਨੂੰ ਸੇਂਵਦਾ ਹੈ, ਉਹ ਆਪਣੇ ਪਰਵਾਰ ਨੂੰ ਸੁਧਾਰ ਲੈਂਦਾ ਹੈ ਪਰਤਖ, ਅਥਵਾ :–ਇੰਦ੍ਰੀਆਂ ਰੂਪ ਪ੍ਰਵਾਰ ਨੂੰ ਸੁਧਾਰ ਲੈਂਦਾ ਹੈਂ।

**ਨਿਗੁਰੇ ਕਉ ਗਤਿ ਕਾਈ ਨਾਹੀ ॥ ਅਵਗਣਿ ਮੁਠੇ ਚੋਟਾ ਖਾਹੀ ॥੩॥**

ਜੋ ਨਿਗੁਰਾ ਪੁਰਸ਼ ਹੈ, ਉਸ ਨੂੰ ਚਾਰੇ ਮੁਕਤੀਆਂ 'ਚੋਂ ਕੋਈ ਮੁਕਤੀ ਪ੍ਰਾਪਤ ਨਹੀਂ ਹੁੰਦੀ। ਉਹ ਔਗੁਣਾਂ ਕਰਕੇ ਮੁਠੇ=ਠੱਗਿਆ ਹੋਇਆ ਜਮਾਂ ਦੀਆਂ ਸੱਟਾਂ ਖਾਂਦਾ ਹੈ ॥ ੩ ॥

**ਗੁਰ ਕੈ ਸਬਦਿ ਸੁਖੁ ਸਾਂਤਿ ਸਰੀਰ ॥ ਗੁਰਮੁਖਿ ਤਾ ਕਉ ਲਗੈ ਨ ਪੀਰ ॥**

ਗੁਰਾਂ ਦੇ ਉਪਦੇਸ਼ ਕਰਕੇ ਸਰੀਰ ਵਿਖੇ ਸ਼ਾਂਤੀ ਸੁਖ ਪ੍ਰਾਪਤ ਹੁੰਦਾ ਹੈ। ਜੋ ਗੁਰਮੁਖ ਹੈ, ਉਸ ਨੂੰ ਪੀਰ=ਦੁੱਖ ਨਹੀਂ ਲੱਗਦਾ।

**ਜਮ ਕਾਲੁ ਤਿਸੁ ਨੇੜਿ ਨ ਆਵੈ ॥**
**ਨਾਨਕ ਗੁਰਮੁਖਿ ਸਾਚਿ ਸਮਾਵੈ ॥੪॥੧॥੪੦॥**

ਤਿਸ ਦੇ ਨੇੜੇ ਜਮ ਕਾਲੁ=ਜੰਮਣਾ ਮਰਣਾ ਨਹੀਂ ਆਉਂਦਾ। ਅਥਵਾ : -ਜਨਮ ਮਰਨ ਦਾ ਦੁਖ ਨਹੀਂ ਆਉਂਦਾ। ਗੁਰੂ ਜੀ ਕਥਨ ਕਰਦੇ ਹਨ–ਗੁਰਮੁਖ ਪੁਰਸ਼ ਸੱਚੇ ਪਰਮਾਤਮਾ ਵਿਖੇ ਸਮਾਵੈ=ਅਭੇਦ ਹੁੰਦਾ ਹੈ ॥ ੪ ॥ ੧ ॥ ੪੦ ॥

**ਆਸਾ ਮਹਲਾ ੩ ॥**

**ਸਬਦਿ ਮੁਆ ਵਿਚਹੁ ਆਪੁ ਗਵਾਇ ॥ ਸਤਿਗੁਰੁ ਸੇਵੇ ਤਿਲੁ ਨ ਤਮਾਇ ॥**

ਜੋ ਪੁਰਸ਼ ! ਗੁਰਾਂ ਦੇ ਉਪਦੇਸ਼ ਕਰਕੇ ਹਿਰਦੇ 'ਚੋਂ ਆਪੁ=ਹੰਕਾਰ ਗਵਾਕੇ ਜੀਵਤ ਭਾਵ ਤੋਂ ਮਰਿਆ ਹੈ ਅਤੇ ਸਤਿਗੁਰਾਂ ਨੂੰ ਸੇਂਵਦਾ ਹੈ। ਫੇਰ ਜਿਸਦੇ ਹਿਰਦੇ ਵਿਚ ਥੋੜਾ ਜਿੰਨਾ ਵੀ ਤਮੋ ਗੁਣ ਨਹੀਂ ਹੈ।

**ਨਿਰਭਉ ਦਾਤਾ ਸਦਾ ਮਨਿ ਹੋਇ ॥ ਸਚੀ ਬਾਣੀ ਪਾਏ ਭਾਗਿ ਕੋਇ ॥੧॥**

ਪੁਨਾ—ਜਿਸ ਦੇ ਮਨ ਵਿਖੇ ਨਿਰਭਉ ਦਾਤਾ ਜੋ ਪਰਮੇਸ਼ਰ ਹੈ, ਉਸ ਦਾ ਸਦਾ ਮੰਨਨ ਹੋ ਰਿਹਾ ਹੈ। ਉਸ ਦੀ ਬਾਣੀ ਸੱਚੀ ਹੈ, ਉਹ ਪੁਰਸ਼ ਜੋ ਬਾਣੀ ਉਚਾਰਦਾ ਹੈ; ਸੱਚੀ ਹੁੰਦੀ ਜਾਂਦੀ ਹੈ, ਪ੍ਰੰਤੂ ਉਹਨਾਂ ਦੀ ਸਿਖਿਆ ਨੂੰ ਕੋਈ ਭਾਗਾਂ ਵਾਲਾ ਜੀਵ ਪਾਂਵਦਾ ਹੈ ॥ ੧ ॥

**ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ ॥**
**ਪੂਰੇ ਗੁਰ ਕੈ ਸਬਦਿ ਸਮਾਹਿ ॥੧॥ਰਹਾਉ॥**

ਸ਼ੁਭ ਗੁਣਾਂ ਨੂੰ ਇਕਤ੍ਰ ਕਰੋ! ਜਿਸ ਤੇ ਹਿਰਦੇ 'ਚੋਂ ਔਗੁਣ ਚਲੇ ਜਾਣ।
ਅਤੇ ਪੂਰਿਆਂ ਗੁਰਾਂ ਦੇ ਉਪਦੇਸ਼ ਵਿਖੇ ਮਨ ਸਮਾ ਜਾਵੇ ॥ ੧ ॥ਰਹਾਉ॥

**ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ ॥ ਅੰਮ੍ਰਿਤ ਸਬਦਿ ਨਾਮੁ ਵਖਾਣੈ ॥**

ਜੋ ਪੁਰਸ਼ ਸ਼ੁਭ ਗੁਣਾਂ ਦਾ ਗਾਹਕ ਹੁੰਦਾ ਹੈ, ਓਹੀ ਸ਼ੁਭ ਗੁਣਾਂ ਨੂੰ ਇਕੱਠੇ ਕਰਨਾ ਜਾਣਦਾ ਹੈ। ਅਥਵਾ :—ਗੁਣਾਂ ਦੀ ਕਦਰ ਜਾਣਦਾ ਹੈ। ਅਤੇ ਗੁਰਾਂ ਦੇ ਉਪਦੇਸ਼ ਦੁਆਰਾ ਅੰਮ੍ਰਿਤ ਰੂਪ ਨਾਮ ਦਾ ਜਾਪ ਕਰਦਾ ਹੈ।

**ਸਾਚੀ ਬਾਣੀ ਸੂਚਾ ਹੋਇ ॥ ਗੁਣ ਤੇ ਨਾਮੁ ਪਰਾਪਤਿ ਹੋਇ ॥੨॥**

ਸੱਚੀ ਉਪਦੇਸ਼, ਅਥਵਾ :—ਨਾਮ ਬਾਣੀ ਕਰਕੇ, ਮਨ ਸੂਚਾ=ਪਵਿੱਤਰ ਹੁੰਦਾ ਹੈ। ਅਤੇ ਸ਼ੁਭ ਗੁਣਾਂ ਕਰਕੇ ਨਾਮ ਜਪਣਾ ਪ੍ਰਾਪਤ ਹੁੰਦਾ ਹੈ ॥ ੨ ॥

**ਗੁਣ ਅਮੋਲਕ ਪਾਏ ਨ ਜਾਹਿ ॥ ਮਨਿ ਨਿਰਮਲ ਸਾਚੈ ਸਬਦਿ ਸਮਾਹਿ ॥**

ਇਹ ਅਮੋਲਕ ਗੁਣ ਆਪਣੇ ਆਪ ਕਿਸੇ ਜਤਨ ਨਾਲ ਨਹੀਂ ਪਾਏ ਜਾਂਦੇ। ਸੱਚੇ ਗੁਰਾਂ ਦੇ ਉਪਦੇਸ਼ ਵਿਚ ਸਮਾਉਣ ਕਰਕੇ ਮਨ ਨਿਰਮਲ=ਸੁਥਰਾ ਹੁੰਦਾ ਹੈ।

**ਸੇ ਵਡਭਾਗੀ ਜਿਨ੍ਹ ਨਾਮੁ ਧਿਆਇਆ ॥**
**ਸਦਾ ਗੁਣਦਾਤਾ ਮੰਨਿ ਵਸਾਇਆ ॥੩॥**

ਜਿਨ੍ਹਾਂ ਨੇ ਨਾਮ ਧਿਆਉਣਾ ਕੀਤਾ ਹੈ, ਉਹ ਵਡਭਾਗੀ ਪੁਰਸ਼ ਹਨ। ਕਿਉਂਕਿ ਉਹਨਾਂ ਨੇ ਜਦਾ ਹੀ ਗੁਣਾਂ ਦੇ ਦਾਤੇ ਪਰਮੇਸ਼ਰ ਨੂੰ ਮਨ ਵਿਖੇ ਵਸਾਇਆ ਹੈ ॥ ੩ ॥

**ਜੋ ਗੁਣ ਸੰਗ੍ਰਹੈ ਤਿਨ੍ਹ ਬਲਿਹਾਰੈ ਜਾਉ ॥ ਦਰਿ ਸਾਚੈ ਸਾਚੇ ਗੁਣ ਗਾਉ ॥**

ਅੰਨਵੇ :—ਜੋ ਪੁਰਸ਼ ਸ਼ੁਭ ਗੁਣਾਂ ਨੂੰ ਇਕੱਠੇ ਕਰਦਾ ਹੈ, ਅਤੇ ਸੱਚੇ ਦਰਿ=ਸਤਸੰਗ ਵਿਚ ਜਾ ਕੇ ਸੱਚੇ ਦੇ ਗੁਣਾਂ ਨੂੰ ਗਾਉਂਦਾ ਹੈ, ਉਸ ਤੋਂ ਮੈਂ ਬਲਿਹਾਰ ਜਾਂਦਾ ਹਾਂ।

**ਆਪੇ ਦੇਵੈ ਸਹਜਿ ਸੁਭਾਇ ॥ ਨਾਨਕ ਕੀਮਤਿ ਕਹਣੁ ਨ ਜਾਇ ॥੪॥੨॥੪੧॥**

ਜਿਸ ਨੂੰ ਆਪ ਪਰਮਾਤਮਾ ਸਹਜਿ ਸੁਭਾਇ=ਸ਼ਾਂਤ ਸੁਭਾ ਦੇਂਦਾ ਹੈ। ਗੁਰੂ ਜੀ ਆਖਦੇ ਹਨ–ਉਸ ਦੀ ਕੀਮਤ ਕਹੀ ਨਹੀਂ ਜਾਂਦੀ ॥ ੪ ॥ ੨ ॥ ੪੧ ॥

**ਆਸਾ ਮਹਲਾ ੩ ॥**

**ਸਤਿਗੁਰ ਵਿਚਿ ਵਡੀ ਵਡਿਆਈ ॥ ਚਿਰੀ ਵਿਛੁੰਨੇ ਮੇਲਿ ਮਿਲਾਈ ॥**

ਸਤਿਗੁਰਾਂ ਵਿਚ ਇਹ ਸਭ ਤੋਂ ਵੱਡੀ ਵਡਿਆਈ ਹੈ। ਜੋ ਬੜੇ ਚਿਰ ਦੇ ਵਿਛੁੜੇ ਹੋਏ ਜੀਵ ਨੂੰ ਪਰਮੇਸ਼ਰ ਦੇ ਮੇਲ ਨਾਲ ਮਿਲਾਉਂਦੇ ਹਨ।

**ਆਪੇ ਮੇਲੇ ਮੇਲਿ ਮਿਲਾਏ ॥ ਆਪਣੀ ਕੀਮਤਿ ਆਪੇ ਪਾਏ ॥੧॥**

ਜਿਸ ਨੂੰ ਪਰਮੇਸ਼ਰ ਗੁਰਾਂ ਦੇ ਮੇਲ ਨਾਲ ਮਿਲਾਂਵਦਾ ਹੈ, ਉਸ ਨੂੰ ਫਿਰ ਆਪਣੇ ਨਾਲ ਮੇਲਦਾ ਹੈ। ਉਹ ਆਪਣੀ ਕੀਮਤ ਨੂੰ ਆਪ ਹੀ ਪਾਂਵਦਾ ਹੈ ॥ ੧ ॥

**ਹਰਿ ਕੀ ਕੀਮਤਿ ਕਿਨ ਬਿਧਿ ਹੋਇ ॥**

ਪ੍ਰਸ਼ਨ :–ਹਰੀ ਦੀ ਕੀਮਤ ਕਿਸ ਪ੍ਰਕਾਰ ਹੋ ਸਕਦੀ ਹੈ ? ਗੁਰ ਉੱਤਰ :–

**ਹਰਿ ਅਪਰੰਪਰੁ ਅਗਮ ਅਗੋਚਰੁ**
**ਗੁਰ ਕੈ ਸਬਦਿ ਮਿਲੈ ਜਨੁ ਕੋਇ ॥੧॥ਰਹਾਉ॥**

ਉਹ ਹਰੀ ਅਪਰ=ਸੰਸਾਰ ਤੋਂ ਪਰ੍ਹਾ ਰੂਪ ਹੈ, ਮਨ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ ਹੈ ਅਤੇ ਸ਼ਬਦ ਕਰਕੇ ਕੋਈ ਵਿਰਲਾ ਜਨ ਉਸ ਨੂੰ ਮਿਲਦਾ ਹੈ ॥੧॥ਰਹਾਉ॥

**ਗੁਰਮੁਖਿ ਕੀਮਤਿ ਜਾਣੈ ਕੋਇ ॥ ਵਿਰਲੇ ਕਰਮਿ ਪਰਾਪਤਿ ਹੋਇ ॥**

ਕੋਈ ਵਿਰਲਾ ਗੁਰਮੁਖ ਹੀ ਉਸ ਦੀ ਪ੍ਰਾਪਤੀ ਰੂਪ ਕੀਮਤ ਨੂੰ ਜਾਣਦਾ ਹੈ, ਕਿਸੇ ਵਿਰਲੇ ਕਰਮਿ=ਭਾਗਾਂ ਵਾਲੇ ਨੂੰ ਉਹ ਪ੍ਰਭੂ ਪ੍ਰਾਪਤ ਹੁੰਦਾ ਹੈ।

**ਊਚੀ ਬਾਣੀ ਊਚਾ ਹੋਇ ॥ ਗੁਰਮੁਖਿ ਸਬਦਿ ਵਖਾਣੈ ਕੋਇ ॥੨॥**

ਉਚੀ ਨਾਮ ਬਾਣੀ ਦੇ ਸੁਣਨ ਕਰਕੇ ਇਹ ਜੀਵ ਉੱਚਾ ਹੁੰਦਾ ਹੈ। ਕੋਈ ਵਿਰਲਾ ਗੁਰਮੁਖ ਹੀ ਸ਼ਬਦ ਨੂੰ ਵਖਾਣੈ=ਕਥਨ ਕਰਦਾ ਹੈ ॥ ੨ ॥

**ਵਿਣੁ ਨਾਵੈ ਦੁਖੁ ਦਰਦੁ ਸਰੀਰਿ ॥ ਸਤਿਗੁਰੁ ਭੇਟੇ ਤਾ ਉਤਰੈ ਪੀਰ ॥**

ਨਾਮ ਤੋਂ ਬਿਨਾਂ ਸਰੀਰ ਵਿਖੇ ਦੁਖ ਜਨਮ ਮਰਨ ਦਾ ਅਤੇ ਦਰਦ ਈਰਖਾ ਦਾ ਬਣਿਆਂ ਰਹਿੰਦਾ ਹੈ। ਸਤਿਗੁਰ ਦੇਵ ਜੀ ਮਿਲਣ ਤਾਂ ਇਹ ਪੀੜਾ ਉਤਰ ਜਾਂਦੀ ਹੈ।

**ਬਿਨੁ ਗੁਰ ਭੇਟੇ ਦੁਖੁ ਕਮਾਇ॥ ਮਨਮੁਖਿ ਬਹੁਤੀ ਮਿਲੈ ਸਜਾਇ ॥੩॥**

ਗੁਰਾਂ ਨਾਲ ਮਿਲੇ ਤੋਂ ਬਿਨਾਂ, ਦੁੱਖਾਂ ਵਾਲੇ ਕਰਮ ਕਮਾਉਂਦਾ ਹੈ। ਇਸ ਕਰਕੇ ਮਨਮੁਖ ਨੂੰ ਬਹੁਤ ਸਾਰੀ ਸਜ਼ਾ ਮਿਲਦੀ ਹੈ ॥ ੩ ॥

**ਹਰਿ ਕਾ ਨਾਮੁ ਮੀਠਾ ਅਤਿ ਰਸੁ ਹੋਇ॥ ਪੀਵਤ ਰਹੈ ਪੀਆਏ ਸੋਇ ॥**

ਅਤਿਅੰਤ ਮਿੱਠਾ ਹਰੀ ਦਾ ਨਾਮ-ਰਸ ਜਿਸ ਨੂੰ ਪ੍ਰਾਪਤ ਹੁੰਦਾ ਹੈ। ਉਹ ਆਪ ਪੀਂਦਾ ਅਤੇ ਹੋਰਨਾਂ ਨੂੰ ਪਿਲਾਉਂਦਾ ਹੈ।

**ਗੁਰ ਕਿਰਪਾ ਤੇ ਹਰਿ ਰਸੁ ਪਾਇ॥ਨਾਨਕ ਨਾਮਿ ਰਤੇ ਗਤਿ ਪਾਇ॥੪॥੩॥੪੨॥**

ਹਰੀ ਨਾਮ-ਰਸ ਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ। ਗੁਰੂ ਜੀ ਆਖਦੇ ਹਨ–ਜੋ ਨਾਮ ਵਿਚ ਰਤੇ=ਜੁੜੇ ਹਨ, ਉਹ ਮੁਕਤੀ ਪਾਉਂਦੇ ਹਨ ॥ ੪ ॥ ੩ ॥ ੪੨ ॥

## ਆਸਾ ਮਹਲਾ ੩ ॥

**ਮੇਰਾ ਪ੍ਰਭੁ ਸਾਚਾ ਗਹਿਰ ਗੰਭੀਰ॥ ਸੇਵਤ ਹੀ ਸੁਖੁ ਸਾਂਤਿ ਸਰੀਰ ॥**

ਮੇਰਾ ਸੱਚਾ ਪ੍ਰਭੂ ਗਹਿਰ=ਡੂੰਘਾ ਗੰਭੀਰ=ਨਿਰਹਲ ਹੈ। ਉਸ ਨੂੰ ਸੇਵਦਿਆਂ ਹੀ ਸਰੀਰ ਨੂੰ ਸ਼ਾਂਤੀ ਸੁਖ ਪ੍ਰਾਪਤ ਹੁੰਦਾ ਹੈ।

**ਸਬਦਿ ਤਰੇ ਜਨ ਸਹਜਿ ਸੁਭਾਇ ॥ ਤਿਨ ਕੈ ਹਮ ਸਦ ਲਾਗਹ ਪਾਇ ॥੧॥**

ਜੋ ਪੁਰਸ਼ ਸਹਜਿ ਸੁਭਾਇ=ਸ਼ਾਂਤ ਸੁਭਾ ਅਤੇ ਗੁਰਾਂ ਦੇ ਸ਼ਬਦ ਕਰਕੇ ਸੰਸਾਰ ਤੋਂ ਤਰੇ ਹਨ। ਅਸੀਂ ਸਦਾ ਹੀ ਉਨ੍ਹਾਂ ਦੇ ਚਰਨੀਂ ਲੱਗਦੇ ਹਾਂ ॥ ੧ ॥

**(ਪੰਨਾ ੩੬੨) ਜੋ ਮਨਿ ਰਾਤੇ ਹਰਿ ਰੰਗੁ ਲਾਇ ॥**

ਹਰੀ ਵਿਚ ਰੰਗੁ ਲਾਇ=ਪ੍ਰੇਮ ਲਗਾ ਕੇ ਜੋ ਪੁਰਸ਼ ਮਨ ਕਰ ਕੇ ਰਾਤੇ=ਲੀਨ ਹੋਏ ਹਨ।

**ਤਿਨ ਕਾ ਜਨਮ ਮਰਣ ਦੁਖੁ ਲਾਥਾ**
**ਤੇ ਹਰਿ ਦਰਗਹ ਮਿਲੇ ਸੁਭਾਇ ॥੧॥ਰਹਾਉ॥**

ਉਨ੍ਹਾਂ ਦਾ ਜਨਮ ਮਰਨ ਰੂਪ ਦੁੱਖ ਦੂਰ ਹੋ ਗਿਆ ਹੈ ਤੇ ਉਹ ਪੁਰਸ਼ ਸ਼ੋਭਨੀਕ ਹੋ ਕੇ ਹਰੀ ਦੀ ਦਰਗਾਹ ਵਿਚ ਜਾ ਕੇ ਹਰੀ ਨਾਲ ਜਾ ਮਿਲੇ ਹਨ ॥੧॥ਰਹਾਉ॥

ਯਥਾ :–ਗੁਰਮੁਖਿ ਜਨਮੁ ਸਵਾਰਿ ਦਰਗਹਿ ਚਲਿਆ ॥ (ਵਾਰ ੧੯, ਪੌ: ੧੪)

**ਸਬਦੁ ਚਾਖੈ ਸਾਚਾ ਸਾਦੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥**

ਜੋ ਪੁਰਸ਼ ਗੁਰ ਉਪਦੇਸ਼ ਨੂੰ ਚਾਖੈ=ਧਾਰਦੇ ਹਨ, ਉਹ ਪਰਮੇਸ਼ਰ ਦੀ ਪ੍ਰਾਪਤੀ ਦੇ ਸੱਚੇ ਅਨੰਦ ਨੂੰ ਪਾਉਂਦੇ ਹਨ ਅਤੇ ਜੀਵਨ ਮੁਕਤ ਅਨੰਦ ਵਾਸਤੇ ਹਰੀ ਦੇ ਨਾਮ ਨੂੰ ਮਨ ਵਿਚ ਵਸਾਉਂਦੇ ਹਨ।

**ਹਰਿ ਪ੍ਰਭੁ ਸਦਾ ਰਹਿਆ ਭਰਪੂਰਿ ॥ ਆਪੇ ਨੇੜੈ ਆਪੇ ਦੂਰਿ ॥੨॥**

ਉਹ ਹਰੀ ਪ੍ਰਭੂ ਸਦਾ ਹੀ ਸਭ ਜਗ੍ਹਾ ਪਰ ਭਰਪੂਰਿ=ਪੂਰਨ ਹੋ ਰਿਹਾ ਹੈ। ਉਹ ਆਪ ਹੀ ਗੁਰਮੁਖਾਂ ਦੇ ਨੇੜੇ ਹੈ ਅਤੇ ਆਪ ਹੀ ਮਨਮੁਖਾਂ ਤੋਂ ਦੂਰ।

ਅਥਵਾ :—ਆਪ ਹੀ ਗੁਰਮੁਖਾਂ ਨੂੰ ਨੇੜੇ ਬੁਲਾ ਲੈਂਦਾ ਹੈ, ਤੇ ਮਨਮੁਖਾਂ ਨੂੰ ਆਪਣੇ ਤੋਂ ਦੂਰ ਧੱਕ ਦੇਂਦਾ ਹੈ।੨।

**ਆਖਣਿ ਆਖੈ ਬਕੈ ਸਭੁ ਕੋਇ ॥ ਆਪੇ ਬਖਸਿ ਮਿਲਾਏ ਸੋਇ ॥**

ਪਹਿਲੇ ਰਿਖੀਆਂ ਨੇ ਜੋ ਆਖਣਿ=ਅਖਿਆਣ ਭਾਵ ਪ੍ਰਸੰਗ ਆਖੇ ਹੋਏ ਹਨ, ਉਨ੍ਹਾਂ ਨੂੰ ਸਭ ਕੋਈ ਬਕੈ=ਉਚਾਰਦਾ ਹੈ। ਅਥਵਾ :—ਸਭ ਕੋਈ ਆਖੈ—ਮੂੰਹ ਨਾਲ ਆਖਣਿ=ਅਖਿਆਣਾਂ ਨੂੰ ਉਚਾਰਦਾ ਹੈ। ਪ੍ਰੰਤੂ, ਜਿਸ ਦੇ ਔਗਣਾਂ ਨੂੰ ਆਪ ਬਖਸ਼ਦਾ ਹੈ, ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।

**ਕਹਣੈ ਕਥਨਿ ਨ ਪਾਇਆ ਜਾਇ॥ ਗੁਰ ਪਰਸਾਦਿ ਵਸੈ ਮਨਿ ਆਇ ॥੩॥**

ਕਥਾਵਾਂ ਦੇ ਕਹਿਣ ਨਾਲ ਉਹ ਪਰਮਾਤਮਾ ਨਹੀਂ ਪਾਇਆ ਜਾਂਦਾ, ਗੁਰਾਂ ਦੀ ਕਿਰਪਾ ਹੋਵੇ ਤਾਂ ਹੀ ਮਨ ਵਿਚ ਆ ਕੇ ਵਸਦਾ ਹੈ।੩।

**ਗੁਰਮੁਖਿ ਵਿਚਹੁ ਆਪੁ ਗਵਾਇ॥ ਹਰਿ ਰੰਗਿ ਰਾਤੇ ਮੋਹੁ ਚੁਕਾਇ ॥**

ਗੁਰਮੁਖਾਂ ਨੇ ਗੁਰਾਂ ਦੁਆਰੇ ਹਿਰਦੇ ਵਿਚੋਂ ਆਪੁ=ਹੰਕਾਰ ਗਵਾ ਦਿੱਤਾ ਹੈ ਅਤੇ ਮਾਇਆ ਦੇ ਮੋਹ ਨੂੰ ਚੁਕਾਇ=ਦੂਰ ਕਰਕੇ ਹਰੀ ਦੇ ਰੰਗ ਵਿਚ ਮਸਤ ਹੋਏ ਹਨ।

**ਅਤਿ ਨਿਰਮਲੁ ਗੁਰ ਸਬਦ ਵੀਚਾਰ ॥**
**ਨਾਨਕ ਨਾਮਿ ਸਵਾਰਣਹਾਰ ॥੪॥੪॥੪੩॥**

ਅਤਿਅੰਤ ਸ਼ੁਧ ਗੁਰ ਸ਼ਬਦ ਨੂੰ ਵਿਚਾਰ ਕੇ, ਸਭ ਦੇ ਸਵਾਰਨ ਵਾਲਾ ਜੋ ਨਾਮੀ ਹੈ, ਗੁਰਮੁਖ ਉਸ ਵਿਚ ਅਭੇਦ ਹੋਏ ਹਨ। ਅਥਵਾ :—ਅਤਿਅੰਤ ਨਿਰਮਲ ਕਰਨ ਵਾਲੇ ਗੁਰ ਸ਼ਬਦ ਨੂੰ ਵਿਚਾਰਦੇ ਹਨ। ਇਸ ਕਰਕੇ ਨਾਮਿ=ਪਰਮਾਤਮਾ ਉਨ੍ਹਾਂ ਦੇ ਸਵਾਰਨ ਵਾਲਾ ਹੋਇਆ ਹੈ।੪।੪।੪੩।

**ਆਸਾ ਮਹਲਾ ੩ ॥**

**ਦੂਜੈ ਭਾਇ ਲਗੇ ਦੁਖੁ ਪਾਇਆ ॥ ਬਿਨੁ ਸਬਦੈ ਬਿਰਥਾ ਜਨਮੁ ਗਵਾਇਆ ॥**

ਜੋ ਪੁਰਸ਼ ਦ੍ਵੈਤ ਭਾ ਵਿਚ ਲੱਗੇ ਹਨ, ਉਨ੍ਹਾਂ ਨੇ ਬਹੁਤ ਸਾਰਾ ਦੁੱਖ ਹੀ ਪਾਇਆ ਹੈ। ਗੁਰ ਸ਼ਬਦ ਧਾਰੇ ਤੋਂ ਬਿਨਾਂ ਹੋਰਨਾਂ ਕਰਮਾਂ ਧਰਮਾਂ ਵਿਚ ਲੱਗ ਕੇ, ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਵਿਅਰਥ ਗਵਾ ਲਿਆ ਹੈ।

**ਸਤਿਗੁਰੁ ਸੇਵੈ ਸੋਝੀ ਹੋਇ ॥ ਦੂਜੈ ਭਾਇ ਨ ਲਾਗੈ ਕੋਇ ॥੧॥**

ਜੋ ਸਤਿਗੁਰਾਂ ਨੂੰ ਸੇਂਵਦੇ ਹਨ, ਤਿਨ੍ਹਾਂ ਨੂੰ ਭਲੇ ਬੁਰੇ ਦੀ ਗਿਆਤ ਹੁੰਦੀ ਹੈ। ਉਹ ਕੋਈ ਫਿਰ ਦ੍ਵੈਤ ਭਾਵ ਵਿਖੇ ਨਹੀਂ ਲਗਦਾ ।੧।

**ਮੂਲਿ ਲਾਗੇ ਸੇ ਜਨ ਪਰਵਾਣੁ ॥**

ਮੂਲ ਰੂਪ ਪਰਮਾਤਮਾ ਦੇ ਸਿਮਰਨ ਵਿਚ ਜੋ ਲੱਗੇ ਹਨ, ਉਹ ਪੁਰਸ਼ ਪ੍ਰਮਾਣੀਕ ਹਨ।

**ਅਨਦਿਨੁ ਰਾਮ ਨਾਮੁ ਜਪਿ ਹਿਰਦੈ ਗੁਰ ਸਬਦੀ ਹਰਿ ਏਕੋ ਜਾਣੁ ।੧।ਰਹਾਉ।**

ਉਹ ਰਾਤ ਦਿਨ ਹਿਰਦੇ ਵਿਚ ਰਾਮ ਨਾਮ ਜਪਦੇ ਹਨ। ਅਤੇ ਗੁਰਾਂ ਦੇ ਉਪਦੇਸ਼ ਕਰਕੇ ਇਕ ਹਰੀ ਨੂੰ ਜਾਣਦੇ ਹਨ ।੧।ਰਹਾਉ।

**ਡਾਲੀ ਲਾਗੈ ਨਿਹਫਲੁ ਜਾਇ ॥ ਅੰਧੀ ਕੰਮੀ ਅੰਧ ਸਜਾਇ ॥**

ਜੋ ਪੁਰਸ਼ ਡਾਲੀ=ਟਾਹਣੀ ਨਾਲ ਲੱਗੇ ਹਨ ਅਰਥਾਤ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਦੇ ਹਨ, ਉਨ੍ਹਾਂ ਦਾ ਜਨਮ ਨਿਸਫ਼ਲ ਜਾਂਦਾ ਹੈ। ਕਿਉਂਕਿ ਅੰਨ੍ਹੇ ਕਰਮਾਂ ਦੇ ਕਰਨ ਨਾਲ ਧਰਮ ਰਾਜਾ ਅੰਨ੍ਹੀ ਸਜ਼ਾ (ਭਾਵ ਬਹੁਤੀ ਸਜ਼ਾ) ਦੇਂਦਾ ਹੈ।

**ਮਨਮੁਖੁ ਅੰਧਾ ਠਉਰ ਨ ਪਾਇ ॥**
**ਬਿਸਟਾ ਕਾ ਕੀੜਾ ਬਿਸਟਾ ਮਾਹਿ ਪਚਾਇ ॥੨॥**

ਅੰਨ੍ਹਾਂ ਅਗਿਆਨੀ ਜੋ ਮਨਮੁਖ ਹੈ, ਉਹ ਕਿਤੇ ਠਉਰ=ਠਹਿਰਨਾ ਨਹੀਂ ਪਾਉਂਦਾ। ਉਹ ਗੰਦਗੀ ਦਾ ਕੀੜਾ ਹੋ ਕੇ ਗੰਦਗੀ ਵਿਚ ਹੀ ਸੜਦਾ ਹੈ। ਅਥਵਾ :-ਜੋ ਵਿਸ਼ਿਆਂ ਰੂਪ ਵਿਸ਼ਟਾ ਦਾ ਕੀੜਾ ਹੁੰਦਾ ਹੈ, ਉਹ ਮਰਕੇ ਨਰਕਾਂ ਰੂਪ ਵਿਸ਼ਟਾ ਵਿਚ ਪਚਾਇ=ਖ਼ਰਾਬ ਹੁੰਦਾ ਹੈ ।੨।

**ਗੁਰ ਕੀ ਸੇਵਾ ਸਦਾ ਸੁਖੁ ਪਾਏ ॥ ਸੰਤਸੰਗਤਿ ਮਿਲਿ ਹਰਿ ਗੁਣ ਗਾਏ ॥**

ਜੋ ਪੁਰਸ਼ ਗੁਰਾਂ ਦੀ ਸੇਵਾ ਕਰਦਾ ਹੈ, ਉਹ ਨਿੱਤ ਸੁਖ ਪਾਉਂਦਾ ਹੈ ਅਤੇ ਉਹ ਪੁਰਸ਼ ਸਤ ਸੰਗਤ ਨਾਲ ਮਿਲ ਕੇ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ। ੜੇ-

**ਨਾਮੇ ਨਾਮਿ ਕਰੇ ਵੀਚਾਰੁ ॥ ਆਪਿ ਤਰੈ ਕੁਲ ਉਧਰਣਹਾਰੁ ॥੩॥**

ਨਾਮੀ ਦੇ ਨਾਮ ਦਾ ਵਿਚਾਰ ਕਰਦਾ ਹੈ । ਉਹ ਆਪ ਤਰਦਾ ਹੈ ਤੇ ਕੁਲਾਂ ਦੇ ਉਧਾਰ ਕਰਨ ਵਾਲਾ ਹੁੰਦਾ ਹੈ । ੩ ।

**ਗੁਰ ਕੀ ਬਾਣੀ ਨਾਮਿ ਵਜਾਏ ॥ ਨਾਨਕ ਮਹਲੁ ਸਬਦਿ ਘਰੁ ਪਾਏ ॥**

ਗੁਰਾਂ ਦੀ ਉਪਦੇਸ਼ ਬਾਣੀ ਨਾਲ ਨਾਮੀ ਦੇ ਨਾਮ ਨੂੰ ਵਜਾਏ=ਉਚਾਰਨਾ ਕਰੇ ਤਾਂ ਘਰੁ= ਅੰਤਹਕਰਣ ਦੇ ਵਿਚ ਹੀ ਸਬਦਿ=ਬ੍ਰਹਮ ਦੇ ਮਹਲੁ=ਸਰੂਪ ਨੂੰ ਪਾਉਂਦਾ ਹੈ ।

**ਗੁਰਮਤਿ ਸਤ ਸਰਿ ਹਰਿ ਜਲਿ ਨਾਇਆ ॥**
**ਦੁਰਮਤਿ ਮੈਲੁ ਸਭੁ ਦੁਰਤੁ ਗਵਾਇਆ ॥੪॥੫॥੪੪॥**

ਸਤ ਸੰਤੋਖ ਆਦਿਕ ਗੁਣਾਂ ਕਰਕੇ ਪੂਰਣ ਜੋ ਸਤਸੰਗਤ ਰੂਪੀ ਸਰਿ=ਸਰੋਵਰ ਹੈ, ਉਸ ਵਿਖੇ ਜਾਕੇ ਗੁਰ ਸਿਖਿਆ ਦੁਆਰੇ ਜਿਸ ਨੇ ਹਰੀ ਨਾਮ-ਜਲ ਵਿਚ ਇਸ਼ਨਾਨ ਕੀਤਾ ਹੈ । ਉਸ ਨੇ ਖੋਟੀ ਬੁੱਧੀ ਰੂਪ ਮੈਲ ਨੂੰ ਅਤੇ ਸਾਰੇ ਦੁਰਤੁ=ਪਾਪਾਂ ਨੂੰ ਗਵਾਇਆ=ਦੂਰ ਕਰ ਲਿਆ ਹੈ । ੪ । ੫ । ੪੪ ।

**ਆਸਾ ਮਹਲਾ ੩ ॥**

**ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ॥ ਦੂਜੈ ਭਾਇ ਆਤਮ ਸੰਘਾਰਹਿ ॥**

ਮਨਮੁਖ ਪੁਰਸ਼ ਜਦ ਮਰਦੇ ਹਨ ਤਾਂ ਮਰਨ ਸਮੇਂ ਆਪਣੇ ਮਰਨੇ ਨੂੰ ਵਿਗਾੜ ਕੇ ਮਰਦੇ ਹਨ । ਦ੍ਵੈਤ ਭਾ ਵਿਚ ਲੱਗਕੇ ਆਤਮਾ ਨੂੰ ਸੰਘਾਰਹਿ=ਮਾਰਦੇ ਹਨ, ਆਤਮਾ ਦਾ ਮਰਨਾ ਏਹੀ ਹੈ, ਜਿਹੜਾ ਆਪਣੇ ਆਪ ਨੂੰ ਨਹੀਂ ਜਾਣਨਾ । ਅਥਵਾ:-ਦ੍ਵੈਤ ਵਿਚ ਲਗ ਕੇ ਆਤਮ=ਮਨ ਨੂੰ ਸੰਘਾਰਹਿ=ਦੁਖ ਦਿੰਦੇ ਹਨ ।

**ਮੇਰਾ ਮੇਰਾ ਕਰਿ ਕਰਿ ਵਿਗੂਤਾ ॥ ਆਤਮੁ ਨ ਚੀਨੈ ਭਰਮੈ ਵਿਚਿ ਸੂਤਾ ॥੧॥**

ਮੇਰਾ ਮੇਰਾ ਕਰਕੇ ਵਿਗੂਤਾ=ਖਰਾਬ ਹੋ ਰਿਹਾ ਹੈ । ਭਰਮ ਵਿਚ ਸੁੱਤਾ ਹੋਇਆ ਆਤਮੁ= ਆਪਣੇ ਸਰੂਪ ਨੂੰ ਜਾਣਦਾ ਨਹੀਂ ਹੈ । ੧ ।

**ਮਰੁ ਮੁਇਆ ਸਬਦੇ ਮਰਿ ਜਾਇ ॥**

ਜੋ ਗੁਰ ਉਪਦੇਸ਼ ਕਰਕੇ ਜੀਵਤ ਭਾ ਤੋਂ ਮਰ ਜਾਂਦਾ ਹੈ, ਉਸ ਦਾ ਮਰੁ ਮੁਇਆ=ਕਾਲ ਮਰ ਜਾਂਦਾ ਹੈ ।

**ਉਸਤਤਿ ਨਿੰਦਾ ਗੁਰਿ ਸਮ ਜਾਣਾਈ**

**ਇਸੁ ਜੁਗ ਮਹਿ ਲਾਹਾ ਹਰਿ ਜਪਿ ਲੈ ਜਾਇ ॥੧॥ਰਹਾਉ॥**

ਜਿਸ ਨੂੰ ਗੁਰਾਂ ਨੇ ਉਸਤਤੀ ਤੇ ਨਿੰਦਿਆ ਇਕ ਸਮਾਨ ਜਣਾਈ ਹੈ, ਉਹ ਪੁਰਸ਼ ਇਸ ਕਲਜੁਗ ਵਿਚ ਹਰੀ ਨਾਮ ਨੂੰ ਜਪਕੇ ਲਾਭ ਲੈ ਜਾਂਦਾ ਹੈ। ੧। ਰਹਾਉ।

**ਨਾਮ ਵਿਹੂਣ ਗਰਭ ਗਲਿ ਜਾਇ ॥ ਬਿਰਥਾ ਜਨਮੁ ਦੂਜੈ ਲੋਭਾਇ ॥**

ਜੋ ਮਨਮੁਖ ਨਾਮ ਜਪਣ ਤੋਂ ਬਿਨਾਂ ਹੈ, ਉਹ ਮਾਂ ਦੇ ਗਰਭ ਵਿਚ ਗਲ ਜਾਂਦਾ । ਦ੍ਵੈਤ ਅਤੇ ਲੋਭ ਦੇ ਆਉਣ ਕਰਕੇ ਉਸ ਦਾ ਮਨੁੱਖਾ ਜਨਮ ਨਿਸਫਲ ਹੈ।

**ਨਾਮ ਬਿਹੂਣੀ ਦੁਖਿ ਜਲੈ ਸਬਾਈ ॥ ਸਤਿਗੁਰਿ ਪੂਰੈ ਬੂਝ ਬੁਝਾਈ ॥੨॥**

ਨਾਮ ਤੋਂ ਬਿਨਾਂ ਸਬਾਈ=ਸਾਰੀ ਸ੍ਰਿਸ਼ਟੀ ਦੁਖੀ ਹੋ ਕੇ ਜਲੈ=ਸੜ ਰਹੀ ਹੈ। ਇਹ ਬੂਝ= ਗਿਆਤ ਪੂਰਿਆਂ ਸਤਿਗੁਰਾਂ ਨੇ ਸਮਝਾ ਦਿੱਤੀ ਹੈ। ੨।

**ਮਨੁ ਚੰਚਲੁ ਬਹੁ ਚੋਟਾ ਖਾਇ ॥ ਏਥਹੁ ਛੁੜਕਿਆ ਠਉਰ ਨ ਪਾਇ ॥**

ਮਨਮੁਖਾਂ ਦਾ ਚੰਚਲ ਮਨ ਜਮਾਂ ਦੀਆਂ ਬਹੁਤੀਆਂ ਸੱਟਾਂ ਖਾਂਦਾ ਹੈ । ਇਹ ਮਨੁੱਖਾ ਦੇਹ ਅਖੀਰਲੀ ਪਉੜੀ ਹੈ, ਜੇਕਰ ਇਥੋਂ ਛੁਟ ਗਿਆ, ਭਾਵ ਇਸ ਵਿਚ ਨਾਮ ਨਾ ਜਪਿਆ ਤਾਂ ਫਿਰ ਠਹਿਰਨਾ ਨਹੀਂ ਪਾਵੇਗਾ।

**ਗਰਭ ਜੋਨਿ ਵਿਸਟਾ ਕਾ ਵਾਸੁ ॥ ਤਿਤੁ ਘਰਿ ਮਨਮੁਖੁ ਕਰੇ ਨਿਵਾਸੁ ॥੩॥**

ਜਿਥੇ ਵਿਸ਼ਟਾ ਦਾ ਵਾਸਾ ਹੈ, ਐਸੀ ਜੋ ਮਾਤਾ ਦੀ ਗਰਭ ਜੂਨੀ ਹੈ। ਉਸ ਘਰਿ=ਜਗ੍ਹਾ ਵਿਚ ਮਨਮੁਖ ਪੁਰਸ਼ ਨਿਵਾਸ ਕਰਦਾ ਹੈ। ੩।

**ਅਪੁਨੇ ਸਤਿਗੁਰ ਕਉ ਸਦਾ ਬਲਿ ਜਾਈ ॥ ਗੁਰਮੁਖਿ ਜੋਤੀ ਜੋਤਿ ਮਿਲਾਈ॥**

ਗੁਰਮੁਖ ਜਨ ਆਪਣੇ ਸਤਿਗੁਰਾਂ ਤੋਂ ਸਦਾ ਬਲਿਹਾਰ ਜਾਂਦੇ ਹਨ । ਗੁਰਮੁਖਾਂ ਨੇ ਆਪਣੀ ਜੋਤ, ਜੋਤੀ ਵਾਹਿਗੁਰੂ ਨਾਲ ਮਿਲਾਈ ਹੈ।

**ਨਿਰਮਲ ਬਾਣੀ ਨਿਜ ਘਰਿ ਵਾਸਾ ॥**

**ਨਾਨਕ ਹਉਮੈ ਮਾਰੇ ਸਦਾ ਉਦਾਸਾ ॥੪॥੬॥੪੫॥**

ਗੁਰਮੁਖਾਂ ਦਾ ਗੁਰਾਂ ਦੀ ਨਿਰਮਲ ਉਪਦੇਸ਼ ਬਾਣੀ ਦੁਆਰਾ ਸਰੂਪ ਰੂਪੀ ਆਪਣੇ ਘਰ ਵਿਚ ਵਾਸਾ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ–ਗੁਰਮੁਖ ਸੰਸਾਰ ਵਲੋਂ ਸਦਾ ਲਈ ਉਦਾਸੀਨ ਹੋ ਕੇ ਹੰਗਤਾ ਮਮਤਾ ਨੂੰ ਮਾਰਦੇ ਹਨ। ੪। ੬। ੪੫।

## ਆਸਾ ਮਹਲਾ ੩ ॥

## ਲਾਲੈ ਆਪਣੀ ਜਾਤਿ ਗਵਾਈ॥ ਤਨੁ ਮਨੁ ਅਰਪੇ ਸਤਿਗੁਰ ਸਰਣਾਈ ॥

ਜਿਸ ਲਾਲੈ=ਦਾਸ ਨੇ ਆਪਣੀ ਜਾਤੀ ਪਾਤੀ ਦੀ ਹੰਗਤਾ ਦੂਰ ਕਰ ਦਿਤੀ ਹੈ, ਅਤੇ ਤਨ ਮਨ ਨੂੰ ਸਤਿਗੁਰਾਂ ਦੀ ਸ਼ਰਨ ਵਿਚ ਅਰਪਣ ਕੀਤਾ ਹੈ ।

## (ਪੰਨਾ ੩੬੩)

## ਹਿਰਦੈ ਨਾਮੁ ਵਡੀ ਵਡਿਆਈ॥ ਸਦਾ ਪ੍ਰੀਤਮੁ ਪ੍ਰਭੁ ਹੋਇ ਸਖਾਈ ॥੧॥

ਜਿਸ ਨਾਮ ਦੀ ਵਡਿਆਈ ਵੱਡੀ ਹੈ, ਉਸ ਨਾਮ ਨੂੰ ਜਿਸ ਨੇ ਆਪਣੇ ਹਿਰਦੇ ਵਿਚ ਧਾਰਿਆ ਹੈ। ਉਹ ਪ੍ਰੀਤਮ ਪ੍ਰਭੂ ਸਦਾ ਉਸ ਦੀ ਸਹਾਇਤਾ ਕਰਨ ਵਾਲਾ ਹੁੰਦਾ ਹੈ । ੧ ।

## ਸੋ ਲਾਲਾ ਜੀਵਤੁ ਮਰੈ ॥

ਅਸਲੀ ਲਾਲਾ=ਦਾਸ ਉਹ ਹੈ, ਜੋ ਜੀਵਤ ਭਾ ਤੋਂ ਮਰਦਾ ਹੈ ਅਤੇ–

## ਸੋਗੁ ਹਰਖੁ ਦੁਇ ਸਮ ਕਰਿ ਜਾਣੈ
## ਗੁਰ ਪਰਸਾਦੀ ਸਬਦਿ ਉਧਰੈ ॥੧॥ਰਹਾਉ॥

ਹਰਖ ਸੋਗ ਇਨ੍ਹਾਂ ਦੋਹਾਂ ਨੂੰ ਸਮ=ਇਕ ਸਾਰ ਕਰਕੇ ਜਾਣਦਾ ਹੈ, ਪੁਨਾ ਜੋ ਗੁਰਾਂ ਦੀ ਕਿਰਪਾ ਨਾਲ ਸਬਦਿ=ਸੰਸਾਰ-ਸਮੁੰਦ੍ਰ ਤੋਂ ਪਾਰ ਉਤਰਦਾ ਹੈ, ਓਹੀ ਅਸਲੀ ਦਾਸ ਹੈ । ੧ । ਰਹਾਉ ।

## ਕਰਣੀ ਕਾਰ ਧੁਰਹੁ ਫੁਰਮਾਈ ॥ ਬਿਨੁ ਸਬਦੈ ਕੋ ਥਾਇ ਨ ਪਾਈ ॥

ਸਰੇਸ਼ਟ ਕਰਣੀ ਦੀ ਕਾਰ ਧੁਰ ਤੋਂ ਹੀ ਫ਼ੁਰਮਾਈ ਹੈ । ਅਥਵਾ:–ਗੁਰ ਸੇਵਾ ਕਰਨੀ ਇਹ ਕਾਰ ਆਦੋਂ ਫੁਰਮਾਈ ਹੈ । ਗੁਰ ਸ਼ਬਦ ਤੋਂ ਬਿਨਾਂ ਕੋਈ ਪੁਰਸ਼ ਭੀ ਉਤਮ ਥਾਂ ਨੂੰ, ਅਥਵਾ:–ਸਰੂਪ ਅਸਥਾਨ ਨੂੰ ਨਹੀਂ ਪਾਂਦਾ ।

## ਕਰਣੀ ਕੀਰਤਿ ਨਾਮੁ ਵਸਾਈ ॥ ਆਪੇ ਦੇਵੈ ਢਿਲ ਨ ਪਾਈ ॥੨॥

ਜਿਸ ਨੇ ਨਾਮ ਦੀ ਕੀਰਤੀ ਕਰਨੀ ਹਿਰਦੇ ਵਿਚ ਵਸਾਈ ਹੈ । ਉਸ ਨੂੰ ਪਰਮੇਸ਼ਰ ਆਪ ਹੀ ਦਰਸ਼ਨ ਦਿੰਦਾ ਹੈ, ਢਿਲ ਨ ਪਾਈ=ਦੇਰੀ ਨਹੀਂ ਪਾਉਂਦਾ । ਅਥਵਾ:–ਜਿਸ ਨੇ ਕੀਰਤੀ ਕਰਨੀ ਅਤੇ ਨਾਮ ਦੀ ਪ੍ਰੀਤੀ ਹਿਰਦੇ ਵਿਚ ਵਸਾਈ ਹੈ । ਉਸ ਨੂੰ ਪਰਮੇਸ਼ਰ ਆਪਣਾ ਆਪ ਦੇਂਦਿਆਂ ਢਿਲ=ਦੇਰੀ ਨਹੀਂ ਪਾਉਂਦਾ । ੨ ।

**ਮਨਮੁਖਿ ਭਰਮਿ ਭੁਲੈ ਸੰਸਾਰੁ ॥ ਬਿਨੁ ਰਾਸੀ ਕੂੜਾ ਕਰੇ ਵਾਪਾਰੁ ॥**

ਮਨਮੁਖੀਏ ਪੁਰਸ਼ ਭਰਮ ਕਰਕੇ ਸੰਸਾਰ ਵਿਚ ਭੁਲੇ ਫਿਰਦੇ ਹਨ । ਸ਼ਰਧਾ ਰੂਪੀ ਰਾਸੀ=ਦੌਲਤ ਤੋਂ ਬਿਨਾਂ ਇਹ ਜੀਵ ਝੂਠਾ ਹੀ ਵਪਾਰ, ਅਥਵਾ:—ਝੂਠ ਦਾ ਹੀ ਵਪਾਰ ਕਰਦਾ ਹੈ ।

**ਵਿਣੁ ਰਾਸੀ ਵਖਰੁ ਪਲੈ ਨ ਪਾਇ ॥ ਮਨਮੁਖਿ ਭੁਲਾ ਜਨਮੁ ਗਵਾਇ ॥੩॥**

ਜਿਵੇਂ ਦੌਲਤ ਤੋਂ ਬਿਨਾਂ ਪੁਰਸ਼ ਦੀ ਝੋਲੀ ਵਿਚ ਸੌਦਾ ਨਹੀਂ ਪੈਂਦਾ। ਤਿਵੇਂ ਸ਼ਰਧਾ ਰੂਪੀ ਰਾਸ ਤੋਂ ਬਿਨਾਂ ਨਾਮ ਰੂਪੀ ਵਖਰੁ=ਸੌਦਾ ਬੁੱਧੀ ਰੂਪੀ ਪੱਲੇ ਵਿਚ ਨਹੀਂ ਪੈਂਦਾ । ਮਨਮੁਖ ਪੁਰਸ਼ ਅਜਿਹਾ ਭੁਲਾ ਹੈ, ਜੋ ਆਪਣੇ ਮਨੁੱਖਾ ਜਨਮ ਨੂੰ ਨਿਸਫਲ ਗਵਾ ਬੈਠਾ ਹੈ । ੩ ।

**ਸਤਿਗੁਰੁ ਸੇਵੇ ਸੁ ਲਾਲਾ ਹੋਇ ॥ ਊਤਮ ਜਾਤੀ ਊਤਮੁ ਸੋਇ ॥**

ਜੋ ਸਤਿਗੁਰਾਂ ਦੀ ਸੇਵਾ ਕਰਦਾ ਹੈ, ਓਹੀ ਲਾਲਾ=ਦਾਸ ਹੁੰਦਾ ਹੈ । ਉਸ ਦੀ ਜਾਤੀ ਵੀ ਉੱਤਮ ਹੈ ਅਤੇ ਉਸ ਦੀ ਸੋਇ=ਸੋਭਾ ਵੀ ਉੱਤਮ ।

**ਗੁਰ ਪਉੜੀ ਸਭ ਦੂ ਊਚਾ ਹੋਇ ॥**
**ਨਾਨਕ ਨਾਮਿ ਵਡਾਈ ਹੋਇ ॥੪॥੭॥੪੬॥**

ਗੁਰਾਂ ਦੇ ਉਪਦੇਸ਼ ਰੂਪੀ ਪੌੜੀ, ਅਥਵਾ:—ਭਗਤੀ ਰੂਪੀ ਪੌੜੀ, ਅਥਵਾ:—ਚੌਥੀ ਭੂਮਿਕਾ ਰੂਪੀ ਪੌੜੀ ਦੇ ਗ੍ਰਹਿਣ ਕਰਨ ਨਾਲ ਸਭ ਤੋਂ ਉੱਚਾ ਹੁੰਦਾ ਹੈ । ਗੁਰੂ ਜੀ ਕਥਨ ਕਰਦੇ ਹਨ—ਨਾਮ ਜਪਣ ਨਾਲ ਵਡਿਆਈ ਹੁੰਦੀ ਹੈ । ੪ । ੭ । ੪੬ ।

**ਆਸਾ ਮਹਲਾ ੩ ॥**

**ਮਨਮੁਖਿ ਝੂਠੋ ਝੂਠੁ ਕਮਾਵੈ ॥ ਖਸਮੈ ਕਾ ਮਹਲੁ ਕਦੇ ਨ ਪਾਵੈ ॥**

ਮਨਮੁਖ ਪੁਰਸ਼ ਝੂਠ ਹੀ ਝੂਠ ਕਮਾਉਂਦਾ ਹੈ। ਅਥਵਾ:—ਮਨਮੁਖ ਪੁਰਸ਼ ਝੂਠੇ ਪਦਾਰਥਾਂ ਦੇ ਪਾਉਣ ਵਾਸਤੇ ਝੂਠ ਹੀ ਕਮਾਵੈ=ਕਮਾਉਂਦਾ, ਅਰਥਾਤ ਬੋਲਦਾ ਹੈ । ਇਸ ਲਈ ਉਹ ਖਸਮੈ=ਮਾਲਕ ਦੇ ਸਰੂਪ ਨੂੰ ਕਦੇ ਨਹੀਂ ਪਾਉਂਦਾ।

**ਦੂਜੈ ਲਗੀ ਭਰਮਿ ਭੁਲਾਵੈ ॥ ਮਮਤਾ ਬਾਧਾ ਆਵੈ ਜਾਵੈ ॥੧॥**

ਉਸ ਦੀ ਬੁੱਧੀ ਦ੍ਵੈਤ ਭਾ ਵਿਚ ਲੱਗੀ ਹੋਈ ਹੈ, ਉਹ ਭਰਮ ਵਿਚ ਆਪ ਭੁਲਦਾ ਅਤੇ ਹੋਰਨਾਂ ਨੂੰ ਭਰਮ ਵਿਚ ਭੁਲਾਉਂਦਾ ਹੈ । ਮਮਤਾ ਵਿਚ ਬੱਝਾ ਹੋਇਆ ਜੰਮਕੇ ਆਉਂਦਾ ,ਤੇ ਮਰ ਕੇ ਜਾਂਦਾ ਹੈ । ੧ ।

**ਦੋਹਾਗਣੀ ਕਾਮਣ ਦੇਖੁ ਸੀਗਾਰੁ ॥**

ਜਿਵੇਂ ਛੁਟੜ ਤੀਵੀਂ ਦਾ ਸ਼ਿੰਗਾਰ ਕੀਤਾ ਹੋਇਆ ਵਿਅਰਥ ਦੇਖੀਦਾ ਹੈ । ਤਿਵੇਂ

ਦੋਹਾਗਣਾ=ਛੁਟੜ ਜੀਵ ਰੂਪੀ ਔਰਤਾਂ ਦਾ ਸ਼ਕਾਮ ਕਰਮਾਂ ਰੂਪੀ ਸ਼ਿੰਗਾਰ ਵਿਅਰਥ ਦੇਖਣਾ ਕਰੋ। ਜੋ-

**ਪੂਤੁ ਕਲਤਿ ਧਨਿ ਮਾਇਆ ਚਿਤੁ ਲਾਏ**
**ਝੂਠੁ ਮੋਹੁ ਪਾਖੰਡ ਵਿਕਾਰੁ ॥ ੧ ॥ ਰਹਾਉ ॥**

ਪੁਤਰ ਕਲਤਿ=ਇਸਤ੍ਰੀ, ਧਨ, ਮਾਇਆ, ਝੂਠ, ਮੋਹ, ਪਾਖੰਡ ਅਤੇ ਵਿਕਾਰਾਂ ਵਿਚ ਚਿੱਤ ਲਗਾਉਂਦੀ ਹੈ। ੧। ਰਹਾਉ।

**ਸਦਾ ਸੋਹਾਗਣਿ ਜੋ ਪ੍ਰਭ ਭਾਵੈ ॥ ਗੁਰ ਸਬਦੀ ਸੀਗਾਰੁ ਬਣਾਵੈ ॥**

ਜੋ ਪ੍ਰਭੂ ਨੂੰ ਭਾਉਂਦੀ ਹੈ, ਉਹ ਇਸਤ੍ਰੀ ਸਦਾ ਸੁਹਾਗਣ ਹੈ। ਉਹ ਗੁਰ ਉਪਦੇਸ਼ ਰੂਪੀ ਸ਼ਿੰਗਾਰ ਨੂੰ ਬਣਾਉਂਦੀ ਹੈ। ਅਥਵਾ:-ਉਹ ਗੁਰ ਸਬਦੀ=ਗੁਰ ਉਪਦੇਸ਼ ਵਾਲੀ ਇਸਤ੍ਰੀ ਸ਼ੁਭ ਗੁਣਾਂ ਰੂਪੀ ਸ਼ਿੰਗਾਰ ਬਣਾਉਂਦੀ ਹੈ।

**ਸੇਜ ਸੁਖਾਲੀ ਅਨਦਿਨੁ ਹਰਿ ਰਾਵੈ ॥ ਮਿਲਿ ਪ੍ਰੀਤਮ ਸਦਾ ਸੁਖੁ ਪਾਵੈ ॥੨॥**

ਸ਼ਰਧਾ ਵਸ਼ਿਸ਼ਟ ਅੰਤਹਕਰਣ ਰੂਪ ਸੁਖਦਾਇਕ ਸੇਜਾ ਉਤੇ ਉਹ ਰਾਤ ਦਿਨ ਹਰੀ-ਪਤੀ ਦੇ ਅਨੰਦ ਨੂੰ ਰਾਵੈ=ਭੋਗਦੀ ਹੈ। ਅਤੇ ਪ੍ਰੀਤਮ-ਵਾਹਿਗੁਰੂ ਨਾਲ ਮਿਲਕੇ ਨਿਤ ਸੁਖ ਪਾਉਂਦੀ ਹੈ। ੨।

**ਸਾ ਸੋਹਾਗਣਿ ਸਾਚੀ, ਜਿਸੁ ਸਾਚਿ ਪਿਆਰੁ ॥**
**ਅਪਣਾ ਪਿਰੁ ਰਾਖੈ ਸਦਾ ਉਰ ਧਾਰਿ ॥**

ਉਹ ਇਸਤ੍ਰੀ ਸੱਚੀ ਸੁਹਾਗਣ ਹੈ, ਜਿਸ ਦਾ ਸੱਚੇ ਵਾਹਿਗੁਰੂ ਨਾਲ ਪਿਆਰ ਹੈ। ਅਤੇ ਜੋ ਆਪਣੇ ਪਤੀ ਨੂੰ ਸਦਾ ਹਿਰਦੇ ਵਿਚ ਧਾਰ ਰੱਖਦੀ ਹੈ। ਪੁਨਾ-

**ਨੇੜੈ ਵੇਖੈ ਸਦਾ ਹਦੂਰਿ ॥ ਮੇਰਾ ਪ੍ਰਭੁ ਸਰਬ ਰਹਿਆ ਭਰਪੂਰਿ ॥੩॥**

ਨੇੜੇ ਜੋ ਪ੍ਰਭੂ ਹੈ, ਉਸ ਨੂੰ ਸਦਾ ਹਾਜ਼ਰਾ ਹਜ਼ੂਰ ਵੇਖਦੀ ਹੈ। ਫਿਰ ਇੰਜ ਨਿਸਚੇ ਕਰਦੀ ਹੈ ਕਿ ਮੇਰਾ ਪ੍ਰਭੂ ਸੁਆਮੀ ਸਾਰਿਆਂ ਵਿਚ ਭਰਪੂਰਿ=ਪੂਰਨ ਹੋ ਰਿਹਾ ਹੈ। ਇਹਨਾਂ ਚਾਰ ਗੁਣਾਂ ਸਹਿਤ ਜੋ ਇਸਤ੍ਰੀ ਹੈ, ਉਹ ਸੱਚੀ ਸੁਹਾਗਣ ਹੈ। ੩।

**ਆਗੈ ਜਾਤਿ ਰੂਪੁ ਨ ਜਾਇ ॥ ਤੇਹਾ ਹੋਵੈ ਜੇਹੇ ਕਰਮ ਕਮਾਇ ॥**

ਅੱਗੇ ਪ੍ਰਲੋਕ ਵਿਖੇ ਨਾ ਜਾਤੀ ਨੇ ਜਾਣਾ ਹੈ, ਨਾ ਸੁੰਦਰ ਰੂਪ ਨੇ ਜਾਣਾ ਹੈ। ਇਸ ਲੋਕ ਵਿਚ ਜਿਹੋ ਜਿਹੇ ਕਰਮ ਕਮਾਉਂਦਾ ਹੈ, ਓਹੋ ਜਿਹਾ ਫਲ ਅੱਗੇ ਪ੍ਰਲੋਕ ਵਿਚ ਪ੍ਰਾਪਤ ਹੁੰਦਾ ਹੈ।

**ਸਬਦੇ ਊਚੋ ਊਚਾ ਹੋਇ ॥ ਨਾਨਕ ਸਾਚਿ ਸਮਾਵੈ ਸੋਇ ॥੪॥੮॥੪੭॥**

ਸਾਰਿਆਂ ਸਾਧਨਾਂ ਤੋਂ ਉੱਚਾ ਸਾਧਨ, ਜੋ ਗੁਰ ਉਪਦੇਸ਼ ਹੈ; ਉਸ ਕਰਕੇ ਇਹ ਜੀਵ ਉੱਚਾ ਹੁੰਦਾ ਹੈ। ਅਤੇ ਉਹ ਸੱਚ ਸਰੂਪ ਵਿਚ ਸਮਾ ਜਾਂਦਾ ਹੈ। ੪। ੮। ੪੭।

## ਆਸਾ ਮਹਲਾ ੩ ॥

**ਭਗਤਿ ਰਤਾ ਜਨੁ ਸਹਜਿ ਸੁਭਾਇ ॥ ਗੁਰ ਕੈ ਭੈ ਸਾਚੈ ਸਾਚਿ ਸਮਾਇ ॥**

ਜੋ ਜਨ ਭਗਤੀ ਵਿਚ ਰੱਤਾ ਹੈ, ਉਸ ਦਾ ਸਹਜਿ ਸੁਭਾਇ=ਸ਼ਾਂਤ ਸੁਭਾ ਹੋਇਆ ਹੈ।

ਸੱਚੇ ਗੁਰਾਂ ਦਾ ਭੈ ਧਾਰਨ ਕਰਕੇ ਸੱਚੇ ਅਕਾਲ ਪੁਰਖ ਵਿਚ ਸਮਾਇ=ਅਭੇਦ ਹੁੰਦਾ ਹੈ।

**ਬਿਨੁ ਗੁਰ ਪੂਰੇ ਭਗਤਿ ਨ ਹੋਇ ॥ ਮਨਮੁਖ ਰੁੰਨੇ ਅਪਨੀ ਪਤਿ ਖੋਇ ॥੧॥**

ਪੂਰਿਆਂ ਗੁਰਾਂ ਤੋਂ ਬਿਨਾਂ ਭਗਤੀ ਪ੍ਰਾਪਤ ਨਹੀਂ ਹੁੰਦੀ । ਭਗਤੀ ਤੋਂ ਬਿਨਾਂ ਮਨਮੁਖ ਪੁਰਸ਼ ਆਪਣੀ ਪਤਿ=ਇੱਜ਼ਤ ਗਵਾ ਕੇ ਰੋਂਦੇ ਹਨ। ੧।

**ਮੇਰੇ ਮਨ ਹਰਿ ਜਪਿ ਸਦਾ ਧਿਆਇ ॥**

ਹੇ ਮੇਰੇ ਮਨ ! ਤੂੰ ਹਰੀ ਨਾਮ ਨੂੰ ਜਪਣਾ ਕਰ, ਅਤੇ ਹਮੇਸ਼ਾਂ ਉਸ ਨੂੰ ਮਨ ਕਰਕੇ ਧਿਆਉਣਾ ਕਰ। ਤਾਂ–

**ਸਦਾ ਅਨੰਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ ॥੧॥ਰਹਾਉ॥**

ਰਾਤ ਦਿਨੇ ਤੈਨੂੰ ਸਦਾ ਅਨੰਦ ਪ੍ਰਾਪਤ ਹੋਵੇਗਾ ਅਤੇ ਮਨ ਵਿਚ ਜੋ ਇੱਛਾ ਕਰੇਂਗਾ, ਓਹੀ ਫਲ ਪਾਵੇਂਗਾ। ੧। ਰਹਾਉ।

**ਗੁਰ ਪੂਰੇ ਤੇ ਪੂਰਾ ਪਾਏ ॥ ਹਿਰਦੈ ਸਬਦੁ ਸਚੁ ਨਾਮੁ ਵਸਾਏ ॥**

ਪੂਰਨ ਗੁਰਾਂ ਦੇ ਸਬਦੁ=ਉਪਦੇਸ਼ ਦੁਆਰਾ ਹਿਰਦੇ ਵਿਚ ਸੱਚ ਨਾਮ ਨੂੰ ਵਸਾਵੇਂ, ਤਾਂ ਪੂਰਾ=ਪਰਮਾਤਮਾ ਪ੍ਰਾਪਤ ਹੁੰਦਾ ਹੈ।

**ਅੰਤਰੁ ਨਿਰਮਲੁ ਅੰਮ੍ਰਿਤ ਸਰਿ ਨਾਏ ॥ ਸਦਾ ਸੂਚੇ ਸਾਚਿ ਸਮਾਏ ॥੨॥**

ਸਤਸੰਗ ਸਰੋਵਰ ਦੇ ਨਾਮ ਰੂਪ ਅੰਮ੍ਰਿਤ ਵਿਖੇ ਇਸ਼ਨਾਨ ਕਰੇ ਤਾਂ ਅੰਤਰੁ=ਅੰਤਹਕਰਣ ਸ਼ੁੱਧ ਹੁੰਦਾ ਹੈ । ਉਹ ਫਿਰ ਸਦਾ ਲਈ ਸੂਚੇ=ਪਵਿੱਤ੍ਰ ਹੋ ਕੇ ਸੱਚੇ ਵਾਹਿਗੁਰੂ ਵਿਚ ਅਭੇਦ ਹੁੰਦਾ ਹੈ। ੨।

**ਹਰਿ ਪ੍ਰਭੁ ਵੇਖੈ ਸਦਾ ਹਜੂਰਿ ॥ ਗੁਰ ਪਰਸਾਦਿ ਰਹਿਆ ਭਰਪੂਰਿ ॥**

ਉਹ ਪੁਰਸ਼ ਹਰੀ ਪ੍ਰਭੂ ਨੂੰ ਸਦਾ ਆਪਣੇ ਹਜ਼ੂਰ ਦੇਖਦਾ ਹੈ, ਅਤੇ ਗੁਰਾਂ ਦੀ ਕਿਰਪਾ ਦੁਆਰਾ ਉਸ ਨੂੰ ਸਾਰੇ ਭਰਪੂਰਿ=ਪੂਰਨ ਹੋ ਰਿਹਾ ਨਿਸਚੇ ਕਰਦਾ ਹੈ।

**ਜਹਾ ਜਾਉ ਤਹ ਵੇਖਾ ਸੋਇ ॥ ਗੁਰ ਬਿਨੁ ਦਾਤਾ ਅਵਰੁ ਨ ਕੋਇ ॥੩॥**

ਜਿਥੇ ਭੀ ਜਾਂਦਾ ਹੈ, ਉਥੇ ਉਹ ਸੱਚੇ ਨੂੰ ਵੇਖਦਾ ਹੈ । ਪਰ ਅਜਿਹੇ ਗਿਆਨ ਦਾ ਦਾਤਾ ਗੁਰਾਂ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ । ੩ ।

**ਗੁਰੁ ਸਾਗਰੁ ਪੂਰਾ ਭੰਡਾਰ ॥ ਊਤਮ ਰਤਨ ਜਵਾਹਰ ਅਪਾਰ ॥**

ਸੰਸਾਰ-ਸਮੁੰਦਰ ਵਿਚ ਗੁਰੂ ਸਾਹਿਬ ਜੀ ਪੂਰਾ ਭੰਡਾਰਾ ਹਨ। ਅਥਵਾ :—ਗੁਰੂ ਸਾਗਰ ਵਾਂਗ ਗੰਭੀਰ ਹਨ, ਜਿਨ੍ਹਾਂ ਵਿਚ ਅਪਾਰ ਗੁਣ ਵੈਰਾਗ ਗਿਆਨ ਰੂਪੀ ਉਤਮ ਰਤਨ ਜਵਾਹਰ ਹਨ। ਫਿਰ ਉਹਨਾਂ ਦਾ ਅੰਤਹਕਰਣ ਰੂਪ ਭੰਡਾਰਾ ਪੂਰਨ ਹੈ।

**ਗੁਰ ਪਰਸਾਦੀ ਦੇਵਣਹਾਰੁ ॥ ਨਾਨਕ ਬਖਸੇ ਬਖਸਣਹਾਰੁ ॥੪॥੯॥੪੮॥**

ਨਾਮ ਦਾਤ ਦੇ ਦੇਣ ਵਾਲੇ ਗੁਰੂ ਸਾਹਿਬ ਜੀ, ਜਿਸ ਨੂੰ ਕਿਰਪਾ ਦੁਆਰਾ ਨਾਮ ਦਾਨ ਦਿੰਦੇ ਹਨ। ਉਸ ਨੂੰ ਬਖਸ਼ਣਹਾਰ ਪਰਮਾਤਮਾ ਬਖਸ਼ਦਾ ਹੈ। ੪ । ੯ । ੪੮ ।

**ਆਸਾ ਮਹਲਾ ੩ ॥**

**ਗੁਰੁ ਸਾਇਰੁ ਸਤਿਗੁਰੁ ਸਚੁ ਸੋਇ ॥ ਪੂਰੈ ਭਾਗਿ ਗੁਰ ਸੇਵਾ ਹੋਇ ॥**

ਸਚੁ ਸੋਇ=ਸੱਚ ਦੀ ਸੋਭਾ ਕਰਨ ਵਾਲਾ ਸਤਿਗੁਰੂ ਗੁਰੁ ਸਾਇਰੁ=ਵੱਡਾ ਸਮੁੰਦ੍ਰ ਹੈ। ਅਥਵਾ :—ਸੋਇ=ਉਹ ਜੋ, ਸੱਚਾ ਸਤਿਗੁਰੁ=ਤਿੰਨਾਂ ਸਮਿਆਂ ਵਿਚ ਨਾਸ ਤੋਂ ਰਹਿਤ, ਜੋ ਚੇਤਨ ਪਰਮਾਤਮਾ ਹੈ, ਗੁਰੂ ਉਸ ਦੇ ਸਾਇਰੁ=ਕਵੀ ਹਨ । ਉਸ ਗੁਰੂ ਦੀ ਸੇਵਾ ਪੂਰੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ।

**(ਪੰਨਾ ੩੬੪)**

**ਸੋ ਬੂਝੈ ਜਿਸੁ ਆਪਿ ਬੁਝਾਏ ॥ ਗੁਰ ਪਰਸਾਦੀ ਸੇਵ ਕਰਾਏ ॥੧॥**

ਇਸ ਭੇਦ ਨੂੰ ਉਹ ਬੁਝਦਾ ਹੈ, ਜਿਸ ਨੂੰ ਆਪ ਸਤਿਗੁਰ ਦੇਵ ਜੀ ਸਮਝਾਉਂਦੇ ਹਨ। ਜਿਸ ਤੇ ਕਿਰਪਾ ਕਰਦੇ ਹਨ, ਉਸ ਪਾਸੋਂ ਗੁਰੂ ਆਪਣੀ ਸੇਵਾ ਕਰਾਉਂਦੇ ਹਨ। ੧ ।

**ਗਿਆਨ ਰਤਨਿ ਸਭ ਸੋਝੀ ਹੋਇ ॥**

ਜਿਸ ਦੇ ਪਾਸ ਰਤਨ ਰੂਪ ਗਿਆਨ ਹੈ, ਉਸ ਨੂੰ ਸਭ ਸਮਝ ਹੁੰਦੀ ਹੈ।

**ਗੁਰ ਪਰਸਾਦਿ ਅਗਿਆਨੁ ਬਿਨਾਸੈ**

**ਅਨਦਿਨੁ ਜਾਗੈ ਵੇਖੈ ਸਚੁ ਸੋਇ ॥੧॥ਰਹਾਉ॥**

ਗੁਰਾਂ ਦੀ ਕਿਰਪਾ ਨਾਲ ਜੋ ਰਾਤ ਦਿਨ ਗਿਆਨ-ਜਾਗ੍ਰਤ ਵਿਚ ਜਾਗਦਾ ਹੈ, ਉਸ ਦਾ

ਅਗਿਆਨ ਰੂਪ ਹਨੇਰਾ ਨਾਸ ਹੋ ਜਾਂਦਾ ਹੈ, ਅਗਿਆਨ ਦੇ ਨਾਸ ਹੋਣ ਕਰਕੇ ਉਹ ਉਸ ਸੱਚੇ ਨੂੰ ਵੇਖਦਾ ਰਹਿੰਦਾ ਹੈ। ੧।

**ਮੋਹੁ ਗੁਮਾਨੁ ਗੁਰ ਸਬਦਿ ਜਲਾਏ ॥ ਪੂਰੇ ਗੁਰ ਤੇ ਸੋਝੀ ਪਾਏ ॥**

ਗੁਰ ਸ਼ਬਦ ਦੁਆਰਾ ਸੰਬੰਧੀਆਂ ਦੇ ਮੋਹ ਨੂੰ ਅਤੇ ਧਨ ਦੇ ਗੁਮਾਨੁ=ਹੰਕਾਰ ਨੂੰ ਸਾੜਨਾ ਕਰੇ, ਤਾਂ ਪੂਰਿਆਂ ਗੁਰਾਂ ਤੋਂ ਸੋਝੀ=ਗਿਆਤ ਪਾਂਵਦਾ ਹੈ।

**ਅੰਤਰਿ ਮਹਲੁ ਗੁਰ ਸਬਦਿ ਪਛਾਣੈ ॥**
**ਆਵਣ ਜਾਣੁ ਰਹੈ ਥਿਰੁ ਨਾਮਿ ਸਮਾਣੇ ॥੨॥**

ਗੁਰ ਸ਼ਬਦ ਦੁਆਰੇ ਹਿਰਦੇ ਅੰਦਰ ਮਹਲੁ=ਸਰੂਪ ਨੂੰ ਪਛਾਣੇ। ਥਿਰ ਰੂਪ ਨਾਮੀ ਵਿਖੇ ਸਮਾਉਣ ਕਰਕੇ ਜੰਮਣਾ ਮਰਨਾ ਰਹਿ ਜਾਂਦਾ ਹੈ।੨।

**ਜੰਮਣੁ ਮਰਣਾ ਹੈ ਸੰਸਾਰੁ ॥ ਮਨਮੁਖੁ ਅਚੇਤੁ ਮਾਇਆ ਮੋਹੁ ਗੁਬਾਰੁ ॥**

ਸੰਸਾਰ ਵਿਖੇ ਜੰਮਣਾ ਮਰਨਾ ਪ੍ਰਬਲ ਹੋ ਰਿਹਾ ਹੈ, ਅਥਵਾ :—ਸੰਸਾਰ ਜੰਮਣ ਮਰਨ ਰੂਪ ਹੈ। ਮਨਮੁਖ ਪੁਰਸ਼ ਮਾਇਆ ਦੇ ਮੋਹ ਰੂਪੀ ਗੁਬਾਰੁ=ਗਾਹੜੇ ਅਨ੍ਹੇਰੇ ਕਰਕੇ ਅਚੇਤੁ=ਅਗਿਆਤ ਹੋ ਰਿਹਾ ਹੈ।

**ਪਰ ਨਿੰਦਾ ਬਹੁ ਕੂੜੁ ਕਮਾਵੈ ॥**
**ਵਿਸਟਾ ਕਾ ਕੀੜਾ ਵਿਸਟਾ ਮਾਹਿ ਸਮਾਵੈ ॥੩॥**

ਪਰਾਈ ਨਿੰਦਿਆ ਅਤੇ ਬਹੁਤੇ ਝੂਠ ਨੂੰ ਕਮਾਉਂਦਾ ਹੈ। ਵਿਸਟਾ=ਨਰਕ ਦਾ ਕੀੜਾ ਹੋ ਕੇ ਉਹ ਨਰਕ ਵਿਚ ਹੀ ਸਮਾਂਵਦਾ ਹੈ। ਅਥਵਾ :—ਗੰਦਗੀ ਦਾ ਕੀੜਾ ਹੋ ਕੇ ਗੰਦ ਵਿਚ ਸਮਾਵੈ=ਪਿਆ ਰਹਿੰਦਾ ਹੈ। ੩।

**ਸਤਸੰਗਤਿ ਮਿਲਿ ਸਭ ਸੋਝੀ ਪਾਏ ॥**
**ਗੁਰ ਕਾ ਸਬਦੁ ਹਰਿ ਭਗਤਿ ਦ੍ਰਿੜਾਏ ॥**

ਜੋ ਸਤ ਸੰਗਤ ਵਿਖੇ ਮਿਲਦਾ ਹੈ, ਉਹ ਸੱਚ ਝੂਠ ਦੀ ਸਭ ਗਿਆਤ ਪਾਉਂਦਾ ਹੈ। ਗੁਰਾਂ ਦਾ ਉਪਦੇਸ਼ ਐਸਾ ਹੈ, ਜੋ ਹਰੀ ਦੀ ਭਗਤੀ ਦ੍ਰਿੜ ਕਰਾਉਂਦਾ ਹੈ।

**ਭਾਣਾ ਮੰਨੇ ਸਦਾ ਸੁਖੁ ਹੋਇ ॥**
**ਨਾਨਕ ਸਚਿ ਸਮਾਵੈ ਸੋਇ ॥ ੪ ॥ ੧੦ ॥ ੪੯ ॥**

ਜੋ ਭਾਣਾ ਮਿੱਠਾ ਕਰਕੇ ਮੰਨਦਾ ਹੈ, ਉਸ ਨੂੰ ਸਦਾ ਸੁਖ ਹੁੰਦਾ ਹੈ। ਗੁਰੂ ਜੀ ਆਖਦੇ ਹਨ :— ਉਹ ਸੱਚੇ ਪਰਮਾਤਮਾ ਵਿਖੇ ਸਮਾਵੈ=ਅਭੇਦ ਹੁੰਦਾ ਹੈ। ੪। ੧੦। ੪੯।

## ਆਸਾ ਮਹਲਾ ੩ ਪੰਚ ਪਦੇ ॥

ਪੰਚ ਪਦੇ ਹੇਠ ਜੋ ਦੂਆ ਅੰਕ ਹੈ, ਉਸ ਦਾ ਭਾਵ ਇਹ ਹੈ ਕਿ ਪੰਚ ਪਦੇ ਦੇ ਦੋ ਸ਼ਬਦ ਆਉਣਗੇ।

**ਸਬਦਿ ਮਰੈ ਤਿਸੁ ਸਦਾ ਅਨੰਦ ॥ ਸਤਿਗੁਰ ਭੇਟੇ ਗੁਰ ਗੋਬਿੰਦ ॥**

ਜਿਹੜਾ ਗੁਰ ਸ਼ਬਦ ਕਰਕੇ ਜੀਵਤ ਭਾ ਤੋਂ ਮਰਦਾ ਹੈ, ਉਸ ਨੂੰ ਨਿੱਤ ਆਨੰਦ ਰਹਿੰਦਾ ਹੈ। ਕਿਉਂਕਿ ਉਸ ਨੂੰ ਸਤਿਗੁਰਾਂ ਦੁਆਰੇ ਗੁਰ–ਪੂਜਨੀਕ, ਅਥਵਾ :–ਸਾਰਿਆਂ ਤੋਂ ਗੁਰ=ਵੱਡਾ ਗੋਵਿੰਦ ਮਿਲਦਾ ਹੈ।

**ਨਾ ਫਿਰਿ ਮਰੈ ਨ ਆਵੈ ਜਾਇ ॥ ਪੂਰੇ ਗੁਰ ਤੇ ਸਾਚਿ ਸਮਾਇ ॥੧॥**

ਉਹ ਫਿਰ ਨਾ ਜੰਮ ਕੇ ਆਉਂਦਾ ਹੈ, ਨਾ ਹੀ ਮਰ ਕੇ ਪ੍ਰਲੋਕ ਵਿਚ ਜਾਂਦਾ ਹੈ। ਪੂਰਿਆਂ ਗੁਰਾਂ ਦੀ ਕਿਰਪਾ ਨਾਲ ਉਹ ਸੱਚ ਸਰੂਪ ਵਿਖੇ ਸਮਾਉਂਦਾ ਹੈ। ੧।

**ਜਿਨ੍ ਕਉ ਨਾਮੁ ਲਿਖਿਆ ਧੁਰਿ ਲੇਖੁ ॥**

ਜਿਨ੍ਹਾਂ ਦੇ ਮੱਥੇ ਪਰ ਧੁਰੋਂ ਨਾਮ ਪ੍ਰਾਪਤੀ ਦਾ ਲੇਖ ਲਿਖਿਆ ਗਿਆ ਹੈ।

**ਤੇ ਅਨਦਿਨੁ ਨਾਮੁ ਸਦਾ ਧਿਆਵਹਿ**
**ਗੁਰ ਪੂਰੇ ਤੇ ਭਗਤਿ ਵਿਸੇਖੁ ॥੧॥ਰਹਾਉ॥**

ਉਹ ਪੁਰਸ਼ ਪੂਰਿਆਂ ਗੁਰਾਂ ਤੋਂ ਵਿਸ਼ੇਸ਼ ਭਗਤੀ, ਭਾਵ ਪ੍ਰੇਮਾ ਭਗਤੀ ਧਾਰਨ ਕਰਕੇ, ਹਰੀ ਨਾਮ ਨੂੰ ਰਾਤ ਦਿਨੇ ਸਦਾ ਧਿਆਉਂਦੇ ਹਨ। ੧। ਰਹਾਉ।

**ਜਿਨ੍ ਕਉ ਹਰਿ ਪ੍ਰਭੁ ਲਏ ਮਿਲਾਇ ॥**
**ਤਿਨ੍ ਕੀ ਗਹਣ ਗਤਿ ਕਹੀ ਨ ਜਾਇ ॥**

ਜਿਨ੍ਹਾਂ ਨੂੰ ਹਰੀ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ। ਉਨ੍ਹਾਂ ਦੀ ਗਹਣ ਗਤਿ=ਗੂਹਜ ਰੀਤੀ ਕੁਝ ਕਹੀ ਨਹੀਂ ਜਾਂਦੀ।

**ਪੂਰੈ ਸਤਿਗੁਰ ਦਿਤੀ ਵਡਿਆਈ ॥ ਊਤਮ ਪਦਵੀ ਹਰਿ ਨਾਮਿ ਸਮਾਈ ॥੨॥**

ਪਰੰਤੂ ਇਹ ਵਡਿਆਈ ਪੂਰੇ ਸਤਿਗੁਰਾਂ ਨੇ ਦਿੱਤੀ ਹੈ । ਜੋ ਹਰੀ ਨਾਮ ਜਪਣ ਕਰਕੇ ਉਤਮ ਪਦਵੀ ਵਿਖੇ ਸਮਾਈ ਹੁੰਦੀ ਹੈ। ੨।

**ਜੋ ਕਿਛੁ ਕਰੇ ਸੁ ਆਪੇ ਆਪਿ ॥ ਏਕ ਘੜੀ ਮਹਿ ਥਾਪਿ ਉਥਾਪਿ ॥**

ਉਹ ਪਰਮਾਤਮਾ ! ਜੋ ਕੁਝ ਭੀ ਕਰਦਾ ਹੈ, ਉਹ ਆਪਣੇ ਆਪ ਕਰਦਾ ਹੈ। ਇਕ ਘੜੀ

ਵਿਖ ਥਾਪਿ=ਉਤਪਤੀ, ਪਾਲਨਾ ਅਤੇ ਉਥਾਪਿ=ਲੈਤਾ ਕਰਦਾ ਹੈ।

**ਕਹਿ ਕਹਿ ਕਹਣਾ ਆਖਿ ਸੁਣਾਏ ॥ ਜੇ ਸਉ ਘਾਲੇ ਥਾਇ ਨ ਪਾਏ ॥੩॥**

ਇਹ ਜੀਵ ਕਹਿਣੇ ਵਾਲਾ ਹੋ ਕੇ ! ਕਹੇ ਹੋਏ ਕਹਣਾ=ਵਖਿਆਣਾਂ ਨੂੰ ਕਹਿ ਕੇ ਆਮ ਜਨਤਾ ਨੂੰ ਸੁਣਾਉਂਦਾ ਹੈ। ਇਸ ਤਰ੍ਹਾਂ ਦੀਆਂ ਜੇ ਕਰ ਸੈਂਕੜੇ ਕਮਾਈਆਂ ਭੀ ਕਰੇ, ਤਾਂ ਭੀ ਪਰਮੇਸ਼ਰ ਥਾਂ ਵਿਖੇ ਨਹੀਂ ਪਾਉਂਦਾ, ਭਾਵ ਕਿਸੇ ਅਰਥ ਨਹੀਂ। ੩।

**ਜਿਨ੍ ਕੈ ਪੋਤੈ ਪੁੰਨੁ ਤਿਨ੍ਾ ਗੁਰੂ ਮਿਲਾਏ ॥**
**ਸਚੁ ਬਾਨੀ ਗੁਰੁ ਸਬਦੁ ਸੁਣਾਏ ॥**

ਪਹਿਲੇ ਜਨਮ ਦੇ ਕੀਤੇ ਹੋਏ ਪੁੰਨ ਜਿਨ੍ਹਾਂ ਦੇ ਪੋਤੈ=ਪੱਲੇ, ਅਥਵਾ :–ਖ਼ਜ਼ਾਨੇ ਵਿਚ ਹਨ, ਉਹਨਾਂ ਨੂੰ ਪਰਮੇਸ਼ਰ ਗੁਰਾਂ ਨਾਲ ਮਿਲਾਉਂਦਾ ਹੈ। ਤੇ ਗੁਰੂ ਉਨ੍ਹਾਂ ਨੂੰ ਸੱਚੀ ਉਪਦੇਸ਼ ਬਾਣੀ ਸੁਣਾਉਂਦੇ ਹਨ।

**ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ ॥**
**ਗਿਆਨਿ ਰਤਨਿ ਸਾਚੈ ਸਹਜਿ ਸਮਾਏ ॥੪॥**

ਜਿਸ ਹਿਰਦੇ ਵਿਚ ਗੁਰਾਂ ਦਾ ਉਪਦੇਸ਼ ਵਸਦਾ ਹੈ, ਉਸ ਹਿਰਦੇ 'ਚੋਂ ਦੁੱਖ ਜਾਂਦਾ ਰਹਿੰਦਾ ਹੈ। ਗਿਆਨ ਰਤਨ ਕਰਕੇ–ਉਹ ਸਹਜੇ ਸੱਚੇ ਵਿਚ ਅਭੇਦ ਹੁੰਦਾ ਹੈ। ੪।

**ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ ॥ ਜਿਸ ਨੋ ਬਖਸੇ ਸਾਚਾ ਸੋਇ ॥**

ਨਾਮ ਜੇਡਾ ਵੱਡਾ ਹੋਰ ਕੋਈ ਧਨ ਨਹੀਂ ਹੈ। ਉਹ ਸੱਚਾ ਪ੍ਰਭੂ ਜਿਸ ਨੂੰ ਬਖਸ਼ਦਾ ਹੈ, ਉਸ ਨੂੰ ਮਿਲਦਾ ਹੈ।

**ਪੂਰੈ ਸਬਦਿ ਮੰਨਿ ਵਸਾਏ ॥**
**ਨਾਨਕ ਨਾਮਿ ਰਤੇ ਸੁਖੁ ਪਾਏ ॥੫॥੧੧॥੫੦॥**

ਓਹੀ ਪੂਰਿਆਂ ਗੁਰਾਂ ਦੇ ਸ਼ਬਦ ਦੁਆਰੇ ਮਨ ਵਿਖੇ ਨਾਮ ਵਸਾਉਂਦੇ ਹਨ।

ਗੁਰੂ ਜੀ ਆਖਦੇ ਹਨ–ਓਹੀ ਨਾਮੀ ਦੇ ਨਾਮ ਵਿਚ ਤਦਾਕਾਰ ਹੋਏ ਹੋਏ ਸੁਖ ਪਾਉਂਦੇ ਹਨ। ੫। ੧੧। ੫੦।

**ਆਸਾ ਮਹਲਾ ੩ ॥ ਨਿਰਤਿ ਕਰੇ ਬਹੁ ਵਾਜੇ ਵਜਾਏ ॥**

ਸੰਸਾਰੀ ਪੁਰਸ਼ ! ਬਹੁਤ ਸਾਰੇ ਵਾਜੇ ਵਜਾ ਕੇ ਨਿਰਤਕਾਰੀ ਕਰਦੇ ਹਨ, ਨੱਚਦੇ ਟੱਪਦੇ ਹਨ।

**ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ ॥**

ਇਹ ਮਨ ਗਿਆਨ ਵੈਰਾਗ ਤੋਂ ਹੀਣ ਹੋਣ ਕਰਕੇ ਅੰਨ੍ਹਾਂ ਹੈ, ਨਿਸਚੇ ਵਿਚਾਰ ਤੋਂ ਰਹਿਤ

ਹੋਣ ਕਰਕੇ ਬੋਲਾ ਹੈ, ਅਸੀਂ ਕਿਸ ਨੂੰ ਆਖ ਕੇ ਸੁਨਾਣਾ ਕਰੀਏ।

**ਅੰਤਰਿ ਲੋਭੁ ਭਰਮੁ ਅਨਲਵਾਉ ॥ ਦੀਵਾ ਬਲੈ ਨ ਸੋਝੀ ਪਾਇ ॥੧॥**

ਹਿਰਦੇ ਅੰਦਰ ਲੋਭ ਅਤੇ ਭਰਮ ਕਰਕੇ ਅਨਲਵਾਉ=ਸ਼ੁਦਾਈ ਹੋ ਰਿਹਾ ਹੈ।

ਅਥਵਾ :–ਹਿਰਦੇ ਅੰਦਰ ਪਦਾਰਥਾਂ ਦਾ ਲੋਭ, ਭਰਮ, ਤ੍ਰਿਸ਼ਨਾ ਰੂਪ ਅਨਲ=ਅਗਨੀ ਤੇ ਵਾਉ= ਵਾਸ਼ਨਾ ਪ੍ਰਬਲ ਹੋ ਰਹੀਆਂ ਹਨ। ਬਿਬੇਕ ਰੂਪ ਦੀਵਾ ਬਲਦਾ ਨਹੀਂ ਹੈ, ਨਾ ਹੀ ਆਤਮ ਬੋਧ ਰੂਪੀ ਸੂਝ ਪਾਉਂਦਾ ਹੈ।

**ਗੁਰਮੁਖਿ ਭਗਤਿ ਘਟਿ ਚਾਨਣੁ ਹੋਇ ॥**
**ਆਪੁ ਪਛਾਨਿ ਮਿਲੈ ਪ੍ਰਭੁ ਸੋਇ ॥੧॥ਰਹਾਉ॥**

ਭਗਤੀ ਕਰਨ ਕਰਕੇ ਗੁਰਮੁਖਾਂ ਦੇ ਘਟ ਵਿਚ ਚਾਨਣ ਹੁੰਦਾ ਹੈ। ਆਪਣੇ ਸਰੂਪ ਨੂੰ ਪਛਾਣ ਕੇ ਉਸ ਪ੍ਰਭੂ ਨਾਲ ਮਿਲਦੇ ਹਨ ।੧।ਰਹਾਉ।

**ਗੁਰਮੁਖਿ ਨਿਰਤਿ ਹਰਿ ਲਾਗੈ ਭਾਉ ॥ ਪੂਰੇ ਤਾਲ ਵਿਚਹੁ ਆਪੁ ਗਵਾਇ ॥**

ਗੁਰਮੁਖਾਂ ਦੀ ਨਿਰਤਕਾਰੀ ਏਹੋ ਹੈ, ਜਿਹੜਾ ਹਰੀ ਵਿਖੇ ਪਰੇਮ ਲੱਗਾ ਹੈ। ਹਿਰਦੇ 'ਚੋਂ ਜਿਹੜਾ ਆਪੁ=ਹੰਕਾਰ ਗਵਾ ਦਿੱਤਾ ਹੈ, ਏਹੀ ਤਾਲਾਂ ਦਾ ਪੂਰਨਾ ਹੈ।

**ਮੇਰਾ ਪ੍ਰਭੁ ਸਾਚਾ ਆਪੇ ਜਾਣੁ ॥ ਗੁਰ ਕੈ ਸਬਦਿ ਅੰਤਰਿ ਬ੍ਰਹਮੁ ਪਛਾਣੁ ॥੨॥**

ਮੇਰਾ ਪ੍ਰਭੂ ਸੱਚਾ ਜਿਸ ਗੁਰਮੁਖ ਨੂੰ ਆਪਣਾ ਸੇਵਕ ਜਾਣਦਾ ਹੈ। ਉਹ ਗੁਰਮੁਖ ਗੁਰਾਂ ਦੇ ਸ਼ਬਦ ਕਰਕੇ ਹਿਰਦੇ ਅੰਦਰ ਬ੍ਰਹਮ ਨੂੰ ਪਛਾਣਦਾ ਹੈ। ੨।

**ਗੁਰਮੁਖਿ ਭਗਤਿ ਅੰਤਰਿ ਪ੍ਰੀਤਿ ਪਿਆਰੁ ॥**
**ਗੁਰ ਕਾ ਸਬਦੁ ਸਹਜਿ ਵੀਚਾਰੁ ॥**

ਗੁਰਮੁਖ ਭਗਤੀ ਅੰਦਰ ਪਰੀਤੀ ਕਰਦੇ ਹਨ। ਇਸ ਕਰਕੇ ਪ੍ਰਭੂ ਉਹਨਾਂ ਭਗਤਾਂ ਨਾਲ ਪਿਆਰ ਕਰਦਾ ਹੈ। ਅਥਵਾ :–ਗੁਰਮੁਖ, ਪਿਆਰੇ ਦੀ ਭਗਤੀ ਅੰਦਰ ਪ੍ਰੀਤੀ ਕਰਦੇ ਹਨ ਅਤੇ ਸਹਜੇ ਗੁਰ ਸ਼ਬਦ ਦਾ ਵਿਚਾਰ ਕਰਦੇ ਹਨ।

**ਗੁਰਮੁਖਿ ਭਗਤਿ ਜੁਗਤਿ ਸਚੁ ਸੋਇ ॥**

ਅਸਲੀ ਗੁਰਮੁਖ ਓਹੀ ਹਨ, ਜੋ ਸੱਚੀ ਭਗਤੀ ਅੰਦਰ ਜੁਗਤਿ=ਜੁੜੇ ਹਨ।

**ਪਾਖੰਡਿ ਭਗਤਿ ਨਿਰਤਿ ਦੁਖੁ ਹੋਇ ॥੩॥ (ਪੰਨਾ ੩੬੫)**

ਪਖੰਡ ਵਾਲੀ ਭਗਤੀ ਅਤੇ ਨਿਰਤਕਾਰੀ ਕਰਨ ਨਾਲ ਦੁੱਖ ਹੀ ਦੁੱਖ ਹੁੰਦਾ ਹੈ।

ਅਥਵਾ :–ਨਿਰਤਕਾਰੀ ਵਾਲੀ ਭਗਤੀ ਕਰਨ ਵਾਲੇ ਪਖੰਡੀ ਨੂੰ ਜਮ ਪੁਰੀ ਵਿਚ ਜਾ ਕੇ ਦੁੱਖ ਹੋਵੇਗਾ । ੩ ।

**ਏਹਾ ਭਗਤਿ ਜਨੁ ਜੀਵਤ ਮਰੈ ॥ ਗੁਰ ਪਰਸਾਦੀ ਭਵਜਲੁ ਤਰੈ ॥**

ਜੀਵ ਦੀ ਅਸਲੀ ਭਗਤੀ ਇਹੀ ਹੈ, ਜਿਹੜਾ ਜੀਵਤ ਭਾ ਤੋਂ ਮਰ ਜਾਣਾ ਹੈ । ਗੁਰਾਂ ਦੀ ਕਿਰਪਾ ਨਾਲ ਸੰਸਾਰ-ਸਾਗਰ ਤੋਂ ਤਰ ਜਾਂਦਾ ਹੈ ।

**ਗੁਰ ਕੈ ਬਚਨਿ ਭਗਤਿ ਥਾਇ ਪਾਇ ॥**
**ਹਰਿ ਜੀਉ ਆਪਿ ਵਸੈ ਮਨਿ ਆਇ ॥੪॥**

ਗੁਰਾਂ ਦੇ ਉਪਦੇਸ਼ ਦੁਆਰਾ ਭਗਤੀ ਕੀਤੀ ਥਾਂ ਪੈਂਦੀ, ਭਾਵ ਸਫਲ ਹੁੰਦੀ ਹੈ । ਭਗਤੀ ਕਰਕੇ ਹੀ ਹਰਿ ਜੀਉ ਆਪ ਮਨ ਵਿਖੇ ਆ ਵਸਦਾ ਹੈ । ੪ ।

**ਹਰਿ ਕ੍ਰਿਪਾ ਕਰੇ ਸਤਿਗੁਰੂ ਮਿਲਾਏ ॥**

ਹਰੀ ਕਿਰਪਾ ਕਰੇ ਤਾਂ ਸਤਿਗੁਰਾਂ ਨਾਲ ਮਿਲਾਉਂਦਾ ਹੈ । ਤਾਂ ਫਿਰ ਇਹ ਜੀਵ–

**ਨਿਹਚਲ ਭਗਤਿ ਹਰਿ ਸਿਉ ਚਿਤੁ ਲਾਏ ॥**

ਹਰੀ ਦੀ ਨਿਸਚਲ ਭਗਤੀ ਨਾਲ ਚਿੱਤ ਲਗਾਉਂਦਾ ਹੈ ।

**ਭਗਤਿ ਰਤੇ ਤਿਨ੍ ਸਚੀ ਸੋਇ ॥ ਨਾਨਕ ਨਾਮਿ ਰਤੇ ਸੁਖੁ ਹੋਇ ॥੫॥੧੨॥੫੧॥**

ਅਜਿਹੀ ਭਗਤੀ ਵਿੱਚ ਜੋ ਰਤੇ=ਲੀਨ ਹੋਏ ਹਨ, ਉਨ੍ਹਾਂ ਦੀ ਸੱਚੀ ਸੋਇ=ਸ਼ੋਭਾ ਹੁੰਦੀ ਹੈ । ਗੁਰੂ ਜੀ ਕਥਨ ਕਰਦੇ ਹਨ–ਨਾਮੀ ਦੇ ਨਾਮ ਵਿਖੇ ਲੀਨ ਹੋਣ ਨਾਲ ਸੁਖ ਦੀ ਪ੍ਰਾਪਤੀ ਹੁੰਦੀ ਹੈ । ੫ । ੧੨ । ੫੧ ।

**ਆਸਾ ਘਰੁ ੮ ਕਾਫੀ ਮਹਲਾ ੩ ੴ ਸਤਿਗੁਰ ਪ੍ਰਸਾਦਿ ॥**

**ਹਰਿ ਕੈ ਭਾਣੈ ਸਤਿਗੁਰੁ ਮਿਲੈ ਸਚੁ ਸੋਝੀ ਹੋਈ ॥**

ਜਿਸ ਵੇਲੇ ਹਰੀ ਦੇ ਹੁਕਮ ਨਾਲ ਸਤਿਗੁਰੂ ਮਿਲਦੇ ਹਨ, ਤਿਸ ਵੇਲੇ ਸੱਚੇ ਦੀ ਪ੍ਰਾਪਤੀ ਦੀ ਸਮਾਨ ਸੋਝੀ=ਗਿਆਤ ਹੁੰਦੀ ਹੈ, ਭਾਵ ਪ੍ਰਖ ਗਿਆਨ ਹੁੰਦਾ ਹੈ ।

**ਗੁਰ ਪਰਸਾਦੀ ਮਨਿ ਵਸੈ ਹਰਿ ਬੂਝੈ ਸੋਈ ॥੧॥**

ਜਦੋਂ ਗੁਰਾਂ ਦੀ ਕਿਰਪਾ ਨਾਲ ਨਾਮ ਮਨ ਵਿਖੇ ਵਸਦਾ ਹੈ, ਤਦ ਉਸ ਹਰੀ ਨੂੰ ਬੁੱਝ ਲੈਂਦਾ ਹੈ । ੧ ।

**ਮੈ ਸਹੁ ਦਾਤਾ ਏਕੁ ਹੈ ਅਵਰੁ ਨਾਹੀ ਕੋਈ ॥**

ਇੱਕ ਦਾਤਾ ਜੋ ਪ੍ਰਭੂ ਹੈ ਮੇਰਾ ਉਹੀ ਪਤੀ ਹੈ, ਉਸ ਤੋਂ ਬਗੈਰ ਹੋਰ ਕੋਈ ਨਹੀਂ ।

ਅਥਵਾ :–ਉਸ ਵਰਗਾ ਹੋਰ ਦੂਜਾ ਕੋਈ ਨਹੀਂ ਹੈ।

**ਗੁਰ ਕਿਰਪਾ ਤੇ ਮਨਿ ਵਸੈ ਤਾ ਸਦਾ ਸੁਖੁ ਹੋਈ ॥੧॥ਰਹਾਉ॥**

ਜਦ ਗੁਰਾਂ ਦੀ ਕਿਰਪਾ ਨਾਲ ਉਹ ਮਨ ਵਿੱਚ ਵਸਦਾ ਹੈ ਤਾਂ ਨਿਤ ਸੁਖ ਪ੍ਰਾਪਤ ਹੁੰਦਾ ਹੈ। ੧। ਰਹਾਉ।

**ਇਸੁ ਜੁਗ ਮਹਿ ਨਿਰਭਉ ਹਰਿ ਨਾਮੁ ਹੈ ਪਾਈਐ ਗੁਰ ਵੀਚਾਰਿ ॥**

ਇਸ ਕਲਜੁਗ ਵਿੱਚ ਨਿਰਭਉ ਕਰਨ ਵਾਲਾ ਇੱਕ ਹਰੀ ਦਾ ਨਾਮ ਹੈ, ਗੁਰਾਂ ਦੁਆਰੇ ਸ਼ੁਭ ਵਿਚਾਰ ਕਰਨ ਨਾਲ ਪ੍ਰਾਪਤ ਹੁੰਦਾ ਹੈ।

**ਬਿਨੁ ਨਾਵੈ ਜਮ ਕੈ ਵਸਿ ਹੈ ਮਨਮੁਖਿ ਅੰਧ ਗਵਾਰਿ ॥੨॥**

ਨਾਮ ਤੋਂ ਬਿਨਾਂ ਇਹ ਮਨਮੁਖ ਅੰਧਾ ਅਗਿਆਨੀ ਗਵਾਰਿ=ਮੂਰਖ, ਜਮਾਂ ਦੇ ਵਸੀਕਾਰ ਹੁੰਦਾ ਹੈ। ੨।

**ਹਰਿ ਕੈ ਭਾਣੈ ਜਨੁ ਸੇਵਾ ਕਰੈ ਬੂਝੈ ਸਚੁ ਸੋਈ ॥**

ਜਿਹੜਾ ਪੁਰਸ਼ ਹਰੀ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੈ ਅਤੇ ਗੁਰਾਂ ਦੀ ਸੇਵਾ ਕਰਦਾ ਹੈ, ਉਹ ਸੱਚੇ ਪਰਮਾਤਮਾ ਨੂੰ ਬੁਝਦਾ ਹੈ।

**ਹਰਿ ਕੈ ਭਾਣੈ ਸਾਲਾਹੀਐ ਭਾਣੈ ਮੰਨਿਐ ਸੁਖੁ ਹੋਈ ॥੩॥**

ਹਰੀ ਦੇ ਭਾਣੇ ਅੰਦਰ ਹੀ ਉਸ ਦੀ ਸ਼ਲਾਘਾ ਕਰੀਏ, ਭਾਣਾ ਮੰਨਣ ਵਿਚ ਹੀ ਸੁਖ ਪ੍ਰਾਪਤ ਹੁੰਦਾ ਹੈ। ੩।

**ਹਰਿ ਕੈ ਭਾਣੈ ਜਨਮੁ ਪਦਾਰਥੁ ਪਾਇਆ ਮਤਿ ਊਤਮ ਹੋਈ ॥**

ਹਰੀ ਦੇ ਭਾਣੇ ਅੰਦਰ ਹੀ ਤੂੰ ਜਨਮ ਪਦਾਰਥ ਪਾਇਆ ਹੈ, ਭਾਣੇ ਅੰਦਰ ਹੀ ਬੁੱਧੀ ਉੱਤਮ ਹੁੰਦੀ ਹੈ।

**ਨਾਨਕ ਨਾਮੁ ਸਲਾਹਿ ਤੂੰ ਗੁਰਮੁਖਿ ਗਤਿ ਹੋਈ ॥੪॥੩੯॥੧੩॥੫੨॥**

ਗੁਰੂ ਜੀ ਕਥਨ ਕਰਦੇ ਹਨ–ਹੇ ਪੁਰਸ਼ਾ! ਤੂੰ ਨਾਮ ਨੂੰ ਸਲਾਹਣਾ ਕਰ, ਜਿਸ ਨਾਮ ਕਰਕੇ ਗੁਰਮੁਖਾਂ ਨੂੰ ਮੁਕਤੀ ਪ੍ਰਾਪਤ ਹੋਈ ਹੈ। ੪। ੩੯। ੧੩। ੫੨।

ਚੌਕਾ ਇਸ ਵਾਸਤੇ ਲਗਾਇਆ ਹੈ ਕਿ ਇਸ ਸ਼ਬਦ ਦੀਆਂ ਚਾਰ ਪਉੜੀਆਂ ਹਨ।

੩੯ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ।

੧੩ ਸ਼ਬਦ ਸ੍ਰੀ ਗੁਰੂ ਅਮਰ ਦਾਸ ਜੀ ਦੇ ਹਨ। ਕੁਲ ਜੋੜ ੫੨ ਹੈ।

**ਆਸਾ ਮਹਲਾ ੪ ਘਰੁ ੨ ੧ ੴ ਸਤਿਗੁਰ ਪ੍ਰਸਾਦਿ ॥**

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ—

**ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥**

ਹੇ ਵਾਹਿਗੁਰੂ ! ਤੂੰ ਸਚਿਆਰ ਕਰਤਾ ਹੈਂ ਅਤੇ ਮੈਡਾ ਸਾਂਈ=ਮੇਰਾ ਮਾਲਕ ਹੈਂ ।

**ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ ॥੧॥ਰਹਾਉ॥**

ਜੋ ਗੱਲ ਆਪ ਜੀ ਨੂੰ ਭਾਉਂਦੀ ਹੈ, ਉਹੀ ਗੱਲ ਥੀਸੀ=ਹੁੰਦੀ ਹੈ, ਜੋ ਆਪ ਦਿੰਦੇ ਹੋ, ਉਹੀ ਅਸੀਂ ਪਾਉਂਦੇ ਹਾਂ । ੧ । ਰਹਾਉ ।

**ਸਭ ਤੇਰੀ ਤੂੰ ਸਭਨੀ ਧਿਆਇਆ ॥**

ਸਾਰੀ ਸ੍ਰਿਸ਼ਟੀ ਆਪ ਜੀ ਦੀ ਹੈ, ਸਾਰਿਆਂ ਨੇ ਆਪ ਜੀ ਨੂੰ ਧਿਆਉਣਾ ਕੀਤਾ ਹੈ ।

**ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥**

ਜਿਸ ਤੇ ਆਪ ਕਿਰਪਾ ਕਰਦੇ ਹੋ, ਉਸ ਨੇ ਰਤਨ ਰੂਪ ਅਮੋਲਕ ਨਾਮ ਨੂੰ ਪਾਇਆ ਹੈ ।

**ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥**

ਗੁਰਮੁਖਾਂ ਨੇ ਗੁਰਾਂ ਦੁਆਰੇ ਆਪ ਜੀ ਨੂੰ ਲੱਭ ਲਿਆ ਅਤੇ ਮਨਮੁਖਾਂ ਨੇ ਮਨਮੁਖਤਾ ਕਰਕੇ ਗਵਾ ਲਿਆ ਹੈ । ਅਥਵਾ :—ਗੁਰਮੁਖਾਂ ਨੇ ਮਨੁੱਖ ਜਨਮ ਲਾਧਾ=ਸਫਲਾ ਕੀਤਾ ਹੈ, ਮਨਮੁਖਾਂ ਨੇ ਮਨੁੱਖਾ ਜਨਮ ਨਿਸਫਲ ਗਵਾਇਆ=ਗੁਆ ਦਿੱਤਾ ।

**ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥੧॥**

ਤੁਸੀਂ ਮਨਮੁਖਾਂ ਨੂੰ ਆਪਣੇ ਨਾਲੋਂ ਵਿਛੋੜ ਦਿੱਤਾ ਹੈ, ਗੁਰਮੁਖਾਂ ਨੂੰ ਆਪਣੇ ਨਾਲ ਮਿਲਾ ਲਿਆ ਹੈ । ਅਥਵਾ :—ਤੁਸੀਂ ਆਪ ਹੀ ਗੁਰਮੁਖਾਂ ਨੂੰ ਪਦਾਰਥਾਂ ਨਾਲੋਂ ਵਿਛੋੜਿਆ ਹੈ ਅਤੇ ਮਨਮੁਖਾਂ ਨੂੰ ਪਦਾਰਥਾਂ ਨਾਲ ਮਿਲਾਇਆ=ਜੋੜਿਆ ਹੈ । ੧ ।

**ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥**

ਤੂੰ ਦਰਿਆ ਰੂਪ ਹੈਂ ਸਾਰੇ ਜੀਵ ਤੇਰੇ ਵਿਚੋਂ ਤਰੰਗ ਰੂਪ ਹਨ । ਆਪ ਜੀ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ ।

**ਜੀਅ ਜੰਤ ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥੨॥**

ਸੂਖਮ ਸਥੂਲ ਜੀਆ ਜੰਤ ਸਾਰਾ ਆਪ ਜੀ ਦਾ ਖੇਲ ਹੈ । ਜਿਸ ਵੇਲੇ ਵਿਜੋਗੀ ਕਰਮ ਆਉਂਦਾ ਹੈ ਤਾਂ ਮਿਲੇ ਹੋਏ ਪਦਾਰਥ, ਅਥਵਾ :—ਸੰਬੰਧੀ ਵਿਛੁੜ ਜਾਂਦੇ ਹਨ । ਜਦ ਸੰਜੋਗੀ ਕਰਮ ਆਉਂਦਾ ਹੈ, ਤਾਂ ਵਿਛੁੜੇ ਹੋਏ ਪਦਾਰਥਾਂ ਦਾ; ਅਥਵਾ :—ਸੰਬੰਧੀਆਂ ਦਾ ਮੇਲ ਹੋ ਜਾਂਦਾ ਹੈ । ਅਥਵਾ :—ਜੋ ਗੁਰਾਂ ਦਾ ਵਿਜੋਗੀ ਹੁੰਦਾ ਹੈ, ਉਹ ਪਰਮੇਸ਼ਰ ਨਾਲ ਮਿਲਣ ਤੋਂ ਵਿਛੁੜ

ਜਾਂਦਾ ਹੈ, ਜੋ ਗੁਰਾਂ ਦਾ ਸੰਜੋਗੀ ਹੁੰਦਾ ਹੈ, ਉਹ ਵਿਛੁੜਿਆ ਹੋਇਆ ਭੀ ਪਰਮੇਸ਼ਰ ਨਾਲ ਮਿਲ ਜਾਂਦਾ ਹੈ । ੨ ।

**ਜਿਸ ਨੋ ਤੂੰ ਜਾਣਾਇਹਿ ਸੋਈ ਜਨੁ ਜਾਣੈ॥ਹਰਿ ਗੁਣ ਸਦ ਹੀ ਆਖਿ ਵਖਾਣੈ ॥**

ਹੇ ਹਰੀ ! ਜਿਸ ਨੂੰ ਤੂੰ ਆਪਣਾ ਸਰੂਪ ਜਣਾਉਂਦਾ ਹੈਂ, ਓਹੀ ਪੁਰਸ਼ ਜਾਣਦਾ ਹੈ । ਅਤੇ ਉਹੀ ਪੁਰਸ਼ ਹੇ ਹਰੀ ! ਆਪ ਜੀ ਦੇ ਸ਼ੁਭ ਗੁਣਾਂ ਨੂੰ ਸਦਾ ਮੂੰਹ ਨਾਲ ਆਖਦਾ ਹੈ ।

**ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥**
**ਸਹਜੇ ਹੀ ਹਰਿ ਨਾਮਿ ਸਮਾਇਆ ॥੩॥**

ਹੇ ਹਰੀ ! ਜਿਸ ਨੇ ਆਪ ਜੀ ਨੂੰ ਸੇਵਿਆ ਹੈ, ਉਸੇ ਨੇ ਸੁਖ ਪਾਇਆ ਹੈ । ਹੇ ਹਰੀ ! ਉਹ ਸੁਤੇ ਹੀ ਨਾਮਿ=ਨਾਮ ਜਪ ਕੇ ਆਪ ਜੀ ਵਿਖੇ ਸਮਾਇਆ=ਅਭੇਦ ਹੋਇਆ ਹੈ । ੩ ।

**ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥**

ਤੂੰ ਆਪ ਹੀ ਸਾਰਿਆਂ ਦਾ ਕਰਤਾ ਹੈਂ, ਆਪ ਜੀ ਦਾ ਕੀਤਾ ਹੋਇਆ ਸਭ ਕੁਝ ਹੋ ਰਿਹਾ ਹੈ । ਆਪ ਜੀ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ ।

**ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥**
**ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥੪॥੧॥੫੩॥**

ਹੇ ਹਰੀ ! ਤੂੰ ਆਪ ਹੀ ਜੀਵਾਂ ਨੂੰ ਕਰਿ ਕਰਿ=ਉਤਪੰਨ ਕਰਕੇ ਵੇਖਦਾ ਹੈਂ ਅਤੇ ਸਾਰਿਆਂ ਦੇ ਕਰਤੱਬਾਂ ਨੂੰ ਜਾਣਦਾ ਹੈਂ । ਗੁਰੂ ਜੀ ਕਥਨ ਕਰਦੇ ਹਨ–ਹੇ ਹਰੀ ! ਤੂੰ ਗੁਰਮੁਖਾਂ ਨੂੰ ਪਰਗਟ ਹੁੰਦਾ ਹੈਂ । ੪ । ੧ । ੫੩ ।

**(ਪੰਨਾ ੩੬੬)**

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੨ ਮਹਲਾ ੪ ॥**

ਇਕ ਦਿਨ ਲਾਹੌਰ ਨਿਵਾਸੀ ਕਿਸੇ ਆਦਮੀ ਨੇ ਆ ਕੇ ਕਿਹਾ, ਮੇਰੇ ਸਮੇਤ ਜਿਤਨੇ ਦੁਨੀਆਂ ਦੇ ਲੋਕ ਹਨ, ਸਭ ਦੇ ਆਪੋ ਆਪਣੇ ਧੜੇ ਬਨ੍ਹੇ ਹੋਏ ਹਨ, ਪਰ ਆਪ ਜੀ ਦਾ ਧੜਾ ਕਿਹੜਾ ਹੈ ? ਸਾਨੂੰ ਕੋਈ ਪ੍ਰਤੀਤ ਨਹੀਂ ਹੁੰਦਾ । ਇਹ ਗੱਲ ਸੁਣਕੇ ਗੁਰੂ ਸਾਹਿਬ ਜੀ ਸੰਸਾਰੀ ਪੁਰਸ਼ਾਂ ਦੇ ਝੂਠੇ ਧੜੇ ਦਸਦੇ ਹੋਏ, ਆਪਣਾ ਦ੍ਰਿੜ ਭਰੋਸਾ ਪਰਮੇਸ਼ਰ ਤੇ ਦਸਦੇ ਹਨ–

**ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥**

ਕਿਸੀ ਨੇ ਮਿੱਤਰਾਂ ਨਾਲ ਕਿਸੀ ਨੇ ਪੁੱਤਰਾਂ ਨਾਲ ਤੇ ਕਿਸੇ ਨੇ ਭਰਾਵਾਂ ਨਾਲ ਧੜਾ=ਪੱਖ ਬੰਨ੍ਹਣਾ ਕੀਤਾ ਹੈ।

**ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥**

ਕਿਸੀ ਨੇ ਕੁੜਮਾਂ ਨਾਲ ਧੜਾ ਬੰਨ੍ਹਣਾ ਕੀਤਾ ਹੈ, ਕਿਸੀ ਨੇ ਸਕੇ ਜਵਾਈ ਨਾਲ ਧੜਾ ਬੰਨ੍ਹਣਾ ਕੀਤਾ ਹੈ।

**ਕਿਸ ਹੀ ਧੜਾ ਕੀਆ; ਸਿਕਦਾਰ ਚਉਧਰੀ ਨਾਲਿ, ਆਪਣੈ ਸੁਆਈ ॥**

ਕਿਸੀ ਨੇ ਸਿਕਦਾਰ=ਨੰਬਰਦਾਰ ਅਥਵਾ :–ਥਾਣੇਦਾਰ ਅਤੇ ਚੌਧਰੀ ਨਾਲ ਆਪਣੇ ਨਿਜ ਪ੍ਰਯੋਜਨ ਵਾਸਤੇ ਧੜਾ ਬੰਨ੍ਹਣਾ ਕੀਤਾ ਹੈ।

**ਹਮਾਰਾ ਧੜਾ ਹਰਿ ਰਹਿਆ ਸਮਾਈ ॥੧॥**

ਸਾਡਾ ਧੜਾ ਉਸ ਹਰੀ ਨਾਲ ਹੈ, ਜੋ ਹਰੀ ਸਾਰੇ ਸਮਾ ਰਿਹਾ ਹੈ। ੧।

**ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ ॥**

ਅਸੀਂ ਹਰੀ ਨਾਲ ਹੀ ਧੜਾ ਬੰਨ੍ਹਣਾ ਕੀਤਾ ਹੈ, ਕਿਉਂਕਿ ਹਰੀ ਹੀ ਸਾਡੀ ਟੇਕ ਭਾਵ ਆਸਰਾ ਰੂਪ ਹੈ।

**ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ**
**ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥੧॥ਰਹਾਉ॥**

ਮੈਂ ਹਰੀ ਤੋਂ ਬਿਨਾਂ ਹੋਰ ਕੋਈ ਧੜਾ ਨਹੀਂ ਕੀਤਾ।

ਪ੍ਰਸ਼ਨ–ਧੜਾ ਕਿਸ ਨੂੰ ਆਖਦੇ ਹਨ ?

ਉੱਤਰ :–ਧੜੇ ਦਾ ਅਰਥ ਪੱਖ ਹੈ, ਮੈਂ ਹਰੀ ਤੋਂ ਬਿਨਾਂ ਹੋਰ ਕੋਈ ਧੜਾ ਯਾਨੇ ਪੱਖ ਨਹੀਂ ਗ੍ਰਹਿਣ ਕੀਤਾ, ਅਥਵਾ :–ਹੋਰ ਕੋਈ ਧੜਾ ਪਖੁ=ਪੇਖਣਾ ਭਾਵ ਦੇਖਣਾ ਨਹੀਂ ਕੀਤਾ। ਮੈਂ ਅਸੰਖ=ਬੇਅੰਤ ਰੂਪ ਹਰੀ ਦੇ ਅਨੇਕਾਂ ਗੁਣ ਗਾਂਵਦਾ ਹਾਂ। ੧। ਰਹਾਉ।

**ਜਿਨ੍ ਸਿਉ ਧੜੇ ਕਰਹਿ ਸੇ ਜਾਹਿ ॥ ਝੂਠੁ ਧੜੇ ਕਰਿ ਪਛੋਤਾਹਿ ॥**

ਇਹ ਮੂਰਖ ਲੋਕ ਜਿਨ੍ਹਾਂ ਦੇ ਨਾਲ ਧੜੇ ਬੰਨ੍ਹਦੇ ਹਨ, ਉਹ ਸਭ ਨਾਸ ਹੋ ਜਾਂਦੇ ਹਨ। ਤੇ ਇਹ ਜੀਵ ਝੂਠੇ ਧੜੇ ਬੰਨ੍ਹ ਕੇ ਪਿਛੋਂ ਪਛੁਤਾਉਂਦੇ ਹਨ।

**ਥਿਰੁ ਨ ਰਹਹਿ ਮਨਿ ਖੋਟੁ ਕਮਾਹਿ ॥**

**ਇਹ ਸਭ ਧੜੇ ਸਥਿਰ ਰਹਿਣ ਵਾਲੇ ਨਹੀਂ ਹਨ, ਕਿਉਂਕਿ ਸਾਰੇ ਲੋਕ ਆਪੋ ਆਪਣੇ**

ਮਨ ਵਿਚ ਖੋਟ-ਤਾਈਆਂ ਨੂੰ ਕਮਾਉਂਦੇ ਹਨ।

**ਹਮ ਹਰਿ ਸਿਉ ਧੜਾ ਕੀਆ ਜਿਸ ਕਾ ਕੋਈ ਸਮਰਥੁ ਨਾਹਿ ॥੨॥**

ਅਸੀਂ ਉਸ ਹਰੀ ਨਾਲ ਧੜਾ ਕੀਤਾ ਹੈ, ਜਿਸ ਦਾ ਮੁਕਾਬਲਾ ਕਰਨ ਨੂੰ ਹੋਰ ਕੋਈ ਭੀ ਸਮਰੱਥ ਨਹੀਂ ਹੈ ॥ ੨ ॥

**ਏਹ ਸਭਿ ਧੜੇ ਮਾਇਆ ਮੋਹ ਪਸਾਰੀ ॥ ਮਾਇਆ ਕਉ ਲੂਝਹਿ ਗਾਵਾਰੀ ॥**

ਇਹ ਜਿਤਨੇ-ਕੁ ਧੜੇ ਹਨ, ਸਭ ਮਾਇਆ ਦੇ ਮੋਹ ਦੇ ਪਸਾਰੇ ਕਰਕੇ ਹਨ। ਮਾਇਆ ਦੇ ਵਾਸਤੇ ਹੀ ਇਹ ਮੂਰਖ ਲੋਕ ਆਪਸ ਵਿਚ ਲੂਝਹਿ=ਝਗੜਦੇ ਹਨ।

**ਜਨਮਿ ਮਰਹਿ ਜੂਐ ਬਾਜੀ ਹਾਰੀ ॥**
**ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ ॥੩॥**

ਸੰਸਾਰ ਜੂਏ ਵਿਖੇ ਆਪਣੀ ਮਨੁਖਾ ਦੇਹ ਰੂਪੀ ਬਾਜੀ ਹਾਰ ਦਿੱਤੀ ਹੈ। ਇਸ ਕਰਕੇ ਇਹ ਜੰਮਦੇ ਮਰਦੇ ਹਨ। ਸਾਨੂੰ ਉਸ ਹਰੀ ਦਾ ਧੜਾ=ਪੱਖ ਹੈ, ਜਿਸ ਨੇ ਲੋਕ-ਪ੍ਰਲੋਕ ਸਭ ਸਵਾਰ ਦਿੱਤਾ ਹੈ। ਅਥਵਾ :-ਜਿਸ ਨੇ ਲੋਕ ਪ੍ਰਲੋਕ ਵਿਚ ਸਾਡੀ ਪੈਜ ਸਵਾਰੀ ਹੈ ॥ ੩ ॥

**ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ ॥**
**ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ ॥**

ਕਲਜੁਗ ਵਿਖੇ ਜਮ ਆਦਿਕ ਪੰਜ ਚੋਰ ਧੜੇ ਬਣਵਾ ਕੇ ਜੀਵਾਂ ਨੂੰ ਝਗੜਾਂਵਦੇ ਹਨ। ਕਾਮ, ਕਰੋਧ, ਲੋਭ, ਮੋਹ, ਹੰਕਾਰ ਏਹੀ ਝਗੜਿਆਂ ਨੂੰ ਵਧਾਉਂਦੇ ਹਨ।

**ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ ॥**
**ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ ॥੪॥**

ਜਿਸ ਤੇ ਹਰੀ ਕਿਰਪਾ ਕਰਦਾ ਹੈ, ਤਿਸਨੂੰ ਸਤਸੰਗ ਵਿਖੇ ਮਿਲਾਂਦਾ ਹੈ।
ਸਾਡਾ ਧੜਾ ਇਕ ਹਰੀ ਹੈ, ਜਿਸ ਨੇ ਇਹ ਸਾਰੇ ਧੜੇ ਗਵਾ ਦਿਤੇ ਹਨ ॥ ੪ ॥

**ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ ॥**
**ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ ॥**

ਮਿਥਿਆ=ਝੂਠਾ ਪੁਰਸ਼ ਦ੍ਵੈਤ ਭਾ ਕਰਕੇ ਧੜਿਆਂ ਨੂੰ ਪਾ ਬੈਠਦਾ ਹੈ।

ਦੂਸਰਿਆਂ ਦਾ ਛਿਦ੍ਰ=ਦੋਸ਼ ਅਟਕਲੈ=ਰੜਕਾਉਂਦਾ ਹੈ ਤੇ ਆਪਣਾ ਹੰਕਾਰ ਵਧਾਉਂਦਾ ਹੈ।

**ਜੈਸਾ ਬੀਜੈ ਤੈਸਾ ਖਾਵੈ ॥**

**ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ ॥੫॥੨॥੫੪॥**

ਜਿਹੋ ਜੇਹਾ ਬੀਜ ਬੀਜਦਾ ਹੈ, ਉਹੋ ਜਿਹਾ ਫਲ ਖਾਂਦਾ ਹੈ। ਮੈਂ ਜਨ ਦਾ ਧੜਾ=ਪੱਖ ਧਰਮ ਰੂਪ ਹਰੀ ਹੈ, ਜਿਸ ਧੜੇ ਕਰਕੇ ਅਸੀਂ ਸਾਰੀ ਸ੍ਰਿਸ਼ਟੀ ਨੂੰ ਜਿੱਤ ਆਉਂਦੇ ਹਾਂ ॥ ੪ ॥ ੨ ॥ ੫੪ ॥

**ਆਸਾ ਮਹਲਾ ੪ ॥**

**ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ ॥**

**ਗੁਰਬਾਣੀ ਹਰਿ ਅਲਖੁ ਲਖਾਇਆ ॥ ੧ ॥**

ਜਿਸ ਨੇ ਗੁਰ ਉਪਦੇਸ਼ ਨੂੰ ਸੁਣਿ=ਕੰਨਾਂ ਵਿਚ ਸੁਣਕੇ ਮਨਿ=ਮੰਨਨ ਕੀਤਾ ਹੈ, ਉਸਦੇ ਹਿਰਦੇ ਵਿਚ ਅੰਮ੍ਰਿਤ ਰੂਪ ਹਰੀ ਭਾ ਗਿਆ ਹੈ। ਅਥਵਾ :—ਨਾਮ-ਅੰਮ੍ਰਿਤ ਸੁਣ ਸੁਣ ਕੇ ਜਿਸ ਦੇ ਮਨ ਅਤੇ ਹਿਰਦੇ ਵਿਚ ਚੰਗਾ ਲੱਗਾ ਹੈ, ਉਸ ਨੂੰ ਗੁਰਬਾਣੀ ਨੇ ਅਲੱਖ ਹਰੀ ਜਣਾ ਦਿੱਤਾ ਹੈ ॥ ੧ ॥

**ਗੁਰਮੁਖਿ ਨਾਮੁ ਸੁਨਹੁ ਮੇਰੀ ਭੈਨਾ ॥**

ਹੇ ਮੇਰੀ ਭੈਨਾ=ਸੰਤਾਂ ਰੂਪ ਭੈਣੋ ! ਗੁਰਾਂ ਦੁਆਰੇ ਨਾਮ ਨੂੰ ਸਰਵਣ ਕਰੋ।

**ਏਕੋ ਰਵਿ ਰਹਿਆ ਘਟ ਅੰਤਰਿ ਮੁਖਿ ਬੋਲਹੁ ਗੁਰ ਅੰਮ੍ਰਿਤ ਬੈਨਾ ॥੧॥ ਰਹਾਉ॥**

ਸਾਰਿਆਂ ਘਟਾਂ ਅੰਦਰ ਇਕ ਪਰਮੇਸ਼ਰ ਰਵ ਰਿਹਾ ਹੈ, ਗੁਰਾਂ ਦੁਆਰੇ ਮੂੰਹ ਨਾਲ ਅੰਮ੍ਰਿਤ ਰੂਪ ਮਿੱਠੇ ਬਚਨ ਬੋਲਣਾ ਕਰੋ ॥ ੧ ॥ ਰਹਾਉ ॥

ਪ੍ਰਸ਼ਨ :—ਆਪ ਜੀ ਨੇ ਸਤਿਗੁਰਾਂ ਨੂੰ ਕਿਵੇਂ ਪਾਇਆ ਹੈ ? ਗੁਰ ਉੱਤਰ :—

**ਮੈ ਮਨਿ ਤਨਿ ਪ੍ਰੇਮੁ ਮਹਾ ਬੈਰਾਗੁ ॥ ਸਤਿਗੁਰੁ ਪੁਰਖੁ ਪਾਇਆ ਵਡਭਾਗੁ ॥੨॥**

ਮੇਰੇ ਮਨ ਵਿਚ ਅਤਿਅੰਤ ਪ੍ਰੇਮ ਸੀ ਅਤੇ ਤਨ ਵਿਚ ਵੀ ਬੜਾ ਵੈਰਾਗ ਸੀ। ਇਸ ਕਾਰਨ ਕਰਕੇ ਅਤੇ ਵੱਡਿਆਂ ਭਾਗਾਂ ਦੀ ਸਹਾਇਤਾ ਦੁਆਰੇ ਮੈਂ ਸਤਿਗੁਰ ਪੁਰਖਾਂ ਨੂੰ ਪਾਇਆ ਹੈ ॥ ੨ ॥

**ਦੂਜੈ ਭਾਇ ਭਵਹਿ ਬਿਖੁ ਮਾਇਆ ॥ ਭਾਗਹੀਨ ਨਹੀ ਸਤਿਗੁਰੁ ਪਾਇਆ॥੩॥**

ਜੋ ਦ੍ਵੈਤ ਭਾਵ ਵਿਚ ਲੱਗੇ ਹੋਏ ਹਨ ਅਤੇ ਬਿਖ ਰੂਪ ਮਾਇਆ ਲਈ ਭਟਕਦੇ ਫਿਰਦੇ ਹਨ। ਉਹ ਭਾਗਹੀਣ ਪੁਰਸ਼ ਹਨ, ਉਹਨਾਂ ਨੇ ਸਤਿਗੁਰ ਪੁਰਖ ਨੂੰ ਨਹੀਂ ਪਾਇਆ ॥ ੩ ॥

**ਅੰਮ੍ਰਿਤੁ ਹਰਿ ਰਸੁ ਹਰਿ ਆਪਿ ਪੀਆਇਆ ॥**
**ਗੁਰਿ ਪੂਰੈ ਨਾਨਕ ਹਰਿ ਪਾਇਆ ॥੪॥੩॥੫੫॥**

ਗੁਰੂ ਜੀ ਆਖਦੇ ਹਨ–ਜਿਨ੍ਹਾਂ ਨੂੰ ਹਰੀ ਨੇ ਆਪ ਹੀ ਗੁਰਾਂ ਦੁਆਰੇ ਹਰੀ ਨਾਮ ਰੂਪ ਅੰਮ੍ਰਿਤ-ਰਸ ਪਿਲਾਇਆ ਹੈ। ਉਹਨਾਂ ਨੇ ਪੂਰਿਆਂ ਗੁਰਾਂ ਦੁਆਰੇ ਹਰੀ ਨੂੰ ਪਾਇਆ ਹੈ ॥ ੪ ॥ ੩ ॥ ੫੫ ॥

**ਆਸਾ ਮਹਲਾ ੪ ॥**

ਪਹਿਲੇ ਰਹਾਉ ਦੀ ਤੁਕ ਦਾ ਅਰਥ ਕਰਨਾ–ਨਾਮੁ ਜਪਹੁ ਮੇਰੇ ਸਾਜਨ ਸੈਨਾ ॥=ਹੇ ਮੇਰੇ ਸੱਜਣੋਂ ਸਾਥੀਓ ! ਤੁਸੀਂ ਹਰੀ ਨਾਮ ਨੂੰ ਜਪਣਾ ਕਰੋ। ਕਿਉਂਕਿ–

**ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ॥ ਨਾਮੁ ਜਪੀ ਨਾਮੋ ਸੁਖ ਸਾਰੁ ॥੧॥**

ਮੇਰੇ ਮਨ ਵਿਚ ਭੀ ਪ੍ਰੇਮ ਹੈ ਅਤੇ ਤਨ ਵਿਚ ਭੀ ਨਾਮ ਦਾ ਆਧਾਰੁ=ਆਸਰਾ ਹੈ। ਇਸ ਲਈ ਮੈਂ ਨਾਮ ਨੂੰ ਹੀ ਜਪਦਾ ਹਾਂ, ਨਾਮ ਕਰਕੇ ਹੀ ਮੈਂ ਸਾਰੁ=ਸਰੇਸ਼ਟ ਸੁਖ ਪਾਇਆ ਹੈ ॥ ੧ ॥

**ਨਾਮੁ ਜਪਹੁ ਮੇਰੇ ਸਾਜਨ ਸੈਨਾ ॥**

ਹੇ ਮੇਰੇ ਸੱਜਣੋਂ ! ਹੇ ਮੇਰੇ ਸੈਨਾ=ਸਾਥੀਓ! ਤੁਸੀਂ ਭੀ ਨਾਮ ਨੂੰ ਜਪਣਾ ਕਰੋ। ਜੋ ਪ੍ਰਲੋਕ ਵਿਚ ਜੀਵ ਦੇ ਸੈਨਾ=ਨਾਲ ਜਾਣ ਵਾਲਾ ਹੈ।

**ਨਾਮ ਬਿਨਾ ਮੈ ਅਵਰੁ ਨ ਕੋਈ ਵਡੈ ਭਾਗਿ ਗੁਰਮੁਖਿ ਹਰਿ ਲੈਨਾ॥੧॥ਰਹਾਉ॥**

ਨਾਮ ਤੋਂ ਬਿਨਾਂ ਮੇਰਾ ਹੋਰ ਕੋਈ ਸਹਾਇਕ ਨਹੀਂ ਹੈ, ਗੁਰਾਂ ਦੁਆਰੇ ਹਰੀ ਨਾਮ ਦਾ ਲੈਣਾ ਵੱਡਿਆਂ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ॥ ੧ ॥ ਰਹਾਉ ॥

**ਨਾਮ ਬਿਨਾ ਨਹੀ ਜੀਵਿਆ ਜਾਇ॥ਵਡੈ ਭਾਗਿ ਗੁਰਮੁਖਿ ਹਰਿ ਪਾਇ ॥੨॥**

ਸਾਡੇ ਪਾਸੋਂ ਨਾਮ ਤੋਂ ਬਿਨਾਂ ਜੀਵਿਆ ਨਹੀਂ ਜਾਂਦਾ। ਵੱਡਿਆਂ ਭਾਗਾਂ ਨਾਲ ਗੁਰਾਂ ਦੁਆਰੇ ਮੈਂ ਹਰੀ ਨਾਮ ਪਾਇਆ ਹੈ ॥ ੨ ॥

**ਨਾਮਹੀਨ ਕਾਲਖ ਮੁਖਿ ਮਾਇਆ॥ਨਾਮ ਬਿਨਾ ਧ੍ਰਿਗੁ ਧ੍ਰਿਗੁ ਜੀਵਾਇਆ ॥੩॥**

ਨਾਮ ਜਪੇ ਤੋਂ ਬਿਨਾਂ ਜੋ ਮਾਇਆ ਵਿਚ ਲਗਦਾ ਹੈ, ਉਸਦੇ ਮੂੰਹ ਪਰ ਕਾਲਖ ਦਾ ਟਿੱਕਾ ਲਗਦਾ ਹੈ। ਅਥਵਾ :–ਨਾਮ ਹੀਣ ਪੁਰਸ਼ ਦੇ ਮੂੰਹ ਪਰ ਮਾਇਆ ਦੀ ਕਾਲਖ ਲਗਦੀ ਹੈ। ਨਾਮ ਜਪੇ ਤੋਂ ਬਿਨਾਂ ਜੋ ਜਿਊਂਦਾ ਹੈ, ਉਸ ਨੂੰ ਇਥੇ ਭੀ ਧ੍ਰਿਗਕਾਰਾਂ ਅਤੇ ਪ੍ਰਲੋਕ ਵਿਚ ਭੀ ਧ੍ਰਿਗਕਾਰਾਂ ਮਿਲਦੀਆਂ ਹਨ। ੩।

**(੩੬੭) ਵਡਾ ਵਡਾ ਹਰਿ ਭਾਗ ਕਰਿ ਪਾਇਆ ॥**
**ਨਾਨਕ ਗੁਰਮੁਖਿ ਨਾਮੁ ਦਿਵਾਇਆ ॥੪॥੪॥੫੬॥**

ਗੁਰੂ ਜੀ ਆਖਦੇ ਹਨ–ਜਿਸ ਵੇਲੇ ਪ੍ਰਮਾਤਮਾ ਨੇ ਮੁਖ ਗੁਰੂ ਪਾਸੋਂ ਨਾਮ ਦਿਵਾਇਆ। ਉਸ ਵੇਲੇ ਸਾਰਿਆਂ ਤੋਂ ਵੱਡਾ ਜੋ ਹਰੀ ਹੈ, ਉਸ ਨੂੰ ਵੱਡਿਆਂ ਭਾਗਾਂ ਕਰਕੇ ਪਾਇਆ। ੪। ੪। ੫੬।

## ਆਸਾ ਮਹਲਾ ੪ ॥

ਇਸ ਸ਼ਬਦ ਵਿਚ ਗੁਰੂ ਜੀ ਆਪਣਾ ਨਿਸਚਾ ਦਿਖਾਉਂਦੇ ਹਨ, ਕਿ–

**ਗੁਨ ਗਾਵਾ ਗੁਨ ਬੋਲੀ ਬਾਨੀ ॥ ਗੁਰਮੁਖਿ ਹਰਿ ਗੁਣ ਆਖਿ ਵਖਾਨੀ ॥੧॥**

ਮੈਂ ਵਾਹਿਗੁਰੂ ਦੇ ਗੁਣਾਂ ਨੂੰ ਰਾਗ ਵਿਚ ਗਾਉਂਦਾ ਹਾਂ, ਅਤੇ ਗੁਣਾਂ ਵਾਲੀ ਬਾਨੀ ਬੋਲਦਾ ਹਾਂ। ਮੁਖੀ ਗੁਰਾਂ ਪਾਸੋਂ ਜੋ ਹਰੀ ਦੇ ਗੁਣ ਪਾਏ ਹਨ, ਓਹੀ ਆਖ ਕੇ ਕਥਨ ਕਰਦਾ ਹਾਂ। ੧।

**ਜਪਿ ਜਪਿ ਨਾਮੁ ਮਨਿ ਭਇਆ ਅਨੰਦਾ ॥**
**ਸਤਿ ਸਤਿ ਸਤਿਗੁਰਿ ਨਾਮੁ ਦਿੜਾਇਆ**
**ਰਸਿ ਗਾਏ ਗੁਣ ਪਰਮਾਨੰਦਾ ॥੧॥ਰਹਾਉ॥**

ਨਾਮ ਨੂੰ ਜਪਦਿਆਂ ਜਪਦਿਆਂ ਮਨ ਵਿਚ ਅਨੰਦ ਪ੍ਰਾਪਤ ਹੋਇਆ ਹੈ। ਸਤਿ= ਤ੍ਰੈਕਾਲ ਅਬਾਧ ਪ੍ਰਭੂ ਦਾ ਨਾਮ ਸਤਿ=ਨਿਸਚੇ ਕਰਕੇ ਸਤਿਗੁਰਾਂ ਨੇ ਦ੍ਰਿੜ ਕਰਵਾਇਆ ਹੈ, ਇਸ ਲਈ ਮੈਂ ਪਰਮ ਅਨੰਦ ਸਰੂਪ ਦੇ ਗੁਣ ਰਸਿ=ਪ੍ਰੇਮ ਨਾਲ ਗਾਏ ਹਨ। ੧। ਰਹਾਉ।

**ਹਰਿ ਗੁਣ ਗਾਵੈ ਹਰਿ ਜਨ ਲੋਗਾ ॥ ਵਡੈ ਭਾਗਿ ਪਾਏ ਹਰਿ ਨਿਰਜੋਗਾ ॥੨॥**

ਸੰਸਾਰਕ ਲੋਕਾਂ ਵਿਚੋਂ ਹਰੀ ਦੇ ਸੇਵਕ ਜਨ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ। ਵਡਭਾਗੀ ਪੁਰਸ਼ ਨਿਰਜੋਗਾ=ਨਿਰਬੰਧ (ਅਸੰਗ) ਹਰੀ ਨੂੰ ਪਾਉਂਦੇ ਹਨ। ੨।

**ਗੁਣ ਵਿਹੂਣ ਮਾਇਆ ਮਲੁ ਧਾਰੀ ॥ ਵਿਣੁ ਗੁਣ ਜਨਮਿ ਮੁਏ ਅਹੰਕਾਰੀ ॥੩॥**

ਜੋ ਸ਼ੁਭ ਗੁਣਾਂ ਤੋਂ ਬਿਨਾਂ ਹਨ, ਉਹ ਮਾਇਆ ਰੂਪੀ ਮੈਲ ਨੂੰ ਧਾਰਦੇ ਹਨ, ਅਥਵਾ :–ਸ਼ੁਭ ਗੁਣਾਂ ਤੋਂ ਬਿਨਾਂ ਮਾਇਆਧਾਰੀ ਪੁਰਸ਼ ਮਲੁ=ਗੰਦੇ ਹਨ। ਸ਼ੁਭ ਗੁਣਾਂ ਤੋਂ ਬਿਨਾਂ ਹੰਕਾਰੀ ਪੁਰਸ਼ ਜੰਮਦੇ ਮੌਰਦੇ ਹਨ। ੩।

**ਸਰੀਰਿ ਸਰੋਵਰਿ ਗੁਣ ਪਰਗਟਿ ਕੀਏ ॥**
**ਨਾਨਕ ਗੁਰਮੁਖਿ ਮਥਿ ਤਤੁ ਕਢੀਏ ॥੪॥੫॥੫੭॥**

ਜਿਨ੍ਹਾਂ ਨੇ ਆਪਣੇ ਮਨੁੱਖ ਸਰੀਰ ਰੂਪ ਸਰੋਵਰ ਵਿਚੋਂ ਸ਼ੁਭ ਗੁਣਾਂ ਰੂਪ ਰਤਨ ਪ੍ਰਗਟ ਕਰ

ਲਏ ਹਨ। ਗੁਰੂ ਜੀ ਕਥਨ ਕਰਦੇ ਹਨ—ਉਨ੍ਹਾ ਗੁਰਮੁਖਾਂ ਨੇ ਗੁਣਾ ਦਾ ਮਥਿ—ਵੀਚਾਰ ਕਰਕੇ ਤਤੁ=ਸਿਧਾਂਤ ਰੂਪ ਵਸਤੂ ਨੂੰ ਕੱਢ ਲਿਆ ਹੈ। ੪। ੫। ੫੭।

## ਆਸਾ ਮਹਲਾ ੪ ॥

**ਨਾਮੁ ਸੁਣੀ ਨਾਮੋ ਮਨਿ ਭਾਵੈ ॥ ਵਡੈ ਭਾਗਿ ਗੁਰਮੁਖਿ ਹਰਿ ਪਾਵੈ ॥੧॥**

ਮੈਂ ਨਾਮ ਨੂੰ ਸੁਣਦਾ ਹਾਂ, ਨਾਮ ਹੀ ਮੇਰੇ ਮਨ ਵਿਚ ਭਾਉਂਦਾ ਹੈ। ਵਡਿਆਂ ਭਾਗਾਂ ਕਰਕੇ ਮੁੱਖ ਗੁਰਾਂ ਪਾਸੋਂ ਮੈਂ ਹਰੀ ਨਾਮ ਪਾਇਆ ਹੈ। ਅਥਵਾ :—ਵਡਭਾਗੀ ਪੁਰਸ਼ ਗੁਰਾਂ ਦੁਆਰੇ ਹਰੀ ਨਾਮ ਨੂੰ ਪਾਉਂਦੇ ਹਨ। ੧।

**ਨਾਮੁ ਜਪਹੁ ਗੁਰਮੁਖਿ ਪਰਗਾਸਾ ॥**

**ਨਾਮ ਬਿਨਾ ਮੈ ਧਰ ਨਹੀ ਕਾਈ ਨਾਮੁ ਰਵਿਆ ਸਭ ਸਾਸ ਗਿਰਾਸਾ** ।੧।ਰਹਾਉ।

ਉਸ ਨਾਮ ਨੂੰ ਜਪਦਾ ਹਾਂ, ਜੋ ਮੁਖ ਗੁਰਾਂ ਦੁਆਰੇ ਪਰਗਾਸਾ=ਪ੍ਰਗਟ ਹੋਇਆ ਹੈ। ਨਾਮ ਤੋਂ ਬਿਨਾਂ ਮੇਰੀ ਹੋਰ ਕੋਈ ਧਰ=ਓਟ ਨਹੀਂ, ਸਾਰੇ ਸਵਾਸ ਤੇ ਗਿਰਾਸਾ=ਭੋਜਨ ਖਾਂਦਿਆਂ ਨਾਮ ਨੂੰ ਹੀ ਰਵਿਆ=ਉਚਾਰਿਆ ਹੈ। ੧। ਰਹਾਉ।

**ਨਾਮੈ ਸੁਰਤਿ ਸੁਨੀ ਮਨਿ ਭਾਈ ॥ ਜੋ ਨਾਮੁ ਸੁਨਾਵੈ ਸੋ ਮੇਰਾ ਮੀਤੁ ਸਖਾਈ ॥੨॥**

ਸੁਰਤਿ=ਸਰੇਸ਼ਟ ਪ੍ਰੀਤੀ ਪੂਰਬਕ, ਅਥਵਾ:—ਗਿਆਤ ਨਾਲ; ਅਥਵਾ:—ਸੁਰਤੀਆਂ ਦੁਆਰੇ ਨਾਮ ਨੂੰ ਸੁਣਦਾ ਹਾਂ, ਨਾਮ ਹੀ ਮਨ ਵਿਚ ਭਾਉਂਦਾ ਹੈ। ਅਥਵਾ :—ਨਾਮ ਦਾ ਸੁਨਣਾ ਹੀ ਸੁਰਤਿ=ਚਿਤ ਵਿਚ ਤੇ ਮਨ ਵਿਚ ਭਾਉਂਦਾ ਹੈ। ਜੋ ਨਾਮ ਨੂੰ ਸੁਣਾਉਂਦਾ ਹੈ, ਓਹੀ ਮੇਰਾ ਇਸ ਲੋਕ ਦਾ ਮਿੱਤ੍ਰ ਹੈ ਤੇ ਪ੍ਰਲੋਕ ਦਾ ਸਖਾ ਹੈ। ਅਥਵਾ :—ਮੀਤੁ ਸਖਾਈ =ਪਿਆਰਾ ਮਿੱਤਰ ਹੈ। ੨।

**ਨਾਮ ਹੀਣ ਗਏ ਮੂੜ ਨੰਗਾ ॥ ਪਚਿ ਪਚਿ ਮੁਏ ਬਿਖੁ ਦੇਖਿ ਪਤੰਗਾ ॥੩॥**

ਇਹ ਮੂਰਖ ਜੀਵ ਨਾਮ ਜਪੇ ਤੋਂ ਬਿਨਾਂ ਨੰਗੇ ਹੀ ਚਲੇ ਗਏ। ਵਿਖ ਰੂਪ ਮਾਇਆ ਨੂੰ ਦੇਖ ਕੇ ਇੰਜ ਪਚ-ਪਚ ਕੇ ਮਰੇ ਹਨ, ਜਿਸ ਤਰ੍ਹਾਂ ਪਤੰਗਾ ਦੀਵੇ ਨੂੰ ਦੇਖ ਕੇ ਸੜ-ਸੜ ਕੇ ਮਰ ਜਾਂਦਾ ਹੈ। ੩।

**ਆਪੇ ਥਾਪੇ ਥਾਪਿ ਉਥਾਪੇ॥ਨਾਨਕ ਨਾਮੁ ਦੇਵੈ ਹਰਿ ਆਪੇ ॥੪॥੬॥੫੮॥**

ਗੁਰੂ ਜੀ ਕਥਨ ਕਰਦੇ ਹਨ—ਜੋ ਹਰੀ ਆਪ ਹੀ ਸ੍ਰਿਸ਼ਟੀ ਥਾਪੇ=ਪੈਦਾ ਕਰਦਾ ਹੈ, ਥਾਪਿ= ਇਸ਼ਥਿਤੀ (ਭਾਵ ਪਾਲਣਾ) ਕਰਦਾ ਹੈ, ਉਥਾਪੇ=ਪਰਲੌ (ਖ਼ਤਮ) ਕਰਦਾ ਹੈ। ਉਹ ਹਰੀ ਆਪ ਹੀ ਕਿਰਪਾ ਕਰਕੇ ਗੁਰਮੁਖਾਂ ਨੂੰ ਨਾਮ ਦਾਨ ਦੇਂਦਾ ਹੈ। ੪। ੬। ੫੮।

## ਆਸਾ ਮਹਲਾ ੪ ॥

**ਗੁਰਮੁਖਿ ਹਰਿ ਹਰਿ ਵੇਲਿ ਵਧਾਈ ॥ ਫਲ ਲਾਗੇ ਹਰਿ ਰਸਕ ਰਸਾਈ ॥੧॥**

ਗੁਰਮੁਖਾਂ ਨੇ ਗੁਰਾਂ ਦੁਆਰੇ ਹਰਿ ਹਰਿ ਦੀ ਭਗਤੀ ਰੂਪੀ ਵੇਲ ਵਧਾਈ ਹੈ। ਹਰੀ ਰਸਕ ਵਿਚ ਜੋ ਬਿਰਤੀ ਰਸਾਈ ਹੈ, ਏਹੋ ਭਗਤੀ ਰੂਪੀ ਵੇਲ ਨਾਲ ਫਲ ਲਗੇ ਹਨ। ੧।

**ਹਰਿ ਹਰਿ ਨਾਮੁ ਜਪਿ ਅਨਤ ਤਰੰਗਾ ॥**

ਅਨੇਕਾਂ ਤਰੰਗਾ=ਸੰਕਲਪ ਵਿਕਲਪ ਦੂਰ ਕਰਕੇ, ਅਨਤ ਤਰੰਗਾ=ਬਿਅੰਤ ਮੌਜਾਂ ਵਾਲੇ ਹਰਿ ਹਰਿ ਦੇ ਨਾਮ ਨੂੰ ਜਪਿਆ ਹੈ।

**ਜਪਿ ਜਪਿ ਨਾਮੁ ਗੁਰਮਤਿ ਸਾਲਾਹੀ**
**ਮਾਰਿਆ ਕਾਲੁ ਜਮਕੰਕਰ ਭੁਇਅੰਗਾ ॥੧॥ਰਹਾਉ॥**

ਗੁਰਮਤਿ ਸਾਲਾਹੀ=ਗੁਰ ਸਿਖਿਆ ਦੀ ਸ਼ਲਾਘਾ ਕਰਨ ਵਾਲਾ ਹੋ ਕੇ ਨਾਮ-ਜਪ ਨੂੰ ਜਪਿਆ ਹੈ ਤੇ ਭੁਇਅੰਗਾ=ਵਰਤਲਾ-ਕਾਰ ਜੋ ਜਮਕਾਲ ਹੈ, ਉਸ ਦੇ ਕੰਕਰ=ਦੂਤਾਂ ਰੂਪੀ ਭੁਇਅੰਗਾ=ਸੱਪ ਨੂੰ ਮਾਰ ਲਿਆ ਹੈ। ੧। ਰਹਾਉ।

**ਹਰਿ ਹਰਿ ਗੁਰ ਮਹਿ ਭਗਤਿ ਰਖਾਈ ॥ ਗੁਰੁ ਤੁਠਾ ਸਿਖ ਦੇਵੈ ਮੇਰੇ ਭਾਈ ॥੨॥**

ਦੁੱਖਾਂ ਦੇ ਹਰਨੇ ਵਾਲੀ ਭਗਤੀ ਹਰੀ ਨੇ ਗੁਰਾਂ ਵਿਚ ਰੱਖੀ ਹੋਈ ਹੈ। ਹੇ ਮੇਰੇ ਭਾਈ! ਗੁਰੂ ਤੁਠਾ=ਪ੍ਰਸੰਨ ਹੋਣ ਤਾਂ ਭਗਤੀ ਦੀ ਸਿਖਿਆ ਦੇਂਦੇ ਹਨ। ੨।

**ਹਉਮੈ ਕਰਮ ਕਿਛੁ ਬਿਧਿ ਨਹੀ ਜਾਣੈ ॥**
**ਜਿਉ ਕੁੰਚਰੁ ਨਾਇ ਖਾਕੁ ਸਿਰਿ ਛਾਣੈ ॥੩॥**

ਜੋ ਪੁਰਸ਼ ਹਉਮੈ ਦੇ ਸਹਿਤ ਹਨ, ਉਹ ਵਿਧੀ ਕਰਮ ਤੇ ਨਿਖੇਧ ਕਰਮ ਦੇ ਵਿਚਾਰ ਨੂੰ ਕੁਝ ਨਹੀਂ ਜਾਣਦੇ। ਅਥਵਾ :–ਹਉਮੈ ਦੇ ਸਹਿਤ ਕਰਮ ਕਰਨ ਵਾਲਾ ਪੁਰਸ਼ ਭਗਤੀ ਦੀ ਵਿਧੀ ਕੁਝ ਜਾਣਦਾ ਨਹੀਂ। ਉਸ ਦੇ ਕਰਮ ਕੀਤੇ ਇੰਜ ਨਿਸਫਲ ਹਨ, ਜਿਵੇਂ ਕੁੰਚਰੁ=ਹਾਥੀ ਨਹਾ ਕੇ ਫਿਰ ਖਾਕੁ=ਖੇਹ ਉਡਾਕੇ ਸਿਰ ਉਤੇ ਪਾ ਲੈਂਦਾ ਹੈ। ੩।

**ਜੇ ਵਡਭਾਗ ਹੋਵਹਿ ਵਡ ਊਚੇ॥ਨਾਨਕ ਨਾਮੁ ਜਪਹਿ ਸਚਿ ਸੂਚੇ ॥੪॥੭॥੫੯॥**

ਜੇ ਕਰ ਵਡਿਆਂ ਤੋਂ ਭੀ ਵਡੇ ਉਚੇ ਭਾਗ ਹੋਣ। ਗੁਰੂ ਜੀ ਕਥਨ ਕਰਦੇ ਹਨ–ਤਦ ਸੁੱਚੇ ਤੇ ਸੱਚੇ ਨਾਮ ਨੂੰ ਜਪ ਸਕੀਦਾ ਹੈ। ਅਥਵਾ :–ਤਦ ਸਚੇ ਨਾਮ ਨੂੰ ਜਪਕੇ ਸੂਚੇ= ਪਵਿੱਤ੍ਰ ਹੋਈਦਾ ਹੈ। ੪। ੭। ੫੯।

**ਆਸਾ ਮਹਲਾ ੪ ॥ ਹਰਿ ਹਰਿ ਨਾਮ ਕੀ ਮਨਿ ਭੂਖ ਲਗਾਈ ॥**

ਹੇ ਮੇਰੇ ਭਾਈ ! ਮੇਰੇ ਮਨ ਵਿਚ ਹਰਿ ਹਰਿ ਨਾਮ ਦੀ ਭੂਖ=ਚਾਹ ਗੁਰਾਂ ਨੇ ਲਗਾਈ ਹੈ ।

**ਨਾਮਿ ਸੁਨਿਐ ਮਨੁ ਤ੍ਰਿਪਤੈ ਮੇਰੇ ਭਾਈ ॥੧॥**

ਨਾਮ ਸੁਣਨ ਕਰਕੇ ਹੀ ਮੇਰਾ ਮਨ ਤ੍ਰਿਪਤ ਹੋਇਆ ਹੈ ॥ ੧ ॥

**ਨਾਮੁ ਜਪਹੁ ਮੇਰੇ ਗੁਰਸਿਖ ਮੀਤਾ ॥**

ਹੇ ਮੇਰੇ ਗੁਰਸਿੱਖ ਮਿੱਤਰੋ ! ਨਾਮ ਜਪੋ ।

**ਨਾਮੁ ਜਪਹੁ ਨਾਮੇ ਸੁਖੁ ਪਾਵਹੁ ਨਾਮੁ ਰਖਹੁ ਗੁਰਮਤਿ ਮਨਿ ਚੀਤਾ॥੧॥ਰਹਾਉ॥**

ਨਾਮ ਜਪੋ ਕਿਉਂਕਿ—ਨਾਮ ਦੇ ਜਪਣ ਕਰਕੇ ਹੀ ਸੁਖ ਪਾਵੋਗੇ, ਇਸ ਲਈ ਗੁਰ ਸਿਖਿਆ ਦੁਆਰੇ ਲਏ ਹੋਏ ਨਾਮ ਨੂੰ ਮਨ ਚਿਤ ਵਿਖੇ ਚੇਤੇ ਰੱਖੋ ॥ ੧ ॥ ਰਹਾਉ ॥

**ਨਾਮੋ ਨਾਮੁ ਸੁਣੀ ਮਨੁ ਸਰਸਾ ॥ ਨਾਮੁ ਲਾਹਾ ਲੈ ਗੁਰਮਤਿ ਬਿਗਸਾ ॥੨॥**

ਨਾਮ ਹੀ ਨਾਮ ਨੂੰ ਸੁਣੀਏ ਤਾਂ ਮਨ ਸਰਸਾ=ਅਧਿਕ ਪ੍ਰਸੰਨ ਹੁੰਦਾ ਹੈ । ਨਾਮ ਦਾ ਲਾਭ ਲੈਣ ਕਰਕੇ ਗੁਰਮਤੀਆਂ ਦਾ ਹਿਰਦਾ-ਕਮਲ ਬਿਗਸਾ=ਖਿੜਿਆ ਹੈ ॥ ੨ ॥

**ਨਾਮ ਬਿਨਾ ਕੁਸਟੀ ਮੋਹ ਅੰਧਾ ॥ ਸਭ ਨਿਹਫਲ ਕਰਮ ਕੀਏ ਦੁਖੁ ਧੰਧਾ ॥੩॥**

ਨਾਮ ਜਪੇ ਤੋਂ ਬਿਨਾਂ ਅੰਧਾ=ਅਗਿਆਨੀ ਜੀਵ ਮੋਹ ਕਰਕੇ ਕੁਸਟੀ=ਕੋਹੜੀ ਹੋ ਰਿਹਾ ਹੈ । ਦੁਖਦਾਈ ਧੰਦਿਆਂ ਵਾਸਤੇ ਜੋ ਭੀ ਕਰਮ ਕੀਤੇ ਹਨ, ਉਹ ਸਭ ਨਿਸਫਲ ਹਨ ॥ ੩ ॥

**ਹਰਿ ਹਰਿ ਹਰਿ ਜਸੁ ਜਪੈ ਵਡਭਾਗੀ ॥**

ਵਡਭਾਗੀ ਪੁਰਸ਼ ਹੀ ਹਰੀ ਦੇ ਹਰਿ ਹਰਿ ਜਸ ਨੂੰ ਜਪਦਾ ਹੈ । ਅਥਵਾ :—ਮਨ ਕਰਕੇ ਹਰੀ ਦੇ ਜਸ ਨੂੰ, ਬਾਣੀ ਦੁਆਰਾ ਹਰੀ ਦੇ ਜਸ ਨੂੰ, ਤਨ ਕਰਕੇ ਹਰੀ ਦੇ ਜਸ ਨੂੰ ਵਡਭਾਗੀ ਪੁਰਸ਼ ਜਪਦਾ ਹੈ । ਅਥਵਾ :—ਵਡਭਾਗੀ ਪੁਰਸ਼ ਹਰ ਵੇਲੇ ਹਰੀ-ਜਸ ਨੂੰ ਕਰਦਾ ਹੈ ਤੇ ਹਰੀ ਨਾਮ ਨੂੰ ਜਪਦਾ ਹੈ ।

**ਨਾਨਕ ਗੁਰਮਤਿ ਨਾਮਿ ਲਿਵ ਲਾਗੀ ॥੪॥੮॥੬੦॥**

ਗੁਰੂ ਜੀ ਕਥਨ ਕਰਦੇ ਹਨ—ਗੁਰਮਤੀਆਂ ਦੀ ਨਾਮੀ ਪਰਮਾਤਮਾ ਵਿਚ ਲਿਵ ਲੱਗੀ ਹੈ । ਅਥਵਾ :—ਗੁਰ ਮਤਿ=ਗੁਰ ਸਿਖਿਆ ਦੁਆਰੇ ਹੀ ਨਾਮੀ ਦੇ ਨਾਮ ਜਪਣ ਵਿਚ ਲਿਵ ਲਗਦੀ ਹੈ । ੪ । ੮ । ੬੦ ।

## (ਪੰਨਾ ੩੬੮)

## ੧ ਓ ਸਤਿਗੁਰ ਪ੍ਰਸਾਦਿ ॥ ਮਹਲਾ ੪ ਰਾਗੁ ਆਸਾ ਘਰੁ ੬ ਕੇ ੩ ॥

ਉਥਾਨਕਾ :—ਇਕ ਭੇਖ ਦਾ ਅਭਿਮਾਨੀ ਜੋਗੀ ਗੁਰੂ ਜੀ ਪਾਸ ਆ ਕੇ ਜੋਗ ਮਾਰਗ ਦਾ ਉਪਦੇਸ਼ ਕਰਨ ਲੱਗਾ ਤਾਂ ਗੁਰੂ ਜੀ ਆਪ ਉਸ ਨੂੰ ਸਮਝਾਉਂਦੇ ਹਨ—

**ਹਥਿ ਕਰਿ ਤੰਤੁ ਵਜਾਵੈ ਜੋਗੀ, ਥੋਥਰ ਵਾਜੈ ਬੇਨ ॥**

ਹੇ ਜੋਗੀ ! ਜੋ ਤੂੰ ਹੱਥਾਂ ਕਰਕੇ ਤਾਰ ਨੂੰ ਵਜਾਉਂਦਾ ਹੈ, ਇਹ ਤੇਰੀ ਬੇਨ=ਤਾਰ (ਕਿੰਗ) ਸ਼ੁਭ ਗੁਣਾਂ ਤੋਂ ਥੋਥਰ=ਖਾਲੀ ਵੱਜ ਰਹੀ ਹੈ, ਇਸ ਵਿਚ ਕੋਈ ਰਸ ਨਹੀਂ ਹੈ (ਇਹ ਕਿਸੇ ਨੂੰ ਤਾਰਨ ਵਾਲੀ ਨਹੀਂ ਹੈ)।

**ਗੁਰਮਤਿ ਹਰਿ ਗੁਣ ਬੋਲਹੁ ਜੋਗੀ, ਇਹੁ ਮਨੂਆ ਹਰਿ ਰੰਗਿ ਭੇਨ ॥੧॥**

ਹੇ ਜੋਗੀ ! ਗੁਰਾਂ ਦੀ ਸਿਖਿਆ ਲੈਕੇ ਤੂੰ ਹਰੀ ਦੇ ਗੁਣਾਂ ਨੂੰ ਬੋਲਣਾ ਕਰ, ਅਤੇ ਇਸ ਆਪਣੇ ਮਨ ਨੂੰ ਹਰੀ-ਰੰਗ ਵਿਚ ਭਿਉਂ ਲੈ (ਤਾਂ ਇਸ ਤੋਂ ਰਸ ਆਵੇਗਾ)।੧।

**ਜੋਗੀ ਹਰਿ ਦੇਹੁ ਮਤੀ ਉਪਦੇਸੁ ॥**

ਹੇ ਜੋਗੀ ! ਤੇਰੀ ਮਤੀ ਵਿਚ ਅਸੀਂ ਹਰੀ ਦੀ ਪ੍ਰਾਪਤੀ ਦਾ ਉਪਦੇਸ਼ ਦੇਂਦੇ ਹਾਂ।

**ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ ॥੧॥ਰਹਾਉ॥**

ਜੋ ਜੁਗਾਂ ਜੁਗਾਂ ਵਿਚ ਇਕ ਹਰਿ ਹਰਿ ਵਰਤ ਰਿਹਾ ਹੈ, ਉਸ ਹਰੀ ਅੱਗੇ ਅਸੀਂ ਆਦੇਸੁ= ਨਮਸਕਾਰ ਕਰਦੇ ਹਾਂ।੧।ਰਹਾਉ।

**ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥**

ਹੇ ਜੋਗੀ ! ਜੋ ਤੂੰ ਰਾਗ ਗਾਉਂਦਾ ਹੈਂ ਅਤੇ ਉਸ ਵਿਚ ਬਹੁਤ ਤਰ੍ਹਾਂ ਦੇ ਬਿਸ਼ਨ ਪਦਿਆਂ ਨੂੰ ਬੋਲਦਾ ਹੈਂ ਇਹ ਸਭ ਨਿਸਫਲ ਹੈਂ ਕਿਉਂਕਿ—ਤੇਰਾ ਇਹ ਮਨ ਹੋਰ ਹੀ ਖੇਡਾਂ ਨੂੰ ਖੇਡ ਰਿਹਾ ਹੈ। ਇਸ ਦੀ ਨਿਸਫਲਤਾ ਵਿਚ ਅਗਲੀ ਤੁਕ ਦ੍ਰਿਸ਼ਟਾਂਤ ਦੇਂਦੇ ਹਨ—

**ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥੨॥**

ਜਿਵੇਂ ਬੈਲ ਤਾਂ ਉਠਕੇ ਵੇਲਾਂ ਨੂੰ ਚਰ ਗਏ ਹੋਣ ਤੇ ਜੀਵ ਬਸੁਧਾ=ਜ਼ਮੀਨ ਨੂੰ ਪਾਣੀ ਸਿੰਜਣ ਵਾਸਤੇ ਖੂਹ ਜੋੜੇ ਤਾਂ ਉਸ ਦਾ ਖੂਹ ਜੋੜਨਾ ਨਿਸਫਲ ਹੈ।

ਤਿਵੇਂ ਮਨ ਤੇ ਹੰਕਾਰ ਰੂਪੀ ਬੈਲ, ਕਰੁਣਾ, ਮੈਤ੍ਰੀ, ਮੁਦਤਾ ਰੂਪ ਵਲਾਂ ਨੂੰ ਚਰ ਗਏ ਹੋਣ ਤਾਂ ਫਿਰ ਰਾਗ ਦੀ ਅਲਾਪਕਾਰੀ ਕਰਕੇ ਬਿਸ਼ਨ ਪਦਿਆਂ ਦਾ ਗਾਉਣਾ ਨਿਸਫਲ ਹੈ।

ਅਥਵਾ:—ਘਾਹ ਚਰਨ ਵਾਸਤੇ ਬੈਲ ਤਾਂ ਉਠਕੇ ਬੇਲੇ ਨੂੰ ਚਲੇ ਗਏ ਹੋਣ ਤਾਂ ਖੂਹ ਤਾਂ

ਕਿਵੇਂ ਜੋੜੇਗਾ ਤੇ ਜ਼ਮੀਨ ਨੂੰ ਕਿਵੇਂ ਜਲ ਸਿੰਚੇਗਾ।

ਇਸੇ ਤਰ੍ਹਾਂ ਵਿਸ਼ਿਆਂ ਰੂਪੀ ਹਰੇ ਘਾਹ ਨੂੰ ਚਰਨ ਵਾਸਤੇ ਮਨ ਚਿਤ ਰੂਪੀ ਬੈਲ ਸੰਸਾਰ ਬੇਲੇ ਨੂੰ ਉਠਕੇ ਚਲੇ ਗਏ ਹੋਣ ਤਾਂ ਸਾਜ ਦੇ ਸੁਰ ਕਰਨੇ ਰੂਪ ਖੂਹ ਨੂੰ ਕਿਵੇਂ ਜੋੜੇਗਾ ਤੇ ਰਾਗ ਰੂਪੀ ਜਲ ਕਿਵੇਂ ਸਿੰਚੇਗਾ।

ਅਰਥਾਤ ਇਸ ਮਨ ਚਿਤ ਨੇ ਇਕਾਗ੍ਰਤਾ ਵਿਚ ਆ ਕੇ ਰਾਗ ਸੁਣਾ ਕੇ ਆਤਮਾ ਪਾਸ ਪਹੁੰਚਾਣਾ ਸੀ, ਜੇਕਰ ਆਪ ਹੀ ਸੰਸਾਰ ਵੱਲ ਲੱਗ ਗਿਆ ਤਾਂ ਆਤਮਾ ਪਾਸ ਕਿਵੇਂ ਪਹੁੰਚਾਵੇਗਾ।੨।

## ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ॥

ਹੇ ਜੋਗੀ! ਇਸ ਕਾਇਆਂ ਰੂਪ ਨਗਰੀ ਵਿਚ ਨਿਸ਼ਕਾਮ ਕਰਮਾਂ ਰੂਪੀ ਹਲ ਫੇਰ ਕੇ ਹਰੀ ਨਾਮ ਰੂਪੀ ਬੀਜ ਬੀਜਣਾ ਕਰ, ਤਾਂ ਹਰੀ ਦੀ ਪ੍ਰਾਪਤੀ ਰੂਪ ਹਰਿਆ ਖੇਤ ਜੰਮੇਗਾ।

## ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ॥੩॥

ਮਨੂਆ=ਮਨੌਤ ਵਲੋਂ ਇਸਥਿਤ ਕਰਕੇ ਮਨ ਰੂਪੀ ਬੈਲ ਨੂੰ ਜੋੜਨਾ ਕਰੋ, ਭਾਵ ਸਮਾਧੀ ਵਿਚ ਇਸਥਿਤ ਕਰੋ, ਹਰੀ ਸਰੂਪ ਗੁਰਾਂ ਦੀ ਸਿਖਿਆ ਰੂਪ ਜਲ ਨੂੰ ਸਿੰਚੋ ਤਾਂ ਤੇਰੀ ਜੇਤੁ=ਜਿੱਤ ਹੋਵੇਗੀ।੩। ਤੇ ਇਸ ਤਰ੍ਹਾਂ ਬੇਨਤੀ ਕਰ–

## ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲ॥

ਹੇ ਹਰੀ! ਜੋਗੀ ਜੰਗਮ ਆਦਿਕ ਸਾਰੀ ਸ੍ਰਿਸ਼ਟੀ ਆਪ ਜੀ ਦੀ ਹੈ, ਜੋ ਮਤੀ=ਸਿਖਿਆ (ਉਪਦੇਸ਼) ਆਪ ਦਿਓਗੇ ਉਧਰ ਹੀ ਮੈਂ ਚੇਲ=ਚਲਾਂਗਾ। ਭਾਵ ਜਿਧਰ ਭੇਜੋਗੇ, ਓਧਰ ਹੀ ਮੈਂ ਜਾਵਾਂਗਾ।

ਅਥਵਾ :–ਗੁਰੂ ਜੀ ਆਪਣੇ ਵਲੋਂ ਕਹਿੰਦੇ ਹਨ–ਹੇ ਹਰੀ! ਜੋਗੀ ਜੰਗਮ ਆਦਿਕ ਸਾਰੀ ਸ੍ਰਿਸ਼ਟੀ ਆਪ ਜੀ ਦੀ ਹੈ, ਜੋ ਮਤੀ=ਸਿਖਿਆ ਆਪ ਦੇਂਦੇ ਹੋ, ਅਸੀਂ ਉਸੇ ਤਰ੍ਹਾਂ ਚਲਦੇ ਹਾਂ।

## ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ॥੪॥੯॥੬੧॥

ਗੁਰੂ ਜੀ ਕਥਨ ਕਰਦੇ ਹਨ–ਹੇ ਅੰਤਰਜਾਮੀ! ਮੈਂ ਦਾਸ ਦੇ ਪ੍ਰਭ=ਮਾਲਕ ਆਪ ਹੋ, ਮੇਰੇ ਮਨ ਨੂੰ ਪੇਲ=ਦਬਾਕੇ, ਅਥਵਾ :–ਪ੍ਰੇਰ ਕੇ ਹਰੀ ਨਾਮ ਜਪਣ ਵਿਚ ਲਗਾਵੋ।੪।੯।੬੧।

## ਆਸਾ ਮਹਲਾ ੪॥

**ਉਥਾਨਕਾ :–**ਇਕ ਵਾਰ ਸ੍ਰੀ ਅੰਮ੍ਰਿਤਸਰ ਵਿਚ ਬ੍ਰਿੰਦਾ ਬਨ ਦੇ ਰਾਸਧਾਰੀ ਆਏ। ਉਹਨਾਂ ਨੇ ਘੁੰਘਰੂ ਆਦਿਕ ਸਾਜਾਂ ਸਮੇਤ ਹੋਕੇ ਰਾਸ ਪਾਈ। ਸਿੱਖਾਂ ਨੇ ਆ ਕੇ ਗੁਰੂ ਜੀ ਨੂੰ ਕਿਹਾ : "ਆਪ ਭੀ ਵੇਖਣ ਚਲੋ, ਉਹ ਬੜਾ ਸੋਹਣਾ ਗਾਉਂਦੇ ਹਨ।" ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ–

**ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ ॥**

ਕਦੋਂ ਕੋਈ ਘੁੰਘਰੂ ਤੇ ਤਾਲਾ=ਕੈਂਸੀਆਂ ਨੂੰ ਭਾਲੈ=ਭਾਲਣਾ ਭਾਵ ਕੱਠਾ ਕਰੇ, ਤੇ ਕਦੋਂ ਕੋਈ ਰਬਾਬ ਨੂੰ ਵਜਾਉਣਾ ਕਰੇ ।

**ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ ॥੧॥**

ਆਉਂਦਿਆਂ ਵੀ ਬਾਰ=ਦੇਰ ਲੱਗਦੀ ਹੈ ਤੇ ਜਾਂਦਿਆਂ ਵੀ ਖਿਨ ਭਰ ਸਮਾਂ ਲਗਦਾ ਹੈ, ਹਉ=ਮੈਂ ਓਨਾਂ ਚਿਰ ਪ੍ਰਭੂ ਦਾ ਨਾਮ ਸੰਭਾਲਾਂਗਾ । ੧ ।

**ਮੇਰੈ ਮਨਿ ਐਸੀ ਭਗਤਿ ਬਨਿ ਆਈ ॥**

ਹੇ ਭਾਈ ! ਮੇਰੇ ਮਨ ਵਿਚ ਤਾਂ ਅਜਿਹੀ ਭਗਤੀ ਬਣ ਆਈ ਹੈ । ਕਿ—

**ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ**
**ਜੈਸੇ ਜਲ ਬਿਨੁ ਮੀਨੁ ਮਰਿ ਜਾਈ ॥੧॥ਰਹਾਉ॥**

ਹਉ=ਮੈਂ ਹਰਿ ਹਰਿ ਨਾਮ ਜਪੇ ਤੋਂ ਬਿਨਾਂ ਪਲ ਦਾ ਖਿਨ ਮਾਤ੍ਰ ਸਮਾਂ ਵੀ ਨਹੀਂ ਰਹਿ ਸਕਦਾ, ਜਿਵੇਂ ਪਾਣੀ ਤੋਂ ਬਿਨਾਂ ਮੱਛੀ ਮਰ ਜਾਂਦੀ ਹੈ । ੧ । ਰਹਾਉ ।

**ਕਬ ਕੋਊ ਮੇਲੈ ਪੰਚ ਸਤ ਗਾਇਣ ਕਬ ਕੋ ਰਾਗ ਧੁਨਿ ਉਠਾਵੈ ॥**

ਕਦੋਂ ਕੋਈ ਪੰਜ ਸਤ ਗਵੱਈਆਂ ਨੂੰ ਮੇਲੈ=ਇਕੱਠਾ ਕਰੇਗਾ, ਅਤੇ ਕਦੋਂ ਕੋਈ ਰਾਗ ਦੀ ਧੁਨੀ ਨੂੰ ਉਠਾਏਗਾ ।

**ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ**
**ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ ॥੨॥**

ਸੁਰਾਂ ਨੂੰ ਮੇਲਦਿਆਂ ਚੁਣਦਿਆਂ ਖਿਨ, ਪਲ ਅਤੇ ਚਸਾ ਭਰ ਦੇਰ ਲਗਦੀ ਹੈ ।

ਅਥਵਾ :—ਸੁਰਾਂ ਨੂੰ ਮੇਲਦਿਆਂ ਪਲ ਦਾ ਖਿਨ ਮਾਤ੍ਰ ਦੇਰ ਲੱਗਦੀ ਹੈ, ਤੇ ਰਾਗੀਆਂ ਦੇ ਚੁਣਦਿਆਂ ਭੀ ਚਸਾ ਭਰ ਦੇਰ ਲਗਦੀ ਹੈ । ਓਨਾਂ ਚਿਰ ਮੇਰਾ ਮਨ ਰਾਮ ਦੇ ਗੁਣ ਗਾਉਂਦਾ ਹੈ । ੨ ।

**ਕਬ ਕੋ ਨਾਚੈ ਪਾਵ ਪਸਾਰੈ ਕਬ ਕੋ ਹਾਥ ਪਸਾਰੈ ॥**

ਕਦੋਂ ਕੋਈ ਪੈਰਾਂ ਨੂੰ ਪਸਾਰਕੇ ਨੱਚੇਗਾ, ਅਤੇ ਕਦੋਂ ਕੋਈ ਹੱਥਾਂ ਨੂੰ ਪਸਾਰੇਗਾ ।

ਭਾਵ ਹੱਥ ਪਸਾਰ ਕੇ ਆਰੋਹੀ ਤੇ ਅਵਰੋਹੀ ਦਾ ਗਿਆਨ ਕਰਾਵੇਗਾ ।

ਨੋਟ :—ਸਾ ਤੋਂ ਲੈ ਕੇ ਨੀ ਤਕ ਸੁਰ ਦੇ ਚੜ੍ਹਾਓ ਨੂੰ ਅਰੋਹੀ ਕਹਿੰਦੇ ਹਨ ਤੇ ਨੀ ਤੋਂ ਲੈ ਕੇ ਸਾ ਤਕ ਸੁਰ ਦੇ ਲਹਾਓ ਨੂੰ ਅਵਰੋਹੀ ਕਹਿੰਦੇ ਹਨ। ਗਵਈਏ ਲੋਕ ਇਸ ਅਰੋਹੀ, ਅਵਰੋਹੀ

ਦੇ ਜਨਾਉਣ ਵਾਸਤੇ ਹੀ ਹੱਥ ਨੂੰ ਉਤਾਂਹ ਤੇ ਹੇਠਾਂ ਕਰਦੇ ਹਨ।

**ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ**

**ਤਬ ਲਗੁ ਮੇਰਾ ਮਨੁ ਰਾਮ ਸਮ੍ਾਰੈ ॥੩॥**

ਹੱਥਾਂ ਦੇ ਪਸਾਰਤ=ਫੈਲਾਉਂਦਿਆਂ ਵੀ ਬਿਲਮੁ=ਦੇਰ ਲਗਦੀ ਹੈ ਤੇ ਪੈਰਾਂ ਦੇ ਪਸਾਰਦਿਆਂ ਵੀ ਤਿਲ ਮਾਤ੍ਰ ਸਮਾਂ ਲਗਦਾ ਹੈ, ਓਨਾਂ ਚਿਰ ਮੇਰਾ ਮਨ ਰਾਮ ਨਾਮ ਨੂੰ ਸੰਭਾਲਦਾ ਹੈ। ੩।

**ਕਬ ਕੋਊ ਲੋਗਨ ਕਉ ਪਤੀਆਵੈ ਲੋਕਿ ਪਤੀਣੈ ਨਾ ਪਤਿ ਹੋਇ ॥**

ਕਦੋਂ ਕੋਈ ਵੇਖਣ ਵਾਲੇ ਲੋਕਾਂ ਨੂੰ ਪਤੀਆਵੈ=ਪ੍ਰਸੰਨ ਕਰੇਗਾ, ਪਰ ਲੋਕਾਂ ਦੇ ਪਤੀਣੈ=ਪ੍ਰਸੰਨ ਹੋਇਆਂ ਕੋਈ ਇੱਜ਼ਤ ਨਹੀਂ ਹੁੰਦੀ।

**ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ**

**ਤਾ ਜੈ ਜੈ ਕਰੇ ਸਭੁ ਕੋਇ ॥੪॥੧੦॥੬੨॥**

ਗੁਰੂ ਜੀ ਕਥਨ ਕਰਦੇ ਹਨ—ਹੇ ਪੁਰਸ਼ੋ! ਹਿਰਦੇ ਵਿਚ ਸਦਾ ਹਰੀ ਨਾਮ ਨੂੰ ਧਿਆਉਣਾ ਕਰੋ, ਤਾਂ ਸਭ ਕੋਈ ਤੁਹਾਡਾ ਜੈ ਜੈ ਕਾਰ ਕਰੇਗਾ। ੪। ੧੦। ੬੨।

## ਆਸਾ ਮਹਲਾ ੪ ॥

**ਉਥਾਨਕਾ**—ਇਕ ਸਿੱਖ ਨੇ ਕਿਹਾ, ਉਪ੍ਰੋਕਤ ਸ਼ਬਦ ਵਿਚ ਆਪ ਜੀ ਨੇ ਨੱਚਣ ਦਾ ਖੰਡਣ ਕੀਤਾ ਹੈ ਪਰ ਆਪ ਜੀ ਨੇ ਇਸ ਤਰ੍ਹਾਂ ਵੀ ਫੁਰਮਾਇਆ ਹੈ ਕਿ—ਤੇਰਾ ਜਨੁ ਨਿਰਤਿ ਕਰੇ ਗੁਣ ਗਾਵੈ ॥ ਇਸ ਲਈ ਉਹ ਕੇਹੜਾ ਨਾਚ ਹੈ? ਗੁਰ ਉੱਤਰ :—

**ਸਤਸੰਗਤਿ ਮਿਲੀਐ ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ ॥**

ਹਰੀ ਦੇ ਸਾਧੂਆਂ ਦੀ ਸਤਸੰਗਤ ਵਿਚ ਮਿਲਣਾ ਕਰੀਏ, ਅਤੇ ਸਤਸੰਗਤ ਵਿਚ ਮਿਲ ਕੇ ਹਰੀ ਦੇ ਗੁਣ ਗਾਉਣਾ ਕਰੀਏ।

**ਗਿਆਨ ਰਤਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰਾ ਜਾਇ ॥੧॥**

ਤਾਂ ਘਟਿ=ਹਿਰਦੇ ਵਿਚ ਚਾਨਣ ਕਰਨ ਵਾਲਾ ਰਤਨ ਵਾਂਗ ਅਮੋਲਕ ਗਿਆਨ ਰੂਪ ਦੀਵਾ ਬਲਿਆ, ਜਿਸ ਦੇ ਚਾਨਣ ਨਾਲ ਅਗਿਆਨ ਰੂਪ ਹਨੇਰਾ ਜਾਂਦਾ ਰਿਹਾ। ੧।

**ਹਰਿ ਜਨ ਨਾਚਹੁ ਹਰਿ ਹਰਿ ਧਿਆਇ ॥**

ਹੇ ਹਰੀ ਦੇ ਜਨੋ! ਜੋ ਹਰਿ ਹਰਿ ਨਾਮ ਦਾ ਧਿਆਉਣਾ ਹੈ, ਏਹੀ ਨੱਚਣਾ ਕਰੋ।

ਅਥਵਾ :—ਹੇ ਹਰੀ ਜਨੋ! ਹਰਿ ਹਰਿ ਨਾਮ ਦੇ ਧਿਆਉਣ ਦਾ ਨਾਚਹੁ=ਨਿਰਣਾ ਕਰੋ।

**ਐਸੇ ਸੰਤ ਮਿਲਹਿ ਮੇਰੇ ਭਾਈ ਹਮ ਜਨ ਕੇ ਧੋਵਹ ਪਾਇ ॥੧॥ਰਹਾਉ॥**

ਹੇ ਮੇਰੇ ਭਾਈ! ਜੇ ਕਰ ਅਜੇਹੇ ਪੂਰੇ ਸੰਤ ਮਿਲ ਜਾਣ, ਤਾਂ ਅਸੀਂ ਉਹਨਾਂ ਸੰਤ ਜਨਾਂ ਦੇ ਪਾਇ=ਚਰਨਾਂ ਨੂੰ ਧੋਵਾਂਗੇ। ੧। ਰਹਾਉ।

**ਹਰਿ ਹਰਿ ਨਾਮੁ ਜਪਹੁ ਮਨ ਮੇਰੇ ਅਨਦਿਨੁ ਹਰਿ ਲਿਵ ਲਾਇ ॥**

ਹੇ ਮੇਰੇ ਮਨ! ਰਾਤ ਦਿਨ ਹਰੀ ਵਿਚ ਲਿਵ ਲਗਾ ਕੇ ਹਰਿ ਹਰਿ ਨਾਮ ਨੂੰ ਜਪੋ।

**ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਭੂਖ ਨ ਲਾਗੈ ਆਇ ॥੨॥**

ਜੋ ਭੀ ਚਿਤ ਵਿਚ ਇੱਛਾ ਕਰੋਗੇ, ਓਹੀ (ਧਰਮ, ਅਰਥ, ਕਾਮ, ਮੋਖ ਰੂਪ) ਫਲ ਪਾਓਗੇ। ਫਿਰ ਮਾਇਆ ਦੀ ਭੂਖ=ਤ੍ਰਿਸ਼ਨਾ ਨਹੀਂ ਆ ਕੇ ਲੱਗੇਗੀ। ੨।

**ਆਪੇ ਹਰਿ ਅਪਰੰਪਰੁ ਕਰਤਾ ਹਰਿ ਆਪੇ ਬੋਲਿ ਬੁਲਾਇ ॥**

ਹਰੀ ਕਰਤਾ ਆਪ ਹੀ ਅਪਰੰਪਰੁ=ਸੰਸਾਰ ਤੋਂ ਪਰਾ ਰੂਪ ਹੈ, ਹਰੀ ਆਪ ਹੀ ਸਭਨਾਂ ਵਿਚ ਬੋਲਦਾ ਤੇ ਆਪ ਹੀ ਬੁਲਾਉਂਦਾ ਹੈ। ਅਥਵਾ :–ਹਰੀ ਆਪ ਹੀ ਬੋਲਿ=ਬਚਨ ਬੁਲਾਉਂਦਾ ਹੈ।

**ਸੇਈ ਸੰਤ ਭਲੇ ਤੁਧੁ ਭਾਵਹਿ ਜਿਨ੍ ਕੀ ਪਤਿ ਪਾਵਹਿ ਥਾਇ ॥੩॥**

ਓਹੀ ਆਪ ਜੀ ਨੂੰ ਭਾਉਂਦੇ ਹਨ ਅਤੇ ਜਿਨ੍ਹਾਂ ਦੀ ਇੱਜ਼ਤ ਤੂੰ ਥਾਇ ਪਾਵਹਿ=ਕਬੂਲ ਪਾਉਂਦਾ ਹੈਂ, ਓਹੀ ਸੰਤ ਭਲੇ ਹਨ। ੩।

**ਨਾਨਕ ਆਖਿ ਨ ਰਾਜੈ ਹਰਿ ਗੁਣ ਜਿਉ ਆਖੈ ਤਿਉ ਸੁਖੁ ਪਾਇ ॥**

ਗੁਰੂ ਜੀ ਕਥਨ ਕਰਦੇ ਹਨ–ਮੈਂ ਹਰੀ ਗੁਣਾਂ ਨੂੰ ਆਖਦਾ ਹੋਇਆ ਰੱਜਦਾ ਨਹੀਂ ਹਾਂ, ਜਿਉਂ ਜਿਉਂ ਆਖਦਾ ਹਾਂ ਤਿਉਂ ਤਿਉਂ ਸੁਖ ਪਾਉਂਦਾ ਹਾਂ।

**ਭਗਤਿ ਭੰਡਾਰ ਦੀਏ ਹਰਿ ਅਪੁਨੇ**
**ਗੁਣ ਗਾਹਕੁ ਵਣਜਿ ਲੈ ਜਾਇ ॥੪॥੧੧॥੬੩॥**

ਹਰੀ ਨੇ ਆਪਣੇ ਦਾਸ ਜਾਣ ਕੇ ਭਗਤੀ ਦੇ ਭੰਡਾਰੇ ਬਖਸ਼ ਦਿਤੇ ਹਨ, ਜੋ ਸ਼ੁਭ ਗੁਣਾਂ ਦੇ ਗਾਹਕ=ਜਗਿਆਸੂ ਹਨ, ਉਹ ਸ਼ੁਭ ਗੁਣਾਂ ਨੂੰ ਵਣਜਿ ਲੈ ਜਾਇ=ਖਰੀਦ ਕੇ ਲਈ ਜਾਂਦੇ ਹਨ। ੪। ੧੧। ੬੩।

## (ਪੰਨਾ ੩੬੯)

**੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੮ ਕੇ ਕਾਫ਼ੀ ਮਹਲਾ ੪ ॥**

ਅੱਠਵੇਂ ਘਰ ਦੇ ਦੋ ਸ਼ਬਦ ਆਉਣਗੇ । ਕਾਫੀ=ਵੈਰਾਗ ਮਈ ਉਪਦੇਸ਼ ਦੇਂਦੇ ਹਨ ।

**ਆਇਆ ਮਰਣੁ ਧੁਰਾਹੁ ਹਉਮੈ ਰੋਈਐ ॥**
**ਗੁਰਮੁਖਿ ਨਾਮੁ ਧਿਆਇ ਅਸਥਿਰੁ ਹੋਈਐ ॥੧॥**

ਹੇ ਪੁਰਸ਼ਾ ! ਮਰਨਾ ਧੁਰਾਹੁ=ਧੁਰ ਤੋਂ ਹੀ ਚਲਿਆ ਆ ਰਿਹਾ ਹੈ, ਇਹ ਜੀਵ ਐਵੇਂ ਹਉਮੈ ਕਰਕੇ ਰੋਂਦਾ ਹੈ । ਜੋ ਗੁਰਮੁਖ ਹੋ ਕੇ ਗੁਰਾਂ ਦੁਆਰੇ ਨਾਮ ਧਿਆਉਂਦਾ ਹੈ, ਉਹ ਜੀਵ ਇਸਥਿਤ ਹੁੰਦਾ ਹੈ । ੧ ।

**ਗੁਰ ਪੂਰੇ ਸਾਬਾਸਿ ਚਲਣੁ ਜਾਣਿਆ ॥**
**ਲਾਹਾ ਨਾਮੁ ਸੁ ਸਾਰੁ ਸਬਦਿ ਸਮਾਣਿਆ ॥੧॥ਰਹਾਉ॥**

ਅੰਨਵੇ :–ਪੂਰਿਆਂ ਗੁਰਾਂ ਦੇ ਸਬਦਿ=ਉਪਦੇਸ਼ ਦੁਆਰਾ ਜਿਸ ਨੇ ਸੰਸਾਰ ਤੋਂ ਚਲਣਾ ਜਾਣਿਆ ਹੈ, ਅਤੇ ਸੁ ਸਾਰੁ=ਸਰੇਸ਼ਟ ਸਿਧਾਂਤ ਰੂਪ ਨਾਮ ਦੇ ਲਾਭ ਵਿਖੇ ਸਮਾਇਆ ਹੈ, ਉਸ ਨੂੰ ਸਾਬਾਸਿ=ਇੱਜ਼ਤ ਮਿਲਦੀ ਹੈ । ੧ । ਰਹਾਉ ।

**ਪੂਰਬਿ ਲਿਖੇ ਡੇਹ ਸਿ ਆਏ ਮਾਇਆ ॥**
**ਚਲਣੁ ਅਜੁ ਕਿ ਕਲ੍ਹਿ ਧੁਰਹੁ ਫੁਰਮਾਇਆ ॥੨॥**

ਮਾਇਆ=ਹੇ ਭਾਈ ! ਪੂਰਬਲੇ ਲੇਖਾਂ ਦੇ ਲਿਖੇ ਅਨੁਸਾਰ ਸਿ=ਉਹ ਡੇਹ=ਦਿਨ ਮਰਨ ਵਾਲੇ ਆ ਗਏ ਹਨ । ਅੱਜ ਜਾਂ ਕੱਲ੍ਹ ਚਲੇ ਜਾਣਾ ਹੈ, ਜਿਵੇਂ ਧੁਰ ਰੂਪ ਪਰਮਾਤਮਾ ਨੇ ਆਦੋਂ ਹੁਕਮ ਫੁਰਮਾਇਆ=ਕੀਤਾ ਹੈ ।

**ਬਿਰਥਾ ਜਨਮੁ ਤਿਨਾ ਜਿਨੑੀ ਨਾਮੁ ਵਿਸਾਰਿਆ ॥**
**ਜੂਐ ਖੇਲਣੁ ਜਗਿ ਕਿ ਇਹੁ ਮਨੁ ਹਾਰਿਆ ॥੩॥**

ਉਹਨਾਂ ਦਾ ਮਨੁੱਖਾ ਜਨਮ ਨਿਸਫਲ ਹੈ, ਜਿਨ੍ਹਾਂ ਨੇ ਨਾਮ ਭੁਲਾ ਦਿੱਤਾ ਹੈ । ਜਗਤ ਰੂਪ ਜੂਏ ਵਿਖੇ ਖੇਡਣ ਕਰਕੇ ਇਹ ਮਨ ਹਾਰ ਗਿਆ ਹੈ । ੩ ।

**ਜੀਵਣਿ ਮਰਣਿ ਸੁਖੁ ਹੋਇ ਜਿਨੑਾ ਗੁਰੁ ਪਾਇਆ ॥**
**ਨਾਨਕ ਸਚੇ ਸਚਿ, ਸਚਿ ਸਮਾਇਆ ॥੪॥੧੨॥੬੪॥**

ਜਿਨ੍ਹਾਂ ਨੇ ਪੂਰਾ ਗੁਰੂ ਪਾਇਆ ਹੈ, ਉਹਨਾਂ ਦਾ ਜੀਊਣਾ ਮਰਨਾ ਸੁਖ ਪੂਰਬਕ ਹੁੰਦਾ ਹੈ ।

ਅਥਵਾ :-ਜਿਨ੍ਹਾਂ ਨੇ ਪੂਰਾ ਗੁਰੂ ਪਾਇਆ ਹੈ ਤੇ ਜੀਵਤ ਭਾ ਤੋਂ ਮਰਨਾ ਕੀਤਾ ਹੈ, ਉਹਨਾਂ ਨੂੰ ਆਤਮ ਸੁਖ ਹੁੰਦਾ ਹੈ। ਗੁਰੂ ਜੀ ਆਖਦੇ ਹਨ-ਉਹ ਸੱਚੇ ਪੁਰਸ਼ ਸਚਿ=ਨਿਸਚੇ ਕਰਕੇ ਸਚਿ ਸਰੂਪ ਪਰਮਾਤਮਾ ਵਿਖੇ ਅਭੇਦ ਹੋਏ ਹਨ। ੪। ੧੨। ੬੪।

## ਆਸਾ ਮਹਲਾ ੪ ॥

**ਜਨਮੁ ਪਦਾਰਥੁ ਪਾਇ ਨਾਮੁ ਧਿਆਇਆ ॥**
**ਗੁਰ ਪਰਸਾਦੀ ਬੁਝਿ ਸਚਿ ਸਮਾਇਆ ॥੧॥**

ਜਿਨ੍ਹਾਂ ਨੇ! ਮਨੁੱਖਾ ਜਨਮ ਰੂਪ ਪਦਾਰਥ ਨੂੰ ਪਾਕੇ ਨਾਮ ਧਿਆਉਣਾ ਕੀਤਾ ਹੈ। ਉਹਨਾਂ ਦਾ ਮਨ ਪਰਸਾਦੀ=ਕ੍ਰਿਪਾਲੂ ਗੁਰਾਂ ਤੋਂ ਤੱਤ ਵਸਤੂ ਤੇ ਮਿਥਿਆ ਵਸਤੂ ਨੂੰ ਬੁਝ ਕੇ ਸੱਚ ਵਿਖੇ ਸਮਾਇਆ ਹੈ। ੧।

**ਜਿਨ੍ ਧੁਰਿ ਲਿਖਿਆ ਲੇਖੁ ਤਿਨ੍ੀ ਨਾਮੁ ਕਮਾਇਆ ॥**
**ਦਰਿ ਸਚੈ ਸਚਿਆਰ ਮਹਲਿ ਬੁਲਾਇਆ ॥੧॥ਰਹਾਉ॥**

ਜਿਨ੍ਹਾਂ ਦੇ ਮੱਥੇ ਤੇ ਧੁਰ ਰੂਪ ਪਰਮਾਤਮਾ ਨੇ ਧੁਰ ਤੋਂ ਚੰਗਾ ਲੇਖ ਲਿਖਿਆ ਹੈ, ਉਹਨਾਂ ਨੇ ਨਾਮ ਕਮਾਇਆ ਹੈ। ਉਹ ਸਚੇ ਦਰ ਵਿਖੇ ਸਚਿਆਰ ਹੋਏ ਹਨ, ਉਹਨਾਂ ਨੂੰ ਪਰਮੇਸ਼ਰ ਨੇ ਮਹਲਿ=ਸਰੂਪ ਵਿਖੇ ਬੁਲਾਇਆ ਹੈ। ਅਥਵਾ :-ਉਸ ਸਚਿਆਰ ਨੂੰ ਸਚੇ ਪ੍ਰਭੂ ਨੇ ਆਪਣੇ ਮਹਲਿ=ਸਰੂਪ ਦੇ ਦਰਿ=ਅੰਦਰ ਹੀ ਬੁਲਾ ਲਿਆ ਹੈ। ੧। ਰਹਾਉ।

**ਅੰਤਰਿ ਨਾਮੁ ਨਿਧਾਨੁ ਗੁਰਮੁਖਿ ਪਾਈਐ ॥**
**ਅਨਦਿਨੁ ਨਾਮੁ ਧਿਆਇ ਹਰਿ ਗੁਣ ਗਾਈਐ ॥੨॥**

ਨਾਮ ਨਿਧੀਆਂ ਦਾ ਖ਼ਜ਼ਾਨਾ ਅੰਤਰਿ=ਅੰਤਹਕਰਨ ਵਿਖੇ ਹੈ, ਪਰ ਗੁਰਾਂ ਦੁਆਰੇ ਪ੍ਰਾਪਤ ਹੁੰਦਾ ਹੈ। ਹੇ ਪੁਰਸ਼ਾ! ਤੂੰ ਗੁਰਾਂ ਦੁਆਰੇ ਰਾਤ ਦਿਨ ਨਾਮ ਧਿਆਉਣਾ ਕਰ, ਅਤੇ ਹਰੀ ਦੇ ਗੁਣ ਗਾਉਣਾ ਕਰ। ੨।

**ਅੰਤਰਿ ਵਸਤੁ ਅਨੇਕ ਮਨਮੁਖਿ ਨਹੀ ਪਾਈਐ ॥**
**ਹਉਮੈ ਗਰਬੈ ,ਗਰਬੁ ਆਪਿ ਖੁਆਈਐ ॥੩॥**

ਅਨੇਕ ਪ੍ਰਕਾਰ ਦੀ ਵਸਤੂ ਸ਼ੁਭ ਗੁਣਾਂ ਰੂਪੀ ਹਿਰਦੇ ਅੰਦਰ ਹੈ, ਅਥਵਾ :-ਅਨੇਕ ਵਸਤੂਆਂ ਦਾ ਮਾਲਕ (ਪਰਮੇਸ਼ਰ) ਹਿਰਦੇ ਅੰਦਰ ਹੈ ਪਰ ਮਨਮੁਖ ਪੁਰਸ਼ ਉਸ ਨੂੰ ਨਹੀਂ ਪਾਉਂਦੇ ਹਨ। ਉਸ ਦਾ ਕਾਰਨ ਇਹ ਹੈ ਕਿ ਹੰਗਤਾ ਮਮਤਾ ਕਰਕੇ ਹੰਕਾਰੀ ਹੋ ਜਾਂਦੇ ਹਨ, ਉਸੇ ਹੰਕਾਰ ਕਰਕੇ ਆਪਣੇ ਆਪ ਨੂੰ ਖੁਆਈਐ=ਭੁਲਾਈ ਬੈਠੇ ਹਨ। ੩।

**ਨਾਨਕ ਆਪੇ ਆਪਿ, ਆਪਿ ਖੁਆਈਐ ॥**
**ਗੁਰਮਤਿ ਮਨਿ ਪਰਗਾਸੁ ਸਚਾ ਪਾਈਐ ॥੪॥੧੩॥੬੫॥**

ਗੁਰੂ ਜੀ ਕਥਨ ਕਰਦੇ ਹਨ–ਆਪੇ ਆਪਿ=ਸੁਤੰਤ੍ਰ ਜੋ ਪਰਮੇਸ਼ਰ ਹੈ, ਉਹ ਤਾਂ ਪ੍ਰਾਪਤ ਹੁੰਦਾ ਹੈ। ਜੇ ਕਰ ਆਪੁ=ਹੰਕਾਰ ਖੁਆਈਐ=ਖੋਹ ਦੇਈਏ, ਭਾਵ ਦੂਰ ਕਰੀਏ।
ਅਥਵਾ :–ਆਪੁ=ਹੰਕਾਰ ਨੂੰ ਦੂਰ ਕਰੀਏ ਤਾਂ ਸਾਰਾ ਆਪਣਾ ਆਪ ਹੀ ਨਿਸਚੇ ਕਰਦਾ ਹੈ। ਗੁਰ ਸਿਖਿਆ ਦੁਆਰੇ ਮਨ ਵਿਚ ਪਰਗਾਸੁ=ਗਿਆਨ ਹੋਵੇ ਤਾਂ ਸੱਚਾ ਵਾਹਿਗੁਰੂ ਪ੍ਰਾਪਤ ਹੁੰਦਾ ਹੈ। ੪। ੧੩। ੬੫।

## ਰਾਗੁ ਆਸਾਵਰੀ ਘਰੁ ੧੬ ਕੇ ੨* ਮਹਲਾ ੪ ਸੁਧੰਗ

**੧ ੳ ਸਤਿਗੁਰ ਪ੍ਰਸਾਦਿ ॥**

ਸੋਲਵੇਂ ਘਰ ਵਿਚ ਗਾਇਨ ਵਾਲੇ ਦੋ ਸ਼ਬਦ ਹਨ।
ਸੁਧੰਗ=ਛੰਦ ਦੀ ਚਾਲ ਹੈ। ੨–ਸੁਧ+ਅੰਗ=ਹੇ ਪਿਆਰੇ! ਇਹ ਬਾਨੀ ਸਾਰੀ ਸ਼ੁੱਧ ਹੈ, ਇਸ ਵਿਚ ਕਿਸੇ ਵੀ ਅੱਖਰ ਦੀ ਭੰਨ-ਤੋੜ ਨਹੀਂ ਕਰਨੀ।
੩–ਇਹ ਬਾਨੀ ਸੁਧ+ਅੰਗ=ਹਿਰਦੇ ਨੂੰ ਸ਼ੁੱਧ ਕਰਨ ਵਾਲੀ ਹੈ।

**ਹਉ ਅਨਦਿਨੁ ਹਰਿ ਨਾਮੁ ਕੀਰਤਨੁ ਕਰਉ ॥**

ਹਉ=ਮੈਂ ਰਾਤ ਦਿਨ ਹਰੀ ਨਾਮ ਦਾ ਕੀਰਤਨ ਕਰਦਾ ਹਾਂ।

**ਸਤਿਗੁਰਿ ਮੋ ਕਉ ਹਰਿ ਨਾਮੁ ਬਤਾਇਆ**
**ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ॥੧॥ਰਹਾਉ॥**

ਸਤਿਗੁਰਾਂ ਨੇ ਮੈਨੂੰ ਹਰੀ ਨਾਮ ਦਾ ਉਪਦੇਸ਼ ਬਤਾਇਆ=ਦੱਸਿਆ ਹੈ। ਮੈਂ ਹਰੀ ਨਾਮ ਤੋਂ ਬਿਨਾਂ ਪਲ ਦਾ ਖਿਨ ਸਮਾਂ ਭੀ ਰਹਿ ਨਹੀਂ ਸਕਦਾ। ੧।

**ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ**
**ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ ॥**

ਹਉ=ਸਾਡੇ ਘਰ ਵਿਖੇ ਸੁਨਣਾ ਭੀ ਹਰੀ ਨਾਮ ਦਾ ਹੈ, ਅਤੇ ਸਿਮਰਨ ਭੀ ਹਰੀ ਦੇ ਕੀਰਤਨ ਦਾ ਹੈ, ਹਉ=ਮੈਂ ਇਕ ਖਿਨ ਸਮਾਂ ਭੀ ਹਰੀ ਨਾਮ ਤੋਂ ਬਿਨਾਂ ਰਹਿ ਨਹੀਂ ਸਕਦਾ। ਪਾਠ ਕਰਨ ਲਗਿਆਂ 'ਹਉ' ਅੱਗੇ ਜਾਵੇਗਾ। ਅਰਥ ਵੇਲੇ ਪਿੱਛੇ ਕਈ ਸੱਜਣ ਇੰਞ ਭੀ ਅਰਥ

---

*ਪਾਠ ਕਰਨ ਵੇਲੇ–ਘਰੁ ਸੋਲਵੇਂ ਕੇ (੨) ਦੋ ਬੋਲੋ ਜੀ।

ਕਰਦੇ ਹਨ–ਹਉ=ਮੈਂ ਹਰੀ ਤੋਂ ਬਿਨਾਂ ਇਕ ਖਿਨ ਭਰ ਵੀ ਰਹਿ ਨਹੀਂ ਸਕਦਾ ਹਉ=ਹਾਂ ।

**ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ**
**ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥੧॥**

ਜਿਸ ਤਰ੍ਹਾਂ ਮਾਨ ਸਰੋਵਰ ਤੋਂ ਬਿਨਾਂ ਹੰਸ ਨਹੀਂ ਰਹਿ ਸਕਦਾ, ਓਵੇਂ ਹਰੀ ਦਾ ਸੇਵਕ ਜਨ ਹਰੀ ਦੀ ਸੇਵਾ ਤੋਂ ਬਿਨਾਂ ਕਿਵੇਂ ਰਹਿ ਸਕਦਾ ਹੈ ? ।੧।

**ਕਿਨਹੂੰ ਪ੍ਰੀਤਿ ਲਾਈ ਦੂਜਾ ਭਾਉ ਰਿਦ ਧਾਰਿ**
**ਕਿਨਹੂੰ ਪ੍ਰੀਤਿ ਲਾਈ ਮੋਹ ਅਪਮਾਨ ॥**

ਕਿਸੀ ਪੁਰਸ਼ ਨੇ ਹਿਰਦੇ 'ਚ ਦ੍ਵੈਤ ਭਾਵ ਧਾਰਨ ਕਰਕੇ ਹੋਰਨਾਂ ਨਾਲ ਪ੍ਰੀਤੀ ਲਗਾਈ ਹੈ । ਅਤੇ ਕਿਸੀ ਨੇ ਮੋਹ ਕਰਕੇ ਦੂਜਿਆਂ ਦੇ ਅਪਮਾਨ=ਨਿਰਾਦਰ ਕਰਨ ਵਿਖੇ ਪ੍ਰੀਤੀ ਲਗਾਈ ਹੈ । ਅਥਵਾ :–ਕਿਸੀ ਨੇ ਮੋਹ ਵਿਖੇ ਤੇ ਕਿਸੀ ਨੇ ਨਿਰਾਦਰ ਕਰਨ ਵਿਖੇ ਪ੍ਰੀਤੀ ਲਗਾਈ ਹੈ ।

**ਹਰਿ ਜਨ ਪ੍ਰੀਤਿ ਲਾਈ ਹਰਿ ਨਿਰਬਾਣ ਪਦ**
**ਨਾਨਕ ਸਿਮਰਤ ਹਰਿ ਹਰਿ ਭਗਵਾਨ ॥੨॥੧੪॥੬੬॥**

ਹਰੀ ਜਨਾਂ ਨੇ ਨਿਰਬੰਧ ਪਦ ਰੂਪ ਹਰੀ ਵਿਖੇ ਪ੍ਰੀਤੀ ਲਗਾਈ ਹੈ,–ਹਰੀ ਜਨ ਹਰ ਵੇਲੇ ਖਟਾਂ ਭਗਾਂ ਸਹਿਤ ਜੋ ਹਰਿ ਹਰਿ ਹੈ, ਉਸ ਨੂੰ ਸਿਮਰਨੋ ਕਰਦੇ ਹਨ । ੨ । ੧੪ । ੬੬ ।

**ਆਸਾਵਰੀ ਮਹਲਾ ੪ ॥ ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥**

ਰੀ ਮਾਈ=ਹੇ ਭਾਈ ! ਮੇਰਾ ਪ੍ਰੀਤਮ ਜੋ ਮਾਈ=ਮਾਇਆ ਪਤੀ ਰਾਮ ਹੈ, ਉਹ ਮੈਨੂੰ ਬਤਾਵਹੁ=ਦੱਸੋ ।

**ਹਉ ਹਰਿ ਬਿਨੁ, ਖਿਨੁ ਪਲੁ ਰਹਿ ਨ ਸਕਉ;**
**ਜੈਸੇ ਕਰਹਲੁ ਬੇਲਿ ਰੀਝਾਈ ॥੧॥ਰਹਾਉ॥**

ਮੈਂ ਹਰੀ ਤੋਂ ਬਿਨਾਂ ! ਪਲ ਦਾ ਖਿਨ ਭਰ ਸਮਾਂ ਵੀ ਰਹਿ ਨਹੀਂ ਸਕਦਾ, ਜਿਵੇਂ ਕਰਹਲੁ= ਊਂਠ ਨੂੰ ਵੱਲਾਂ ਦੇਖ ਕੇ ਰੀਝ ਆਈ=ਪ੍ਰਸੰਨਤਾ ਆਉਂਦੀ ਹੈ, ਇਂਞ ਹੀ ਹਰੀ ਨੂੰ ਦੇਖ ਕੇ ਮੈਨੂੰ ਭੀ ਖੁਸ਼ੀ ਆਉਂਦੀ ਹੈ । ੧ । ਰਹਾਉ ।

**ਹਮਰਾ ਮਨੁ ਬੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ ॥**

ਸਾਡਾ ਮਨ ਬੈਰਾਗੀਆਂ ਦੀ ਨਿਆਈਂ ਸੰਸਾਰ ਤੋਂ ਵੈਰਾਗਵਾਨ ਹੋਕੇ ਪਦਾਰਥਾਂ ਤੋਂ

ਵਿਰੱਕਤ ਹੋ ਰਿਹਾ ਹੈ, ਅਸਲੀ ਮਿੱਤਰ ਜੋ ਹਰੀ ਹੈ, ਉਸ ਦੇ ਦਰਸ਼ਨਾਂ ਦੇ ਵਾਸਤੇ।

**(ਪੰਨਾ ੩੭੦) ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ**
**ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥੧॥**

ਜਿਵੇਂ ਅਲਿ=ਭੌਰਾ ਕੌਲ ਫੁੱਲਾਂ ਤੋਂ ਬਿਨਾਂ ਰਹਿ ਨਹੀਂ ਸਕਦਾ, ਤਿਵੇਂ ਮੇਰੇ ਪਾਸੋਂ ਭੀ ਹਰੀ ਤੋਂ ਬਿਨਾਂ ਰਿਹਾ ਨਹੀਂ ਜਾਂਦਾ।੧।

**ਰਾਖੁ ਸਰਣਿ ਜਗਦੀਸੁਰ ਪਿਆਰੇ ਮੋਹਿ ਸਰਧਾ ਪੂਰਿ ਹਰਿ ਗੁਸਾਈ ॥**

ਹੇ ਜਗਤ ਦੇ ਈਸ਼ੂਰ, ਮੇਰੇ ਮਾਲਕ ਪਿਆਰੇ ਪ੍ਰਭੂ! ਮੈਨੂੰ ਆਪਣੀ ਸ਼ਰਨ ਵਿਚ ਰੱਖ ਲਓ। ਹੇ ਗੁਸਾਈ=ਪ੍ਰਿਥਵੀ ਦੇ ਮਾਲਕ ਹਰੀ! ਮੇਰੀ ਸ਼ਰਧਾ ਨੂੰ ਪੂਰਨ ਕਰੋ।

**ਜਨ ਨਾਨਕ ਕੈ ਮਨਿ ਅਨਦੁ ਹੋਤ ਹੈ**
**ਹਰਿ ਦਰਸਨੁ ਨਿਮਖ ਦਿਖਾਈ ॥੨॥੩੯॥੧੩॥੧੫॥੬੭॥**

ਗੁਰੂ ਜੀ ਕਥਨ ਕਰਦੇ ਹਨ–ਹੇ ਹਰੀ! ਜਿਸ ਵੇਲੇ ਇਕ ਨਿਮਖ ਮਾਤ੍ਰ ਵੀ ਤੂੰ ਆਪਣਾ ਦਰਸ਼ਨ ਮੈਨੂੰ ਵਿਖਾਉਂਦਾ ਹੈਂ, ਤਿਸ ਵੇਲੇ ਮੇਰੇ ਮਨ ਵਿਚ ਅਨੰਦ ਹੁੰਦਾ ਹੈ।੨।੩੯।੧੩।੧੫।੬੭।

ਦੋ ਅੰਕ ਇਸ ਸ਼ਬਦ ਦੀਆਂ ਪਉੜੀਆਂ ਦਾ ਹੈ।
੩੯ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ।
੧੩ ਸ਼ਬਦ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ।
੧੫ ਸ਼ਬਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਹਨ।
੬੭ ਸਾਰਿਆਂ ਸ਼ਬਦਾਂ ਦਾ ਜੋੜ ਹੈ।

**ਰਾਗੁ ਆਸਾ ਘਰੁ ੨ ਮਹਲਾ ੫ ੴ ਸਤਿਗੁਰ ਪ੍ਰਸਾਦਿ ॥**

**ਉਥਾਨਕਾ**–ਜਿਸ ਮਾਇਆ ਦੇ ਮਗਰ ਸਾਰੇ ਲੋਕ ਲਗੇ ਹੋਏ ਹਨ, ਉਹ ਮਾਇਆ ਕਿਹੋ ਜਿਹੀ ਹੈ? ਇਹ ਗੱਲ ਸੁਣਕੇ ਗੁਰੂ ਜੀ ਮਾਇਆ ਦਾ ਪ੍ਰਤਾਪ ਦਸਦੇ ਹਨ –

**ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ॥**

ਜਿਸ ਮਨੁੱਖ ਨੇ ਮਾਇਆ ਨਾਲ ਪ੍ਰੀਤੀ ਲਗਾਈ ਹੈ, ਉਸੇ ਪੁਰਸ਼ ਨੂੰ ਮਾਇਆ ਨੇ ਫਿਰ ਖਾ ਲਿਆ ਹੈ। ਜਿਵੇਂ ਸੱਪਣੀ ਦੇ ਬੱਚੇ ਆਪਣੀ ਮਾਂ ਨਾਲ ਪ੍ਰੇਮ ਕਰਦੇ ਹਨ ਪਰ ਸੱਪਣੀ ਚਟਦੀ

ਹੋਈ ਬੱਚਿਆਂ ਨੂੰ ਖਾਈ ਜਾਂਦੀ ਹੈ ।

**ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ ॥**

ਜਿਸ ਨੇ ਸੁਖਦਾਈ ਜਾਣਕੇ ਅਥਵਾ:–ਸੁਖ ਪੂਰਬਕ ਮਾਇਆ ਆਪਣੇ ਘਰ ਵਿਚ ਬੈਠਾਈ ਹੈ ਭਾਵ ਚੰਗੀ ਤਰ੍ਹਾਂ ਸਾਂਭ ਸਾਂਭ ਕੇ ਰੱਖੀ ਹੈ, ਤਿਸ ਨੂੰ ਮਾਇਆ ਨੇ ਰਾਜ ਭੈ, ਚੋਰ ਭੈ, ਅਗਨੀ ਭੈ ਇਤਿਆਦਿਕ ਬਹੁਤ ਹੀ ਡਰ ਦਿਖਾਇਆ ਹੈ ।

**ਭਾਈ ਮੀਤ ਕੁਟੰਬ ਦੇਖਿ ਬਿਬਾਦੇ ॥ ਹਮ ਆਈ ਵਸਗਤਿ ਗੁਰ ਪਰਸਾਦੇ ॥੧॥**

ਚਾਹੇ ਭਰਾ ਹੈ, ਚਾਹੇ ਮਿੱਤਰ ਹੈ, ਚਾਹੇ ਕੋਈ ਸੰਬੰਧੀ ਹੈ ਸਭ ਮਾਇਆ ਪਿਛੇ ਬਿਬਾਦੇ= ਝਗੜੇ ਕਰਦੇ ਦੇਖੀਦੇ ਹਨ। ਅਥਵਾ:–ਮਾਇਆ ਨੂੰ ਦੇਖ ਕੇ ਇਹ ਸਾਰੇ ਸੰਬੰਧੀ, ਭਰਾ ਮਿੱਤਰ ਆਦਿਕ ਝਗੜਾ ਕਰਦੇ ਹਨ। ਪਰ ਗੁਰਾਂ ਦੀ ਕਿਰਪਾ ਕਰਕੇ ਉਹ ਮਾਇਆ ਸਾਡੇ ਵਸੀਕਾਰ ਹੋ ਆਈ ਹੈ ।੧।

**ਐਸਾ ਦੇਖਿ ਬਿਮੋਹਿਤ ਹੋਏ ॥**

ਮਾਇਆ ਦਾ ਅਜਿਹਾ ਚਰਿਤ੍ਰ ਦੇਖ ਕੇ ਅਸੀਂ ਇਸ ਦੇ ਮੋਹ ਤੋਂ ਬਿ=ਰਹਿਤ ਹੋਏ ਹਾਂ।

ਅਥਵਾ :–ਮਾਇਆ ਨੂੰ ਐਸਾ ਦੇਖ ਕੇ ਭਾਵ ਝਗੜਾ ਰੂਪ ਦੇਖ ਕੇ ਭੀ ਇਹ ਸੰਸਾਰੀ ਜੀਵ ਬਿ=ਵਿਸ਼ੇਸ਼ ਕਰ ਕੇ ਉਸ ਮਾਇਆ ਵਿਚ ਮੋਹਤ ਹੋ ਰਹੇ ਹਨ ।

**ਸਾਧਿਕ ਸਿਧ ਸੁਰਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥੧॥ ਰਹਾਉ॥**

ਸਾਧਿਕ=ਜਗਿਆਸੂ, ਚੁਰਾਸੀ ਸਿਧ, ਸੁਰਦੇਵ=ਇੰਦਰ, ਮਨੁਖਾ=ਇਸਤ੍ਰੀਆਂ,

ਅਥਵਾ :–ਪੁਰਸ਼, ਇਕ ਸੰਤਾਂ ਤੋਂ ਬਿਨਾਂ ਹੋਰ ਸਾਰਿਆਂ ਨੂੰ ਇਸ ਧ੍ਰੋਹਨਿ=ਛਲਨੀ ਮਾਇਆ ਨੇ ਧ੍ਰੋਹੇ=ਛਲ ਲੀਤਾ ਹੈ । ੧ । ਰਹਾਉ।

**ਇਕਿ ਫਿਰਹਿ ਉਦਾਸੀ ਤਿਨ੍ ਕਾਮਿ ਵਿਆਪੈ ॥**

**ਇਕਿ ਸੰਚਹਿ ਗਿਰਹੀ ਤਿਨ੍ ਹੋਇ ਨ ਆਪੈ ॥**

ਇਕ ਜਿਹੜੇ ਭੇਖੀ ਉਦਾਸੀ ਹੋਏ ਫਿਰਦੇ ਹਨ, ਤਿਨ੍ਹਾਂ ਨੂੰ ਕਾਮ ਚੇਸ਼ਟਾ ਰੂਪ ਹੋਈ ਮਾਇਆ ਵਿਆਪ ਰਹੀ ਹੈ। ਇਕ ਜਿਹੜੇ ਗ੍ਰਿਹਸਤੀ ਹੋਕੇ ਮਾਇਆ ਨੂੰ ਇਕੱਠੀ ਕਰਦੇ ਹਨ, ਤਿਨ੍ਹਾਂ ਦੀ ਭੀ ਮਾਇਆ ਆਪਣੀ ਨਹੀਂ ਹੁੰਦੀ।

**ਇਕਿ ਸਤੀ ਕਹਾਵਹਿ ਤਿਨ੍ ਬਹੁਤੁ ਕਲਪਾਵੈ ॥**

ਇਕ ਜਿਹੜੇ ਸਤਵਾਦੀ ਕਹਾਉਂਦੇ ਹਨ, ਉਹਨਾਂ ਨੂੰ ਭੀ ਮਾਇਆ ਬਹੁਤ ਸਾਰਾ ਕਲਪਾਂਵਦੀ ਹੈ ।

**ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥**

ਸ਼ਾਂਤੀ ਰੂਪੀ ਗੁਫਾ ਵਿਚ ਅਸੀਂ ਆਪਣਾ ਆਸਣਾ ਬੰਨ੍ਹਿਆ ਹੈ, ਭਾਵ ਸ਼ਾਂਤੀ ਵਿਚ ਮਨ ਟਿਕਾਇਆ ਹੈ। ਇਹ ਰੀਤੀ ਕਰਨ ਨਾਲ ਜੋਤੀ ਸਰੂਪ ਪਰਮਾਤਮਾ ਅਨਾਹਦੁ=ਇਕ-ਰਸ ਵਾਜਿਆ=ਪਰਗਟ ਹੋਇਆ ਹੈ।

**ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥**
**ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥੩॥**

ਗੁਰ ਸ਼ਬਦ ਦੇ ਵਿਚਾਰਨ ਨਾਲ ਮਹਾਂ ਅਨੰਦ ਦੀ ਪ੍ਰਾਪਤੀ ਹੋਈ ਹੈ। ਜੋ ਆਪਣੇ ਪਤੀ (ਪਰਮਾਤਮਾ) ਨਾਲ ਰਤੀ ਹੈ, ਉਹ ਸੁਹਾਗਣ ਨਾਰੀ ਧੰਨਤਾ ਯੋਗ ਹੈ। ੩।

**ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ ॥ ਜੋ ਸੁਣੇ ਕਮਾਵੈ ਸੁ ਉਤਰੇ ਪਾਰਿ ॥**

ਗੁਰੂ ਜੀ ਕਥਨ ਕਰਦੇ ਹਨ–ਅਸੀਂ ਇਹ ਬ੍ਰਹਮ ਦੀ ਪ੍ਰਾਪਤੀ ਦਾ ਵਿਚਾਰ ਬੋਲਿਆ ਹੈ। ਜੋ ਪੁਰਸ਼ ਇਸ ਵਿਚਾਰ ਨੂੰ ਸੁਣ ਕੇ ਕਮਾਏਗਾ, ਉਹ ਸੰਸਾਰ-ਸਾਗਰ ਤੋਂ ਪਾਰ ਉਤਰ ਜਾਏਗਾ।

**ਜਨਮਿ ਨ ਮਰੈ ਨ ਆਵੈ ਨ ਜਾਇ ॥ ਹਰਿ ਸੇਤੀ ਓਹੁ ਰਹੈ ਸਮਾਇ ॥੪॥੨॥**

ਉਹ ਨ=ਪੁਰਸ਼ ਜੰਮ ਕੇ ਆਵੇਗਾ ਨਹੀਂ, ਨਾ ਹੀ ਮਰ ਕੇ ਜਾਵੇਗਾ।

ਅਥਵਾ :–ਨਾ ਜਨਮੇਗਾ, ਨਾ ਮਰੇਗਾ, ਨਾ ਆਵੇਗਾ, ਨਾ ਜਾਵੇਗਾ। ਉਹ ਹਰੀ ਦੇ ਨਾਲ ਅਭੇਦ ਹੋ ਰਹੇਗਾ। ੪। ੨।

## ਆਸਾ ਮਹਲਾ ੫ ॥

**ਉਥਾਨਕਾ :**–ਸਿੱਖਾਂ ਨੇ ਬੇਨਤੀ ਕੀਤੀ, ਸਭ ਤੋਂ ਚੰਗਾ ਘਰ ਕਿਹੜਾ ਹੈ? ਗੁਰ ਉੱਤਰ :–

ਜਿਸ ਗ੍ਰਿਹਸਤੀ ਦੇ ਘਰ ਵਿਚ ਚੰਗੀ ਔਰਤ ਹੋਵੇ ਉਹ ਘਰ ਸਭ ਤੋਂ ਸੋਹਣਾ ਵਸਦਾ ਹੈ ਤੇ ਜਿਸ ਦੇ ਘਰ ਵਿਚ ਕਲਹਿਣੀ ਔਰਤ ਹੋਵੇ, ਉਹ ਘਰ ਉੱਜੜ ਜਾਂਦਾ ਹੈ। ਹੁਣ ਗੁਰੂ ਜੀ ਪਹਿਲੇ ਸ਼ਬਦ ਵਿਚ ਚੰਗੀ ਇਸਤਰੀ ਦਾ ਹਾਲ ਦੱਸਦੇ ਹਨ। ਜਿਸ ਜੀਵ ਦੇ ਘਰ ਵਿਚ ਚੰਗੀ ਭਗਤੀ ਰੂਪੀ ਇਸਤ੍ਰੀ ਹੋਵੇ, ਉਸ ਪੁਰਸ਼ ਦਾ ਜੀਵਨ ਸੋਹਣਾ ਬਤੀਤ ਹੁੰਦਾ ਹੈ :–

**ਨਿਜ ਭਗਤੀ ਸੀਲਵੰਤੀ ਨਾਰਿ ॥ ਰੂਪਿ ਅਨੂਪ ਪੂਰੀ ਆਚਾਰਿ ॥**

ਭਗਤੀ ਜਿਹੜੀ ਹੈ, ਇਹ ਨਿਜ=ਆਪ ਸੀਲ ਸੁਭਾਵ ਵਾਲੀ ਇਸਤ੍ਰੀ ਹੈ। ਅਨੂਪ=ਸਫਾਈ ਰੂਪੀ ਰੂਪ ਵਾਲੀ ਹੈ ਅਤੇ ਪੂਰੀ ਆਚਾਰਿ=ਸਰੇਸ਼ਟ ਕਰਤੱਬਾਂ ਕਰਕੇ ਪੂਰਨ ਹੈ।

**ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ॥ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ॥੧॥**

ਜਿਸ ਅੰਤਹਕਰਣ ਰੂਪ ਘਰ ਵਿਚ ਇਹ ਭਗਤੀ ਰੂਪੀ ਇਸਤ੍ਰੀ ਵਸਦੀ ਹੈ, ਉਹ ਅੰਤਹਕਰਣ

ਰੂਪੀ ਘਰ ਸੋਭਾ ਵਾਲਾ ਹੈ । ਪਰ ਕਿਸੇ ਵਿਰਲੇ ਗੁਰਮੁਖ ਪੁਰਸ਼ ਨੇ ਇਹ ਭਗਤੀ ਰੂਪੀ ਇਸਤ੍ਰੀ ਪਾਈ ਹੈ । ੧ ।

## (ਪੰਨਾ ੩੭੧) ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ ॥ ਜਜਿ ਕਾਜਿ ਪਰਥਾਇ ਸੁਹਾਈ ॥੧॥ਰਹਾਉ॥

ਸਰੇਸ਼ਟ ਕਰਣੀ ਭਗਤੀ ਰੂਪੀ ਇਸਤ੍ਰੀ ਅਸੀਂ ਗੁਰਾਂ ਨਾਲ ਮਿਲ ਕੇ ਪਾਈ ਹੈ । ਜਿਵੇਂ ਪ੍ਰਤੱਖ ਚੰਗੀ ਇਸਤ੍ਰੀ ਜਜਿ=ਝੰਡ-ਚੋਲੇ ਵੇਲੇ, ਕਾਜਿ=ਮੰਗੇਵੇਂ ਵੇਲੇ ਅਤੇ ਪਰਥਾਇ=ਵਿਆਹ ਵੇਲੇ ਸੁਭਾਇਮਾਨ ਹੁੰਦੀ ਹੈ । ਤਿਵੇਂ–ਭਗਤੀ ਰੂਪੀ ਇਸਤ੍ਰੀ ! ਆਪਣੇ ਗੁਰੂ ਇਸ਼ਟ ਦੇਵ ਜੀ ਦੇ ਜਜਿ=ਪੂਜਣ ਵੇਲੇ ਅਤੇ ਭਜਨ ਸਿਮਰਨ ਰੂਪੀ ਕਾਰਜ ਵੇਲੇ ਤੇ ਪਰਥਾਇ=ਥਾਵਾਂ ਤੋਂ ਪਰ੍ਹੇ ਜੋ ਪਰਮਾਤਮਾ ਹੈ, ਉਸ ਦੀ ਪ੍ਰਾਪਤੀ ਵੇਲੇ ਸੁਭਾਇਮਾਨ ਹੁੰਦੀ ਹੈ ।

## ਸਾਖੀ :–ਭਗਤ ਤੇ ਭਗਤਣੀ ਦੀ

ਇਕ ਦਿਨ ਭਗਤ ਤੇ ਉਸ ਦੀ ਘਰ ਵਾਲੀ ਇਨ੍ਹਾਂ ਦੋਹਾਂ ਦਾ ਆਪਸ ਵਿਚ ਝਗੜਾ ਹੋ ਗਿਆ । ਭਗਤ ਕਹੇ–'ਮੈਂ ਵੱਡਾ ਹਾਂ ।' ਭਗਤਣੀ ਕਹੇ–'ਮੈਂ ਵੱਡੀ ਹਾਂ ।' ਭਗਤ ਜੀ ਆਏ ਗਏ ਮਹਾਤਮਾ ਦੀ ਬੜੀ ਸੇਵਾ ਕਰਦੇ ਹੁੰਦੇ ਸਨ । ਇਕ ਦਿਨ ਭਗਤ ਜੀ ਕਿਸੇ ਕੰਮ ਬਾਹਰ ਗਏ ਹੋਏ ਸਨ। ਪਿਛੋਂ ਮਹਾਤਮਾ ਆ ਗਏ । ਉਹਨਾਂ ਪੁੱਛਿਆ, 'ਭਗਤ ਜੀ ਕਿੱਥੇ ਹਨ ?' ਭਗਤਣੀ ਨੇ ਕਿਹਾ–'ਉਹਨਾਂ ਨੂੰ ਪੁੱਛ ਕੇ ਕੀ ਕਰਨਾ ਜੇ ? ਉਨ੍ਹਾਂ ਦਾ ਸੁਭਾ ਬਦਲ ਗਿਆ ਹੋਇਆ ਹੈ, ਅੱਗੇ ਤਾਂ ਉਹ ਹਰ-ਇਕ ਆਏ ਗਏ ਸਾਧੂ ਦੀ ਸੇਵਾ ਕਰਦੇ ਸਨ, ਹੁਣ ਉਹ ਰੱਸੇ ਨਾਲ ਬੰਨ੍ਹ ਕੇ ਉਪਰੋਂ ਮੋਲ੍ਹਿਆਂ ਦੀ ਮਾਰ ਕਰਦੇ ਹਨ। ਇਸ ਵਾਸਤੇ ਆਪ ਜਲਦੀ ਚਲੇ ਜਾਉ, ਹੁਣ ਭਗਤ ਦੇ ਆਉਣ ਦਾ ਵੇਲਾ ਹੋ ਚੁੱਕਾ ਹੈ ।' ਇਹ ਗੱਲ ਸੁਣ ਕੇ ਮਹਾਤਮਾ ਤਾਂ ਤੁਰ ਪਏ । ਜਦ ਭਗਤ ਘਰ ਆਇਆ ਤਾਂ ਭਗਤਣੀ ਨੇ ਕਿਹਾ, 'ਤੁਹਾਡੇ ਪਿੱਛੋਂ ਸੰਤ ਆਏ ਸਨ ।' ਭਗਤ ਨੇ ਪੁੱਛਿਆ, 'ਉਹਨਾਂ ਨੇ ਕੁਝ ਮੰਗਿਆ ਸੀ ਕਿ ਨਹੀਂ ?' ਭਗਤਣੀ ਨੇ ਕਿਹਾ, 'ਉਹ ਇਕ ਰੱਸਾ ਤੇ ਮੋਹਲਾ ਮੰਗਦੇ ਸਨ ।' ਇਹ ਗੱਲ ਸੁਣ ਕੇ ਭਗਤ ਜੀ ਰੱਸਾ ਤੇ ਮੋਹਲਾ ਲੈ ਕੇ ਇਸਤ੍ਰੀ ਤੋਂ ਪੁੱਛਿਆ, 'ਕਿਹੜੇ ਪਾਸੇ ਗਏ ਹਨ ?' ਔਰਤ ਨੇ ਕਿਹਾ, 'ਚੜ੍ਹਦੇ ਪਾਸੇ ਗਏ ਹਨ ।' ਇਹ ਗੱਲ ਸੁਣ ਕੇ ਉਸੇ ਪਾਸੇ ਮਗਰ ਦੌੜ ਪਿਆ । ਜਦ ਸੰਤ ਨਿਗਾਹ ਆਏ ਤਾਂ ਉੱਚੀ ਅਵਾਜ਼ ਦਿੱਤੀ : 'ਸੰਤ ਜੀ ! ਠਹਿਰ ਜਾਓ !' ਸੰਤਾਂ ਨੇ ਅਵਾਜ਼ ਸੁਣ ਕੇ ਜਦ ਪਿਛਾਂਹ ਵੇਖਿਆ ਤਾਂ ਭਗਤ ਦੇ ਹੱਥ ਰੱਸਾ ਤੇ ਮੋਹਲਾ ਵੇਖ ਕੇ ਡਰੇ ਤੇ ਸਗੋਂ ਛੇਤੀ ਛੇਤੀ ਦੌੜ ਪਏ ਆਖਿਰਕਾਰ ਥੱਕ ਕੇ ਡਿੱਗ ਪਏ । ਮਗਰੋਂ ਭਗਤ ਨੇ ਆ ਕੇ ਮੱਥਾ ਟੇਕਿਆ ਤੇ ਮੁੱਠੀ ਚਾਪੀ ਕਰਕੇ ਦੋ ਹੱਥ ਜੋੜ ਕੇ ਬੇਨਤੀ ਕੀਤੀ,

**ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ ॥੨॥**

ਪਰ ਸਤਿਗੁਰਾਂ ਦੀ ਚਰਨੀਂ ਲੱਗਣ ਕਰਕੇ ਸਾਨੂੰ ਹਰੀ ਨੇ ਰੱਖ ਲਿਆ ਹੈ। ੨।

**ਤਪੁ ਕਰਤੇ ਤਪਸੀ ਭੂਲਾਏ ॥ ਪੰਡਿਤ ਮੋਹੇ ਲੋਭਿ ਸਬਾਏ ॥**

ਇਸ ਮਾਇਆ ਨੇ ਤਪੱਸ੍ਵੀਆਂ ਨੂੰ ਤਪ ਕਰਦਿਆਂ ਹੋਇਆਂ ਭੁਲਾ ਦਿਤਾ ਹੈ। ਪੰਡਤ ਵੀ ਸਾਰੇ ਲੋਭ ਵਿਖੇ ਮੋਹੇ ਹੋਏ ਹਨ। ਅਥਵਾ:-ਪੰਡਤ ਵੀ ਮੋਹੇ ਹੋਏ ਹਨ ਅਤੇ ਸਬਾਏ=ਸਾਰੇ ਲੋਕ ਵੀ ਲੋਭ ਵਿਚ ਫਸੇ ਹੋਏ ਹਨ।

**ਤ੍ਰੈ ਗੁਣ ਮੋਹੇ ਮੋਹਿਆ ਆਕਾਸੁ ॥ ਹਮ ਸਤਿਗੁਰ ਰਾਖੇ ਦੇ ਕਰਿ ਹਾਥੁ ॥੩॥**

ਤ੍ਰੈਗੁਣੀ ਜੀਵ ਸਾਰੇ ਮੋਹਣਾ ਕੀਤੇ ਹਨ ਅਤੇ ਅਕਾਸ਼ਚਾਰੀ ਜੋ ਸੂਰਜ ਚੰਦਰਮਾ ਹਨ ਅਥਵਾ:-ਆਕਾਸੁ=ਬੈਕੁੰਠ ਧਾਮ ਵਿਚ ਰਹਿਣ ਵਾਲੇ ਜੈ ਬਿਜੈ ਇਨ੍ਹਾਂ ਨੂੰ ਭੀ ਮੋਹਣਾ ਕੀਤਾ ਹੈ। ਅਥਵਾ:-ਇਕ ਚਿਦਾਕਾਸ ਚੇਤਨ ਕਾਸ 'ਆ ਮੋਹਿਆ'=ਮੋਹ ਤੋਂ ਰਹਿਤ ਹੈ। ਪਰ ਸਾਨੂੰ ਸਤਿਗੁਰਾਂ ਨੇ ਕਿਰਪਾ ਰੂਪੀ ਹੱਥ ਦੇ ਕੇ ਰੱਖ ਲਿਆ ਹੈ। ੩।

**ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ਅਰਦਾਸਿ ॥**

ਤਿੰਨਾਂ ਗੁਣਾਂ ਤੋਂ ਰਹਿਤ ਜੋ ਬ੍ਰਹਮ ਗਿਆਨੀ ਹੈ, ਉਸ ਦੀ ਦਾਸੀ ਹੋ ਕੇ ਵਰਤ ਰਹੀ ਹੈ। ਉਸ ਦੀ ਸੇਵਾ ਕਰਨ ਵਾਸਤੇ ਹੱਥ ਜੋੜ ਕੇ ਉਸ ਅੱਗੇ ਇੰਵ ਅਰਦਾਸਿ=ਬੇਨਤੀ ਕਰਦੀ ਹੈ। ਕਿ:-ਹੇ ਮਹਾਂ ਪੁਰਸ਼ਾ!

**ਜੋ ਤੂੰ ਕਹਹਿ ਸੁ ਕਾਰ ਕਮਾਵਾ ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥੪॥੧॥**

ਜੋ ਤੂੰ ਕਹੇਂਗਾ ਮੈਂ ਉਹੀ ਕਾਰ=ਸੇਵਾ ਕਰਾਂਗੀ। ਮੈਨੂੰ ਆਪਣੇ ਚਰਨਾਂ ਵਿਚ ਨਿਵਾਸ ਦੇ। ਪਰ ਗੁਰੂ ਜੀ ਕਥਨ ਕਰਦੇ ਹਨ-ਇਹ ਮਾਇਆ ਨੂੰ ਗੁਰਮੁਖ ਆਪਣੇ ਨੇੜੇ ਨਹੀਂ ਆਉਣ ਦਿੰਦੇ। ੪। ੧।

## ਆਸਾ ਮਹਲਾ ੫ ॥

**ਉਥਾਨਕਾ**—ਜਗਿਆਸੂ ਨੇ ਬੇਨਤੀ ਕੀਤੀ, ਹੇ ਸੰਤੋ! ਆਪ ਜੀ ਨੇ ਉਹ ਕਿਹੜਾ ਸਾਧਨ ਕੀਤਾ ਹੈ, ਜਿਸ ਕਰਕੇ ਆਪ ਜੀ ਦਾ ਜੀਵਨ ਇਤਨਾ ਉੱਚਾ ਤੇ ਸੁੱਚਾ ਹੋਇਆ ਹੈ?

ਸੰਤਾਂ ਨੇ ਕਿਹਾ, ਰਹਾਉ ਤੋਂ ਪੰਗਤੀ ਉਠਾਣੀ:-

ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥

ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ॥

ਹੇ ਅਧਿਕਾਰੀ ਪੁਰਸ਼ੋ! ਸੁਣੋ, ਮੈਂ ਉਸ ਪਰਮਾਤਮਾ ਦਾ ਪ੍ਰੇਮ-ਰਸ ਪਾਇਆ ਹੈ, ਜਿਸ ਕਰਕੇ ਦੁਰਜਨ ਮਾਰੇ=ਖੋਟੇ ਪੁਰਸ਼ ਕੁਸੰਗੀ ਮਾਰ ਦਿਤੇ ਹਨ, ਵੈਰੀ ਸੰਘਾਰੇ-ਕਾਮ ਆਦਿਕ

ਵੈਰੀ ਭੀ ਮਾਰ ਦਿਤੇ ਹਨ ਅਤੇ ਹਰੀ ਨੇ ਕਿਰਪਾ ਕਰਕੇ ਮੈਨੂੰ ਸਤਿਗੁਰਾਂ ਪਾਸੋਂ ਨਾਮ ਦਾਨ ਦਿਵਾਇਆ ਹੈ।

**ਸਸੂ ਤੇ ਪਿਰਿ ਕੀਨੀ ਵਾਖਿ ॥ ਦੇਰ ਜਿਠਾਣੀ ਮੁਈ ਦੂਖਿ ਸੰਤਾਪਿ ॥**

ਸੰਸੇ ਆਤਮਕ ਬਿਰਤੀ ਰੂਪੀ ਸੱਸ, ਅਥਵਾ :–ਅਵਿਦਿਆ ਰੂਪੀ ਸੱਸ ਤੋਂ ਪਿਰੀ ਪਰਮਾਤਮਾ ਨੇ ਮੈਨੂੰ ਵਖਰਿਆਂ ਕਰ ਲਿਆ ਹੈ। ਦਿਰਾਣੀ ਵੀ ਦੁੱਖ ਦਿੰਦੀ ਸੀ, ਜਿਠਾਣੀ ਵੀ ਸੰਤਾਪਿ=ਦੁੱਖ ਦਿੰਦੀ ਸੀ। ਉਹ ਆਸਾ ਤ੍ਰਿਸ਼ਨਾ ਰੂਪ ਦਿਰਾਣੀ ਤੇ ਜਿਠਾਣੀ ਦੋਨੋਂ ਮਰ ਗਈਆਂ।

**ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥ ਪਿਰਿ ਰਖਿਆ ਕੀਨੀ ਸੁਘੜ ਸੁਜਾਣਿ॥੧॥**

ਜਾਂ ਸਰੇਸ਼ਟ ਘਾੜਤ ਦੇ ਘੜਨ ਵਾਲੇ ਸੁਜਾਣਿ=ਚਤੁਰ ਪਿਰੀ ਨੇ ਮੇਰੀ ਹਰ ਤਰ੍ਹਾਂ ਰੱਖਿਆ ਕੀਤੀ, ਤਾਂ ਨਰਕਾਂ ਰੂਪੀ ਘਰ ਦੇ ਵਿਚ ਠੇਰੇ=ਠਹਿਰਾਣ ਵਾਲਾ ਜੋ ਧਰਮ ਰਾਜਾ ਸੀ, ਉਸ ਦੀ ਕਾਨ ਕਨਡ ਮੇਰੇ ਸਿਰ ਤੋਂ ਚੁੱਕ ਗਈ।

**ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥**

ਹੇ ਅਧਿਕਾਰੀ ਪੁਰਸ਼ੋ ! ਸੁਣੋ, ਮੈਂ ਸਭ ਤੋਂ ਉੱਚਾ ਸਾਧਨ ਇਹੀ ਕੀਤਾ ਹੈ, ਜਿਹੜਾ ਪ੍ਰੇਮ-ਰਸ ਪਾਇਆ ਹੈ।

**ਦੁਰਜਨ ਮਾਰੇ ਵੈਰੀ ਸੰਘਾਰੇ**

**ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ॥੧॥ਰਹਾਉ॥**

ਦੁਰਜਨ=ਖੋਟੇ ਪੁਰਸ਼ ਜੋ ਵੈਰੀ ਕਾਮ ਆਦਿਕ ਮਾਰਨੇ ਵਾਲੇ ਸਨ, ਉਹ ਸੰਘਾਰੇ=ਮਾਰ ਦਿਤੇ ਹਨ। ਧੰਨ ਉਹ ਹਰੀ ਹੈ, ਜਿਸ ਨੇ ਸਤਿਗੁਰਾਂ ਪਾਸੋਂ ਮੈਨੂੰ ਨਾਮ ਦਾਨ ਦਿਵਾਇਆ ਹੈ। ੧ ।ਰਹਾਉ।

**ਪ੍ਰਥਮੇ ਤਿਆਗੀ ਹਉਮੈ ਪ੍ਰੀਤਿ ॥ ਦੁਤੀਆ ਤਿਆਗੀ ਲੋਗਾ ਰੀਤਿ ॥**

ਸਭ ਤੋਂ ਪਹਿਲੇ ਹੰਗਤਾ ਮਮਤਾ ਵਿਖੇ ਜੋ ਪ੍ਰੀਤੀ ਸੀ, ਉਹ ਤਿਆਗ ਦਿੱਤੀ । ਦੂਜੀ–ਲੋਕਾ ਰੀਤ ਛੱਡ ਦਿੱਤੀ, ਭਾਵ ਲੋਕਾਂ ਦੀ ਪ੍ਰਵਾਹ ਨਾ ਰੱਖੀ।

**ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ ॥**

**ਤੁਰੀਆ ਗੁਣੁ ਮਿਲਿ ਸਾਧ ਪਛਾਨੇ ॥੨॥**

ਤੀਜੀ–ਤ੍ਰਿਗੁਣ ਆਤਮਕ ਮਾਇਆ ਦੀ ਇੱਛਾ ਤਿਆਗ ਦਿੱਤੀ, ਤਾਂ ਫਿਰ ਖੋਟੇ ਪੁਰਸ਼ ਤੇ ਮਿੱਤਰ ਇਕ ਸਮਾਨ ਪ੍ਰਤੀਤ ਹੋਣ ਲੱਗ ਪਏ। ਤੁਰੀਆ ਗੁਣੁ=ਤੁਰੀਆ ਪਦ ਚੌਥੀ ਭੂਮਿਕਾ ਨੂੰ ਸੰਤਾਂ ਨਾਲ ਮਿਲਕੇ ਪਛਾਨਣਾ ਕੀਤਾ ਹੈ। ੨।

ਕਿ 'ਆਪ ਰੱਸਾ ਤੇ ਮੋਹਲਾ ਮੰਗ ਕੇ ਆਏ ਹੋ, ਫਿਰ ਆਪ ਦੌੜੇ ਕਿਉਂ ਹੋ ?' ਸੰਤਾਂ ਆਖਿਆ– 'ਅਸੀਂ ਤਾਂ ਕੋਈ ਨਹੀਂ ਮੰਗਿਆ, ਸਾਨੂੰ ਤਾਂ ਤੁਹਾਡੀ ਔਰਤ ਨੇ ਇੰਜ ਕਿਹਾ ਹੈ ਕਿ ਹੁਣ ਤਾਂ ਭਗਤ ਦਾ ਸੁਭਾ ਬਦਲ ਗਿਆ ਹੈ । ਜਿਹੜਾ ਭੀ ਕੋਈ ਸਾਧੂ ਆਉਂਦਾ ਹੈ, ਉਸ ਨੂੰ ਰੱਸੇ ਨਾਲ ਬੰਨ੍ਹ ਕੇ ਉਪਰੋਂ ਮੋਹਲੇ ਦੀ ਮਾਰ ਕਰਦਾ ਹੈ। ਅਸੀਂ ਤਾਂ ਇਹ ਗੱਲ ਸਮਝ ਕੇ ਦੌੜੇ ਸਾਂ।' ਇਹ ਗੱਲ ਸੁਣ ਕੇ ਭਗਤ ਹੈਰਾਨ ਹੋ ਗਿਆ ਤੇ ਪਿਛਲੀ ਗੱਲ ਨੂੰ ਚੇਤੇ ਕਰਦਾ ਹੋਇਆ ਘਰ ਆ ਕੇ ਇਸਤ੍ਰੀ ਦੇ ਪੈਰੀਂ ਪੈ ਗਿਆ ਤੇ ਕਿਹਾ, 'ਠੀਕ ਹੈ, ਤੂੰ ਭਗਤਣੀ ਹੋਵੇਂ ਤਾਂ ਮੇਰੀ ਭਗਤੀ ਕੀਤੀ ਸਫਲ ਹੈ, ਨਹੀਂ ਤਾਂ ਨਹੀਂ।

ਇਸੇ ਤਰ੍ਹਾਂ ਅੰਤਹਕਰਣ ਰੂਪੀ ਘਰ ਵਿਚ ਪਰਮੇਸ਼ਰ ਦੀ ਭਗਤੀ ਹੋਵੇ ਤਾਂ ਜੀਵ ਸੁਭਾਇਮਾਨ ਹੁੰਦਾ ਹੈ ਅਤੇ ਭਗਤੀ ਰੂਪੀ ਇਸਤ੍ਰੀ ਹਰ ਥਾਂ ਅਤੇ ਹਰ ਕਾਰਜਾਂ ਵੇਲੇ ਸੁਭਾਇਮਾਨ ਹੁੰਦੀ ਹੈ।

## ਜਿਚਰੁ ਵਸੀ ਪਿਤਾ ਕੈ ਸਾਥਿ ॥ ਤਿਚਰੁ ਕੰਤੁ ਬਹੁ ਫਿਰੈ ਉਦਾਸਿ ॥

ਜਿੰਨਾ ਚਿਰ ਇਹ ਭਗਤੀ ਰੂਪੀ ਲੜਕੀ ਆਪਣੇ ਪਿਤਾ ਗੁਰਾਂ ਦੇ ਪਾਸ ਵੱਸਦੀ ਹੈ, ਉਤਨਾ ਚਿਰ ਇਸ ਦਾ ਪਤੀ (ਜੀਵ) ਬਹੁਤ ਉਦਾਸੀ ਵਿਚ ਫਿਰਦਾ ਹੈ।

## ਕਰਿ ਸੇਵਾ ਸਤ ਪੁਰਖੁ ਮਨਾਇਆ ॥

ਜਿਸ ਵੇਲੇ ਜੀਵ ਨੇ ਗੁਰਾਂ ਦੀ ਸੇਵਾ ਕਰ ਕੇ ਸਤ ਪੁਰਖੁ=ਗੁਰਾਂ ਨੂੰ ਮਨਾਇਆ। ਤਾਂ

## ਗੁਰਿ ਆਣੀ ਘਰ ਮਹਿ ਤਾ ਸਰਬ ਸੁਖ ਪਾਇਆ ॥੨॥

ਗੁਰਾਂ ਨੇ ਕਿਰਪਾ ਕਰਕੇ ਭਗਤੀ ਰੂਪੀ ਲੜਕੀ ਇਸ ਨਾਲ ਵਿਆਹ ਦਿੱਤੀ। ਜਦ ਜੀਵ ਨੇ ਭਗਤੀ ਰੂਪੀ ਇਸਤ੍ਰੀ ਗੁਰ ਕਿਰਪਾ ਦੁਆਰੇ ਆਪਣੇ ਅੰਤਹਕਰਣ ਰੂਪੀ ਘਰ ਵਿਚ ਆਣੀ= ਲਿਆਂਦੀ ਤਾਂ ਇਸ ਨੇ ਸਾਰਿਆਂ ਸੁਖਾਂ ਨੂੰ ਪਾਇਆ=ਪਾ ਲਿਆ।੨।

ਜਿਵੇਂ ਗੁਰੂ ਰਾਮਦਾਸ ਜੀ ਨੇ ਸੇਵਾ ਕੀਤੀ ਤਾਂ ਤੀਜੇ ਪਾਤਸ਼ਾਹ ਨੇ ਆਪਣੀ ਲੜਕੀ ਵਿਆਹ ਦਿਤੀ ਸੀ।

## ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥

ਜਿਵੇਂ ਪ੍ਰਤੱਖ ਬੱਤੀ ਲੱਛਣਾਂ ਵਾਲੀ ਇਸਤ੍ਰੀ ਸੁਘੜ ਕਹੀ ਜਾਂਦੀ ਹੈ, ਤਿਵੇਂ ਭਗਤੀ ਰੂਪੀ ਇਸਤ੍ਰੀ ਸਰੇਸ਼ਟ ਬੱਤੀ ਲੱਛਣਾਂ ਵਾਲੀ ਹੈ*, ਅਤੇ ਸੱਚ ਦੀ ਪ੍ਰਾਪਤੀ ਰੂਪ ਸੰਤਾਨ ਦੇ ਪੈਦਾ ਕਰਨ

---

*ਨੋਟ :–ਬੱਤੀ ਲੱਛਣ–੧ ਸੁੰਦਰਤਾ, ੨ ਲਜਯਾ, ੩ ਸਰੇਸ਼ਟ ਬੁੱਧੀ, ੪ ਸ਼ੁਭ ਕਾਰਜ ਵਿਚ ਹੱਠ, ੫ ਸੁਹਿਰਦਤਾ, ੬ ਸਚਿਆਰ, ੭ ਸੂਰਬੀਰਤਾ, ੮ ਪਵਿਤ੍ਰਤਾ, ੯ ਸਾਵਧਾਨਤਾ, ੧੦ ਪੰਡਤਤਾ, ੧੧ ਉਦਮ, ੧੨ ਉਦਾਰਤਾ, ੧੩ ਗੁਣ ਗ੍ਰਾਹਤਾ, ੧੪ ਗੰਭੀਰਤਾ, ੧੫ ਮਨ ਦੀ ਸ਼ੁਧੀ, ੧੬ ਧਰਮ, ੧੭ ਖਿਮਾ, ੧੮ ਤਤ੍ਰ ਗਿਆਨ, ੧੯ ਇੰਦ੍ਰਯ ਜਿਤ, ੨੦ ਸਰੇਸ਼ਟ ਧਰਮ ਕਰਨ ਦਾ ਨਿਯਮ, ੨੧ ਪੁੰਨ, ੨੨ ਧੀਰਜ, ੨੩ ਨਿੰਮ੍ਰਤਾ, ੨੪ ਤੇਜ, ੨੫ ਦਇਆ, ੨੬ ਪਰਮੇਸ਼ਰ ਵਿਚ ਪ੍ਰੇਮ, ੨੭ ਅਲੋਭ, ੨੮ ਅਕੋਪ, ੨੯ ਅਹਿੰਸਾ, ੩੦ ਅਕਾਮ, ੩੧ ਅਕਪਟ, ੩੨ ਅਗਰਬ।

ਵਾਲੀ ਹੈ, ਪੂਨਾ ਪੂਤ=ਪਵਿੱਤ੍ਰ ਹੈ।

ਅਥਵਾ :–ਭਗਤੀ ਰੂਪੀ ਇਸਤ੍ਰੀ ਵਿਚ ਬੱਤੀ ਲੱਛਨ ਇਹ ਹਨ।

ਦਸ ਇੰਦਰੀਏ, ਦਸ ਪ੍ਰਾਣ, ਪੰਜ–ਕਾਮ, ਕਰੋਧ, ਲੋਭ, ਮੋਹ, ਅਹੰਕਾਰ।

ਪੰਜ ਵਿਸ਼ੇ :–ਸ਼ਬਦ, ਸਪਰਸ, ਰੂਪ, ਰਸ, ਗੰਧ ਅਤੇ ਮਨ ਬੁੱਧੀ ਇਹਨਾਂ ਦਾ ਦਮਨ ਕਰਨਾ।

## ਆਗਿਆਕਾਰੀ ਸੁਘੜ ਸਰੂਪ ॥

ਪੁਨਾ–ਇਹ ਭਗਤੀ ਸਾਰਿਆਂ ਉਪਰ ਆਗਿਆ ਦੇ ਕਰਨ ਵਾਲੀ ਹੈ।

ਅਥਵਾ :–ਪਤੀ ਦੀ ਆਗਿਆ ਦਾ ਮੰਨਣ ਕਰਨ ਵਾਲੀ ਹੈ। ਸ਼ੁਭ ਗੁਣਾਂ ਰੂਪ ਸਰੇਸ਼ਟ ਘਾੜਤ ਦੇ ਘੜਨ ਵਾਲੀ ਹੈ। ਤੇ ਸੁੰਦਰ ਸਰੂਪ ਵਾਲੀ ਹੈ।

ਅਥਵਾ :–ਸਰੂਪ ਦੀ ਪ੍ਰਾਪਤੀ ਕਰਨ ਵਾਲੀ ਹੈ।

## ਇਛ ਪੂਰੇ ਮਨ ਕੰਤ ਸੁਆਮੀ ॥ ਸਗਲ ਸੰਤੋਖੀ ਦੇਰ ਜੇਠਾਨੀ ॥੩॥

ਸੁਆਮੀ ਜੋ ਪਤੀ (ਜੀਵ) ਹੈ, ਉਸ ਦੇ ਮਨ ਦੀਆਂ ਇੱਛਾਂ ਪੂਰਨ ਕਰਨ ਵਾਲੀ ਹੈ। ਦਿਰਾਣੀਆਂ ਜਿਠਾਣੀਆਂ ਆਸਾ, ਤ੍ਰਿਸ਼ਨਾ ਇਹਨਾਂ ਸਾਰੀਆਂ ਨੂੰ ਸੰਤੋਖ ਦੇਣ ਵਾਲੀ ਹੈ। ੩।

## ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥

ਦੈਵੀ ਸੰਪਦਾ ਦੇ ਗੁਣਾਂ ਰੂਪ ਜੋ ਪਰਵਾਰ ਹੈ, ਉਸ ਵਿਚੋਂ ਇਹ ਭਗਤੀ ਸਰੇਸ਼ਟ ਹੈ।

ਪੁਨਾ :–ਦੇਵਰ ਜੇਸਟ=ਲਬ ਲੋਭ ਨੂੰ ਮਤੀ=ਸਿਖਿਆ ਦਿੰਦੀ ਹੈ।

ਅਥਵਾ :–ਇਹਨਾਂ ਨੂੰ ਸਰੇਸ਼ਟ ਮਤੀ ਦੇਣ ਵਾਲੀ ਹੈ।

## ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ਜਨ ਨਾਨਕ ਸੁਖੇ ਸੁਖਿ ਵਿਹਾਇ॥੪॥੩॥

ਉਹ ਅੰਤਹ ਕਰਣ ਰੂਪੀ ਘਰ ਧੰਨ ਹੈ, ਜਿਸ ਅੰਤਹਕਰਣ ਵਿਚ ਆਕੇ ਪ੍ਰਗਟ ਹੋਈ ਹੈ। ਉਸ ਪੁਰਸ਼ ਦੀ ਸੁਖਾਂ ਹੀ ਸੁਖਾਂ ਵਿਚ ਸਾਰੀ ਉਮਰਾ ਵਿਹਾਇ=ਬਤੀਤ ਹੁੰਦੀ ਹੈ। ੪। ੩।

## ਆਸਾ ਮਹਲਾ ੫ ॥ ਮਤਾ ਕਰਉ ਸੋ ਪਕਨਿ ਨ ਦੇਈ ॥

ਹੁਣ ਕਬੁੱਧੀ, ਅਭਗਤੀ ਤੇ ਮਾਇਆ ਆਦਿਕ ਕਲਹਿਣੀ ਔਰਤ ਦਾ ਪ੍ਰਸੰਗ ਕਥਨ ਕਰਦੇ ਹਨ। ਜਿਵੇਂ ਪ੍ਰਤੱਖ ਗ੍ਰਹਿਸਤੀ ਦੇ ਘਰ ਵਿਚ ਲੜਾਕੀ ਔਰਤ ਹੋਵੇ ਤਾਂ ਉਹ ਪਤੀ ਦੀ ਆਗਿਆ ਅਨੁਸਾਰ ਨਹੀਂ ਚਲਦੀ। ਜੇ ਪਤੀ ਆ ਕੇ ਪਾਣੀ ਮੰਗੇ ਤਾਂ ਆਖਦੀ ਹੈ : ਤੇਰੇ ਹੱਥ ਨਾਲ ਨਹੀਂ, ਤੂੰ ਆਪੇ ਪਾਣੀ ਪੀ ਲੈ। ਇਹੋ ਜਿਹੇ ਸੁਭਾ ਵਾਲੀ ਨੂੰ, ਔਰਤ ਨਹੀਂ ਕਿਹਾ, ਸ਼ੇਰਨੀ ਕਿਹਾ ਹੈ–

ਪਾਨੀ ਕੇ ਮਾਂਗਤ ਪਾਥਰ ਮਾਰਤ ਨਾਰਿ ਕਿਧੌ ਘਰ ਨਾਹਰਿ ਆਨੀ ॥ (ਚਰਿਤ੍ਰ ੪੦)

ਘਰ ਵਿਖੇ ਪਤੀ ਜੋ ਭੀ ਮਤਾ=ਸਲਾਹ ਕਰੇ, ਉਸ ਨੂੰ ਕਲਹਿਣੀ ਔਰਤ ਪਕਨਿ ਨ

ਦੇਈ=ਪੂਰਾ ਨਹੀਂ ਹੋਣ ਦੇਂਦੀ, ਪੁੱਠੀ ਚਲਣ ਵਾਲੀ ਔਰਤ ਵਾਂਗ। ਇੰਞ ਹੀ ਜੀਵ ਪਰਮੇਸ਼ਰ ਦੀ ਪ੍ਰਾਪਤੀ ਵਿਚ ਜੋ ਭੀ ਮਤਾ ਕਰਦਾ ਹੈ, ਉਸ ਨੂੰ ਕੁਬੁੱਧੀ ਪਕਣ ਨਹੀਂ ਦੇਂਦੀ।

**ਸੀਲ ਸੰਜਮ ਕੈ ਨਿਕਟਿ ਖਲੋਈ ॥**

ਸੀਲ ਸੁਭਾ ਅਤੇ ਸੰਜਮ=ਇੰਦ੍ਰੀਆਂ ਦਾ ਦਮਨ ਕਰਨਾ, ਇਹਨਾਂ ਦੇ ਪਾਸ ਚੋਬਦਾਰ ਬਣਕੇ ਖਲੋਤੀ ਹੋਈ ਹੈ, ਮਨ ਨੂੰ ਇਹਨਾਂ ਦੇ ਪਾਸ ਜਾਣ ਨਹੀਂ ਦੇਂਦੀ।

**ਵੇਸ ਕਰੇ ਬਹੁ ਰੂਪ ਦਿਖਾਵੈ ॥**

ਪਖੰਡ ਵਾਲੇ ਭੇਖ ਨੂੰ ਬਣਾਕੇ, ਬਹੁਤ ਪ੍ਰਕਾਰ ਦੇ ਰੂਪ ਜੀਵ ਨੂੰ ਦਿਖਾਉਂਦੀ ਹੈ।

**ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ ॥੧॥**

ਅੰਤਰ ਮੁਖਤਾ ਰੂਪੀ ਘਰ ਵਿਚ ਵੱਸਣ ਨਹੀਂ ਦੇਂਦੀ, ਇੰਦ੍ਰੀਆਂ ਨੂੰ ਵੱਖੋ ਵੱਖ ਵਿਸ਼ਿਆਂ ਵਲ ਭਰਮਾਉਂਦੀ ਹੈ। ੧।

**ਘਰ ਕੀ ਨਾਇਕਿ ਘਰ ਵਾਸੁ ਨ ਦੇਵੈ ॥**
**ਜਤਨ ਕਰਉ ਉਰਝਾਇ ਪਰੇਵੈ ॥੧॥ਰਹਾਉ॥**

ਆਪ ਘਰ ਦੀ ਨਾਇਕਿ=ਚੌਧਰਾਣੀ ਭਾਵ ਮਾਲਕਿਨ ਹੋਕੇ ਹਿਰਦੇ-ਘਰ ਵਿਚ ਸ਼ੁਭ ਗੁਣਾਂ ਸਹਿਤ ਜੀਵ ਨੂੰ ਵਸਣ ਨਹੀਂ ਦੇਂਦੀ। ਅਥਵਾ :-ਘਰ ਦੀ ਚੌਧਰਾਣੀ ਜੋ ਭਗਤੀ ਹੈ, ਉਸ ਨੂੰ ਹਿਰਦੇ-ਘਰ ਵਿਚ ਵਸਣ ਨਹੀਂ ਦੇਂਦੀ। ਜੇਕਰ ਭਗਤੀ ਘਰ ਵਿਚ ਵਸਣ ਵਾਸਤੇ ਜਤਨ ਕਰੇ ਵੀ ਸਹੀ, ਤਾਂ ਇਹ ਕੁਬੁੱਧੀ ਉਸ ਨੂੰ ਉਰਝਾਇ ਪਰੇਵੈ=ਉਲਟਾ ਪਾ ਦਿੰਦੀ ਹੈ। ਅਥਵਾ :-ਜੇਕਰ ਜੀਵ ਅੰਤ੍ਰ ਮੁਖਤਾ ਰੂਪੀ ਘਰ ਵਿਚ ਵਸਣ ਦਾ ਜਤਨ ਕਰੇ ਤਾਂ ਇਹ ਕੁਬੁੱਧੀ ਉਸ ਨੂੰ ਕੋਈ ਨਾ ਕੋਈ ਉਲਝੇਵਾਂ ਪਰੇਵੈ=ਪਾ ਦੇਂਦੀ ਹੈ। ੧। ਰਹਾਉ।

**ਧੁਰ ਕੀ ਭੇਜੀ ਆਈ ਆਮਰਿ ॥**
**ਨਉ ਖੰਡ ਜੀਤੇ ਸਭਿ ਥਾਨ ਥਨੰਤਰ ॥**

ਧੁਰ ਰੂਪ ਪਰਮਾਤਮਾ ਦੇ ਆਮਰਿ=ਹੁਕਮ ਦੀ ਭੇਜੀ ਹੋਈ ਇਹ ਕੁਬੁੱਧੀ ਰੂਪੀ ਕਲਹਿਣੀ ਆਈ ਹੈ। ਅਥਵਾ :-ਧੁਰ=ਪਰਮਾਤਮਾ ਦੀ ਭੇਜੀ ਹੋਈ ਆਈ ਹੈ, ਇਥੇ ਆ ਕੇ ਇਹ ਆਪਣਾ ਹੀ ਆਮਰਿ=ਹੁਕਮ ਚਲਾਉਂਦੀ ਹੈ। ਅਥਵਾ :-ਗਿਆਨ ਤੋਂ ਬਿਨਾਂ ਇਹ ਅਮਰ ਹੈ, ਨੌ ਖੰਡਾਂ ਨੂੰ, ਸਾਰਿਆਂ ਅਸਥਾਨਾਂ ਨੂੰ ਤੇ ਥਨੰਤਰ=ਜੀਵਾਂ ਨੂੰ ਇਸ ਨੇ ਜਿੱਤ ਲਿਆ ਹੈ।

**ਤਟਿ ਤੀਰਥਿ ਨ ਛੋਡੈ ਜੋਗ ਸੰਨਿਆਸ ॥**
**ਪੜਿ ਥਾਕੇ ਸਿੰਮ੍ਰਿਤਿ ਬੇਦ ਅਭਿਆਸ ॥੨॥**

ਤੀਰਥਾਂ ਦੇ ਕਿਨਾਰਿਆਂ ਪਰ ਰਹਿਣ ਵਾਲਿਆਂ ਨੂੰ, ਜੋਗੀ ਅਤੇ ਸੰਨਿਆਸੀ ਇਹਨਾਂ ਵਿਚੋਂ

ਕਿਸੇ ਨੂੰ ਨਹੀਂ ਛਡਿਆ । ਸਿੰਮ੍ਰਿਤੀਆਂ ਨੂੰ ਪੜ੍ਹ ਕੇ ਅਤੇ ਵੇਦਾਂ ਦਾ ਅਭਿਆਸ ਕਰਕੇ ਸਾਰੇ ਥੱਕ ਗਏ ਹਨ । ੨

**ਜਹ ਬੈਸਉ ਤਹ ਨਾਲੇ ਬੈਸੈ ॥ ਸਗਲ ਭਵਨ ਮਹਿ ਸਬਲ ਪ੍ਰਵੇਸੈ ॥**

ਜਿਥੇ ਬੈਠਦੇ ਹਾਂ, ਉਥੇ ਨਾਲ ਹੀ ਇਹ ਕੁਬੁੱਧੀ ਬੈਠਦੀ ਹੈ । ਸਾਰਿਆਂ ਚੌਦਾਂ ਭਵਨ=ਲੋਕਾਂ ਵਿਚ ਸਬਲ=ਬੜੀ ਤਾਕਤ ਨਾਲ ਪ੍ਰਵੇਸ਼ ਕਰ ਰਹੀ ਹੈ ।

**ਹੋਛੀ ਸਰਣਿ ਪਇਆ ਰਹਣੁ ਨ ਪਾਈ ॥**

**ਕਹੁ ਮੀਤਾ ਹਉ ਕੈ ਪਹਿ ਜਾਈ ॥੩॥**

ਤੁਛ ਆਦਮੀ ਦੀ ਸ਼ਰਨ ਵਿਚ ਪੈਣ ਨਾਲ, ਇਸ ਕੁਬੁੱਧੀ, ਅਥਵਾ :—ਮਾਇਆ ਵਲੋਂ ਰਹਣੁ=ਰਿਹਾਈ ਭਾਵ ਛੁਟਕਾਰਾ ਨਹੀਂ ਪਾਉਂਦਾ। ਜਗਿਆਸੂ ਕਹਿੰਦਾ ਹੈ :-ਹੇ ਮਿੱਤਰ ਸੰਤੋ ! ਦੱਸੋ, ਮੈਂ ਹੁਣ ਕਿਸ ਪਾਸ ਜਾਵਾਂ ? ਜੋ ਮੈਨੂੰ ਇਸ ਤੋਂ ਛੁਡਾ ਦੇਵੇ । ੩ । ਉੱਤਰ :—

**ਸੁਣਿ ਉਪਦੇਸੁ ਸਤਿਗੁਰ ਪਹਿ ਆਇਆ ॥**

ਹੇ ਜਗਿਆਸੂ ! ਤੂੰ ਸੁਣ, ਜਿਸ ਵੇਲੇ ਉਪਦੇਸ਼ ਦੇ ਸੁਨਣ ਵਾਸਤੇ ਮੈਂ ਸਤਿਗੁਰਾਂ ਪਾਸ ਆਇਆ । ਤਾਂ—

**ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ ॥**

ਗੁਰਾਂ ਨੇ ਮੇਰਾ ਪ੍ਰੇਮ ਦੇਖਕੇ ਮੈਨੂੰ ਹਰਿ ਹਰਿ ਨਾਮ ਦਾ ਮੰਤ੍ਰ ਦ੍ਰਿੜ ਕਰਵਾਇਆ ।

**ਨਿਜ ਘਰਿ ਵਸਿਆ ਗੁਣ ਗਾਇ ਅਨੰਤਾ ॥**

**ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ ॥੪॥**

ਅਨੰਤ ਰੂਪ ਪਰਮਾਤਮਾ ਦੇ ਗੁਣ ਗਾਏ ਤਾਂ ਸਰੂਪ-ਘਰ ਵਿਚ ਵਸਿਆ। ਜਾਂ ਸਰੂਪ-ਘਰ ਵਿਚ ਵਸਿਆ ਤਾਂ ਪ੍ਰਭੂ ਆਪ ਮਿਲਿਆ, ਫਿਰ ਅਸੀਂ ਬੇ-ਫਿਕਰ ਹੋ ਗਏ । ੪ ।

**ਘਰੁ ਮੇਰਾ ਇਹ ਨਾਇਕਿ ਹਮਾਰੀ ॥**

**ਇਹ ਆਮਰਿ ਹਮ ਗੁਰਿ ਕੀਏ ਦਰਬਾਰੀ ॥ ੧ ॥ ਰਹਾਉ ਦੂਜਾ ॥੪॥੪॥**

ਇਹ ਕੁਬੁੱਧੀ ਅਥਵਾ :—ਮਾਇਆ ਸਾਡੀ ਨਾਇਕਿ=ਦਾਸੀ ਹੋ ਗਈ ਹੈ ਭਾਵ ਅਧੀਨ ਹੋ ਗਈ ਹੈ, ਤੇ ਘਰ-ਹਿਰਦਾ ਵੀ ਮੇਰਾ ਹੋ ਗਿਆ ਹੈ। ਇਸ ਕੁਬੁੱਧੀ, ਅਥਵਾ :—ਮਾਇਆ ਉਤੇ ਸਾਡਾ ਅਮਰਿ=ਹੁਕਮ ਕਰ ਦਿੱਤਾ ਹੈ, ਸਾਨੂੰ ਗੁਰਾਂ ਨੇ ਸਰੂਪ-ਦਰਬਾਰ ਵਾਲਾ ਕਰ ਦਿੱਤਾ ਹੈ । ੪ । ੪ ।

## ਆਸਾ ਮਹਲਾ ੫ ॥

**ਉਥਾਨਕਾ**–ਜਿਸ ਵੇਲੇ ਸ੍ਰੀ ਗੁਰੂ ਅਰਜਨ **ਦੇਵ** ਜੀ ਨੂੰ ੧੬੩੮ ਬਿਕ੍ਰਮੀ ਭਾਦਰੋਂ ਸੁਦੀ ਦੂਜ ਨੂੰ ਗੁਰਿਆਈ ਗੱਦੀ ਦੇ ਕੇ ਚੌਥੇ ਪਾਤਸ਼ਾਹ ੧੬੩੮ ਭਾਦਰੋਂ ਸੁਦੀ ਤੀਜ ਨੂੰ ਆਪ ਜੋਤੀ ਜੋਤ ਸਮਾ ਗਏ। ਬਾਅਦ ਵਿਚ ਪ੍ਰਿਥੀ ਚੰਦ ਨੇ ਦਿੱਲੀ ਜਹਾਂਗੀਰ ਬਾਦਸ਼ਾਹ ਅੱਗੇ ਫਰਯਾਦ ਕੀਤੀ ਕਿ ਗੱਦੀ ਤੇ ਬੈਠਣ ਦਾ ਹੱਕ ਮੇਰਾ ਸੀ ਤੇ ਛੋਟਾ ਵੀਰ ਅਰਜਨ ਬੈਠ ਗਿਆ ਹੈ, ਮੇਰਾ ਨਿਆਂ ਕਰੋ। ਬਾਦਸ਼ਾਹ ਨੇ ਪੁਛਿਆ ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪ ਗੱਦੀ ਦੇ ਗਏ ਹਨ ਜਾਂ ਪਿਛੋਂ ਉਹ ਜਬਰਨ ਬੈਠਾ ਹੈ ਉਸ ਵੇਲੇ ਪ੍ਰਿਥੀ ਚੰਦ ਠਠੰਬਰ ਗਿਆ ਤੇ ਹੌਲੇ ਜੇਹੇ ਆਖਦਾ ਹੈ ਕਿ ਪਿਤਾ ਜੀ ਆਪ ਦੇ ਗਏ ਹਨ। ਤਾਂ ਬਾਦਸ਼ਾਹ ਨੇ ਕਿਹਾ, ਜੇਕਰ ਪਿਤਾ ਜੀ ਆਪ ਦੇ ਗਏ ਹਨ ਤਾਂ ਉਹ ਖੁਦ ਮਾਲਕ ਸਨ, ਉਹਨਾਂ ਦੇ ਕੀਤੇ ਉਪਰ ਮੈਂ ਕੁਝ ਨਹੀਂ ਕਰ ਸਕਦਾ।

ਫਿਰ ਪ੍ਰਿਥੀ ਚੰਦ ਨੇ ਸੁਲਹੀ ਪਾਸ ਜਾ ਕੇ ਉਸ ਨਾਲ ਮਿਤ੍ਰ ਚਾਰਾ ਪਾ ਕੇ ਆਪਣਾ ਸਾਰਾ ਹਾਲ ਸੁਣਾਇਆ। ਸੁਲਹੀ ਨੇ ਕਿਹਾ, 'ਕੋਈ ਫਿਕਰ ਨਾ ਕਰ, ਮੈਂ ਤੈਨੂੰ ਗੱਦੀ ਲੈ ਦਿਆਂਗਾ।'

ਇਹ ਗੱਲ ਦਿੱਲੀ ਨਿਵਾਸੀ ਸਿੱਖਾਂ ਨੇ ਸੁਣਕੇ ਅੰਮ੍ਰਿਤਸਰ ਚਿੱਠੀ ਲਿਖ ਭੇਜੀ ਕਿ ਇਸ ਤਰ੍ਹਾਂ ਸੁਲਹੀ ਆਪ ਜੀ ਦੇ ਖਿਲਾਫ ਹੋ ਗਿਆ ਹੈ, ਉਸ ਨੇ ਆ ਕੇ ਆਪ ਜੀ ਨੂੰ ਦੁਖ ਦੇਣਾ ਹੈ, ਆਪ ਕੋਈ ਬੰਦੋਬਸਤ ਕਰ ਲਵੋ। ਇਹ ਚਿੱਠੀ ਜਦ ਅੰਮ੍ਰਿਤਸਰ ਆਈ ਤਾਂ ਸੰਗਤ ਦੇ ਵਿਚ ਹੀ ਸਿੱਖ ਨੇ ਪੜ੍ਹਕੇ ਹਜ਼ੂਰ ਨੂੰ ਸੁਣਾਈ। ਉਸ ਵੇਲੇ ਅੰਮ੍ਰਿਤਸਰ ਨਿਵਾਸੀ ਸਿੱਖਾਂ ਨੇ ਬੈਠਕੇ :–

### ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥

ਪਹਿਲੇ ਇਹ ਮਤਾ ਪਕਾਇਆ ਕਿ ਇਕ ਪਤ੍ਰਕਾ ਲਿਖ ਕੇ ਉਸ ਉਪਰ ਸਾਰਿਆਂ ਦੇ ਦਸਤਖ਼ਤ ਕਰਾ ਕੇ ਜਹਾਂਗੀਰ ਬਾਦਸ਼ਾਹ ਦੀ ਤਰਫ ਚਲਾਵਉ=ਭੇਜੀਏ।

### ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥

ਦੂਜਾ ਇਹ ਮਤਾ ਪਕਾਇਆ–ਕਿ ਜਹਾਂਗੀਰ ਬਾਦਸ਼ਾਹ ਵੱਲ ਦੋ ਮਨੁੱਖ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਪਹੁੰਚਾਈਏ ਭਾਵ ਭੇਜੀਏ, ਉਹ ਜਾਕੇ ਬਾਦਸ਼ਾਹ ਨੂੰ ਸਮਝਾ ਆਉਣ।

### ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥

ਤੀਜਾ ਇਹ ਮਤਾ ਪਕਾਇਆ ਕਿ ਕੁਝ ਧਨ ਭੇਜਣ ਦਾ ਉਪਾ ਕਰੀਏ, ਭਾਵ ਰਿਸ਼ਵਤ ਦੇ ਕੇ ਬਾਦਸ਼ਾਹ ਨੂੰ ਆਪਣੀ ਮਦਦ ਵਿਚ ਕਰ ਲਈਏ। ਇਹ ਗੱਲਾਂ ਸੁਣਕੇ ਗਰੀਬ ਨਿਵਾਜ਼ ਪੰਚਮ ਪਿਤਾ ਜੀ ਨੇ ਕਿਹਾ–

## ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥੧॥

ਮੈਂ ਸਭ ਕੁਝ ਛਡਕੇ ਤੁਹੀ=ਤਿਸ ਪ੍ਰਭੂ ਨੂੰ ਧਿਆਉਣਾ ਕੀਤਾ ਹੈ। ਭਾਵ ਮੈਨੂੰ ਇਕ ਪਰਮੇਸ਼ਰ ਦੀ ਓਟ ਹੈ, ਹੋਰ ਕੋਈ ਜਤਨ ਕਰਨ ਦੀ ਲੋੜ ਨਹੀਂ।

(ਦੂਜਾ ਅਰਥ)

ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥

ਸ੍ਰਿਸ਼ਟੀ ਦੇ ਵਧਾਉਣ ਵਾਸਤੇ ਈਸ਼੍ਵਰ ਨੇ ਪਹਿਲੇ ਇਹ ਮਤਾ ਪਕਾਇਆ ਕਿ ਪਤ੍ਰੀ=ਵੇਦਾਂ ਨੂੰ ਚਲਾਉਣਾ ਕਰਾਂ, ਜਿਉਂ ਜਿਉਂ ਲੋਕ ਵੇਦਾਂ ਨੂੰ ਪੜ੍ਹਕੇ ਕਰਮ ਧਰਮ ਕਰਨਗੇ, ਤਿਉਂ ਤਿਉਂ ਸ੍ਰਿਸ਼ਟੀ ਵਧੇਗੀ। ਕਿਉਂਕਿ:-ਕਰਮੀ ਆਵੈ ਕਪੜਾ ॥ (ਜਪੁ ਜੀ)

ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥

ਦੂਜਾ ਇਹ ਮਤਾ ਪਕਾਇਆ ਕਿ ਦੋ ਮਨੁਖ-ਸ਼ੰਭੂਮੁਨ ਤੇ ਸਤਰੂਪਾਂ ਨੂੰ ਭੇਜਣਾ ਕਰਾਂ। ਇਹਨਾਂ ਦੁਆਰੇ ਮੈਥਨੀ ਸ੍ਰਿਸ਼ਟੀ ਭਾਵ ਆਪਸ ਵਿਚ ਭੋਗ ਕਰਕੇ ਦੁਨੀਆਂ ਵਧੇਗੀ।

ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥

ਤੀਜਾ ਇਹ ਮਤਾ ਪਕਾਇਆ-ਕਿ ਕੁਝ ਹੋਰ ਜਤਨ ਕਰਾਂ ਭਾਵ ਦਛ ਪ੍ਰਜਾ ਪਤਿ ਅਤੇ ਭ੍ਰਿਗੂ ਆਦਿਕ ਰਿਖੀਆਂ ਨੂੰ ਭੇਜਾਂ ਇਹ ਆਪੇ ਜਾਕੇ ਸ਼ਕਤੀ ਨਾਲ ਸ੍ਰਿਸ਼ਟੀ ਪੈਦਾ ਕਰਨ।

ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥ ੧ ॥

ਆਖਿਰਕਾਰ ਇਹ ਵਿਚਾਰ ਪੈਦਾ ਹੋਈ ਕਿ ਇਹਨਾਂ ਦੁਆਰੇ ਸ੍ਰਿਸ਼ਟੀ ਵਧਾਉਣ ਦੀ ਕੀ ਲੋੜ ਹੈ। ਪ੍ਰਭੂ ਅੱਗੇ ਪ੍ਰਾਰਥਨਾ ਕਰੀਏ ਉਹ ਆਪ ਸ੍ਰਿਸ਼ਟੀ ਨੂੰ ਵਧਾਵੇਗਾ। ਤਦ ਈਸ਼੍ਵਰ ਨੇ ਮੈ=ਹੰਗਤਾ ਮਮਤਾ ਦੇ ਅਤੇ ਪ੍ਰਾਧੀਨਤਾ ਦੇ ਸਭ ਕੁਝ ਖਿਆਲਾਂ ਨੂੰ ਛਡਕੇ, ਪ੍ਰਭੂ ਦੇ ਤੂੰਹੀ ਤੂੰਹੀ ਜਾਪ ਨੂੰ ਧਿਆਇਆ=ਧਿਆਉਣਾ ਕੀਤਾ ਤਾਂ ਫਿਰ ਈਸ਼੍ਵਰ ਦੇ ਸੰਕਲਪ ਪੂਰਿਆਂ ਕਰਨ ਲਈ ਅਕਾਲ ਪੁਰਖ ਨੇ ਆਪਣੇ 'ਏਕੋ ਅਹੰ ਬਹੁ ਸ਼ਜਾਮ ਪਰਜਾਯੇਯ' ਦੇ ਵਾਕ ਨਾਲ ਸ੍ਰਿਸ਼ਟੀ ਵਧਾ ਦਿੱਤੀ। ੧।

(ਤੀਜਾ ਅਰਥ)

ਜਗਿਆਸੂ ਨੇ ਪਰਮੇਸ਼ਰ ਪ੍ਰਾਪਤੀ ਦੀ ਇੱਛਾ ਕਰਕੇ-

ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥

ਪਹਿਲੇ ਇਹ ਮਤਾ ਪਕਾਇਆ, ਕਿ ਪਰਮੇਸ਼ਰ ਦੀ ਪ੍ਰਾਪਤੀ ਵੇਦਾਂ ਦੁਆਰੇ ਸੁਣੀ ਹੈ, ਇਸ ਤੇ ਮੈਂ ਪਤ੍ਰੀ=ਵੇਦਾਂ ਦੁਆਰੇ ਆਪਣੇ ਆਪ ਨੂੰ ਪਰਮੇਸ਼ਰ ਦੀ ਤਰਫ ਚਲਾਵਾਂ।

ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥

ਦੂਜਾ ਇਹ ਮਤਾ ਪਕਾਇਆ-ਕਿ ਪਰਮੇਸ਼ਰ ਪਾਸ ਪਹੁੰਚਾਉਣ ਵਾਲੇ ਦੋ ਮਨੁੱਖ ਹਨ, ਵੈਰਾਗ ਤੇ ਬ੍ਰਿਬੇਕ-ਇਹਨਾਂ ਨੂੰ ਮੈਂ ਧਾਰਨ ਕਰਾਂ।

ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥

ਤੀਜਾ ਇਹ ਮਤਾ ਪਕਾਇਆ ਭਾਵ ਸਲਾਹ ਕੀਤੀ ਕਿ ਕੁਝ ਹੋਰ ਸਾਧਨਾਂ ਦਾ ਉਪਾਅ ਕਰਾਂ।

ਪਰ ਗੁਰੂ ਜੀ ਫੁਰਮਾਉਂਦੇ ਹਨ ਕਿ–ਕਲਜੁਗ ਦਾ ਸਮਾਂ ਦੇਖ ਕੇ–

ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥ ੧ ॥

ਮੈਂ ਹੋਰ ਸਭ ਕੁਝ ਛਡਕੇ–ਹੇ ਪ੍ਰਭੂ ! ਆਪ ਜੀ ਨੂੰ ਧਿਆਉਣਾ ਕੀਤਾ। ਇਸ ਤੇ ਹੇ ਭਾਈ ! ਤੂੰ ਭੀ ਪਰਮੇਸ਼ਰ ਦੇ ਨਾਮ ਨੂੰ ਜਪਣਾ ਕਰ। ੧।

**ਮਹਾ ਅਨੰਦ ਅਚਿੰਤ ਸਹਜਾਇਆ ॥**
**ਦੁਸਮਨ ਦੂਤ ਮੁਏ ਸੁਖੁ ਪਾਇਆ ॥੧॥ਰਹਾਉ॥**

ਨਾਮ ਧਿਆਉਣ ਕਰਕੇ ਮੈਂ ਬੜਾ ਖੁਸ਼ ਅਤੇ ਸਹਜੇ ਹੀ ਪ੍ਰਸੰਨ ਹੋ ਕੇ ਅਚਿੰਤ=ਬੇ-ਫਿਕਰ ਹੋ ਗਿਆ ਹਾਂ। ਦੁਸ਼ਮਨੀ ਕਰਨ ਵਾਲੇ ਕਾਮ ਆਦਿਕ ਦੂਤਾਂ ਦੇ ਮਰਨ ਨਾਲ ਮੈਂ ਵੱਡਾ ਸੁਖ ਪਾਉਣਾ ਕੀਤਾ ਹੈ। ੧। ਰਹਾਉ।

**ਸਤਿਗੁਰਿ ਮੋ ਕਉ ਦੀਆ ਉਪਦੇਸੁ ॥ ਜੀਉ ਪਿੰਡੁ ਸਭੁ ਹਰਿ ਕਾ ਦੇਸੁ ॥**

ਸਤਿਗੁਰਾਂ ਨੇ ਮੈਨੂੰ ਇਹ ਉਪਦੇਸ਼ ਦਿੱਤਾ ਹੈ ਕਿ ਜੀਉ=ਜੀਵ-ਆਤਮਾ, ਪਿੰਡੁ=ਸਰੀਰ ਅਤੇ ਦੇਸੁ=ਇੰਦ੍ਰੀਆਂ ਦਾ ਸਮੁਦਾਅ. ਇਹ ਸਭ ਕੁਝ ਹਰੀ ਦਾ ਦਿੱਤਾ ਹੋਇਆ ਹੈ।

**ਜੋ ਕਿਛੁ ਕਰੀ ਸੁ ਤੇਰਾ ਤਾਣੁ ॥ ਤੂੰ ਮੇਰੀ ਓਟ ਤੂੰਹੈ ਦੀਬਾਣੁ ॥੨॥**

ਹੇ ਪ੍ਰਭੂ ! ਮੈਂ ਜੋ ਕੁਝ ਭੀ ਕਰਦਾ ਹਾਂ, ਉਹ ਤੇਰੇ ਤਾਣੁ=ਬਲ ਨਾਲ ਹੀ ਕਰਦਾ ਹਾਂ। ਇਸ ਲੋਕ ਵਿਚ ਭੀ ਤੂੰ ਹੀ ਮੇਰੀ ਓਟ ਰੂਪ ਹੈਂ, ਪ੍ਰਲੋਕ ਵਿਚ ਭੀ ਤੂੰਹੀ ਮੇਰਾ ਦੀਬਾਣੁ= ਆਸਰਾ ਰੂਪ ਹੈਂ। ੨।

**ਤੁਧ ਨੋ ਛੋਡਿ ਜਾਈਐ ਪ੍ਰਭ ਕੈਂ ਧਰਿ ॥ ਆਨ ਨ ਬੀਆ ਤੇਰੀ ਸਮਸਰਿ ॥**

ਹੇ ਪ੍ਰਭੂ ! ਤੈਨੂੰ ਛੱਡ ਕੇ ਅਸੀਂ ਕੈਂ ਧਰਿ=ਕਿਸ ਤਰਫ ਜਾਈਏ। ਅਥਵਾ :–ਕੈਂ ਧਰਿ= ਕਿਸ ਦੇ ਆਸਰੇ ਕਿਧਰੇ ਜਾਈਏ। ਤੇਰੇ ਸਮਸਰਿ=ਬਰਾਬਰ ਦਾ ਹੋਰ ਕੋਈ ਬੀਆ=ਦੂਜਾ ਦਿਸਦਾ ਨਹੀਂ ਹੈ।

**ਤੇਰੇ ਸੇਵਕ ਕਉ ਕਿਸ ਕੀ ਕਾਣਿ ॥ ਸਾਕਤੁ ਭੂਲਾ ਫਿਰੈ ਬੇਬਾਣਿ ॥੩॥**

ਹੇ ਪ੍ਰਭੂ। ਤੇਰੇ ਸੇਵਕ ਨੂੰ ਕਿਸ ਦੀ ਕਾਨ-ਕਨੌਡ ਹੈ, ਭਾਵ ਕਿਸੇ ਦੀ ਮੁਥਾਜੀ ਨਹੀਂ ਹੈ। ਜੋ ਸਾਕਤ ਪੁਰਸ਼ ਹੈ, ਉਹ ਸੰਸਾਰ-ਉਜਾੜ ਵਿਚ ਭੁਲਿਆ ਫਿਰਦਾ ਹੈ।

ਅਥਵਾ :–ਸਾਕਤ ਪੁਰਸ਼ ਇਸ ਗੱਲ ਤੋਂ ਭੁਲਿਆ ਹੋਇਆ ਬੇਬਾਣਿ=ਉਜਾੜਾਂ ਵਿਚ ਟੱਕਰਾਂ ਮਾਰਦਾ ਫਿਰਦਾ ਹੈ। ੩।

**ਤੇਰੀ ਵਡਿਆਈ ਕਹੀ ਨ ਜਾਇ॥ ਜਹ ਕਹ ਰਾਖਿ ਲੈਹਿ ਗਲਿ ਲਾਇ॥**

ਹੇ ਪ੍ਰਭੂ ! ਆਪ ਜੀ ਦੀ ਵਡਿਆਈ ਮੈਥੋਂ ਕਹੀ ਨਹੀਂ ਜਾਂਦੀ। ਤੂੰ ਆਪਣੇ ਦਾਸ ਨੂੰ ਜਿਥੇ ਕਿਥੇ ਆਪ ਹੀ ਗਲ ਨਾਲ ਲਗਾ ਕੇ ਰਖ ਲੈਂਦਾ ਹੈਂ।

**ਨਾਨਕ ਦਾਸ ਤੇਰੀ ਸਰਣਾਈ॥**

**ਪ੍ਰਭਿ ਰਾਖੀ ਪੈਜ ਵਜੀ ਵਾਧਾਈ ॥੪॥੫॥**

ਗੁਰੂ ਜੀ ਕਥਨ ਕਰਦੇ ਹਨ–ਹੇ ਪ੍ਰਭੂ ! ਦਾਸ ਤੇਰੀ ਸ਼ਰਨ ਵਿਚ ਆਇਆ ਹੈ। ਹੇ ਪ੍ਰਭੂ ! ਆਪ ਜੀ ਨੇ ਮੇਰੀ ਪਤ ਰੱਖੀ ਹੈ–ਜਿਸ ਕਰਕੇ ਅਨੰਦ ਦੀ ਵਧਾਈ ਵਜੀ=ਪ੍ਰਗਟ ਹੋਈ ਹੈ। ੪। ੫।

## (ਪੰਨਾ ੩੭੨) ਆਸਾ ਮਹਲਾ ੫ ॥

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਗੁਰੂ ਜੀ ਕਥਨ ਕਰਦੇ ਹਨ। ਜਗਿਆਸੂ ਆਪਣੀ ਪੂਰਬਲੀ ਬਿਵਸਥਾ ਮਹਾਤਮਾ ਨੂੰ ਸੁਣਾਦਾ ਹੈ, ਕਿ ਹੇ ਸੰਤੋ !

**ਪਰਦੇਸੁ ਝਾਗਿ ਸਉਦੇ ਕਉ ਆਇਆ॥**

**ਵਸਤੁ ਅਨੂਪ ਸੁਣੀ ਲਾਭਾਇਆ॥**

ਮੈਂ ਪ੍ਰਤੱਖ ਦੇਸਾਂ ਪ੍ਰਦੇਸਾਂ ਨੂੰ ਲੰਘ ਕੇ ਨਾਮ ਸਉਦੇ ਦੇ ਖਰੀਦਣ ਵਾਸਤੇ ਆਪ ਜੀ ਪਾਸ ਆਇਆ ਹਾਂ।

ਅਥਵਾ :–ਚੁਰਾਸੀ ਲੱਖ ਜੂਨੀਆਂ ਰੂਪ ਪ੍ਰਦੇਸਾਂ ਨੂੰ ਝਾਗਿ=ਲੰਘ ਕੇ, ਨਾਮ-ਸੌਦੇ ਦੇ ਖਰੀਦਣ ਵਾਸਤੇ ਇਸ ਮਨੁਖ-ਸਰੀਰ ਵਿਚ ਆਇਆ ਹਾਂ ਕਿਉਂਕਿ ਆਪ ਜੀ ਦੇ ਪਾਸ ਉਪਮਾ ਤੋਂ ਰਹਿਤ ਲਾਭਦਾਇਕ ਵਸਤੂ ਸੁਣੀ ਹੈ।

**ਗੁਣ ਰਾਸਿ ਬੰਨਿ੍ ਪਲੈ ਆਨੀ॥**

**ਦੇਖਿ ਰਤਨੁ ਇਹੁ ਮਨੁ ਲਪਟਾਨੀ॥੧॥**

ਸ਼ਰਧਾ ਆਦਿਕ ਸ਼ੁਭ ਗੁਣਾਂ ਰੂਪੀ ਰਾਸਿ=ਪੂੰਜੀ ਬੁੱਧੀ ਰੂਪੀ ਪੱਲੇ ਵਿਚ ਬੰਨ੍ਹ ਕੇ ਲਿਆਂਦੀ ਹੈ। ਰਤਨ ਰੂਪ ਪਰਮਾਤਮਾ ਦੇ ਦੇਖਣ ਵਾਸਤੇ ਇਹ ਮਨ ਦੀ ਬਿਰਤੀ ਲੰਪਟ ਹੋਈ ਹੈ। ਅਥਵਾ :–ਆਪ ਜੀ ਦੇ ਪਾਸ ਰਤਨ ਰੂਪ ਜੋ ਨਾਮ ਹੈ, ਉਸ ਨੂੰ ਦੇਖ ਕੇ ਮੇਰੇ ਇਹ

ਮਨ ਦੀ ਬਿਰਤੀ ਖੱਚਤ ਹੋ ਗਈ ਹੈ । ੧ ।

**ਸਾਹ ਵਾਪਾਰੀ ਦੁਆਰੈ ਆਏ ॥**
**ਵਖਰੁ ਕਾਢਹੁ ਸਉਦਾ ਕਰਾਏ ॥੧॥ਰਹਾਉ॥**

ਹੇ ਸਾਹ=ਸੰਤੋ ! ਅਸੀਂ, ਵਾਪਾਰੀ ਹੋਕੇ ਆਪ ਜੀ ਦੇ ਸਤਸੰਗਤਿ ਰੂਪ ਦਰਵਾਜ਼ੇ ਤੇ ਆਏ ਹਾਂ। ਆਪ ਆਪਣੇ ਮੁਖਾਂ ਤੋਂ ਨਾਮ-ਸੌਦੇ ਨੂੰ ਕਾਢਹੁ=ਕਢੋ ਭਾਵ ਉਚਾਰੋ, ਅਸੀਂ ਸੌਦਾ ਕਰਨ ਵਾਸਤੇ ਆਏ ਹਾਂ। ੧। ਰਹਾਉ ।

ਸੰਤਾਂ ਪੁੱਛਿਆ, 'ਸਾਡੇ ਪਾਸ ਤੁਹਾਨੂੰ ਕਿਸ ਨੇ ਭੇਜਿਆ ਹੈ?' ਜਗਿਆਸੂ ਨੇ ਕਿਹਾ :-

**ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥**

ਹੇ ਸਾਹਿ=ਸੰਤੋ ! ਆਪ ਜੀ ਦੇ ਪਾਸ ਸਾਨੂੰ ਪਰਮੇਸ਼ਰ-ਸ਼ਾਹ ਨੇ ਪਠਾਇਆ=ਭੇਜਿਆ ਹੈ। ਆਪ ਜੀ ਦੇ ਪਾਸ ਅਮੋਲਕ ਰਤਨ-ਨਾਮ ਹੈ ਤੇ ਸਾਡੇ ਪਾਸ ਅਮੋਲਾ=ਬੇ-ਕੀਮਤੀ-ਸ਼ਰਧਾ ਰੂਪੀ ਰਾਸਿ=ਦੌਲਤ ਹੈ। ਹੁਣ ਗੁਰੂ ਜੀ ਕਥਨ ਕਰਦੇ ਹਨ-

**ਵਿਸਟੁ ਸੁਭਾਈ ਪਾਇਆ ਮੀਤ॥ ਸਉਦਾ ਮਿਲਿਆ ਨਿਹਚਲ ਚੀਤ ॥੨॥**

ਜਿਸ ਵੇਲੇ ਜਗਿਆਸੂ ਨੇ ਸੁਭਾਵਕ ਹੀ ਸ਼ੋਭਨੀਕ ਮਿੱਤਰ ਜੋ ਮਹਾਤਮਾਂ ਹਨ। ਉਹਨਾਂ ਨੂੰ ਵਿਚ ਵਿਸਟੁ=ਵਕੀਲ ਪਾਇਆ । ਤਾਂ ਨਾਮ-ਸੌਦਾ ਮਿਲਿਆ, ਤਾਂ ਚਿਤ ਨਿਹਚਲ=ਟਿਕ ਗਿਆ ।੨।

**ਭਉ ਨਹੀ ਤਸਕਰ ਪਉਣ ਨ ਪਾਨੀ॥**
**ਸਹਜਿ ਵਿਹਾਝੀ ਸਹਜਿ ਲੈ ਜਾਨੀ॥**

ਇਸ ਨਾਮ-ਸੌਦੇ ਨੂੰ ਨਾ ਤਸਕਰ=ਚੋਰਾਂ ਦਾ ਡਰ ਹੈ, ਨਾ ਹੀ ਪੌਣ, ਪਾਣੀ ਦਾ ਖਤਰਾ ਹੈ। ਅਥਵਾ :-ਨਾ ਕਾਮ ਆਦਿਕ ਚੋਰਾਂ ਦਾ ਡਰ ਹੈ, ਨਾ ਵਾਸ਼ਨਾ ਰੂਪ ਪੌਣ ਦਾ ਭੈ ਹੈ, ਨਾ ਪਦਾਰਥਾਂ ਰੂਪ ਪਾਣੀ ਦਾ ਖਤਰਾ ਹੈ। ਜਿਸ ਤਰ੍ਹਾਂ ਹੋਰ ਜਗਿਆਸੂ ਸ਼ਾਂਤੀ ਪੂਰਬਕ 'ਲੈ ਜਾਨੀ'=ਲੈ ਜਾਂਦੇ ਹਨ, ਓਵੇਂ ਮੈਂ ਭੀ ਇਹ ਵਸਤੂ ਸ਼ਾਂਤੀ ਨਾਲ ਖਰੀਦੀ ਹੈ।

ਅਥਵਾ :-ਸਹਜੇ ਹੀ ਇਹ ਵਸਤੂ ਖਰੀਦੀ ਤਾਂ ਸਹਜੇ ਹੀ ਜਾਨੀ=ਪਿਆਰੇ ਪ੍ਰਭੂ ਵਿਚ ਲੈ=ਅਭੇਦ ਹੋ ਗਏ।

**ਸਤੁ ਕੈ ਖਟਿਐ ਦੁਖੁ ਨਹੀ ਪਾਇਆ ॥**
**ਸਹੀ ਸਲਾਮਤਿ ਘਰਿ ਲੈ ਆਇਆ ॥੩॥**

ਇਸ ਨਾਮ ਰੂਪੀ ਸੱਚੀ ਵਸਤੂ ਦੇ ਖੱਟਣ ਕਰਕੇ ਦੁੱਖ ਨਹੀਂ ਪਾਣਾ ਕੀਤਾ । ਸਹੀ

ਸਲਾਮਤਿ=ਸੁਖ ਅਨੰਦ ਦੇ ਸਹਿਤ ਹਿਰਦੇ-ਘਰ ਵਿਚ ਨਾਮ-ਵਸਤੂ ਲੈ ਆਇਆ ਹਾਂ। ਅਥਵਾ :–ਇਸ ਸਤ ਦੇ ਵਿਹਾਰ ਵਿਚ ਸਦਾ ਹੀ ਖੱਟੀ ਹੈ, ਦੁਖ ਨਹੀਂ ਪਾਇਆ ਜਾਂਦਾ। ਸੁਖ ਅਨੰਦ ਦੇ ਸਹਿਤ ਨਫਾ ਲੈ ਕੇ ਸਰੂਪ-ਘਰ ਵਿਚ ਆਇਆ ਹਾਂ। ੩।

**ਮਿਲਿਆ ਲਾਹਾ ਭਏ ਅਨੰਦ ॥ ਧੰਨੁ ਸਾਹ ਪੂਰੇ ਬਖਸਿੰਦ ॥**

ਲਾਭ ਮਿਲਣ ਕਰਕੇ ਅਨੰਦ ਪ੍ਰਾਪਤ ਹੋਇਆ ਹੈ। ਔਗੁਣ ਬਖਸ਼ਣ ਵਾਲੇ ਪੂਰੇ ਸ਼ਾਹ ਗੁਰੂ ਜੀ ਧੰਨਤਾ ਦੇ ਯੋਗ ਹਨ।

**ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ ॥**

ਇਹ ਨਾਮ ਰੂਪੀ ਉਤਮ ਸੌਦਾ ਕਿਸੇ ਵਿਰਲੇ ਗੁਰਮੁਖ ਨੇ ਹੀ ਗੁਰਾਂ ਪਾਸੋਂ ਪਾਇਆ ਹੈ।

**ਸਹਲੀ ਖੇਪ ਨਾਨਕੁ ਲੈ ਆਇਆ ॥੪॥੬॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਤਾਂ ਇਹ ਸਹਲੀ=ਸਵੱਲੀ ਭਾਵ ਸਸਤੀ, ਅਥਵਾ :–ਸਹਿਤ ਲਾਭ ਦੇ ਸੁਖਦਾਇਕ ਖੇਪ=ਵਸਤੂ ਗੁਰਾਂ ਦੀ ਕਿਰਪਾ ਨਾਲ ਹਿਰਦੇ-ਘਰ ਵਿਚ ਲੈ ਆਇਆ ਹਾਂ। ੪। ੬।

**ਆਸਾ ਮਹਲਾ ੫ ॥**

ਇਸ ਸ਼ਬਦ ਵਿਚ ਪਰਮੇਸ਼ਰ ਦੇ ਉਪਕਾਰ ਦਸਦੇ ਹਨ, ਕਿ–ਉਹ ਪਰਮੇਸ਼ਰ ਅਜਿਹਾ ਦਿਆਲੂ ਹੈ, ਜੋ–

**ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ ॥**
**ਨਹ ਦੇਖਿਓ ਰੂਪ ਰੰਗ ਸੀਂਗਾਰੋ ॥**

ਗੁਣ ਮੇਰੇ ਵਿਚ ਨਹੀਂ ਸੀ, ਤੇ ਔਗੁਣ ਉਸ ਨੇ ਕੁਝ ਵਿਚਾਰਨਾ ਨਾ ਕੀਤਾ। ਨਾ ਮੇਰਾ ਸਫਾਈ ਰੂਪੀ ਰੂਪ ਦੇਖਿਆ, ਨਾ ਮੇਰੇ ਅੰਦਰਲਾ ਰੰਗ=ਪ੍ਰੇਮ ਦੇਖਿਆ ਤੇ ਨਾ ਹੀ ਜਪ ਤਪ ਰੂਪੀ ਕੋਈ ਸ਼ਿੰਗਾਰ ਦੇਖਿਆ ਹੈ।

**ਚਜ ਅਚਾਰ ਕਿਛੁ ਬਿਧਿ ਨਹੀ ਜਾਨੀ ॥**
**ਬਾਹ ਪਕਰਿ ਪ੍ਰਿਅ ਸੇਜੈ ਆਨੀ ॥੧॥**

ਮੈਂ ਸਰੇਸ਼ਟ ਕਰਤੱਬਾਂ ਦੀ ਵਿਧੀ ਭੀ ਕੁਝ ਜਾਣਦੀ ਨਹੀਂ ਸੀ। ਪ੍ਰਿਅ=ਪਰਮਾਤਮਾ ਨੇ ਬੁੱਧੀ ਰੂਪੀ ਬਾਂਹ ਤੋਂ ਫੜਕੇ ਅੰਤਰ ਮੁਖਤਾ ਰੂਪੀ ਸੇਜਾ ਤੇ ਲੈ ਆਂਦੀ ਹੈ। ੧।

**ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥**

ਹੇ ਸਖੀ! ਸੁਣਨਾ ਕਰ, ਉਸ ਕੰਤਿ=ਪਰਮਾਤਮਾ ਨੇ ਸਾਡਾ ਖਸਮਾਨਾ=ਪੱਖ ਕੀਤਾ ਹੈ।

**ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ**
**ਕਿਆ ਜਾਨੈ ਇਹੁ ਲੋਕੁ ਅਜਾਨਾ ॥੧॥ਰਹਾਉ॥**

ਆਪਣਾ ਦਾਸ ਜਾਣਕੇ ਮੱਥੇ ਤੇ ਆਪਣਾ ਕਿਰਪਾ ਰੂਪੀ ਹੱਥ ਧਾਰ ਕੇ ਰੱਖਣਾ ਕੀਤਾ ਹੈ, ਇਸ ਗੱਲ ਨੂੰ ਇਹ ਅਨਜਾਣ ਪੁਰਸ਼ ਕੀ ਜਾਣ ਸਕਦਾ ਹੈ ? । ੧ । ਰਹਾਉ ।

**ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥**
**ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ ॥**

ਹੁਣ ਇਸ ਵੇਲੇ ਹਮਾਰੋ=ਸਾਨੂੰ ਸੋਭਨੀਕ ਅਬ=ਅਬਿਨਾਸੀ ਸੁਹਾਗੁ=ਸੁਖ ਪ੍ਰਾਪਤ ਹੋਇਆ ਹੈ । ਕੰਤੁ=ਪਤੀ ਦੇ ਮਿਲਣ ਕਰਕੇ ਮੇਰੇ ਸਾਰੇ ਦੁਖ ਜੋਹਿਓ=ਅਭਾਵ ਹੋ ਗਏ ਹਨ ।

**ਆਂਗਨਿ ਮੇਰੈ ਸੋਭਾ ਚੰਦ ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ ॥੨॥**

ਮੇਰੇ ਹਿਰਦੇ ਰੂਪ ਆਂਗਨਿ=ਵਿਹੜੇ ਵਿਚ ਸੋਭਾ ਦਾਇਕ ਵੈਰਾਗ, ਅਥਵਾ :–ਸਤੋ ਗੁਣ ਰੂਪ ਚੰਦ੍ਰਮਾ ਪ੍ਰਕਾਸ਼ਿਆ ਹੈ । ਉਸ ਕਰਕੇ ਰਾਤ ਦਿਨ ਪਿਰੀ ਦੇ ਸੰਗਿ=ਮਿਲਾਪ ਦਾ ਅਨੰਦ ਪ੍ਰਾਪਤ ਹੋਇਆ ਹੈ । ੨ ।

**ਬਸਤ੍ਰ ਹਮਾਰੇ ਰੰਗਿ ਚਲੂਲ ॥ ਸਗਲ ਆਭਰਣ ਸੋਭਾ ਕੰਠਿ ਫੂਲ ॥**

ਸਾਡੇ ਅੰਤਹਕਰਣ ਰੂਪ ਕਪੜੇ ਚਲੂਲ=ਗਾਹੜੇ ਰੰਗ ਵਾਲੇ ਹੋਏ ਹਨ ।
ਅਥਵਾ :–ਖਿਮਾ ਰੂਪ ਬਸਤ੍ਰ, ਅਥਵਾ :–ਪਰਮੇਸਰ ਪਟ ਲਈ, ਅਥਵਾ :–ਪ੍ਰੇਮ ਪਟੋਲਾ=ਪ੍ਰੇਮ ਰੂਪ ਕਪੜੇ ਗਾਹੜੇ ਰੰਗ ਵਾਲੇ ਹੋਏ ਹਨ । ਸ਼ੁਭ ਗੁਣਾਂ ਰੂਪੀ ਸਾਰੇ ਆਭਰਣ=ਗਹਿਣੇ ਸ਼ੋਭ ਰਹੇ ਹਨ ।

ਯਥਾ :–'ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥ ੧ ॥ ... ...
ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ॥
ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥ ੨ ॥

(ਆਸਾ ਮਹਲਾ ੧, ਪੰਨਾ ੩੫੯)

ਇਤਿਆਦੀ ਗਹਿਣੇ ਸ਼ੋਭ ਰਹੇ ਹਨ । ਫੂਲ ਕੰਠਿ=ਪ੍ਰਫੁਲਤ ਹਿਰਦੇ ਨਾਲ ਜਿਹੜੀ ਉਸ ਦੀ ਸ਼ੋਭਾ ਕਰਨੀ ਹੈ, ਇਹ ਗਲੇ ਦਾ 'ਕੰਠ ਫੂਲ' ਗਹਿਣਾ ਹੈ ।

**ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ ॥**
**ਦੁਸਟ ਦੂਤ ਕੀ ਚੂਕੀ ਕਾਨਿ ॥ ੩ ॥**

ਜਿਸ ਵੇਲੇ ਪਿਰੀ ਨੇ ਕਿਰਪਾ ਦ੍ਰਿਸ਼ਟੀ ਨਾਲ ਦੇਖਿਆ ਤਾਂ ਸਾਰੇ ਨਿਧਾਨ=ਖਜ਼ਾਨੇ ਪਾਏ ।

ਦੁਸ਼ਟ ਦੂਤ ਜੋ ਕਾਮ ਕਰੋਧ ਆਦਿਕ ਹਨ, ਉਹਨਾਂ ਦੀ ਕਾਨ-ਕਨੌਡ ਚੁੱਕ ਗਈ ਹੈ ।੩।

**ਸਦ ਖੁਸੀਆ ਸਦਾ ਰੰਗ ਮਾਣੇ ॥**
**ਨਉ ਨਿਧਿ ਨਾਮੁ ਗ੍ਰਿਹ ਮਹਿ ਤ੍ਰਿਪਤਾਨੇ ॥**

ਸਦ ਖੁਸੀਆ=ਪਰਮਾਤਮਾ ਦੇ ਸਦਾ ਅਨੰਦ ਨੂੰ ਮਾਣਦੇ ਹਾਂ। ਨੌ ਨਿਧੀਆਂ ਦਾ ਦਾਤਾ ਜੋ ਪਰਮੇਸ਼ਰ ਦਾ ਨਾਮ ਹੈ, ਉਸ ਦੀ ਪ੍ਰਾਪਤੀ ਹਿਰਦੇ-ਘਰ ਵਿਚ ਹੋਣ ਕਰਕੇ ਤ੍ਰਿਪਤ ਹੋਏ ਹਾਂ।

**ਕਹੁ ਨਾਨਕ ਜਉ ਪਿਰਹਿ ਸੀਗਾਰੀ ॥**
**ਥਿਰੁ ਸੋਹਾਗਨਿ ਸੰਗਿ ਭਤਾਰੀ ॥੪॥੭॥**

ਗੁਰੂ ਜੀ ਆਖਦੇ ਹਨ—ਜਦ ਭਤਾਰ=ਪਰਮਾਤਮਾ ਨੇ ਸ਼ੁਭ ਗੁਣਾਂ ਰੂਪੀ ਸ਼ਿੰਗਾਰਾਂ ਨਾਲ ਸ਼ਿੰਗਾਰਿਆ ਤਾਂ ਪਤੀ ਨਾਲ ਇਸਥਿਤ ਹੋਕੇ ਸੁਹਾਗਵੰਤੀ ਹੋਈ ਹਾਂ ।੪।੭।

## ਆਸਾ ਮਹਲਾ ੫ ॥

**ਉਥਾਨਕਾ**—ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਦਰਸ਼ਨੀ ਡਿਉੜੀ ਲੰਘ ਕੇ ਅੰਦਰੋਂ ਦਰਸ਼ਨ ਕਰਕੇ ਵਾਪਸ ਮੁੜਕੇ ਵੱਡੀ ਪ੍ਰਕਰਮਾ ਕਰਨ ਚਲੇ ਸਨ ਤਾਂ ਰਾਹ ਵਿਚ ਇਕ ਬ੍ਰਾਹਮਣ ਬੈਠਾ ਸੀ, ਉਸ ਨੇ ਗੁਰੂ ਜੀ ਨੂੰ ਵਧ ਘਟ ਬਚਨ ਕਹੇ, ਪਰ ਗੁਰੂ ਜੀ ਲੰਘ ਗਏ । ਜਦ ਦੂਜੀ ਵਾਰ ਪਰੱਕਰਮਾਂ ਵਿਚ ਆਏ ਤਾਂ ਬ੍ਰਾਹਮਣ ਨੇ ਫਿਰ ਕਿਹਾ ਕਿ ਦੇਖੋ ਅਸੀਂ ਇਹਨਾਂ ਦੇ ਗੁਰੂ ਹਾਂ, ਇਹ ਖੱਤਰੀ ਹੋ ਕੇ ਸਾਨੂੰ ਮੱਥਾ ਨਹੀਂ ਟੇਕਦੇ । ਉਸ ਵੇਲੇ ਗੁਰੂ ਜੀ ਨੇ ਖਲੋ ਕੇ ਕਿਹਾ । ਰਹਾਉ ਤੋਂ ਪੰਗਤੀ ਉਠਾਣੀ :—

"ਐਸੇ ਬ੍ਰਾਹਮਣ ਡੂਬੇ ਭਾਈ ॥ ਨਿਰਾ ਪਰਾਧ ਚਿਤਵਹਿ ਬੁਰਿਆਈ ॥"

ਹੇ ਭਾਈ! ਇਹੋ ਜਿਹੇ ਬ੍ਰਾਹਮਣ ਤਾਂ ਸੰਸਾਰ-ਸਾਗਰ ਦੇ ਵਿਚ ਹੀ ਡੁਬੇ ਰਹਿਣਗੇ, ਜੋ ਦੂਜੇ ਵਿਚ ਅਪਰਾਧ ਹੋਏ ਤੋਂ ਬਗੈਰ ਹੀ ਬੁਰਿਆਈਆਂ ਨੂੰ ਚਿਤਵਦੇ ਹਨ।

**ਦਾਨੁ ਦੇਇ ਕਰਿ ਪੂਜਾ ਕਰਨਾ ॥ ਲੈਤ ਦੇਤ ਉਨੁ ਮੂਕਰਿ ਪਰਨਾ ॥**

ਹੇ ਬ੍ਰਾਹਮਣ! ਤੈਨੂੰ ਦਾਨ ਭੀ ਦੇਣਾ ਕਰਦੇ ਹਾਂ, ਤੇਰੀ ਪੂਜਾ ਭੀ ਕਰਦੇ ਹਾਂ, ਅਸੀਂ ਸਭ ਕੁਝ ਦਿੰਦੇ ਹਾਂ, ਤੇ ਤੂੰ ਉਸ ਦਾਨ ਨੂੰ ਲੈ ਕੇ ਮੁਕਰ ਪੈਂਦਾ ਹੈਂ।

ਅਥਵਾ :—ਜਿਨ੍ਹਾਂ ਬ੍ਰਾਹਮਣਾਂ ਦਾ ਦਾਨ ਦੇ ਕਰਕੇ ਪੂਜਨ ਕਰਨਾ ਹੁੰਦਾ ਹੈ। ਉਹਨਾਂ ਬ੍ਰਾਹਮਣਾਂ ਨੂੰ ਜਜਮਾਨ ਲੋਕ ਦਿੰਦੇ ਹਨ ਤੇ ਬ੍ਰਾਹਮਣ ਲੈਂਦੇ ਹਨ; ਪਰੰਤੂ, ਫਿਰ ਮੁੱਕਰ ਜਾਂਦੇ ਹਨ ਤੇ ਕਹਿੰਦੇ ਹਨ 'ਸਾਨੂੰ ਜਜਮਾਨ ਨੇ ਕੁਝ ਨਹੀਂ ਦਿੱਤਾ।'

**ਜਿਤੁ ਦਰਿ ਤੁਮ੍ਹ ਹੈ ਬ੍ਰਾਹਮਣ ਜਾਣਾ ॥**
**ਤਿਤੁ ਦਰਿ ਤੂੰਹੀ ਹੈ ਪਛੁਤਾਣਾ ॥੧॥**

ਹੇ ਬ੍ਰਾਹਮਣ ! ਤੂੰ ਮਰਕੇ ਜਿਸ ਦਰਵਾਜ਼ੇ ਜਾਣਾ ਹੈ। ਉਸ ਧਰਮਰਾਜਾ ਦੇ ਦਰਵਾਜ਼ੇ ਤੇ ਤੂ ਹੀ ਪਸ਼ਚਾਤਾਪ ਕਰਨਾ ਹੈ। ੧।

**ਐਸੇ ਬ੍ਰਾਹਮਣ ਡੂਬੇ ਭਾਈ ॥**
**ਨਿਰਾਪਰਾਧ ਚਿਤਵਹਿ ਬੁਰਿਆਈ ॥੧॥ਰਹਾਉ॥**

ਹੇ ਭਾਈ ! ਅਜੇਹੇ ਬ੍ਰਾਹਮਣ ਪਾਪਾਂ ਵਿਚ ਡੁੱਬੇ ਹੋਏ ਹਨ, ਅਥਵਾ:—ਸੰਸਾਰ-ਸਮੁੰਦਰ ਵਿਚ ਡੁੱਬ ਜਾਣਗੇ, ਜੋ ਪਰਾਧ=ਕਸੂਰ ਤੋਂ ਬਿਨਾਂ ਹੀ ਦੂਜੇ ਵਿਚ ਬੁਰਿਆਈਆਂ ਚਿਤਵਦੇ ਹਨ। ੧। ਰਹਾਉ।

**ਅੰਤਰਿ ਲੋਭੁ ਫਿਰਹਿ ਹਲਕਾਏ ॥**
**ਨਿੰਦਾ ਕਰਹਿ ਸਿਰਿ ਭਾਰੁ ਉਠਾਏ ॥**

ਇਸ ਜੀਵ ਦੇ ਹਿਰਦੇ ਅੰਦਰ ਪਦਾਰਥਾਂ ਦਾ ਲੋਭ ਹੈ, ਇਸ ਕਰਕੇ ਹਲਕੇ ਕੁੱਤੇ ਵਾਂਗ ਭਟਕਦਾ ਫਿਰਦਾ ਹੈ। ਨਿੰਦਿਆ ਕਰਕੇ ਸਿਰ ਉਤੇ ਪਾਪਾਂ ਦਾ ਬੋਝ ਉਠਾਉਂਦਾ ਹੈ।

**ਮਾਇਆ ਮੂਠਾ ਚੇਤੈ ਨਾਹੀ ॥ ਭਰਮੇ ਭੂਲਾ ਬਹੁਤੀ ਰਾਹੀ ॥੨॥**

ਮਾਇਆ ਦਾ ਮੂਠਾ=ਠੱਗਿਆ ਹੋਇਆ, ਪਰਮੇਸ਼ਰ ਨੂੰ ਚੇਤੈ=ਯਾਦ ਨਹੀਂ ਕਰਦਾ, ਭਰਮ ਕਰਕੇ ਭੁਲਿਆ ਹੋਇਆ ਬਹੁਤ ਰਸਤਿਆਂ ਵਿਚ ਜਾਂਦਾ ਹੈ। ੨।

**ਬਾਹਰਿ ਭੇਖ ਕਰਹਿ ਘਨੇਰੇ ॥ ਅੰਤਰਿ ਬਿਖਿਆ ਉਤਰੀ ਘੇਰੇ ॥**

ਲੋਕਾਂ ਨੂੰ ਠੱਗਣ ਵਾਸਤੇ ਬਾਹਰੋਂ ਤਾਂ ਸਰੀਰ ਤੇ ਬਹੁਤੇ ਤਿਲਕ ਆਦਿ ਭੇਖ ਧਾਰਨ ਕਰਦਾ ਹੈ। ਤੇ ਅੰਤਹਕਰਣ ਦੇ ਅੰਦਰ ਬਿਖਿਆ=ਮਾਇਆ ਘੇਰਾ ਪਾ ਕੇ ਉਤਰੀ ਹੋਈ ਹੈ।

**ਅਵਰ ਉਪਦੇਸੈ ਆਪਿ ਨ ਬੂਝੈ ॥**
**ਐਸਾ ਬ੍ਰਾਹਮਣੁ ਕਹੀ ਨ ਸੀਝੈ ॥੩॥**

ਜੋ ਹੋਰਨਾਂ ਨੂੰ ਉਪਦੇਸ਼ ਕਰਦਾ ਹੈ, ਉਹ ਆਪ ਨਹੀਂ ਸਮਝਦਾ। ਅਜਿਹਾ ਕੰਮ ਕਰਨ ਵਾਲਾ ਬ੍ਰਾਹਮਣ ਕਿਸੇ ਤਰ੍ਹਾਂ ਭੀ ਮੁਕਤ ਨਹੀਂ ਹੋਵੇਗਾ। ੩।

**ਮੂਰਖ ਬਾਮਣ ਪ੍ਰਭੂ ਸਮਾਲਿ ॥ ਦੇਖਤ ਸੁਨਤ ਤੇਰੈ ਹੈ ਨਾਲਿ ॥**

ਹੇ ਮੂਰਖ ਬ੍ਰਾਹਮਣ ! ਤੂੰ ਪ੍ਰਭੂ ਨੂੰ ਸਮ੍ਹਾਲਣਾ ਕਰ, ਭਾਵ ਉਸ ਦਾ ਨਾਮ ਜਪ। ਉਹ ਤੇਰੇ ਨਾਲ

ਹੀ ਤੇਰੇ ਕਰਤਬਾਂ ਨੂੰ ਦੇਖ ਰਿਹਾ ਹੈ ਅਤੇ ਤੇਰੀਆਂ ਗੱਲਾਂ ਨੂੰ ਸੁਣ ਰਿਹਾ ਹੈ। ਅੱਗੋਂ ਭਾਈ ਬੁੱਢ ਜੀ ਨੇ ਕਿਹਾ :–

**ਕਹੁ ਨਾਨਕ ਜੇ ਹੋਵੀ ਭਾਗੁ ॥ ਮਾਨੁ ਛੋਡਿ ਗੁਰ ਚਰਣੀ ਲਾਗੁ ॥੪॥੮॥**

ਹੇ ਬ੍ਰਾਹਮਣ ! ਜੇ ਕਰ ਚੰਗੇ ਭਾਗ ਹੋਣ ਤਾਂ ਬ੍ਰਾਹਮਣ ਜਾਤੀ ਦੇ ਅਭਿਮਾਨ ਨੂੰ ਛੱਡ ਕੇ ਗੁਰੂ ਜੀ ਦੇ ਚਰਨੀਂ ਲਗ ਜਾ। ੪। ੮।

**ਆਸਾ ਮਹਲਾ ੫ ॥ (ਪੰਨਾ ੩੭੩)**

**ਦੂਖ ਰੋਗ ਭਏ ਗਤੁ ਤਨ ਤੇ ਮਨੁ ਨਿਰਮਲੁ ਹਰਿ ਹਰਿ ਗੁਣ ਗਾਇ ॥**

ਹਰਿ ਹਰਿ ਦੇ ਗੁਣ ਗਾਉਣ ਨਾਲ ਜਦ ਮਨ ਨਿਰਮਲ ਹੋਇਆ, ਤਾਂ ਸਰੀਰ ਵਿਚੋਂ ਦੁਖ ਅਤੇ ਅਗਿਆਨ ਰੂਪੀ ਰੋਗ ਗਤੁ=ਨਾਸ ਹੋ ਗਿਆ।

**ਭਏ ਅਨੰਦ ਮਿਲਿ ਸਾਧੂ ਸੰਗਿ ਅਬ ਮੇਰਾ ਮਨੁ ਕਤ ਹੀ ਨ ਜਾਇ ॥੧॥**

ਸਾਧੂਆਂ ਦੀ ਸਤਸੰਗਤ ਵਿਚ ਮਿਲਣ ਕਰਕੇ ਬਹੁਤ ਅਨੰਦ ਪ੍ਰਾਪਤ ਹੋਏ ਹਨ। ਹੁਣ ਮੇਰਾ ਮਨ ਹੋਰ ਕਿਸੇ ਤਰਫ਼ ਨਹੀਂ ਜਾਂਦਾ ਹੈ।

**ਤਪਤਿ ਬੁਝੀ ਗੁਰ ਸਬਦੀ ਮਾਇ ॥**

ਗੁਰਾਂ ਦੇ ਸ਼ਬਦ ਕਰਕੇ ਮੇਰੇ ਮਨ ਵਿਚੋਂ ਮਾਇਆ ਦੀ ਤਪਸ਼ ਬੁਝ ਗਈ ਹੈ।

**ਬਿਨਸਿ ਗਇਓ ਤਾਪ ਸਭ ਸਹਸਾ**
**ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ ॥੧॥ ਰਹਾਉ॥**

ਜਿਸ ਵੇਲੇ ਸੀਤਲ=ਸ਼ਾਂਤਿ ਸਰੂਪ ਗੁਰੂ ਮਿਲੇ,–ਤਾਂ ਸਾਰਾ ਸੰਸਾ ਅਤੇ ਤਾਪ ਸਹਜਿ ਸੁਭਾਇ= ਨਿਰ ਜਤਨ ਹੀ ਨਾਸ ਹੋ ਗਿਆ। ੧। ਰਹਾਉ।

**ਧਾਵਤ ਰਹੇ ਏਕੁ ਇਕੁ ਬੂਝਿਆ ਆਇ ਬਸੇ ਅਬ ਨਿਹਚਲੁ ਥਾਇ ॥**

ਹੁਣ ਇਕੋ ਇਕ ਪਰਮਾਤਮਾ ਨੂੰ ਬੁਝਿਆ ਹੈ, ਇਸ ਤੇ ਮੇਰਾ ਮਨ ਭੱਜਣ ਵਲੋਂ ਰਹਿ ਗਿਆ ਹੈ, ਹੁਣ ਨਿਸਚਲ ਸਰੂਪ ਅਸਥਾਨ ਵਿਚ ਆ ਕੇ ਵੱਸੇ ਹਾਂ।

**ਜਗਤੁ ਉਧਾਰਨ ਸੰਤ ਤੁਮਾਰੇ ਦਰਸਨੁ ਪੇਖਤ ਰਹੇ ਅਘਾਇ ॥੨॥**

ਹੇ ਪ੍ਰਭੂ ! ਆਪ ਜੀ ਦੇ ਸੰਤ ਸੰਸਾਰ ਤੋਂ ਤਾਰਨ ਵਾਲੇ ਹਨ; ਉਹਨਾਂ ਦਾ ਦਰਸ਼ਨ ਦੇਖ ਕੇ ਅਸੀਂ ਸੰਤੁਸ਼ਟ ਹੋ ਰਹੇ ਹਾਂ। ੨।

**ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ ॥**

ਜਨਮਾ ਜਨਮਾਂਤਰਾਂ ਦੇ ਜੋ ਮੇਰੇ ਅਪਰਾਧ ਸਨ, ਉਹ ਪਿੱਛੇ ਪੈ ਗਏ ਭਾਵ ਨਸ਼ਟ ਹੋ ਗਏ ਹਨ। ਹੁਣ ਸੰਤਾਂ ਦੇ ਚਰਨ ਫੜ ਕੇ ਨਿਸਚਲ ਹੋ ਗਏ ਹਾਂ।

**ਸਹਜ ਧੁਨਿ ਗਾਵੈ ਮੰਗਲ ਮਨੂਆ ਅਬ ਤਾ ਕਉ ਫੁਨਿ ਕਾਲੁ ਨ ਖਾਇ ॥੩॥**

ਜਿਸ ਦਾ ਮਨ ਮਨੌਤ ਵਲੋਂ ਹਟ ਕੇ ਸਹਜ ਧੁਨਿ=ਸ਼ਾਂਤੀ ਦਾਇਕ ਬਾਣੀ ਕਰਕੇ ਪਰਮੇਸ਼ਰ ਦੇ ਮੰਗਲ ਗਾਉਂਦਾ ਹੈ, ਅਬ=ਅਬਿਨਾਸੀ ਰੂਪ ਹੋਣ ਕਰਕੇ, ਉਹਨਾਂ ਨੂੰ ਕਾਲ ਨਹੀਂ ਖਾਂਦਾ। ੩।

**ਕਰਨ ਕਾਰਨ ਸਮਰਥ ਹਮਾਰੇ ਸੁਖਦਾਈ ਮੇਰੇ ਹਰਿ ਹਰਿ ਰਾਇ ॥**

ਹੇ ਹਮਾਰੇ=ਸਾਡੇ ਸੁਆਮੀ ! ਆਪ ਸਭ ਕਾਰਨਾਂ ਦੇ ਕਰਨੇ ਨੂੰ ਸਮਰੱਥ ਹੋ, ਪੁਨਾ ਹੇ ਹਰੀ ਰਾਜਨ ! ਆਪ ਮੈਨੂੰ ਹਰਿ ਪ੍ਰਕਾਰ ਦੇ ਸੁਖ ਦੇਣ ਵਾਲੇ ਹੋ।

**ਨਾਮੁ ਤੇਰਾ ਜਪਿ ਜੀਵੈ ਨਾਨਕੁ ਓਤਿ ਪੋਤਿ ਮੇਰੈ ਸੰਗਿ ਸਹਾਇ ॥੪॥੯॥**

ਅਸੀਂ ਤੇਰੇ ਨਾਮ ਜਪ ਨੂੰ ਜਪ ਕੇ ਜਿਊਂਦੇ ਹਾਂ, ਆਪ ਤਾਣੇ-ਪੇਟੇ ਵਾਂਗ ਮੇਰੇ ਨਾਲ ਹੋ ਕੇ ਸਹਾਇਤਾ ਕਰਨ ਵਾਲੇ ਹੋ। ੪। ੯।

## ਆਸਾ ਮਹਲਾ ੫ ॥

ਜਿਸ ਵੇਲੇ ਪ੍ਰਿਥੀ ਚੰਦ ਦੇ ਕਹਿਣ ਤੇ ਸੁਲਹੀ ਆਵੇ ਵੇਖਣ ਵਾਸਤੇ ਗਿਆ ਤਾਂ ਠੇਡਾ ਖਾ ਕੇ ਅੱਗ ਵਿਚ ਝੁਲਸ ਕੇ ਮਰ ਗਿਆ। ਜਦ ਅੰਮ੍ਰਿਤਸਰ ਇਹ ਖਬਰ ਪਹੁੰਚੀ ਤਾਂ ਗੁਰੂ ਜੀ ਨੇ ਉਸ ਨਿੰਦਕ ਸੁਲਹੀ ਦੇ ਪ੍ਰਥਾਂਇ ਇਹ ਸ਼ਬਦ ਉਚਾਰਿਆ—

**ਅਰੜਾਵੈ ਬਿਲਲਾਵੈ ਨਿੰਦਕੁ ॥**

ਨਿੰਦਕ ਪੁਰਸ਼ ! ਸੰਢੇ ਦੀ ਨਿਆਈਂ ਅਰੜਾਂਵਦਾ ਅਤੇ ਵਿਰਲਾਪ ਕਰਦਾ ਹੈ।

**ਪਾਰਬ੍ਰਹਮੁ ਪਰਮੇਸਰੁ ਬਿਸਰਿਆ**
**ਅਪਣਾ ਕੀਤਾ ਪਾਵੈ ਨਿੰਦਕੁ ॥੧॥ਰਹਾਉ॥**

ਨਿੰਦਕ ਨੂੰ ਪਰਾ ਰੂਪ ਬ੍ਰਹਮ ਬਿਆਪਕ ਪਰਮਾਤਮਾ ਭੁਲ ਗਿਆ ਹੈ, ਇਸ ਤੇ ਨਿੰਦਕ ਪੁਰਸ਼ ਆਪਣੇ ਕੀਤੇ ਕਰਮਾਂ ਦਾ ਫਲ ਆਪ ਪਾਉਂਦਾ ਹੈ। ੧। ਰਹਾਉ।

**ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ ॥**

ਜਿਹੜਾ ਕੋਈ ਪੁਰਸ਼ ਨਿੰਦਕ ਦਾ ਸੰਗੀ ਹੁੰਦਾ ਹੈ, ਨਿੰਦਕ ਪੁਰਸ਼ ਉਸ ਨੂੰ ਭੀ ਨਾਲ ਲੈ ਕੇ ਪ੍ਰਲੋਕ ਵਿਚ ਜਾਂਦਾ ਹੈ।

**ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ ॥੧॥**

ਦੂਜੇ ਆਦਮੀ ਵਿਖੇ ਦੋਸ਼ ਕੋਈ ਹੁੰਦਾ ਨਹੀਂ, ਪਰ ਨਿੰਦਕ ਪੁਰਸ਼ ਅਜਗਰ ਸੱਪ ਵਾਂਗ ਅਸਹਿ ਪਾਪਾਂ ਦੇ ਭਾਰ ਨੂੰ ਉਠਾਉਂਦਾ ਹੈ। ਅਥਵਾ :–ਅਣਹੋਦਾ=ਪ੍ਰਾਪਤ ਤਾਂ ਕੁਝ ਹੁੰਦਾ ਨਹੀਂ, ਭਾਵ ਲਾਭ ਤੋਂ ਬਿਨਾਂ ਹੀ ਅਸਹਿ ਪਾਪਾਂ ਦੇ ਭਾਰ ਨੂੰ ਉਠਾਂਦਾ ਹੈ। ਨਿੰਦਕ ਪੁਰਸ਼ ਆਪਣੇ ਆਪ ਨੂੰ ਨਿੰਦਿਆ ਰੂਪੀ ਅੱਗ ਵਿਚ ਸਾੜਦਾ ਹੈ। ਅਥਵਾ :–ਨਿੰਦਕ ਪੁਰਸ਼ ਨੂੰ ਜਮਦੂਤ ਨਰਕ ਅਗਨੀ ਵਿਖੇ ਸਾੜਦਾ ਹੈ। ੧।

**ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ ॥**

ਪਰਮੇਸ਼ਰ ਦੇ ਦੁਆਰੇ ਪਰ ਜੋ ਨਿੰਦਕਾਂ ਦਾ ਹਾਲ ਬਤੀਤ ਹੁੰਦਾ ਹੈ, ਗੁਰੂ ਜੀ ਕਹਿੰਦੇ ਹਨ– ਉਹ ਮੈਂ ਮੂੰਹੋਂ ਆਖ ਕੇ ਸੁਣਾਉਂਦਾ ਹਾਂ।

**ਭਗਤ ਜਨਾ ਕਉ ਸਦਾ ਅਨੰਦੁ ਹੈ**
**ਹਰਿ ਕੀਰਤਨੁ ਗਾਇ ਬਿਗਸਾਵੈ ॥੨॥੧੦॥**

ਪਰਮੇਸ਼ਰ ਦੇ ਜੋ ਭਗਤ ਜਨ ਹਨ, ਉਨ੍ਹਾਂ ਨੂੰ ਹਮੇਸ਼ਾਂ ਅਨੰਦ ਰਹਿੰਦਾ ਹੈ, ਉਹ ਹਰੀ ਦਾ ਕੀਰਤਨ ਕਰਕੇ ਹੋਰਨਾਂ ਦੇ ਮਨ ਨੂੰ ਬਿਗਸਾਵੈ=ਪ੍ਰਸੰਨ ਕਰਦੇ ਹਨ।੨।੧੦।

## ਆਸਾ ਮਹਲਾ ੫ ॥

ਜਗਿਆਸੂ ਆਪਣੀ ਬਿਵਸਥਾ ਸੁਣਾਉਂਦਾ ਹੈ–

**ਜਉ ਮੈ ਕੀਓ ਸਗਲ ਸੀਗਾਰਾ ॥**

ਹੇ ਸੰਤੋ ! ਜਦ ਮੈਂ ਜਪ ਤਪ ਰੂਪੀ ਸਾਰਾ ਸ਼ਿੰਗਾਰ ਭੀ ਕੀਤਾ।

**ਤਉ ਭੀ ਮੇਰਾ ਮਨੁ ਨ ਪਤੀਆਰਾ ॥**

ਤਾਂ ਭੀ ਮੇਰਾ ਮਨ ਭਰੋਸੇ ਵਾਲਾ ਨਹੀਂ ਹੋਇਆ।

**ਅਨਿਕ ਸੁਗੰਧਤ ਤਨ ਮਹਿ ਲਾਵਉ ॥**

ਭਾਵੇਂ ਮੈਂ ਅਨੇਕ ਪ੍ਰਕਾਰ ਦੀਆਂ ਸੁਗੰਧੀਆਂ ਤਨ ਪਰ ਲਗਾਉਣਾ ਕੀਤੀਆਂ ਹਨ। ਭਾਵ ਜਿਵੇਂ ਸੁਗੰਧੀ ਫੈਲਦੀ ਹੈ, ਤਿਵੇਂ ਜਸ ਦਾਇਕ ਕਰਮ ਭੀ ਕੀਤੇ ਹਨ।

**ਓਹੁ ਸੁਖੁ ਤਿਲੁ ਸਮਾਨਿ ਨਹੀ ਪਾਵਉ ॥**

ਪਰੰਤੂ, ਉਸ ਆਤਮ ਸੁਖ ਨੂੰ–ਇਕ ਤਿਲ ਸਮਾਨ, ਭਾਵ ਥੋੜਾ ਜਿਹਾ ਭੀ ਨਹੀਂ ਪਾਂਵਦਾ

**ਮਨ ਮਹਿ ਚਿਤਵਉ ਐਸੀ ਆਸਾਈ ॥**

ਮੈਂ ਆਪਣੇ ਮਨ ਵਿਖੇ ਐਸੀ ਆਸਾ ਚਿਤਵਦੀ ਹਾਂ,

**ਪ੍ਰਿਅ ਦੇਖਤ ਜੀਵਉ ਮੇਰੀ ਮਾਈ ॥੧॥**

ਕਿ ਹੇ ਮੇਰੇ ਸੰਤੋ ! ਮੈਂ ਤਾਂ ਪ੍ਰਿਅ=ਪਤੀ ਨੂੰ ਦੇਖਕੇ ਜੀਊਂਦੀ ਹਾਂ। ੧।

**ਮਾਈ ਕਹਾ ਕਰਉ ਇਹੁ ਮਨੁ ਨ ਧੀਰੈ ॥**

**ਪ੍ਰਿਅ ਪ੍ਰੀਤਮ ਬੈਰਾਗੁ ਹਿਰੈ ॥੧॥ਰਹਾਉ॥**

ਹੇ ਮਾਈ=ਸੰਤੋ ! ਕੀ ਕਰਾਂ ਇਹ ਮਨ ਮੇਰਾ ਧੀਰਜ ਨਹੀਂ ਕਰਦਾ। ਪਿਆਰਾ ਜੋ ਪਤੀ ਹੈ, ਉਸਦਾ ਬੈਰਾਗ ਮੇਰੇ ਮਨ ਨੂੰ ਆਪਣੀ ਤਰਫ ਹਿਰੈ=ਖਿੱਚੀ ਜਾਂਦਾ ਹੈ। ਅਥਵਾ :–ਮੇਰੇ ਮਨ ਦੇ ਸੁਖਾਂ ਨੂੰ ਹਿਰੈ=ਦੂਰ ਕਰਦਾ ਹੈ। ੧। ਰਹਾਉ।

**ਬਸਤ੍ਰ ਬਿਭੂਖਨ ਸੂਖ ਬਹੁਤ ਬਿਸੇਖੈ ॥ ਓਇ ਭੀ ਜਾਨਉ ਕਿਤੈ ਨ ਲੇਖੈ ॥**

ਜੋ ਕਪੜਿਆਂ ਦੇ ਬਹੁਤੇ ਸੁਖ ਹਨ ਅਤੇ ਗਹਿਣਿਆਂ ਦੇ ਜੋ ਵਿਸ਼ੇਸ਼ ਸੁਖ ਹਨ। ਮੈਂ ਜਾਣਦੀ ਹਾਂ, ਉਹ ਭੀ ਕਿਸੇ ਲੇਖੇ ਨਹੀਂ ਹਨ।

**ਪਤਿ ਸੋਭਾ ਅਰੁ ਮਾਨੁ ਮਹਤੁ ॥ ਆਗਿਆਕਾਰੀ ਸਗਲ ਜਗਤੁ ॥**

ਇਸ ਲੋਕ ਦੀ ਪਤ, ਪ੍ਰਲੋਕ ਦੀ ਸੋਭਾ, ਅਤੇ ਮਾਨ ਸਮਾਨ ਤੇ ਮਹਤੁ=ਮਰਾਤਬਾ ਵੱਡਾ ਇਹ ਭੀ ਕਿਸੇ ਲੇਖੇ ਨਹੀਂ। ਚਾਹੇ ਸਾਰਾ ਸੰਸਾਰ ਆਗਿਆਕਾਰੀ ਹੋਵੇ, ਓਹ ਭੀ ਕਿਸੇ ਲੇਖੇ ਨਹੀਂ।

**ਗ੍ਰਿਹੁ ਐਸਾ ਹੈ ਸੁੰਦਰ ਲਾਲ ॥ ਪ੍ਰਭ ਭਾਵਾ ਤਾ ਸਦਾ ਨਿਹਾਲ ॥੨॥**

ਘਰ ਅਜਿਹਾ ਸੁੰਦਰ ਹੈ ਜੋ ਕਿ ਲਾਲ ਰੰਗ ਦਾ ਰੋਗਨ ਹੋਇਆ ਹੋਇਆ ਹੈ। ਪਰ ਇਹ ਭੀ ਕਿਸੇ ਲੇਖੇ ਨਹੀਂ। ਜੇ ਪ੍ਰਭੂ ਨੂੰ ਭਾਵਾ=ਚੰਗੀ ਲੱਗਾਂ ਤਾਂ ਸਦਾ ਕ੍ਰਿਤ ਕ੍ਰਿਤ ਹੁੰਦੀ ਹਾਂ। ੨।

**ਬਿੰਜਨ ਭੋਜਨ ਅਨਿਕ ਪਰਕਾਰ ॥ ਰੰਗ ਤਮਾਸੇ ਬਹੁਤੁ ਬਿਸਥਾਰ ॥**

ਅਨੇਕ ਪ੍ਰਕਾਰ ਦੇ ਬਿੰਜਨ=ਸਲੂਣਿਆਂ ਸਹਿਤ ਚਾਹੇ ਭੋਜਨ ਵੀ ਛਕਣਾ ਕਰਾਂ। ਬਹੁਤ ਵਿਸਥਾਰ ਪੂਰਬਕ ਚਾਹੇ ਰੰਗਾਂ ਰੰਗਾਂ ਦੇ ਤਮਾਸ਼ੇ ਦੇਖਣਾ ਕਰਾਂ।

**ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ ॥**

**ਮਨੁ ਨਹੀ ਧ੍ਰਾਪੈ ਤ੍ਰਿਸਨਾ ਨ ਜਾਇਸਿ ॥**

ਰਾਜ-ਭਾਗ ਪ੍ਰਾਪਤ ਕਰਕੇ ਮਿਲਖ=ਜਗੀਰਾਂ ਦਾ ਮਾਲਕ ਭੀ ਹੋ ਜਾਵਾਂ। ਅਤੇ ਬਹੁਤੇ ਹੁਕਮ ਹਾਸਲ ਭੀ ਕਰਾਂ। ਪਰ ਇਨ੍ਹਾਂ ਕਰਕੇ ਮਨ ਰੱਜਦਾ ਨਹੀਂ ਅਤੇ ਨਾ ਹੀ ਤ੍ਰਿਸ਼ਨਾ ਜਾਂਦੀ ਹੈ।

**ਬਿਨੁ ਮਿਲਬੇ ਇਹੁ ਦਿਨੁ ਨ ਬਿਹਾਵੈ ॥**
**ਮਿਲੈ ਪ੍ਰਭੂ ਤਾ ਸਭ ਸੁਖ ਪਾਵੈ ॥੩॥**

ਪ੍ਰਭੂ ਦੇ ਮਿਲੇ ਬਿਨਾਂ ਇਹ ਦੇਹ ਪ੍ਰਤਖ ਦਿਨ, ਅਥਵਾ :–ਮਨੁੱਖਾ ਦੇਹ ਰੂਪੀ ਦਿਨ ਬੀਤਦਾ ਨਹੀਂ। ਪ੍ਰਭੂ ਆਪ ਮਿਲੇ ਤਾਂ ਮਨ ਸਭ ਸੁਖਾਂ ਨੂੰ ਪਾਉਂਦਾ ਹੈ। ੩।

**ਖੋਜਤ ਖੋਜਤ ਸੁਨੀ ਇਹ ਸੋਇ ॥ ਸਾਧਸੰਗਤਿ ਬਿਨੁ ਤਰਿਓ ਨ ਕੋਇ ॥**

ਖੋਜਦਿਆਂ ਖੋਜਦਿਆਂ ਮੈਂ ਇਹ ਸੋਇ=ਕੰਨਸੋ (ਖਬਰ) ਸੁਣੀ ਹੈ। ਕਿ ਸਤਸੰਗਤਿ ਕੀਤੇ ਤੋਂ ਬਿਨਾਂ ਕੋਈ ਤਰਿਆ ਨਹੀਂ ਹੈ।

**ਜਿਸੁ ਮਸਤਕਿ ਭਾਗੁ ਤਿਨਿ ਸਤਿਗੁਰੁ ਪਾਇਆ ॥**
**ਪੂਰੀ ਆਸਾ ਮਨੁ ਤ੍ਰਿਪਤਾਇਆ ॥**

ਜਿਸਦੇ ਮੱਥੇ ਦੇ ਚੰਗੇ ਭਾਗ ਹਨ,–ਉਸਨੇ ਪੂਰਨ ਸਤਿਗੁਰਾਂ ਨੂੰ ਪਾਇਆ ਹੈ। ਉਸ ਦੀ ਆਸਾ ਪੂਰਨ ਹੋਈ ਹੈ ਤੇ ਮਨ ਵਿਸ਼ੇ-ਵਾਸ਼ਨਾ ਵਲੋਂ ਤ੍ਰਿਪਤ ਹੋਇਆ ਹੈ।

**ਪ੍ਰਭੁ ਮਿਲਿਆ ਤਾ ਚੂਕੀ ਡੰਝਾ ॥**
**ਨਾਨਕ ਲਧਾ ਮਨ ਤਨ ਮੰਝਾ ॥੪॥੧੧॥**

ਜਿਸ ਵੇਲੇ ਪ੍ਰਭੂ ਪਰਮਾਤਮਾ ਮਿਲਿਆ ਤਾਂ ਦੁਨੀਆਂ ਦੀ ਡੰਝਾ=ਸੜਨਤਾ ਦੂਰ ਹੋ ਗਈ। ਪ੍ਰਸ਼ਨ :–ਉਹ ਪਰਮਾਤਮਾ ਕਿਥੋਂ ਮਿਲਿਆ ਹੈ ? ਗੁਰੂ ਜੀ ਆਖਦੇ ਹਨ–ਉਹ ਪਰਮਾਤਮਾਂ ਮਨ ਤਨ ਦੇ ਮੰਝਾ=ਵਿਚੋਂ ਹੀ ਲਧਾ=ਲਭਿਆ ਹੈ। ੪। ੧੧।

**ਆਸਾ ਮਹਲਾ ੫ ਪੰਚ ਪਦੇ ॥ (ਪੰਨਾ ੩੭੪)**

ਜੀਵ-ਇਸਤ੍ਰੀ ਨੂੰ ਉਲਾਂਭੇ ਸਮੇਤ ਭਾਉ ਭਗਤੀ ਦਾ ਉਪਦੇਸ਼ ਦੇਂਦੇ ਹਨ।

ਪੰਚ ਪਦੇ ਦੇ ਹੇਠ ਜੋ ਤਿੰਨ ਅੰਕ ਲਿਖਿਆ ਹੈ, ਇਸ ਦਾ ਭਾਵ ਇਹ ਹੈ ਕਿ ਪੰਚ ਪਦੇ ਦੇ ਤਿੰਨ ਸ਼ਬਦ ਆਉਣਗੇ।

**ਪ੍ਰਥਮੇ ਤੇਰੀ ਨੀਕੀ ਜਾਤਿ ॥ ਦੁਤੀਆ ਤੇਰੀ ਮਨੀਐ ਪਾਂਤਿ ॥**

ਹੇ ਜੀਵ ! ਸਭ ਤੋਂ ਪਹਿਲੇ ਪਰਮੇਸ਼ਰ ਨੇ ਤੇਰੀ ਚੰਗੀ ਜਾਤੀ ਬਣਾਈ ਹੈ, ਭਾਵ ਉਤਮ ਜਾਤੀ ਵਿਖੇ ਤੈਨੂੰ ਜਨਮ ਦਿੱਤਾ ਹੈ। ਦੂਜਾ ਤੇਰੀ ਪਾਂਤਿ=ਪੰਗਤੀ, ਅਥਵਾ :–ਇੱਜ਼ਤ ਭੀ ਹਰ ਜਗ੍ਹਾ ਮੰਨੀ ਜਾਂਦੀ ਹੈ।

**ਤ੍ਰਿਤੀਆ ਤੇਰਾ ਸੁੰਦਰ ਥਾਨੁ ॥ ਬਿਗੜ ਰੂਪੁ ਮਨ ਮਹਿ ਅਭਿਮਾਨੁ ॥੧॥**

ਤੀਜਾ ਤੇਰੇ ਰਹਿਣ ਵਾਲਾ ਅਸਥਾਨ ਭੀ ਬੜਾ ਸੁੰਦਰ ਹੈ। ਪਰ ਮਨ ਵਿਚ ਇਹਨਾਂ ਪਦਾਰਥਾਂ ਦਾ ਹੰਕਾਰ ਕਰਨ ਨਾਲ ਤੂੰ ਸਰੂਪ ਵਲੋਂ ਵਿਗੜ ਰਿਹਾ ਹੈਂ।

ਅਥਵਾ :—ਬਿਗੜ ਰੂਪੁ=ਕੋਹੜੀ ਰੂਪ ਹੋ ਰਿਹਾ ਹੈਂ। ੧।

**ਸੋਹਨੀ ਸਰੂਪਿ ਸੁਜਾਣਿ ਬਿਚਖਨਿ ॥**
**ਅਤਿ ਗਰਬੈ ਮੋਹਿ ਫਾਕੀ ਤੂੰ ॥੧॥ਰਹਾਉ॥**

ਤੂੰ ਸੋਹਣੇ ਸਰੂਪ ਵਾਲੀ ਹੈਂ, ਸੁਜਾਣਿ=ਚਤੁਰ ਹੈਂ, ਬਿ=ਵਿਸ਼ੇਸ਼ ਕਰਕੇ ਸੁਰਤੀ ਸਿੰਮ੍ਰਤੀ ਰੂਪ ਚਖਨਿ=ਚਕਸ਼ੂ (**ਚਕ੍ਸ਼ੂ**) ਅੱਖਾਂ ਵਾਲੀ ਹੈਂ ਅਰਥਾਤ ਪੜ੍ਹੀ ਸੁਣੀ ਹੋਈ ਹੈਂ।

ਅਥਵਾ :—ਬਿ=ਦ੍ਵੈਤ ਦੇ ਚ=ਪੁਨਾ ਖਨਿ=ਖਨਣੇ ਵਾਲੀ ਹੈਂ। ਪਰ ਇਕ ਖੋਟ ਤੇਰੇ ਵਿਚ ਹੈ—ਜੋ ਹੰਕਾਰ ਅਤੇ ਮੋਹ ਨੇ ਤੈਨੂੰ ਅਤਿਅੰਤ ਫਾਕੀ=ਫਸਾ ਲਿਆ ਹੈ। ੧। ਰਹਾਉ।

**ਅਤਿ ਸੂਚੀ ਤੇਰੀ ਪਾਕਸਾਲ ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ ॥**

ਤੇਰੀ ਪਾਕਸਾਲ=ਰਸੋਈ ਭੀ ਅਤਿਅੰਤ ਸੂਚੀ=ਪਵਿੱਤਰ ਹੈ। ਸਵੇਰੇ ਇਸ਼ਨਾਨ ਪਾਣੀ ਕਰਕੇ ਠਾਕੁਰ ਪੂਜਨ ਭੀ ਕਰਦਾ ਹੈਂ ਅਤੇ ਮਥੇ ਤੇ ਲਾਲ ਰੰਗ ਦਾ ਭਾਵ ਕੇਸਰ ਦਾ ਤਿਲਕ ਭੀ ਲਗਾਉਂਦਾ ਹੈਂ।

**ਗਲੀ ਗਰਬਹਿ ਮੁਖਿ ਗੋਵਹਿ ਗਿਆਨ ॥**
**ਸਭਿ ਬਿਧਿ ਖੋਈ ਲੋਭਿ ਸੁਆਨ ॥ ੨ ॥**

ਗੱਲਾਂ ਨਾਲ ਤੂੰ ਹੰਕਾਰ ਕਰਦਾ ਹੈਂ ਅਤੇ ਮੂੰਹੋਂ ਗਿਆਨ ਸਬੰਧੀ ਬਚਨ ਗੋਵਹਿ=ਉਚਾਰਦਾ ਹੈਂ। ਪਰ ਲੋਭ ਰੂਪੀ ਕੁੱਤੇ ਨੇ ਇਹ ਤੇਰੀਆਂ ਸਾਰੀਆਂ ਵਿਧੀਆਂ ਖੋਈ=ਨਾਸ ਕਰ ਦਿਤੀਆਂ ਹਨ। ਭਾਵ ਲੋਭ ਕਰਨ ਨਾਲ ਇਸ਼ਨਾਨ ਪੂਜਾ ਵਗੈਰਾ ਸਾਧਨ ਸਭ ਬੇਅਰਥ ਚਲੇ ਗਏ ਹਨ। ੨।

**ਕਾਪਰ ਪਹਿਰਹਿ ਭੋਗਹਿ ਭੋਗ ॥ ਆਚਾਰ ਕਰਹਿ ਸੋਭਾ ਮਹਿ ਲੋਗ ॥**

(ਜਿਸ ਦੀ ਕਿਰਪਾ ਕਰਕੇ ਤੂੰ) ਚੰਗੇ ਚੰਗੇ ਕਪੜੇ ਪਹਿਰਦਾ ਹੈਂ, ਅਤੇ ਭੋਗ=ਪਦਾਰਥਾਂ ਨੂੰ ਭੋਗਹਿ=ਛਕਦਾ ਹੈਂ। ਪੁਨਾ ਲੋਕਾਂ ਵਿਚ ਸੋਭਾ ਕਰਾਉਣ ਵਾਸਤੇ ਤੂੰ ਸ਼ਰੇਸ਼ਟ ਕਰਤਬਾਂ ਨੂੰ ਭੀ ਕਰਦਾ ਹੈਂ।

**ਚੋਆ ਚੰਦਨ ਸੁਗੰਧ ਬਿਸਥਾਰ ॥ ਸੰਗੀ ਖੋਟਾ ਕ੍ਰੋਧੁ ਚੰਡਾਲ ॥ ੩ ॥**

ਚੰਦਨ ਆਦਿਕਾਂ ਨੂੰ ਚੁਆਕੇ ਖੂਬ ਸੁਗੰਧੀਆਂ ਦਾ ਵਿਸਥਾਰ ਕਰਦਾ ਹੈਂ। ਪਰ ਕਰੋਧ ਜੋ

ਚੰਡਾਲ ਹੈ ਖੋਟਾ, ਉਸ ਦਾ ਤੂੰ ਸੰਗੀ ਹੋ ਰਿਹਾ ਹੈਂ। ਕਰੋਧ ਨਾਲ ਸਾਰੇ ਕਰਮ ਨਿਸਫਲ ਹੋ ਜਾਂਦੇ ਹਨ।

**ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥**

ਹੋਰ ਸਾਰੀਆਂ ਜੂਨਾਂ ਤੇਰੀਆਂ ਪਨਿਹਾਰੀ=ਦਾਸੀਆਂ ਹਨ। ਇਹ ਮਨੁੱਖਾ ਦੇਹ ਰੂਪ ਧਰਤੀ ਵਿਖੇ ਤੇਰੀ ਸਿਕਦਾਰੀ=ਨੰਬਰਦਾਰੀ ਭਾਵ ਹਕੂਮਤ ਹੈ। ਭਾਈ ਗੁਰਦਾਸ ਜੀ ਨੇ ਕਿਹਾ ਹੈ—

ਲਖ ਚਉਰਾਸੀਹ ਜੂਨਿ ਵਿਚ ਉਤਮ ਜੂਨਿ ਸੁ ਮਾਣਸ ਦੇਹੀ। (ਵਾਰ ੧੫, ਪੌ: ੩)

**ਸੁਇਨਾ ਰੂਪਾ ਤੁਝ ਪਹਿ ਦਾਮ॥ ਸੀਲੁ ਬਿਗਾਰਿਓ ਤੇਰਾ ਕਾਮ॥੪॥**

ਤੇਰੇ ਪਾਸ ਸੋਨੇ ਦੇ ਗਹਿਣੇ ਰੂਪਾ=ਚਾਂਦੀ ਦੇ ਭਾਂਡੇ ਅਤੇ ਦਾਮ=ਦਮੜੇ (ਰੁਪਏ) ਬਹੁਤ ਸਾਰੇ ਹਨ। ਉਹਨਾਂ ਦੇ ਹੰਕਾਰ ਅਤੇ ਕਾਮ ਨੇ ਤੇਰੇ ਸੀਲ ਸੁਭਾ ਨੂੰ ਵਿਗਾੜ ਦਿੱਤਾ ਹੋਇਆ ਹੈ।੪।

**ਜਾ ਕਉ ਦ੍ਰਿਸਟਿ ਮਇਆ ਹਰਿ ਰਾਇ॥ ਸਾ ਬੰਦੀ ਤੇ ਲਈ ਛਡਾਇ॥**

ਜਿਸ ਉਤੇ ਹਰੀ ਰਾਜੇ ਦੀ ਕਿਰਪਾ ਦ੍ਰਿਸ਼ਟੀ ਹੋਈ ਹੈ। ਉਸ ਨੂੰ ਬੰਦੀ=ਕੈਦ ਤੋਂ, ਅਥਵਾ :— ਬੰਦੀ=ਮਾਇਆ ਤੋਂ ਛੁਡਾ ਲੀਤਾ ਹੈ।

**ਸਾਧਸੰਗਿ ਮਿਲਿ ਹਰਿ ਰਸੁ ਪਾਇਆ॥**
**ਕਹੁ ਨਾਨਕ ਸਫਲ ਓਹ ਕਾਇਆ॥੫॥**

ਗੁਰੂ ਜੀ ਆਖਦੇ ਹਨ—ਸਤਿਸੰਗ ਵਿਖੇ ਮਿਲਕੇ ਜਿਸ ਨੇ ਹਰੀ ਨਾਮ-ਰਸ ਨੂੰ ਪਾਇਆ ਹੈ। ਉਹ ਕਾਇਆ=ਮਨੁਖਾ ਦੇਹੀ ਸਫਲੀ ਹੋਈ ਹੈ।੫।

**ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ॥ ਅਤਿ ਸੁੰਦਰਿ ਬਿਚਖਨਿ ਤੂੰ॥੧॥**
**ਰਹਾਉ ਦੂਜਾ॥੧੨॥**

ਹੇ ਪੁਰਸ਼ਾ! ਤੂੰ ਇੰਞ ਨਿਸਚੇ ਕਰ, ਸਾਰੇ ਸ਼ੁਭ ਗੁਣ ਤੇ ਸੁੰਦਰ ਰੂਪ ਅਤੇ ਸਾਰੇ ਸੁਖ ਉਸ ਸੁਹਾਗਣ ਔਰਤ ਨੂੰ ਬਣੇ ਹਨ। ਅਤਿਅੰਤ ਸੁੰਦਰ ਅਤੇ ਬਿਚਖਨਿ=ਚਤੁਰ ਭੀ ਓਹੀ ਹੈ, ਜਿਸ ਨੇ ਸਤਸੰਗ ਨਾਲ ਮਿਲਕੇ ਹਰੀ-ਰਸ ਨੂੰ ਪਾਇਆ ਹੈ।੧੨।

## ਆਸਾ ਮਹਲਾ ੫ ਇਕ ਤੁਕੇ ੨॥

ਇਕ ਇਕ ਤੁਕ ਦੇ ਦੋ ਸ਼ਬਦ ਆਉਣਗੇ। ਅਰਥਾਤ ਇਨ੍ਹਾਂ ਦੋ ਸ਼ਬਦਾਂ ਵਿਚ ਜੋ ਅੰਕ ਹਨ, ਉਹ ਇਕ ਇਕ ਤੁਕ ਪਰ ਆਉਣਗੇ —

ਜੀਵਤ ਦੀਸੈ ਤਿਸੁ ਸਰਪਰ ਮਰਣਾ॥ ਮੁਆ ਹੋਵੈ ਤਿਸੁ ਨਿਹਚਲੁ ਰਹਣਾ॥੧॥

ਇਹ ਇਕ ਤੁਕ ਸਮਝਣੀ।

**ਜੀਵਤ ਦੀਸੈ ਤਿਸੁ ਸਰਪਰ ਮਰਣਾ ॥**
**ਮੂਆ ਹੋਵੈ ਤਿਸੁ ਨਿਹਚਲੁ ਰਹਣਾ ॥੧॥**

ਜੋ ਪੁਰਸ਼ ਜੀਵਤ ਭਾ ਦੇ ਸਹਿਤ ਦਿਸਦਾ ਹੈ, ਉਸ ਨੇ ਜ਼ਰੂਰ ਮਰਨਾ ਹੈ। ਜੋ ਜੀਵਤ ਭਾਵ ਤੋਂ ਮਰਿਆ ਹੋਇਆ ਹੈ, ਉਸ ਨੇ ਨਿਸਚਲੁ=ਅਚੱਲ ਰਹਿਣਾ ਹੈ।

**ਜੀਵਤ ਮੁਏ ਮੁਏ ਸੇ ਜੀਵੇ ॥**

ਜੋ ਸੰਸਾਰ ਦੀ ਤਰਫ ਜਿਊਂਦੇ ਹਨ ਉਹ ਮੋਏ ਸਮਝੋ। ਜੋ ਸੰਸਾਰ ਵਲੋਂ ਮਰ ਗਏ ਹਨ ਉਹ ਜੀਉਂਦੇ ਸਮਝੋ। ਅਥਵਾ :—ਜਿਧਰ ਜੀਉਂਦੇ ਸੀ, ਉਧਰੋਂ ਮਰ ਗਏ ਅਤੇ ਜਿਧਰੋਂ ਮਰੇ ਹੋਏ ਸੀ ਉਸ ਵੱਲ ਜੀਉਂਦੇ ਹੋ ਗਏ। ਅਤੇ—

**ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ**
**ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ ॥੧॥ਰਹਾਉ॥**

ਜਿਸ ਨੇ ਹਰਿ ਹਰਿ ਨਾਮ ਰੂਪ ਅਵਖਧੁ=ਦਵਾਈ ਨੂੰ ਮੂੰਹ ਵਿਚ ਪਾਇਆ ਹੈ। ਉਹ ਗੁਰ ਸ਼ਬਦ ਦੁਆਰਾ ਅੰਮ੍ਰਿਤ-ਰਸ ਨੂੰ ਪੀਂਦਾ ਹੈ। ੧। ਰਹਾਉ।

**ਕਾਚੀ ਮਟੁਕੀ ਬਿਨਸਿ ਬਿਨਾਸਾ ॥**
**ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ ॥੨॥**

ਕੱਚੀ ਦੇਹ ਰੂਪੀ ਮਟੁਕੀ=ਘੜੀ ਬਿਨਸਿ=ਸ਼ੀਘਰ ਨਾਸ ਹੋ ਜਾਣ ਵਾਲੀ ਹੈ। ਇਸ ਲਈ ਤੂੰ ਇਸ ਦੀ ਬਿਨਾਸਾ=ਆਸਾ ਤੋਂ ਬਿਨਾਂ ਹੋ ਜਾਹ। ਜਿਸ ਪੁਰਸ਼ ਦੀ ਰਜੋ ਤਮੋ ਸਤੋ ਰੂਪ, ਅਥਵਾ :—ਧਿਆਤਾ ਧਜ਼ਾਨ ਧੇਅ ਰੂਪੀ ਤ੍ਰਿਕੁਟੀ ਛੁਟ ਗਈ ਹੈ, ਉਸ ਦਾ ਸਰੂਪ-ਘਰ ਵਿਚ ਨਿਵਾਸ ਹੋਇਆ ਹੈ। ੨।

**ਊਚਾ ਚੜੈ ਸੁ ਪਵੈ ਪਇਆਲਾ ॥**
**ਧਰਨਿ ਪੜੈ ਤਿਸੁ ਲਗੈ ਨ ਕਾਲਾ ॥੩॥**

ਜੋ ਪੁਰਸ਼ ਉੱਚਾ ਚੜ੍ਹਦਾ ਹੈ ਭਾਵ ਹੰਕਾਰ ਭਰੇ ਬਚਨ ਬੋਲਦਾ ਹੈ; ਉਹ ਪਇਆਲਾ=ਪਤਾਲ ਭਾਵ ਨਰਕਾਂ ਵਿਚ ਪੈਂਦਾ ਹੈ। ਜੋ ਪੁਰਸ਼ ਧਰਤੀ ਪਰ ਡਿਗ ਪੈਂਦਾ ਹੈ, ਭਾਵ ਨਿੰਮ੍ਰਤਾ ਧਾਰਦਾ ਹੈ, ਤਿਸ ਦੇ ਪਿੱਛੇ ਕਾਲ ਨਹੀਂ ਲਗਦਾ। ੩।

**ਭ੍ਰਮਤ ਫਿਰੇ ਤਿਨ ਕਿਛੂ ਨ ਪਾਇਆ ॥**

ਜੋ ਪੁਰਸ਼ ਇਕ ਨੂੰ ਛਡਕੇ ਐਵੇਂ ਦੇਵੀ ਦੇਵਤਿਆਂ ਦੇ ਦਰ ਉਤੇ ਭਟਕਦੇ ਫਿਰਦੇ ਹਨ, ਉਹਨਾਂ

ਨ ਕੁਝ ਸੁਖ ਨਹੀਂ ਪਾਇਆ।

**ਸੇ ਅਸਥਿਰ ਜਿਨ ਗੁਰ ਸਬਦੁ ਕਮਾਇਆ ॥੪॥**

ਜਿਨ੍ਹਾਂ ਨੇ ਗੁਰ ਸ਼ਬਦ ਨੂੰ ਕਮਾਇਆ=ਧਾਰਿਆ ਹੈ, ਉਹ ਇਸਥਿਤ ਹੋਏ ਹਨ। ੪।

**ਜੀਉ ਪਿੰਡੁ ਸਭੁ ਹਰਿ ਕਾ ਮਾਲੁ ॥**

**ਨਾਨਕ ਗੁਰ ਮਿਲਿ ਭਏ ਨਿਹਾਲ ॥੫॥੧੩॥**

ਗੁਰੂ ਜੀ ਕਥਨ ਕਰਦੇ ਹਨ–ਗੁਰਾਂ ਨਾਲ ਮਿਲਕੇ ਜਿਸ ਨੇ ਇਹ ਨਿਸਚੇ ਕੀਤਾ ਹੈ ਕਿ ਜੀਵ ਨੂੰ ਪਿੰਡੁ=ਸਰੀਰ ਆਦਿਕ ਸਾਰਾ ਮਾਲ ਹਰੀ ਦਾ ਦਿੱਤਾ ਹੋਇਆ ਹੈ, ਉਹ ਨਿਹਾਲ ਹੋ ਗਏ ਹਨ। ੫। ੧੩।

**ਆਸਾ ਮਹਲਾ ੫ ॥**

**ਪੁਤਰੀ ਤੇਰੀ ਬਿਧਿ ਕਰਿ ਥਾਟੀ ॥ ਜਾਨੁ ਸਤਿ ਕਰਿ ਹੋਇਗੀ ਮਾਟੀ ॥੧॥**

ਹੇ ਪੁਰਸ਼ਾ ! ਤੇਰੀ ਦੇਹ ਪੁਤਲੀ ਦੀ ਬਿਧਿ=ਨਿਆਈਂ ਥਾਟੀ=ਬਣਾਈ ਹੋਈ ਹੈ। ਅਥਵਾ :–ਬਿਧਿ=ਬਿਧਾਤਾ ਨੇ ਹੀ ਤੇਰੀ ਦੇਹ ਰੂਪ ਪੁਤਲੀ ਬਣਾਈ ਹੋਈ ਹੈ। ਇਸ ਦੇਹ ਨੂੰ ਪਾ ਕੇ ਤੂੰ ਪੁ+ਤਰੀ=ਨਰਕਾਂ ਤੋਂ ਤਰਨਾ ਕਰ। ਨਹੀਂ ਤਾਂ ਤੂੰ ਨਰਕਾਂ ਦੇ ਤਰ=ਤਲੇ ਜਾਂਇਗਾ। ਫਿਰ ਤੂੰ ਸੱਚ ਕਰਕੇ ਜਾਣ–ਇਸ ਦੇਹ ਨੇ ਇਕ ਦਿਨ ਮਿੱਟੀ ਰੂਪ ਹੋ ਜਾਣਾ ਹੈ। ੧।

**ਮੂਲੁ ਸਮਾਲਹੁ ਅਚੇਤ ਗਵਾਰਾ ॥**

**ਇਤਨੇ ਕਉ ਤੁਮ੍ ਕਿਆ ਗਰਬੇ ॥੧॥ਰਹਾਉ॥**

ਹੇ ਅਚੇਤ=ਬੇ ਸਮਝ ਮੂਰਖਾ ! ਤੂੰ ਆਪਣੇ ਮੂਲ ਨੂੰ ਸੰਭਾਲ, ਤੇਰਾ ਮੂਲ ਕਾਰਨ ਕੀ ਹੈ, ਜਿਸ ਤੋਂ ਇਹ ਦੇਹ ਪੈਦਾ ਹੋਈ ਹੈ ?

(ੳ) ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥ (ਪੰਨਾ ੬੩)

(ਅ) ਪਾਨੀ ਮੈਲਾ ਮਾਟੀ ਗੋਰੀ ॥ ਇਸ ਮਾਟੀ ਕੀ ਪੁਤਰੀ ਜੋਰੀ ॥ (ਪੰਨਾ ੩੩੬)

ਅਥਵਾ :–ਆਪਣੇ ਮੂਲੁ=ਆਸਰਾ ਰੂਪ ਪਰਮੇਸ਼ਰ ਨੂੰ ਯਾਦ ਕਰ। ਇਤਨੀ ਵਿਭੂਤੀ ਨੂੰ ਪਾ ਕੇ ਭਾਵ ਥੋੜੀ ਜੇਹੀ ਮਾਇਆ ਇਕੱਠੀ ਕਰਕੇ ਤੂੰ ਕੀ ਹੰਕਾਰ ਕਰਦਾ ਹੈਂ ? । ੧। ਰਹਾਉ।

**ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥**

**ਅਵਰੁ ਵਸਤੁ ਤੁਝ ਪਾਹਿ ਅਮਾਨ ॥੨॥**

ਤੂੰ ਤਾਂ ਸਾਰੇ ਦਿਨ ਲਈ ਤਿੰਨ ਸੇਰ ਕੱਚੇ ਅਨਾਜ ਲੈਣ ਦਾ ਮਿਹਮਾਨੁ=ਪ੍ਰਾਹੁਣਾ ਹੈਂ। ਤਿੰਨ ਸੇਰ ਤੋਂ ਇਲਾਵਾ ਹੋਰ ਚੀਜ਼ਾਂ ਤੇਰੇ ਕੋਲ ਅਮਾਨਤ ਪਈਆਂ ਹਨ। ੨।

## ਬਿਸਟਾ ਅਸਤ ਰਕਤੁ ਪਰੇਟੇ ਚਾਮ ॥
## ਇਸੁ ਊਪਰਿ ਲੇ ਰਾਖਿਓ ਗੁਮਾਨ ॥੩॥

ਜਿਸ ਸਰੀਰ ਦਾ ਤੂੰ ਮਾਣ ਕਰਦਾ ਹੈਂ, ਇਸ ਦੇ ਅੰਦਰ ਹੈ ਕੀ ? ਉੱਤਰ ਬਿਸਟਾ=ਗੰਦਗੀ ਹੈ, ਅਸਤ=ਹਡ ਹਨ, ਰਕਤੁ=ਲਹੂ ਹੈ, ਉਪਰੋਂ ਚਮੜਾ ਲਪੇਟਿਆ ਹੋਇਆ ਹੈ। ਇਸ ਨਿਕੰਮੇ ਗੰਦੇ ਸਰੀਰ ਉਪਰ ਤੂੰ ਹੰਕਾਰ ਨੂੰ ਲੈ ਰਖਿਆ ਹੈ। ੩।

## ਏਕ ਵਸਤੁ ਬੂਝਹਿ ਤਾ ਹੋਵਹਿ ਪਾਕ ॥
## ਬਿਨੁ ਬੂਝੇ ਤੂੰ ਸਦਾ ਨਾਪਾਕ ॥੪॥

ਇਕ ਨਾਮ ਅਤੇ ਆਤਮ-ਵਸਤੂ ਨੂੰ ਬੁਝਣਾ ਕਰੇਂ ਤਾਂ ਤੂੰ ਪਾਕ=ਪਵਿੱਤਰ ਹੋਵੇਂਗਾ। ਨਾਮ ਦੇ ਬੁਝੇ ਤੋਂ ਬਿਨਾਂ ਤੂੰ ਸਦਾ ਹੀ ਨਾਪਾਕ=ਅਪਵਿੱਤਰ ਹੈਂ। ੪।

## ਕਹੁ ਨਾਨਕ ਗੁਰ ਕਉ ਕੁਰਬਾਨੁ ॥
## ਜਿਸ ਤੇ ਪਾਈਐ ਹਰਿ ਪੁਰਖੁ ਸੁਜਾਨੁ ॥੫॥੧੪॥

ਗੁਰੂ ਜੀ ਕਥਨ ਕਰਦੇ ਹਨ—ਹੇ ਪੁਰਸ਼ਾ ! ਉਸ ਗੁਰੂ ਤੋਂ ਕੁਰਬਾਨੁ=ਸਦਕੇ ਜਾਣਾ ਕਰ। ਜਿਸ ਗੁਰੂ ਦੀ ਕਿਰਪਾ ਨਾਲ ਹਰੀ ਚਤੁਰ ਪੁਰਖ ਨੂੰ ਪਾਈਦਾ ਹੈ। ੫। ੧੪।

## ਆਸਾ ਮਹਲਾ ੫ ਇਕ ਤੁਕੇ ਚਉ ਪਦੇ ॥

ਅੰਕ ਇਕ ਇਕ ਤੁਕ ਪਰ ਆਏਗਾ ਤੇ ਉਂਜ ਚਾਰ ਪਦਿਆਂ ਦੇ ਸ਼ਬਦ ਆਉਣਗੇ। ਗਿਆਨੀ ਜਨ ਇਸ ਸ਼ਬਦ ਦੀਆਂ ਦੋ ਉਥਾਨਕਾਵਾਂ ਲਗਾਉਂਦੇ ਹਨ। ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਤਾਇਆ ਸੰਹਾਰੀ ਮਲ ਜੀ ਦੇ ਨਾਲ ਵਿਆਹ ਦਾ ਕੰਮ ਭੁਗਤਾਣ ਵਾਸਤੇ ਲਾਹੌਰ ਗਏ। ਓਥੇ ਗਿਆਂ ਜਦ ਬਹੁਤ ਸਮਾਂ ਗੁਜ਼ਰ ਗਿਆ, ਪਿਤਾ ਜੀ ਨੇ ਸਦਿਆ ਨਾ। ਉਸ ਵੇਲੇ ਲਾਹੌਰ ਦਿਵਾਨ ਖਾਨੇ ਬੈਠਕੇ ਇਹ ਸ਼ਬਦ ਉਚਾਰਿਆ।

ਦੂਜੀ ਉਥਾਨਕਾ ਇਹ ਹੈ, ਕਿ—ਪ੍ਰੇਮੀਆਂ ਦੀ ਦਸ਼ਾ ਨੂੰ ਵੇਖ ਕੇ ਗੁਰੂ ਜੀ ਨੇ ਇਸ ਸ਼ਬਦ ਨੂੰ ਉਚਾਰਿਆ ਹੈ। ਪ੍ਰੇਮੀ ਇਸ ਤਰ੍ਹਾਂ ਆਖਦੇ ਹਨ—

## ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥

ਹੇ ਪ੍ਰਭੋ ! ਆਪ ਜੀ ਦੇ ਵਿਜੋਗ ਵਿਚ ਜੇਹੜੀ ਦਿਨ ਦੀ ਇਕ ਘੜੀ ਬੀਤਦੀ ਹੈ, ਇਹ ਮੈਨੂੰ ਬਹੁਤ ਦਿਨ ਬੀਤੇ ਮਲੂਮ ਹੁੰਦੇ ਹਨ।

## ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥੧॥

ਆਪ ਜੀ ਦੇ ਦਰਸ਼ਨਾਂ ਤੋਂ ਬਿਨਾਂ ਮੇਰਾ ਮਨ ਥਿਰ ਨਹੀਂ ਰਹਿੰਦਾ, ਹੇ ਪਿਆਰੇ ! ਪ੍ਰਭੂ ਆਪ

ਜੀ ਨਾਲ ਕਿਵੇਂ ਮਿਲਾਂ ? ।੧।

**ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ ॥**

ਵਿਛੋੜੇ ਦੇ ਦਿਨ ਦਾ ਇਕ ਪਲ ਸਮਾਂ ਭੀ ਮੇਰਾ ਸੁਖ ਨਾਲ ਕਦੇ ਬਤੀਤ ਨਹੀਂ ਹੁੰਦਾ।

**(ਪੰਨਾ ੩੭੫) ਦਰਸਨ ਕੀ ਮਨਿ ਆਸ ਘਨੇਰੀ**

**ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ ॥੧॥ਰਹਾਉ॥**

ਮਨ ਦੇ ਵਿਚ ਦਰਸ਼ਨ ਕਰਨ ਦੀ ਬੜੀ ਆਸਾ ਲਗ ਰਹੀ ਹੈ, ਕੋਈ ਅਜੇਹਾ ਸੰਤ ਹੈ ? ਜੋ ਮੈਨੂੰ ਪਤੀ ਦੇ ਨਾਲ ਮਿਲਾ ਦੇਵੇ।੧। ਰਹਾਉ।

**ਚਾਰਿ ਪਹਰ ਚਹੁ ਜੁਗਹ ਸਮਾਨੇ ॥**

**ਰੈਣਿ ਭਈ ਤਬ ਅੰਤੁ ਨ ਜਾਨੇ ॥੨॥**

ਦਿਨ ਦੇ ਚਾਰ ਪਹਿਰ ਚਹੁੰ ਜੁਗਾਂ ਦੇ ਸਮਾਨ ਬਤੀਤ ਹੁੰਦੇ ਹਨ। ਜਿਸ ਵੇਲੇ ਰਾਤ ਹੁੰਦੀ ਹੈ, ਤਦ ਜੁਗਾਂ ਦਾ ਅੰਤ ਹੀ ਨਹੀਂ ਜਾਣਿਆਂ ਜਾਂਦਾ, ਕਿ ਕਿਤਨੇ-ਕੁ ਜੁਗ ਬੀਤੇ ਹਨ।੨।

**ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥**

**ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ ॥੩॥**

ਪੰਜ ਕਾਮ ਆਦਿਕ ਦੂਤਾਂ ਨੇ ਮਿਲਕੇ ਮੈਨੂੰ ਪਿਰਹੁ=ਪਤੀ ਤੋਂ ਵਿਛੋੜ ਦਿੱਤਾ ਹੈ। ਅਥਵਾ :-ਪੰਜ ਦੂਤਾਂ ਨੇ ਪਿਰੀ ਦੇ ਮਿਲਾਪ ਤੋਂ ਵਿਛੋੜ ਦਿੱਤਾ ਹੈ। ਹੁਣ ਭਰਮ ਦੀ ਭਰਮਾਈ ਹੋਈ ਹੱਥਾਂ ਨੂੰ ਪਛੋੜੀ=ਮਲਦੀ ਹੋਈ ਰੋਂਦੀ ਹਾਂ।੩।

**ਜਨ ਨਾਨਕ ਕਉ ਹਰਿ ਦਰਸੁ ਦਿਖਾਇਆ ॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਜਨ ਨੂੰ ਹਰੀ ਨੇ ਆਪਣਾ ਦਰਸ਼ਨ ਦਿਖਾਇਆ ਹੈ।

**ਆਤਮੁ ਚੀਨਿ੍ ਪਰਮ ਸੁਖੁ ਪਾਇਆ ॥੪॥੧੫॥**

ਉਸ ਨੇ ਆਤਮੁ=ਆਪਣੇ ਆਪ ਨੂੰ ਬ੍ਰਹਮ ਰੂਪ ਚੀਨਿ੍=ਪਛਾਣ ਕੇ, ਪਰਮ ਸੁਖੁ= ਵੱਡਾ ਆਤਮ ਸੁਖ ਪਾਇਆ ਹੈ।੪।੧੫।

**ਆਸਾ ਮਹਲਾ ੫ ॥ ਹਰਿ ਸੇਵਾ ਮਹਿ ਪਰਮ ਨਿਧਾਨੁ ॥**

**ਹਰਿ ਸੇਵਾ ਮੁਖਿ ਅੰਮ੍ਰਿਤ ਨਾਮੁ ॥੧॥**

ਹਰੀ ਦੀ ਸੇਵਾ ਵਿਚ ਹੀ ਪਰਮ ਸੁਖ ਦਾ ਖਜ਼ਾਨਾ ਹੈ। ਹਰੀ ਦੀ ਸੇਵਾ ਕਰਨ ਨਾਲ ਸਭ

ਤੋਂ ਮੁਖੀ ਜੋ ਨਾਮ-ਅੰਮ੍ਰਿਤ ਹੈ, ਉਸ ਦੀ ਪ੍ਰਾਪਤੀ ਹੁੰਦੀ ਹੈ। ਅਥਵਾ :-ਮੂੰਹੋਂ ਨਾਮ ਅੰਮ੍ਰਿਤ ਦਾ ਜਪਣਾ ਹੀ ਹਰੀ ਦੀ ਸੇਵਾ ਹੈ।

**ਹਰਿ ਮੇਰਾ ਸਾਥੀ ਸੰਗਿ ਸਖਾਈ ॥**

ਹਰੀ ਹੀ ਮੇਰੇ ਸੰਗ ਦਾ ਸਾਥੀ ਹੋ ਕੇ ਸਖਾਈ=ਸਹਾਇਤਾ ਕਰਦਾ ਹੈ।

**ਦੁਖਿ ਸੁਖਿ ਸਿਮਰੀ ਤਹ ਮਉਜੂਦੁ**
**ਜਮੁ ਬਪੁਰਾ ਮੋ ਕਉ ਕਹਾ ਡਰਾਈ ॥੧॥ਰਹਾਉ॥**

ਦੁਖ ਵਿਖੇ ਚਾਹੇ ਸੁਖ ਵਿਖੇ ਜਿਥੇ ਵੀ ਸਿਮਰੀਏ ਉਥੇ ਹੀ ਪ੍ਰਗਟ ਹੁੰਦਾ ਹੈ, ਇਉਂ ਨਿਸਚੇ ਹੋਣ ਕਰਕੇ ਵਿਚਾਰਾ ਜਮ ਮੈਨੂੰ ਕਿਵੇਂ ਡਰਾ ਸਕਦਾ ਹੈ। ੧। ਰਹਾਉ।

**ਹਰਿ ਮੇਰੀ ਓਟ ਮੈ ਹਰਿ ਕਾ ਤਾਣੁ ॥**
**ਹਰਿ ਮੇਰਾ ਸਖਾ ਮਨ ਮਾਹਿ ਦੀਬਾਣੁ ॥੨॥**

ਹਰੀ ਮੇਰੀ ਓਟ ਹੈ ਮਨ ਕਰਕੇ, ਤਨ ਕਰਕੇ ਭੀ ਮੈਨੂੰ ਹਰੀ ਦਾ ਬਲ ਹੈ। ਹਰੀ ਮੇਰਾ ਸਖਾ=ਮਿਤ੍ਰ ਹੈ, ਹਰੀ ਦਾ ਹੀ ਮਨ ਵਿਚ ਦੀਬਾਣੁ=ਆਸਰਾ ਹੈ। ੨।

**ਹਰਿ ਮੇਰੀ ਪੂੰਜੀ ਮੇਰਾ ਹਰਿ ਵੇਸਾਹੁ ॥**
**ਗੁਰਮੁਖਿ ਧਨੁ ਖਟੀ ਹਰਿ ਮੇਰਾ ਸਾਹੁ ॥੩॥**

ਮੇਰੀ ਪੂੰਜੀ ਭੀ ਹਰੀ ਹੈ, ਮੇਰਾ ਵੇਸਾਹੁ=ਭਰੋਸਾ ਭੀ ਹਰੀ ਵਿਖੇ ਹੈ। ਗੁਰਾਂ ਦੁਆਰੇ ਮੈਂ ਨਾਮ-ਧਨ ਨੂੰ ਖਟਦਾ ਹਾਂ, ਹਰੀ ਹੀ ਮੇਰਾ ਸ਼ਾਹ ਹੈ। ੩।

**ਗੁਰ ਕਿਰਪਾ ਤੇ ਇਹ ਮਤਿ ਆਵੈ ॥**
**ਜਨ ਨਾਨਕੁ ਹਰਿ ਕੈ ਅੰਕਿ ਸਮਾਵੈ ॥੪॥੧੬॥**

ਗੁਰਾਂ ਦੀ ਕਿਰਪਾ ਨਾਲ ਜੇ ਕਰ ਇਹੋ ਜਿਹੀ ਬੁਧੀ ਆ ਕੇ ਪ੍ਰਾਪਤ ਹੋਵੇ। ਤਾਂ ਉਹ ਜਨ ਹਰੀ ਦੇ ਅੰਕਿ=ਸਰੂਪ ਵਿਚ ਸਮਾਉਂਦਾ ਹੈ। ੪। ੧੬।

**ਆਸਾ ਮਹਲਾ ੫ ॥**

**ਪ੍ਰਭੁ ਹੋਇ ਕ੍ਰਿਪਾਲੁ ਤ ਇਹੁ ਮਨੁ ਲਾਈ ॥**
**ਸਤਿਗੁਰੁ ਸੇਵਿ ਸਭੈ ਫਲ ਪਾਈ ॥੧॥**

ਪ੍ਰਭੂ ਕਿਰਪਾਲੂ ਹੋਵੇ, ਤਾਂ ਇਹ ਚੰਚਲ ਮਨ ਸਿਮਰਨ ਵਿਖੇ ਲਗਦਾ ਹੈ। ਪ੍ਰਭੂ ਦੀ

ਕਿਰਪਾ ਹੋਵੇ । ਤਾਂ ਹੀ ਇਹ ਜੀਵ ਸਤਿਗੁਰਾਂ ਦੀ ਸੇਵਾ ਕਰਕੇ ਸਾਰਿਆਂ ਫਲਾਂ ਨੂੰ ਪਾਉਂਦਾ ਹੈ । ੧ ।

**ਮਨ ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ ॥**

ਹੇ ਮਨ ! ਤੂੰ ਕਿਉਂ ਬੈਰਾਗੁ=ਰੋਵੇਂਗਾ, ਭਾਵ ਰੋਣਾ ਨਾ ਕਰ । ਅਥਵਾ :–ਤੂੰ ਕਿਉਂ ਸੰਸਾ ਕਰੇਂਗਾ, ਸੰਸਾ ਤੂੰ ਤਾਂ ਕਰ ਜੇਕਰ ਗੁਰੂ ਢਿਲੇ ਹੋਣ । ਮੇਰਾ ਸਤਿਗੁਰੂ ਤਾਂ ਸ਼ੁਭ ਗੁਣਾਂ ਨਾਲ, ਅਥਵਾ :–ਸਰਬ ਸ਼ਕਤੀਆਂ ਨਾਲ ਪੂਰਾ ਹੈ ।

**ਮਨਸਾ ਕਾ ਦਾਤਾ ਸਭ ਸੁਖ ਨਿਧਾਨੁ**
**ਅੰਮ੍ਰਿਤ ਸਰਿ ਸਦ ਹੀ ਭਰਪੂਰਾ ॥੧॥ਰਹਾਉ॥**

ਫਿਰ ਮਨ ਦੀਆਂ ਸਭ ਵਾਸ਼ਨਾਂ ਦਾ ਭਾਵ ਮਨ ਇੱਛਤ ਫਲਾਂ ਦਾ ਦਾਤਾ ਹੈ, ਸਾਰੇ ਸੁਖਾਂ ਦਾ ਖਜ਼ਾਨਾ ਹੈ, ਜਿਨ੍ਹਾਂ ਦਾ ਅੰਤਹਕਰਨ ਰੂਪ ਸਰੋਵਰ ਨਾਮ-ਅੰਮ੍ਰਿਤ ਨਾਲ ਸਦਾ ਭਰਪੂਰ ਹੈ । ਅਥਵਾ :–ਪ੍ਰਤਖ ਜਿਨ੍ਹਾਂ ਦਾ ਸਰੋਵਰ ਅੰਮ੍ਰਿਤ ਨਾਲ ਸਦਾ ਭਰਪੂਰ=ਨਕੋ-ਨੱਕ ਭਰਿਆ ਹੋਇਆ ਹੈ । ੧ । ਰਹਾਉ ।

**ਚਰਣ ਕਮਲ ਰਿਦ ਅੰਤਰਿ ਧਾਰੇ ॥**
**ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ ॥੨॥**

ਜਿਸ ਵੇਲੇ ਗੁਰਾਂ ਦੇ ਚਰਨ ਕਵਲ ਹਿਰਦੇ ਅੰਦਰ ਧਾਰੇ ਤਾਂ ਆਤਮ ਗਿਆਤ ਪ੍ਰਗਟੀ, ਜਾਂ ਆਤਮ ਗਿਆਤ ਪ੍ਰਗਟੀ ਤਾਂ ਪਿਆਰੇ ਰਾਮ ਨਾਲ ਮਿਲੇ, ਅਥਵਾ :–ਜਿਸ ਦੀ ਜੋਤ ਸਾਰੇ ਪ੍ਰਗਟ ਹੋ ਰਹੀ ਹੈ, ਉਸ ਪਿਆਰੇ ਰਾਮ ਨੂੰ ਮਿਲੇ । ੨ ।

**ਪੰਚ ਸਖੀ ਮਿਲਿ ਮੰਗਲੁ ਗਾਇਆ ॥**
**ਅਨਹਦ ਬਾਣੀ ਨਾਦੁ ਵਜਾਇਆ ॥੩॥**

ਜਿਸ ਵੇਲੇ ਪੰਚ=ਸਰੇਸ਼ਟ ਮਹਾਤਮਾਂ ਰੂਪ ਸਖੀਆਂ ਨਾਲ ਮਿਲਕੇ ਵਾਹਿਗੁਰੂ ਦੇ ਮੰਗਲਾਂ ਨੂੰ ਗਾਇਆ । ਉਸ ਵੇਲੇ ਇਕ-ਰਸ ਜਿਸ ਦੀ ਸੰਸਾਰ ਬਾਣੀ=ਬਨਾਵਟ ਹੈ, ਉਹ ਨਾਦੁ= ਬ੍ਰਹਮ ਵਜਾਇਆ=ਪ੍ਰਗਟ ਹੋ ਆਇਆ । ੩ ।

ਅਥਵਾ :–ਸਰੇਸ਼ਟ ਮਹਾਤਮਾਂ ਰੂਪ ਸਖੀਆਂ ਨਾਲ ਮਿਲਕੇ ਉਸ ਦੇ ਮੰਗਲਾਂ ਨੂੰ ਗਾਇਆ । ਤੇ ਅਨਹਦ=ਇਕ ਰਸ ਗੁਰਾਂ ਦੀ ਨਾਦੁ ਬਾਣੀ=ਉਪਦੇਸ਼ ਬਾਣੀ ਨੂੰ ਵਜਾਇਆ= ਉਚਾਰਿਆ ।

## ਗੁਰੁ ਨਾਨਕੁ ਤੁਠਾ ਮਿਲਿਆ ਹਰਿ ਰਾਇ ॥
## ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ ॥੪॥੧੭॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ – ਤਾਂ ਹਰੀ ਰਾਜਾ ਪ੍ਰਸੰਨ ਹੋਕੇ ਮਿਲਿਆ। ਜਾਂ ਤ੍ਰੁਹ ਮਿਲਿਆ ਤਾਂ ਸੁਤੇ ਸਿਧ ਸਾਰੀ ਅਵਸਥਾ ਰੂਪੀ ਰਾਤ ਸੁਖਾਂ ਵਿਚ ਵਿਹਾਣੀ=ਬਤੀਤ ਹੋਈ।੪।੧੭।

## ਆਸਾ ਮਹਲਾ ੫ ॥
## ਕਰਿ ਕਿਰਪਾ ਹਰਿ ਪਰਗਟੀ ਆਇਆ ॥
## ਮਿਲਿ ਸਤਿਗੁਰ ਧਨੁ ਪੂਰਾ ਪਾਇਆ ॥੧॥

ਅੰਨਵੇਂ ! ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਮਿਲਕੇ ਪੂਰਾ ਨਾਮ-ਧਨ ਪਾਇਆ। ਤਿਸ ਵੇਲੇ ਕਿਰਪਾ ਕਰਨ ਵਾਲਾ ਹਰੀ ਕਿਰਪਾ ਕਰਕੇ ਪ੍ਰਗਟ ਹੋ ਆਇਆ।੧।

## ਐਸਾ ਹਰਿ ਧਨੁ ਸੰਚੀਐ ਭਾਈ ॥

ਹੇ ਭਾਈ ! ਤੁਸੀਂ ਵੀ ਅਜੇਹੇ ਹਰੀ ਨਾਮ-ਧਨ ਨੂੰ ਇਕੱਠਾ ਕਰੋ।

## ਭਾਹਿ ਨ ਜਾਲੈ ਜਲਿ ਨਹੀ ਡੂਬੈ
## ਸੰਗੁ ਛੋਡਿ ਕਰਿ ਕਤਹੁ ਨ ਜਾਈ ॥੧॥ਰਹਾਉ॥

ਜਿਸ ਨਾਮ-ਧਨ ਨੂੰ ਪ੍ਰਤਖ ਅੱਗ ਨਹੀਂ ਸਾੜ ਸਕਦੀ, ਅਥਵਾ :–ਤ੍ਰਿਸ਼ਨਾ-ਅੱਗ ਨਹੀਂ ਸਾੜ ਸਕਦੀ, ਪ੍ਰਤਖ ਜਲ, ਅਥਵਾ :–ਪਦਾਰਥਾਂ ਰੂਪੀ ਜਲ ਡੋਬ ਨਹੀਂ ਸਕਦਾ। ਨਾਮ-ਧਨ ਐਸਾ ਹੈ ਜੋ ਜੀਵ ਦੇ ਸੰਗ ਨੂੰ ਛੱਡਕੇ ਕਿਸੇ ਹੋਰ ਤਰਫ ਨਹੀਂ ਜਾਂਦਾ।੧।ਰਹਾਉ।

## ਤੋਟਿ ਨ ਆਵੈ ਨਿਖੁਟਿ ਨ ਜਾਇ ॥
## ਖਾਇ ਖਰਚਿ ਮਨੁ ਰਹਿਆ ਅਘਾਇ ॥ ੨ ॥

ਇਹ ਨਾਮ-ਧਨ ਤੋਟੇ ਵਿਚ ਨਹੀਂ ਆਉਂਦਾ, ਇਸ ਤੇ ਨਿਖੁਟਿ=ਮੁੱਕ ਭੀ ਨਹੀਂ ਜਾਂਦਾ। ਅਥਵਾ :–ਆਪਣੇ ਖਾਣ ਨਾਲ ਇਸ ਨਾਮ-ਧਨ ਦਾ ਤੋਟਾ ਨਹੀਂ ਆਉਂਦਾ। ਹੋਰਨਾਂ ਨੂੰ ਦੇਣ ਨਾਲ ਮੁੱਕ ਭੀ ਨਹੀਂ ਜਾਂਦਾ। ਆਪ ਖਾਂਦਿਆਂ ਹੋਰਨਾਂ ਨੂੰ ਖਰਚਦਿਆਂ ਸਾਡਾ ਮਨ ਅਘਾਇ=ਤ੍ਰਿਪਤ ਹੋ ਰਿਹਾ ਹੈ।੨।

**ਸੋ ਸਚੁ ਸਾਹੁ ਜਿਸੁ ਘਰਿ ਹਰਿ ਧਨੁ ਸੰਚਾਣਾ ॥**
**ਇਸੁ ਧਨ ਤੇ ਸਭੁ ਜਗੁ ਵਰਸਾਣਾ ॥੩॥**

ਉਹ ਪੁਰਸ਼ ਸੱਚਾ ਸ਼ਾਹ ਹੈ, ਜਿਸ ਨੇ ਆਪਣੇ ਅੰਤਹਕਰਨ ਰੂਪੀ ਘਰ ਵਿਚ ਹਰੀ ਨਾਮ-ਧਨ ਕੱਠਾ ਕੀਤਾ ਹੈ। ਇਸ ਨਾਮ-ਧਨ ਤੋਂ ਸਾਰਾ ਜਗਤ ਵਰਸਾਂਵਦਾ ਹੈ। ੩।

**ਤਿਨਿ ਹਰਿ ਧਨੁ ਪਾਇਆ ਜਿਸੁ ਪੁਰਬ ਲਿਖੇ ਕਾ ਲਹਣਾ ॥**
**ਜਨ ਨਾਨਕ ਅੰਤਿ ਵਾਰ ਨਾਮੁ ਗਹਣਾ ॥੪॥੧੮॥**

ਤਿਸ ਪੁਰਸ਼ ਨੇ ਹਰੀ ਨਾਮ-ਧਨ ਪਾਇਆ ਹੈ, ਜਿਸ ਦੇ ਮਥੇ ਪਰ ਪੂਰਬਲੇ ਚੰਗੇ ਲਹਣਾ=ਲੇਖਾਂ ਦਾ ਸੰਜੋਗ ਲਿਖਿਆ ਹੋਇਆ ਹੈ। ਗੁਰੂ ਜੀ ਕਥਨ ਕਰਦੇ ਹਨ—ਗੁਰਮੁਖ ਜਨਾਂ ਨੂੰ ਅੰਤ ਵੇਲੇ ਨਾਮ ਦਾ ਹੀ ਗਹਣਾ=ਆਸਰਾ ਹੈ, ਅਥਵਾ :—ਨਾਮ ਹੀ ਗੁਰਮੁਖ ਜਨਾਂ ਨੂੰ ਅੰਤ ਸਮੇਂ ਗਹਣਾ=ਭੂਸ਼ਤ ਕਰਨ ਵਾਲਾ ਹੈ। ੪। ੧੮।

**ਆਸਾ ਮਹਲਾ ੫ ॥ ਜੈਸੇ ਕਿਰਸਾਣੁ ਬੋਵੈ ਕਿਰਸਾਨੀ ॥**
**ਕਾਚੀ ਪਾਕੀ ਬਾਢਿ ਪਰਾਨੀ ॥ ੧ ॥**

ਹੇ ਪ੍ਰਾਣੀ ! ਜਿਵੇਂ ਜ਼ਿਮੀਂਦਾਰ ਖੇਤੀ ਬੀਜਦਾ ਹੈ। (ਪਰਾਨੀ) ਪਛਾਨਣਾ ਕਰੋ ਇਹ ਉਸ ਦੀ ਮਰਜ਼ੀ ਹੈ ਭਾਵੇਂ ਕੱਚੀ ਖੇਤੀ ਵੱਢ ਲਵੇ ਭਾਵੇਂ ਡਡਿਆਂ ਵਾਲੀ ਵੱਢ ਲਵੇ, ਭਾਵੇਂ ਪੱਕੀ ਵੱਢ ਲਵੇ। ਇਸੇ ਤਰ੍ਹਾਂ ਪਰਮਾਤਮਾ ਰੂਪ ਜ਼ਿਮੀਂਦਾਰ ਨੇ ਇਹ ਸੰਸਾਰ ਰੂਪ ਖੇਤੀ ਬੀਜੀ ਹੈ। ਉਸ ਦੀ ਮਰਜੀ ਹੈ ਭਾਵੇਂ ਕੱਚੀ ਵੱਢ ਲਏ ਅਰਥਾਤ ਬਾਲਕ ਅਵੱਸਥਾ ਵਿਚ ਮਾਰ ਲਵੇ। ਭਾਵੇਂ ਡਡਿਆਂ ਵਾਲੀ ਵੱਢ ਲਏ ਅਰਥਾਤ ਜੁਆਨੀ ਅਵਸਥਾ ਵਿਚ ਮਾਰ ਲਵੇ। ਭਾਵੇਂ ਪੱਕੀ ਵੱਢ ਲਏ ਅਰਥਾਤ ਬ੍ਰਿਧ ਅਵਸਥਾ ਵਿਚ ਮਾਰ ਲਵੇ।

**ਜੋ ਜਨਮੈ ਸੋ ਜਾਨਹੁ ਮੂਆ ॥**
**ਗੋਵਿੰਦ ਭਗਤੁ ਅਸਥਿਰੁ ਹੈ ਥੀਆ ॥੧॥ਰਹਾਉ॥**

ਜੋ ਸੰਸਾਰ ਵਿਖੇ ਜੰਮਿਆਂ ਹੈ, ਉਸ ਨੂੰ ਮਰਿਆ ਹੀ ਜਾਣੋ। ਜੋ ਗੋਬਿੰਦ ਦਾ ਭਗਤ ਹੈ, ਉਹ ਇਕ ਇਸਥਿਤ ਹੋਇਆ ਹੈ। ੧। ਰਹਾਉ।

**ਦਿਨ ਤੇ ਸਰਪਰ ਪਉਸੀ ਰਾਤਿ ॥**
**ਰੈਣਿ ਗਈ ਫਿਰਿ ਹੋਇ ਪਰਭਾਤਿ ॥੨॥**

ਜਿਵੇਂ ਦਿਨ ਚੜ੍ਹਦਾ ਹੈ ਤੇ ਫਿਰ ਰਾਤ ਜ਼ਰੂਰ ਪੈ ਜਾਂਦੀ ਹੈ। ਰਾਤ ਲੰਘ ਜਾਵੇ ਤਾਂ ਫਿਰ

ਸਵੇਰ ਹੋ ਜਾਂਦਾ ਹੈ। ਇਸੇ ਤਰ੍ਹਾਂ ਦਿਨ ਦੇ ਸਮਾਨ ਜਬਨ ਅਵਸਥਾ ਹੈ, (ਜਿਸ ਵਿਚ ਸਭ ਤਰ੍ਹਾ ਦਾ ਗਿਆਨ ਹੁੰਦਾ ਹੈ) ਉਸ ਦੇ ਉਪਰ ਜ਼ਰੂਰ ਰਾਤ ਪੈਂਦੀ ਹੈ ਭਾਵ ਬ੍ਰਿਧ ਅਵਸਥਾ ਆਉਂਦੀ ਹੈ। ਜਿਸ ਵੇਲੇ ਬ੍ਰਿਧ ਅਵਸਥਾ ਰੂਪੀ ਰਾਤ ਲੰਘ ਗਈ ਤਾਂ ਫਿਰ ਕਾਲ ਰੂਪੀ ਦਿਨ ਉਦੇ ਹੁੰਦਾ ਹੈ। ੨।

**ਮਾਇਆ ਮੋਹਿ ਸੋਇ ਰਹੇ ਅਭਾਗੇ ॥**

**ਗੁਰ ਪ੍ਰਸਾਦਿ ਕੋ ਵਿਰਲਾ ਜਾਗੇ ॥੩॥**

ਖੋਟੇ ਭਾਗਾਂ ਵਾਲੇ ਪੁਰਸ਼ ਮਾਇਆ ਦੇ ਮੋਹ ਵਿਚ ਸਉਂ ਰਹੇ ਹਨ। ਗੁਰਾਂ ਦੀ ਕਿਰਪਾ ਵਾਲਾ ਕੋਈ ਵਿਰਲਾ ਪੁਰਸ਼ ਹੀ ਵਾਹਿਗੁਰੂ ਦੀ ਤਰਫ ਜਾਗਦਾ ਹੈ। ੩।

**(ਪੰਨਾ ੩੭੬)**

**ਕਹੁ ਨਾਨਕ ਗੁਣ ਗਾਈਅਹਿ ਨੀਤ ॥**

**ਮੁਖ ਊਜਲ ਹੋਇ ਨਿਰਮਲ ਚੀਤ ॥੪॥੧੯॥**

ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ–ਨਿਤਾਪ੍ਰਤੀ ਪਰਮਾਤਮਾ ਦੇ ਗੁਣ ਗਾਵਣਾ ਕਰੀਏ। ਤਾਂ ਮੂੰਹ ਉਜਲਾ ਹੁੰਦਾ ਹੈ, ਅਤੇ ਚਿਤ ਭੀ ਨਿਰਮਲ ਹੁੰਦਾ ਹੈ। ੪। ੧੯।

**ਆਸਾ ਮਹਲਾ ੫ ॥**

**ਨਉ ਨਿਧਿ ਤੇਰੈ ਸਗਲ ਨਿਧਾਨ ॥ ਇਛਾ ਪੂਰਕੁ ਰਖੈ ਨਿਦਾਨ ॥੧॥**

(ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ–ਕਿ) ਹੇ ਪਰਮੇਸ਼ਰ! ਨੌਨਿਧੀ ਆਦਿਕ ਸਾਰੇ ਪਦਾਰਥ ਤੇਰੇ ਨਿਧਾਨ=ਖਜ਼ਾਨੇ ਵਿਚ ਹਨ। ਆਪ=ਆਪਣਿਆਂ ਦਾਸਾਂ ਦੀ ਇਛਾ ਦੇ ਪੂਰਨ ਕਰਨ ਵਾਲੇ ਹੋ, ਅਤੇ ਨਿਦਾਨ=ਅੰਤ ਨੂੰ ਰਖਿਆ ਕਰਨ ਵਾਲੇ ਹੋ।

**ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ ॥**

**ਤੂੰ ਮਨਿ ਵਸਿਆ ਲਗੈ ਨ ਦੂਖਾ ॥੧॥ਰਹਾਉ॥**

ਹੇ ਪਰਮੇਸ਼ਰ! ਜਦ ਤੂੰ ਮੇਰਾ ਪਿਆਰਾ ਮੇਰੇ ਕੋਲ ਹੈਂ ਤਾਂ ਫਿਰ ਮੈਨੂੰ ਕਿਸ ਪ੍ਰਕਾਰ ਦੀ ਭੁੱਖ ਹੈ। ਜਦ ਤੂੰ ਮਨ ਵਿਚ ਵਸ ਗਿਆ ਤਾਂ ਫਿਰ ਕੋਈ ਦੁੱਖ ਨਹੀਂ ਲਗਦਾ। ੧। ਰਹਾਉ।

**ਜੋ ਤੂੰ ਕਰਹਿ ਸੋਈ ਪਰਵਾਣੁ ॥**

**ਸਾਚੇ ਸਾਹਿਬ ਤੇਰਾ ਸਚੁ ਫੁਰਮਾਣੁ ॥੨॥**

ਹੇ ਪਰਮੇਸ਼ਰ! ਜੋ ਤੂੰ ਕਰਦਾ ਹੈਂ, ਓਹੀਓ ਪ੍ਰਮਾਣੀਕ ਹੁੰਦਾ ਹੈ। ਸਚੇ ਸਾਹਿਬ! ਤੇਰਾ

ਫੁਰਮਾਣੁ=ਹੁਕਮ ਸੱਚਾ ਹੈ । ੨ ।

**ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ ॥**
**ਤੇਰੈ ਘਰਿ ਸਦਾ ਸਦਾ ਹੈ ਨਿਆਉ ॥੩॥**

ਹੇ ਹਰੀ ! ਜਾਂ ਤੈਨੂੰ ਭਾਵੇ ਤਾਂ ਹੀ ਗੁਣਾਂ ਦਾ ਗਾਇਨ ਕਰਨਾ ਹੁੰਦਾ ਹੈ। ਤੇਰੇ ਘਰ ਵਿਚ ਸਦਾ ਹੀ ਸਦਾ ਨਿਆਂ ਹੈ । ੩ ।

**ਸਾਚੇ ਸਾਹਿਬ ਅਲਖ ਅਭੇਵ ॥**
**ਨਾਨਕ ਲਾਇਆ ਲਾਗਾ ਸੇਵ ॥ ੪ ॥ ੨੦ ॥**

ਹੇ ਸਚੇ ਸਾਹਿਬ ! ਅਲਖ=ਜਾਨਣ ਤੋਂ ਰਹਿਤ ਅਭੇਵ=ਭੇਦਾਂ ਤੋਂ ਰਹਿਤ ! ਮੈਂ ਤੇਰਾ ਲਗਾਇਆ ਹੋਇਆ ਹੀ ਤੇਰੀ ਸੇਵਾ ਵਿਚ ਲਗ ਰਿਹਾ ਹਾਂ। ੪ । ੨੦ ।

## ਆਸਾ ਮਹਲਾ ੫ ॥

ਉਥਾਨਕਾ–ਕਿਸੀ ਸਿੱਖ ਨੇ ਪੁਛਿਆ, 'ਓਹ ਹਰੀ ਕਿੱਥੇ ਰਹਿੰਦਾ ਹੈ ?' ਤਾਂ ਗੁਰੂ ਜੀ ਨੇ ਕਿਹਾ :–

**ਨਿਕਟਿ ਜੀਅ ਕੈ ਸਦ ਹੀ ਸੰਗਾ ॥**
**ਕੁਦਰਤਿ ਵਰਤੈ ਰੂਪ ਅਰੁ ਰੰਗਾ ॥੧॥**

ਉਹ ਹਰੀ ਇਸ ਜੀਵ ਦੇ ਨਿਕਟਿ=ਪਾਸ ਅਤੇ ਸਰੀਰ ਦੇ ਸਦਾ ਅੰਗ-ਸੰਗ ਰਹਿੰਦਾ ਹੈ। ਉਹ ਕੁਦਰਤੀ ਪਰਮਾਤਮਾ ਆਪਣੀ ਕੁਦਰਤ ਦੁਆਰਾ ਸਭ ਰੂਪਾਂ ਅਤੇ ਰੰਗਾਂ ਵਿਚ ਵਰਤ ਰਿਹਾ ਹੈ। ੧ ।

**ਕਰ੍ਹੈ ਨ ਝੁਰੈ ਨਾ ਮਨੁ ਰੋਵਨਹਾਰਾ ॥**
**ਅਵਿਨਾਸੀ ਅਵਿਗਤੁ ਅਗੋਚਰੁ**
**ਸਦਾ ਸਲਾਮਤਿ ਖਸਮੁ ਹਮਾਰਾ ॥੧॥ਰਹਾਉ॥**

ਜਿਸ ਤੇ ਸਾਡਾ ਖਸਮੁ=ਪਰਮਾਤਮਾ ਅਵਿਨਾਸੀ=ਨਾਸ ਤੋਂ ਰਹਿਤ ਹੈ, ਅਵਿਗ = ਕਠਨ ਪ੍ਰਾਪਤੀ ਵਾਲਾ ਹੈ, ਅਗੋਚਰੁ=ਇੰਦ੍ਰੀਆਂ ਦੇ ਅਵਿਸ਼ੇ ਹੈ, ਅਤੇ ਸਦੀਵ ਕਾਲ ਸਲਾਮਤਿ=ਇਸਥਿਤ ਹੈ । ਇਸੀ ਤੇ ਮੇਰਾ ਮਨ ਨਾ ਬੰਧਨਾਂ ਵਿਖੇ ਕਰ੍ਹੈ=ਕੜ੍ਹਦਾ ਹੈ, ਨਾ ਹੀ ਝੁਰਦਾ ਹੈ ਅਤੇ ਨਾ ਹੀ ਰੋਣ ਵਾਲਾ ਹੁੰਦਾ ਹੈ। ੧ । ਰਹਾਉ ।

**ਤੇਰੇ ਦਾਸਰੇ ਕਉ ਕਿਸ ਕੀ ਕਾਣਿ ॥**

**ਜਿਸ ਕੀ ਮੀਰਾ ਰਾਖੈ ਆਣਿ ॥ ੨ ॥**

ਤੇਰੇ=ਤਿਸ ਪਰਮੇਸ਼ਰ ਦੇ ਦਾਸ ਨੂੰ ਭਲਾ ਕਿਸਦੀ ਕਾਨ ਕਨੋਡ ਹੈ। ਜਿਸ ਦਾਸ ਦੀ ਆਣਿ=ਈਨ-ਪ੍ਰਤਗਿਆ ਨੂੰ ਮੀਰਾ=ਪਾਤਸ਼ਾਹ ਵਾਹਿਗੁਰੂ ਆਪ ਰਖਦਾ ਹੈ। ੨।

**ਜੋ ਲਉਡਾ ਪ੍ਰਭਿ ਕੀਆ ਅਜਾਤਿ ॥**

**ਤਿਸੁ ਲਉਡੇ ਕਉ ਕਿਸ ਕੀ ਤਾਤਿ ॥੩॥**

ਅਜਾਤਿ=ਜਾਤ ਪਾਤ ਤੋਂ ਰਹਿਤ ਜੋ ਪ੍ਰਭੂ ਹੈ, ਉਸ ਨੇ ਜੋ ਅਪਣਾ ਲਉਡਾ=ਦਾਸ ਕੀਤਾ ਹੈ। ਅਥਵਾ :—ਪ੍ਰਭੂ ਨੇ ਜੋ ਦਾਸ ਜਾਤੀ ਅਭਿਮਾਨ ਤੋਂ ਰਹਿਤ ਕੀਤਾ ਹੈ।

ਅਥਵਾ :—ਅਜਾਤਿ=ਨੀਕ ਜਾਤੀ ਵਿਚੋਂ ਵੀ ਜੋ ਪ੍ਰਭੂ ਨੇ ਆਪਣਾ ਦਾਸ ਕੀਤਾ ਹੈ। ਤਿਸ ਲਉਡੇ=ਦਾਸ ਨੂੰ ਭਲਾ ਕਿਸ ਦੀ ਤਾਤਿ=ਖ੍ਵਾਹਸ਼ ਹੈ। ੩।

**ਵੇਮੁਹਤਾਜਾ ਵੇਪਰਵਾਹੁ ॥**

**ਨਾਨਕ ਦਾਸ ਕਹਹੁ ਗੁਰਵਾਹੁ ॥੪॥੨੧॥**

ਜੋ ਪਰਮਾਤਮਾ ਬੇ-ਮੁਹਥਾਜ ਹੈ ਅਰਥਾਤ ਕਿਸੀ ਦੇ ਅਧੀਨ ਨਹੀਂ, ਅਤੇ ਜੋ ਬੇ-ਪਰਵਾਹ ਹੈ। ਗੁਰੂ ਜੀ ਕਥਨ ਕਰਦੇ ਹਨ—ਦਾਸਾ ਭਾਵ ਧਾਰਕੇ ਗੁਰਾਂ ਦੁਆਰੇ ਤਿਸ ਪਰਮਾਤਮਾ ਨੂੰ ਧੰਨ ਧੰਨ ਕਹੋ। ੪। ੨੧।

**ਆਸਾ ਮਹਲਾ ੫ ॥**

**ਹਰਿ ਰਸੁ ਛੋਡਿ ਹੋਛੈ ਰਸਿ ਮਾਤਾ ॥**

**ਘਰ ਮਹਿ ਵਸਤੁ ਬਾਹਰਿ ਉਠਿ ਜਾਤਾ ॥੧॥**

ਏਹ ਜੀਵ ਐਸਾ ਪਰਮਾਦੀ ਹੈ। ਜੋ ਹਰੀ-ਰਸ ਨੂੰ ਛੱਡ ਕੇ, ਹੋਛੈ=ਤੁਛ ਰਸਾਂ ਵਿਚ ਮਸਤ ਹੈ। ਆਤਮ ਵਸਤੂ ਤਾਂ ਅੰਤਹਕਰਨ ਰੂਪ ਘਰ ਵਿਚ ਹੈ, ਤੇ ਇਹ ਜੀਵ ਉਠਕੇ ਬਾਹਰ ਜੰਗਲਾਂ ਵਿਚ ਢੂਢਣ ਜਾਂਦਾ ਹੈ। ੧।

**ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ ॥**

**ਰਾਰਿ ਕਰਤ ਝੂਠੀ ਲਗਿ ਗਾਥਾ ॥੧॥ਰਹਾਉ॥**

ਇਸ ਦੇ ਪਾਸੋਂ ਇਕ ਜਗ੍ਹਾ ਤੇ ਬੈਠਕੇ ! ਸਚ ਨਾਮ ਰੂਪੀ ਅੰਮ੍ਰਿਤ ਕਥਾ ਸੁਣੀ ਨਹੀਂ

ਜਾਂਦੀ। ਝੂਠੀਆਂ ਕਥਾਂ ਵਿਚ ਅਥਵਾ :–ਗਾਥ=ਮਾਇਆ ਵਿਚ ਲਗ ਕੇ ਰਾਰਿ ਕਰਤ=ਝਗੜੇ ਕਰਦਾ ਹੈ। ੧। ਰਹਾਉ।

**ਵਜਹੁ ਸਾਹਿਬ ਕਾ ਸੇਵ ਬਿਰਾਨੀ ॥**
**ਐਸੇ ਗੁਨਹ ਅਛਾਦਿਓ ਪ੍ਰਾਨੀ ॥ ੨ ॥**

ਵਜਹੁ=ਦੁਮਾਹਾ ਅਰਥਾਤ ਖਾਣ ਪਾਣ ਤਾਂ ਸਾਹਿਬ=ਪਰਮਾਤਮਾ ਦਾ ਕਰਦਾ ਹੈ, ਤੇ ਸੇਵਾ ਬਿਰਾਨੀ=ਬਿਗਾਨੀ ਭਾਵ ਦੇਵੀ ਦੇਵਤਿਆਂ ਦੀ ਕਰਦਾ ਹੈ। ਏਹੋ ਜੇਹੇ ਔਗੁਣਾਂ ਕਰਕੇ ਇਹ ਪ੍ਰਾਣੀ ਅਛਾਦਿਓ=ਢੱਕਿਆ ਹੋਇਆ ਹੈ।

**ਤਿਸੁ ਸਿਉ ਲੂਕ ਜੋ ਸਦ ਹੀ ਸੰਗੀ ॥**
**ਕਾਮਿ ਨ ਆਵੈ ਸੋ ਫਿਰਿ ਫਿਰਿ ਮੰਗੀ ॥੩॥**

ਜੋ ਪਰਮਾਤਮਾਂ ਸਦੀਵ ਕਾਲ ਸੰਗੀ ਹੈ, ਤਿਸ ਪਾਸੋਂ ਲੂਕ=ਛੁਪਾਉ ਕਰਦਾ ਹੈ। ਜੋ ਪਦਾਰਥ, ਅਥਵਾ :–ਇਸਤ੍ਰੀ ਪੁਤ੍ਰ ਆਦਿਕ ਸਨਬੰਧੀ ਕਿਸੇ ਕੰਮ ਨਹੀਂ ਆਉਣੇ, ਉਹਨਾਂ ਨੂੰ ਵਾਰੰਵਾਰ ਮੰਗਦਾ ਹੈ। ੩।

ਪ੍ਰਸ਼ਨ–ਇਸ ਦਾ ਤਰਨਾ ਕਿਵੇਂ ਹੋਵੇ ? ਉੱਤਰ ਵਾਹਿਗੁਰੂ ਅੱਗੇ ਇੰਞ ਬੇਨਤੀ ਕਰੇ–

**ਕਹੁ ਨਾਨਕ ਪ੍ਰਭ ਦੀਨ ਦਇਆਲਾ ॥**
**ਜਿਉ ਭਾਵੈ ਤਿਉ ਕਰਿ ਪ੍ਰਤਿਪਾਲਾ ॥੪॥੨੨॥**

ਗੁਰੂ ਜੀ ਕਥਨ ਕਰਦੇ ਹਨ–ਹੇ ਦੀਨਾਂ ਦੇ ਦਿਆਲੂ ਪ੍ਰਭੂ ਪ੍ਰਮਾਤਮਾ ! ਜਿਵੇਂ ਆਪ ਨੂੰ ਭਾਵੇ, ਤਿਵੇਂ ਤੂੰ ਮੇਰੀ ਪਾਲਨਾ ਕਰ। ੪। ੨੨।

**ਆਸਾ ਮਹਲਾ ੫ ॥**

**ਜੀਅ ਪ੍ਰਾਨ ਧਨੁ ਹਰਿ ਕੋ ਨਾਮੁ॥ ਈਹਾ ਊਹਾਂ ਉਨ ਸੰਗਿ ਕਾਮੁ ॥੧॥**

ਹਰੀ ਦਾ ਨਾਮ-ਧਨ ਹੀ ਮੇਰੇ ਜੀਅ ਦਾ ਪ੍ਰਾਨ ਰੂਪ ਹੈ। ਈਹਾ ਊਹਾਂ=ਇਥੇ ਓਥੇ, ਅਥਵਾ :–ਲੋਕ ਪ੍ਰਲੋਕ ਵਿਚ ਉਸ ਨਾਮ ਨਾਲ ਹੀ ਮੇਰਾ ਕੰਮ ਹੈ। ੧।

**ਬਿਨੁ ਹਰਿ ਨਾਮ ਅਵਰੁ ਸਭੁ ਥੋਰਾ ॥**

ਹਰੀ ਨਾਮ ਤੋਂ ਬਿਨਾਂ ਹੋਰ ਪਦਾਰਥਾਂ ਵਿਚ ਥੋਰਾ=ਤੁਛਤਾ ਹੈ।

**ਤ੍ਰਿਪਤਿ ਅਘਾਵੈ ਹਰਿ ਦਰਸਨਿ ਮਨੁ ਮੋਰਾ ॥੧॥ਰਹਾਉ॥**

ਮੇਰਾ ਮਨ ਹਰੀ ਦੇ ਦਰਸ਼ਨ ਕਰਕੇ ਤ੍ਰਿਪਤ ਹੋ ਕੇ ਅਘਾਵੈ=ਰੱਜ ਗਿਆ ਹੈ। ੧। ਰਹਾਉ।

**ਭਗਤਿ ਭੰਡਾਰ ਗੁਰਬਾਣੀ ਲਾਲ ॥**
**ਗਾਵਤ ਸੁਨਤ ਕਮਾਵਤ ਨਿਹਾਲ ॥੨॥**

ਗੁਰਬਾਣੀ ਕੈਸੀ ਹੈ ਕਿ ਭਗਤੀ ਅਤੇ ਲਾਲ=ਪ੍ਰੇਮ ਆਦਿਕਾਂ ਦਾ ਭੰਡਾਰਾ ਹੈ । ਜੋ ਪੁਰਸ਼ ਇਸ ਗੁਰਬਾਣੀ ਨੂੰ ਰਾਗ ਦੁਆਰਾ ਗਾਉਂਦਾ ਹੈ, ਅਤੇ ਕੰਨਾਂ ਦੁਆਰੇ ਸੁਣਦਾ ਹੈ ਤੇ ਹਿਰਦੇ ਵਿਚ ਕਮਾਂਵਦਾ ਹੈ ਉਹ ਨਿਹਾਲ=ਦੁਖਾਂ ਤੋਂ ਰਹਿਤ ਹੋ ਕੇ ਕ੍ਰਿਤ ਕ੍ਰਿਤ ਹੁੰਦਾ ਹੈ ।੨।

**ਚਰਣ ਕਮਲ ਸਿਉ ਲਾਗੋ ਮਾਨੁ ॥ ਸਤਿਗੁਰਿ ਤੂਠੈ ਕੀਨੋ ਦਾਨੁ ॥੩॥**

ਜਿਸ ਵੇਲੇ ਗੁਰਾਂ ਦੇ ਚਰਨ ਕਮਲਾਂ ਨਾਲ ਮਨ ਲੱਗਾ । ਤਾਂ ਸਤਿਗੁਰਾਂ ਨੇ ਤੂਠੈ=ਪ੍ਰਸੰਨ ਹੋ ਕੇ ਨਾਮ ਦਾਨ ਦੇਣਾ ਕੀਤਾ।

**ਨਾਨਕ ਕਉ ਗੁਰਿ ਦੀਖਿਆ ਦੀਨ੍ ॥**
**ਪ੍ਰਭ ਅਬਿਨਾਸੀ ਘਟਿ ਘਟਿ ਚੀਨ੍ ॥੪॥੨੩॥**

ਜਿਸ ਵੇਲੇ ਮੈਂ ਜਨ ਨੂੰ ਗੁਰਾਂ ਨੇ ਦੀਖਿਆ=ਸਿਖਿਆ ਦਿਤੀ । ਤਾਂ ਅਬਿਨਾਸੀ ਪ੍ਰਭੂ ਨੂੰ ਹਰ-ਇਕ ਘਟ ਵਿਚ ਚੀਨ੍=ਜਾਨਣਾ ਕੀਤਾ । ੪ । ੨੩ ।

**ਆਸਾ ਮਹਲਾ ੫ ॥**
**ਅਨਦ ਬਿਨੋਦ ਭਰੇਪੂਰਿ ਧਾਰਿਆ ॥**
**ਅਪੁਨਾ ਕਾਰਜੁ ਆਪਿ ਸਵਾਰਿਆ ॥੧॥**

ਅਨੰਦ ਦਾਇਕ ਬਿਨੋਦ=ਕੌਤਕਾਂ ਦੇ ਕਰਨ ਵਾਲਾ ਪਰਮੇਸ਼ਰ ਸਾਰਿਆਂ ਨੂੰ ਧਾਰ ਕੇ ਭਰੇਪੂਰਿ=ਭਰਪੂਰ ਅਰਥਾਤ ਪੂਰਨ ਹੋ ਰਿਹਾ ਹੈ । ਅਥਵਾ :–ਸਾਰਿਆਂ ਨੂੰ ਧਾਰਕੇ ਭਰੇਪੂਰਿ= ਭਰਪੂਰ ਕਰ ਰਿਹਾ ਹੈ ਭਾਵ ਪਾਲਨਾ ਕਰ ਰਿਹਾ ਹੈ । ਜਗਤ ਰੂਪੀ ਆਪਣੇ ਕਾਰਜ ਨੂੰ ਉਸ ਨੇ ਆਪ ਹੀ ਸਵਾਰਿਆ ਹੈ । ੧ ।

**ਪੂਰ ਸਮਗ੍ਰੀ ਪੂਰੇ ਠਾਕੁਰ ਕੀ ॥**
**ਭਰਿਪੂਰਿ ਧਾਰਿ ਰਹੀ ਸੋਭ ਜਾ ਕੀ ॥੧॥ਰਹਾਉ॥**

ਪੂਰੇ ਠਾਕੁਰ ਪਰਮੇਸ਼ਰ ਦੀ ਕੁਲ ਸਮੱਗਰੀ ਪੂਰਨ ਹੈ । ਜਾ ਕੀ=ਜਿਸ ਪਰਮਾਤਮਾ ਦੀ ਸੋਭ= ਚੇਤਨ ਸਤਾ ਜਗਤ ਨੂੰ ਧਾਰਕੇ ਸਾਰੇ ਭਰਪੂਰ ਹੋ ਰਹੀ ਹੈ । ੧ । ਰਹਾਉ ।

**ਨਾਮੁ ਨਿਧਾਨੁ ਜਾ ਕੀ ਨਿਰਮਲ ਸੋਇ ॥**
**ਆਪੇ ਕਰਤਾ ਅਵਰੁ ਨ ਕੋਇ ॥੨॥**

ਅੰਨਵੇ ! ਜਿਸ ਪਰਮਾਤਮਾ ਦੀ ਸੋਇ=ਸੋਭਾ ਨਿਰਮਲ ਹੈ, ਉਸ ਦਾ ਨਾਮ ਨਿਧੀਆਂ ਦਾ

ਖਜ਼ਾਨਾ ਹੈ। ਉਹ ਆਪ ਹੀ ਸਭ ਦਾ ਕਰਤਾ ਹੈ, ਉਸ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ।੨।

**ਜੀਅ ਜੰਤ ਸਭਿ ਤਾ ਕੈ ਹਾਥਿ ॥**
**ਰਵਿ ਰਹਿਆ ਪ੍ਰਭੁ ਸਭ ਕੈ ਸਾਥਿ ॥੩॥**

ਸੂਖਮ ਅਸਥੂਲ ਜਿਤਨੇ ਕੁ ਜੀਅ ਜੰਤ ਹਨ, ਇਹ ਸਾਰੇ ਤਿਸ ਪਰਮਾਤਮਾ ਦੇ ਹਾਥਿ =ਅਧੀਨ ਹਨ। ਉਹ (ਪ੍ਰਭੂ) ਪਰਮਾਤਮਾ ਸਾਰਿਆਂ ਦੇ ਨਾਲ ਹੀ ਰਵਿ ਰਹਿਆ=ਮਿਲ ਰਿਹਾ ਹੈ।੩।

**(ਪੰਨਾ ੩੭੭)**

**ਪੂਰਾ ਗੁਰੁ ਪੂਰੀ ਬਣਤ ਬਣਾਈ ॥**
**ਨਾਨਕ ਭਗਤ ਮਿਲੀ ਵਡਿਆਈ ॥੪॥੨੪॥**

ਜਿਸ ਵੇਲੇ ਪੂਰਿਆਂ ਗੁਰਾਂ ਨੇ ਸ਼ੁਭ ਗੁਣਾਂ ਦੀ ਪੂਰੀ ਬਨਾਵਟ ਬਣਾਈ। ਤਾਂ ਹੀ ਭਗਤ ਜਨ ਨੂੰ ਵਡਿਆਈ ਮਿਲੀ।੪।੨੪।

**ਆਸਾ ਮਹਲਾ ੫ ॥**

**ਗੁਰ ਕੈ ਸਬਦਿ ਬਨਾਵਹੁ ਇਹੁ ਮਨੁ ॥**
**ਗੁਰ ਕਾ ਦਰਸਨੁ ਸੰਚਹੁ ਹਰਿ ਧਨੁ ॥੧॥**

ਹੇ ਭਾਈ! ਗੁਰਾਂ ਦੇ ਉਪਦੇਸ਼ ਦੁਆਰਾ ਇਸ ਮਨ ਨੂੰ ਸ਼ੁਧ ਬਣਾਵੋ। ਗੁਰਾਂ ਦਾ ਦਰਸ਼ਨ ਕਰਕੇ ਹਰੀ ਨਾਮ-ਧਨ ਸੰਚਹੁ=ਇਕੱਠਾ ਕਰੋ।

**ਊਤਮ ਮਤਿ ਮੇਰੈ ਰਿਦੈ ਤੂੰ ਆਉ ॥**

ਹੇ ਉੱਤਮ ਮਤੀ! ਤੂੰ ਮੇਰੇ ਹਿਰਦੇ ਵਿਚ ਆਕੇ ਪ੍ਰਾਪਤ ਹੋ।

**ਧਿਆਵਉ ਗਾਵਉ ਗੁਣ ਗੋਵਿੰਦਾ**
**ਅਤਿ ਪ੍ਰੀਤਮ ਮੋਹਿ ਲਾਗੈ ਨਾਉ ॥੧॥ ਰਹਾਉ॥**

ਜਿਸ ਤੇ ਮੈਂ ਗੋਬਿੰਦ ਦੇ ਗੁਣਾਂ ਨੂੰ ਧਿਆਵਾਂ ਮਨ ਕਰਕੇ, ਅਤੇ ਗੋਬਿੰਦ ਦੇ ਗੁਣਾਂ ਨੂੰ ਗਾਵਾਂ ਬਾਣੀ ਦੁਆਰਾ, ਪੁਨਾ ਗੋਬਿੰਦ ਦਾ ਨਾਮ ਹੀ ਮੈਨੂੰ ਅਤਿਅੰਤ ਪ੍ਰੀਤਮ=ਪਿਆਰਾ ਲਗੇ।੧।ਰਹਾਉ।

**ਤ੍ਰਿਪਤਿ ਅਘਾਵਨੁ ਸਾਚੈ ਨਾਇ ॥ ਅਠਸਠਿ ਮਜਨੁ ਸੰਤ ਧੂਰਾਇ ॥੨॥**

ਸਚੇ ਨਾਮ ਕਰਕੇ ਹੀ ਮਨ ਇਸ ਲੋਕ ਦੇ ਪਦਾਰਥਾਂ ਵਲੋਂ ਤ੍ਰਿਪਤ, ਅਤੇ ਪ੍ਰਲੋਕ ਦੇ

ਪਦਾਰਥਾਂ ਵਲੋਂ ਵੀ ਅਘਾਵਨੁ=ਰੱਜ ਜਾਂਦਾ ਹੈ। ਸੰਤਾਂ ਦੀ ਚਰਨ ਧੂੜੀ ਕਰਕੇ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ। ੨।

**ਸਭ ਮਹਿ ਜਾਨਉ ਕਰਤਾ ਏਕ ॥**
**ਸਾਧਸੰਗਤਿ ਮਿਲਿ ਬੁਧਿ ਬਿਬੇਕ ॥੩॥**

ਸਾਰਿਆਂ ਵਿਚ ਇਕ ਕਰਤੇ ਵਾਹਿਗੁਰੂ ਨੂੰ ਜਾਨਣਾ ਕਰੋ। ਸਾਧ ਸੰਗਤ ਵਿਚ ਮਿਲਣ ਕਰਕੇ ਬੁਧੀ ਵਿਚ (ਬਿਬ+ਏਕ) ਦੋਂਹ ਤੋਂ ਇਕ ਹੋਣ ਦਾ ਗਿਆਨ ਹੁੰਦਾ ਹੈ। ੩।

**ਦਾਸੁ ਸਗਲ ਕਾ ਛੋਡਿ ਅਭਿਮਾਨੁ ॥**
**ਨਾਨਕ ਕਉ ਗੁਰਿ ਦੀਨੋ ਦਾਨੁ ॥੪॥੨੫॥**

ਮੈਂ ਦਾਸ ਨੇ ਤਿਸ ਵੇਲੇ ਸਭ ਪਦਾਰਥ ਔਰ ਜਾਤੀ ਆਦਿਕਾਂ ਦਾ ਹੰਕਾਰ ਛਡ ਦਿੱਤਾ। ਜਿਸ ਵੇਲੇ ਮੈਂ ਜਨ ਨੂੰ ਗੁਰਾਂ ਨੇ ਨਾਮ ਦਾਨ ਦਿੱਤਾ। ੪। ੨੫।

ਅੰਨਵੇ :–ਜਿਸ ਵੇਲੇ ਦਾਸੁ ਕਉ=ਮੈਂ ਦਾਸ ਨੂੰ ਗੁਰਾਂ ਨੇ ਨਾਮ ਦਾਨ ਦੇਣਾ ਕੀਤਾ ਤਾਂ ਸਾਰਿਆਂ ਪਦਾਰਥਾਂ ਦਾ ਹੰਕਾਰ ਛਡ ਦਿੱਤਾ। ੪। ੨੫।

**ਆਸਾ ਮਹਲਾ ੫ ॥**

**ਬੁਧਿ ਪ੍ਰਗਾਸ ਭਈ ਮਤਿ ਪੂਰੀ ॥ ਤਾ ਤੇ ਬਿਨਸੀ ਦੁਰਮਤਿ ਦੂਰੀ ॥੧॥**

ਜਦ ਗੁਰਾਂ ਦੀ ਪੂਰੀ ਸਿਖਿਆ ਮਿਲੀ ਤਾਂ ਪ੍ਰਕਾਸ਼ ਵਾਲੀ ਆਤਮ ਵਿਸ਼ੈਣੀ ਬੁਧੀ ਹੋਈ। ਤਿਸ ਤੇ ਦੁਰਮਤਿ=ਖੋਟੀ ਬੁੱਧੀ ਦੂਰ ਬਿਨਸ ਗਈ। ਅਥਵਾ:–ਬਿਨਸ ਕੇ ਦੂਰ ਹੋ ਗਈ। ੧।

**ਐਸੀ ਗੁਰਮਤਿ ਪਾਈਅਲੇ ॥**

ਮੈਂ ਗੁਰਾਂ ਦੀ ਐਸੀ ਪੂਰਨ ਸਿਖਿਆ ਪਰਾਪਤ ਕੀਤੀ ਹੈ।

**ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ ॥੧॥ਰਹਾਉ॥**

ਹੇ ਮੇਰੇ ਭਾਈ ! ਜਿਸ ਕਰਕੇ ਮੈਂ ਘੋਰ=ਭਿਆਨਕ ਅੰਨ੍ਹੇ ਖੂਹ-ਸੰਸਾਰ ਵਿਚ ਡੁਬਦਾ ਹੋਇਆ ਨਿਕਲ ਆਇਆ ਹਾਂ।

**ਮਹਾ ਅਗਾਹ ਅਗਨਿ ਕਾ ਸਾਗਰੁ ॥**
**ਗੁਰੁ ਬੋਹਿਥੁ ਤਾਰੇ ਰਤਨਾਗਰੁ ॥੨॥**

ਤ੍ਰਿਸ਼ਨਾਂ ਰੂਪ ਅੱਗ ਦਾ ਮਹਾ ਅਗਾਹ=ਬੜਾ ਅਗਾਧ ਸਮੁੰਦ੍ਰ ਜੋ ਸੰਸਾਰ ਹੈ। ਇਸ ਤੋਂ ਰਤਨਾ ਸਾਗਰ=ਸ਼ੁਭ ਗੁਣਾਂ ਰੂਪੀ ਰਤਨਾਂ ਦੀ ਖਾਣ ਗੁਰੂ ਰੂਪੀ ਜਹਾਜ਼ ਨੇ ਤਾਰ ਦਿੱਤਾ ਹੈ।

ਅਥਵਾ:—ਨਾਮ ਰੂਪੀ ਜਹਾਜ਼ ਦੇ ਕੇ ਤਾਰ ਦਿਤਾ ਹੈ । ੨ ।

**ਦੂਤਰ ਅੰਧ ਬਿਖਮ ਇਹ ਮਾਇਆ ॥**

ਮਾਇਆ ਤਰਨੀ ਬੜੀ ਦੂਤਰ=ਦੁਸਤਰ ਭਾਵ ਕਠਨ ਹੈ, ਅਤੇ ਇਸ ਜੀਵ ਨੂੰ ਅੰਨ੍ਹਿਆਂ ਕਰਨ ਵਾਲੀ ਹੈ, ਤੇ ਨਵਿਰਤ ਹੋਣੀ ਬੜੀ ਬਿਖਮ=ਕਠਿਨ ਹੈ ।

**ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ ॥੩॥**

ਧੰਨ ਗੁਰੂ ਸਾਹਿਬ ਜੀ ਹਨ, ਜਿਨ੍ਹਾਂ ਨੇ ਇਸ ਮਾਇਆ ਤੋਂ ਪਾਰ ਲੰਘਣ ਦਾ, ਅਥਵਾ :—ਪਰਮੇਸ਼ਰ-ਪ੍ਰਾਪਤੀ ਦਾ ਰਸਤਾ ਪਰਗਟ ਵਿਖਾ ਦਿੱਤਾ ਹੈ । ੩ ।

**ਜਾਪ ਤਾਪ ਕਛੁ ਉਕਤਿ ਨ ਮੋਰੀ ॥**

**ਗੁਰ ਨਾਨਕ ਸਰਣਾਗਤਿ ਤੋਰੀ ॥੪॥੨੬॥**

ਮੇਰੇ ਵਿਚ ਨਾ ਕੁਛ ਜਪ ਹੈ ਨਾ ਤਪ ਹੈ, ਅਤੇ ਨਾ ਹੀ ਮੇਰੇ ਵਿਚ ਕੁਛ ਉਕਤਿ=ਜੁਗਤੀ ਹੈ । ਮੈਂ ਤਾਂ ਹੇ ਗੁਰੂ ਸਾਹਿਬ ਜੀ ! ਆਪ ਦੀ ਸ਼ਰਨ ਵਿਚ ਪ੍ਰਾਪਤ ਹੋਕੇ ਆਪ ਦੀ ਓਟ ਲੀਤੀ ਹੈ । ੪ । ੨੬ ।

## ਆਸਾ ਮਹਲਾ ੫ ਤਿਪਦੇ ੨

**ਹਰਿ ਰਸੁ ਪੀਵਤ ਸਦ ਹੀ ਰਾਤਾ ॥**

**ਆਨ ਰਸਾ ਖਿਨ ਮਹਿ ਲਹਿ ਜਾਤਾ ॥**

ਜੋ ਪੁਰਸ਼ ਸਦੀਵ ਕਾਲ ਤਦਾਕਾਰ ਹੋਕੇ ਹਰੀ-ਰਸ ਨੂੰ ਪੀਂਦਾ ਹੈ । ਉਸ ਦੇ ਹਿਰਦੇ ਵਿਚੋਂ ਆਨ=ਹੋਰ ਦੁਨਿਆਵੀ ਰਸਾਂ ਦਾ ਸੁਆਦ ਇਕ ਖਿਨ ਵਿਚ ਲਹਿ ਜਾਂਦਾ ਹੈ ।

**ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ ॥**

**ਆਨ ਰਸਾ ਮਹਿ ਵਿਆਪੈ ਚਿੰਦ ॥੧॥**

ਹਰੀ-ਰਸ ਵਿਚ ਮਸਤ ਰਹਿਣ ਵਾਲਿਆਂ ਦੇ ਮਨ ਸਦੀਵ ਕਾਲ ਅਨੰਦ ਵਿਚ ਰਹਿੰਦੇ ਹਨ । ਆਨ=ਹੋਰ ਰਸਾਂ ਵਿਚ ਲਗਨ ਕਰਕੇ ਚਿੰਦ=ਚਿੰਤਾ ਵਿਆਪਦੀ ਹੈ । ੧ ।

**ਹਰਿ ਰਸੁ ਪੀਵੈ ਅਲ ਮਸਤੁ ਮਤਵਾਰਾ ॥**

**ਆਨ ਰਸਾ ਸਭਿ ਹੋਛੇ ਰੇ ॥੧॥ਰਹਾਉ॥**

ਜੋ ਪੁਰਸ਼ ਹਰੀ-ਰਸ ਨੂੰ ਪੀਂਦਾ ਹੈ, ਉਹ ਅਲ=ਸੰਪੂਰਨ ਮਸਤੀਆਂ ਕਰਕੇ ਮਤਵਾਰਾ =ਮਸਤ ਹੁੰਦਾ ਹੈ । ਅਥਵਾ :—ਜਿਵੇਂ ਕੌਲ ਫੁਲਾਂ ਉਤੇ ਅਲ ਮਸਤੁ=ਭੌਰਾ ਮਸਤ ਹੁੰਦਾ ਹੈ

ਅਸੰ ਉਹ ਪੁਰਖ ਮਤਵਾਰਾ=ਮਸਤ ਹੁੰਦਾ ਹੈ। ਅਥਵਾ :-ਹੋਰਨਾਂ ਮਸਤੀਆਂ ਵਲੋਂ ਅਲ= ਤ੍ਰਿਪਤ ਹੋਕੇ ਮਤਵਾਲਾ ਹੁੰਦਾ ਹੈ। ਹੇ ਭਾਈ! ਉਸ ਨੂੰ ਹੋਰ ਸਾਰੇ ਰਸ ਹੋਛੇ=ਤੁਛ ਪ੍ਰਤੀਤ ਹੁੰਦੇ ਹਨ। ੧। ਰਹਾਉ।

**ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥**
**ਹਰਿ ਰਸੁ ਸਾਧੂ ਹਾਟਿ ਸਮਾਇ ॥**

ਹਰੀ ਨਾਮ-ਰਸ ਦੀ ਕੀਮਤ ਕਥਨ ਨਹੀਂ ਕੀਤੀ ਜਾਂਦੀ। ਪ੍ਰਸ਼ਨ-ਹਰੀ-ਰਸ ਰਹਿੰਦਾ ਕਿਥੇ ਹੈ? ਉੱਤਰ :-ਹਰੀ ਨਾਮ ਰਸ ਸਾਧੂਆਂ ਦੀ ਹੱਟੀ ਸਤਿਸੰਗਤ ਵਿਚ ਸਮਾ ਰਿਹਾ ਹੈ। ਪ੍ਰਸ਼ਨ :-ਜੇ ਕੋਈ ਉਸ ਰਸ ਨੂੰ ਲੈਣਾ ਚਾਹੇ ਤਾਂ ਰੁਪੱਈਆਂ ਕਰਕੇ ਮਿਲ ਜਾਂਦਾ ਹੋਵੇਗਾ? ਗੁਰ ਉੱਤਰ :-

**ਲਾਖ ਕਰੋਰੀ ਮਿਲੈ ਨ ਕੇਹ ॥ ਜਿਸਹਿ ਪਰਾਪਤਿ ਤਿਸ ਹੀ ਦੇਹਿ ॥੨॥**

ਲੱਖਾਂ ਕਰੋੜਾਂ ਰੁਪਏ ਖਰਚਣ ਕਰਕੇ ਭੀ ਕਿਸੀ ਪ੍ਰਕਾਰ ਨਹੀਂ ਮਿਲਦਾ।

ਯਥਾ-'ਕੰਚਨ ਸਿਉ ਪਾਈਐ ਨਹੀ ਤੋਲ ॥'

ਜਿਸ ਨੂੰ ਪੂਰਬਲੇ ਸਰੇਸ਼ਟ ਕਰਮਾਂ ਦਾ ਫਲ ਪ੍ਰਾਪਤ ਹੁੰਦਾ ਹੈ, ਅਥਵਾ :-ਪਰਮੇਸ਼ਰ ਦਾ ਅਨੁਗ੍ਰਹ ਪ੍ਰਾਪਤ ਹੁੰਦਾ ਹੈ, ਤਿਸ ਨੂੰ ਗੁਰੂ ਸਾਹਿਬ ਜੀ ਨਾਮ-ਰਸ ਦੇਂਦੇ ਹਨ। ੨।

**ਨਾਨਕ ਚਾਖਿ ਭਏ ਬਿਸਮਾਦੁ ॥ ਨਾਨਕ ਗੁਰ ਤੇ ਆਇਆ ਸਾਦੁ ॥**

ਜਿਸ ਵੇਲੇ ਨਾਨਕ ਗੁਰ=ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਉਪਦੇਸ਼ ਦਾ ਸੁਆਦ ਆਇਆ। ਤਾਂ ਨਾਨਕ=ਪਰਮਾਤਮਾ ਦੇ ਨਾਮ-ਰਸ ਨੂੰ ਚਖਕੇ ਬਿਸਮਾਦੁ=ਅਸਚਰਜ ਰੂਪ ਹੋਏ* ।

**ਈਤ ਊਤ ਕਤ ਛੋਡਿ ਨ ਜਾਇ ॥**
**ਨਾਨਕ ਗੀਧਾ ਹਰਿ ਰਸ ਮਾਹਿ ॥੩॥੨੭॥**

ਜੋ ਹਰੀ ਈਤ ਊਤ=ਲੋਕ ਪ੍ਰਲੋਕ ਵਿਚ ਕਿਧਰੇ ਛਡ ਨਹੀਂ ਜਾਂਦਾ, ਇਹ ਨਾਨਕ ਪਦ ਗੱਦੀ ਦਾ ਵਾਚਕ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ-ਉਸ ਹਰੀ-ਰਸ ਵਿਚ

---

*ਨੋਟ-ਨਾਨਕ ਪਦ ਦਾ ਅਰਥ ਪਰਮਾਤਮਾ ਇਸ ਲਈ ਕੀਤਾ ਹੈ ਕਿ ਪਹਿਲਾ ਨਕਾਰ ਪੁਰਖ ਦਾ ਵਾਚਕ ਹੈ ਕੰਨੇ ਵਿਚੋਂ ਐੜਾ ਨਿਕਲਕੇ ਅਨਕ ਬਣੇਗਾ, ਦੂਜੇ ਨਨੇ ਵਿਚੋਂ ਐੜਾ ਨਿਕਲ ਕੇ 'ਅਨ ਅਕ, ਬਣੇਗਾ। ਅਰਥ ਇੰਞ ਕਰਨਾ ਕਿ-ਅਕ=ਦੁਖਾਂ ਤੋਂ ਅਨ=ਰਹਿਤ ਜੋ ਪੁਰਖ ਹੈ ਓਹੀ ਪਰਮਾਤਮਾ ਹੈ।

ਗੁਰਮੁਖਾਂ ਦਾ ਮਨ ਗੀਧਾ=ਗਿੱਝ ਗਿਆ ਭਾਵ ਤਦਾਕਾਰ ਹੋਇਆ ਹੈ ।

ਅਥਵਾ :–ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ–ਜਿਨ੍ਹਾਂ ਗੁਰਮੁਖਾਂ ਦਾ ਮਨ ਹਰੀ-ਰਸ ਵਿਚ ਗਿੱਝ ਗਿਆ ਹੈ, ਉਹ ਫਿਰ ਉਸ ਰਸ ਨੂੰ ਛਡਕੇ ਈਤ ਊਤ=ਇਧਰ ਉਧਰ ਕਿਸੀ ਤਰਫ ਨਹੀਂ ਜਾਂਦਾ ।੩।੨੭।

## ਆਸਾ ਮਹਲਾ ੫ ॥

**ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ ॥**
**ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥੧॥**

ਅੰਨਵੇ ! ਹੇ ਜਗਿਆਸੂ ਰੂਪੀ ਇਸਤ੍ਰੀ ! ਜੇ ਕਰ ਤੂੰ ਨਿਮਾਣੀ ਹੋਕੇ ਸੇਵਾ ਨੂੰ ਕਮਾਵੇਂ ਤਾਂ ਹੀ ਤੂੰ ਪ੍ਰੀਤਮ=ਪਰਮਾਤਮਾ ਦੇ ਮਨ ਵਿਚ ਪਿਆਰੀ ਲਗੇਂਗੀ । ਤੇ ਕਾਮ, ਕਰੋਧ, ਲੋਭ ਮੋਹ ਆਦਿਕਾਂ ਨੂੰ ਮਿਟਾਵੇਂਗੀ, ਅਤੇ ਆਪਣੀ ਧਾਰੀ ਹੋਈ ਖੋਟੀ ਬੁਧੀ ਛੁਟ ਜਾਵੇਗੀ ।

**ਸੁਣਿ ਸੁੰਦਰਿ ਸਾਧੂ ਬਚਨ ਉਧਾਰੀ ॥**

ਹੇ ਸੁੰਦਰੀ ਸੁਨਣਾ ਕਰ, ਸੰਤਾਂ ਦੇ ਬਚਨ ਹੀ ਸੰਸਾਰ ਤੋਂ ਤਾਰਨ ਵਾਲੇ ਹਨ ।

**ਦੂਖ ਭੂਖ ਮਿਟੈ ਤੇਰੋ ਸਹਸਾ**
**ਸੁਖ ਪਾਵਹਿ ਤੂੰ ਸੁਖ ਮਨਿ ਨਾਰੀ ॥੧॥ਰਹਾਉ॥**

ਜੇ ਤੂੰ ਸੰਤਾਂ ਦੇ ਬਚਨ ਸੁਣੇ ਤਾਂ ਤੇਰਾ ਦੁਖ ਭੁਖ ਅਤੇ ਸੰਸਾ ਮਿਟ ਜਾਏਗਾ, ਅਤੇ ਹੇ ਨਾਰੀ ! ਤੂੰ ਮਨ ਵਿਚ ਸੁਖ ਹੀ ਸੁਖ ਪਾਵੇਂਗੀ । ਅਥਵਾ :–ਸੁਖ ਮਨਿ ਨਾਰੀ ਜੋ ਭਗਤੀ ਹੈ, ਤਿਸ ਭਗਤੀ ਦੇ ਸੁਖ ਨੂੰ ਤੂੰ ਪਾਵੇਂਗੀ ।੧।

**ਚਰਣ ਪਖਾਰਿ ਕਰਉ ਗੁਰ ਸੇਵਾ ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥**

ਜੇਕਰ ਤੂੰ ਗੁਰਾਂ ਦੇ ਜਰਨ (ਪਖਾਰਿ) ਧੋਣ ਦੀ ਸੇਵਾ ਨੂੰ ਕਰੇਂ, ਤਾਂ ਤੇਰਾ ਆਤਮ=ਮਨ ਸ਼ੁਧ ਹੋਵੇਗਾ, ਅਤੇ ਵਿਸ਼ਿਆਂ ਦੀ ਤਰੇਹ ਨਵਿਰਤ ਹੋ ਜਾਵੇਗੀ ।

**ਦਾਸਨ ਕੀ ਹੋਇ ਦਾਸਿ ਦਾਸਰੀ ਤਾ ਪਾਵਹਿ ਸੋਭਾ ਹਰਿ ਦੁਆਰੀ ॥੨॥**

ਵਾਹਿਗੁਰੂ ਦੇ ਦਾਸਾਂ ਦੇ ਦਾਸਾਂ ਦੀ ਦਾਸੀ ਹੋ, ਅਥਵਾ :–ਦਾਸਰੀ ਭਾਵ ਧਾਰਕੇ ਵਾਹਿਗੁਰੂ ਦੇ ਦਾਸਾਂ ਦੀ ਦਾਸੀ ਹੋ, ਤਾਂ ਹਰੀ ਦੇ ਦੁਆਰੇ ਸਤਿਸੰਗ ਵਿਚ ਤੂੰ ਸੋਭਾ ਪਾਵੇਂਗੀ ।੨।

**ਇਹੀ ਅਚਾਰ ਇਹੀ ਬਿਉਹਾਰਾ ਆਗਿਆ ਮਾਨਿ ਭਗਤਿ ਹੋਇ ਤੁਮ੍ਾਰੀ ॥**

ਏਹੀ ਅਚਾਰ=ਸਰੇਸ਼ਟ ਕਰਤਬ ਹੈ, ਅਤੇ ਏਹੀ ਉਤਮ ਵਿਉਹਾਰ ਹੈ । ਜਿਹੜੀ ਹਰੀ ਦੀ ਆਗਿਆ ਮੰਨਣੀ ਹੈ, ਆਗਿਆ ਦੇ ਮੰਨਣ ਕਰਕੇ ਹੀ ਤੁਹਾਡੀ ਭਗਤੀ ਸਫਲ ਹੋਵੇਗੀ ।

**ਜੋ ਇਹੁ ਮੰਤ੍ਰੁ ਕਮਾਵੈ ਨਾਨਕ ਸੋ ਭਉਜਲੁ ਪਾਰਿ ਉਤਾਰੀ ॥੩॥੨੮॥**

ਗੁਰੂ ਜੀ ਕਥਨ ਕਰਦੇ ਹਨ—ਜੋ ਪੁਰਸ਼ ਇਸ ਮੰਤਰ ਨੂੰ ਕਮਾਉਂਦਾ ਹੈ, ਉਸ ਨੂੰ ਪਰਮਾਤਮਾ ਆਪ ਹੀ ਸੰਸਾਰ-ਸਮੁੰਦਰ ਤੋਂ ਪਾਰ ਉਤਾਰਦਾ ਹੈ। ੩। ੨੮।

## (ਪੰਨਾ ੩੭੮) ਆਸਾ ਮਹਲਾ ੫ ਦੁਪਦੇ ॥

**ਭਈ ਪਰਾਪਤਿ ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**

ਹੇ ਪੁਰਸ਼ਾ! ਇਹ ਜੇਹੜੀ ਮਨੁਖਾ ਦੇਹੁਰੀਆ=ਦੇਹ ਤੈਨੂੰ ਪ੍ਰਾਪਤ ਹੋਈ ਹੈ। ਗੋਬਿੰਦ=ਪਰਮੇਸ਼ਰ ਨਾਲ ਮਿਲਣੇ ਦੀ ਏਹ ਤੇਰੀ ਬਰੀਆ=ਵਾਰੀ ਹੈ। ਅਥਵਾ :—ਮਨੁਖਾ ਦੇਹ ਜਿਹੜੀ ਪ੍ਰਾਪਤ ਹੋਈ ਹੈ ਇਹ ਦੇਹੁਰੀਆ=ਦੇਹੁਰੀ ਵਤ ਹੈ। ਜਿਵੇਂ ਵਡਿਆਂ ਦੀ ਦੇਹੁਰੀ ਪੂਜਜ ਹੁੰਦੀ ਹੈ, ਤਿਵੇਂ ਇਹ ਮਨੁਖਾ ਦੇਹ ਪੂਜਜ ਹੈ। ਅਥਵਾ :—ਜਿਵੇਂ ਦੇਹੁਰੀ ਵਿਚ ਹਡੀਆਂ ਤੇ ਸੁਆਹ ਹੁੰਦੀ ਹੈ ਉਤੋਂ ਚੂਨੇ ਗਚ ਬਣਾਈ ਹੁੰਦੀ ਹੈ। ਤਿਵੇਂ ਇਹ ਮਨੁਖਾ ਦੇਹ ਉਪਰੋਂ ਤਾਂ ਸੋਹਣੀ ਬਣਾਈ ਹੋਈ ਹੈ ਤੇ ਵਿਚ ਇਸ ਦੇ ਲਹੂ ਪਾਕ ਗੰਦਗੀ ਵਗੈਰਾ ਹੈ। ਅਥਵਾ :—ਇਹ ਜਿਹੜੀ ਮਨੁਖਾ ਦੇਹ ਪ੍ਰਾਪਤ ਹੋਈ ਹੈ, ਇਹ ਦੇਹੁਰੀਆ=ਦਲੀਜ਼ ਵਤ ਹੈ—ਜਿਵੇਂ ਦਲੀਜ਼ ਪਰ ਰਖਿਆ ਹੋਇਆ ਦੀਵਾ ਦੋਹੀਂ ਪਾਸੇ ਪ੍ਰਕਾਸ਼ ਕਰਦਾ ਹੈ, ਤਿਵੇਂ ਇਹ ਮਨੁਖਾ ਦੇਹ ਦੋਹਾਂ ਅਨੰਦਾਂ ਦੇ ਦੇਣ ਵਾਲੀ ਹੈ; ਸੰਸਾਰਕ ਆਨੰਦ ਦੇ ਲੈਣ ਦਾ ਭੀ ਏਹ ਵੇਲਾ ਹੈ ਅਤੇ ਆਤਮਕ ਅਨੰਦ ਦੇ ਲੈਣ ਦਾ ਭੀ ਏਹੋ ਵੇਲਾ ਹੈ।

ਹੇ ਪੁਰਸ਼ਾ! ਗੋਬਿੰਦ ਦੇ ਨਾਲ ਮਿਲਣ ਦਾ ਵੇਲਾ ਏਹੀ ਮਨੁਖਾ ਦੇਹ ਹੈ।

**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥**

ਹੋਰ ਜਿੰਨੇ ਭੀ ਕੰਮ ਕਰਨੇ ਹਨ, ਇਹ ਤੇਰੇ ਕਿਸੇ ਕੰਮ ਨਹੀਂ ਹਨ। ਤੈਨੂੰ ਚਾਹੀਦਾ ਹੈ ਕਿ ਸਤਿਸੰਗਤ ਨਾਲ ਮਿਲ, ਅਤੇ ਸਿਰਫ ਵਾਹਿਗੁਰੂ ਨਾਮ ਨੂੰ ਭਜਨਾ ਕਰ।

**ਸਰੰਜਾਮਿ ਲਾਗੁ ਭਵਜਲ ਤਰਨ ਕੈ ॥**
**ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ਰਹਾਉ॥**

ਸੰਸਾਰ-ਸਮੁੰਦ੍ਰ ਤੋਂ ਤਰਨ ਦੇ ਸਰੰਜਾਮਿ=ਉਦਮ, ਅਥਵਾ :—ਸਮਿੱਗਰੀ ਵਿਚ ਲਗਣਾ ਕਰ। ਮਾਇਆ ਵਿਚ ਰੰਗਿ=ਪ੍ਰੇਮ ਕਰਨ ਨਾਲ ਮਨੁੱਖਾ ਜਨਮ ਬ੍ਰਿਥਾ=ਨਿਸਫਲ ਜਾਂਦਾ ਹੈ।੧।

ਪ੍ਰਸ਼ਨ—ਤਰਨ ਦਾ ਕੋਈ ਸੁਖੇਨ ਉਪਾ ਦੱਸੋ?

ਉੱਤਰ–ਉਸ ਵਾਹਿਗੁਰੂ ਅੱਗੇ ਇੰਞ ਬੇਨਤੀ ਕਰ–

**ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥**
**ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥**

ਹੇ ਵਾਹਿਗੁਰੂ ! ਜਪ, ਤਪ, ਸੰਜਮ, ਅਤੇ ਧਰਮ ਵਗੈਰਾ ਮੈਂ ਕੋਈ ਸਾਧਨ ਨਹੀਂ ਕਮਾਯਾ। ਨਾ ਸੰਤਾ ਦੀ ਸੇਵਾ ਕੀਤੀ ਹੈ, ਅਤੇ ਨਾ ਹੀ ਹਰੀ ਰਾਜਾ ਨੂੰ ਜਾਨਿਆਂ ਹੈ ।

**ਕਹੁ ਨਾਨਕ ਹਮ ਨੀਚ ਕਰੰਮਾ ॥**
**ਸਰਣਿ ਪਰੇ ਕੀ ਰਾਖਹੁ ਸਰਮਾ ॥੨॥੨੯॥**

ਗੁਰੂ ਸਾਹਿਬ ਜੀ ਫੁਰਮਾਉਂਦੇ ਹਨ–ਮੇਰੇ ਨੀਚ ਕਰਮ ਹਨ । ਹੇ ਵਾਹਿਗੁਰੂ ਸ਼ਰਨ ਪਏ ਦੀ ਲਜਿਆ ਰਖਣਾ ਕਰੋ । ੨ । ੨੯ ।

**ਆਸਾ ਮਹਲਾ ੫ ॥**

**ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ ॥**

ਹੇ ਪਰਮੇਸ਼ਰ ! ਤੇਰੇ ਬਿਨਾਂ ਮੇਰਾ ਹੋਰ ਕੋਈ ਦੂਜਾ ਮਿੱਤਰ ਨਹੀਂ, ਤੂੰਹੀਂ ਮੇਰੇ ਮਨ ਵਿਚ ਵੱਸ ਰਿਹਾ ਹੈਂ ।

**ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ ॥੧॥**

ਹੇ ਪ੍ਰਭੂ ! ਤੂੰ ਹੀ ਮੇਰਾ ਸੱਜਣ ਇਸ ਲੋਕ ਦਾ, ਤੂੰ ਹੀ ਮੇਰਾ ਸੰਗੀ ਪ੍ਰਲੋਕ ਦਾ ਹੈਂ, ਤਾਂ ਫਿਰ ਜੀਅ ਵਿਚ ਕਿਸ ਵਾਸਤੇ ਡਰਨਾ ਹੈ । ੧ ।

**ਤੁਮਰੀ ਓਟ ਤੁਮਾਰੀ ਆਸਾ ॥**

ਹੇ ਪ੍ਰਭੂ ! ਮੈਨੂੰ ਤੇਰੀ ਓਟ ਹੈ, ਅਤੇ ਆਪ ਦੀ ਹੀ ਆਸਾ ਹੈ ।

**ਬੈਠਤ ਊਠਤ ਸੋਵਤ ਜਾਗਤ**
**ਵਿਸਰੁ ਨਾਹੀ ਤੂੰ ਸਾਸ ਗਿਰਾਸਾ ॥੧॥ਰਹਾਉ॥**

ਉਠਦਿਆਂ ਬੈਠਦਿਆਂ, ਸੁੱਤਿਆਂ ਜਾਗਦਿਆਂ, ਸ੍ਵਾਸ ਲੈਂਦਿਆਂ, ਗਿਰਾਸੁ=ਭੋਜਨ ਖਾਂਦਿਆਂ ਤੂੰ ਵਿਸਰੁ=ਭੁੱਲ ਨਾ । ੧ । ਰਹਾਉ ।

**ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ॥**

ਹੇ ਪ੍ਰਭੂ ! ਆਪਣੀ ਸ਼ਰਨ ਵਿਚ ਮੈਨੂੰ ਰਖ ਲੈ, ਰਖ ਲੈ। ਅਥਵਾ :–ਜਿਨ੍ਹਾਂ ਨੂੰ ਰਖਿਆ ਹੈ, ਉਹਨਾਂ ਦੁਆਰੇ ਮੈਨੂੰ ਭੀ ਰਖ ਲੈ। ਅਥਵਾ :–ਰਾਖ ਕਰਨ ਵਾਲੇ ਜੋ ਵਿਸ਼ੇ ਹਨ, ਇਨ੍ਹਾਂ

ਦੀ ਤਰਫੋਂ ਮੈਨੂੰ ਰੱਖ ਲੈ। ਅਥਵਾ :—ਚਰਨਾਂ ਦੀ ਰਾਖੁ=ਧੂੜ ਦੇ ਕੇ ਰੱਖ ਲੈ। ਅਥਵਾ :— ਸਤਿਨਾਮ ਰੂਪੀ ਰਖਿਆ ਦੇ ਕੇ ਰੱਖ ਲੈ। ਅਥਵਾ :—ਰਾਖ ਆਦਿਕ ਤੱਤਾਂ ਕਰਕੇ ਰਚਿਤ ਜੋ ਸਰੀਰ ਹੈ, ਇਸ ਦੇ ਅਧਿਆਸ ਵਲੋਂ ਰੱਖ ਲੈ ਆਪਣੀ ਸ਼ਰਨ ਵਿਚ ਪਾਕੇ। ਕਿਉਂਕਿ ਅਗਨੀ ਦਾ ਸਮੁੰਦਰ ਜੋ ਸੰਸਾਰ ਹੈ ਇਹ ਬੜਾ ਭਿਆਨਕ ਹੈ ਇਸ ਵੱਲੋਂ ਰੱਖ ਲੈ, ਰੱਖ ਲੈ।

**ਨਾਨਕ ਕੇ ਸੁਖਦਾਤੇ ਸਤਿਗੁਰ ਹਮ ਤੁਮਰੇ ਬਾਲ ਗੁਪਾਲਾ ॥੨॥੩੦॥**

ਹੇ ਸੁਖਾਂ ਦੇ ਦਾਤੇ ਸਤਿਗੁਰੂ ! ਅਸੀਂ ਆਪ ਦੇ ਬਾਲ ਗੁਪਾਲਾ=ਛੋਟੇ ਬਾਲਕੇ ਹਾਂ। ੨। ੩੦।

## ਆਸਾ ਮਹਲਾ ੫ ॥

**ਉਥਾਨਕਾ :—** ਜਿਸ ਵੇਲੇ ਛੇਵੇਂ ਪਾਤਸ਼ਾਹ ਜੀ ਦਾ ਬੁਖਾਰ ਉਤਰ ਗਿਆ ਤਾਂ ਇਹ ਸ਼ਬਦ ਉਚਾਰਿਆ—

**ਹਰਿ ਜਨ ਲੀਨੇ ਪ੍ਰਭੂ ਛਡਾਇ ॥**

ਪ੍ਰਭੂ=ਪਰਮੇਸ਼ਰ ਨੇ 'ਜਨਾਂ ਨੂੰ ਹਰੀ ਦੇ ਜਨਾਣ ਵਾਲੇ ਗੁਰੂ ਹਰਿ ਗੋਵਿੰਦ ਸਾਹਿਬ ਜੀ ਨੂੰ ਬੁਖਾਰ ਤੋਂ ਛੁਡਾ ਲੀਤਾ ਹੈ।

**ਪ੍ਰੀਤਮ ਸਿਉ ਮੇਰੋ ਮਨੁ ਮਾਨਿਆ**

**ਤਾਪੁ ਮੂਆ ਬਿਖੁ ਖਾਇ ॥੧॥ਰਹਾਉ॥**

ਜਿਸ ਵੇਲੇ ਮੇਰਾ ਮਨ ਪ੍ਰੀਤਮ=ਪਰਮੇਸ਼ਰ ਦੇ ਨਾਲ ਮੰਨਿਆਂ ਗਿਆ, ਤਾਂ ਬੁਖਾਰ ਨਾਮ ਰੂਪ ਵਿਹੁ* ਨੂੰ ਖਾ ਕੇ ਮਰ ਗਿਆ।

**ਪਾਲਾ ਤਾਊ ਕਛੂ ਨ ਬਿਆਪੈ ਰਾਮ ਨਾਮ ਗੁਨ ਗਾਇ ॥**

**ਡਾਕੀ ਕੋ ਚਿਤਿ ਕਛੂ ਨ ਲਾਗੈ ਚਰਨ ਕਮਲ ਸਰਨਾਇ ॥੧॥**

ਰਾਮ ਨਾਮ ਦੇ ਗੁਨ ਗਾਇਣ ਕਰਨ ਨਾਲ ਪਾਲਾ=ਸੀਤ ਤਪ, ਅਤੇ ਤਾਉ=ਤਪਤ-ਤਪ ਕੁਛ ਵੀ ਵਿਆਪਦਾ ਨਹੀਂ।

ਡਾਕੀ ਕੋ=ਡਾਇਣ ਦੀ ਚਿਤਿ=ਦ੍ਰਿਸ਼ਟੀ ਭੀ ਕੁਛ ਨਹੀਂ ਲਗਦੀ,

ਅਥਵਾ:—ਡਾਕੀ=ਉਪਰ ਛਲ ਤੇ ਕੋਚਿਤਿ=ਦਸਤ ਇਤਆਦੀ ਕੋਈ ਭੀ ਦੁਖ ਨਹੀਂ ਲਗਦਾ, ਚਰਨ ਕਮਲਾਂ ਦੀ ਸ਼ਰਨ ਗ੍ਰਹਿਣ ਕਰਨ ਨਾਲ।

ਦੂਜਾ ਅਰਥ :—ਜਗਿਆਸੂ ਦੀ ਬਿਵਸਥਾ ਮਹਾਤਮਾ ਕਹਿੰਦੇ ਹਨ—ਪ੍ਰਭੂ ਨੇ 'ਹਰਿ ਜਨ=

---

*ਨੋਟ—ਨਾਮ ਕੋਈ ਵਿਹੁ ਨਹੀਂ—ਪ੍ਰੰਤੂ ਤਾਪ ਦੇ ਮਾਰਨੇ ਨੂੰ ਵਿਹੁ ਰੂਪ ਹੈ।

ਜਗਿਆਸੂ ਨੂੰ ਸੰਸਾਰਕ ਬੰਧਨਾਂ ਤੋਂ ਛੁਡਾ ਲੀਤਾ ਹੈ । ਮਹਾਤਮਾ ਆਖਦੇ ਹਨ–ਜਿਸ ਵੇਲੇ ਮੇਰਾ ਮਨ ਪ੍ਰੀਤਮ=ਪਰਮੇਸ਼ਰ ਨਾਲ ਮੰਨਿਆਂ ਗਿਆ, ਤਾਂ (ਆਧਿ, ਬਿਆਧਿ, ਉਪਾਧਿ ਰੂਪ) ਤਿੰਨ ਪ੍ਰਕਾਰ ਦਾ ਤਾਪ ਨਾਮ ਰੂਪ ਵਿਹੁ ਨੂੰ ਖਾ ਕੇ ਮਰ ਗਿਆ । ਪਾਲਾ=ਜੜਤਾ, ਤਾਊ=ਤ੍ਰਿਸ਼ਨਾ ਰੂਪ ਅਗਨੀ ਕੁਛ ਨਹੀਂ ਵਿਆਪਦੀ, ਰਾਮ ਨਾਮ ਦੇ ਗੁਣ ਗਾਉਣ ਨਾਲ ਸਤਿਗੁਰਾਂ ਦੇ ਚਰਨ ਕਮਲਾਂ ਦੀ ਸ਼ਰਨ ਗ੍ਰਹਿਣ ਕਰਨ ਨਾਲ ਮਾਇਆ ਰੂਪੀ ਡੈਣ ਦੀ ਦ੍ਰਿਸ਼ਟੀ ਕੁਛ ਭੀ ਨਹੀਂ ਲਗਦੀ । ੧ ।

**ਸੰਤ ਪ੍ਰਸਾਦਿ ਭਏ ਕਿਰਪਾਲਾ ਹੋਏ ਆਪਿ ਸਹਾਇ ॥**
**ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੂਖੁ ਮਿਟਾਇ ॥੨॥੩੧॥**

ਸੰਤਾਂ ਦੀ ਪ੍ਰਸਾਦਿ=ਅਨੁਗ੍ਰਹੁ ਕਰਕੇ ਜਦ ਪਰਮੇਸ਼ਰ ਕਿਰਪਾਲੂ ਹੋਏ,ਤਾਂ ਆਪ ਹੀ ਸਹਾਇਤਾ ਕਰਨ ਵਾਲੇ ਹੋਏ । ਗੁਰੂ ਜੀ ਕਥਨ ਕਰਦੇ ਹਨ, ਨਿਤਾਪ੍ਰਤੀ ਗੁਣਾਂ ਦੇ ਖਜ਼ਾਨੇ ਪਰਮੇਸ਼ਰ ਦੇ ਗੁਣ ਗਾਵੇ, ਤਾਂ ਸੰਸਾ ਤੇ ਦੁਖ ਮਿਟ ਜਾਂਦੇ ਹਨ । ੨ । ੩੧ ।

**ਆਸਾ ਮਹਲਾ ੫ ॥**
**ਅਉਖਧੁ ਖਾਇਓ ਹਰਿ ਕੋ ਨਾਉ ॥**
**ਸੁਖ ਪਾਏ ਦੁਖ ਬਿਨਸਿਆ ਥਾਉ ॥੧॥**

**ਉਥਾਨਕਾ:**–ਸਿੱਖਾਂ ਨੇ ਬੇਨਤੀ ਕੀਤੀ ਕਿ ਸੁਖ ਕਿਹੜਾ ਪੁਰਸ਼ ਪਾਂਵਦਾ ਹੈ ? ਉੱਤਰ– ਜਿਸ ਪੁਰਸ਼ ਨੇ ਹਰੀ ਨਾਮ ਰੂਪੀ ਔਸ਼ਧੀ ਨੂੰ ਖਾਧਾ ਹੈ । ਉਸ ਦਾ ਦੁਖਾਂ ਦਾ ਥਾਂ ਅਗਿਆਨ ਬਿਨਸ ਗਿਆ ਹੈ, ਜਿਸ ਦਾ ਅਗਿਆਨ ਬਿਨਸਿਆ ਹੈ, ਉਸ ਨੇ ਸੁਖ ਪਾਇਆ ਹੈ ।੧।

**ਤਾਪੁ ਗਇਆ ਬਚਨਿ ਗੁਰ ਪੂਰੇ ॥**
**ਅਨਦੁ ਭਇਆ ਸਭਿ ਮਿਟੇ ਵਿਸੂਰੇ ॥੧॥ਰਹਾਉ॥**

ਜਦ ਪੂਰੇ ਗੁਰਾਂ ਦੇ ਬਚਨਾਂ ਦੁਆਰੇ (ਆਧਿ, ਬਿਆਧਿ, ਉਪਾਧਿ ਰੂਪ) ਤਾਪ ਦੂਰ ਹੋ ਗਿਆ । ਤਾਂ ਆਨੰਦ ਪ੍ਰਾਪਤ ਹੋਇਆ ਤੇ ਸਾਰੇ ਵਿਸੂਰੇ=ਝੋਰੇ ਮਿਟ ਗਏ । ੧ ।

**ਜੀਅ ਜੰਤ ਸਗਲ ਸੁਖੁ ਪਾਇਆ ॥**
**ਪਾਰਬ੍ਰਹਮੁ ਨਾਨਕ ਮਨਿ ਧਿਆਇਆ ॥੨॥੩੨॥**

ਸੂਖਮ ਅਸਥੂਲ ਸਭ ਜੀਅ ਜੰਤਾਂ ਨੇ ਸੁਖ ਪਾਇਆ । ਜਿਸ ਵੇਲੇ ਮਨ ਵਿਚ ਪਾਰਬ੍ਰਹਮ ਨੂੰ ਧਿਆਉਣਾ ਕੀਤਾ । ੨ । ੩੨ ।

## ਆਸਾ ਮਹਲਾ ੫ ॥

## ਬਾਂਛਤ ਨਾਹੀ ਸੁ ਬੇਲਾ ਆਈ ॥ ਬਿਨੁ ਹੁਕਮੈ ਕਿਉ ਬੁਝੈ ਬੁਝਾਈ ॥੧॥

ਜਿਸ ਮਰਨ ਦੇ ਵੇਲੇ ਨੂੰ ਇਹ ਜੀਵ ਬਾਂਛਤ ਨਾਹੀ=ਚਾਹੁੰਦਾ ਨਹੀਂ, ਓਹੀ ਮਰਨ ਦਾ ਵੇਲਾ ਇਸ ਨੂੰ ਜ਼ਰੂਰ ਆਕੇ ਪ੍ਰਾਪਤ ਹੁੰਦਾ ਹੈ। ਪਰਮੇਸ਼ਰ ਦੇ ਹੁਕਮ ਤੋਂ ਬਿਨਾਂ ਕਾਲ ਰੂਪੀ ਅਗਨੀ ਕਿਸ ਪ੍ਰਕਾਰ ਬੁਝਾਈ ਹੋਈ ਬੁਝ ਸਕੇ ਕਿਤੂੰ ਨਹੀਂ ਬੁਝ ਸਕਦੀ।
ਅਥਵਾ :–ਇਸ ਨੂੰ ਭਜਨ ਸਿਮਰਨ ਕਰਨ ਦੀ ਬੂਝ ਜੋ ਨਹੀਂ ਆਈ, ਤਾਂ ਕਿਵੇਂ ਕਾਲ ਰੂਪ ਅਗਨੀ ਬੁਝੇ ?।੧।

ਪ੍ਰਸ਼ਨ :–ਜਿਸ ਸਰੀਰ ਨੂੰ ਕਾਲ ਨੇ ਹਰੀਹਰ ਕਰਨਾ ਹੈ ਇਹ ਸਰੀਰ ਕੇਹੜਿਆਂ ਤਤਾਂ ਕਰਕੇ ਰਚਿਆ ਹੋਇਆ ਹੈ ? ਉੱਤਰ :–

## ਠੰਢੀ ਤ੍ਾਤੀ ਮਿਟੀ ਖਾਈ ॥

(੧) ਠੰਢੀ=ਜਲ, ਤਾਤੀ=ਅਗਨੀ, ਮਿਟੀ=ਪ੍ਰਿਥਵੀ, ਖਾ=ਅਕਾਸ਼, ਈ=ਪੌਣ, ਇਨ੍ਹਾਂ ਪੰਜ ਤਤਾਂ ਕਰਕੇ ਸਰੀਰ ਰਚਿਆ ਹੋਇਆ ਹੈ।

(੨) ਠੰਢੀ=ਸਤੋ ਗੁਣ, ਤਾਤੀ=ਤਮੋ ਗੁਣ, ਮਿਟੀ=ਰਜੋ ਗੁਣ, ਇਨ੍ਹਾਂ ਤਿੰਨ ਗੁਣਾਂ ਰਚਤ ਸਰੀਰ ਹੈ ਇਸ ਨੂੰ ਕਾਲ ਖਾ ਰਿਹਾ ਹੈ।

(੩) ਇਸ ਮਿੱਟੀ ਰੂਪ ਦੇਹ ਨੂੰ ਠੰਢ ਦੀ ਮੌਸਮ ਵਿਚ ਸਰਦੀ ਖਾਂਦੀ ਹੈ, ਅਤੇ ਤਾਤੀ=ਗਰਮੀ ਦੇ ਮੌਸਮ ਵਿਚ ਗਰਮੀ ਖਾਂਦੀ ਹੈ। ਤੇ ਉਹ ਆਤਮਾ ਨਿਰਲੇਪ ਹੈ ਨਾ ਉਸ ਨੂੰ ਠੰਢ ਖਾਂਦੀ ਹੈ, ਨਾ ਹੀ ਉਸ ਨੂੰ ਗਰਮੀ ਖਾਂਦੀ ਹੈ। ਕਿਉਂਕਿ ਉਹ ਬ੍ਰਹਮ ਨਾ ਬਾਲਕਾ ਹੈ, ਨਾ ਬੁੱਢਾ ਹੈ।

ਪ੍ਰਸ਼ਨ :–ਜਿਸ ਵੇਲੇ ਜੀਵਾਤਮਾ ਨਿਕਲਦਾ ਹੈ ਤਾਂ ਉਸ ਵੇਲੇ ਦੇਹ ਦੀ ਹਾਲਤ ਕੀ ਹੁੰਦੀ ਹੈ ?

(੪) ਉੱਤਰ :–ਕਈ ਤਾਂ ਠੰਢੀ=ਜਲ ਪ੍ਰਵਾਹ ਕਰਦੇ ਹਨ, ਕਈ ਤਾਤੀ=ਅੱਗ ਵਿਚ ਸਸਕਾਰ ਕਰਦੇ ਹਨ, ਕਈ ਮਿਟੀ=ਪ੍ਰਿਥਵੀ ਵਿਚ ਦਬਦੇ ਹਨ। ਇਸ ਤਰ੍ਹਾਂ ਨਾਲ ਦੇਹ ਦਾ ਖਾਈ=ਅਭਾਵ ਹੁੰਦਾ ਹੈ । ਕਿਉਂਕਿ ਜਦ ਪ੍ਰਿਥਵੀ ਵਿਚ ਦਬਦੇ ਹਨ ਤਾਂ ਮਿੱਟੀ ਖਾ ਜਾਂਦੀ ਹੈ।

(੫) ਅਥਵਾ :–ਦੂਜੀ ਬਦਲ ਥੋੜੀ ਜੇਹੀ ਹੈ, ਕਈ ਪੁਰਸ਼ ਦੇਹ ਦੀ ਦਸ਼ਾ ਪੰਜ ਤਰ੍ਹਾਂ ਦੀ ਮੰਨਦੇ ਹਨ–

ਕਈ ਠੰਢੀ=ਜਲ ਪ੍ਰਵਾਹ ਕਰਦੇ ਹਨ, ਕਈ ਤਾਤੀ=ਅੱਗ ਵਿਚ ਸਸਕਾਰ ਕਰਦੇ ਹਨ, ਕਈ ਮਾਟੀ=ਪ੍ਰਿਥਵੀ ਵਿਚ ਦਬਦੇ ਹਨ। ਕਈ ਖਾ=ਅਕਾਸ਼ ਦਾਹ ਕਰਦੇ ਹਨ, ਜੋ ਬ੍ਰਿਛਾਂ ਨਾਲ ਟੰਗ ਦੇਂਦੇ ਹਨ । ਅਤੇ ਕਈ ਈ=ਪੌਣ ਦਾਹ ਕਰਦੇ ਹਨ ਭਾਵ ਜੰਗਲਾਂ ਵਿਚ

ਮੁਰਦੇ ਨੂੰ ਰਖ ਆਉਂਦੇ ਹਨ। ਤੇ ਉਹ ਚੇਤਨ ਇਨ੍ਹਾਂ ਗੱਲਾਂ ਤੋਂ ਰਹਿਤ ਹੈ ਕਿਉਂਕਿ ਹ ਭਾਇਾ! ਉਹ ਚੇਤਨ ਨਾ ਬਾਲਕਾ ਹੈ ਨਾ ਬੁੱਢਾ ਹੈ।

ਜੀਵ ਨੂੰ ਪਹਿਲੇ ਤਾਂ ਨਿਰਗੁਣ ਬ੍ਰਹਮ ਦੀ ਉਪਾਸ਼ਨਾ ਕਰਨੀ ਚਾਹੀਦੀ ਹੈ। ਜੇ ਨਾ ਹੋ ਸਕੇ ਤਾਂ ਸਰਗੁਣ ਦੀ ਉਪਾਸ਼ਨਾ ਕਰੇ। ਜੇਕਰ ਓਹ ਵੀ ਨਾ ਹੋ ਸਕੇ, ਤਾਂ ਅਵਤਾਰਾਂ ਦੀ ਉਪਾਸ਼ਨਾ ਕਰੇ।

(੬) ਤਾਤੀ=ਜਮਨਾ ਦੇ ਠੰਢੀ=ਪ੍ਰਵਾਹ ਵਿਚੋਂ ਜਿਸ ਨੇ ਮਿੱਟੀ ਖਾਧੀ ਹੈ, ਉਸ ਕ੍ਰਿਸ਼ਨ ਦੀ ਉਪਾਸ਼ਨਾ ਕਰੇ।

ਅਥਵਾ :–ਤਾਤੀ=ਜਮਨਾ ਵਿਚੋਂ ਜਿਸ ਨੇ ਠੰਢੀ ਠੰਢੀ ਮਿੱਟੀ ਖਾਧੀ ਹੈ, ਉਸ ਕ੍ਰਿਸ਼ਨ ਦੀ ਉਪਾਸ਼ਨਾ ਕਰੇ।

ਨੋਟ :–ਤਾਤੀ ਨਾਮ ਜਮਨਾ ਦਾ ਕਿਵੇਂ ਹੈ ? ਉੱਤਰ ਤਾਤੀ ਨਾਮ ਪੁਤਰੀ ਦਾ ਹੈ, ਸੂਰਜ ਦੀ ਪੁਤਰੀ ਹੋਣ ਕਰਕੇ ਤਾਤੀ ਨਾਮ ਜਮਨਾ ਦਾ ਹੈ।

ਪ੍ਰਸ਼ਨ :–ਜੇਹੜੇ ਪੁਰਸ਼ ਕ੍ਰਿਸ਼ਨ ਦੀ ਉਪਾਸ਼ਨਾ ਨਹੀਂ ਕਰਦੇ, ਉਹਨਾਂ ਲਈ ਕੀ ਕਰਤਬ ਕਰਨੇ ਯੋਗ ਹੈ ?

ਉੱਤਰ :–ਜਿਸ ਨੇ ਤਾਤੀ=ਤਮੋ ਗੁਣ ਨੂੰ ਖਾਈ=ਅਭਾਵ ਕਰਕੇ ਠੰਢੀ ਖਾਈ= ਸਤੋ ਗੁਣ ਨੂੰ ਧਾਰਿਆ ਹੈ, ਉਸ ਨੂੰ ਮਿਟੀ ਕਹੀਏ ਪ੍ਰਿਥਵੀ, ਪ੍ਰਿਥਵੀ ਕਹੀਏ ਭੂਮਾਂ, ਭੂਮਾਂ ਕਹੀਏ ਬ੍ਰਹਮ ਪ੍ਰਾਪਤ ਹੋਇਆ ਹੈ। ਪ੍ਰਸ਼ਨ :–ਉਹ ਬ੍ਰਹਮ ਕੈਸਾ ਹੈ ? ਉੱਤਰ :–

**ਓਹੁ ਨ ਬਾਲਾ ਬੂਢਾ ਭਾਈ ॥੧॥ਰਹਾਉ॥**

ਹੇ ਭਾਈ ! ਉਹ ਬ੍ਰਹਮ ਨਾ ਬਾਲਕ, ਨਾ ਬੁੱਢਾ ਹੈ, ਉਸ ਦੇ ਸਰੂਪ ਵਿਚ ਵਧਣਾ ਘਟਣਾ ਨਹੀਂ ਹੈ। ੧। ਰਹਾਉ।

**ਨਾਨਕ ਦਾਸ ਸਾਧ ਸਰਣਾਈ॥**
**ਗੁਰ ਪ੍ਰਸਾਦਿ ਭਉ ਪਾਰਿ ਪਰਾਈ॥੨॥੩੩॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਦਾਸ ਨੇ ਸੰਤਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ। ਉਹ ਗੁਰਾਂ ਦੀ ਕਿਰਪਾ ਵਾਲਾ ਭੈਦਾਇਕ ਸੰਸਾਰ ਤੋਂ ਪਾਰ ਪੈਂਦਾ ਹੈ। ੨। ੩੩।

**ਆਸਾ ਮਹਲਾ ੫ ॥**

**ਸਦਾ ਸਦਾ ਆਤਮ ਪਰਗਾਸੁ ॥**
**ਸਾਧਸੰਗਤਿ ਹਰਿ ਚਰਣ ਨਿਵਾਸੁ॥੧॥**

ਜਿਸ ਸਦਾ=ਨਿੱਤ ਰੂਪ ਆਤਮਾ ਦਾ ਸਦਾ ਹੀ ਪ੍ਰਕਾਸ਼ ਹੋ ਰਿਹਾ ਹੈ। ਸਾਧ ਸੰਗਤ ਦੇ

ਕਰਨ ਨਾਲ ਤਿਸ ਹਰੀ ਦੇ ਚਰਨਾਂ ਵਿਚ ਨਿਵਾਸ ਹੁੰਦਾ ਹੈ। ਅਥਵਾ :–ਚਰਣ=ਪੂਜਨੀਕ ਹਰੀ ਵਿਚ ਨਿਵਾਸ ਹੁੰਦਾ ਹੈ।

**ਰਾਮ ਨਾਮ ਨਿਤਿ ਜਪਿ ਮਨ ਮੇਰੇ ॥**

ਹੇ ਮੇਰੇ ਮਨ! ਨਿਤਾਪ੍ਰਤੀ ਤੂੰ ਰਾਮ ਨਾਮ ਜਪਣਾ ਕਰ।

**ਸੀਤਲ ਸਾਂਤਿ ਸਦਾ ਸੁਖ ਪਾਵਹਿ**

**ਕਿਲਵਿਖ ਜਾਹਿ ਸਭੇ ਮਨ ਤੇਰੇ ॥੧॥ਰਹਾਉ॥**

ਤਾਂ ਤੂੰ ਸੀਤਲ ਕਰਨ ਵਾਲੇ ਸ਼ਾਂਤੀ ਸੁਖ ਨੂੰ ਸਦਾ ਪਾਵੇਂਗਾ, ਅਤੇ ਹੇ ਮਨ! ਫਿਰ ਤੇਰੇ ਸਾਰੇ ਕਿਲਵਿਖ=ਪਾਪ ਦੂਰ ਹੋ ਜਾਣਗੇ। ੧। ਰਹਾਉ।

**ਕਹੁ ਨਾਨਕ ਜਾ ਕੇ ਪੂਰਨ ਕਰਮ ॥**

**ਸਤਿਗੁਰ ਭੇਟੇ ਪੂਰਨ ਪਾਰਬ੍ਰਹਮ ॥੨॥੩੪॥**

**ਦੂਜੇ ਘਰ ਕੇ ਚਉਤੀਸ ॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਦੇ ਕਰਮ ਪੂਰਨ ਹਨ, ਤਿਸ ਨੂੰ ਪੂਰਨ ਪਾਰਬ੍ਰਹਮ ਰੂਪ ਸਤਿਗੁਰ ਦੇਵ ਜੀ ਮਿਲਦੇ ਹਨ। ੨। ੩੪। ਇਥੋਂ ਤੱਕ ਦੂਜੇ ਘਰ ਦੇ ਚੌਂਤੀ ਸ਼ਬਦ ਆਏ ਹਨ।

**ਆਸਾ ਮਹਲਾ ੫ ॥ ਜਾ ਕਾ ਹਰਿ ਸੁਆਮੀ ਪ੍ਰਭੁ ਬੇਲੀ ॥**

ਜਿਸ ਜੀਵ ਰੂਪੀ ਇਸਤ੍ਰੀ ਦਾ ਹਰੀ ਪ੍ਰਭੂ ਸੁਆਮੀ ਬੇਲੀ=ਮਿੱਤ੍ਰ ਹੈ।

**(ਪੰਨਾ ੩੭੯)**

**ਪੀੜ ਗਈ ਫਿਰਿ ਨਹੀ ਦੁਹੇਲੀ ॥੧॥ਰਹਾਉ॥**

ਉਸ ਦੀ ਜਨਮ ਮਰਨ ਰੂਪ ਪੀੜਾ ਚਲੀ ਗਈ ਹੈ, ਉਹ ਜੀਵ ਰੂਪ ਇਸਤ੍ਰੀ ਫਿਰ ਕਦੇ ਦੁਹੇਲੀ=ਦੁਖੀ ਨਹੀਂ ਹੁੰਦੀ। ੧। ਰਹਾਉ।

**ਕਰਿ ਕਿਰਪਾ ਚਰਨ ਸੰਗਿ ਮੇਲੀ ॥**

**ਸੂਖ ਸਹਜ ਆਨੰਦ ਸੁਹੇਲੀ ॥੧॥**

ਪਰਮੇਸ਼ਰ ਨੇ ਕਿਰਪਾ ਕਰਕੇ ਜੋ ਜੀਵ ਰੂਪੀ ਇਸਤ੍ਰੀ ਗੁਰਾਂ ਦੇ ਚਰਨਾਂ ਨਾਲ ਮੇਲੀ ਹੈ। ਉਹ ਸਹਜ ਸੁਖ=ਅਚੁਤ ਸੁਖ ਦੇ ਅਨੰਦ ਨੂੰ ਪਾ ਕੇ ਸੁਹੇਲੀ=ਸੋਭਨੀਕ ਹੋਈ ਹੈ। ੧।

**ਸਾਧਸੰਗਿ ਗੁਣ ਗਾਇ ਅਤੋਲੀ ॥**

**ਹਰਿ ਸਿਮਰਤ ਨਾਨਕ ਭਈ ਅਮੋਲੀ ॥੨॥੩੫॥**

ਸਾਧ ਸੰਗਤ ਵਿਚ ਜਾਕੇ ਜਿਸ ਨੇ ਅਤੋਲੀ=ਪਰਮਾਤਮਾ ਦੇ ਗੁਣ ਗਾਏ ਹਨ। ਤੇ ਹਰੀ ਨੂੰ ਮਨ ਕਰਕੇ ਸਿਮਰਿਆ ਹੈ, ਉਹ ਜੀਵ ਰੂਪੀ ਇਸਤ੍ਰੀ, ਅਥਵਾ :-ਉਹ ਬੁਧੀ ਅਮੋਲਕ ਹੋਈ ਹੈ। ੨। ੩੫।

**ਆਸਾ ਮਹਲਾ ੫ ॥**

ਉਥਾਨਕਾ :-ਜਿਵੇਂ ਪ੍ਰਤਖ ਜੂਏ ਵਿਚ ਖੇਡਣ ਕਰਕੇ ਕਦੇ ਜਿੱਤ ਤੇ ਕਦੇ ਹਾਰ ਹੁੰਦੀ ਹੈ ਓਵੇਂ ਹੀ ਗੁਰਮੁਖਾਂ ਨੇ-

**ਕਾਮ ਕ੍ਰੋਧ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ ॥**

ਸਤਿਸੰਗਤ ਰੂਪੀ ਅਥਵਾ :-ਭਜਨ ਸਿਮਰਨ ਰੂਪ ਜੂਏ ਦੀ ਖੇਡ ਨੂੰ ਖੇਡਦਿਆਂ ਹੋਇਆਂ, ਕਾਮ, ਕਰੋਧ, ਮਾਇਆ, ਮਦ ਅਤੇ ਮਤਸਰ=ਈਰਖਾ ਏਹ ਸਾਰੇ ਵਿਕਾਰ ਹਾਰ ਦਿਤੇ ਹਨ।

**ਸਤੁ ਸੰਤੋਖੁ ਦਇਆ ਧਰਮੁ ਸਚੁ**

**ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥੧॥**

ਅਤੇ ਸਤਿਸੰਗਤ ਰੂਪੀ ਜੂਏ ਦੀ ਖੇਡ ਨੂੰ ਖੇਡਕੇ ਸਤ, ਸੰਤੋਖ, ਦਇਆ, ਧਰਮ, ਸਚ ਨਾਮ ਜਪਣਾ ਏਹ ਸਾਰੇ ਸ਼ੁਭ ਗੁਣ ਆਪਣੇ ਅੰਤਹਕਰਨ ਰੂਪੀ ਘਰ ਦੇ ਵਿਚ ਵਾੜੇ ਹਨ। ੧।

ਦੂਜਾ ਅਰਥ-ਕਾਮ ਕਰੋਧ ਮਾਇਆ ਮਦ ਅਤੇ ਮਤਸਰ=ਈਰਖਾ ਇਸ ਪ੍ਰਕਾਰ ਦੇ ਜੂਏ ਦੀ ਖੇਡ ਵਿਚ ਜੋ ਖੇਡੇ ਹਨ, ਉਹਨਾਂ ਨੇ ਸਾਰੇ ਸ਼ੁਭ ਗੁਣ ਹਾਰ ਦਿਤੇ ਹਨ। ਅਤੇ ਸਤੁ= ਸਚ ਬੋਲਣਾ, ਸੰਤੋਖ, ਦਇਆ, ਧਰਮ, ਸਚ ਨਾਮ ਜਪਣਾ, ਇਸ ਖੇਡ ਨੂੰ ਜਿਸ ਨੇ ਖੇਡਿਆ ਹੈ ਉਸ ਨੂੰ ਪਰਮੇਸ਼ਰ ਨੇ ਆਪਣੇ ਸਰੂਪ-ਘਰ ਦੇ ਵਿਚ ਵਾਰੇ=ਵਾੜਿਆ ਹੈ। ੧।

**ਜਨਮ ਮਰਨ ਚੂਕੇ ਸਭਿ ਭਾਰੇ ॥**

ਜਨਮ ਮਰਨ ਦੇ ਸਾਰੇ ਭਾਰੇ=ਦੁਖ ਦੂਰ ਹੋ ਗਏ ਹਨ।

**ਮਿਲਤ ਸੰਗਿ ਭਇਓ ਮਨੁ ਨਿਰਮਲੁ**

**ਗੁਰਿ ਪੂਰੈ ਲੈ ਖਿਨ ਮਹਿ ਤਾਰੇ ॥੧॥ਰਹਾਉ॥**

ਜਿਸ ਵੇਲੇ ਸੰਤਾਂ ਦੇ ਸੰਗ ਮਿਲਣ ਕਰਕੇ ਮਨ ਨਿਰਮਲੁ=ਪਵਿਤ੍ਰ ਹੋਇਆ ਤਾਂ ਪੂਰਿਆਂ ਗੁਰਾਂ ਨੇ ਲੈ ਕੇ ਇਕ ਖਿਨ ਵਿਚ ਸੰਸਾਰ-ਸਮੁੰਦਰ ਤੋਂ ਤਾਰ ਦਿੱਤਾ। ੧। ਰਹਾਉ।

**ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ ॥**

ਜੇਕਰ ਇਹ ਮਨ ਸਾਰਿਆਂ ਦੀ ਚਰਨ ਧੂੜ ਹੋ ਰਹੇ ਤਾਂ ਫਿਰ ਇਸ ਨੂੰ ਸਾਰੇ ਜੀਵ ਪਿਆਰੇ ਮਿੱਤ੍ਰ ਨਿਗਾਹ ਆਉਂਦੇ ਹਨ।

**ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭ ਜੀਅ ਸਮ੍ਾਰੇ ॥੨॥**

ਮੇਰਾ ਠਾਕੁਰ ਸੁਆਮੀ ਸਾਰਿਆਂ ਵਿਚ ਰਵਿ ਰਿਹਾ ਹੈ, ਜੋ ਸੰਭਾਲ ਕੇ ਸਾਰਿਆਂ ਜੀਵਾਂ ਨੂੰ ਦਾਨ ਦੇਂਦਾ ਹੈ ।੨।

**ਏਕੋ ਏਕੁ ਆਪਿ ਇਕੁ ਏਕੈ; ਏਕੈ ਹੈ ਸਗਲਾ ਪਾਸਾਰੇ ॥**

ਪਿੱਛੇ ਵੀ ਉਹ ਪਰਮੇਸ਼ਰ ਇਕੋ ਇਕ ਆਪ ਸੀ, ਹੁਣ ਵੀ ਇਕੋ ਇਕ ਆਪ ਹੈ। ਆਉਣ ਵਾਲੇ ਸਮੇਂ ਦੇ ਸਾਰੇ ਪਸਾਰੇ ਵਿਚ ਭੀ ਇਕ ਹੋਵੇਗਾ। ਅਥਵਾ :–ਏਕੋ ਏਕ ਜੋ ਪਰਮੇਸ਼ਰ ਹੈ, ਓਹੀ ਇਕ ਸਾਰੇ ਪਸਾਰੇ ਵਿਚ ਆਪ ਏਕੈ ਏਕੈ=ਮੁਖੀ ਹੋ ਰਿਹਾ ਹੈ।

**ਜਪਿ ਜਪਿ ਹੋਏ ਸਗਲ ਸਾਧ ਜਨ**
**ਏਕੁ ਨਾਮੁ ਧਿਆਇ ਬਹੁਤੁ ਉਧਾਰੇ ॥੩॥**

ਉਸ ਦੇ ਨਾਮ ਜਪ ਨੂੰ ਜਪਕੇ ਸਾਰੇ ਪੁਰਸ਼ ਸੰਤ ਹੋਏ ਹਨ, ਜੋ ਇਕ ਨਾਮ ਨੂੰ ਧਿਆਉਂਦੇ, ਹਨ ਉਹ ਬਹੁਤ ਹੀ ਤਾਰਨਾ ਕੀਤੇ ਹਨ।੩।

**ਗਹਿਰ ਗੰਭੀਰ ਬਿਅੰਤ ਗੁਸਾਈ ਅੰਤੁ ਨਹੀ ਕਿਛੁ ਪਾਰਾਵਾਰੇ ॥**

ਹੇ ਗਹਿਰ=ਡੂੰਘੇ, ਗੰਭੀਰ=ਨਿਰਹਲ, ਬਿਅੰਤ ਗੁਣਾਂ ਵਾਲੇ ਗੁਸਾਈ=ਪ੍ਰਿਥਵੀ ਦੇ ਮਾਲਕ ਵਾਹਿਗੁਰੂ! ਆਪ ਦੇ ਪਾਰ ਉਰਵਾਰ ਦਾ ਕੁਛ ਅੰਤ ਨਹੀਂ ਆਉਂਦਾ।

**ਤੁਮ੍ਰੀ ਕ੍ਰਿਪਾ ਤੇ ਗੁਨ ਗਾਵੈ ਨਾਨਕ**
**ਧਿਆਇ ਧਿਆਇ ਪ੍ਰਭ ਕਉ ਨਮਸਕਾਰੇ ॥੪॥੩੬॥**

ਮੈਂ ਆਪ ਦੀ ਕਿਰਪਾ ਨਾਲ ਹੀ ਗੁਣਾਂ ਨੂੰ ਗਾਂਵਦਾ ਹਾਂ, ਅਤੇ ਧਿਆ ਧਿਆ ਕੇ ਪ੍ਰਭੂ ਨੂੰ ਨਮਸਕਾਰ ਕਰਦਾ ਹਾਂ।੪।੩੬।

**ਆਸਾ ਮਹਲਾ ੫ ॥**

**ਤੂ ਬਿਅੰਤੁ ਅਵਿਗਤੁ ਅਗੋਚਰੁ ਇਹੁ ਸਭੁ ਤੇਰਾ ਆਕਾਰੁ ॥**

ਹੇ ਪਰਮੇਸ਼ਰ! ਤੂੰ ਬਿਅੰਤ ਗੁਣਾਂ ਵਾਲਾ, ਅਵਿਗਤੁ=ਕਠਨ ਪ੍ਰਾਪਤੀ ਤੇ ਅਗੋਚਰੁ= ਇੰਦ੍ਰੀਆਂ ਦੇ ਅਵਿਸ਼ੇ ਹੈਂ, ਏਹ ਜਗਤ ਰੂਪੀ ਸਾਰਾ ਅਕਾਰ ਤੇਰਾ ਆਪਣਾ ਹੀ

ਧਾਰਿਆ ਹੋਇਆ ਹੈ ।

## ਕਿਆ ਹਮ ਜੰਤ ਕਰਹ ਚਤੁਰਾਈ ਜਾਂ ਸਭੁ ਕਿਛੁ ਤੁਝੈ ਮਝਾਰਿ ॥੧॥

ਅਸੀਂ ਵਿਚਾਰੇ ਜੰਤ ਕੀ ਚਤੁਰਾਈ ਕਰ ਸਕਦੇ ਹਾਂ, ਜਾਂ ਸਭ ਕੁਝ ਆਪ ਦੇ ਹੁਕਮ ਮਝਾਰਿ=ਵਿਚ ਹੀ ਹੋ ਰਿਹਾ ਹੈ । ੧ ।

## ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ ਲੀਲਾ ਧਾਰਿ ॥

ਹੇ ਲੀਲਾ ਧਾਰੀ ਮੇਰੇ ਸਤਿਗੁਰੋ ! ਆਪਣੇ ਬਾਲਿਕ=ਬੱਚੇ ਨੂੰ ਇਸ ਸੰਸਾਰਕ ਲੀਲ੍ਹਾ ਵਲੋਂ ਰੱਖ ਲਓ । ਅਥਵਾ :—ਇਹ ਜਿਹੜੀ ਸੰਸਾਰ ਲੀਲ੍ਹਾ ਧਾਰੀ ਹੋਈ ਹੈ, ਇਸ ਤਰਫੋਂ ਹੇ ਸਤਿਗੁਰੋ ! ਰੱਖ ਲਵੋ ।

ਅਥਵਾ :—ਅਸੀਂ ਜੋ ਲੀਲ੍ਹਾ ਧਾਰੀ ਬਾਲਕੇ ਹਾਂ, ਹੇ ਮੇਰੇ ਸਤਿਗੁਰੋ ! ਸਾਨੂੰ ਆਪਣੇ ਬਾਲਕਾਂ ਨੂੰ ਰੱਖ ਲਓ ।

## ਦੇਹੁ ਸੁਮਤਿ ਸਦਾ ਗੁਣ ਗਾਵਾ
## ਮੇਰੇ ਠਾਕੁਰ ਅਗਮ ਅਪਾਰ ॥੧॥ਰਹਾਉ॥

ਹੇ ਮੇਰੇ ਠਾਕੁਰ ! ਅਗਮ=ਖੌਫ ਤੋਂ ਰਹਿਤ ਤੇ ਅਪਾਰ=ਬਿਅੰਤ ਗੁਣਾਂ ਵਾਲੇ ਇਹ ਸੁਮਤੀ ਮੈਨੂੰ ਦੇਵੋ, ਜਿਸ ਤੇ ਮੈਂ ਸਦੀਵ ਕਾਲ ਤੇਰੇ ਗੁਣਾਂ ਨੂੰ ਗਾਵਾਂ ।

ਅਥਵਾ :—ਮੈਨੂੰ ਐਸੀ ਸੁਮਤੀ ਦੇਵੋ, ਜਿਸ ਕਰਕੇ ਅਗਮ ਅਪਾਰ ਠਾਕੁਰ ਦੇ ਸਦਾ ਗੁਣ ਗਾਵਾਂ । ੧ । ਰਹਾਉ ।

## ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹੁ ਰਹਤਾ ਨਾਮ ਅਧਾਰਿ ॥

ਜਿਸ ਪ੍ਰਕਾਰ ਮਾਤਾ ਦੀ ਜਠਰ ਅਗਨੀ ਵਿਚ ਪ੍ਰਾਨ ਧਾਰੀ ਜੋ ਪੁਰਖ ਹੈ, ਉਹ ਨਾਮ ਦੇ ਅਧਾਰਿ=ਆਸਰੇ ਕਰਕੇ ਬਚਿਆ ਰਹਿੰਦਾ ਹੈ ।

## ਅਨਦੁ ਕਰੈ ਸਾਸਿ ਸਾਸਿ ਸਮਾਰੈ ਨਾ ਪੋਹੈ ਅਗਨਾਰਿ ॥੨॥

ਅਨੰਦ ਲੈਣਾ ਕਰਦਾ ਹੈ ਸ੍ਵਾਸ ਸ੍ਵਾਸ ਪ੍ਰਭੂ ਨੂੰ ਸਮਾਲਦਾ ਹੈ, ਇਸੀ ਕਰਕੇ ਬੱਚੇ ਨੂੰ ਜਠਰੇ ਅਗਨੀ ਨਹੀਂ ਪੋਂਹਦੀ । ਅਥਵਾ :—ਅਗ ਤੇ ਨਾਰਿ ਕਹੀਏ ਜਲ, ਅਥਵਾ :— ਅਗਨੀ ਦਾ ਅਰੀ ਜੋ ਜਲ ਹੈ ਉਹ ਨਹੀਂ ਪੋਂਹਦਾ, ਕਿਉਂਕਿ ਜਿਸ ਵੇਲੇ ਮਾਂ ਜਲ ਪੀਂਦੀ ਹੈ ਤਾਂ ਬੱਚਾ ਸਮਝਦਾ ਹੈ ਕਿ ਹੁਣ ਸਮੁੰਦ੍ਰ ਛੁਟਿਆ ਹੈ, ਲੇਕਿਨ ਪਰਮੇਸ਼ਰ ਉਸ ਤੋਂ ਬਚਾਈ ਰੱਖਦਾ ਹੈ । ੨ ।

## ਪਰ ਧਨ ਪਰ ਦਾਰਾ ਪਰ ਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ ॥

ਪਰਾਯਾ ਧਨ, ਪਰਾਈ ਦਾਰਾ=ਇਸਤ੍ਰੀ, ਪਰਾਈ ਨਿੰਦਿਆ ਕਰਨੀ; ਇਨ੍ਹਾਂ ਨਾਲੋਂ ਪ੍ਰੀਤੀ

ਦੂਰ ਕਰ ਦੇਹੁ। ਅਤੇ ਐਸੀ ਕਿਰਪਾ ਕਰੋ ਕਿ—

**ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ ॥੩॥**

ਪੂਰੇ ਗੁਰਾਂ ਦੇ ਆਧਾਰਿ=ਆਸ੍ਰਿਤ ਹੋ ਕੇ ਰਿਦੇ ਅੰਦਰ ਚਰਨ ਕੰਵਲਾਂ ਨੂੰ ਸੇਵਨਾਂ ਕਰਾਂ। ੩।

**ਗ੍ਰਿਹੁ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ ॥**

ਗ੍ਰਿਹੁ=ਘਰ ਕੱਚੇ, ਮੰਦਰ ਪੱਕੇ, ਮਹਲਾ=ਇਸਤ੍ਰੀ ਮਹਲਾ ਵਟਾਵਾਂ ਜੋ ਦਿਖਾਈ ਦੇਂਦੀ ਹੈਂ, ਇਹਨਾਂ ਵਿਚੋਂ ਕੋਈ ਭੀ ਸਾਥ ਜਾਣੇ ਵਾਲਾ ਨਹੀਂ ਹੈ।

**ਜਬ ਲਗੁ ਜੀਵਹਿ ਕਲੀ ਕਾਲ ਮਹਿ**

**ਜਨ ਨਾਨਕ ਨਾਮੁ ਸਮ੍ਾਰਿ ॥੪॥੩੭॥**

ਹੇ ਵਾਹਿਗੁਰੂ ! ਇਹ ਕਿਰਪਾ ਕਰੋ ਜਦ ਤਕ ਅਸੀਂ ਕਲਜੁਗ ਦੇ ਸਮੇਂ ਵਿਚ ਜੀਵੀਏ ਤਦ ਤਕ ਨਾਮ ਨੂੰ ਯਾਦ ਕਰੀਏ, ਅਥਵਾ :—ਹੇ ਜੀਵ ! ਜਦ ਤਕ ਤੂੰ ਕਲਜੁਗ ਦੇ ਸਮੇਂ ਵਿਚ ਜੀਂਵਦਾ ਹੈਂ, ਤਦ ਤਕ ਤੂੰ ਨਾਮ ਨੂੰ ਸੰਭਾਲਣਾ ਕਰ। ੪। ੩੭।

**ਆਸਾ ਘਰੁ ੩ ਮਹਲਾ ੫ ੴ ਸਤਿਗੁਰ ਪ੍ਰਸਾਦਿ ॥**

**ਉਥਾਨਕਾ**—ਕੋਈ ਰਾਜਾ ਆਇਆ ਹੈ, ਉਸ ਨੂੰ ਉਪਦੇਸ਼ ਦੇਂਦੇ ਹਨ—

**ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ ॥**

ਰਾਜ-ਭਾਗ, ਮਿਲਕ=ਜਗੀਰਾਂ, ਜੋਬਨ ਅਵਸਥਾ, ਗ੍ਰਿਹ=ਘਰ, ਸੋਭਾ ਹੋਣੀ, ਸੁੰਦਰ ਰੂਪ ਵਾਲਾ ਹੋਣਾ ਇਤਿਆਦੀ ਜਿਤਨੀ-ਕੁ ਸਮਿਗ੍ਰੀ ਜੋ+ਆਨੀ=ਜੋ ਤੂੰ ਲਿਆਂਦੀ ਹੋਈ ਹੈ।

**ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈਆਨੀ ॥**

ਬਹੁਤ ਸਾਰਾ ਦਰਬੁ=ਧਨ, ਹਸਤੀ=ਹਾਥੀ, ਅਤੇ ਘੋੜੇ, ਜਿਨ੍ਹਾਂ ਦੀ ਲੱਖਾਂ ਲਾਲ ਬੈਆਨੀ=ਕੀਮਤ ਹੈ। ਅਥਵਾ :—ਲਾਲ ਵੀ ਐਸੇ ਬੇ-ਕੀਮਤੇ ਹਨ, ਲੱਖਾਂ ਰੁਪਏ ਜਿਨ੍ਹਾਂ ਦੀ ਬੈਆਨੀ=ਕੀਮਤ ਹੈ।

**ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ ॥੧॥**

ਅੱਗੇ ਪ੍ਰਲੋਕ ਦਰਗਾਹ ਵਿਚ ਏਹ ਪਦਾਰਥ ਕਿਸੇ ਕੰਮ ਨਹੀਂ ਆਉਣੇ, ਹੇ ਅਭਿਮਾਨੀ ਰਾਜੇ ! ਤੂੰ ਇਨ੍ਹਾਂ ਨੂੰ ਇਥੇ ਹੀ ਛੱਡ ਕੇ ਖਾਲੀ ਚਲਿਆ ਜਾਏਂਗਾ।

**ਕਾਹੇ ਏਕ ਬਿਨਾ ਚਿਤੁ ਲਾਈਐ ॥**

ਇਕ ਪਰਮੇਸ਼ਰ ਤੋਂ ਬਿਨਾਂ ਹੋਰਨਾਂ ਪਦਾਰਥਾਂ ਵਿਚ ਕਿਸ ਵਾਸਤੇ ਚਿਤ ਨੂੰ ਲਗਾਣਾ ਹੈ।

**ਊਠਤ ਬੈਠਤ ਸੋਵਤ ਜਾਗਤ**

**ਸਦਾ ਸਦਾ ਹਰਿ ਧਿਆਈਐ ॥੧॥ਰਹਾਉ॥**

ਉਠਦਿਆਂ ਬੈਠਦਿਆਂ, ਸੁੱਤਿਆਂ ਜਾਗਦਿਆਂ, ਸਦਾ ਸਦਾ ਹਰੀ ਨੂੰ ਧਿਆਉਣਾ ਕਰੀਏ। ੧। ਰਹਾਉ।

**ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ ॥**

ਬਚਿਤ੍ਰ=ਨਾਨਾ ਪ੍ਰਕਾਰ ਦੇ ਮਹਾ ਸੁੰਦਰ=ਬੜੇ ਚੰਗੇ ਅਖਾੜੇ ਕਰਨੇ।

ਅਤੇ ਰਣਭੂਮਕਾ ਵਿਚ ਪਵਾੜੇ=ਝਗੜੇ, ਅਥਵਾ :—ਛਤਰੂ ਜਿਤਨੇ।

**(ਪੰਨਾ ੩੮੦)**

**ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ ॥**

ਅੰਨਵੇ! ਅਤੇ ਮੁਖ ਤੋਂ ਇਸ ਪ੍ਰਕਾਰ ਬਬਾੜੇ=ਗੱਪਾਂ ਮਾਰਦਾ ਹੈ। ਅਥਵਾ :—ਉਚਾਰਦਾ ਹੈ—ਕਿ ਮੈਂ ਅਮਕੇ ਨੂੰ ਮਾਰਾਂਗਾ, ਮੈਂ ਫਲਾਣੇ ਨੂੰ ਬੰਨ੍ਹਾਂਗਾ, ਮੈਂ ਅਮਕੇ ਨੂੰ ਛੱਡਾਂਗਾ।

**ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ ॥੨॥**

ਪਰ ਜਿਸ ਵੇਲੇ ਪਾਰਬ੍ਰਹਮ ਦਾ ਹੁਕਮ ਆਇਆ, ਤਾਂ ਇਕੋ ਦਿਹਾੜੇ=ਦਿਨ ਹੀ ਸਭ ਕੁਛ ਛੱਡ ਕੇ ਚਲਿਆ ਜਾਂਦਾ ਹੈ। ੨।

**ਕਰਮ ਧਰਮ ਜੁਗਤਿ ਬਹੁ ਕਰਤਾ ਕਰਣੈਹਾਰੁ ਨ ਜਾਨੈ ॥**

ਕਈ ਤਰ੍ਹਾਂ ਦੇ ਕਰਮ ਧਰਮ ਅਤੇ ਬਹੁਤ ਸਾਰੀਆਂ ਜੁਗਤੀਆਂ ਨੂੰ ਕਰਦਾ ਹੈ, ਪਰ ਕਰਣੈਹਾਰੁ= ਵਾਹਿਗੁਰੂ ਨੂੰ ਜਾਣਦਾ ਨਹੀਂ।

**ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ ॥**

ਲੋਕਾਂ ਨੂੰ ਉਪਦੇਸ਼ ਕਰਦਾ ਹੈ, ਆਪ ਨਹੀਂ ਕਮਾਉਂਦਾ, ਅਤੇ ਸਬਦੁ=ਵੇਦਾਂ ਦੇ ਤਤੁ= ਸਿਧਾਂਤ ਰੂਪ ਵਾਹਿਗੁਰੂ ਨੂੰ ਪਛਾਣਦਾ ਨਹੀਂ।

**ਨਾਂਗਾ ਆਇਆ ਨਾਂਗੋ ਜਾਸੀ ਜਿਉ ਹਸਤੀ ਖਾਕੁ ਛਾਨੈ ॥੩॥**

ਇਹ ਜੀਵ ਨੰਗਾ ਆਉਂਦਾ ਹੈ ਅਤੇ ਨੰਗਾ ਹੀ ਜਾਂਦਾ ਹੈ। ਪਰ ਇਸ ਦੇ ਕਰਮ ਕੀਤੇ ਹੋਏ ਇੰਵ ਨਿਸਫਲ ਹਨ, ਜਿਵੇਂ ਹਾਥੀ ਇਸ਼ਨਾਨ ਕਰਨ ਮਗਰੋਂ ਖਾਕੁ ਛਾਨੈ=ਮਿੱਟੀ ਉਡਾ ਕੇ

ਆਪਣੇ ਉਤੇ ਪਾ ਲੈਂਦਾ ਹੈ। ਤਿਵੇਂ ਏਹ ਜੀਵ ਕਰਮ ਕਰਕੇ ਫਿਰ ਹੰਕਾਰ ਰੂਪੀ ਸੁਆਹ ਸਿਰ 'ਚ ਪਾ ਲੈਂਦਾ ਹੈ। ਜਿਵੇਂ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਫੁਰਮਾਉਂਦੇ ਹਨ—

ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥ ੪੬ ॥ (ਪੰਨਾ ੧੪੨੮)

**ਸੰਤ ਸਜਨ ਸੁਨਹੁ ਸਭਿ ਮੀਤਾ ਝੂਠਾ ਏਹੁ ਪਸਾਰਾ ॥**

ਹੇ ਮਿੱਤਰੋ ! ਸੰਤ ਸਜਣਾਂ ਨਾਲ ਮਿਲਕੇ ਤੁਸੀਂ ਸਾਰੇ ਸੁਣਨਾ ਕਰੋ, ਕਿ ਏਹ ਸੰਸਾਰ ਪਸਾਰਾ ਸਾਰਾ ਝੂਠ ਹੈ।

**ਮੇਰੀ ਮੇਰੀ ਕਰਿ ਕਰਿ ਡੂਬੇ ਖਪਿ ਖਪਿ ਮੁਏ ਗਵਾਰਾ ॥**

ਜੋ ਮੇਰੀ ਮਾਇਆ ਮੇਰੀ ਦੌਲਤ ਕਰ ਕਰਕੇ ਸੰਸਾਰ-ਸਮੁੰਦਰ ਵਿਚ ਡੁੱਬ ਰਹੇ ਹਨ, ਉਹ ਗਵਾਰਾ=ਮੂਰਖ ਪੁਰਸ਼ ਪਦਾਰਥਾਂ ਵਿਚ ਹੀ ਖਪ-ਖਪ ਕੇ ਮਰ ਗਏ ਹਨ।

**ਗੁਰਿ ਮਿਲਿ ਨਾਨਕ ਨਾਮੁ ਧਿਆਇਆ**
**ਸਾਚਿ ਨਾਮਿ ਨਿਸਤਾਰਾ ॥੪॥੧॥੩੮॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੇ ਗੁਰੂ ਨਾਲ ਮਿਲਕੇ ਨਾਮ ਨੂੰ ਧਿਆਇਆ ਹੈ, ਉਨ੍ਹਾਂ ਦਾ ਸੱਚ ਨਾਮ ਦੇ ਜਪਣ ਕਰਕੇ ਸੰਸਾਰ ਤੋਂ ਛੁਟਕਾਰਾ ਹੋਇਆ ਹੈ।

**ਰਾਗੁ ਆਸਾ ਘਰੁ ੫ ਮਹਲਾ ੫ ੧ ਓ ਸਤਿਗੁਰ ਪ੍ਰਸਾਦਿ ॥**

**ਭ੍ਰਮ ਮਹਿ ਸੋਈ ਸਗਲ ਜਗਤ ਧੰਧ ਅੰਧ ॥**
**ਕੋਊ ਜਾਗੈ ਹਰਿ ਜਨੁ ॥੧॥**

ਇਥੇ 'ਜਗਤ' ਦਾ ਅਰਥ ਸ੍ਰਿਸ਼ਟੀ ਕਰਨਾ। ਸਾਰੀ ਸ੍ਰਿਸ਼ਟੀ ਧੰਧਿਆਂ ਵਿਚ ਅੰਨ੍ਹੀ ਹੋਈ ਹੋਈ ਭਰਮ ਰੂਪੀ ਨੀਂਦ ਵਿਚ ਸੁੱਤੀ ਹੋਈ ਹੈ। ਅਥਵਾ :—ਭਰਮ ਕਰਕੇ ਅਵਿਦਿਆ ਰੂਪ ਨੀਂਦ ਵਿਚ ਸੋਈ=ਸੁੱਤੀ ਹੋਈ ਹੈ। ਕੋਈ ਵਿਰਲਾ ਹੀ ਹਰੀ ਜਨ ਗਿਆਨ-ਜਾਗ੍ਰਤ ਵਿਚ ਜਾਗਦਾ ਹੈ।

**ਮਹਾ ਮੋਹਨੀ ਮਗਨ ਪ੍ਰਿਅ ਪ੍ਰੀਤਿ ਪ੍ਰਾਨ ॥**
**ਕੋਊ ਤਿਆਗੈ ਵਿਰਲਾ ॥੨॥**

ਅੰਨਵੇਂ ! ਪ੍ਰਾਣਾਂ ਤੋਂ ਭੀ ਪਿਆਰੀ ਜਾਣਕੇ ਮਹਾਂ ਮੋਹਨੀ ਜੋ ਮਾਇਆ ਹੈ, ਉਸ ਵਿਚ ਪ੍ਰੀਤੀ

ਪੂਰਬਕ ਮਗਨ=ਮਸਤ ਹੋ ਰਿਹਾ ਹੈ। ਕੋਈ ਵਿਰਲਾ ਗੁਰਮੁਖ ਹੀ ਇਸ ਮਾਇਆ ਨੂੰ ਤਿਆਗਦਾ ਹੈ। ੨।

**ਚਰਨ ਕਮਲ ਅਨੂਪ ਹਰਿ ਸੰਤ ਮੰਤ ॥ ਕੋਊ ਲਾਗੈ ਸਾਧੂ ॥੩॥**

ਸੰਤਾਂ ਦੇ ਮੰਤਰ ਦੁਆਰਾ ਕੋਈ ਵਿਰਲਾ ਹੀ ਸਾਧੂ=ਜਗਿਆਸੂ ਹਰੀ ਦੇ ਅਨੂਪੰ ਚਰਨ ਕਮਲਾਂ ਨਾਲ ਲਗਦਾ ਹੈ। ੩।

**ਨਾਨਕ ਸਾਧੂ ਸੰਗਿ ਜਾਗੇ ਗਿਆਨ ਰੰਗਿ ॥**

**ਵਡਭਾਗੇ ਕਿਰਪਾ ॥੪॥੧॥੩੯॥**

ਗੁਰੂ ਜੀ ਕਥਨ ਕਰਦੇ ਹਨ-ਸਾਧੂਆਂ ਦੇ ਸੰਗ ਦੁਆਰਾ ਓਹੀ ਪੁਰਸ਼ ਗਿਆਨ-ਰੰਗ ਵਿਚ ਜਾਗਦਾ ਹੈ। ਜਿਸ ਵਡਿਆਂ ਭਾਗਾਂ ਵਾਲੇ ਉਤੇ ਵਾਹਿਗੁਰੂ ਦੀ ਕਿਰਪਾ ਹੈ। ੪। ੧। ੩੯।

**੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੬ ਮਹਲਾ ੫ ॥**

**ਜੋ ਤੁਧੁ ਭਾਵੈ ਸੋ ਪਰਵਾਨਾ ਸੂਖੁ ਸਹਜੁ ਮਨਿ ਸੋਈ ॥**

ਹੇ ਪਰਮੇਸ਼ਰ! ਜੋ ਆਪ ਨੂੰ ਭਾ ਜਾਵੇ, ਓਹੀ ਪ੍ਰਮਾਣੀਕ ਹੈ, ਸਾਡੇ ਮਨ ਵਿਚ ਤਾਂ ਓਹੀ ਸਹਜੁ ਸੂਖ=ਅਚੁਤ ਸੁਖ ਹੈ।

**ਕਰਣ ਕਾਰਣ ਸਮਰਥ ਅਪਾਰਾ ਅਵਰੁ ਨਾਹੀ ਰੇ ਕੋਈ ॥੧॥**

ਹੇ ਬਿਅੰਤ ਗੁਣਾਂ ਵਾਲੇ ਸਮਰੱਥ ਪ੍ਰਭੂ! ਸਭ ਕਾਰਜ ਕਾਰਨ ਦੇ ਕਰਨ ਵਾਲੇ ਆਪ ਤੋਂ ਬਿਨਾਂ ਮੇਰਾ ਹੋਰ ਕੋਈ ਨਹੀਂ। ੧।

**ਤੇਰੇ ਜਨ ਰਸਕਿ ਰਸਕਿ ਗੁਣ ਗਾਵਹਿ ॥**

ਹੇ ਪਰਮੇਸ਼ਰ! ਤੇਰੇ ਰਸਕਿ ਜਨ=ਪ੍ਰੇਮੀ ਪੁਰਖ ਰਸਕਿ=ਤਦਾਕਾਰ ਹੋ ਕੇ ਤੇਰੇ ਹੀ ਗੁਣ ਗਾਉਂਦੇ ਹਨ।

**ਮਸਲਤਿ ਮਤਾ ਸਿਆਣਪ ਜਨ ਕੀ**

**ਜੋ ਤੂੰ ਕਰਹਿ ਕਰਾਵਹਿ ॥੧॥ਰਹਾਉ॥**

ਮਸਲਤ ਬਹੁਤਿਆਂ ਦੀ ਹੁੰਦੀ ਹੈ। ਮਤਾ ਚਹੁੰ ਨਾਲ ਹੁੰਦਾ ਹੈ। ਸਿਆਣਪ ਇਕ ਬੁਧੀ ਦੀ ਹੁੰਦੀ ਹੈ। ਹੇ ਪਰਮੇਸ਼ਰ! ਜਨਾਂ ਦੀ ਮਸਲਤ, ਮਤਾ ਅਤੇ ਸਿਆਣਪ ਤੂੰ ਹੀ ਹੈ, ਜੋ ਕੁਛ ਤੂੰ ਕਰਾਉਂਦਾ ਹੈ, ਜੀਵ ਓਹੀ ਕਰਦੇ ਹਨ। ੧। ਰਹਾਉ।

**ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ ਸਾਧਸੰਗਿ ਰਸੁ ਪਾਇਆ ॥**

ਹੇ ਪਿਆਰੇ ਪਰਮੇਸ਼ਰ ! ਆਪ ਦਾ ਨਾਮ ਅੰਮ੍ਰਿਤ ਰੂਪ ਹੈ, ਉਸ ਦਾ ਰਸ ਸਤਸੰਗ ਵਿਚੋਂ ਪਾਇਆ ਹੈ ।

**ਤ੍ਰਿਪਤਿ ਅਘਾਇ ਸੇਈ ਜਨ ਪੂਰੇ**
**ਸੁਖ ਨਿਧਾਨੁ ਹਰਿ ਗਾਇਆ ॥੨॥**

ਉਹ ਜਨ ਪੂਰਨ ਤ੍ਰਿਪਤ ਹੋ ਕੇ ਅਘਾਇ=ਰੱਜ ਗਏ ਹਨ, ਜਿਨ੍ਹਾਂ ਨੇ ਹੇ ਸੁਖਾਂ ਦੇ ਖਜ਼ਾਨੇ ਹਰੀ ! ਆਪ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ ।੨।

**ਜਾ ਕਉ ਟੇਕ ਤੁਮ੍ਹਾਰੀ ਸੁਆਮੀ ਤਾ ਕਉ ਨਾਹੀ ਚਿੰਤਾ ॥**

ਹੇ ਸੁਆਮੀ=ਪਰਮੇਸ਼ਰ ! ਜਿਨ੍ਹਾਂ ਨੂੰ ਆਪ ਦੀ ਟੇਕ ਹੈ, ਉਨ੍ਹਾਂ ਪੁਰਸ਼ਾਂ ਨੂੰ ਕਿਸੇ ਕਿਸਮ ਦੀ ਕੋਈ ਚਿੰਤਾ ਨਹੀਂ ।

**ਜਾ ਕਉ ਦਇਆ ਤੁਮਾਰੀ ਹੋਈ ਸੇ ਸਾਹ ਭਲੇ ਭਗਵੰਤਾ ॥੩॥**

ਹੇ ਭਗਵੰਤ ! ਜਿਨ੍ਹਾਂ ਪਰ ਆਪ ਦੀ ਦਇਆ ਹੋਈ ਹੈ—ਉਹ ਭਗਵੰਤਾ=ਭਾਗਾਂ ਵਾਲੇ ਚੰਗੇ ਸ਼ਾਹ ਹਨ । ਅਥਵਾ :—ਉਹ ਭਲੇ ਸ਼ਾਹ ਹਨ ਤੇ ਭਗਵੰਤ ਦਾ ਸਰੂਪ ਹਨ ।੩।

**ਭਰਮ ਮੋਹ ਧ੍ਰੋਹ ਸਭਿ ਨਿਕਸੇ ਜਬ ਕਾ ਦਰਸਨੁ ਪਾਇਆ ॥**

ਹੇ ਭਗਵਾਨ ! ਜਦੋਂ ਦਾ ਅਸੀਂ ਆਪ ਦਾ ਦਰਸ਼ਨ ਪਾਇਆ ਹੈ ਉਦੋਂ ਤੋਂ ਹੀ ਭਰਮ ਮੋਹ ਧ੍ਰੋਹ=ਛਲ ਆਦਿ ਵਿਕਾਰ ਸਭ ਨਿਕਲ ਗਏ ਹਨ ।

**ਵਰਤਣਿ ਨਾਮੁ ਨਾਨਕ ਸਚੁ ਕੀਨਾ**
**ਹਰਿ ਨਾਮੇ ਰੰਗਿ ਸਮਾਇਆ ॥੪॥੧॥੪੦॥**

ਗੁਰੂ ਜੀ ਕਥਨ ਕਰਦੇ ਹਨ—(ਸਰੇਸ਼ਟ ਜਗਿਆਸੂ ਕਹਿੰਦਾ ਹੈ) ਜਦੋਂ ਦਾ ਮੈਂ ਸੱਚ ਨਾਮ ਦਾ ਵਰਤਣਿ=ਵਸਤ ਵਲੇਵਾ (ਵਰਤਾਉ) ਕੀਤਾ ਹੈ, ਉਦੋਂ ਦਾ ਮੇਰਾ ਮਨ ਹਰੀ ਨਾਮ ਦੇ ਰੰਗਿ= ਅਨੰਦ ਵਿਚ ਸਮਾਇਆ ਹੈ ।੪।੧।੪੦।

**ਆਸਾ ਮਹਲਾ ੫**

ਉਥਾਨਕਾ :—ਇਸ ਸ਼ਬਦ ਦੁਆਰਾ ਨਿੰਦਿਆ ਕਰਨ ਵਾਲੇ ਨਿੰਦਕਾਂ ਦੀ ਹਾਲਤ ਨੂੰ ਦੱਸਦੇ ਹਨ—

**ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ ॥**

ਨਿੰਦਕ ਪੁਰਸ਼ ਨਿੰਦਿਆ ਕਰਕੇ ਜਨਮਾਂ ਜਨਮਾਂਤਰਾਂ ਦੀ ਪਰਾਈ ਮੈਲ ਨੂੰ ਧੋਂਦਾ ਹੈ, ਅਤੇ

ਆਪਣੇ ਕੀਤੇ ਕਰਮਾਂ ਦਾ ਫਲ (ਨਰਕ) ਪਾਉਂਦਾ ਹੈ।

**ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਪਚਾਵੈ ॥੧॥**

ਨਿੰਦਕ ਨੂੰ ਨਾ ਇਥੇ ਸੁਖ ਹੁੰਦਾ ਹੈ ਅਤੇ ਨਾ ਹੀ ਪ੍ਰਲੋਕ ਦਰਗਾਹ ਵਿਚ ਢੋਈ=ਜਗ੍ਹਾ ਮਿਲਦੀ ਹੈ, ਨਿੰਦਕ ਪੁਰਸ਼ ਜਮ ਪੁਰੀ ਵਿਚ ਜਾ ਕੇ ਪਚਾਵੈ=ਖਰਾਬ ਹੁੰਦਾ ਹੈ।

ਅਥਵਾ :—ਨਰਕਾਂ ਵਿਚ ਸੜਦਾ ਹੈ। ੧।

**ਨਿੰਦਕਿ ਅਹਿਲਾ ਜਨਮੁ ਗਵਾਇਆ ॥**

ਨਿੰਦਕ ਪੁਰਸ਼ ਨੇ ਅਹਿਲਾ=ਸੁੰਦਰ ਮਨੁੱਖਾ ਜਨਮ ਅਹਿਲਾ=ਨਿਸਫਲ ਗੁਆ ਲਿਆ ਹੈ।

**ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ ॥੧॥ਰਹਾਉ॥**

ਨਿੰਦਕ ਪੁਰਸ਼ ਇਸ ਲੋਕ ਵਿਚ ਭੀ ਕਿਸੇ ਗੱਲ ਨੂੰ ਤੋੜ ਤਕ ਪਹੁੰਚ ਨਹੀਂ ਸਕਦਾ, ਅਤੇ ਅੱਗੇ ਪ੍ਰਲੋਕ ਵਿਚ ਭੀ ਠਹਿਰਨਾ ਨਹੀਂ ਪਾਉਂਦਾ। ੧। ਰਹਾਉ।

**ਕਿਰਤੁ ਪਇਆ ਨਿੰਦਕ ਬਪੁਰੇ ਕਾ ਕਿਆ ਓਹੁ ਕਰੈ ਬਿਚਾਰਾ ॥**

ਬਪੁਰੇ=ਵਿਚਾਰੇ ਨਿੰਦਕ ਦਾ ਕਿਰਤੁ=ਕਰਮ ਹੀ ਇਸ ਤਰ੍ਹਾਂ ਦਾ ਪਿਆ ਹੋਇਆ ਹੈ, ਇਸ ਲਈਂ ਉਹ ਵਿਚਾਰਾ ਕੀ ਕਰਦਾ ਹੈ।

**ਤਹਾ ਬਿਗੂਤਾ ਜਹ ਕੋਇ ਨ ਰਾਖੈ ਓਹੁ ਕਿਸੁ ਪਹਿ ਕਰੇ ਪੁਕਾਰਾ ॥੨॥**

ਨਿੰਦਕ ਓਥੇ ਜਾ ਕੇ ਬਿਗੂਤਾ=ਖਰਾਬ ਹੁੰਦਾ ਹੈ, ਜਿਥੇ ਕੋਈ ਰੱਖ ਨਹੀਂ ਸਕਦਾ; ਇਸ ਲਈ ਉਹ ਕਿਸ ਦੇ ਪਾਸ ਪੁਕਾਰ ਕਰੇਗਾ। ੨।

**(ਪੰਨਾ ੩੯੧)**

**ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ ॥**

ਖਸਮੈ=ਮਾਲਕ ਪਰਮੇਸ਼ਰ ਨੂੰ ਏਸੇ ਤਰ੍ਹਾਂ ਭਾਉਂਦਾ ਹੈ ਕਿ ਨਿੰਦਕ ਦੀ ਗਤੀ ਕਿਤੇ ਭੀ ਨਹੀਂ ਹੋਣੀ।

**ਜੋ ਜੋ ਨਿੰਦ ਕਰੇ ਸੰਤਨ ਕੀ ਤਿਉ ਸੰਤਨ ਸੁਖੁ ਮਾਨਾ ॥੩॥**

ਜਿਉਂ ਜਿਉਂ ਕੋਈ ਸੰਤਾਂ ਦੀ ਨਿੰਦਿਆ ਕਰਦਾ ਹੈ, ਤਿਉਂ ਤਿਉਂ ਹੀ ਸੰਤਾਂ ਨੇ ਮਨ ਵਿਚ ਸੁਖ ਮੰਨਿਆਂ ਹੈ। ੩।

**ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ ॥**

ਹੇ ਸ੍ਵਾਮੀ ਪ੍ਰਭੂ! ਸੰਤਾਂ ਨੂੰ ਇਕ ਆਪ ਜੀ ਦੀ ਓਟ ਹੈ, ਅਤੇ ਤੂੰ ਹੀ ਸੰਤਾਂ ਦਾ

ਸਹਾਈ=ਸਹਾਇਕ ਹੈਂ ।

**ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ ॥੪॥੨॥੪੧॥**

ਗੁਰੂ ਜੀ ਆਖਦੇ ਹਨ–ਹੇ ਹਰੀ ! ਤੁਸੀਂ ਆਪ ਹੀ ਸੰਤਾਂ ਦੀ ਰਖਿਆ ਕੀਤੀ ਹੈ, ਅਤੇ ਨਿੰਦਕ ਚੁਰਾਸੀ ਲੱਖ ਜੂਨੀਆਂ ਰੂਪ ਨਦੀ ਵਿਚ ਰੋੜ੍ਹ ਦਿਤੇ ਹਨ । ੪ । ੨ । ੪੧ ।

**ਆਸਾ ਮਹਲਾ ੫ ॥**

**ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ ॥**

ਜੋ ਪੁਰਸ਼ ਬਾਹਰੋਂ ਸਰੀਰ ਨੂੰ ਚੰਗੀ ਤਰ੍ਹਾਂ ਧੋਂਦਾ ਹੈ ਤੇ ਮਨ ਅੰਦਰੋਂ ਮੈਲਾ ਹੈ, ਉਸ ਨੇ ਆਪਣੇ ਦੋਵੇਂ ਥਾਂ (ਲੋਕ ਪਰਲੋਕ) ਗੁਆ ਲਏ ਹਨ ।

**ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ ॥੧॥**

ਈਹਾ=ਇਸ ਲੋਕ ਵਿਚ ਉਹ ਕਾਮ, ਕਰੋਧ, ਮੋਹ ਆਦਿ ਵਿਕਾਰਾਂ ਵਿਚ ਵਿਆਪ ਰਿਹਾ ਹੈ, ਤੇ ਅੱਗੇ ਪ੍ਰਲੋਕ ਵਿਚ ਮੁਸਿ ਮੁਸਿ=ਡੁਸਕ ਡੁਸਕ ਕੇ ਰੋਂਦਾ ਹੈ । ੧ ।

**ਗੋਵਿੰਦ ਭਜਨ ਕੀ ਮਤਿ ਹੈ ਹੋਰਾ ॥**

ਹੇ ਭਾਈ ! ਗੋਬਿੰਦ ਦੇ ਭਜਨ ਸਿਮਰਨ ਕਰਨ ਦੀ ਹੋਰ ਹੀ ਮਤੀ ਹੈ ।

**ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ ॥੧॥ਰਹਾਉ॥**

ਜਿਵੇਂ ਵਰਮੀ=ਖੁੱਡ ਦੇ ਮਾਰਨ ਕੁਟਣ ਨਾਲ, ਅਥਵਾ :–ਬੰਦ ਕਰਨ ਨਾਲ ਸੱਪ ਨਹੀਂ ਮਰਦਾ । ਤਿਵੇਂ ਸਰੀਰ ਨੂੰ ਦੁਖ ਦੇਣ ਨਾਲ ਮਨ ਨਹੀਂ ਮਰਦਾ । ਨਿਸਚੇ ਵਿਚਾਰ ਰੂਪੀ ਕੰਨਾਂ ਤੋਂ ਬਿਨਾਂ ਜੋ ਡੋਰਾ=ਬੋਲਾ ਪੁਰਸ਼ ਹੈ, ਉਹ ਨਾਮ ਨੂੰ ਸੁਣਦਾ ਨਹੀਂ । ੧ । ਰਹਾਉ ।

**ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ ॥**

ਪਖੰਡੀ ਭਗਤ ਬਣਕੇ ਮਾਇਆ ਦੀ ਕਿਰਤ ਵਿਰਤ ਕਰਨੀ ਤਾਂ ਛੱਡ ਕੇ ਗਵਾ ਦਿੱਤੀ, ਭਾਵ ਗ੍ਰਹਿਸਤੀ ਵੀ ਨਾ ਰਹੇ; ਅਤੇ ਪਰਮੇਸ਼ਰ ਦੀ ਭਗਤੀ ਦੀ ਸਾਰ=ਸੰਭਾਲ ਵੀ ਜਾਣਦਾ ਨਹੀਂ । ਪ੍ਰਸ਼ਨ ਫੇਰ ਕਰਦਾ ਕੀ ਹੈ ? ਉੱਤਰ–

**ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ ॥੨॥**

ਵੇਦਾਂ ਸ਼ਾਸਤਰਾਂ ਨੂੰ ਤਰਕ ਕਰਨ ਲਗ ਜਾਂਦਾ ਹੈ ਕਿ ਏਹ ਗਪੌੜੇ ਮਾਰੇ ਹੋਏ ਹਨ, ਤੇ ਜੋਗ ਦੇ ਤਤੁ=ਸਿਧਾਂਤ ਨੂੰ ਪਛਾਣਦਾ ਨਹੀਂ । ਅਥਵਾ :–ਸਿਧਾਂਤ ਰੂਪ ਪਰਮੇਸ਼ਰ ਵਿਚ ਜੋਗੁ=ਜੁੜਨਾ ਪਛਾਣਦਾ ਨਹੀਂ । ੨ ।

**ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥**

ਜਿਵੇਂ ਖੋਟਾ ਢਬੂਆ=ਰੁਪਯਾ ਜਦ ਸਰਾਫਾਂ ਦੀ ਨਜ਼ਰ ਵਿਚ ਆਉਂਦਾ ਹੈ ਤਾਂ ਉਸ ਦਾ ਪਾਜ

ਖੁਲ੍ਹ ਜਾਂਦਾ ਹੈ। ਇੰਞ ਹੀ ਜਦ ਗੁਰੂ ਸਾਹਿਬ ਰੂਪੀ ਸਰਾਫ ਦੀ ਨਜ਼ਰ ਹੇਠ ਆਉਂਦਾ ਹੈ ਤਾਂ ਇਸ ਖੋਟੇ ਪੁਰਸ਼ ਦਾ ਪਾਜ ਪਖੰਡ ਉਘਰਿ ਗਇਆ=ਖੁਲ੍ਹ ਜਾਂਦਾ ਹੈ।

**ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ ॥੩॥**

ਅੰਤਰਜਾਮੀ=ਪਰਮੇਸ਼ਰ ਤਾਂ ਸਭ ਕੁਛ ਜਾਣਦਾ ਹੈ, ਉਸ ਦੇ ਪਾਸੋਂ ਭਲਾ ਕੀ ਲੁਕਾਇਆ ਜਾ ਸਕਦਾ ਹੈ? ।੩।

**ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤਕਾਲੇ ॥**

ਕੂੜਿ=ਝੂਠ ਬੋਲਣ ਕਰਕੇ, ਕਪਟਿ=ਛਲਵਲ ਕਰਨ ਕਰਨੇ, ਬੰਚਿ=ਠੱਗੀਆਂ ਕਰਨ ਨਾਲ ਏਹ ਜੀਵ ਸਰੂਪ ਮੁਨਿਆਦ ਤੋਂ ਨਿੰ=ਬਿਨਾਂ ਹੈ, ਇਸ ਕਰਕੇ ਤਤਕਾਲੇ=ਸ਼ੀਘਰ ਹੀ ਨਾਸ ਹੋ ਗਿਆ।

**ਸਤਿ ਸਤਿ ਸਤਿ ਨਾਨਕਿ ਕਹਿਆ**
**ਅਪਨੈ ਹਿਰਦੈ ਦੇਖੁ ਸਮਾਲੇ ॥੪॥੩॥੪੨॥**

ਸਤਿਗੁਰਾਂ ਨੇ ਸਤਿ=ਨਿਸਚੇ ਕਰਕੇ ਸੱਚ ਹੀ ਕਿਹਾ ਹੈ, ਹੇ ਪੁਰਸ਼ਾ! ਤੂੰ ਆਪਣੇ ਹਿਰਦੇ ਵਿਚ ਸੰਭਾਲਕੇ ਦੇਖਣਾ ਕਰ, ਠੀਕ ਹੈ, ਜਾਂ ਝੂਠ।੪।੩।੪੨।

**ਆਸਾ ਮਹਲਾ ੫ ॥**

**ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ ॥**

ਪਰਮੇਸ਼ਰ ਦੀ ਤਰਫ ਉਦਮ ਕਰਨ ਨਾਲ ਮਨ ਨਿਰਮਲ ਹੁੰਦਾ ਹੈ, ਆਪੁ=ਹੰਕਾਰ ਨੂੰ ਨਵਿਰਤ ਕਰਕੇ ਸਤ ਅਸਤ ਦਾ ਨਾਚੈ=ਨਿਰਣਾ ਕਰੇ। ਅਥਵਾ:—ਗੁਰਮੁਖਾਂ ਵਾਲੀ ਨੱਚਣ ਦੀ ਕਿਰਿਆ ਕਰਨ ਵਲ ਉਦਮ ਕਰਨ ਨਾਲ ਮਨ ਨਿਰਮਲ ਹੁੰਦਾ ਹੈ, ਆਪੁ=ਹੰਕਾਰ ਦਾ ਜਿਹੜਾ ਨਵਿਰਤ ਕਰਨਾ ਹੈ, ਏਹੀ ਨਾਚੈ=ਨੱਚਣਾ ਹੈ।

**ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ ॥੧॥**

ਪੰਚ ਜਨਾ=ਸਰੇਸ਼ਟ ਮਹਾਤਮਾਂ ਪਾਸੋਂ ਉਪਦੇਸ਼ ਲੈ ਕੇ ਪੰਜਾਂ (ਕਾਮ ਕਰੋਧ ਆਦਿਕਾਂ) ਨੂੰ ਆਪਣੇ ਵਸਗਤਿ ਰਾਖੈ=ਅਧੀਨ ਰੱਖੇ, ਅਤੇ ਮਨ ਵਿਚ ਏਕੰਕਾਰੇ=ਪਰਮਾਤਮਾ ਨੂੰ ਧਾਰਨਾ ਕਰੇ।੧।

**ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥**

ਹੇ ਪਰਮੇਸ਼ਰ! ਤੇਰਾ ਭਗਤ ਜਨ ਗੁਣ ਗਾਉਣ ਰੂਪ ਨਿਰਤਿ=ਨੱਚਣਾ ਕਰਦਾ ਹੈ।

## ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ ॥੧॥ਰਹਾਉ॥

ਅਨਹਦ=ਇਕ ਰਸ ਗੁਰਾਂ ਦੇ ਉਪਦੇਸ਼ ਦਾ ਜਿਹੜਾ ਵਜਾਵੇ=ਉਚਾਰਨਾ ਹੈ, ਏਹੀ ਰਬਾਬ ਹੈ, ਏਹੀ ਪਖਾਵਜ=ਜੋੜੀ ਹੈ, ਏਹੀ ਤਾਲ ਹਨ, ਏਹੀ ਘੁੰਘਰੂ ਹਨ।

ਅਥਵਾ :—ਰਬ ਦੀ ਆਬੁ=ਤ੍ਰਾਵਟ ਵਿਚ ਜੇਹੜਾ ਆਉਣਾ ਹੈ, ਇਹ ਰਬਾਬ ਹੈ। ਉਸ ਪਰਮੇਸ਼ਰ ਦੇ ਪਖ ਵਿਚ, ਅਥਵਾ :—ਦੇਖਣੇ ਵਿਚ ਜੇਹੜਾ ਆਉਣਾ ਹੈ, ਇਹ ਪਖਾਵਜ ਹੈ। ਮਹਾਂ ਵਾਕਾਂ ਦਾ ਉਚਾਰਨ ਰੂਪ ਤਾਲ ਹਨ, ਇਕ ਰਸ ਗੁਰਾਂ ਦਾ ਉਪਦੇਸ਼ ਵਜਾਵੈ=ਉਚਾਰਨਾ ਇਹ ਘੁੰਘਰੂ ਹਨ। ੧। ਰਹਾਉ।

## ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥

ਜੀਵ ਨੂੰ ਚਾਹੀਦਾ ਹੈ, ਪਹਿਲੇ ਆਪਣੇ ਮਨ ਨੂੰ ਪਰਬੋਧੈ=ਸਮਝਾਵੇ, ਪਿਛੋਂ ਹੋਰਨਾਂ ਨੂੰ ਉਪਦੇਸ਼ ਦੇ ਕੇ ਰੀਝਾਵੈ=ਪ੍ਰਸੰਨ ਕਰੇ।

## ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ ॥੨॥

ਪਹਿਲੇ ਆਪ ਰਾਮ ਨਾਮ ਦੇ ਜਪ ਨੂੰ ਹਿਰਦੇ ਵਿਚ ਜਪਣਾ ਕਰੇ, ਅਤੇ ਮਗਰੋਂ ਮੂੰਹ ਨਾਲ ਸਾਰਿਆਂ ਨੂੰ ਰਾਮ ਨਾਮ ਸੁਣਾਉਣਾ ਕਰੇ। ੨।

## ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ ॥

ਕਰ ਸੰਗਿ=ਹੱਥਾਂ ਨਾਲ ਸੰਤਾਂ ਦੇ ਚਰਨ ਪਖਾਰੈ=ਧੋਵੇ, ਅਤੇ ਸੰਤਾਂ ਦੀ ਚਰਨ ਧੂੜੀ ਤਨ ਉਤੇ ਲਗਾਵੇ।

## ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ ॥੩॥

ਮਨ ਤਨ ਨੂੰ ਗੁਰਾਂ ਅੱਗੇ ਅਰਪ ਰਖੇ, ਤਾਂ ਸਤਿ=ਪਰਮਾਤਮਾ ਦੀ ਪ੍ਰਾਪਤੀ ਰੂਪੀ ਪਦਾਰਥ ਨੂੰ ਪਾਉਂਦਾ ਹੈ। ਅਥਵਾ :—ਚਾਰ ਸਾਧਨ ਤੇ ਸ੍ਰਵਣ, ਮੰਨਨ, ਨਿਧਿਆਸਣ ਰੂਪ ਸਤ ਪਦਾਰਥਾਂ ਨੂੰ ਪਾਉਂਦਾ ਹੈ। ਅਥਵਾ :—ਸਤਿ=੧੦੦, ਭਾਵ ਅਨੇਕਾਂ ਪਦਾਰਥ ਪਾਉਂਦਾ ਹੈ। ਅਥਵਾ :—ਪੰਜ ਗਿਆਨ ਇੰਦਰੀਏ ਤੇ ਮਨ ਬੁਧੀ ਦਾ ਦਮਨ ਕਰਨੇ ਰੂਪੀ ਪਦਾਰਥਾਂ ਨੂੰ ਪਾਉਂਦਾ ਹੈ। ੩।

## ਜੋ ਜੋ ਸੁਨੈ ਪੇਖੈ ਲਾਇ ਸਰਧਾ ਤਾ ਕਾ ਜਨਮ ਮਰਨ ਦੁਖੁ ਭਾਗੈ ॥

ਇਸ ਨਾਚ ਨੂੰ ਜੇਹੜਾ ਜੇਹੜਾ ਪੁਰਸ਼ ਸ਼ਰਧਾ ਨਾਲ ਸੁਣਦਾ ਅਤੇ ਦੇਖਦਾ ਹੈ, ਉਸ ਉਸ ਪੁਰਸ਼ ਦਾ ਜਨਮ ਮਰਨ ਦਾ ਦੁਖ ਭਾਗੈ=ਦੂਰ ਹੋ ਜਾਂਦਾ ਹੈ।

**ਐਸੀ ਨਿਰਤਿ ਨਰਕ ਨਿਵਾਰੈ**
**ਨਾਨਕ ਗੁਰਮੁਖਿ ਜਾਗੈ ॥੪॥੪॥੪੩॥**

ਅਜਿਹੀ ਨੱਚਣ ਦੀ ਕ੍ਰਿਯਾ ਨਰਕਾਂ ਨੂੰ ਨਵਿਰਤ ਕਰਦੀ ਹੈ; ਪਰ ਇਸ ਵਿਚ ਗੁਰਮੁਖ ਪੁਰਸ਼ ਹੀ ਜਾਗਦਾ ਹੈ। ੪। ੪। ੪੩।

## ਆਸਾ ਮਹਲਾ ੫ ॥

**ਉਥਾਨਕਾ :**–ਬ੍ਰਿਜ ਦੇ ਵਿਚ ਇਕ ਬਿਰਜੋ ਨਾਮੇ ਚੂਹੜੀ ਸੀ। ਪੂਰਬਲੇ ਕਰਮਾਂ ਦੇ ਸਬੰਧ ਕਰਕੇ ਉਸ ਨੂੰ ਸੰਤਾਂ ਦਾ ਸੰਗ ਹੋ ਗਿਆ। ਜਦ ਬਿਰਜੋ ਨੇ ਤਨੋ ਮਨੋ ਹੋ ਕੇ ਸੰਤਾਂ ਦੀ ਸੇਵਾ ਕੀਤੀ। ਤਾਂ ਸੰਤਾਂ ਨੇ ਪ੍ਰਸੰਨ ਹੋ ਕੇ ਉਸ ਨੂੰ ਅੰਮ੍ਰਿਤ ਵੇਲੇ ਉਠਕੇ ਠਾਕੁਰ ਪੂਜਾ ਅਤੇ ਸਿਮਰਨ ਕਰਨ ਦਾ ਉਪਦੇਸ਼ ਦਿੱਤਾ। ਤਦ ਤੋਂ ਸੰਤਾਂ ਦੇ ਉਪਦੇਸ਼ ਅਨੁਸਾਰ ਬਿਰਜੋ ਚੂਹੜੀ' ਨਿਤ ਹੀ ਅੰਮ੍ਰਿਤ ਵੇਲੇ ਉਠਕੇ ਪਹਿਲੇ ਜਮਨਾ ਵਿਚ ਇਸ਼ਨਾਨ ਕਰਕੇ ਫਿਰ ਉਥੋਂ ਜਲ ਦਾ ਗੜਵਾ ਭਰਕੇ ਠਾਕੁਰਾਂ ਨੂੰ ਇਸ਼ਨਾਨ ਕਰਾਕੇ ਪੂਜਨ ਕੀਤਾ ਕਰੇ।

ਇਕ ਦਿਨ ਬ੍ਰਿਜੋ ਨੂੰ ਦੇਰ ਹੋ ਗਈ ਪਰ ਉਸ ਨੇ ਆਪਣਾ ਨਿਯਮ ਨਾ ਛਡਿਆ, ਨਿਤ ਕਰਮ ਅਨੁਸਾਰ ਜਦ ਜਮਨਾ ਪਾਰ ਆਈ ਤਾਂ ਕੀ ਵੇਖਦੀ ਹੈ ਕਿ ਬ੍ਰਾਹਮਣੀਆਂ ਬੱਚਿਆਂ ਦੇ ਗੰਦੇ ਪੋਤੜੇ ਧੋ ਰਹੀਆਂ ਹਨ। ਉਸ ਵੇਲੇ ਬ੍ਰਿਜੋ ਨੇ ਉਨ੍ਹਾਂ ਬ੍ਰਾਹਮਣੀਆਂ ਤੋਂ ਉਪਰਲੇ ਪਾਸੇ ਹੋ ਕੇ ਇਸ਼ਨਾਨ ਕਰਕੇ ਜਲ ਦਾ ਗੜਵਾ ਭਰ ਲਿਆ, ਤੇ ਬ੍ਰਾਹਮਣੀਆਂ ਨੇ ਵੇਖਕੇ ਬੜਾ ਗੁੱਸਾ ਕੀਤਾ ਤੇ ਘਰ ਵਿਚ ਆ ਕੇ ਆਪਣਿਆਂ ਪਤੀਆਂ ਨੂੰ ਕਿਹਾ। ਉਨ੍ਹਾਂ ਨੇ ਬਾਦਸ਼ਾਹ ਪਾਸ ਪੁਕਾਰ ਕੀਤੀ ਕਿ ਬ੍ਰਿਜੋ ਚੂਹੜੀ ਨੇ ਸਾਡੇ ਧਰਮ ਨੂੰ ਭਰਿਸ਼ਟ ਕਰ ਦਿੱਤਾ ਹੈ, ਇਸ ਗੱਲ ਦਾ ਨਿਆਂ ਹੋਣਾ ਚਾਹੀਦਾ ਹੈ। ਉਸ ਵੇਲੇ ਰਾਜਾ ਨੇ ਬ੍ਰਾਹਮਣਾਂ ਨੂੰ ਕਿਹਾ ਕਿ ਇਸ ਦਾ ਨਿਆਂ ਕਲ੍ਹ ਕਰਾਂਗਾ। ਜਦ ਰਾਤ ਬੀਤੀ ਤਾਂ ਬਾਦਸ਼ਾਹ ਨੇ ਅੰਮ੍ਰਿਤ ਵੇਲੇ ਹੀ ਆਪਣੇ ਸਿਪਾਹੀ ਭੇਜੇ ਤੇ ਉਹਨਾਂ ਨੂੰ ਕਿਹਾ ਕਿ ਜਿਸ ਹਾਲਤ ਵਿਚ ਬ੍ਰਿਜੋ ਖੜੀ ਹੋਵੇ ਉਸੀ ਹਾਲਤ ਵਿਚ ਉਸ ਨੂੰ ਫੜਕੇ ਲਿਆਓ, ਅਤੇ ਜਿਸ ਹਾਲਤ ਵਿਚ ਬ੍ਰਾਹਮਣੀਆਂ ਹੋਣ ਉਸੀ ਹਾਲਤ ਵਿਚ ਉਨ੍ਹਾਂ ਨੂੰ ਫੜਕੇ ਲਿਆਓ। ਜਦ ਇਹ ਗੱਲ ਸੁਣਕੇ ਆਪੋ ਆਪਣੇ ਰਸਤੇ ਸਿਪਾਹੀ ਗਏ ਤਾਂ ਕੀ ਵੇਖਿਆ ਕਿ ਬ੍ਰਿਜੋ ਚੂਹੜੀ ਦੇ ਹੱਥ ਵਿਚ ਫੁੱਲਾਂ ਦੀ ਮਾਲਾ ਫੜੀ ਹੋਈ ਹੈ ਜੋ ਕਿ ਠਾਕੁਰਾਂ ਦੇ ਗਲ ਪਾਉਣ ਨੂੰ ਤਿਆਰ ਹੈ।

ਸਿਪਾਹੀ ਨੇ ਕਿਹਾ, 'ਬਾਦਸ਼ਾਹ ਜੀ ਬੁਲਾ ਰਹੇ ਹਨ, ਇਸੇ ਵੇਲੇ ਸਾਡੇ ਨਾਲ ਚਲ।' ਬ੍ਰਿਜੋ ਨੇ ਕਿਹਾ, 'ਠਾਕੁਰ ਜੀ ਦੇ ਗਲ ਸੇਹਰਾ ਪਾਉਣ ਦਿਓ, ਫੇਰ ਮੈਂ ਚਲਦੀ ਹਾਂ।' ਸਿਪਾਹੀ ਨੇ ਕਿਹਾ, 'ਨਹੀਂ, ਇਸੀ ਹਾਲਤ ਵਿਚ ਚਲ।' ਬ੍ਰਿਜੋ ਚੂਹੜੀ ਚਲ ਪਈ। ਉਸ ਤਰਫ ਜਦ ਸਿਪਾਹੀ ਬ੍ਰਾਹਮਣੀ ਪਾਸ ਪਹੁੰਚਾ ਤਾਂ ਉਸ ਦੇ ਹੱਥ ਵਿਚ ਗੰਦੇ ਕਪੜੇ ਫੜੇ ਹੋਏ ਸਨ। ਸਿਪਾਹੀ ਨੇ ਉਸ ਨੂੰ ਵੀ ਕਿਹਾ, 'ਇਸੀ ਹਾਲਤ ਵਿਚ ਚਲ।' ਜਦ ਦੋਨੋਂ ਰਾਜ ਦਰਬਾਰ ਵਿਚ ਪਹੁੰਚੀਆਂ ਤਾਂ ਬਾਦਸ਼ਾਹ

ਨੇ ਵੇਖ ਕੇ ਕਿਹਾ—ਇਸ ਦਾ ਨਿਆਂ ਮੈਂ ਕੀ ਕਰਨਾ ਹੈ, ਇਹ ਤਾਂ ਪਰਮਾਤਮਾ ਨੇ ਪਹਿਲੇ ਹੀ ਕਰ ਦਿੱਤਾ ਹੈ।

ਤਿਸ ਪਰ ਗੁਰੂ ਜੀ ਕਥਨ ਕਰਦੇ ਹਨ, ਜਦ ਈਸ਼ਵਰ ਦੀ ਕਿਰਪਾ ਦ੍ਰਿਸ਼ਟੀ ਹੋਈ, ਤਾਂ :—

## ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ ॥

ਸੂਦਰਾਣੀ ਤੋਂ ਭੀ ਅਧਮ ਚੰਡਾਲਣੀ ਜੋ ਬ੍ਰਿਜੋ ਚੂਹੜੀ ਸੀ, ਉਹ ਬ੍ਰਾਹਮਣੀ ਨਾਲੋਂ ਭੀ ਸਰੇਸ਼ਟ ਹੋ ਗਈ।

['ਕਹੁ ਨਾਨਕ ਗੁਰਿ ਅਮਿਉ ਪੀਆਇਆ' ਵਾਲੀ ਤੁਕ ਨੂੰ ਹਰ-ਇਕ ਤੁਕ ਨਾਲ ਲਗਾਈ ਜਾਣਾ]

ਜਿਤਨਾਂ ਚਿਰ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਾਮ-ਅੰਮ੍ਰਿਤ ਨਹੀਂ ਸੀ ਪਿਲਾਇਆ ਉਤਨਾਂ ਚਿਰ ਸੂਦੀ ਤੇ ਰਜੋ ਗੁਣ ਬਿਰਤੀ ਤੋਂ ਅਧਮ ਚੰਡਾਲੀ ਭਈ=ਤਮੋ ਗੁਣ ਬਿਰਤੀ ਹੋ ਰਹੀ ਸੀ। ਜਦ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਅੰਮ੍ਰਿਤ-ਰਸ ਪਿਲਾਇਆ ਤਾਂ ਬ੍ਰਹਮਣੀ= ਸਤੋ ਗੁਣ ਬਿਰਤੀ ਤੋਂ ਭੀ ਸ੍ਰੇਸਟਾਈ ਰੇ=ਸਰੇਸ਼ਟ ਬਿਰਤੀ ਅਰਥਾਤ ਨਿਰਗੁਣ ਬਿਰਤੀ ਹੋ ਗਈ, ਭਾਵ ਨਿਰਗੁਣ ਬ੍ਰਹਮ ਦੇ ਜਾਨਣ ਵਾਲੀ ਹੋ ਗਈ।

ਦੂਜਾ ਅਰਥ :—ਜਿੰਨਾ ਚਿਰ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਅੰਮ੍ਰਿਤ-ਰਸ ਨਹੀਂ ਸੀ ਪਿਲਾਇਆ, ਤਦ ਤੱਕ ਬਿਰਤੀ ਸੂਦਰਾਣੀ ਤੋਂ ਭੀ ਅਧਮ=ਨੀਚ ਚੰਡਾਲਣੀ ਹੋ ਰਹੀ ਸੀ, ਭਾਵ ਪਦਾਰਥਾਂ ਦੇ ਵਿਸ਼ੇ ਕਰਨ ਵਾਲੀ ਹੋ ਰਹੀ ਸੀ। ਜਦ ਗੁਰਾਂ ਨੇ ਕਿਰਪਾ ਕਰਕੇ ਨਾਮ-ਅੰਮ੍ਰਿਤ ਪਿਲਾਇਆ ਤਦ ਬਿਰਤੀ ਬ੍ਰਾਹਮਣੀ ਤੋਂ ਭੀ ਸਰੇਸ਼ਟ ਹੋ ਗਈ। ਭਾਵ ਬ੍ਰਹਮ ਦੇ ਵਿਸ਼ੇ ਕਰਨ ਵਾਲੀ ਹੋ ਗਈ।

## ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ ॥੧॥

ਜਦ ਤਕ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਅੰਮ੍ਰਿਤ-ਰਸ ਨਹੀਂ ਸੀ ਪਿਲਾਇਆ! ਤਦ ਤਕ ਪਤਾਲ ਅਤੇ ਅਕਾਸ਼ ਦੇ ਪਦਾਰਥਾਂ ਨੂੰ ਪਾ ਕੇ ਭੀ ਸਖਨੀ=ਖਾਲੀ ਹੋ ਰਹੀ ਸੀ, ਅਤੇ ਜਦ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਅੰਮ੍ਰਿਤ-ਰਸ ਪਿਲਾਇਆ—ਤਦ ਤ੍ਰਿਸ਼ਨਾ ਰੂਪੀ ਅਗਨੀ ਦੀ ਲਹਬਰ=ਲਾਟ ਜੋ ਖਾਈ=ਖਾ ਜਾਣੇ ਵਾਲੀ ਸੀ, ਅਥਵਾ :—ਖਾਈ=ਧਾਰੀ ਹੋਈ ਸੀ, ਉਹ ਲਾਟ ਬੁਝ ਗਈ।

ਦੂਜਾ ਅਰਥ :—ਜਦ ਤਕ ਗੁਰਾਂ ਨੇ ਨਾਮ ਅੰਮ੍ਰਿਤ-ਰਸ ਨਹੀਂ ਸੀ ਪਿਲਾਇਆ—ਤਦ ਤਕ ਇਹ ਜੀਵ-ਇਸਤ੍ਰੀ ਪਤਾਲ ਅਤੇ ਆਕਾਸ਼ ਦੇ ਪਦਾਰਥਾਂ ਦੀ ਸਖਨੀ=ਸਹੇਲੀ ਬਣ ਰਹੀ ਸੀ, ਜਦ ਗੁਰਾਂ ਨੇ ਨਾਮ ਅੰਮ੍ਰਿਤ-ਰਸ ਪਿਲਾਇਆ—ਤਦ ਬਰ=ਪਤੀ ਪਰਮਾਤਮਾ ਨੂੰ ਲਹ=ਲੈਣਾ ਕੀਤਾ, ਤੇ ਬੂਝਣੇ ਜੋਗ ਆਤਮ-ਵਸਤੂ ਨੂੰ ਬੂਝ ਕੇ ਖਾਈ ਰੇ=ਤ੍ਰਿਪਤ ਹੋ ਗਈ। ਅਥਵਾ :—ਕਾਮ ਆਦਿਕਾਂ ਨੂੰ ਖਾਈ ਰੇ=ਅਭਾਵ ਕੀਤਾ। ੧।

## ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ ॥

ਜਿੰਨਾ ਚਿਰ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਨਹੀਂ ਸੀ ਕੀਤੀ, ਉਨਾਂ ਚਿਰ ਘਰ ਦੀ ਬਿੱਲੀ ਨੂੰ ਹੋਰ ਹੀ ਸਿਖਿਆ ਆ ਰਹੀ ਸੀ, ਜੋ ਚੂਹਿਆਂ ਨੂੰ ਖਾਈ ਜਾਂਦੀ ਸੀ; ਜਦ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕੀਤੀ ਤਦ ਚੂਹਾ ਦੇਖ ਕੇ ਡਰਨ ਲੱਗ ਪਈ।

ਅਥਵਾ :–ਜਿੰਨਾ ਚਿਰ ਗੁਰਾਂ ਨੇ ਅੰਮ੍ਰਿਤ-ਰਸ ਨਹੀਂ ਸੀ ਪਿਲਾਇਆ, ਉਨਾਂ ਚਿਰ ਸਰੀਰ ਘਰ ਦੀ ਬਿਲਾਈ=ਬਿਲੀ-ਬੁੱਧੀ ਨੂੰ ਹੋਰ ਹੀ ਸਿਖਿਆ ਆ ਰਹੀ ਸੀ। ਭਾਵ ਪਦਾਰਥਾਂ ਨੂੰ ਭੋਗ ਰਹੀ ਸੀ, ਤੇ ਮੂਸਾ=ਪਦਾਰਥ ਇਸ ਬੁੱਧੀ ਨੂੰ ਦੇਖ ਕੇ ਡਰਦੇ ਸਨ, ਕਿ ਸਾਨੂੰ ਏਹ ਅਭਾਵ ਕੀਤੀ ਜਾਂਦੀ ਹੈ। ਜਿਸ ਵੇਲੇ ਗੁਰਾਂ ਨੇ ਕਿਰਪਾ ਕਰਕੇ ਨਾਮ ਅੰਮ੍ਰਿਤ-ਰਸ ਪਿਲਾਇਆ ! ਤਾਂ ਘਰ ਦੀ ਬਿੱਲੀ-ਬੁਧੀ ਨੂੰ ਹੋਰ ਹੀ ਸਿਖਿਆ ਆਈ ਭਾਵ ਸਰੇਸ਼ਟ ਬੁਧੀ ਹੋ ਗਈ ਤੇ ਮੂਸਾ=ਪਦਾਰਥਾਂ ਰੂਪ ਚੂਹਿਆਂ ਨੂੰ ਦੇਖ ਕੇ ਡਰਨ ਲੱਗ ਪਈ।

## ਅਜ ਕੈ ਵਸਿ ਗੁਰਿ ਕੀਨੋ ਕੇਹਰਿ
## ਕੂਕਰ ਤਿਨਹਿ ਲਗਾਈ ਰੇ ॥੧॥ ਰਹਾਉ ॥

ਜਿੰਨਾ ਚਿਰ ਗੁਰਾਂ ਨੇ ਨਾਮ-ਅੰਮ੍ਰਿਤ ਨਹੀਂ ਸੀ ਪਿਲਾਇਆ, ਤਦ ਤਕ ਵਿਚਾਰ ਰੂਪੀ ਅਜ= ਬੱਕਰਾ ਹੰਕਾਰ ਰੂਪੀ ਕੇਹਰਿ=ਸ਼ੇਰ ਦੇ ਵਸੀਕਾਰ ਸੀ, ਅਤੇ ਕੂਕਰ=ਇੰਦ੍ਰੀਆਂ ਉਸ ਨੇ ਪਦਾਰਥਾਂ ਵਿਚ ਲਗਾ ਛੱਡੀਆਂ ਸਨ, ਅਥਵਾ :–ਕੂਕਰ=ਰਸਨਾ ਉਸ ਨੇ ਮਾਸ ਸ਼ਰਾਬ ਆਦਿਕਾਂ ਦੇ ਖਾਣ-ਪੀਣ ਵਿਚ ਲਗਾ ਛਡੀ ਸੀ।

ਪਰ ਜਿਸ ਵੇਲੇ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਾਮ-ਅੰਮ੍ਰਿਤ ਪਿਲਾਇਆ ! ਤਾਂ ਹੰਕਾਰ ਰੂਪੀ ਕੇਹਰਿ=ਸ਼ੇਰ, ਵਿਚਾਰ ਰੂਪੀ ਅਜ=ਬੱਕਰੇ ਦੇ ਵਸੀਕਾਰ ਕਰ ਦਿੱਤਾ ਅਤੇ ਫਿਰ ਉਸ ਨੇ ਕੂਕਰ=ਇੰਦ੍ਰੀਆਂ ਪਰਮਾਤਮਾ ਦੇ ਭਜਨ ਸਿਮਰਨ ਵਿਚ ਲਗਾ ਦਿੱਤੀਆਂ।

ਯਥਾ :–ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥
ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥ (੯੨੨)

ਅਥਵਾ :–ਤਿਸ ਨੇ ਕੂਕਰ=ਰਸਨਾ ਤਿਨਹਿ=ਤ੍ਰਿਣ (ਕੰਦ ਮੂਲ) ਅਰਥਾਤ, ਫਲ ਫੁੱਲ ਆਦਿਕਾਂ ਦੇ ਖਾਣ ਵਿਚ ਲਗਾਈ ਹੈ। ੧। ਰਹਾਉ।

## ਬਾਝੁ ਥੂਨੀਆ ਛਪਰਾ ਥਾਮ੍ਹਿਆ ਨੀਘਰਿਆ ਘਰੁ ਪਾਇਆ ਰੇ ॥

ਜਿੰਨਾ ਚਿਰ ਗੁਰਾਂ ਨੇ ਕਿਰਪਾ ਕਰਕੇ ਨਾਮ-ਅੰਮ੍ਰਿਤ ਨਹੀਂ ਸੀ ਪਿਲਾਇਆ, ਤਦ ਤੱਕ ਸਰੀਰ ਰੂਪ ਛਪਰੇ ਨੂੰ ਥੂਨੀਆਂ=ਥੰਮ੍ਹੀਆਂ ਕਰਕੇ ਥੰਮ੍ਹਦਾ ਸੀ। ਭਾਵ ਕਦੀ ਕਿਸੇ ਦਾ ਆਸਰਾ, ਕਦੀ ਕਿਸੇ ਦਾ ਆਸਰਾ ਲੈਂਦਾ ਸੀ, ਅਤੇ ਨੀਘਰਿਆ=ਸਰੂਪ-ਘਰ ਤੋਂ ਰਹਿਤ ਹੋ ਰਿਹਾ ਸੀ। ਜਦ ਗੁਰਾਂ ਨੇ ਕਿਰਪਾ ਕਰਕੇ ਨਾਮ-ਅੰਮ੍ਰਿਤ ਪਿਲਾਇਆ ਤਦ ਆਸਾ ਤ੍ਰਿਸ਼ਨਾ ਰੂਪ ਥੰਮ੍ਹੀਆਂ

ਤੋਂ ਬਿਨਾਂ ਹੀ ਸਰੀਰ ਰੂਪ ਛਪਰੇ ਨੂੰ ਥੰਮ੍ਹਿਆ ਭਾਵ ਪ੍ਰਾਰਬਧ ਉਤੇ ਸ਼ਾਕਰ ਰਖਿਆ, ਅਤੇ ਨਿਗਰਾ ਜੋ ਜੀਵ ਸੀ, ਉਸ ਨੇ ਸਰੂਪ-ਘਰ ਨੂੰ ਪਾ ਲਿਆ।

## ਬਿਨੁ ਜੜੀਏ

ਜਿੰਨਾ ਚਿਰ ਗੁਰਾਂ ਨੇ ਕਿਰਪਾ ਕਰਕੇ ਨਾਮ-ਅੰਮ੍ਰਿਤ ਨਹੀਂ ਸੀ ਪਿਲਾਇਆ! ਤਦ ਤਕ ਇਹ ਜੀਵ 'ਬਿਨੁ ਜੜੀਏ, ਸੀ ਭਾਵ ਸ਼ੁਭ ਗੁਣਾਂ ਰੂਪੀ ਜੜਾਊ-ਪਣੇ ਤੋਂ ਬਿਨਾਂ ਸੀ। ਜਿਸ ਵੇਲੇ ਗੁਰਾਂ ਨੇ ਕਿਰਪਾ ਕਰਕੇ ਨਾਮ-ਅੰਮ੍ਰਿਤ ਪਿਲਾਇਆ ਤਾਂ -

## ਲੈ ਜੜਿਓ ਜੜਾਵਾ, ਥੇਵਾ ਅਚਰਜੁ ਲਾਇਆ ਰੇ ॥੨॥

ਸ਼ੁਭ ਗੁਣਾਂ ਦਾ ਜੜਾਊ ਲੈ ਕੇ ਜੜ ਦਿੱਤਾ, ਅਤੇ ਵਿਚ ਅਸਚਰਜ ਪ੍ਰੇਮ ਰੂਪੀ ਥੇਵਾ=ਨਗ ਲਗਾਇਆ।

ਦੂਜਾ ਅਰਥ :—ਬਿਨੁ ਜੜੀਏ ਜੋ ਗੁਰੂ ਹਨ, ਜਿਨ੍ਹਾਂ ਨੇ ਆਪਣਾ ਮਨ ਸੰਸਾਰ ਵਿਚ ਨਹੀਂ ਜੋੜਿਆ, ਉਹਨਾਂ ਨੇ ਜਿਸ ਵੇਲੇ ਸ਼ੁਭ ਗੁਣਾਂ ਦਾ ਜੜਾਊ ਲੈਕੇ ਜੜਿਆ ਤਾਂ ਗਿਆਨ ਰੂਪੀ ਅਸਚਰਜ ਥੇਵਾ ਲਾਇਆ। ੨।

## ਦਾਦੀ ਦਾਦਿ ਨ ਪਹੁਚਨਹਾਰਾ ਚੂਪੀ ਨਿਰਨਉ ਪਾਇਆ ਰੇ ॥

ਜਿੰਨਾ ਚਿਰ ਗੁਰਾਂ ਨੇ ਕਿਰਪਾ ਕਰਕੇ ਨਾਮ-ਅੰਮ੍ਰਿਤ ਨਹੀਂ ਸੀ ਪਿਲਾਇਆ, ਉੱਨਾ ਚਿਰ ਦਾਦੀ=ਫਰਿਆਦੀ ਹੋ ਕੇ ਫਰਿਆਦ ਕਰਦਾ ਸੀ, ਪਰ ਉਸ ਫਰਿਆਦ ਦੇ ਪਹੁੰਚਾਉਣ ਵਾਲਾ ਕੋਈ ਨਹੀਂ ਸੀ। ਫਿਰ ਜਿਸ ਵੇਲੇ ਗੁਰਾਂ ਨੇ ਕਿਰਪਾ ਕਰਕੇ ਨਾਮ-ਅੰਮ੍ਰਿਤ ਪਿਲਾਇਆ ਤੇ ਚੂਪੀ=ਚੁਪ ਭਾਵ ਸ਼ਾਂਤੀ ਨੂੰ ਧਾਰਕੇ ਜਿਸ ਦਾ ਨਿਰਨਉ=ਨਿਰਣਾ ਕਰਦੇ ਸੀ, ਜਦ ਉਸ ਨੂੰ ਪਾਇਆ, ਤਦ ਨਾ ਫਰਿਆਦ ਰਹੀ ਤੇ ਨਾ ਹੀ ਫਰਿਆਦ ਦੇ ਕਰਨ ਵਾਲਾ ਰਿਹਾ ਤੇ ਨਾ ਹੀ ਫਰਿਆਦ ਦੇ ਪਹੁੰਚਾਉਣ ਵਾਲਾ ਰਿਹਾ। ਅਥਵਾ :—ਨਾ ਹੀ ਦਾਦੀ ਦਾਦਾ ਰਿਹਾ।

## ਮਾਲਿ ਦੁਲੀਚੇ ਬੈਠੀ ਲੇ ਮਿਰਤਕੁ ਨੈਨ ਦਿਖਾਲਨੁ ਧਾਇਆ ਰੇ ॥ ੩ ॥

ਜਿੰਨਾ ਚਿਰ ਗੁਰਾਂ ਨੇ ਕਿਰਪਾ ਕਰਕੇ ਨਾਮ-ਅੰਮ੍ਰਿਤ ਨਹੀਂ ਸੀ ਪਿਲਾਇਆ! ਉਤਨਾ ਚਿਰ ਮਾਲ ਤੇ ਦੁਲੀਚੇ=ਗਲੀਚਿਆਂ ਨੂੰ ਲੈ ਕੇ ਬੁੱਧੀ ਬੈਠੀ ਸੀ, ਤੇ ਪਰਮਾਤਮਾ ਦੀ ਤਰਫੋਂ ਮਰੀ ਹੋਈ ਸੀ, ਅਤੇ ਨੇਤਰਾਂ ਦਾ ਦਿਖਾਵਾ ਜੋ ਸੰਸਾਰ ਹੈ, ਇਸ ਵਲ ਮਨ ਦੌੜਦਾ ਸੀ। ਪਰ ਜਿਸ ਵੇਲੇ ਗੁਰਾਂ ਨੇ ਕਿਰਪਾ ਕਰਕੇ ਨਾਮ-ਅੰਮ੍ਰਿਤ ਪਿਲਾਇਆ ਤਾਂ ਵੈਰਾਗ ਬਿਬੇਕ ਆਦਿ ਸ਼ੁਭ ਗੁਣਾਂ ਰੂਪੀ ਮਾਲ ਤੇ ਗਲੀਚਿਆਂ ਨੂੰ ਲੈ ਕੇ ਬੁਧੀ ਬੈਠੀ, ਤੇ ਜੀਵਤ ਭਾਵ ਤੋਂ ਮਰੀ, ਤਦ ਅੱਖਾਂ ਦਾ ਦਿਖਲਾਵਾ ਜੋ ਸੰਸਾਰ ਹੈ, ਇਹ ਉਸ ਦਾ ਚਲਾ ਗਿਆ। ੩।

## (ਪੰਨਾ ੩੮੨)

**ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ ॥**

ਜਿਹੜਾ ਪੁਰਸ਼ ਕਹਿੰਦਾ ਹੈ, ਮੈਂ ਬ੍ਰਹਮ ਨੂੰ ਜਾਣ ਲਿਆ ਹੈ, ਉਹ ਅਜਾਣੁ=ਅਗਿਆਤ ਹੈ, ਕਿਉਂਕਿ ਜਾਨਣਹਾਰਾ ਪ੍ਰਭੂ ਕੋਈ ਛਾਨਾ=ਛਿਪਿਆ ਹੋਇਆ ਨਹੀਂ।

**ਕਹੁ ਨਾਨਕ ਗੁਰਿ ਅਮਿਉ ਪੀਆਇਆ**
**ਰਸਕਿ ਰਸਕਿ ਬਿਗਸਾਨਾ ਰੇ ॥੪॥੫॥੪੪॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਵੇਲੇ ਗੁਰਾਂ ਨੇ ਨਾਮ-ਅੰਮ੍ਰਿਤ ਪਿਲਾਇਆ ਤਾਂ ਮਨ ਰਸਕਿ=ਪ੍ਰੇਮ ਵਿਚ ਰਸਕਿ=ਤਦਾਕਾਰ ਹੋ ਕੇ ਬਿਗਸਾਨਾ=ਪ੍ਰਸੰਨ ਹੋਇਆ। ੪। ੫। ੪੪।

**ਆਸਾ ਮਹਲਾ ੫ ॥**

**ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਾਰਿਆ ॥**

ਧੰਨ ਗੁਰੂ ਸਾਹਿਬ ਜੀ ਹਨ! ਜਿਸ ਵੇਲੇ ਉਨ੍ਹਾਂ ਨੇ ਆਪਣਾ ਬਿਰਦੁ=ਧਰਮ ਸੰਭਾਲਿਆ, ਤਦ ਸਿੱਖ ਦੇ ਔਗੁਣ ਵਿਸਾਰ ਕੇ ਜਨਮ ਮਰਨ ਰੂਪ ਸਾਰੇ ਬੰਧਨ ਕਟ ਦਿਤੇ।

**ਹੋਏ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿਪਾਰਿਆ ॥੧॥**

ਮਾਤਾ ਪਿਤਾ ਦੀ ਨਿਆਈਂ ਕਿਰਪਾਲੂ ਹੋ ਕੇ, ਬਾਰਿਕ=ਬੱਚੇ ਵਾਂਗ ਪਾਲਣਾ ਕੀਤੀ।੧।

**ਗੁਰਸਿਖ ਰਾਖੇ ਗੁਰ ਗੋਪਾਲਿ ॥**

ਗੋਪਾਲ ਰੂਪ ਗੁਰੂ ਹੀ ਗੁਰਸਿਖ ਦੇ ਰੱਖਯਕ ਹਨ।

**ਕਾਢਿ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ ॥੧॥ਰਹਾਉ॥**

ਜਿਨ੍ਹਾਂ ਨੇ ਆਪਣੀ ਨਿਹਾਲਿ=ਕ੍ਰਿਪਾ ਦ੍ਰਿਸ਼ਟੀ ਨਾਲ ਮਹਾਂ ਭਵਜਲ=ਸੰਸਾਰ ਤੋਂ ਕੱਢ ਲਿਆ ਹੈ। ੧। ਰਹਾਉ।

**ਜਾ ਕੈ ਸਿਮਰਣਿ ਜਮ ਤੇ ਛੁਟੀਐ ਹਲਤਿ ਪਲਤਿ ਸੁਖੁ ਪਾਈਐ ॥**

ਜਿਸ ਦੇ ਸਿਮਰਨ ਕਰਕੇ ਜਮਾਂ ਤੋਂ ਛੁਟ ਜਾਈਦਾ ਹੈ, ਅਤੇ ਲੋਕ ਪ੍ਰਲੋਕ ਵਿਚ ਸੁਖ ਪਾਈਦਾ ਹੈ।

**ਸਾਸਿ ਗਿਰਾਸਿ ਜਪਹੁ ਜਪੁ ਰਸਨਾ ਨੀਤ ਨੀਤ ਗੁਣ ਗਾਈਐ ॥੨॥**

ਉਸ ਪਰਮੇਸ਼ਰ ਦੇ ਜਪ ਨੂੰ ਰਸਨਾ ਨਾਲ ਜਪਣਾ ਕਰੋ, ਸਵਾਸ ਅਤੇ ਗਿਰਾਸਿ=ਭੋਜਨ

ਖਾਂਦਿਆਂ ਨਿਤਾ ਪ੍ਰਤੀ ਉਸ ਦੇ ਗੁਣ ਗਾਉਣਾ ਕਰੋ । ੨ ।

**ਭਗਤਿ ਪ੍ਰੇਮ ਪਰਮ ਪਦੁ ਪਾਇਆ ਸਾਧਸੰਗਿ ਦੁਖ ਨਾਠੇ ॥**

ਜਿਸ ਨੇ ਸਤਿਸੰਗ ਦੁਆਰਾ ਪ੍ਰੇਮਾ ਭਗਤੀ ਕਰਕੇ ਪਰਮ ਪਦੁ=ਆਤਮ-ਪਦ ਨੂੰ ਪਾਇਆ ਹੈ, ਉਸ ਦੇ ਸਾਰੇ ਦੁਖ ਨਸ ਗਏ ਹਨ ।

**ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ ਗਾਠੇ ॥੩॥**

ਜਿਸ ਦੀ ਬੁਧੀ ਰੂਪ ਗੰਢ ਵਿਚ ਹਰੀ ਨਾਮ ਰੂਪੀ ਨਿਰਮਲ ਧਨ ਹੈ, ਉਹ ਛਿਜੈ ਨ ਜਾਇ=ਨਾਸ ਨਹੀਂ ਹੋ ਜਾਂਦਾ, ਅਤੇ ਨਾ ਹੀ ਉਸ ਨੂੰ ਕੁਛ ਡਰ ਬਿਆਪੇ=ਲੱਗਦਾ ਹੈ । ੩ ।

**ਅੰਤਿ ਕਾਲ ਪ੍ਰਭ ਭਏ ਸਹਾਈ ਇਤ ਉਤ ਰਾਖਨਹਾਰੇ ॥**
**ਪ੍ਰਾਨ ਮੀਤ ਹੀਤ ਧਨੁ ਮੇਰੈ ਨਾਨਕ ਸਦ ਬਲਿਹਾਰੇ ॥੪॥੬॥੪੫॥**

ਇਤ ਉਤ=ਲੋਕ ਪ੍ਰਲੋਕ ਵਿਚ ਰਖਣ ਵਾਲੇ ਪ੍ਰਭੂ ਅੰਤ ਦੇ ਸਮੇਂ ਆਪ ਹੀ ਭਗਤਾਂ ਦੇ ਸਹਾਈ ਹੋਏ । ਗੁਰੂ ਜੀ ਕਥਨ ਕਰਦੇ ਹਨ–ਮੇਰੇ ਤਾਂ ਪ੍ਰਾਣਾਂ ਦਾ ਮਿਤ੍ਰ, ਹੀਤ=ਹਿਤੂ ਅਤੇ ਧਨ ਸਭ ਹਰੀ ਪ੍ਰਭੂ ਹੀ ਹੈ, ਉਸ ਤੋਂ ਮੈਂ ਸਦਾ ਬਲਿਹਾਰ ਜਾਂਦਾ ਹਾਂ। ੪ । ੬ । ੪੫ ।

**ਆਸਾ ਮਹਲਾ ੫ ॥**

**ਜਾ ਤੂੰ ਸਾਹਿਬੁ, ਤਾ ਭਉ ਕੇਹਾ; ਹਉ ਤੁਧੁ ਬਿਨੁ ਕਿਸੁ ਸਾਲਾਹੀ ॥**

ਹੇ ਪਰਮੇਸ਼ਰ ! ਜਦ ਤੂੰ ਮੇਰਾ ਸਾਹਿਬ ਹੈਂ ਤਾਂ ਫਿਰ (ਮੈਨੂੰ) ਕਿਸ ਦਾ ਡਰ ਹੈ, ਮੈਂ ਆਪ ਤੋਂ ਬਿਨਾਂ ਹੋਰ ਕਿਸ ਨੂੰ ਸਲਾਹਵਾਂ !

**ਏਕੁ ਤੂੰ, ਤਾ ਸਭੁ ਕਿਛੁ ਹੈ; ਮੈ ਤੁਧੁ ਬਿਨੁ ਦੂਜਾ ਨਾਹੀ ॥ ੧ ॥**

ਜਾਂ ਤੂੰ ਇਕ ਮੈਨੂੰ ਪ੍ਰਾਪਤ ਹੈਂ, ਤਾਂ ਸਭ ਕੁਛ ਮੈਨੂੰ ਪ੍ਰਾਪਤ ਹੈ, ਮੇਰਾ ਆਪ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ । ੧ ।

**ਬਾਬਾ, ਬਿਖੁ ਦੇਖਿਆ ਸੰਸਾਰੁ ॥**

ਹੇ ਸਰਬ ਦੇ ਬਾਬਾ=ਪਿਤਾ (ਰੂਪ ਪਰਮਾਤਮਾ) ! ਇਸ ਸੰਸਾਰ ਨੂੰ ਮੈਂ ਵਿਹੁ ਰੂਪ ਦੇਖਿਆ ਹੈ । ਇਸ ਤੇ–

**ਰਖਿਆ ਕਰਹੁ ਗੁਸਾਈ ਮੇਰੇ ਮੈ ਨਾਮੁ ਤੇਰਾ ਆਧਾਰੁ ॥੧॥ਰਹਾਉ॥**

ਹੇ ਮੇਰੇ ਗੁਸਾਈਂ ! ਆਪ ਮੇਰੀ ਰੱਖਿਆ ਕਰੋ, ਮੈਂ ਤਾਂ ਇਕ ਤੇਰੇ ਨਾਮ ਦਾ ਆਧਾਰੁ=ਆਸਰਾ ਲੀਤਾ ਹੈ । ੧ । ਰਹਾਉ ।

**ਜਾਣਹਿ ਬਿਰਥਾ ਸਭਾ ਮਨ ਕੀ ਹੋਰੁ ਕਿਸੁ ਪਹਿ ਆਖਿ ਸੁਣਾਈਐ ॥**

ਹੇ ਪਰਮੇਸ਼ਰ ! ਤੂੰ ਮੇਰੇ ਮਨ ਦੀ ਸਭ ਹਾਲਤ ਜਾਣਦਾ ਹੈਂ, ਇਸ ਲਈ ਤੈਨੂੰ ਛਡਕੇ ਹੋਰ ਕਿਸ ਦੇ ਪਾਸ ਆਖ ਕੇ ਸੁਣਾਈਏ ।

**ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ ॥੨॥**

ਨਾਮ ਤੋਂ ਬਿਨਾਂ ਸਾਰਾ ਜਗਤ ਬਉਰਾਇਆ=ਝੱਲਾ ਹੋ ਰਿਹਾ ਹੈ, ਆਪ ਦਾ ਨਾਮ ਜਪਣਾ ਮਿਲੇ ਤਾਂ ਹੀ ਸੁਖ ਪਾਈਦਾ ਹੈ । ੨ ।

**ਕਿਆ ਕਹੀਐ ਕਿਸੁ ਆਖਿ ਸੁਣਾਈਐ ਜਿ ਕਹਣਾ ਸੁ ਪ੍ਰਭ ਜੀ ਪਾਸਿ ॥**

ਹੇ ਪਰਮੇਸ਼ਰ ! ਹੋਰ ਕੀ ਕਿਸ ਨੂੰ ਆਖਿ=ਮੁਖ ਦੁਆਰਾ ਕਹਿਕੇ ਸੁਣਾਈਏ, ਅਸੀਂ ਤਾਂ ਜੋ ਕੁਛ ਕਹਿਣਾ ਹੈ, ਉਹ ਹੇ ਪ੍ਰਭੂ ਜੀ ! ਆਪ ਜੀ ਦੇ ਪਾਸ ਹੀ ਕਹਿਣਾ ਹੈ ।

**ਸਭੁ ਕਿਛੁ ਕੀਤਾ ਤੇਰਾ ਵਰਤੈ ਸਦਾ ਸਦਾ ਤੇਰੀ ਆਸ ॥੩॥**

ਕਿਉਂਕਿ ਤੇਰਾ ਕੀਤਾ ਹੋਇਆ ਜੋ ਹੁਕਮ ਹੈ, ਉਸ ਅਨੁਸਾਰ ਸਭ ਕੁਛ ਵਰਤ ਰਿਹਾ ਹੈ, ਇਸ ਤੇ ਮੈਨੂੰ ਸਦਾ ਸਦਾ ਇਕ ਤੇਰੀ ਹੀ ਆਸਾ ਹੈ । ੩ ।

**ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ**
**ਇਤ ਉਤ ਤੁਝਹਿ ਧਿਆਉ ॥**

ਜੇ ਕਰ ਤੂੰ ਵਡਿਆਈ ਸਾਨੂੰ ਦੇਵੇਂ ਤਾਂ ਏਹ ਤੇਰੀ ਹੀ ਵਡਿਆਈ ਹੈ, ਮੈਂ ਤਾਂ ਇਧਰ ਉਧਰ (ਲੋਕ ਪ੍ਰਲੋਕ ਵਿਚ) ਆਪ ਜੀ ਨੂੰ ਹੀ ਧਿਆਉਂਦਾ ਹਾਂ ।

**ਨਾਨਕ ਕੇ ਪ੍ਰਭ ਸਦਾ ਸੁਖ ਦਾਤੇ**
**ਮੈ ਤਾਣੁ ਤੇਰਾ ਇਕੁ ਨਾਉ ॥੪॥੭॥੪੬॥**

ਹੇ ਮੇਰੇ ਪ੍ਰਭੂ ! ਆਪ ਸਦਾ ਹੀ ਸੁਖਾਂ ਦੇ ਦੇਣ ਵਾਲੇ ਹੋ, ਮੈਨੂੰ ਤਾਂ ਇਕ ਤੇਰੇ ਨਾਮ ਦਾ ਹੀ ਤਾਣੁ=ਬਲ ਹੈ । ੪ । ੭ । ੪੬ ।

**ਆਸਾ ਮਹਲਾ ੫ ॥**

**ਅੰਮ੍ਰਿਤੁ ਨਾਮੁ ਤੁਮਾਰਾ ਠਾਕੁਰ ਏਹੁ ਮਹਾ ਰਸੁ ਜਨਹਿ ਪੀਓ ॥**

ਹੇ ਠਾਕੁਰ=ਪਰਮਾਤਮਾ ! ਤੁਹਾਡਾ ਜੋ ਨਾਮ-ਅੰਮ੍ਰਿਤ ਹੈ, ਏਸੇ ਨੂੰ ਮਹਾਂ ਰਸ ਦਾਇਕ ਜਾਣਕੇ ਮੈਂ ਜਨ ਨੇ ਪੀਣਾ ਕੀਤਾ ਹੈ । ਇਸ ਨਾਮ-ਅੰਮ੍ਰਿਤ ਦੇ ਪੀਣ ਕਰਕੇ –

**ਜਨਮ ਜਨਮ ਚੂਕੇ ਭੈ ਭਾਰੇ ਦੁਰਤੁ ਬਿਨਾਸਿਓ ਭਰਮੁ ਬੀਓ ॥੧॥**

ਜਨਮਾਂ ਜਨਮਾਤਰਾਂ ਦੇ ਭਾਰੀ ਭੈ=ਡਰ ਚੁੱਕ ਗਏ ਹਨ, ਅਤੇ ਦੁਰਤੁ=ਪਾਪ, ਭਰਮ,

ਬੀਓ=ਦ੍ਵੈਤ ਭਾਵ ਸਭ ਨਾਸ ਹੋ ਗਿਆ ਹੈ । ੧ ।

**ਦਰਸਨੁ ਪੇਖਤ ਮੈ ਜੀਓ ॥**

ਹੇ ਸੁਆਮੀ ਜੀ ! ਮੈਂ ਆਪ ਜੀ ਦਾ ਦਰਸ਼ਨ ਵੇਖ ਕੇ ਜਿਉਂਦਾ ਹਾਂ ।

**ਸੁਨਿ ਕਰਿ ਬਚਨ ਤੁਮ੍ਹਾਰੇ ਸਤਿਗੁਰ**
**ਮਨੁ ਤਨੁ ਮੇਰਾ ਠਾਰੁ ਥੀਓ ॥੧॥ ਰਹਾਉ ॥**

ਸਤਿਗੁਰਾਂ ਪਾਸੋਂ ਆਪ ਜੀ ਦੀ ਪ੍ਰਾਪਤੀ ਦੇ ਬਚਨ ਸੁਣਕੇ ਮੇਰਾ ਮਨ ਅਤੇ ਤਨ ਠਾਰੁ ਥੀਓ= ਠੰਢਾ ਹੋ ਗਿਆ ਹੈ । ੧ । ਰਹਾਉ ।

**ਤੁਮ੍ਰੀ ਕ੍ਰਿਪਾ ਤੇ ਭਇਓ ਸਾਧਸੰਗੁ ਏਹੁ ਕਾਜੁ ਤੁਮ੍ ਆਪਿ ਕੀਓ ॥**

ਹੇ ਸੁਆਮੀ ਜੀ ! ਆਪ ਜੀ ਦੀ ਕਿਰਪਾ ਨਾਲ ਹੀ ਸੰਤਾਂ ਦਾ ਸੰਗ ਮੈਨੂੰ ਪ੍ਰਾਪਤ ਹੋਇਆ ਹੈ, ਪਰ ਇਹ ਕਾਰਜ ਤੁਸਾਂ ਨੇ ਆਪ ਹੀ ਕੀਤਾ ਹੈ ।

**ਦ੍ਰਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰੇ ਸਹਜੇ ਬਿਖਿਆ ਭਈ ਖੀਓ ॥੨॥**

ਹੇ ਪ੍ਰਭੂ ! ਆਪ ਜੀ ਦੇ ਚਰਣ ਕਮਲ ਮੈਂ ਤਾਂ ਦ੍ਰਿੜੁ=ਘੁਟ ਕੇ ਫੜੇ ਹਨ, ਇਸ ਤੇ ਵਿਸ਼ਿਆਂ ਦੀ ਵਾਸ਼ਨਾ ਸੁਤੇ ਹੀ ਨਾਸ ਹੋ ਗਈ ਹੈ । ੨ ।

**ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ ਲੀਓ ॥**

ਹੇ ਪ੍ਰਭੂ ! ਤੁਹਾਡਾ ਨਾਮ ਜੋ ਸੁਖਾਂ ਦਾ ਖਜ਼ਾਨਾ ਹੈ, ਏਹੀ ਨਾਮ ਰੂਪ ਅਬਿਨਾਸੀ ਮੰਤ੍ਰ ਮੈਂ ਸਤਿਗੁਰਾਂ ਪਾਸੋਂ ਲਿਆ ਹੈ ।

**ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ**
**ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥ ੩ ॥**

ਜਿਸ ਵੇਲੇ ਸਤਿਗੁਰਾਂ ਨੇ ਕਿਰਪਾ ਕਰਕੇ ਇਹ ਨਾਮ ਦਾ ਮੰਤਰ ਦਿੱਤਾ, ਤਾਂ ਸੰਤਾਪੁ=ਭਲੀ ਪ੍ਰਕਾਰ ਤਪਾਉਣ ਵਾਲਾ ਤਾਪ ਅਤੇ ਵੈਰ ਮੇਰਾ ਚਲਾ ਗਿਆ ਹੈ । ੩ ।

**ਧੰਨੁ ਸੁ ਮਾਨਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥**

ਉਹ ਮਨੁੱਖਾ ਦੇਹੀ ਪਾਈ ਹੋਈ ਧੰਨਤਾ ਜੋਗਯ ਹੈ, ਜਿਸ ਕਰਕੇ ਪ੍ਰਭੂ ਨੇ ਆਪਣੇ ਨਾਲ ਮੇਲ ਲੀਤਾ ਹੈ ।

**ਧੰਨੁ ਸੁ ਕਲਿਜੁਗੁ ਸਾਧਸੰਗਿ ਕੀਰਤਨੁ ਗਾਈਐ**
**ਨਾਨਕ ਨਾਮੁ ਅਧਾਰੁ ਹੀਓ ॥੪॥੮॥੪੭॥**

ਹੋਰਨਾਂ ਜੁਗਾਂ ਵਿਚੋਂ ਇਹ ਕਲਜੁਗ ਧੰਨਯ ਹੈ, ਜਿਸ ਦਾ ਕੀਰਤਨੁ=ਜਸ ਪੁਰਾਣ ਗਾਉਂਦੇ

ਹਨ, ਕਿਉਂਕਿ ਇਸ ਕਲਜੁਗ ਵਿਚ ਥੋੜਾ ਭਜਨ ਕੀਤਾ ਹੋਇਆ ਬਹੁਤਾ ਫਲ ਦੇਂਦਾ ਹੈ। ਇਸ ਕਰਕੇ ਇਸ ਕਲਜੁਗ ਵਿਚ ਸਤਸੰਗਤ ਦੁਆਰਾ ਮੇਰੇ ਹਿਰਦੇ ਵਿਚ ਇਕ ਨਾਮ ਦਾ ਅਧਾਰੁ= ਆਸਰਾ ਹੈ।

ਅਥਵਾ :–ਇਸ ਕਲਜੁਗ ਵਿਚ ਉਹ ਸਤਿਸੰਗ ਧੰਨ ਹੈ, ਜਿਥੇ ਵਾਹਿਗੁਰੂ ਦਾ ਕੀਰਤਨ ਗਾਈਦਾ ਹੈ। ਗੁਰੂ ਜੀ ਕਥਨ ਕਰਦੇ ਹਨ–ਮੇਰੇ ਹੀਓ=ਹਿਰਦੇ ਵਿਚ ਇਕ ਨਾਮ ਦਾ ਅਧਾਰੁ= ਆਸਰਾ ਹੈ। ੪। ੮। ੪੭।

**(ਪੰਨਾ ੩੯੩) ਆਸਾ ਮਹਲਾ ੫ ॥**

**ਆਗੈ ਹੀ ਤੇ ਸਭੁ ਕਿਛੁ ਹੂਆ ਅਵਰੁ ਕਿ ਜਾਣੈ ਗਿਆਨਾ ॥**

**ਭੂਲ ਚੂਕ ਅਪਨਾ ਬਾਰਿਕੁ ਬਖਸਿਆ ਪਾਰਬ੍ਰਹਮ ਭਗਵਾਨਾ ॥੧॥**

ਆਗੈ ਹੀ ਤੇ=ਪਹਿਲਾਂ ਤੋਂ ਹੀ ਭਾਵ ਸੰਸਾਰ ਦੇ ਸ਼ੁਰੂਆਤ ਤੋਂ ਹੀ ਸਭ ਕੁਝ ਹੋ ਚੁਕਾ ਹੈ।

ਅਥਵਾ :–ਪ੍ਰਭੂ ਦੀ ਆਗੈ=ਆਗਿਆ ਤੋਂ ਹੀ ਸਭ ਕੁਛ ਹੋਇਆ ਹੈ।

ਅਥਵਾ–ਆਗੈ–ਨਾਮ ਹੈ ਪਰਮੇਸ਼ਰ ਦਾ, ਪਰਮੇਸ਼ਰ ਤੋਂ ਹੀ ਸਭ ਕੁਛ ਹੋਇਆ ਹੈ। ਅਵਰੁ=ਹੋਰ ਗਿਆਨ ਭਲਾ ਕੀ ਜਾਨਣਾ ਹੈ ਕਿਉਂਕਿ ਜੋ ਹੋਣਾ ਹੈ ਓਹ ਤਾਂ ਅਵੱਸ਼ ਹੋ ਕੇ ਰਹਿਣਾ ਹੈ। ਪਾਰਬ੍ਰਹਮ ਭਗਵਾਨ ਨੇ ਮੈਂ ਭੁਲਣੇ ਚੁਕਣੇ ਵਾਲੇ ਨੂੰ ਆਪਣਾ ਬਾਰਿਕੁ=ਬਾਲ ਭਾਵ ਦਾਸ ਜਾਣਕੇ ਬਖਸ਼ ਲਿਆ ਹੈ। ੧।

**ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ ॥**

ਮੇਰਾ ਸਤਿਗੁਰੂ ਸਦਾ ਹੀ ਦਿਆਲੂ ਹੈ, ਜਿਸ ਨੇ ਮੈਂ ਗਰੀਬ ਨੂੰ ਸੰਸਾਰ ਵਲੋਂ ਰੱਖ ਲੀਤਾ ਹੈ।

**ਕਾਟਿਆ ਰੋਗੁ ਮਹਾ ਸੁਖੁ ਪਾਇਆ**

**ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥੧॥ਰਹਾਉ॥**

ਜਿਸ ਵੇਲੇ ਗੁਰਾਂ ਨੇ ਮੁਖੋਂ ਹਰੀ ਨਾਮ-ਅੰਮ੍ਰਿਤ ਦਾ ਉਚਾਰਨ ਕਰਨਾ ਦਿੱਤਾ।

ਅਥਵਾ :–ਸਾਰਿਆਂ ਸਾਧਨਾਂ ਤੋਂ ਮੁਖੀ ਸਾਧਨ ਹਰੀ ਨਾਮ-ਅੰਮ੍ਰਿਤ ਦਿੱਤਾ, ਤਾਂ ਅਗਿਆਨ ਰੂਪ ਰੋਗ ਨੂੰ ਕਟਕੇ ਮਹਾਂ ਸੁਖੁ=ਵੱਡਾ ਆਤਮ ਸੁਖ ਪਾਇਆ। ੧। ਰਹਾਉ।

**ਅਨਿਕ ਪਾਪ ਮੇਰੇ ਪਰਹਰਿਆ ਬੰਧਨ ਕਾਟੇ ਮੁਕਤ ਭਏ ॥**

ਜਿਸ ਵੇਲੇ ਗੁਰਾਂ ਨੇ ਸੰਸਾਰਕ ਬੰਧਨ ਕਟ ਕੇ, ਮੇਰੇ ਅਨੇਕ ਪਾਪਾਂ ਨੂੰ ਪਰਹਰਿਆ=ਦੂਰ ਕੀਤਾ ਤਾਂ ਮੈਂ ਜੀਵਨ ਮੁਕਤ ਹੋ ਗਿਆ।

**ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ ॥੨॥**

ਮਹਾ ਘੋਰ=ਬੜੇ ਭਿਆਨਕ ਅੰਨ੍ਹੇ ਖੂਹ ਸੰਸਾਰ ਵਿਚੋਂ ਮੇਰੀ ਬੁਧੀ ਰੂਪੀ ਬਾਂਹ ਫੜਕੇ ਗੁਰਾਂ ਨੇ ਬਾਹਰ ਕੱਢ ਲਿਆ ਹੈ। ੨।

**ਨਿਰਭਉ ਭਏ ਸਗਲ ਭਉ ਮਿਟਿਆ ਰਾਖੇ ਰਾਖਨਹਾਰੇ ॥**

ਹੇ ਰੱਖਣਹਾਰੇ ਵਾਹਿਗੁਰੂ! ਜਦ ਆਪ ਨੇ ਸਾਨੂੰ ਰੱਖ ਲਿਆ, ਤਾਂ ਸਾਰੇ ਡਰ ਮਿਟਣ ਕਰਕੇ ਅਸੀਂ ਨਿਰਖੌਫ ਹੋ ਗਏ ਹਾਂ।

**ਐਸੀ ਦਾਤਿ ਤੇਰੀ ਪ੍ਰਭ ਮੇਰੇ ਕਾਰਜ ਸਗਲ ਸਵਾਰੇ ॥ ੩ ॥**

ਹੇ ਮੇਰੇ ਪ੍ਰਭੂ ! ਤੇਰੀ ਦਾਤ ਐਸੀ ਹੈ, ਜਿਸ ਨੇ ਮੇਰੇ ਲੋਕ ਪ੍ਰਲੋਕ ਦੇ ਸਾਰੇ ਕਾਰਜ=ਕੰਮ ਸਵਾਰ ਦਿਤੇ ਹਨ। ੩।

**ਗੁਣ ਨਿਧਾਨ ਸਾਹਿਬ ਮਨਿ ਮੇਲਾ ॥**
**ਸਰਣਿ ਪਇਆ ਨਾਨਕ ਸੋੁਹੇਲਾ ॥੪॥੯॥੪੮॥**

ਸ਼ੁਭ ਗੁਣਾਂ ਦਾ ਖਜ਼ਾਨਾ ਜੋ ਸਾਹਿਬ ਹੈ, ਮਨ ਕਰਕੇ ਜਦ ਉਸ ਦੀ ਸ਼ਰਨ ਵਿਚ ਪਿਆ, ਤਾਂ ਉਸ ਨਾਲ ਮੇਲਾ ਹੋਇਆ, ਜਦ ਮੇਲਾ ਹੋਇਆ ਤਾਂ ਸੋਹੇਲਾ=ਸੋਭਨੀਕ, ਅਥਵਾ :–ਸੁਖੀ ਹੋਇਆ। ੪। ੯। ੪੮।

**ਆਸਾ ਮਹਲਾ ੫ ॥**
**ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ ॥**

ਹੇ ਪਰਮੇਸ਼ਰ! ਜਦ ਤੂੰ ਵਿਸਰ ਜਾਵੇਂ ਤਾਂ ਸਭ ਕੋਈ ਲਾਗੂ=ਦੁਸ਼ਮਣ ਹੋ ਜਾਂਦਾ ਹੈ, ਜਦ ਤੂੰ ਯਾਦ ਆਏਂ ਤਾਂ ਸਭ ਕੋਈ ਸੇਵਾ ਕਰਦਾ ਹੈ।

**ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ ॥੧॥**

ਹੇ ਸੱਚੇ ਅਲੱਖ ਅਭੇਵ! ਆਪ ਤੋਂ ਬਿਨਾਂ ਮੈਨੂੰ ਹੋਰ ਕੋਈ ਦੂਜਾ ਨਹੀਂ ਸੁੱਝਦਾ। ੧।

**ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ ॥**

ਹੇ ਸਦਾ ਦਿਆਲੂ ਪਰਮੇਸ਼ਰ! ਜਾਂ ਤੂੰ ਯਾਦ ਆਵੇਂ, ਤਾਂ ਇਹ ਲੋਕ ਵਿਚਾਰੇ ਕੀ ਦੁਸ਼ਮਣੀ ਕਰ ਸਕਦੇ ਹਨ।

**ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮਾਰੇ ॥੧॥ਰਹਾਉ॥**

ਕਹੁ=ਦੱਸੋ ਖਾਂ! ਬੁਰਾ ਭਲਾ ਕਿਸ ਨੂੰ ਕਹੀਏ, ਕਿਉਂਕਿ ਇਹ ਸਾਰੇ ਜੀਵ ਆਪ ਜੀ ਦੇ ਰਚੇ ਹਨ। ੧। ਰਹਾਉ।

**ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ ॥**

ਸਾਨੂੰ ਤਾਂ ਮਨ ਕਰਕੇ ਤੇਰੀ ਟੇਕ ਹੈ, ਤਨ ਕਰਕੇ ਵੀ ਆਪ ਦਾ ਆਧਾਰਾ=ਆਸਰਾ ਹੈ, ਤੂੰ ਹੀ ਹੱਥ ਦੇ ਕੇ ਰਖਿਆ ਕਰਦਾ ਹੈਂ ।

**ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ ॥੨॥**

ਜਿਸ ਪੁਰਸ਼ ਉਤੇ ਆਪ ਜੀ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਉਸ ਨੂੰ ਬਿਪੁ=ਵਿਪਰਜੇ ਬਚਨ ਕੋਈ ਨਹੀਂ ਕਹਿੰਦਾ । ਅਥਵਾ :–ਉਸ ਨੂੰ ਬਿਪੁ=ਬਿਪਤਾ ਕੋਈ ਨਹੀਂ ਭਾਖੈ=ਖਾਂਦੀ ।

ਅਥਵਾ :–ਤਿਸ ਨੂੰ ਬ੍ਰਾਹਮਣ ਕੋਈ ਨਹੀਂ ਭਖਣ ਕਰਦਾ ਅਰਥਾਤ ਕਰਮ ਕਾਂਡ ਵਿਚ ਨਹੀਂ ਜੋੜਦਾ ।

**ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ ॥**

ਸੁਖ ਵੀ ਓਹੀ ਚੰਗਾ ਹੈ ਅਤੇ ਵਡਿਆਈ ਵੀ ਓਹੋ ਸਰੇਸ਼ਟ ਹੈ, ਹੇ ਪ੍ਰਭੂ ਜੀ ! ਜੋ ਆਪ ਜੀ ਦੇ ਮਨ ਵਿਚ ਭਾਉਂਦੀ ਹੈ ।

**ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ ॥੩॥**

ਹੇ ਪਰਮੇਸ਼ਰ ! ਤੂੰ ਦਾਨਾ=ਅੰਦਰ ਦੀ ਗੱਲ-ਬਾਤ ਜਾਨਣ ਵਾਲਾ ਹੈਂ, ਤੂੰ ਹੀ ਸਦਾ ਮੇਹਰਵਾਨ ਹੈਂ, ਇਹ ਕ੍ਰਿਪਾ ਕਰੋ ਜਦੋਂ ਮੈਨੂੰ ਆਪ ਦਾ ਨਾਮ ਮਿਲੇ ਤੇ ਮੈਂ ਸਦਾ ਰੰਗੁ ਮਾਣੀ=ਅਨੰਦ ਭੋਗਾਂ । ੩ ।

**ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥**

ਤੇਰੇ ਅੱਗੇ ਹੀ ਸਾਡੀ ਬੇਨਤੀ ਕਰਨੀ ਬਣਦੀ ਹੈ, ਕਿਉਂਕਿ ਮੇਰੇ ਕੋਲ ਜੀਉ=ਪ੍ਰਾਣ, ਪਿੰਡੁ=ਸਰੀਰ ਤੇ ਧਨ ਪਦਾਰਥ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ ।

**ਕਹੁ ਨਾਨਕ ਸਭ ਤੇਰੀ ਵਡਿਆਈ**
**ਕੋਈ ਨਾਉ ਨ ਜਾਣੈ ਮੇਰਾ ॥੪॥੧੦॥੪੯॥**

ਗੁਰੂ ਜੀ ਕਥਨ ਕਰਦੇ ਹਨ–ਹੇ ਪ੍ਰਭੂ ! ਇਹ ਸਾਰੀ ਵਡਿਆਈ ਤੇਰੀ ਹੈ, ਮੇਰਾ ਤਾਂ ਕੋਈ ਨਾਮ ਭੀ ਨਹੀਂ ਜਾਣਦਾ । ੪ । ੧੦ । ੪੯ ।

**ਆਸਾ ਮਹਲਾ ੫ ॥**

**ਕਰਿ ਕਿਰਪਾ ਪ੍ਰਭ ਅੰਤਰਜਾਮੀ ਸਾਧਸੰਗਿ ਹਰਿ ਪਾਈਐ ॥**
**ਖੋਲਿ ਕਿਵਾਰ ਦਿਖਾਲੇ ਦਰਸਨੁ ਪੁਨਰਪਿ ਜਨਮਿ ਨ ਆਈਐ ॥੧॥**

ਹੇ ਹਰੀ ਪ੍ਰਭੂ ਅੰਤਰਜਾਮੀ ! ਕਿਰਪਾ ਕਰ, ਜੋ ਸਤਿਸੰਗਤ ਕਰਨਾ ਪਾਈਏ । ਪੰਜਾਂ ਕੋਸ਼ਾਂ

ਰੂਪੀ ਕਿਵਾਰ=ਤਖਤੇ ਖੋਲ੍ਹ ਕੇ ਆਪਣਾ ਦਰਸ਼ਨ ਵਿਖਾਣਾ ਕਰੋ, ਜੋ ਪੁਨਰਪਿ=ਫੇਰ ਨਿਸ਼ਚੇ ਕਰਕੇ ਜਨਮ ਮਰਨ ਵਿਚ ਨਾ ਆਈਏ । ੧।

**ਮਿਲਉ ਪਰੀਤਮ ਸੁਆਮੀ ਅਪੁਨੇ ਸਗਲੇ ਦੂਖ ਹਰਉ ਰੇ ॥**

ਹੇ ਸੁਆਮੀ ਪ੍ਰੀਤਮ ! ਆਪਣੇ ਸੇਵਕ ਨੂੰ ਮਿਲਣਾ ਕਰੋ, ਮਿਲਕੇ ਆਪਣੇ ਸੇਵਕ ਦੇ ਸਾਰੇ ਦੁੱਖ ਹਰਨਾ ਕਰੋ । ਅਥਵਾ :–ਇਹ ਤੁਕ ਉਪਦੇਸ਼ ਵਿਚ ਰੱਖਣੀ :–ਕਿ ਹੇ ਭਾਈ ! ਆਪਣੇ ਪ੍ਰੀਤਮ ਸੁਆਮੀ ਨੂੰ ਮਿਲਣਾ ਕਰੋ ਤੇ ਸਾਰੇ ਦੁੱਖਾਂ ਨੂੰ ਹਰਨਾ ਕਰੋ ।

**ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਾ ਕੈ ਸੰਗਿ ਤਰਉ ਰੇ ॥੧॥ ਰਹਾਉ॥**

ਜਿਸ ਸੰਤ ਨੇ ਪਾਰਬ੍ਰਹਮ ਨੂੰ ਹਿਰਦੇ ਵਿਚ ਆਰਾਧਿਆ ਹੈ, ਹੇ ਭਾਈ ! ਉਸ ਦੇ ਸੰਗ ਕਰਕੇ ਤਰਨਾ ਕਰੋ । ੧ । ਰਹਾਉ ।

**ਮਹਾ ਉਦਿਆਨ ਪਾਵਕ ਸਾਗਰ ਭਏ ਹਰਖ ਸੋਗ ਮਹਿ ਬਸਨਾ ॥**

ਇਸ ਮਹਾਂ ਉਦਿਆਨ=ਉਜਾੜ ਤੇ ਤ੍ਰਿਸ਼ਨਾ ਰੂਪ ਪਾਵਕ=ਅੱਗ ਦੇ ਸਮੁੰਦ੍ਰ (ਸੰਸਾਰ) ਵਿਚ ਪ੍ਰਾਪਤ ਹੋ ਕੇ, ਹਰਖ ਸੋਗ ਵਿਚ ਵਸਣਾ ਕਰਦੇ ਹਨ ।

**ਸਤਿਗੁਰੁ ਭੇਟਿ ਭਇਆ ਮਨੁ ਨਿਰਮਲੁ**
**ਜਪਿ ਅੰਮ੍ਰਿਤੁ ਹਰਿ ਰਸਨਾ ॥ ੨ ॥**

ਅੰਨਵੇਂ ! ਸਤਿਗੁਰਾਂ ਨੂੰ ਮਿਲਕੇ ਰਸਨਾ ਨਾਲ ਹਰੀ ਨਾਮ-ਅੰਮ੍ਰਿਤ ਨੂੰ ਜਪਿਆ ਤਾਂ ਭਇਆ ਮਨੁ ਨਿਰਮਲੁ=ਮਨ ਸ਼ੁਧ ਹੋ ਗਿਆ । ੨ ।

**ਤਨੁ ਧਨੁ ਥਾਪਿ ਕੀਓ ਸਭੁ ਅਪਨਾ ਕੋਮਲ ਬੰਧਨ ਬਾਂਧਿਆ ॥**
**ਗੁਰ ਪਰਸਾਦਿ ਭਏ ਜਨ ਮੁਕਤੇ ਹਰਿ ਹਰਿ ਨਾਮੁ ਅਰਾਧਿਆ ॥੩॥**

ਇਸ ਜੀਵ ਨੇ ਤਨ ਅਤੇ ਧਨ ਥਾਪ ਕੇ ਸਭ ਆਪਣਾ ਕੀਤਾ ਹੋਇਆ ਹੈ, ਅਰਥਾਤ ਆਪਣਾ ਮੰਨਿਆਂ ਹੋਇਆ ਹੈ । ਪੁਨਾ ਇਹ ਜੀਵ, (ਇਸਤ੍ਰੀ, ਪੁੱਤਰ ਆਦਿਕ) ਕੋਮਲ ਬੰਧਨਾਂ ਕਰਕੇ ਬਝਾ ਹੋਇਆ ਹੈ । ਗੁਰਾਂ ਦੀ ਕਿਰਪਾ ਨਾਲ ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਅਰਾਧਿਆ ਹੈ, ਉਹ ਜਨ ਬੰਧਨਾਂ ਤੋਂ ਮੁਕਤੇ=ਛੁੱਟੇ ਹਨ । ੩ ।

**ਰਾਖਿ ਲੀਏ ਪ੍ਰਭਿ ਰਾਖਨਹਾਰੈ ਜੋ ਪ੍ਰਭ ਅਪੁਨੇ ਭਾਣੇ ॥**
**ਜੀਉ ਪਿੰਡੁ ਸਭੁ ਤੁਮ੍ਰਾ ਦਾਤੇ ਨਾਨਕ ਸਦ ਕੁਰਬਾਣੇ ॥੪॥੧੧॥੫੦॥**

ਜੋ ਦਾਸ ਆਪਣੇ ਪ੍ਰਭੂ ਪਰਮਾਤਮਾ ਨੂੰ ਭਾਣੇ=ਭਾ ਗਏ ਹਨ, ਰਖਣ ਵਾਲੇ ਪ੍ਰਭੂ ਨੇ

ਉਹਨਾਂ ਨੂੰ ਰੱਖ ਲਿਆ ਹੈ। ਹੇ ਦਾਤੇ! ਜੀਅ ਨੂੰ ਪਿੰਡ ਆਦਿਕ ਸਭ ਕੁਝ ਆਪ ਦਾ ਦਿੱਤਾ ਹੋਇਆ ਹੈ, ਮੈਂ ਆਪ ਤੋਂ ਸਦਾ ਕੁਰਬਾਣੇ=ਸਦਕੇ ਜਾਂਦਾ ਹਾਂ। ੪। ੧੧। ੫੦।

## ਆਸਾ ਮਹਲਾ ੫ ॥

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਗੁਰੂ ਜੀ ਉਪਦੇਸ਼ ਦੇਂਦੇ ਹਨ। ਜਗਿਆਸੂ ਰੂਪੀ ਸਖੀ ਮਹਾਤਮਾ ਦੇ ਪਾਸ ਆ ਕੇ ਬੇਨਤੀ ਕਰਦੀ ਹੈ, ਕਿ–

**ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ ॥**

ਮੋਹ ਰੂਪ ਮਲਣੀ ਨਿੰਦ੍ਰਾ ਤੋਂ ਜੋ ਤੂੰ ਛੁਟ ਗਈ ਹੈਂ, ਹੇ ਸਖੀ! ਤੇਰੇ ਪਰ ਕਿਸ ਦੀ ਕਿਰਪਾ ਹੋਈ ਹੈ ?। ੧।

**ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ ॥੧॥ਰਹਾਉ॥**

ਮਹਾ ਮੋਹਨੀ=ਵਡੀ ਮੋਹਣੇ ਵਾਲੀ ਮਾਇਆ ਤੈਨੂੰ ਨਹੀਂ ਵਿਆਪਦੀ, ਤੇ ਹੇ ਸਖੀ! ਤੇਰਾ ਆਲਸ ਕਿਥੇ ਚਲਾ ਗਿਆ ਹੈ ?। ੧। ਰਹਾਉ।

**(ਪੰਨਾ ੩੯੪)**

**ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ ॥**

ਆਪਣੇ ਆਪ ਨਵਿਰਤ ਹੋਣੇ ਗਾਖਰੋ=ਕਠਨ ਜੋ ਕਾਮ ਕਰੋਧ ਹੰਕਾਰ ਆਦਿਕ ਵਿਸ਼ੇ ਹਨ, ਹੇ ਸਖੀ! ਇਨ੍ਹਾਂ ਤੋਂ ਕਿਸ ਸੰਜਮਿ=ਸਾਧਨ ਕਰਕੇ ਤੇਰਾ ਛੁਟਕਾਰਾ ਹੋਇਆ ਹੈ।

**ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ ॥੧॥**

ਹੇ ਸਖੀ ! ਜਿਸ ਮਾਇਆ ਨੇ ਸੁਰ, ਮਨੁੱਖ, ਦੇਵਤੇ, ਦੈਂਤ, ਤੇ ਤ੍ਰਿਗੁਣ ਆਤਮਕ ਜੀਆਂ ਸਮੇਤ ਸਾਰੇ ਭਵਨੁ=ਸੰਸਾਰ ਨੂੰ ਲੁਟ ਲਿਆ ਹੈ, (ਉਸ ਮਾਇਆ ਤੋਂ ਤੇਰਾ ਕਿਵੇਂ ਬਚਾਉ ਹੋਇਆ ਹੈ)?। ੧।

**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ
ਕੋਈ ਹਰਿਆ ਬੂਟੁ ਰਹਿਓ ਰੀ ॥**

ਰੀ=ਹੇ ਸਖੀ! ਇਸ ਮਾਇਆ ਦੀ ਇੱਛਾ ਰੂਪ ਦਾਵਾ=ਡਾਵਾਂ ਅੱਗ ਨੇ ਬਹੁਤ ਹੀ ਜੀਵਾਂ ਰੂਪੀ ਤ੍ਰਿਣ=ਕੱਖ ਸਾੜ ਦਿੱਤੇ ਹਨ, ਇਸ ਵਿਚੋਂ ਕੋਈ ਕੋਈ ਮਹਾਤਮਾ ਰੂਪੀ ਹਰਿਆ=ਹਰਾ ਬੂਟਾ ਰਿਹਾ ਹੈ। (ਇਹ ਦਸ, ਤੇਰੇ ਉਪਰ ਕਿਸ ਦੀ ਕਿਰਪਾ ਹੋਈ ਹੈ, ਜੋ ਤੂੰ ਮਾਇਆ ਤੋਂ ਬਚ ਰਹੀ ਹੈਂ।)

**ਐਸੋ ਸਮਰਥੁ ਵਰਨਿ ਨ ਸਾਕਉ**
**ਤਾ ਕੀ ਉਪਮਾ ਜਾਤ ਨ ਕਹਿਓ ਰੀ ॥੨॥**

(ਅਗਲੀ ਤੁਕ ਦਾ ਅਰਥ ਪਹਿਲੇ ਕਰਕੇ ਇਸ ਤੁਕ ਦਾ ਅਰਥ ਫਿਰ ਕਰਨਾ।)

**ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ ॥**

ਰੀ=ਹੇ ਸਖੀ ! ਕਾਜਰ ਕੋਠ=ਕਾਲਖ ਦੀ ਕੋਠੀ ਜੋ ਇਹ ਸੰਸਾਰ, ਅਥਵਾ ਗ੍ਰਿਹਿਸਤ ਹੈ, ਇਸ ਵਿਚ ਰਹਿ ਕੇ ਵੀ ਤੂੰ ਕਾਰੀ=ਕਲੰਕਤ ਨਹੀਂ ਹੋਈ, ਤੇਰਾ ਨਿਰਮਲ ਹੀ ਬਰਨੁ=ਰੰਗ ਬਣਿਆਂ ਰਿਹਾ ਹੈ। ਇਹ ਦੱਸ ਤੇਰੇ ਤੇ– ਕਉਨੁ ਆਨੁਗ੍ਰਹੁ ਭਇਓ ਰੀ ॥ ਇਹ ਗੱਲ ਸੁਣ ਕੇ ਹੁਣ ਮਹਾਤਮਾ ਰੂਪੀ ਸਖੀ ਉੱਤਰ ਦਿੰਦੀ ਹੈ ਕਿ ਹੇ ਜਗਿਆਸੂ ! ਜਿਸ ਦੀ ਕਿਰਪਾ ਮੇਰੇ ਉਤੇ ਹੋਈ ਹੈ।

ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ ॥ ੨ ॥

ਉਹ ਪਰਮੇਸ਼ਰ ਅਜਿਹਾ ਸਮਰੱਥ ਹੈ, ਜਿਸ ਦੀ ਸਮਰੱਥਾ ਮੈਂ ਆਖ ਨਹੀਂ ਸਕਦੀ ਅਤੇ ਉਸ ਦੀ ਉਪਮਾ ਵੀ ਮੇਰੇ ਪਾਸੋਂ ਕਹੀ ਨਹੀਂ ਜਾਂਦੀ। ੨।

**ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ ॥੩॥**
**ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ ॥**
**ਪ੍ਰੇਮ ਭਗਤਿ ਨਾਨਕ ਸੁਖੁ ਪਾਇਆ**
**ਸਾਧੂ ਸੰਗਿ ਸਮਾਈ ॥੪॥੧੨॥੫੧॥**

ਅੰਨਵੇ ! ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ=ਉਸ ਪ੍ਰਭੂ ਨੇ ਜਦ ਕਿਰਪਾ ਦ੍ਰਿਸ਼ਟੀ ਨਾਲ ਦੇਖਣਾ ਕੀਤਾ। ਸਾਧੂ ਸੰਗਿ ਸਮਾਈ=ਤਾਂ ਸੰਤਾਂ ਦੇ ਸੰਗ ਸਮਾਈ। ਜਾਂ ਸੰਤਾਂ ਦੇ ਸੰਗ ਸਮਾਈ। ਅਪੁਨੈ ਚਰਣਿ ਲਗਾਈ=ਤਾਂ ਗੁਰਾਂ ਨੇ ਆਪਣੇ ਚਰਨਾਂ ਨਾਲ ਲਗਾਈ=ਲਾ ਲਿਆ। ਮਹਾ ਮੰਤ੍ਰੁ ਗੁਰ ਹਿਰਦੈ ਬਸਿਓ=ਤੇ ਗੁਰਾਂ ਦਾ ਮਹਾਂ ਮੂਲ ਮੰਤ੍ਰ ਹਿਰਦੇ ਵਿਚ ਵਸਿਆ ਤੇ ਅਸਚਰਜ ਰੂਪ ਪਰਮਾਤਮਾ ਦੇ ਨਾਮ ਨੂੰ ਸੁਣਿਆਂ। ਪ੍ਰੇਮ ਭਗਤਿ ਨਾਨਕ ਸੁਖੁ ਪਾਇਆ=ਤਦ ਪ੍ਰੇਮਾ ਭਗਤੀ ਕਰਕੇ ਮੈਂ ਆਤਮ ਸੁਖ ਪਾਇਆ। ੪। ੧੨। ੫੧।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੭ ਮਹਲਾ ੫ ॥**

ਜਗਿਆਸੂ ਰੂਪੀ ਸਖੀ ਮਹਾਤਮਾ ਪਾਸ ਆ ਕੇ ਪੁੱਛਦੀ ਹੈ (ਰਹਾਉ ਦੀਆਂ ਤੁਕਾਂ ਤੋਂ ਅਰਥ ਉਠਾਣਾ)–

**ਲਾਲੁ ਚੋਲਨਾ ਤੈ ਤਨਿ ਸੋਹਿਆ ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥੧॥**
**ਕਵਨ ਬਨੀ ਰੀ ਤੇਰੀ ਲਾਲੀ॥ਕਵਨ ਰੰਗਿ ਤੂੰ ਭਈ ਗੁਲਾਲੀ ॥੧॥ਰਹਾਉ॥**

ਕਵਨ ਬਨੀ ਰੀ ਤੇਰੀ ਲਾਲੀ=ਰੀ=ਹੇ ਸਖੀ ! ਤੇਰੀ ਭਗਤੀ ਰੂਪੀ ਲਾਲੀ ਕਿਹੋ ਜਿਹੀ ਬਣੀ ਹੈ ? ਕਵਨ ਰੰਗਿ ਤੂੰ ਭਈ ਗੁਲਾਲੀ=ਅਤੇ ਕਵਨ ਰੰਗਿ=ਕਿਵੇਂ ਤੂੰ ਗਿਆਨ ਰੂਪੀ ਗਾਹੜੇ ਰੰਗ ਵਾਲੀ ਹੋਈ ਹੈਂ ? ਲਾਲੁ ਚੋਲਨਾ ਤੈ ਤਨਿ ਸੋਹਿਆ=ਪ੍ਰੇਮ ਰੂਪੀ ਚੋਲਾ ਤੇਰੇ ਸਰੀਰ ਉਤੇ ਸੋਭਾਇਮਾਨ ਹੋ ਰਿਹਾ ਹੈ। ਸੁਰਿ ਜਨ=ਪਰਮਾਤਮਾ ਨੂੰ ਤੂੰ ਭਾ ਗਈ, ਤਾਂ ਹੀ ਤੂੰ ਉਸ ਦੇ ਮਨ ਨੂੰ ਮੋਹਤ ਕੀਤਾ ਹੈ। ੧। ਰਹਾਉ।

**ਤੁਮ ਹੀ ਸੁੰਦਰਿ ਤੁਮਹਿ ਸੁਹਾਗੁ ॥ ਤੁਮ ਘਰਿ ਲਾਲਨੁ ਤੁਮ ਘਰਿ ਭਾਗੁ ॥੨॥**

ਮੈਂ ਜਾਣਿਆਂ ਹੈ ਕਿ ਤੂੰ ਹੀ ਸੁੰਦਰ ਰੂਪ ਵਾਲੀ ਹੈਂ, ਤੈਨੂੰ ਹੀ ਸੁਹਾਗੁ=ਪਤੀ ਮਿਲਿਆ ਹੈ। ਲਾਲਨੁ=ਪਿਆਰਾ ਪਰਮੇਸ਼ਰ ਤੇਰੇ ਦਿਲ ਰੂਪ ਘਰ ਵਿਚ ਹੈ, ਅਤੇ ਚੰਗਾ ਭਾਗ ਵੀ ਤੇਰੇ ਘਰ ਵਿਚ ਹੈ। ੨।

**ਤੂੰ ਸਤਵੰਤੀ ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ ॥੩॥**

ਸਤਵੰਤੀ=ਪਤੀ ਵਾਲੀ ਵੀ ਤੂੰ ਹੀ ਹੈਂ ਸਾਰਿਆਂ ਤੋਂ ਪਰਧਾਨਿ=ਮੁਖੀ ਭੀ ਤੂੰ ਹੀ ਹੈਂ। ਪ੍ਰੀਤਮ=ਪਰਮਾਤਮਾ ਨੂੰ ਭੀ ਤੂੰ ਹੀ ਭਾਈ ਹੈਂ, ਸੁਰ ਗਿਆਨਿ=ਦਿੱਬਜ ਗਿਆਨਨ ਵੀ ਤੂੰ ਹੀ ਹੈਂ। ੩।

ਮਹਾਤਮਾ ਰੂਪੀ ਸਖੀ ਉੱਤਰ ਦਿੰਦੀ ਹੈ ਕਿ–

**ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥ ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲਿ ॥੪॥**
**ਸੁਨਿ ਰੀ ਸਖੀ ਇਹ ਹਮਰੀ ਘਾਲ ॥**
**ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥੧॥ ਰਹਾਉ ਦੂਜਾ ॥੧॥੫੨॥**

ਸੁਨਿ ਰੀ ਸਖੀ ਇਹ ਹਮਰੀ ਘਾਲ=ਹੇ ਜਗਿਆਸੂ ਰੂਪੀ ਸਖੀ ! ਸੁਣਨਾ ਕਰ, ਮੇਰੀ ਘਾਲ=ਕਮਾਈ ਇਹ ਹੈ ਕਿ ਪ੍ਰੀਤਮ ਭਾਨੀ=ਜਦ ਮੈਂ ਪਰਮਾਤਮਾ ਨੂੰ ਭਾ ਗਈ ਤੇ ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲਿ=ਉਸ ਨੇ ਸ਼ੁਭ ਦ੍ਰਿਸ਼ਟੀ ਕਰਕੇ ਨਿਹਾਲਿ=ਦੇਖਿਆ ਤੇ ਪ੍ਰਭ ਆਪਿ ਸੀਗਾਰਿ ਸਵਾਰਨਹਾਰ=ਸਵਾਰਨਹਾਰ (ਪ੍ਰਭੂ) ਨੇ ਆਪ ਜਪ ਤਪ ਆਦਿਕ ਸ਼ਿੰਗਾਰਾਂ ਨਾਲ ਸਵਾਰਨਾ ਕੀਤਾ।

ਤਾ ਰੰਗਿ ਗੁਲਾਲ ॥ ਤਾਂ ਫਿਰ ਗਾਹੜਾ ਗਿਆਨ ਰੂਪੀ ਰੰਗ ਚੜ੍ਹਿਆ, ਤਾਂ ਹੀ ਭਗਤੀ ਰੂਪੀ ਲਾਲੀ ਬਣੀ, ਤਾਂ ਹੀ ਪ੍ਰੇਮ ਰੂਪੀ ਲਾਲ ਚੋਲਾ ਸੋਹਿਆ, ਤਾਂ ਹੀ ਸੁਰਜਨ ਨੂੰ ਭਾਨੀ, ਤਾਂ ਹੀ ਸੁੰਦਰ ਹੋਈ, ਤਾਂ ਹੀ ਸੁਹਾਗਵੰਤੀ ਹੋਈ, ਤਾਂ ਹੀ ਭਾਗਾਂ ਵਾਲੀ ਹੋਈ, ਤਾਂ ਹੀ ਸਤ ਪ੍ਰਤੱਗ

ਹੋਈ, ਤਾਂ ਹੀ ਸਭ ਤੋਂ ਮੁਖੀ ਹੋਈ, ਤਾਂ ਹੀ ਪ੍ਰੀਤਮ ਨੂੰ ਭਾਈ, ਤਾਂ ਹੀ ਦਿੱਬਯ ਗਿਆਨਨ ਹੋਈ। ੧। ੫੨।

## ਆਸਾ ਮਹਲਾ ੫ ॥

**ਦੂਖੁ ਘਨੋ ਜਬ ਹੋਤੇ ਦੂਰਿ ॥ ਅਬ ਮਸਲਤਿ ਮੋਹਿ ਮਿਲੀ ਹਦੂਰਿ ॥੧॥**

ਜਦੋਂ ਪਤੀ ਜੀ ਮੈਥੋਂ ਦੂਰ ਹੁੰਦੇ ਸੀ ਭਾਵ ਪ੍ਰੋਖ ਸਨ ਤਦ ਤਕ ਮੈਨੂੰ ਘਨੋ=ਬਹੁਤਾ ਦੁਖ ਹੁੰਦਾ ਸੀ। ਹੁਣ ਮੈਨੂੰ ਗੁਰਾਂ ਪਾਸੋਂ ਪਤੀ ਦੇ ਹਦੂਰਿ=ਕੋਲ ਰਹਿਣੇ ਦੀ ਮਸਲਤਿ=ਸਲਾਹ ਮਿਲ ਗਈ ਹੈ।

**ਚੁਕਾ ਨਿਹੋਰਾ ਸਖੀ ਸਹੇਰੀ ॥**
**ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ ॥ ੧ ॥ ਰਹਾਉ ॥**

ਹੇ ਸਖੀ ਸਹੇਰੀ=ਪਿਆਰੀ ਸਖੀ ! ਹੁਣ ਮੇਰਾ ਨਿਹੋਰਾ=ਅਹਿਸਾਨ ਚੁੱਕ ਗਿਆ ਹੈ। ਕਿਉਂਕਿ ਗੁਰਾਂ ਨੇ ਪਿਰੀ=ਪਤੀ (ਪਰਮਾਤਮਾ) ਨਾਲ ਮੇਰੀ=ਮੇਲ ਦਿੱਤਾ ਹੈ, ਤੇ ਭਰਮ ਦੂਰ ਹੋ ਗਿਆ ਹੈ। ੧। ਰਹਾਉ।

**ਨਿਕਟਿ ਆਨਿ ਪ੍ਰਿਅ ਸੇਜ ਧਰੀ ॥ ਕਾਣਿ ਕਢਨ ਤੇ ਛੂਟਿ ਪਰੀ ॥੨॥**

ਪਤੀ ਨੇ ਮੈਨੂੰ ਸੇਜਾ ਦੇ ਨਿਕਟਿ=ਪਾਸ ਹੀ ਆਨਿ=ਲਿਆ ਬਿਠਾਇਆ ਹੈ, ਜਿਹੜੀ ਅੰਤਰ ਮੁਖ ਬਿਰਤੀ ਕਰ ਦਿੱਤੀ ਹੈ। ਇਸ ਲਈ ਮੈਂ ਹੁਣ ਲੋਕਾਂ ਦੀ ਕਾਨ-ਕਨੌਡ ਕੱਢਣ ਤੋਂ ਛੁੱਟ ਗਈ ਹਾਂ। ੨।

**ਮੰਦਰਿ ਮੇਰੈ ਸਬਦਿ ਉਜਾਰਾ ॥ ਅਨਦ ਬਿਨੋਦੀ ਖਸਮੁ ਹਮਾਰਾ ॥੩॥**

ਜਿਸ ਵੇਲੇ ਮੇਰੇ ਸਰੀਰ-ਮੰਦਰ ਵਿਚ ਗੁਰ ਉਪਦੇਸ਼ ਰੂਪ ਦੀਪਕ ਦਾ ਉਜਾਰਾ=ਪ੍ਰਕਾਸ਼ ਹੋ ਗਿਆ। ਤਾਂ ਇਹ ਨਿਸਚੇ ਕੀਤਾ ਕਿ ਮੇਰਾ ਖਸਮੁ=ਮਾਲਕ (ਪਤੀ-ਪਰਮਾਤਮਾ) ਹੀ ਅਨੰਦ ਦਾਇਕ ਬਿਨੋਦੀ=ਕੌਤਕਾਂ ਦੇ ਕਰਨ ਵਾਲਾ ਹੈ। ੩।

**ਮਸਤਕਿ ਭਾਗੁ ਮੈ ਪਿਰੁ ਘਰਿ ਆਇਆ ॥**
**ਥਿਰੁ ਸੋਹਾਗੁ ਨਾਨਕ ਜਨ ਪਾਇਆ ॥੪॥੨॥੫੩॥**

ਮੱਥੇ ਦੇ ਚੰਗੇ ਭਾਗਾਂ ਕਰਕੇ ਜਦ ਮੇਰੇ ਘਰ ਵਿਚ ਪਿਆਰਾ ਪਤੀ ਆਇਆ। ਤਾਂ ਮੈਂ ਜਨ ਨੇ ਥਿਰੁ ਸੋਹਾਗੁ=ਅਚਲ ਅਨੰਦ ਪਾਇਆ ਹੈ। ੪। ੨। ੫੩।

## ਆਸਾ ਮਹਲਾ ੫ ॥

ਉਥਾਨਕਾ :–ਜਿਸ ਵੇਲੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਕਰਵਾਉਂਦੇ ਹੋਇਆਂ ਕਿਸੇ

ਮਜ਼ਦੂਰ ਨੂੰ ਤਾੜ-ਫਾੜ ਕੀਤੀ ਤਾਂ ਸਿੱਖਾਂ ਨੇ ਕਿਹਾ–ਪ੍ਰਭੂ ਜੀ ਆਪ ਤਾਂ ਸ਼ਾਂਤੀ ਸਰੂਪ ਹੋ, ਆਪ ਕਿਉਂ ਗੁੱਸੇ ਹੁੰਦੇ ਹੋ ?

ਉਸ ਵੇਲੇ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ ਕਿ–

**ਸਾਚਿ ਨਾਮਿ ਮੇਰਾ ਮਨੁ ਲਾਗਾ ॥ ਲੋਗਨ ਸਿਉ ਮੇਰਾ ਠਾਠਾ ਬਾਗਾ ॥੧॥**

ਮੇਰਾ ਮਨ ਤਾਂ ਸਚੇ ਨਾਮ ਵਿਚ ਲਗ ਰਿਹਾ ਹੈ, ਇਹ ਤਾਂ ਉਪਰਲੇ ਵਿਹਾਰ ਚਲਾਉਣ ਵਾਸਤੇ ਲੋਕਾਂ ਨਾਲ ਮੇਰਾ ਠਾਠਾ ਬਾਗਾ=ਪੋਚਾ ਪਾਚੀ ਹੈ । ੧ ।

**ਬਾਹਰਿ ਸੂਤੁ ਸਗਲ ਸਿਉ ਮਉਲਾ ॥**
**ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ ॥੧॥ਰਹਾਉ॥**

ਬਾਹਰੋਂ ਤਨ ਕਰਕੇ ਤਾਂ ਲੈਣ ਦੇਣ ਦੀ ਸਾਰੀ ਸੂਤੁ=ਮਰਯਾਦਾ ਨਾਲ ਮਉਲਾ=ਮਿਲਿਆ ਹੋਇਆ ਹਾਂ। ਮਨ ਕਰਕੇ ਇੰਵ ਨਿਰਲੇਪ ਰਹਿੰਦੇ ਹਾਂ, ਜਿਕੂਰ ਜਲ ਵਿਚ ਕੌਲ ਫੁਲ ਨਿਰਲੇਪ ਰਹਿੰਦਾ ਹੈ । ੧ । ਰਹਾਉ ।

**ਮੁਖ ਕੀ ਬਾਤ ਸਗਲ ਸਿਉ ਕਰਤਾ ॥ ਜੀਅ ਸੰਗਿ ਪ੍ਰਭੁ ਅਪੁਨਾ ਧਰਤਾ ॥੨॥**

ਮੂੰਹ ਦੀ ਗੱਲ-ਬਾਤ ਸਾਰਿਆਂ ਨਾਲ ਕਰਦੇ ਹਾਂ । ਤੇ ਜੀਅ ਨੂੰ ਆਪਣੇ ਪ੍ਰਭੂ ਨਾਲ ਧਰਤਾ=ਜੋੜੀ ਰੱਖਦਾ ਹਾਂ । ੨ ।

**ਦੀਸਿ ਆਵਤ ਹੈ ਬਹੁਤੁ ਭੀਹਾਲਾ ॥ ਸਗਲ ਚਰਨ ਕੀ ਇਹੁ ਮਨੁ ਰਾਲਾ ॥੩॥**

ਉਪਰੋਂ ਮੇਰਾ ਚਿਹਰਾ ਤਾੜਨ ਫਾੜਨ ਕਰਕੇ ਬਹੁਤ ਹੀ ਭੀਹਾਲਾ=ਭਿਆਨਕ (ਡਰਾਉਣਾ) ਨਜ਼ਰ ਆਉਂਦਾ ਹੈ। ਪਰ ਇਹ ਮੇਰਾ ਮਨ ਸਗਲ=ਸਾਰੀ ਸੰਗਤ ਦੇ ਚਰਨਾਂ ਦੀ ਰਾਲਾ=ਧੂੜੀ ਹੋ ਰਿਹਾ ਹੈ । ੩ ।

**ਨਾਨਕ ਜਨਿ ਗੁਰੁ ਪੂਰਾ ਪਾਇਆ ॥**
**(ਪੰਨਾ ੩੮੫) ਅੰਤਰਿ ਬਾਹਰਿ ਏਕੁ ਦਿਖਾਇਆ ॥੪॥੩॥੫੪॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਵੇਲੇ ਮੈਂ ਜਨ ਨੇ ਪੂਰਿਆਂ ਗੁਰਾਂ ਨੂੰ ਪਾਇਆ । ਤਾਂ ਉਹਨਾਂ ਨੇ ਅੰਦਰ ਬਾਹਰ ਇਕ ਪਰਮਾਤਮਾ ਨੂੰ ਦਿਖਾਣਾ ਕੀਤਾ । ੪ । ੩ । ੫੪ ।

## ਆਸਾ ਮਹਲਾ ੫ ॥

ਉਥਾਨਕਾ :–ਕੋਈ ਹੰਕਾਰੀ ਪੁਰਸ਼ ਘੋੜੇ ਉਪਰ ਅਸਵਾਰ ਹੋ ਕੇ ਚਲਿਆ ਆਉਂਦਾ ਸੀ, ਉਸ ਨੂੰ ਉਪਦੇਸ਼ ਦਿੰਦੇ ਹਨ–

**ਪਾਵਤੁ ਰਲੀਆ ਜੋਬਨਿ ਬਲੀਆ ॥ ਨਾਮ ਬਿਨਾ ਮਾਟੀ ਸੰਗਿ ਰਲੀਆ ॥੧॥**

ਹੇ ਪੁਰਸ਼ਾ ! ਤੂੰ ਰਲੀਆਂ=ਖੁਸ਼ੀਆਂ ਨੂੰ ਪਾਉਂਦਾ ਆਉਂਦਾ ਹੈਂ ।

ਅਥਵਾ :–ਪਾਵ+ਤੁਰਲੀਆ=ਤੇਰੇ ਪੈਰਾਂ ਹੇਠ ਘੋੜਾ ਹੈ, ਤੇ ਜੋਬਨਿ ਬਲੀਆ=ਜੋਬਨ ਅਵਸਥਾ ਵਾਲਾ ਹੈਂ, ਅਥਵਾ :–ਜੋਬਨ ਅਵਸਥਾ ਵਿਚ ਬਲੀਆ=ਸੜ ਰਿਹਾ ਹੈ। ਪਰ ਹਰੀ ਨਾਮ ਜਪੇ ਤੋਂ ਬਿਨਾਂ ਅੰਤ ਨੂੰ ਤੇਰਾ ਮਿੱਟੀ ਨਾਲ ਰੁਲਣਾ ਹੋਵੇਗਾ। ੧।

**ਕਾਨ ਕੁੰਡਲੀਆ ਬਸਤ੍ਰ ਓਢਲੀਆ॥**
**ਸੇਜ ਸੁਖਲੀਆ ਮਨਿ ਗਰਬਲੀਆ ॥੧॥ਰਹਾਉ॥**

ਕੰਨਾਂ ਵਿਚ ਤੂੰ ਕੁੰਡਲੀਆ=ਵਾਲੇ ਪਾਏ ਹੋਏ ਹਨ, ਤੇ ਚੰਗੇ ਚੰਗੇ ਬਸਤ੍ਰ=ਕਪੜੇ ਓਢਲੀਆ=ਪਹਿਰੇ ਹੋਏ ਹਨ। ਸੁਖਦਾਇਕ ਸੇਜਾਂ ਪ੍ਰਾਪਤ ਹਨ, ਇਨ੍ਹਾਂ ਪਦਾਰਥਾਂ ਦਾ ਮਨ ਵਿਚ ਤੂੰ ਹੰਕਾਰ ਕਰਦਾ ਹੈਂ। ੧। ਰਹਾਉ।

**ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ॥**
**ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ ॥੨॥**

ਸਰੀਰ ਦੇ ਤਲੇ ਕੁੰਚਰੀਆ=ਹਾਥੀ ਦੀ ਅਸਵਾਰੀ ਭੀ ਹੈ, ਸਿਰ ਤੇ ਕਨਿਕ ਛਤਰੀਆ =ਸੋਨੇ ਦਾ ਛਤਰ ਝੁੱਲਦਾ ਹੈ। ਪਰ ਹਰੀ ਦੀ ਭਗਤੀ ਕੀਤੇ ਤੋਂ ਬਿਨਾਂ ਤੇਰੇ ਨਿਸਫਲ ਸਰੀਰ ਨੂੰ ਲੈ ਕੇ ਧਰਤੀ ਵਿਚ ਗਡਲੀਆ=ਦੱਬ ਦਿੱਤਾ ਜਾਏਗਾ। ੨।

**ਰੂਪ ਸੁੰਦਰੀਆ ਅਨਿਕ ਇਸਤਰੀਆ॥**
**ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ ॥੩॥**

ਸੁੰਦਰ ਰੂਪਾਂ ਵਾਲੀਆਂ ਚਾਹੇ ਅਨੇਕਾਂ ਇਸਤ੍ਰੀਆਂ ਭੀ ਹਨ। ਪਰੰਤੂ ਹਰੀ-ਰਸ ਤੋਂ ਬਿਨਾਂ ਇਹ ਸਾਰੇ ਸੁਆਦ ਫਿਕਰੀਆ=ਫਿੱਕੇ ਹਨ। ੩।

**ਮਾਇਆ ਛਲੀਆ ਬਿਕਾਰ ਬਿਖਲੀਆ॥**
**ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ ॥੪॥੪॥੫੫॥**

ਛਲ ਰੂਪ ਮਾਇਆ ਦੀ ਪ੍ਰਾਪਤੀ ਵਾਸਤੇ ਤੂੰ ਕਈ ਤਰ੍ਹਾਂ ਦੇ ਵਿਕਾਰ ਕਰਦਾ ਹੈਂ ਅਤੇ ਵਿਸ਼ਿਆਂ ਦਾ ਅਲੀਆ=ਘਰ ਹੋ ਰਿਹਾ ਹੈ। ਅਥਵਾ :–ਮਾਇਆ ਵਾਸਤੇ ਕਈ ਤਰ੍ਹਾਂ ਦੇ ਵਲ ਛਲ ਕਰਦਾ ਹੈਂ ਅਤੇ ਵਿਸ਼ੇ ਵਿਕਾਰਾਂ ਦਾ ਘਰ ਹੋ ਰਿਹਾ ਹੈਂ।

ਗੁਰੂ ਜੀ ਕਥਨ ਕਰਦੇ ਹਨ–ਹੇ ਪੁਰਸ਼ਾ! ਜੇਕਰ ਤੂੰ ਪ੍ਰਭੂ ਦਿਆਲੂ ਪੁਰਖ ਦੀ ਸ਼ਰਨ ਲੈ ਲਵੇਂ ਤਾਂ ਤੇਰਾ ਉਧਾਰ ਹੋਵੇਗਾ। ੪। ੪। ੫੫।

**ਆਸਾ ਮਹਲਾ ੫॥**

**ਏਕੁ ਬਗੀਚਾ ਪੇਡ ਘਨ ਕਰਿਆ॥ ਅੰਮ੍ਰਿਤ ਨਾਮੁ ਤਹਾ ਮਹਿ ਫਲਿਆ ॥੧॥**

ਪਰਮੇਸ਼ਰ ਨੇ ਇਕ ਸੰਸਾਰ ਰੂਪ ਬਗੀਚਾ ਘਨ=ਬਹੁਤੇ ਪੇਡ=ਬ੍ਰਿਛਾਂ ਵਾਲਾ ਕੀਤਾ ਹੋਇਆ ਹੈ,

ਇਸ ਸੰਸਾਰ ਰੂਪ ਬਗੀਚੇ ਵਿਚ ਦੇਵਤਾ, ਦੈਂਤ, ਗੁਰਮੁਖ, ਮਨਮੁਖ, ਪਸੂ, ਪੰਛੀ, ਇਹ ਕਈ ਤਰ੍ਹਾਂ ਦੇ ਬ੍ਰਿਛ ਹਨ। ਤਹਾ ਮਹਿ=ਉਸ ਸੰਸਾਰ ਬਗੀਚੇ ਵਿਚ ਨਾਮੀ ਅੰਮ੍ਰਿਤ ਸਾਰੇ ਪ੍ਰਫੁੱਲਤ ਹੋ ਰਿਹਾ ਹੈ। ੧।

**ਐਸਾ ਕਰਹੁ ਬੀਚਾਰੁ ਗਿਆਨੀ ॥ ਜਾ ਤੇ ਪਾਈਐ ਪਦੁ ਨਿਰਬਾਨੀ ॥**

ਗਿਆਨੀਆਂ ਨਾਲ ਮਿਲਕੇ ਹੇ ਬੁੱਧੀਵਾਨੋਂ ! ਅਜਿਹਾ ਵਿਚਾਰ ਕਰੋ। ਜਿਸ ਕਰਕੇ ਨਿਰਬੰਧ ਪਦ ਨੂੰ ਪਾਉਣਾ ਕਰੀਏ।

**ਆਸਿ ਪਾਸਿ ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ ॥੧॥ਰਹਾਉ॥**

ਸੰਸਾਰ ਰੂਪ ਬਗੀਚੇ ਦੇ ਆਸਿ ਪਾਸਿ=ਆਲੇ ਦੁਆਲੇ ਵਿਸ਼ਿਆਂ ਦੇ ਕੁੰਟ ਭਾਵ ਕੁਸੰਗ ਹਨ, ਹੇ ਭਾਈ ! ਇਸ ਵਿਚ ਸਤਿਸੰਗ ਰੂਪ ਅੰਮ੍ਰਿਤ ਹੈ। ਅਥਵਾ :-ਅੰਤਹ ਕਰਣ ਦੇ ਆਲੇ ਦੁਆਲੇ ਬਿਖੂਆ ਕੇ ਕੁੰਟਾ=ਪੰਜ ਕੋਸ਼ ਹਨ, ਹੇ ਭਾਈ ! ਇਸ ਵਿਚ ਆਤਮਾ ਰੂਪੀ ਅੰਮ੍ਰਿਤ ਹੈ।
ਅਥਵਾ :-ਆਲੇ ਦੁਆਲੇ ਬਿਖੂਆ ਕੇ ਕੁੰਟਾ=ਅਵਿਦਿਆ ਅਗਿਆਨ ਹੈ। ਹੇ ਭਾਈ ! ਇਸ ਦੇ ਵਿਚ ਬ੍ਰਹਮਾ ਨੰਦ ਰੂਪੀ ਅੰਮ੍ਰਿਤ ਹੈ। ੧।

**ਸਿੰਚਨਹਾਰੇ ਏਕੈ ਮਾਲੀ ॥ ਖਬਰਿ ਕਰਤੁ ਹੈ ਪਾਤ ਪਤ ਡਾਲੀ ॥੨॥**

ਇਸ ਸੰਸਾਰ ਰੂਪ ਬਗੀਚੇ ਨੂੰ ਜਲ ਦੇ ਸਿੰਜਣ ਵਾਲਾ ਅਰਥਾਤ ਖਾਣ ਪਾਣ ਦੇਣ ਵਾਲਾ ਇਕ ਮਾਲੀ ਮਾਇਆ ਸਬਲ ਈਸ਼ੂਰ ਹੈ। ਜੋ ਪੱਤੇ ਪੱਤਿਆਂ ਦੀ, ਤੇ ਡਾਲੀ ਡਾਲੀ ਦੀ ਖ਼ਬਰ ਕਰਦਾ ਹੈ। ਪੱਤੇ-ਸੂਖਮ ਜੀਵ, ਡਾਲੀ=ਅਸਥੂਲ ਜੀਵ, ਇਨ੍ਹਾਂ ਸਭਨਾਂ ਦੀ ਖ਼ਬਰ ਕਰਦਾ ਹੈ। ੨।

**ਸਗਲ ਬਨਸਪਤਿ ਆਣਿ ਜੜਾਈ ॥ ਸਗਲੀ ਫੂਲੀ ਨਿਫਲ ਨ ਕਾਈ ॥੩॥**

ਉਸ ਪਰਮਾਤਮਾ ਨੇ ਹੀ ਜੀਵਾਂ ਰੂਪੀ ਸਾਰੀ ਬਨਾਸਪਤੀ ਆਣਿ=ਦ੍ਵੈਤ,
ਅਥਵਾ :-ਮਾਇਆ ਵਿਚ ਜੜਤ ਕੀਤੀ ਹੋਈ ਹੈ। ਜੀਵਾਂ ਰੂਪੀ ਬਨਾਸਪਤੀ ਸਾਰੀ ਸ਼ੁਭ ਅਸ਼ੁਭ ਕਰਮਾਂ ਦੇ ਕਰਨ ਵਿਚ ਪ੍ਰਫੂਲਤ ਹੋ ਰਹੀ ਹੈ, ਨਿਫਲ ਨ ਕਾਈ=ਨਿਸ਼ਫਲ ਕੋਈ ਭੀ ਨਹੀਂ ਹੈ। ੩।

**ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ ॥**
**ਨਾਨਕ ਦਾਸ ਤਰੀ ਤਿਨਿ ਮਾਇਆ ॥੪॥੫॥੫੬॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਪੁਰਸ਼ ਨੇ ਦਾਸਾ ਭਾਵ ਧਾਰਕੇ ਗੁਰਾਂ ਪਾਸੋਂ ਨਾਮ; ਅਥਵਾ :-ਨਾਮ ਰੂਪੀ ਅੰਮ੍ਰਿਤ ਫਲ ਪਾਇਆ ਹੈ, ਉਸ ਨੇ ਮਾਇਆ ਰੂਪ ਔਖੀ ਨਦੀ ਤਰਨਾ ਕੀਤੀ ਹੈ। ੪। ੫। ੫੬।

## ਆਸਾ ਮਹਲਾ ੫ ॥

ਇਕ ਸਿੱਖ ਨੇ ਬੇਨਤੀ ਕੀਤੀ, ਹੇ ਗੁਰੂ ਜੀ ! ਆਪ ਜੀ ਨੂੰ ਸਾਰਾ ਪਹਿਰਾਵਾ ਰਾਜਿਆਂ ਵਾਂਗ ਰੱਖਣਾ ਚਾਹੀਦਾ ਹੈ। ਦੂਜੇ ਸਿੱਖ ਨੇ ਕਿਹਾ, ਨਹੀਂ ਨਹੀਂ, ਆਪ ਜੀ ਨੂੰ ਜੋਗੀਆਂ ਵਾਲਾ ਪਹਿਰਾਵਾ ਚਾਹੀਦਾ ਹੈ। ਇਹ ਗੱਲ ਸੁਣ ਕੇ ਗੁਰੂ ਜੀ ਕਹਿੰਦੇ ਹਨ—

**ਰਾਜ ਲੀਲਾ ਤੇਰੈ ਨਾਮਿ ਬਨਾਈ ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥੧॥**

ਹੇ ਪਰਮੇਸ਼ਰ ! ਅਸੀਂ ਤਾਂ ਤੇਰੇ ਨਾਮ ਦੀ ਹੀ ਰਾਜ ਲੀਲ੍ਹਾ ਬਣਾਈ ਹੈ। ਅਤੇ ਤੇਰਾ ਜਿਹੜਾ ਕੀਰਤਨ ਗਾਉਂਦੇ ਹਾਂ, ਮੇਰੇ ਲਈ ਏਹੋ ਹਠ ਜੋਗ ਬਣ ਰਿਹਾ ਹੈ। ੧।

**ਸਰਬ ਸੁਖਾ ਬਨੇ ਤੇਰੈ ਓਲ੍ਹੈ ॥ ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ ॥੧॥ ਰਹਾਉ ॥**

ਹੇ ਪਰਮੇਸ਼ਰ ! ਤੇਰੇ ਓਲ੍ਹੈ=ਆਸਰੇ ਕਰਕੇ ਸਾਰੇ ਸੁਖ ਬਣੇ ਹੋਏ ਹਨ। ਭਰਮ ਦੇ ਪੜਦੇ ਸਤਿਗੁਰਾਂ ਨੇ ਖੋਲ੍ਹ ਦਿਤੇ ਹਨ। ੧। ਰਹਾਉ।

**ਹੁਕਮੁ ਬੂਝਿ ਰੰਗ ਰਸ ਮਾਣੇ ॥ ਸਤਿਗੁਰ ਸੇਵਾ ਮਹਾ ਨਿਰਬਾਣੇ ॥੨॥**

ਹੇ ਪਰਮੇਸ਼ਰ ! ਆਪ ਦੇ ਹੁਕਮ ਨੂੰ ਬੁੱਝਕੇ ਰੰਗਾਂ ਰੰਗਾਂ ਦੇ ਰਸ ਮਾਣੇ=ਅਨੰਦ ਭੋਗੇ ਹਨ। ਸਤਿਗੁਰਾਂ ਦੀ ਸੇਵਾ ਕਰਕੇ ਮਹਾ ਨਿਰਬੰਧ ਪਦਵੀ ਤੇ ਪਹੁੰਚੇ ਹਾਂ। ੨।

**ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ ॥**
**ਨਾਮਿ ਰਤਾ ਸੋਈ ਨਿਰਬਾਣੁ ॥੩॥**

ਹੇ ਪਰਮੇਸ਼ਰ ! ਜਿਸ ਨੇ ਤੈਨੂੰ ਜਾਣ ਲਿਆ ਹੈ, ਚਾਹੇ ਉਹ ਗ੍ਰਹਿਸਤੀ ਹੈ ਤਾਂ ਭੀ ਪ੍ਰਮਾਣੀਕ ਹੈ, ਚਾਹੇ ਉਹ ਉਦਾਸੀ=ਸੰਤ ਹੈ ਤਾਂ ਭੀ ਉਹ ਪ੍ਰਮਾਣੀਕ ਹੈ। ਜੋ ਪੁਰਸ਼ ਆਪ ਦੇ ਨਾਮ ਵਿਚ ਰਤਾ=ਰਚਿਆ ਹੈ, ਉਹ ਨਿਰਬਾਣੁ=ਬੰਧਨਾਂ ਤੋਂ ਛੁਟਦਾ ਹੈ।

**ਜਾ ਕਉ ਮਿਲਿਓ ਨਾਮੁ ਨਿਧਾਨਾ ॥**
**ਭਨਤਿ ਨਾਨਕ ਤਾ ਕਾ ਪੂਰ ਖਜਾਨਾ ॥੪॥੬॥੫੭॥**

ਜਿਸ ਨੂੰ ਨਾਮ ਦਾ ਖਜ਼ਾਨਾ ਮਿਲਿਆ ਹੈ। ਗੁਰੂ ਜੀ ਕਥਨ ਕਰਦੇ ਹਨ—ਉਸ ਦਾ ਅੰਤਹਕਰਣ ਰੂਪੀ ਖਜ਼ਾਨਾ ਸ਼ੁਭ ਗੁਣਾਂ ਨਾਲ ਪੂਰਨ ਭਰ ਗਿਆ ਹੈ। ੪। ੬। ੫੭।

## ਆਸਾ ਮਹਲਾ ੫ ॥

**ਤੀਰਥਿ ਜਾਉ ਤ ਹਉ ਹਉ ਕਰਤੇ ॥ ਪੰਡਿਤ ਪੂਛਉ ਤ ਮਾਇਆ ਰਾਤੇ ॥੧॥**

ਜੀਵ ਪੁਛਦਾ ਹੈ, ਹੇ ਸਤਿਗੁਰੂ ਜੀ ! ਤੀਰਥਾਂ ਤੇ ਜਾਈਏ ਤਾਂ ਤੀਰਥਵਾਸੀ ਲੋਕ ਮੈਂ ਬੜਾ

ਹਾਂ, ਦੂਜਾ ਆਖਦਾ ਹੈ ਮੈਂ ਬੜਾ ਹਾਂ ਇੰਵ ਹੀ ਕਰਦੇ ਨਿਗਾਹ ਆਉਂਦੇ ਹਨ। ਜੇਕਰ ਪੰਡਿਤਾਂ ਪਾਸੋਂ ਜਾ ਕੇ ਪੁਛੀਏ, ਤਾਂ ਉਹ ਵੀ ਮਾਇਆ ਵਿਚ ਰਾਤੇ=ਲੀਨ ਹੋਏ ਦਿਖਾਈ ਦਿੰਦੇ ਹਨ। ੧।"

**ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥੧॥ਰਹਾਉ॥**

ਹੇ ਮਿਤ੍ਰ ਸਤਿਗੁਰੋ! ਆਪ ਕਿਰਪਾ ਕਰਕੇ ਮੈਨੂੰ ਉਹ ਅਸਥਾਨ ਬਤਾਵਹੁ=ਦਸੋ। ਜਿਸ ਜਗ੍ਹਾ ਹਰਿ ਹਰਿ ਦਾ ਕੀਰਤਨ ਨਿਤਾ ਪ੍ਰਤੀ ਹੋ ਰਿਹਾ ਹੈ। ੧। ਰਹਾਉ।

**ਸਾਸਤ੍ਰ ਬੇਦ ਪਾਪ ਪੁੰਨ ਵੀਚਾਰ॥ਨਰਕਿ ਸੁਰਗਿ ਫਿਰਿ ਫਿਰਿ ਅਉਤਾਰ॥੨॥**

ਜੇਕਰ ੬ ਸ਼ਾਸਤ੍ਰ ਤੇ ਚਾਰੇ ਵੇਦਾਂ ਨੂੰ ਵਿਚਾਰੀਏ ਤਾਂ ਉਸ ਵਿਚ ਤਾਂ ਕੇਵਲ ਪਾਪਾਂ ਪੁੰਨਾਂ ਦਾ ਹੀ ਵਿਚਾਰ ਹੈ, (ਪਾਪ ਪੁੰਨ ਦੋਨੋਂ ਬੰਧਨ ਰੂਪ ਹਨ। ਪਾਪ ਲੋਹੇ ਦੀ ਬੇੜੀ ਹੈ, ਪੁੰਨ ਸੋਨੇ ਦੀ ਬੇੜੀ। ਜਿਨ੍ਹਾਂ ਪਾਪਾਂ ਪੁੰਨਾਂ ਕਰਕੇ) ਇਹ ਜੀਵ ਨਰਕਾਂ ਸੁਰਗਾਂ ਵਿਚ ਬਾਰ-ਬਾਰ ਆਉਂਦਾ ਜਾਂਦਾ ਹੈ। ੨।

**ਗਿਰਸਤ ਮਹਿ ਚਿੰਤ ਉਦਾਸ ਅਹੰਕਾਰ॥ਕਰਮ ਕਰਤ ਜੀਅ ਕਉ ਜੰਜਾਰ ॥੩॥**

ਜੇਕਰ ਗ੍ਰਿਹਸਤ ਵਿਚ ਰਹੀਏ ਤਾਂ ਚਿੰਤਾ ਵਧਦੀ ਹੈ, ਜੇ ਉਦਾਸ=ਸਾਧੂ-ਪਣੇ ਵਿਚ ਰਹੀਏ ਤਾਂ ਹੰਕਾਰ ਵਧਦਾ ਹੈ। ਜੇਕਰ ਕਰਮ ਕਰੀਏ ਤਾਂ ਜੀਅ ਨੂੰ ਜ਼ੰਜਾਲ ਪਏ ਰਹਿੰਦੇ ਹਨ। ੩। ਹੁਣ ਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ–

**ਪ੍ਰਭ ਕਿਰਪਾ ਤੇ ਮਨੁ ਵਸਿ ਆਇਆ॥**
**ਨਾਨਕ ਗੁਰਮੁਖਿ ਤਰੀ ਤਿਨਿ ਮਾਇਆ॥੪॥**

ਹੇ ਪੁਰਖਾ! ਪ੍ਰਭੂ ਦੀ ਕਿਰਪਾ ਕਰਕੇ ਜਿਸ ਦਾ ਮਨ ਵਸੀਕਾਰ ਹੋ ਆਇਆ ਹੈ। ਉਸ ਗੁਰਮੁਖ ਨੇ ਮਾਇਆ ਰੂਪ ਨਦੀ ਨੂੰ ਤਰ ਲਿਆ ਹੈ। ੪।

ਹੁਣ ਪ੍ਰਸ਼ਨ ਦਾ ਉੱਤਰ ਦਿੰਦੇ ਹਨ ਕਿ–

**ਸਾਧਸੰਗਿ ਹਰਿ ਕੀਰਤਨੁ ਗਾਈਐ॥**
**ਇਹੁ ਅਸਥਾਨੁ ਗੁਰੂ ਤੇ ਪਾਈਐ॥੧॥ ਰਹਾਉ ਦੂਜਾ ॥੭॥੫੯॥**

ਸਤਸੰਗ ਰੂਪੀ ਅਸਥਾਨ ਹੈ, ਜਿਥੇ ਹਰਿ ਹਰਿ ਦਾ ਕੀਰਤਨ ਗਾਇਆ ਜਾਂਦਾ ਹੈ। ਪਰ ਇਹ ਸਤਸੰਗ ਰੂਪੀ ਅਸਥਾਨ ਗੁਰੂ ਜੀ ਦੀ ਕਿਰਪਾ ਨਾਲ ਹੀ ਪਾਈਦਾ ਹੈ। ੧। ਰਹਾਉ ਦੂਜਾ। ੭। ੫੯।

**ਆਸਾ ਮਹਲਾ ੫ ॥**

**ਘਰ ਮਹਿ ਸੂਖ ਬਾਹਰਿ ਫੁਨਿ ਸੂਖਾ॥ਹਰਿ ਸਿਮਰਤ ਸਗਲ ਬਿਨਾਸੇ ਦੂਖਾ॥੧॥**

ਹਰੀ ਦੇ ਸਿਮਰਨ ਕਰਕੇ ਘਰ ਵਿਚ ਵੀ ਸੁਖ ਤੇ ਬਾਹਰ ਵੀ ਸੁਖ ਪ੍ਰਾਪਤ ਹੁੰਦਾ ਹੈ। ਕਿਉਂਕਿ ਹਰੀ ਦੇ ਸਿਮਰਨ ਨਾਲ ਸਾਰੇ ਦੁਖ ਨਾਸ ਹੋ ਜਾਂਦੇ ਹਨ। ੧।

**ਸਗਲ ਸੂਖ ਜਾਂ ਤੂੰ ਚਿਤਿ ਆਂਵੈਂ॥ਸੋ ਨਾਮੁ ਜਪੈ ਜੋ ਜਨੁ ਤੁਧੁ ਭਾਵੈ ॥੧॥ਰਹਾਉ॥**

ਹੇ ਪਰਮੇਸ਼ਰ! ਜਾਂ ਤੂੰ ਯਾਦ ਆਵੇਂ ਤਾਂ ਸਾਰੇ ਸੁਖ ਪ੍ਰਾਪਤ ਹੁੰਦੇ ਹਨ। ਪਰ ਉਹੀ ਪੁਰਸ਼ ਨਾਮ ਨੂੰ ਜਪਦਾ ਹੈ, ਜਿਹੜਾ ਜਨ ਤੁਧੁ=ਆਪ ਨੂੰ ਭਾਉਂਦਾ ਹੈ। ੧। ਰਹਾਉ।

**(ਪੰਨਾ ੩੯੬) ਤਨੁ ਮਨੁ ਸੀਤਲੁ ਜਪਿ ਨਾਮੁ ਤੇਰਾ ॥**

**ਹਰਿ ਹਰਿ ਜਪਤ ਢਹੈ ਦੁਖ ਡੇਰਾ ॥੨॥**

ਤੇਰਾ ਨਾਮ ਜਪਣ ਕਰਕੇ ਤਨ ਮਨ ਸੀਤਲੁ=ਠੰਢਾ ਹੋ ਗਿਆ ਹੈ। ਹਰਿ ਹਰਿ ਨਾਮ ਜਪਦਿਆਂ ਹੀ ਦੁੱਖਾਂ ਦਾ ਡੇਰਾ (ਅਗਿਆਨ) ਢਹਿ ਗਿਆ ਹੈ। ੨।

**ਹੁਕਮੁ ਬੂਝੈ ਸੋਈ ਪਰਵਾਨੁ ॥ ਸਾਚੁ ਸਬਦੁ ਜਾ ਕਾ ਨੀਸਾਨੁ ॥੩॥**

ਜੋ ਪੁਰਸ਼ ਪਰਮੇਸ਼ਰ ਦਾ ਹੁਕਮ ਬੁੱਝਦਾ ਹੈ, ਉਹੀ ਪ੍ਰਮਾਣੀਕ ਹੈ। ਪਰ ਹੁਕਮ ਉਹੀ ਬੁੱਝਦਾ ਹੈ, ਜਿਸ ਨੂੰ ਸੱਚਾ ਉਪਦੇਸ਼ ਰੂਪੀ ਨੀਸਾਨੁ=ਪਰਵਾਨਾ ਮਿਲਦਾ ਹੈ।
ਅਥਵਾ :-ਜੋ ਹੁਕਮ ਨੂੰ ਮੰਨਦਾ ਹੈ ਅਤੇ ਜਿਸ ਦਾ ਨਿਸ਼ਾਨਾ ਸੱਚਾ ਸ਼ਬਦ ਹੈ, ਉਹੀ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ। ੩।

**ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ॥**

**ਭਨਤਿ ਨਾਨਕੁ ਮੇਰੈ ਮਨਿ ਸੁਖੁ ਪਾਇਆ ॥ ੪ ॥ ੮ ॥ ੫੯ ॥**

ਜਿਸ ਵੇਲੇ ਪੂਰਿਆਂ ਗੁਰਾਂ ਨੇ ਮੈਨੂੰ ਹਰੀ ਨਾਮ ਦ੍ਰਿੜਾਇਆ। ਗੁਰੂ ਜੀ ਭਨਤਿ=ਆਖਦੇ ਹਨ-ਉਸ ਵੇਲੇ ਮੇਰੇ ਮਨ ਨੇ ਸੁਖ ਪਾਉਣਾ ਕੀਤਾ। ੪। ੮। ੫੯।

**ਆਸਾ ਮਹਲਾ ੫ ॥**

**ਜਹਾ ਪਠਾਵਹੁ ਤਹ ਤਹ ਜਾਈ ॥**

**ਜੋ ਤੁਮ ਦੇਹੁ ਸੋਈ ਸੁਖੁ ਪਾਈ ॥੧॥**

ਹੇ ਪਰਮੇਸ਼ਰ! ਜਿਥੇ (ਜਿਥੇ) ਆਪ ਭੇਜਦੇ ਹੋ, ਉਥੇ ਉਥੇ ਮੈਂ ਜਾਂਦਾ ਹਾਂ। ਜੋ ਪਦਾਰਥ ਆਪ

ਦਿੰਦੇ ਹੋ, ਉਹੀ ਮੈਂ ਸੁਖ ਪੂਰਬਕ ਮੰਨਕੇ ਪਾਉਂਦਾ ਹਾਂ । ੧ ।

**ਸਦਾ ਚੇਰੇ ਗੋਵਿੰਦ ਗੋਸਾਈ ॥**
**ਤੁਮ੍ਰਰੀ ਕ੍ਰਿਪਾ ਤੇ ਤ੍ਰਿਪਤਿ ਅਘਾਈ ॥੧॥ਰਹਾਉ॥**

ਹੇ ਗੋਬਿੰਦ ਗੁਸਾਈਂ ! ਅਸੀਂ ਹਮੇਸ਼ਾਂ ਆਪ ਜੀ ਦੇ ਚੇਰੇ=ਦਾਸ ਹਾਂ । ਆਪ ਜੀ ਦੀ ਕਿਰਪਾ ਨਾਲ ਤ੍ਰਿਪਤ ਹੋ ਕੇ ਰੱਜਦਾ ਹਾਂ । ੧ । ਰਹਾਉ ।

**ਤੁਮਰਾ ਦੀਆ ਪੈਨਉ ਖਾਈ ॥ ਤਉ ਪ੍ਰਸਾਦਿ ਪ੍ਰਭ ਸੁਖੀ ਵਲਾਈ ॥੨॥**

ਤੇਰਾ ਦਿੱਤਾ ਹੋਇਆ ਬਸਤ੍ਰ ਪਹਿਨਦਾ ਹਾਂ, ਤੇਰਾ ਦਿੱਤਾ ਹੋਇਆ ਹੀ ਭੋਜਨ ਖਾਂਦਾ ਹਾਂ । ਹੇ ਪ੍ਰਭੂ ! ਤੇਰੀ ਕਿਰਪਾ ਕਰਕੇ ਹੀ ਉਮਰ, ਅਥਵਾ :—ਦਿਨਾਂ ਨੂੰ ਸੁਖ ਸਹਿਤ ਵਲਾਈ= ਬਤੀਤ ਕਰਦਾ ਹਾਂ । ੨ ।

**ਮਨ ਤਨ ਅੰਤਰਿ ਤੁਝੈ ਧਿਆਈ ॥ ਤੁਮ੍ਹਰੈ ਲਵੈ ਨ ਕੋਊ ਲਾਈ ॥੩॥**

ਹੇ ਪਰਮੇਸ਼ਰ ! ਇਹ ਕਿਰਪਾ ਕਰ ਜੋ ਮਨ ਤਨ ਦੇ ਅੰਦਰ ਤੈਨੂੰ ਹੀ ਧਿਆਵਾਂ । ਤੇਰੇ ਲਵੈ=ਸਦਰਸ ਕਿਸੇ ਨੂੰ ਲਗਾਵਾਂ ਤਾਂ ਕੋਈ ਚੀਜ਼ ਨਹੀਂ ਲਗਦੀ । ੩ ।

**ਕਹੁ ਨਾਨਕ ਨਿਤ ਇਵੈ ਧਿਆਈ ॥**
**ਗਤਿ ਹੋਵੈ ਸੰਤਹ ਲਗਿ ਪਾਈ ॥੪॥੯॥੬੦॥**

ਗੁਰੂ ਜੀ ਕਥਨ ਕਰਦੇ ਹਨ—ਹੇ ਪਰਮੇਸ਼ਰ ! ਇਹ ਕਿਰਪਾ ਕਰ, ਜੋ ਮੈਂ ਨਿਤਾ ਪ੍ਰਤੀ ਇੰਞ ਧਿਆਉਂਦਾ ਰਹਾਂ । ਸੰਤਾਂ ਦੇ ਪਾਈ=ਚਰਨੀਂ ਲੱਗਣ ਕਰਕੇ ਗਤਿ ਹੋਵੈ=ਮੁਕਤੀ ਹੁੰਦੀ ਹੈ । ੪ । ੯ । ੬੦ ।

**ਆਸਾ ਮਹਲਾ ੫ ॥**

**ਊਠਤ ਬੈਠਤ ਸੋਵਤ ਧਿਆਈਐ ॥**
**ਮਾਰਗਿ ਚਲਤ ਹਰੇ ਹਰਿ ਗਾਈਐ ॥੧॥**

ਹੇ ਭਾਈ ! ਉਠਦਿਆਂ ਬਹਿੰਦਿਆਂ ਅਤੇ ਸੁੱਤਿਆਂ ਹਰੀ ਨਾਮ ਧਿਆਈਏ । ਰਾਹ ਵਿਚ ਤੁਰੇ ਜਾਂਦਿਆਂ ਵੀ ਹਰਿ ਹਰਿ ਗਾਉਂਦੇ ਰਹੀਏ । ੧ ।

**ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥**
**ਜਾਸੁ ਸੁਨੀ ਮਨਿ ਹੋਇ ਅਨੰਦਾ ਦੂਖ ਰੋਗ ਮਨ ਸਗਲੇ ਲਥਾ ॥ ੧ ॥ ਰਹਾਉ ॥**

ਸ੍ਰਵਨ=ਕੰਨਾਂ ਨਾਲ ਅੰਮ੍ਰਿਤ ਰੂਪ ਕਥਾ ਸੁਣੀਏ । ਜਾਸੁ=ਜਿਸ ਕਥਾ ਦੇ ਸੁਨਨ ਕਰਨੇ

ਮਨ ਵਿਚ ਅਨੰਦ ਹੁੰਦਾ ਹੈ, ਅਤੇ ਦੁਖ ਰੋਗ ਵਗੇਰਾ ਸਾਰੇ ਮਨ ਵਿਚੋਂ ਲਹਿ ਜਾਂਦ ਹਨ ।੧। ਰਹਾਉ ।

**ਕਾਰਜਿ ਕਾਮਿ ਬਾਟ ਘਾਟ ਜਪੀਜੈ ॥**
**ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ ॥੨॥**

ਸੰਸਾਰ ਦੇ ਕਿਸੀ ਵਡੇ ਕਾਰਜ ਵਿਆਹ ਆਦਿਕਾਂ ਸਮੇਂ, ਅਤੇ ਕਿਸੀ ਵਿਹਾਰ (ਕੰਮ-ਕਾਰ) ਵਿਖੇ, ਬਾਟ=ਰਸਤਿਆਂ ਵਿਚ ਚਲਣ ਸਮੇਂ, ਅਤੇ ਘਾਟ=ਨਦੀਆਂ ਦੇ ਕਿਨਾਰੇ ਪਰ ਉਸ ਪਰਮੇਸ਼ਰ ਨੂੰ ਜਪਣਾ ਕਰੀਏ। ਭਾਵ ਕੋਈ ਭੀ ਮੌਕਾ ਬਣੇ ਹਰ ਸਮੇਂ ਵਾਹਿਗੁਰੂ ਨੂੰ ਜਪਣਾ ਕਰੀਏ।
ਅਥਵਾ :—ਜੀਵ ਈਸ਼੍ਵਰ ਦੀ ਏਕਤਾ ਰੂਪੀ ਕਾਰਜ, ਤੇ ਸ਼ੁਭ ਗੁਣਾਂ ਦੇ ਇਕੱਠੇ ਕਰਨੇ ਰੂਪੀ ਕੰਮ ਵੇਲੇ, ਭਗਤੀ ਰੂਪੀ ਬਾਟ, ਤੇ ਵੈਰਾਗ ਰੂਪੀ ਘਾਟ=ਪੱਤਣ ਤੇ ਪਰਮੇਸ਼ਰ ਨੂੰ ਜਪਣਾ ਕਰੀਏ। ਗੁਰਾਂ ਦੀ ਕਿਰਪਾ ਨਾਲ ਹੀ ਹਰੀ ਨਾਮ-ਅੰਮ੍ਰਿਤ ਨੂੰ ਪੀਣਾ ਕਰੀਏ। ੨।

**ਦਿਨਸੁ ਰੈਨਿ ਹਰਿ ਕੀਰਤਨੁ ਗਾਈਐ ॥**
**ਸੋ ਜਨੁ ਜਮ ਕੀ ਵਾਟ ਨ ਪਾਈਐ ॥੩॥**

ਜੋ ਪੁਰਸ਼ ਦਿਨ ਰਾਤੀ ਹਰੀ ਦੇ ਕੀਰਤਨ ਨੂੰ ਗਾਉਂਦਾ ਹੈ। ਉਹ ਪੁਰਸ਼ ਜਮਾਂ ਦੀ ਵਾਟ ਨੂੰ ਨਹੀਂ ਪਾਉਂਦਾ। ੩।

**ਆਠ ਪਹਰ ਜਿਸੁ ਵਿਸਰਹਿ ਨਾਹੀ ॥**
**ਗਤਿ ਹੋਵੈ ਨਾਨਕ ਤਿਸੁ ਲਗਿ ਪਾਈ ॥੪॥੧੦॥੬੧॥**

ਜਿਸ ਪੁਰਸ਼ ਨੂੰ ਅੱਠੇ ਪਹਿਰ ਹਰੀ ਨਾਮ ਵਿਸਰਦਾ ਨਹੀਂ। ਗੁਰੂ ਜੀ ਆਖਦੇ ਹਨ—ਉਸ ਦੀ ਪਾਈ=ਚਰਨੀਂ ਲੱਗਣ ਕਰਕੇ ਮੁਕਤੀ ਪ੍ਰਾਪਤ ਹੁੰਦੀ ਹੈ। ੪। ੧੦। ੬੧।

**ਆਸਾ ਮਹਲਾ ੫ ॥**
**ਜਾ ਕੈ ਸਿਮਰਨਿ ਸੂਖ ਨਿਵਾਸੁ ॥**
**ਭਈ ਕਲਿਆਣ ਦੁਖ ਹੋਵਤ ਨਾਸੁ ॥੧॥**

ਜਿਸ ਪਰਮੇਸ਼ਰ ਦੇ ਸਿਮਰਨ ਕਰਕੇ ਸੁਖਾਂ ਵਿਚ ਨਿਵਾਸ ਹੁੰਦਾ ਹੈ। ਮੁਕਤੀ ਪ੍ਰਾਪਤ ਹੁੰਦੀ ਹੈ, ਅਤੇ ਦੁਖ ਨਾਸ ਹੁੰਦੇ ਹਨ। ੧।

**ਅਨਦੁ ਕਰਹੁ ਪ੍ਰਭ ਕੇ ਗੁਨ ਗਾਵਹੁ ॥**
**ਸਤਿਗੁਰੁ ਅਪਨਾ ਸਦ ਸਦਾ ਮਨਾਵਹੁ ॥੧॥ਰਹਾਉ॥**

ਹੇ ਭਾਈ ! ਪ੍ਰਭੂ ਦੇ ਤੂੰ ਗੁਣ ਗਾ ਕੇ ਅਨੰਦ ਲੈਣਾ ਕਰੋ। ਆਪਣੇ ਸਤਿਗੁਰਾਂ ਨੂੰ,

ਅਥਵਾ :–ਆਪਣ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੇ ਸਤਿਗੁਰਾਂ ਨੂੰ ਸਦਾ ਸਦਾ ਮਨਾਵੋ ।੧। ਰਹਾਉ ।

**ਸਤਿਗੁਰ ਕਾ ਸਚੁ ਸਬਦੁ ਕਮਾਵਹੁ ॥**
**ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ ॥੨॥**

ਹੇ ਭਾਈ ! ਸਤਿਗੁਰਾਂ ਦਾ ਸੱਚਾ ਉਪਦੇਸ਼ ਕਮਾਵੋ । ਅਤੇ ਘਰ ਵਿਚ ਬੈਠਿਆਂ ਹੀ ਥਿਰ ਰੂਪ ਆਪਣੇ ਪ੍ਰਭੂ ਨੂੰ ਪਾਉਣਾ ਕਰੋ ।

**ਪਰ ਕਾ ਬੁਰਾ ਨ ਰਾਖਹੁ ਚੀਤ ॥**
**ਤੁਮ ਕਉ ਦੁਖੁ ਨਹੀ ਭਾਈ ਮੀਤ ॥੩॥**

ਪਰਾਏ ਦਾ ਬੁਰਾ ਚਿਤ ਵਿਚ ਨਾ ਰਖਣਾ ਕਰੋ । ਹੇ ਭਾਈ ਮਿੱਤਰੋ ! ਤਾਂ ਤੁਹਾਨੂੰ ਕੋਈ ਦੁਖ ਨਹੀਂ ਹੋਵੇਗਾ । ੩ ।

**ਹਰਿ ਹਰਿ ਤੰਤੁ ਮੰਤੁ ਗੁਰਿ ਦੀਨ੍ਾ ॥**
**ਇਹੁ ਸੁਖੁ ਨਾਨਕ ਅਨਦਿਨੁ ਚੀਨ੍ਾ ॥੪॥੧੧॥੬੨॥**

ਸਾਨੂੰ ਗੁਰਾਂ ਨੇ ਹਰਿ ਹਰਿ ਦਾ ਨਾਮ ਹੀ ਤੰਤਰ ਅਤੇ ਮੰਤਰ ਦਿੱਤਾ ਹੈ । ਗੁਰੂ ਜੀ ਕਥਨ ਕਰਦੇ ਹਨ–ਇਸ ਨਾਮ ਨੂੰ ਹੀ ਅਸੀਂ ਰਾਤ ਦਿਨੇ ਸੁਖ ਸਰੂਪ ਜਾਣਿਆਂ ਹੈ । ੪ । ੧੧ । ੬੨ ।

**ਆਸਾ ਮਹਲਾ ੫ ॥**

**ਜਿਸੁ ਨੀਚ ਕਉ ਕੋਈ ਨ ਜਾਨੈ ॥**
**ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥ ੧ ॥**

ਜਿਸ ਨੀਚ=ਨੀਵੀਂ ਜਾਤੀ ਵਾਲੇ ਪੁਰਸ਼ ਨੂੰ ਕੋਈ ਭੀ ਨਹੀਂ ਜਾਣਦਾ । ਹਰੀ ਨਾਮ ਜਪਣੇ ਕਰਕੇ ਉਹ ਚਾਰੇ ਦਿਸ਼ਾਂ ਵਿਚ ਮਾਨਨੀਕ ਹੁੰਦਾ ਹੈ । ੧ ।

**ਦਰਸਨੁ ਮਾਗਉ ਦੇਹਿ ਪਿਆਰੇ ॥**
**ਤੁਮਰੀ ਸੇਵਾ ਕਉਨ ਕਉਨ ਨ ਤਾਰੇ ॥ ੧॥ ਰਹਾਉ ॥**

ਹੇ ਪਿਆਰੇ ! ਮੈਂ ਆਪ ਜੀ ਦਾ ਦਰਸ਼ਨ ਕਰਨਾ ਮੰਗਦਾ ਹਾਂ, ਉਹ ਮੈਨੂੰ ਦਰਸ਼ਨ ਦੇਣਾ ਕਰੋ । ਆਪ ਦੀ ਸੇਵਾ ਕਿਸ ਕਿਸ ਨੂੰ ਨਹੀਂ ਤਾਰਦੀ ? ਭਾਵ ਸਭਨਾਂ ਨੂੰ ਤਾਰਦੀ ਹੈ । ੧ । ਰਹਾਉ ।

**ਜਾ ਕੈ ਨਿਕਟਿ ਨ ਆਵੈ ਕੋਈ ॥**
**ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ ॥੨॥**

ਜਿਸ ਦੇ ਪਾਸ ਕੋਈ ਭੀ ਆਉਂਦਾ ਨਹੀਂ ਸੀ । ਨਾਮ ਜਪਣ ਕਰਕੇ ਸਾਰੀ ਸ੍ਰਿਸ਼ਟੀ ਉਸਦੇ

ਚਰਨ ਮਲ ਕੇ ਧੋਂਦੀ ਹੈ ।੨।

**ਜੋ ਪ੍ਰਾਨੀ ਕਾਹੂ ਨ ਆਵਤ ਕਾਮ ॥ ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ ॥੩॥**

ਜੋ ਪੁਰਸ਼ ਕਿਸੇ ਭੀ ਕੰਮ ਨਹੀਂ ਆਉਂਦਾ। ਸੰਤਾਂ ਦੀ ਕਿਰਪਾ ਕਰਕੇ ਤਿਸਦਾ ਨਾਮ ਜਪਿਆ ਜਾਂਦਾ ਹੈ ।੩।

**ਸਾਧਸੰਗਿ ਮਨ ਸੋਵਤ ਜਾਗੇ ॥**

**ਤਬ ਪ੍ਰਭ ਨਾਨਕ ਮੀਠੇ ਲਾਗੇ ॥੪॥੧੨॥੬੩॥**

ਸਤਿਸੰਗਤ ਦੇ ਕਰਨ ਨਾਲ ਜਦ ਮਨ ਅਵਿਦਿਆ ਨੀਂਦ ਵਿਚ ਸੁੱਤਾ ਹੋਇਆ ਗਿਆਨ ਜਾਗ੍ਰਤ ਵਿਚ ਜਾਗਦਾ ਹੈ। ਤਦ ਪ੍ਰਭੂ ਜੀ ਮਨ ਵਿਚ ਮੀਠੇ ਪਿਆਰੇ ਲੱਗਦੇ ਹਨ।

ਅਥਵਾ :—ਤਦ ਪ੍ਰਭੂ ਦੇ ਨਾਮ ਗੁਣ ਮਨ ਵਿਚ ਪਿਆਰੇ ਲੱਗਦੇ ਹਨ ।੪।੧੨।੬੩।

**ਆਸਾ ਮਹਲਾ ੫ ॥**

**ਏਕੋ ਏਕੀ ਨੈਨ ਨਿਹਾਰਉ ॥ ਸਦਾ ਸਦਾ ਹਰਿ ਨਾਮੁ ਸਮ੍ਹਾਰਉ ॥੧॥**

ਹੇ ਭਾਈ! ਇਕੋ ਇਕ ਪ੍ਰਭੂ ਨੂੰ ਅੱਖਾਂ ਨਾਲ ਨਿਹਾਰਉ=ਵੇਖਣਾ ਕਰੋ। ਅਤੇ ਸਦਾ ਸਦਾ ਹਰੀ ਨਾਮ ਨੂੰ ਯਾਦ ਕਰੋ ।੧।

**(ਪੰਨਾ ੩੮੭) ਰਾਮ ਰਾਮਾ ਰਾਮਾ ਗੁਨ ਗਾਵਉ ॥**

ਰਾਮਾ=ਹੇ ਭਾਈ! ਰਾਮ ਜੋ ਉਚਾਰਨ ਜੋਗ ਹੈ ਉਸ ਦੇ ਗੁਣ ਗਾਓ।

**ਸੰਤ ਪ੍ਰਤਾਪਿ ਸਾਧ ਕੈ ਸੰਗੇ ਹਰਿ ਹਰਿ ਨਾਮੁ ਧਿਆਵਉ ਰੇ ॥੧॥ਰਹਾਉ॥**

ਪ੍ਰਤਾਪ ਵਾਲੇ ਜੋ ਸੰਤ ਹਨ, ਅਥਵਾ :—ਤਾਪਾਂ ਤੋਂ ਪਰ੍ਹੇ ਜੋ ਸੰਤ ਹਨ, ਉਹਨਾਂ ਸੰਤਾਂ ਦੇ ਨਾਲ ਮਿਲਣ ਕਰਕੇ ਹੇ ਭਾਈ! ਹਰਿ ਹਰਿ ਨਾਮ ਨੂੰ ਧਿਆਵੋ ।੧।

**ਸਗਲ ਸਮਗ੍ਰੀ ਜਾ ਕੈ ਸੂਤਿ ਪਰੋਈ ॥ ਘਟ ਘਟ ਅੰਤਰਿ ਰਵਿਆ ਸੋਈ॥੨॥**

ਜਗਤ ਰੂਪੀ ਸਾਰੀ ਸਮੱਗਰੀ ਜਿਸ ਦੇ ਹੁਕਮ ਰੂਪੀ ਸੂਤਰ ਵਿਚ ਪਰੋਤੀ ਹੋਈ ਹੈ। ਉਹ ਪਰਮਾਤਮਾ ਸਾਰਿਆਂ ਘਟਾਂ ਅੰਦਰ ਰਵ ਰਿਹਾ ਹੈ ।੨।

**ਓਪਤਿ ਪਰਲਉ ਖਿਨ ਮਹਿ ਕਰਤਾ॥ਆਪਿ ਅਲੇਪਾ ਨਿਰਗੁਨੁ ਰਹਤਾ॥੩॥**

ਉਹ ਪਰਮੇਸ਼ਰ ਇਕ ਖਿਨ ਵਿਚ ਜਗਤ ਦੀ ਉਤਪਤੀ ਤੇ ਪਰਲੋ ਕਰਦਾ ਹੈ। ਪਰ ਉਹ ਨਿਰਗੁਣ ਬ੍ਰਹਮ ਆਪ ਸਦਾ ਹੀ ਨਿਰਲੇਪ ਰਹਿੰਦਾ ਹੈ ।੩।

**ਕਰਨ ਕਰਾਵਨ ਅੰਤਰਜਾਮੀ ॥**
**ਅਨੰਦ ਕਰੈ ਨਾਨਕ ਕਾ ਸੁਆਮੀ ॥੪॥੧੩॥੬੪॥**

ਉਹ ਅੰਤਰਜਾਮੀ ਪ੍ਰਭੂ ਸਭ ਵਾਰਤਾ ਦੇ ਕਰਨ ਕਰਾਉਣ ਵਾਲਾ ਹੈ। ਗੁਰੂ ਜੀ ਕਥਨ ਕਰਦੇ ਹਨ ਮੈਂ ਦਾਸ ਦਾ ਸੁਆਮੀ=ਪਰਮੇਸ਼ਰ ਆਪ ਹੀ ਸਾਰੇ ਅਨੰਦ ਕਰ ਰਿਹਾ ਹੈ।੪।੧੩।੬੪।

**ਆਸਾ ਮਹਲਾ ੫ ॥**

**ਕੋਟਿ ਜਨਮ ਕੇ ਰਹੇ ਭਵਾਰੇ ॥ ਦੁਲਭ ਦੇਹ ਜੀਤੀ ਨਹੀ ਹਾਰੇ ॥੧॥**

ਕਰੋੜਾਂ ਜਨਮਾਂ ਦੇ ਭਾਵ ਚੁਰਾਸੀ ਲੱਖ ਜੂਨਾਂ ਦੇ ਭਵਾਰੇ=ਫੇਰੇ ਵਲੋਂ ਰਹਿ ਗਏ ਹਾਂ। ਮਨੁਖਾ ਦੇਹ ਜੋ ਪ੍ਰਾਪਤ ਹੋਣੀ ਬੜੀ ਦੁਰਲਭ ਹੈ, ਉਹ ਸਿਮਰਨ ਕਰਕੇ ਜਿੱਤ ਲਈ ਹੈ; ਸੰਸਾਰ ਰੂਪ ਜੂਏ ਵਿਚ ਹਾਰੇ ਨਹੀਂ ਹਾਂ।੧।

**ਕਿਲਬਿਖ ਬਿਨਾਸੇ ਦੂਖ ਦਰਦ ਦੂਰਿ ॥**
**ਭਏ ਪੁਨੀਤ ਸੰਤਨ ਕੀ ਧੂਰਿ ॥੧॥ਰਹਾਉ॥**

ਸੰਤਾਂ ਦੀ ਚਰਨ ਧੂੜ ਲੈਣ ਕਰਕੇ ਅੰਤਹਕਰਣ ਤੇ ਸਭ ਇੰਦ੍ਰੀਏ ਪਵਿਤ੍ਰ ਹੋ ਗਏ ਹਨ। ਕਿਉਂਕਿ ਸਾਰੇ ਕਿਲਬਿਖ ਬਿਨਾਸੇ=ਪਾਪ ਨਾਸ ਹੋ ਗਏ ਹਨ, ਅਤੇ ਦੂਖ ਜਨ ਦਰਦ ਵੀ ਦੂਰ ਹੋ ਗਈ ਹੈ।੧। ਰਹਾਉ।

**ਪ੍ਰਭ ਕੇ ਸੰਤ ਉਧਾਰਨ ਜੋਗ ॥ ਤਿਸੁ ਭੇਟੇ ਜਿਸੁ ਧੁਰਿ ਸੰਜੋਗ ॥੨॥**

ਪ੍ਰਭੂ (ਪਰਮਾਤਮਾ) ਦੇ ਜੋ ਸੰਤ ਹਨ, ਉਹ ਜੀਵਾਂ ਦੇ ਤਾਰਨੇ ਦੇ ਜੋਗ ਹਨ। ਪਰ ਸੰਤ ਤਿਸ ਨੂੰ ਮਿਲਦੇ ਹਨ, ਜਿਸ ਦਾ ਆਦੋਂ ਹੀ ਸਰੇਸ਼ਟ ਕਰਮਾਂ ਨਾਲ ਸੰਜੋਗ ਹੈ।੨।

**ਮਨਿ ਆਨੰਦੁ ਮੰਤ੍ਰੁ ਗੁਰਿ ਦੀਆ ॥ ਤ੍ਰਿਸਨ ਬੁਝੀ ਮਨੁ ਨਿਹਚਲੁ ਥੀਆ ॥੩॥**

ਜਦ ਗੁਰਾਂ ਨੇ ਮੰਤਰ ਦਿੱਤਾ ਤਦ ਮਨ ਵਿਚ ਅਨੰਦ ਹੋ ਗਿਆ। ਤ੍ਰਿਸ਼ਨਾ ਬੁਝ ਗਈ ਅਤੇ ਮਨ ਨਿਹਚਲੁ=ਅਚਲ ਹੋ ਗਿਆ।੩।

**ਨਾਮੁ ਪਦਾਰਥੁ ਨਉ ਨਿਧਿ ਸਿਧਿ ॥**
**ਨਾਨਕ ਗੁਰ ਤੇ ਪਾਈ ਬੁਧਿ ॥੪॥੧੪॥੬੫॥**

ਨਾਮ-ਪਦਾਰਥ ਕਰਕੇ ਹੀ ਨੌ ਨਿਧੀਆਂ ਤੇ ਅਠਾਰਾਂ ਸਿਧੀਆਂ ਮਿਲਦੀਆਂ ਹਨ। ਗੁਰੂ

ਜੀ ਕਥਨ ਕਰਦੇ ਹਨ-ਸ੍ਰੀ ਗੁਰੂ ਰਾਮਦਾਸ ਜੀ ਦੀ ਕਿਰਪਾ ਨਾਲ ਅਸੀਂ ਉੱਤਮ ਬੁੱਧੀ ਪਾਈ ਹੈ । ੪ । ੧੪ । ੬੫ ।

**ਆਸਾ ਮਹਲਾ ੫ ॥**

**ਮਿਟੀ ਤਿਆਸ ਅਗਿਆਨ ਅੰਧੇਰੇ ॥ ਸਾਧ ਸੇਵਾ ਅਘ ਕਟੇ ਘਨੇਰੇ ॥੧॥**

ਅਗਿਆਨ ਰੂਪ ਹਨੇਰੇ ਕਰਕੇ ਜੋ ਪਦਾਰਥਾਂ ਦੀ ਪਿਆਸ ਲੱਗੀ ਹੋਈ ਸੀ, ਉਹ ਮਿਟ ਗਈ ਹੈ । ਸੰਤਾਂ ਦੀ ਸੇਵਾ ਕਰਨ ਨਾਲ ਘਨੇਰੇ=ਬਹੁਤ ਸਾਰੇ ਪਾਪ ਕਟੇ ਗਏ ਹਨ । ੧ ।

**ਸੂਖ ਸਹਜ ਆਨੰਦੁ ਘਨਾ ॥**

ਸਹਜ=ਅਚੁਤ ਸੁਖ ਦਾ ਘਣਾ ਅਨੰਦ ਪ੍ਰਾਪਤ ਹੋਇਆ ਹੈ ।

**ਗੁਰ ਸੇਵਾ ਤੇ ਭਏ ਮਨ ਨਿਰਮਲ**
**ਹਰਿ ਹਰਿ ਹਰਿ ਹਰਿ ਨਾਮੁ ਸੁਨਾ ॥੧॥ਰਹਾਉ॥**

ਗੁਰਾਂ ਦੀ ਸੇਵਾ ਕਰਨ ਨਾਲ ਮਨ ਕਰਕੇ ਸ਼ੁਧ ਹੋ ਗਏ ਅਤੇ ਹਰੀ ਜੋ ਹਰ-ਇਕ ਜੀਵਾਂ ਦੇ ਹਰੇ ਕਰਨ ਵਾਲਾ ਹੈ, ਉਸ ਹਰੀ ਦੇ ਨਾਮ ਨੂੰ ਸੁਣਨਾ ਕੀਤਾ । ੧ । ਰਹਾਉ ।

**ਬਿਨਸਿਓ ਮਨ ਕਾ ਮੂਰਖੁ ਢੀਠਾ ॥ ਪ੍ਰਭ ਕਾ ਭਾਣਾ ਲਾਗਾ ਮੀਠਾ ॥੨॥**

ਜਿਸ ਵੇਲੇ ਪ੍ਰਭੂ ਦਾ ਭਾਣਾ ਮੰਨਣਾ ਮਿੱਠਾ ਲੱਗਾ ਤਾਂ ਮੂਰਖ ਮਨ ਦਾ ਢੀਠਾ=ਕਠੋਰਪਣਾ (ਅੜਬ ਪੁਣਾ) ਬਿਨਸ ਗਿਆ । ੨ ।

**ਗੁਰ ਪੂਰੇ ਕੇ ਚਰਣ ਗਹੇ ॥ ਕੋਟਿ ਜਨਮ ਕੇ ਪਾਪ ਲਹੇ ॥੩॥**

ਜਿਸ ਵੇਲੇ ਪੂਰਿਆਂ ਗੁਰਾਂ ਦੇ ਚਰਨ ਗਹੇ=ਫੜੇ । ਤਾਂ ਕਰੋੜਾਂ ਹੀ ਜਨਮਾਂ ਦੇ ਪਾਪ ਸਾਡੇ ਮਗਰੋਂ ਲਹਿ ਗਏ । ੩ ।

**ਰਤਨ ਜਨਮੁ ਇਹੁ ਸਫਲ ਭਇਆ ॥**
**ਕਹੁ ਨਾਨਕ ਪ੍ਰਭ ਕਰੀ ਮਇਆ ॥੪॥੧੫॥੬੬॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਪ੍ਰਭੂ ਨੇ ਮਇਆ=ਕਿਰਪਾ ਦ੍ਰਿਸ਼ਟੀ ਕੀਤੀ ਤਾਂ ਇਹ ਰਤਨ ਵਾਂਗ ਅਮੋਲਕ ਮਨੁਖਾ ਜਨਮ ਸਫਲਾ ਹੋ ਗਿਆ । ੪ । ੧੫ । ੬੬ ।

**ਆਸਾ ਮਹਲਾ ੫ ॥**

**ਸਤਿਗੁਰੁ ਅਪਨਾ ਸਦ ਸਦਾ ਸਮ੍ਹਾਰੇ ॥ ਗੁਰ ਕੇ ਚਰਨ ਕੇਸ ਸੰਗਿ ਝਾਰੇ ॥੧॥**

ਹੇ ਮਨ ! ਆਪਣੇ ਸਤਿਗੁਰਾਂ ਨੂੰ ਸਦਾ ਸਦਾ ਸਮ੍ਹਾਲਣਾ ਕਰ । ਅਤੇ ਗੁਰਾਂ ਦੇ ਚਰਨਾਂ ਨੂੰ

ਕੇਸਾਂ ਨਾਲ ਝਾੜਨਾ ਕਰ। ਅਥਵਾ :—ਕੇਸ=ਧਰਮ ਵਿਚ ਪ੍ਰਪੱਕ ਹੋ ਕੇ ਗੁਰਾਂ ਦੇ ਚਰਨ ਝਾੜਨਾ ਕਰ। ੧।

**ਜਾਗੁ ਰੇ ਮਨ ਜਾਗਨਹਾਰੇ॥**

ਹੇ ਸੰਸਾਰ ਦੀ ਤਰਫ ਜਾਗਣ ਵਾਲੇ ਮਨ ! ਤੂੰ ਪਰਮੇਸ਼ਰ ਦੀ ਤਰਫ ਜਾਗ।

**ਬਿਨੁ ਹਰਿ ਅਵਰੁ ਨ ਆਵਸਿ ਕਾਮਾ**
**ਝੂਠਾ ਮੋਹੁ ਮਿਥਿਆ ਪਸਾਰੇ ॥੧॥ਰਹਾਉ॥**

ਹਰੀ ਨਾਮ ਤੋਂ ਬਿਨਾਂ ਹੋਰ ਪਦਾਰਥ ਕਿਸੇ ਕੰਮ ਨਹੀਂ ਆਉਂਦੇ, ਮਿਥਿਆ ਪਸਾਰੇ ਵਿਚ ਜਿਹੜਾ ਮੋਹ ਕਰਨਾ ਹੈ, ਇਹ ਝੂਠਾ ਹੈ। ੧। ਰਹਾਉ।

**ਗੁਰ ਕੀ ਬਾਣੀ ਸਿਉ ਰੰਗੁ ਲਾਇ ॥ ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥੨॥**

ਹੇ ਮਨ ! ਗੁਰਾਂ ਦੀ ਬਾਣੀ ਨਾਲ ਰੰਗੁ=ਪ੍ਰੇਮ ਲਗਾਣਾ ਕਰ। ਗੁਰੂ ਕ੍ਰਿਪਾਲੂ ਹੋਣ ਤਾਂ ਦੁਖ ਦੂਰ ਹੋ ਜਾਂਦਾ ਹੈ। ੨।

**ਗੁਰ ਬਿਨੁ ਦੂਜਾ ਨਾਹੀ ਥਾਉ ॥ ਗੁਰੁ ਦਾਤਾ ਗੁਰੁ ਦੇਵੈ ਨਾਉ ॥੩॥**

ਜੀਵ ਵਾਸਤੇ ਗੁਰਾਂ ਤੋਂ ਬਿਨਾਂ ਹੋਰ ਦੂਜਾ ਕੋਈ ਥਾਂ ਨਹੀਂ ! ਭਾਵ ਗੁਰਾਂ ਤੋਂ ਬਿਨਾਂ ਹੋਰ ਕੋਈ ਆਸਰਾ ਨਹੀਂ। ਗੁਰੂ ਹੀ ਪਦਾਰਥਾਂ ਦੇ ਦਾਤੇ ਹਨ ਅਤੇ ਗੁਰੂ ਹੀ ਨਾਮ ਦੀ ਦਾਤ ਦਿੰਦੇ ਹਨ। ੩।

**ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥**
**ਆਠ ਪਹਰ ਨਾਨਕ ਗੁਰ ਜਾਪਿ ॥੪॥੧੬॥੬੭॥**

ਗੁਰੂ ਆਪ ਹੀ ਪਾਰਬ੍ਰਹਮ ਪਰਮੇਸ਼ਰ ਦਾ ਰੂਪ ਹਨ। ਇਸ ਲਈ ਅੱਠੇ ਪਹਿਰ ਧੰਨ ਗੁਰੂ, ਧੰਨ ਗੁਰੂ ਜਪਣਾ ਕਰੋ। ੪। ੧੬। ੬੭।

**ਆਸਾ ਮਹਲਾ ੫ ॥**

**ਆਪੇ ਪੇਡੁ ਬਿਸਥਾਰੀ ਸਾਖ ॥ ਅਪਨੀ ਖੇਤੀ ਆਪੇ ਰਾਖ ॥੧॥**

ਉਹ ਪਰਮੇਸ਼ਰ ਆਪ ਹੀ ਪੇਡੁ=ਬ੍ਰਿਛ ਦਾ ਮੁੱਢ ਮਾਇਆ ਸਬਲ ਰੂਪ ਹੈ, ਆਪ ਹੀ ਰੂਪੀ ਸਾਖਾ ਬਿਸਥਾਰੀ=ਫੈਲਾਈ ਹੈ। ਫਿਰ ਆਪਣੀ ਸ੍ਰਿਸ਼ਟੀ ਰੂਪੀ ਖੇਤੀ ਨੂੰ ਆਪ ਹੀ ਹੈ। ੧।

**ਜਤ ਕਤ ਪੇਖਉ ਏਕੈ ਓਹੀ ॥ ਘਟ ਘਟ ਅੰਤਰਿ ਆਪੇ ਸੋਈ ॥੧॥ਰਹਾਉ॥**

ਜਿਥੇ ਕਿਥੇ ਉਸ ਇਕ ਨੂੰ ਹੀ ਦੇਖਣਾ ਕਰੋ। ਸਭ ਘਟਾਂ ਵਿਚ ਉਹ ਆਪ ਹੀ

ਪੂਰਨ ਹੈ । ੧ । ਰਹਾਉ ।

**ਆਪੇ ਸੂਰੁ ਕਿਰਣਿ ਬਿਸਥਾਰੁ ॥ ਸੋਈ ਗੁਪਤੁ ਸੋਈ ਆਕਾਰੁ ॥੨॥**

ਆਪ ਹੀ ਪ੍ਰਤਖ ਸੂਰਜ ਰੂਪ ਹੈ, ਆਪ ਹੀ ਕਿਰਣਾਂ ਦਾ ਵਿਸਥਾਰ ਕਰਦਾ ਹੈ ।

ਅਥਵਾ :–ਆਪ ਹੀ ਗੁਰੂ ਰੂਪੀ ਸੂਰਜ ਹੈ ਅਤੇ ਆਪ ਹੀ ਉਪਦੇਸ਼ ਰੂਪੀ ਕਿਰਨਾਂ ਦਾ ਵਿਸਥਾਰ ਕਰਦਾ ਹੈ । ਓਹੀ ਪਰਮਾਤਮਾ ਗੁਪਤੁ=ਨਿਰਗੁਣ ਰੂਪ ਹੋ ਰਿਹਾ ਹੈ, ਓਹੀ ਆਕਾਰੁ=ਸਰਗੁਣ ਰੂਪ ਹੋ ਰਿਹਾ ਹੈ । ੨ ।

**ਸਰਗੁਣ ਨਿਰਗੁਣ ਥਾਪੇ ਨਾਉ ॥ ਦੁਹ ਮਿਲਿ ਏਕੈ ਕੀਨੋ ਠਾਉ ॥੩॥**

ਸਰਗੁਣ ਤੇ ਨਿਰਗੁਣ ਇਹ ਦੋ ਨਾਂ ਪਰਮੇਸ਼ਰ ਨੇ ਆਪਣੇ ਅਸਥਾਪਨ ਕੀਤੇ ਹਨ ।

ਪ੍ਰਸ਼ਨ :–ਇਹਨਾਂ ਦੋਹਾਂ ਵਿਚੋਂ ਕਿਸ ਦੀ ਉਪਾਸ਼ਨਾ ਕਰਨੀ ਚਾਹੀਦੀ ਹੈ ?

ਉੱਤਰ :–ਦੋਹਾਂ ਵਿਚੋਂ ਚਾਹੇ ਕਿਸੇ ਦੀ ਉਪਾਸ਼ਨਾ ਵਿਚ ਲੱਗੇ, ਉਹ ਫਿਰ ਇਕ ਵਿਚ ਆਪਣਾ ਥਾਂ ਕਰਦਾ ਹੈ । ੩ ।

ਦੂਜਾ ਅਰਥ :–ਸਰਗੁਣ=ਈਸ਼ਵਰ, ਨਿਰਗੁਣ=ਜੀਵ ਇਹਨਾਂ ਨੂੰ ਨਾਮ ਮਾਤ੍ਰ ਅਸਥਾਪਨ ਕਰਕੇ, ਇਨ੍ਹਾਂ ਦੋਹਾਂ ਨੂੰ ਜਿਸ ਨੇ ਮਿਲਾਇਆ ਹੈ; ਭਾਵ ਜੀਵ ਈਸ਼ਵਰ ਦੀ ਅਭੇਦਤਾ ਕੀਤੀ ਹੈ, ਉਸ ਨੇ ਇਕ ਪਰਮਾਤਮਾ ਵਿਚ ਥਾਂ ਕੀਤਾ ਹੈ । ੩ ।

**ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥**
**ਅਨਦ ਰੂਪੁ ਸਭੁ ਨੈਨ ਅਲੋਇਆ ॥੪॥੧੭॥੬੮॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਵੇਲੇ ਪੂਰਨ ਗੁਰਾਂ ਨੇ ਭਰਮ ਤੇ ਡਰ, ਦੂਰ ਕੀਤਾ । ਤਾਂ ਅਨੰਦ ਰੂਪ ਪਰਮਾਤਮਾ ਨੂੰ ਸਾਰੇ ਪਰੀਪੂਰਨ ਅੱਖਾਂ ਨਾਲ ਅਲੋਇਆ= ਦੇਖਿਆ । ੪ । ੧੭ । ੬੮ ।

**ਆਸਾ ਮਹਲਾ ੫ ॥ ਉਕਤਿ ਸਿਆਨਪ ਕਿਛੂ ਨ ਜਾਨਾ ॥**

ਹੇ ਪ੍ਰਭੂ ! ਉਕਤਿ ਬਾਣੀ ਦੀ, ਸਿਆਣਪ ਬੁੱਧੀ ਦੀ ਇਤਿਆਦਿਕ ਮੈਂ ਕੁਝ ਭੀ ਜਾਣਦਾ ਨਹੀਂ ਹਾਂ ।

**(ਪੰਨਾ ੩੯੮) ਦਿਨੁ ਰੈਣਿ ਤੇਰਾ ਨਾਮੁ ਵਖਾਨਾ ॥੧॥**

ਬਸ ਰਾਤ ਦਿਨ ਕੇਵਲ ਆਪ ਜੀ ਦਾ ਨਾਮ ਹੀ ਕਥਨ ਕਰਦਾ ਹਾਂ । ੧ ।

**ਮੈ ਨਿਰਗੁਨ ਗੁਣੁ ਨਾਹੀ ਕੋਇ ॥**
**ਕਰਨ ਕਰਾਵਨਹਾਰ ਪ੍ਰਭ ਸੋਇ ॥੧॥ਰਹਾਉ॥**

ਮੈਂ ਜੋ ਨਿਰਗੁਨ ਹਾਂ, ਮੇਰੇ ਵਿਚ ਕੋਈ ਸ਼ੁਭ ਗੁਣ ਨਹੀਂ ਹੈ । ਹੇ ਪ੍ਰਭੂ ! ਤੂੰ ਆਪ ਹੀ ਸਭ

ਕਾਰਜਾਂ ਦੇ ਕਰਨੇ ਕਰਾਉਣੇ ਵਾਲਾ ਹੈਂ । ੧ । ਰਹਾਉ ।

**ਮੂਰਖ ਮੁਗਧ ਅਗਿਆਨ ਅਵੀਚਾਰੀ॥ਨਾਮ ਤੇਰੇ ਕੀ ਆਸ ਮਨਿ ਧਾਰੀ॥੨॥**

ਵਿਹਾਰਕ ਗਿਆਤ ਤੋਂ ਰਹਿਤ ਹੋਣ ਕਰਕੇ ਮੂਰਖ ਹਾਂ, ਸ਼ਾਸਤ੍ਰ ਗਿਆਤ ਤੋਂ ਰਹਿਤ ਹੋਣ ਕਰਕੇ ਮੁਗਧ=ਜੜ੍ਹ ਹਾਂ । ਸਰੂਪ ਗਿਆਨ ਤੋਂ ਰਹਿਤ ਹੋਣ ਕਰਕੇ ਅਗਿਆਨੀ ਹਾਂ ਤੇ ਸ਼ੁਭ ਵਿਚਾਰ ਤੋਂ ਰਹਿਤ ਹੋਣ ਕਰਕੇ ਅਵਿਚਾਰੀ ਹਾਂ । ਪਰ ਇਕ ਤੇਰੇ ਨਾਮ ਦੀ ਆਸ ਮਨ ਵਿਚ ਧਾਰੀ ਹੋਈ ਹੈ । ੨ ।

**ਜਪੁ ਤਪੁ ਸੰਜਮੁ ਕਰਮ ਨ ਸਾਧਾ ॥ ਨਾਮੁ ਪ੍ਰਭੂ ਕਾ ਮਨਹਿ ਅਰਾਧਾ ॥੩॥**

ਜਪ ਤਪ ਆਦਿਕ ਮੈਂ ਕੋਈ ਸਾਧਾ=ਸਾਧਨ ਨਹੀਂ ਕੀਤਾ, ਅਤੇ ਸੰਜਮ ਆਦਿ ਕੋਈ ਕਰਮ ਭੀ ਨਹੀਂ ਕੀਤਾ । ਹੇ ਪ੍ਰਭੂ ! ਕੇਵਲ ਮੈਂ ਆਪ ਦਾ ਨਾਮ ਹੀ ਮਨ ਵਿਚ ਅਰਾਧਿਆ ਹੈ । ੩ ।

**ਕਿਛੂ ਨ ਜਾਨਾ ਮਤਿ ਮੇਰੀ ਥੋਰੀ ॥**
**ਬਿਨਵਤਿ ਨਾਨਕ ਓਟ ਪ੍ਰਭ ਤੋਰੀ ॥੪॥੧੮॥੬੯॥**

ਮੇਰੀ ਬੁੱਧੀ ਤੁੱਛ ਹੈ ! ਮੈਂ ਆਪ ਜੀ ਦਾ ਕੁਛ ਭੀ ਜਸ ਕਰਨਾ ਨਹੀਂ ਜਾਣਦਾ ! ਗੁਰੂ ਜੀ ਕਥਨ ਕਰਦੇ ਹਨ–ਹੇ ਪ੍ਰਭੂ ! ਮੈਨੂੰ ਕੇਵਲ ਇਕ ਆਪ ਜੀ ਦੀ ਓਟ ਹੈ । ੪ । ੧੮ । ੬੯ ।

**ਆਸਾ ਮਹਲਾ ੫ ॥**
**ਹਰਿ ਹਰਿ ਅਖਰ ਦੁਇ ਇਹ ਮਾਲਾ ॥**
**ਜਪਤ ਜਪਤ ਭਏ ਦੀਨ ਦਇਆਲਾ ॥੧॥**

ਹਰਿ ਹਰਿ ਨਾਮ ਦੇ ਜੋ ਦੋ ਅੱਖਰ ਹਨ, ਇਨ੍ਹਾਂ ਨੂੰ ਜੋ ਮਾਲਾ ਦੀ ਨਿਆਈਂ ਇਕ ਰਸ ਉਚਾਰਦੇ ਹਨ । ਅਥਵਾ :–ਹੱਥ ਵਿਚ ਮਾਲਾ ਲੈ ਕੇ ਇਨ੍ਹਾਂ ਦੋ ਅੱਖਰਾਂ ਦਾ ਜੋ ਜਾਪ ਕਰਦੇ ਹਨ । ਉਹ ਜਪਦਿਆਂ ਜਪਦਿਆਂ ਦੀਨ ਦਿਆਲ ਪ੍ਰਭੂ ਦਾ ਰੂਪ ਹੋਏ ਹਨ । ਅਥਵਾ :–ਜੋ ਦੀਨ ਮਨ ਹੋ ਕੇ ਜਪਦੇ ਹੀ ਜਪਦੇ ਹਨ, ਉਹਨਾਂ ਉਤੇ ਪ੍ਰਭੂ ਦਿਆਲੂ ਹੋਇਆ ਹੈ । ੧ ।

**ਕਰਉ ਬੇਨਤੀ ਸਤਿਗੁਰ ਅਪੁਨੀ ॥**

ਆਪਣੀ ਜੋ ਭੀ ਬੇਨਤੀ ਹੈ, ਉਹ ਸਤਿਗੁਰਾਂ ਪਾਸ ਕਰੋ । ਅਥਵਾ :–ਹੇ ਸਤਿਗੁਰੋ ! ਮੈਂ ਆਪਣੀ ਤਰਫੋਂ ਇਹ ਬੇਨਤੀ ਕਰਦਾ ਹਾਂ ।

**ਕਰਿ ਕਿਰਪਾ ਰਾਖਹੁ ਸਰਣਾਈ ਮੋ ਕਉ ਦੇਹੁ ਹਰੇ ਹਰਿ ਜਪਨੀ ॥੧॥ਰਹਾਉ॥**

ਕਿ ਮੈਨੂੰ ਕਿਰਪਾ ਕਰਕੇ ਆਪਣੀ ਸ਼ਰਨ ਵਿਚ ਰੱਖਣਾ ਕਰੋ, ਅਤੇ ਹਰਿ ਹਰਿ ਦਾ ਜਾਪ

ਕਰਨੇ ਰੂਪੀ ਜਪਨੀ=ਮਾਲਾ ਦੇਣੀ ਕਰੋ । ੧ । ਰਹਾਉ ।

**ਹਰਿ ਮਾਲਾ ਉਰ ਅੰਤਰਿ ਧਾਰੈ ॥ ਜਨਮ ਮਰਣ ਕਾ ਦੂਖੁ ਨਿਵਾਰੈ ॥੨॥**

ਜਿਸ ਵੇਲੇ ਜੀਵ ਆਪਨੇ ਹਿਰਦੇ ਅੰਦਰ ਹਰੀ ਸਿਮਰਨ ਦੀ ਮਾਲਾ ਧਾਰਦਾ ਹੈ । ਤਿਸ ਵੇਲੇ ਜਨਮ ਮਰਨ ਦਾ ਦੁਖ ਨਵਿਰਤ ਕਰ ਲੈਂਦਾ ਹੈ । ੨ ।

**ਹਿਰਦੈ ਸਮ੍ਾਲੈ ਮੁਖਿ ਹਰਿ ਹਰਿ ਬੋਲੈ ॥**
**ਸੋ ਜਨੁ ਇਤ ਉਤ ਕਤਹਿ ਨ ਡੋਲੈ ॥੩॥**

ਜੋ ਪੁਰਸ਼ ਆਪਣੇ ਹਿਰਦੇ ਵਿਚ ਸੰਮ੍ਹਾਲਦਾ ਹੈ ਅਤੇ ਮੂੰਹੋਂ ਭੀ ਹਰਿ ਹਰਿ ਨੂੰ ਬੋਲਦਾ ਹੈ । ਉਹ ਪੁਰਸ਼ ਇੱਧਰ ਉੱਧਰ ਭਾਵ (ਲੋਕ ਪ੍ਰਲੋਕ ਵਿਚ) ਕਦੇ ਡੋਲੇਗਾ ਨਹੀਂ । ੩ ।

**ਕਹੁ ਨਾਨਕ ਜੋ ਰਾਚੈ ਨਾਇ ॥**
**ਹਰਿ ਮਾਲਾ ਤਾ ਕੈ ਸੰਗਿ ਜਾਇ ॥੪॥੧੯॥੭੦॥**

ਗੁਰੂ ਜੀ ਆਖਦੇ ਹਨ-ਜਿਹੜਾ ਪੁਰਸ਼ ਹਰੀ ਨਾਮ ਵਿਚ ਰਚਦਾ ਹੈ । ਇਹ ਹਰੀ ਨਾਮ ਰੂਪ ਮਾਲਾ ਪ੍ਰਲੋਕ ਵਿਚ ਭੀ ਤਿਸ ਜੀਵ ਦੇ ਨਾਲ ਜਾਂਦੀ ਹੈ । ੪ । ੧੯ । ੭੦ ।

**ਆਸਾ ਮਹਲਾ ੫ ॥**

**ਜਿਸ ਕਾ ਸਭੁ ਕਿਛੁ ਤਿਸ ਕਾ ਹੋਇ ॥ ਤਿਸੁ ਜਨ ਲੇਪੁ ਨ ਬਿਆਪੈ ਕੋਇ ॥੧॥**

ਜਿਸ ਪਰਮੇਸ਼ਰ ਦਾ ਸਭ ਕੁਝ ਦਿੱਤਾ ਹੋਇਆ ਹੈ, ਜੋ ਪੁਰਸ਼ ਤਿਸ ਦਾ ਹੋ ਰਹਿੰਦਾ ਹੈ, ਤਿਸ ਪੁਰਸ਼ ਨੂੰ ਪਾਪ ਪੁੰਨ ਦਾ ਕੋਈ ਲੇਪ ਨਹੀਂ ਵਿਆਪਦਾ । ੧ ।

**ਹਰਿ ਕਾ ਸੇਵਕੁ ਸਦ ਹੀ ਮੁਕਤਾ ॥**

ਹਰੀ ਦਾ ਸੇਵਕ ਸਦਾ ਹੀ ਮੁਕਤ ਰੂਪ ਹੈ ।

**ਜੋ ਕਿਛੁ ਕਰੈ ਸੋਈ ਭਲ ਜਨ ਕੈ**
**ਅਤਿ ਨਿਰਮਲ ਦਾਸ ਕੀ ਜੁਗਤਾ ॥੧॥ਰਹਾਉ॥**

ਜੋ ਕੁਝ ਪਰਮੇਸ਼ਰ ਕਰਦਾ ਹੈ, ਓਹੀ ਦਾਸ ਦੇ ਮਨ ਵਿਚ ਚੰਗਾ ਲੱਗਦਾ ਹੈ; ਦਾਸਾਂ ਦੀ ਇਹੀ ਅਤਿਅੰਤ ਸ਼ੁਧ ਰੀਤੀ ਹੈ । ੧ । ਰਹਾਉ ।

**ਸਗਲ ਤਿਆਗਿ ਹਰਿ ਸਰਣੀ ਆਇਆ ॥**
**ਤਿਸੁ ਜਨ ਕਹਾ ਬਿਆਪੈ ਮਾਇਆ ॥੨॥**

ਜੋ ਸਾਰਿਆਂ ਦੀ ਓਟ ਛੱਡ ਕੇ ਹਰੀ ਦੀ ਸ਼ਰਨ ਵਿਚ ਆ ਕੇ ਪ੍ਰਾਪਤ ਹੋਇਆ ਹੈ ।

ਤਿਸ ਪੁਰਸ਼ ਨੂੰ ਭਲਾ ਮਾਇਆ ਕਹਾ ਬਿਆਪੈ=ਕਿਥੇ ਲਗਦੀ ਹੈ । ੨ ।

**ਨਾਮੁ ਨਿਧਾਨੁ ਜਾ ਕੇ ਮਨ ਮਾਹਿ ॥ ਤਿਸ ਕਉ ਚਿੰਤਾ ਸੁਪਨੈ ਨਾਹਿ ॥੩॥**

ਜਿਸ ਦੇ ਮਨ ਵਿਚ ਨਾਮ ਨਿਧੀਆਂ ਦਾ ਖਜ਼ਾਨਾ ਵੱਸਦਾ ਹੈ । ਤਿਸ ਪੁਰਸ਼ ਨੂੰ ਸੁਪਨੇ ਵਿਚ ਭੀ ਕਿਸੇ ਗੱਲ ਦੀ ਚਿੰਤਾ ਨਹੀਂ ਹੁੰਦੀ । ੩ ।

**ਕਹੁ ਨਾਨਕ ਗੁਰੁ ਪੂਰਾ ਪਾਇਆ ॥**
**ਭਰਮੁ ਮੋਹੁ ਸਗਲ ਬਿਨਸਾਇਆ ॥੪॥੨੦॥੭੧॥**

ਗੁਰੂ ਜੀ ਆਖਦੇ ਹਨ—ਜਿਸ ਨੇ ਪੂਰਿਆਂ ਗੁਰਾਂ ਨੂੰ ਪਾਇਆ ਹੈ । ਉਸ ਨੇ ਭਰਮ ਅਤੇ ਮੋਹ ਆਦਿਕ ਸਾਰਿਆਂ ਵਿਕਾਰਾਂ ਨੂੰ ਨਾਸ ਕਰ ਲਿਆ ਹੈ । ੪ । ੨੦ । ੭੧ ।

**ਆਸਾ ਮਹਲਾ ੫ ॥**

**ਜਉ ਸੁਪ੍ਰਸੰਨ ਹੋਇਓ ਪ੍ਰਭੁ ਮੇਰਾ ॥ ਤਾਂ ਦੂਖੁ ਭਰਮੁ ਕਹੁ ਕੈਸੇ ਨੇਰਾ ॥੧॥**

ਹੇ ਮੇਰੇ ਪ੍ਰਭੂ ! ਜਿਸ ਵੇਲੇ ਆਪ ਪ੍ਰਸੰਨ ਹੋਏ । ਤਾਂ ਦਸੋ, ਦੁਖ ਭਰਮ ਮੇਰੇ ਨੇੜੇ ਕਿਵੇਂ ਆ ਸਕਦੇ ਹਨ ? । ੧ ।

**ਸੁਨਿ ਸੁਨਿ ਜੀਵਾ ਸੋਇ ਤੁਮਾਰੀ ॥**
**ਮੋਹਿ ਨਿਰਗੁਨ ਕਉ ਲੇਹੁ ਉਧਾਰੀ ॥੧॥ ਰਹਾਉ॥**

ਹੇ ਪ੍ਰਭੂ ! ਮੈਂ ਆਪ ਜੀ ਦੀ ਸੋਇ=ਕੰਨਸੋ, ਅਥਵਾ :—ਸੋਭਾ ਸੁਣ-ਸੁਣ ਕੇ ਜੀਊਂਦਾ ਹਾਂ । ਮੈਂ ਨਿਰਗੁਣ ਨੂੰ ਸੰਸਾਰ-ਸਾਗਰ ਤੋਂ ਬਚਾ ਲਓ । ੧ । ਰਹਾਉ ।

**ਮਿਟਿ ਗਇਆ ਦੂਖੁ ਬਿਸਾਰੀ ਚਿੰਤਾ ॥**
**ਫਲੁ ਪਾਇਆ ਜਪਿ ਸਤਿਗੁਰ ਮੰਤਾ ॥੨॥**

ਸਤਿਗੁਰਾਂ ਦਾ ਮੰਤਰ ਜਪਣ ਨਾਲ ਅਸੀਂ ਇਹ ਫਲ ਪਾਇਆ ਹੈ ਕਿ ਜਨਮ ਮਰਨ ਦਾ ਦੁਖ ਮਿਟ ਗਿਆ ਹੈਂ ਅਤੇ ਚਿੰਤਾ ਬਿਸਾਰੀ=ਭੁਲਾ ਦਿੱਤੀ ਹੈ । ੨ ।

**ਸੋਈ ਸਤਿ ਸਤਿ ਹੈ ਸੋਇ ॥ ਸਿਮਰਿ ਸਿਮਰਿ ਰਖੁ ਕੰਠਿ ਪਰੋਇ ॥੩॥**

ਉਹ ਪਰਮੇਸ਼ਰ ਪਿਛੇ ਵੀ ਸੱਤ ਸੀ, ਹੁਣ ਵੀ ਸੱਚਾ ਹੈ, ਅੱਗੇ ਵੀ ਸੱਚਾ ਹੋਵੇਗਾ । ਉਸ ਦੇ ਸਿਮਰਨ ਨੂੰ ਸਿਮਰ ਕੇ ਮੈਂ ਆਪਣੇ ਗਲ ਵਿਚ ਪਰੋ ਰਖਿਆ ਹੈ । ੩ ।

**ਕਹੁ ਨਾਨਕ ਕਉਨ ਉਹ ਕਰਮਾ ॥**
**ਜਾ ਕੈ ਮਨਿ ਵਸਿਆ ਹਰਿ ਨਾਮਾ ॥੪॥੨੧॥੭੨॥**

ਗੁਰੂ ਜੀ ਕਥਨ ਕਰਦੇ ਹਨ—ਉਸ ਨੂੰ ਬਾਕੀ ਕਿਹੜਾ ਕਰਮ ਕਰਨੇ ਜੋਗ ਰਹਿ ਗਿਆ ਹੈ

ਭਾਵ ਸਾਰੇ ਕਰਮ ਕਰ ਲਏ ਹਨ। ਜਿਸ ਦੇ ਮਨ ਵਿਚ ਹਰੀ ਨਾਮ ਵਸਿਆ ਹੈ।

ਅਥਵਾ :–ਜਿਸ ਦੇ ਮਨ ਵਿਚ ਹਰੀ ਨਾਮ ਵਸਿਆ ਹੈ, ਓਹ ਪੁਰਸ਼ ਕੌਣ ਹੈ ?

ਉੱਤਰ :–ਉਹ ਤਾਂ ਕਰਮਾਂ=ਭਾਗਾਂ ਵਾਲਾ ਹੈ। ੨। ੨੧। ੭੨।

## ਆਸਾ ਮਹਲਾ ੫ ॥

ਉਥਾਨਕਾ–ਇਸ ਸ਼ਬਦ ਵਿਚ ਮਨਮੁਖਾਂ ਦੀ ਨਿਖੇਧੀ, ਅਤੇ ਗੁਰਮੁਖਾਂ ਦੀ ਉਸਤਤੀ ਕਰਦੇ ਹਨ–

**ਕਾਮਿ ਕ੍ਰੋਧਿ ਅਹੰਕਾਰਿ ਵਿਗੂਤੇ ॥ ਹਰਿ ਸਿਮਰਨੁ ਕਰਿ ਹਰਿ ਜਨ ਛੂਟੇ ॥੧॥**

ਮਨਮੁਖ ਪੁਰਸ਼ ਕਾਮ, ਕਰੋਧ, ਹੰਕਾਰ ਆਦਿਕਾਂ ਵਿਚ ਵਿਗੂਤੇ=ਖਰਾਬ ਹੋ ਰਹੇ ਹਨ। ਤੇ ਗੁਰਮੁਖ ਜਨ ਹਰਿ ਹਰਿ ਦਾ ਸਿਮਰਨ ਕਰਕੇ ਕਾਮ ਕਰੋਧ ਆਦਿਕਾਂ ਤੋਂ ਛੁੱਟ ਗਏ ਹਨ। ੧।

**ਸੋਇ ਰਹੇ ਮਾਇਆ ਮਦ ਮਾਤੇ ॥**
**ਜਾਗਤ ਭਗਤ ਸਿਮਰਤ ਹਰਿ ਰਾਤੇ ॥ ੧ ॥ ਰਹਾਉ ॥**

ਮਨਮੁਖ ਪੁਰਸ਼ ਮਾਇਆ ਦੇ ਮਦ ਵਿਚ ਮਸਤ ਹੋ ਕੇ ਸੌਂ ਰਹੇ ਹਨ। ਅਤੇ ਪਰਮੇਸ਼ਰ ਦੇ ਭਗਤ ਜਨ ਪ੍ਰੇਮ ਵਿਚ ਰੱਤੇ ਹੋਏ ਹਰੀ ਦਾ ਸਿਮਰਨ ਕਰਨ ਵਿਚ ਜਾਗਦੇ ਰਹਿੰਦੇ ਹਨ। ੧। ਰਹਾਉ।

**ਮੋਹ ਭਰਮਿ ਬਹੁ ਜੋਨਿ ਭਵਾਇਆ ॥**
**ਅਸਥਿਰੁ ਭਗਤ ਹਰਿ ਚਰਣ ਧਿਆਇਆ ॥੨॥**

ਮੋਹ ਅਤੇ ਭਰਮ ਦੇ ਸਹਿਤ ਹੋਣ ਕਰਕੇ ਮਨਮੁਖਾਂ ਨੂੰ ਪਰਮੇਸ਼ਰ ਨੇ ਬਹੁਤ ਹੀ ਜੂਨੀਆਂ ਵਿਚ ਭੁਆਇਆ ਹੈ। ਜਿਨ੍ਹਾਂ ਭਗਤਾਂ ਨੇ ਹਰੀ ਦੇ ਚਰਨਾਂ ਨੂੰ ਧਿਆਇਆ ਹੈ, ਉਹ ਸੰਸਾਰ ਵਿਚ ਇਸਥਿਤ ਹੋਏ ਹਨ। ੨।

**ਬੰਧਨ ਅੰਧ ਕੂਪ ਗ੍ਰਿਹ ਮੇਰਾ ॥ ਮੁਕਤੇ ਸੰਤ ਬੁਝਹਿ ਹਰਿ ਨੇਰਾ ॥੩॥**

ਮਨਮੁਖ ਪੁਰਸ਼ ਮੇਰਾ ਮੇਰਾ ਕਰਦਾ ਹੋਇਆ, ਗ੍ਰਿਹ=ਗ੍ਰਿਹਸਤ ਰੂਪ ਅੰਨ੍ਹੇ ਖੂਹ ਮਾਇਆਵਕੀ ਬੰਧਨਾਂ ਵਿਚ ਪੈ ਰਿਹਾ ਹੈ। ਸੰਤ ਹਰੀ ਨੂੰ ਨੇੜੇ ਬੂਝਦੇ ਹਨ, ਇਸ ਲਈ ਉਹ ਬੰਧਨਾਂ ਤੋਂ ਮੁਕਤ ਰੂਪ ਹਨ। ੩।

**ਕਹੁ ਨਾਨਕ ਜੋ ਪ੍ਰਭ ਸਰਣਾਈ ॥**
**ਈਹਾ ਸੁਖੁ ਆਗੈ ਗਤਿ ਪਾਈ ॥੪॥੨੨॥੭੩॥**

ਗੁਰੂ ਜੀ ਆਖਦੇ ਹਨ–ਜੋ ਪ੍ਰਭੂ ਦੀ ਸ਼ਰਨ ਲੈਂਦੇ ਹਨ। ਉਹ ਪੁਰਸ਼

ਇਸ ਲੋਕ ਵਿਚ ਸੁਖ ਪਾਉਂਦੇ ਹਨ ਅਤੇ ਆਗੈ=ਪ੍ਰਲੋਕ ਵਿਚ ਭੀ ਮੁਕਤੀ ਪਾਉਂਦੇ ਹਨ।੪।੨੨।੭੩।

## (ਪੰਨਾ ੩੯੯) ਆਸਾ ਮਹਲਾ ੫ ॥

**ਤੂ ਮੇਰਾ ਤਰੰਗੁ ਹਮ ਮੀਨ ਤੁਮਾਰੇ ॥ ਤੂ ਮੇਰਾ ਠਾਕੁਰੁ ਹਮ ਤੇਰੈ ਦੁਆਰੇ ॥੧॥**

ਹੇ ਪਰਮੇਸ਼ਰ! ਤੂੰ ਮੇਰਾ ਤਰੰਗੁ=ਜਲ ਦਾ ਪ੍ਰਵਾਹ ਸਮੁੰਦ੍ਰ ਰੂਪ ਹੈਂ, ਮੈਂ ਤੇਰੇ ਵਿਚ ਰਹਿਣ ਵਾਲਾ ਮੀਨ=ਮੱਛ ਹਾਂ। ਤੂੰ ਮੇਰਾ ਠਾਕੁਰੁ=ਸੁਆਮੀ ਹੈਂ, ਮੈਂ ਤੇਰੇ ਦੁਆਰੇ ਦਾ ਚਾਕਰ ਹਾਂ।੧।

**ਤੂੰ ਮੇਰਾ ਕਰਤਾ ਹਉ ਸੇਵਕੁ ਤੇਰਾ ॥**
**ਸਰਣਿ ਗਹੀ ਪ੍ਰਭ ਗੁਨੀ ਗਹੇਰਾ ॥੧॥ਰਹਾਉ॥**

ਹੇ ਪਰਮੇਸ਼ਰ! ਤੂੰ ਮੇਰਾ ਕਰਤਾ ਹੈਂ, ਮੈਂ ਤੇਰਾ ਸੇਵਕੁ=ਦਾਸ ਹਾਂ। ਹੇ ਗੁਣਾਂ ਦੇ ਗਹੇਰਾ =ਸਮੁੰਦ੍ਰ ਪ੍ਰਭੂ! ਮੈਂ ਤੇਰੀ ਸ਼ਰਨ ਲਈ ਹੈ।੧।ਰਹਾਉ।

**ਤੂ ਮੇਰਾ ਜੀਵਨੁ ਤੂ ਆਧਾਰੁ ॥ ਤੁਝਹਿ ਪੇਖਿ ਬਿਗਸੈ ਕਉਲਾਰੁ ॥੨॥**

ਤੂੰ ਮੇਰਾ ਜੀਵਨੁ=ਪ੍ਰਾਣ ਰੂਪ ਹੈਂ, ਤੂੰ ਹੀ ਮੇਰਾ ਆਧਾਰੁ=ਆਸਰਾ ਰੂਪ ਹੈਂ। ਆਪ ਨੂੰ ਦੇਖਕੇ ਮੇਰਾ ਹਿਰਦਾ ਕਵਲ ਖਿੜ ਜਾਂਦਾ ਹੈ।੨।

**ਤੂ ਮੇਰੀ ਗਤਿ ਪਤਿ ਤੂ ਪਰਵਾਨੁ ॥ ਤੂ ਸਮਰਥੁ ਮੈ ਤੇਰਾ ਤਾਣੁ ॥੩॥**

ਤੂੰ ਹੀ ਮੇਰੀ ਗਤਿ=ਮੁਕਤੀ ਤੇ ਪਤਿ=ਇੱਜ਼ਤ ਰੂਪ ਹੈਂ ਤੂੰ ਹੀ ਪ੍ਰਵਾਣ ਕਰਨੇ ਵਾਲਾ ਹੈਂ। ਤੂੰ ਹੀ ਸਾਰੀਆਂ ਗੱਲਾਂ ਵਿਚ ਸਮਰੱਥ ਹੈਂ, ਮੈਨੂੰ ਤੇਰਾ ਹੀ ਤਾਣੁ=ਬਲ ਹੈ।੩।

**ਅਨਦਿਨੁ ਜਪਉ ਨਾਮ ਗੁਣਤਾਸਿ ॥**
**ਨਾਨਕ ਕੀ ਪ੍ਰਭ ਪਹਿ ਅਰਦਾਸਿ ॥੪॥੨੩॥੭੪॥**

ਹੇ ਗੁਣਾਂ ਦੇ ਤਾਸਿ=ਖਜ਼ਾਨੇ ਮੈਂ ਰਾਤ ਦਿਨੇ ਤੇਰਾ ਨਾਮ ਜਪਦਾ ਹਾਂ। ਮੈਂ ਦਾਸ ਦੀ ਹੇ ਪ੍ਰਭੂ! ਤੇਰੇ ਪਾਸ ਅਰਦਾਸਿ=ਬੇਨਤੀ ਹੈ।੪।੨੩।੭੪।

## ਆਸਾ ਮਹਲਾ ੫ ॥

**ਉਥਾਨਕਾ :**—ਸ੍ਰੀ ਗੁਰੂ ਅਰਜਨ ਦੇਵ ਜੀ ਜਿਸ ਵੇਲੇ ਗੁਰੂ ਕੇ ਮਹਿਲਾਂ ਵਿਚੋਂ ਉਠਕੇ ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨਾਂ ਨੂੰ ਆਉਂਦੇ ਸਨ ਤਾਂ ਰਸਤੇ ਵਿਚ ਇਕ ਮਾਈ ਰੋਜ਼ ਹੀ ਸਵੇਰ ਨਾਲ ਰੋਣਾ ਸ਼ੁਰੂ ਕਰ ਦੇਵੇ ਕਿਉਂਕਿ ਘਰ ਵਿਚੋਂ ਕੋਈ ਮਰ ਜਾਵੇ ਤਾਂ ਜ਼ਨਾਨੀਆਂ ਸਾਲ ਭਰ ਪੜਛਾ ਪਾ ਛੱਡਦੀਆਂ ਹਨ। ਅਤੇ ਇਕ ਦੇ ਘਰ ਵਿਆਹ ਦਾ ਮੌਕਾ

ਹੋਣ ਕਰਕੇ ਖੂਬ ਢੋਲਕੀ ਵਜਿਆ ਕਰਦੀ ਹੈ। ਇਸ ਗੱਲ ਨੂੰ ਵੇਖਕੇ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ ਕਿ–

**ਰੋਵਨਹਾਰੈ ਝੂਠੁ ਕਮਾਨਾ ॥ ਹਸਿ ਹਸਿ ਸੋਗੁ ਕਰਤ ਬੇਗਾਨਾ ॥੧॥**

ਜੋ ਬੇਗਾਨਾ=ਬੇਗਿਆਤ ਰੋਵਣੇ ਹਾਰਾ ਹੋਕੇ ਸੋਗ ਕਰਦਾ ਹੈ, ਉਸ ਨੇ ਪਰਮੇਸ਼ਰ ਨਾਮ ਤੋਂ ਬਿਨਾਂ ਝੂਠ ਹੀ ਕਮਾਇਆ ਹੈ ਅਤੇ ਜੋ ਬੇ-ਗਿਆਤ ਹੱਸ ਹੱਸ ਕੇ ਢੋਲਕੀਆਂ ਵਜਾ ਕੇ ਹਰਖ ਕਰਦਾ ਹੈ, ਉਸ ਨੇ ਭੀ ਹਰੀ ਨਾਮ ਤੋਂ ਬਿਨਾਂ ਝੂਠ ਹੀ ਕਮਾਇਆ ਹੈ। ੧।

ਦੂਜਾ ਅਰਥ :–ਪਦਾਰਥਾਂ ਦੇ, ਅਥਵਾ :–ਸਬੰਧੀਆਂ ਦੇ ਵਿਜੋਗ ਜਨ ਸੋਗ ਕਰਕੇ ਜੋ ਰੋਣ ਵਾਲਾ ਹੋ ਰਿਹਾ ਹੈ; ਉਸ ਬੇ-ਗਿਆਤ ਨੇ ਵੀ ਝੂਠ ਕਮਾਣਾ ਅਤੇ ਪਦਾਰਥਾਂ ਦੇ।
ਅਥਵਾ :–ਸਬੰਧੀਆਂ ਦੇ ਸੰਜੋਗ ਕਰਕੇ ਜੋ ਹੱਸ ਹੀ ਹੱਸ ਰਿਹਾ ਹੈ, ਉਸ ਬੇ-ਗਿਆਤ ਨੇ ਭੀ ਝੂਠ ਕਮਾਉਣਾ। ੧।

**ਕੋ ਮੂਆ ਕਾ ਕੈ ਘਰਿ ਗਾਵਨੁ ॥ ਕੋ ਰੋਵੈ ਕੋ ਹਸਿ ਹਸਿ ਪਾਵਨੁ ॥੧॥ਰਹਾਉ॥**

ਕੋਈ ਤਾਂ ਮਰ ਗਿਆ ਹੈ, ਅਤੇ ਕਾ ਕੈ=ਕਿਸੇ ਦੇ ਘਰ ਵਿਚ ਗਾਉਣਾ ਹੋ ਰਿਹਾ ਹੈ। ਕੋਈ ਰੋਂਦਾ ਹੈ ਅਤੇ ਕੋਈ ਹੱਸ ਹੱਸ ਪੈਂਦਾ ਹੈ। ੧। ਰਹਾਉ।

**ਬਾਲ ਬਿਵਸਥਾ ਤੇ ਬਿਰਧਾਨਾ ॥ ਪਹੁਚਿ ਨ ਮੂਕਾ ਫਿਰਿ ਪਛੁਤਾਨਾ ॥੨॥**

ਹਰਖ ਸੋਗ ਵਿਚ ਲੱਗਾ ਹੋਇਆ ਬਾਲਕ ਅਵਸਥਾ ਤੋਂ ਬੁੱਢਾ ਹੋ ਗਿਆ। ਪਰਮੇਸ਼ਰ ਨੂੰ ਪਹੁੰਚ ਨਹੀਂ ਮੂਕਾ=ਸਕਿਆ, ਅਥਵਾ :–ਪਹੁਚਿ ਨ ਮੂਕਾ=ਕੋਈ ਧੰਦਾ ਪੂਰਾ ਨਹੀਂ ਕਰ ਸਕਿਆ, ਇਸ ਤੇ ਫਿਰ ਪਸਚਾਤਾਪ ਕਰਦਾ ਹੈ। ੨।

ਅਥਵਾ :–ਨਾ ਪਰਮੇਸ਼ਰ ਪਾਸ ਪਹੁੰਚਿਆ, ਨਾ ਹੀ ਜਨਮ ਮਰਨ ਮੁਕਿਆ; ਜਿਸ ਵੇਲੇ ਜਮ ਲੋਕ ਵਿਚ ਜਾਂਦਾ ਹੈ ਤਾਂ ਫਿਰ ਪਛਤਾਉਂਦਾ ਹੀ ਰਹਿੰਦਾ ਹੈ। ੨।

**ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ ॥ ਨਰਕ ਸੁਰਗ ਫਿਰਿ ਫਿਰਿ ਅਉਤਾਰਾ ॥੩॥**

ਸਾਰਾ ਸੰਸਾਰ ਤਿੰਨਾਂ ਗੁਣਾਂ ਵਿਚ ਵਰਤ ਰਿਹਾ ਹੈ। ਇਸੇ ਕਰਕੇ ਵਾਰ-ਵਾਰ ਨਰਕ ਸੁਰਗ ਵਿਚ ਅਉਤਾਰਾ=ਉਤਰਦਾ ਹੈ। ੩।

**ਕਹੁ ਨਾਨਕ ਜੋ ਲਾਇਆ ਨਾਮ ॥**
**ਸਫਲ ਜਨਮੁ ਤਾ ਕਾ ਪਰਵਾਨ ॥੪॥੨੪॥੭੫॥**

ਗੁਰੂ ਜੀ ਕਹਿੰਦੇ ਹਨ–ਜਿਸ ਨੇ ਨਾਮ ਜਪਣ ਵਿਚ ਮਨ ਲਾਇਆ ਹੈ, ਉਸ ਦਾ ਜਨਮ ਸਫਲਾ ਤੇ ਪ੍ਰਵਾਨ ਹੋਇਆ ਹੈ। ੪। ੨੪। ੭੫।

## ਆਸਾ ਮਹਲਾ ੫ ॥

## ਸੋਇ ਰਹੀ ਪ੍ਰਭ ਖਬਰਿ ਨ ਜਾਨੀ ॥
## ਭੋਰੁ ਭਇਆ ਬਹੁਰਿ ਪਛੁਤਾਨੀ ॥੧॥

ਜੋ ਜੀਵ ਰੂਪੀ ਇਸਤ੍ਰੀ ਅਵਿਦਿਆ ਰੂਪੀ ਨੀਂਦ ਵਿਚ ਸੌਂ ਰਹੀ ਹੈ, ਉਸ ਨੇ ਪਿਆਰੇ ਪ੍ਰਭੂ ਦੀ ਖ਼ਬਰ ਨਹੀਂ ਜਾਣੀ। ਜਿਸ ਵੇਲੇ ਕਾਲ ਰੂਪੀ ਭੋਰੁ ਭਇਆ=ਦਿਨ ਚੜ੍ਹਿਆ ਤਾਂ ਫਿਰ ਪਛਤਾਉਂਦੀ ਹੈ। ੧।

## ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉ ਰੀ ॥

ਰੀ=ਹੇ ਸਖੀ ! ਪਿਆਰੇ ਪਤੀ ਨਾਲ ਪ੍ਰੇਮ ਧਾਰਕੇ ਸਹਜੇ ਹੀ ਮਨ ਵਿਚ ਅਨੰਦ ਧਾਰਨਾ ਕਰ।

## ਪ੍ਰਭ ਮਿਲਬੇ ਕੀ ਲਾਲਸਾ ਤਾ ਤੇ ਆਲਸੁ ਕਹਾ ਕਰਉ ਰੀ ॥੧॥ਰਹਾਉ॥

ਜੇ ਕਰ ਤੈਨੂੰ ਪ੍ਰਭੂ ਦੇ ਨਾਲ ਮਿਲਣ ਦੀ ਲਾਲਸਾ=ਇੱਛਾ ਹੈ, ਤਾਂ ਫਿਰ ਤਿਸ ਤੇ ਤੂੰ ਆਲਸ ਕਿਉਂ ਕਰਦੀ ਹੈਂ ?। ੧। ਰਹਾਉ।

## ਕਰ ਮਹਿ ਅੰਮ੍ਰਿਤੁ ਆਨਿ ਨਿਸਾਰਿਓ ॥
## ਖਿਸਰਿ ਗਇਓ ਭੂਮ ਪਰਿ ਡਾਰਿਓ ॥੨॥

ਇਕ ਸਮੇਂ ਸਿਕੰਦਰ ਬਾਦਸ਼ਾਹ ਲੱਭਦਾ ਲੱਭਦਾ ਅੰਮ੍ਰਿਤ ਦੇ ਚਸ਼ਮੇ ਪਾਸ ਜਾ ਪੁੱਜਾ। ਜਦ ਉਥੋਂ ਅੰਮ੍ਰਿਤ ਦਾ ਬੁਕ ਭਰਕੇ ਪੀਣ ਲੱਗਾ ਤਾਂ ਇੰਦਰ ਨੇ ਸੋਚਿਆ ਕਿ ਇਹ ਬਾਦਸ਼ਾਹ ਅੱਗੇ ਹੀ ਬੇ-ਵਸਾ ਹੈ, ਜੇਕਰ ਇਸ ਨੇ ਅੰਮ੍ਰਿਤ ਪੀ ਲਿਆ ਤਾਂ ਇਹ ਅਮਰ ਹੋ ਜਾਏਗਾ ਤੇ ਪਰਜਾ ਨੂੰ ਬੜਾ ਦੁੱਖ ਦੇਵੇਗਾ। ਇਸ ਲਈ ਕੋਈ ਯਤਨ ਕਰਨਾ ਚਾਹੀਦਾ ਹੈ। ਜਿਸ ਕਰਕੇ ਇਹ ਅੰਮ੍ਰਿਤ ਪੀ ਨਾ ਸਕੇ। ਇਸ ਚਿੰਤਾ ਵਿਚ ਬੈਠਾ ਹੀ ਸੀ, ਉਪਰੋਂ ਉਰਬਸੀ ਆ ਗਈ। ਉਸ ਨੇ ਇੰਦਰ ਨੂੰ ਘਬਰਾਇਆ ਵੇਖਕੇ ਪੁੱਛਿਆ, ਸੁਆਮੀ ਜੀ ! ਉਦਾਸੀ ਦਾ ਕੀ ਕਾਰਣ ਹੈ ਆਪ ਤਾਂ ਕੁਲ ਬ੍ਰਹਿਮੰਡ ਦੇ ਰਾਜਾ ਹੋ, ਆਪ ਜੀ ਨੂੰ ਕਿਸ ਗੱਲ ਦਾ ਫਿਕਰ ਹੈ। ਤਾਂ ਇੰਦਰ ਨੇ ਆਪਣੀ ਉਦਾਸੀ ਦੱਸੀ, ਕਿ ਹੋਰ ਤਾਂ ਕਿਸੇ ਪਦਾਰਥਾਂ ਦੀ ਘਾਟ ਨਹੀਂ, ਇਸ ਵੇਲੇ ਇਕ ਮੁਸਲਮਾਨ ਰਾਜਾ ਆ ਕੇ ਅੰਮ੍ਰਿਤ ਪੀਣ ਲਗਾ ਹੈ ਮੈਂ ਸੋਚਦਾ ਹਾਂ ਜੇਕਰ ਇਸ ਨੇ ਅੰਮ੍ਰਿਤ ਪੀ ਲਿਆ ਤਾਂ ਇਹ ਅਮਰ ਹੋ ਜਾਏਗਾ। ਇਸ ਵਾਸਤੇ ਕੋਈ ਅਜੇਹਾ ਉਪਾਅ ਹੋਣਾ ਚਾਹੀਦਾ ਹੈ, ਜਿਸ ਤੇ ਇਹ ਅੰਮ੍ਰਿਤ ਪੀ ਨਾ ਸਕੇ। ਤਾਂ ਉਰਬਸੀ ਨੇ ਕਿਹਾ, 'ਹੇ ਰਾਜਨ ! ਇਹ ਕੋਈ ਔਖੀ ਗੱਲ ਨਹੀਂ, ਇਸ ਗੱਲ ਨੂੰ ਪੂਰਾ ਹੋਇਆ ਹੀ ਸਮਝੋ।' ਉਸੀ ਵੇਲੇ ਉਰਬਸੀ ਇਕ ਪੰਛੀ ਦਾ ਰੂਪ ਧਾਰਕੇ ਜਿਸਦਾ ਸਾਰਾ ਸਰੀਰ ਗਲਿਆ ਹੋਇਆ ਸੀ। ਸਿਕੰਦਰ ਬਾਦਸ਼ਾਹ ਦੇ ਪਾਸ ਆ ਗਈ ਤੇ ਆ ਕੇ ਕਿਹਾ ਹੈ ਕਿ ਪੀ ਤਾਂ ਸਹੀ !

ਜਦ ਉਸਨੇ ਇਹ ਗੱਲ ਕਹੀ ਤਾਂ ਰਾਜਾ ਸ਼ੱਕੀ ਹੋ ਗਿਆ ਕਿ ਇਸ ਵਿਚ ਕੋਈ ਰਾਜ਼ ਹੈ,ਜਿਹੜਾ ਇਹ ਪੰਛੀ ਕਹਿੰਦਾ ਹੈ ਕਿ ਪੀ ਤਾਂ ਸਹੀ। ਤਦ ਰਾਜੇ ਨੇ ਬਦੋ-ਬਦੀ ਪੁੱਛਿਆ ਤਾਂ ਪੰਛੀ ਨੇ ਕਿਹਾ–'ਹੇ ਰਾਜਨ ਜਦੋਂ ਦਾ ਮੈਂ ਇਹ ਪਾਣੀਪੀਤਾ ਹੈ, ਉਦੋਂ ਦਾ ਮੇਰਾ ਇਹ ਹਾਲ ਹੋਇਆ ਹੈ। ਦੇਖ! ਮੇਰੇ ਸਰੀਰ ਤੇ ਇਕ ਵੀ ਖੰਬ ਨਹੀਂ ਰਿਹਾ, ਮੇਰੀ ਚੜ੍ਹਦੀ ਜਵਾਨੀ ਸੀ, ਮੈਂ ਹੁਣ ਉਡ ਨਹੀਂ ਸਕਦੀ, ਜਾਨ ਨਿਕਲਦੀ ਨਹੀਂ, ਬੜੀ ਮੁਸ਼ਕਿਲ ਵਿਚ ਜ਼ਿੰਦਗੀ ਦੇ ਦਿਨ ਕਟ ਰਹੀ ਹਾਂ।' ਇਸ ਉਪ੍ਰੋਕਤ ਕਹਾਣੀ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕਲਮ ਨਾਲ ਬੜੇ ਸੁਚੱਜੇ ਢੰਗ ਨਾਲ ਦਸਮ ਗ੍ਰੰਥ ਵਿਚ ਦਰਜ ਕੀਤਾ ਹੈ। ਆਪ ਲਿਖਦੇ ਹਨ–

ਪੱਛ ਏਕ ਤਨ ਨਾ ਰਹਯੋ ਰਕਤ ਨ ਰਹਯੋ ਸਰੀਰ ॥
ਤਰਨ ਛੁਟਤ ਦੁਖ ਸੌ ਜਿਯਤ ਜਬ ਤੇ ਪਿਯੋ ਕੁਨੀਰ ॥ ੫੦ ॥
(ਦਸਮ ਗ੍ਰੰਥ, ਚਰਿਤ੍ਰ, ੨੧੭, ਪੰਨਾ ੧੧੨੮)

ਜੇਕਰ ਤੂੰ ਵੀ ਇਸ ਪਾਣੀ ਨੂੰ ਪੀਵੇਂਗਾ ਤਾਂ ਮੇਰੇ ਵਰਗਾ ਤਾਂ ਹੋ ਜਾਏਂਗਾ, ਮੇਰਾ ਸਾਥੀ ਤੇ ਬਣ ਜਾਵੇਂਗਾ, ਇਸ ਵਾਸਤੇ ਮੈਂ ਕਹਿੰਦੀ ਹਾਂ ਕਿ ਤੂੰ ਪੀ ਤਾਂ ਸਹੀ। ਜਦ ਇਹ ਗੱਲ ਸੁਣੀ ਤਾਂ ਸਿਕੰਦਰ ਨੇ ਉਸੇ ਵੇਲੇ ਉਹ ਅੰਮ੍ਰਿਤ ਦਾ ਭਰਿਆ ਹੋਇਆ ਬੁਕ ਜ਼ਮੀਨ ਤੇ ਸੁੱਟ ਦਿੱਤਾ। ਉਸੇ ਗੱਲ ਨੂੰ ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਦੁਹਰਾਉਂਦੇ ਹਨ ਕਿ–

ਕਰ ਮਹਿ ਅੰਮ੍ਰਿਤੁ ਆਨਿ ਨਿਸਾਰਿਓ ॥ ਹੱਥ ਵਿਚ ਅੰਮ੍ਰਿਤ ਆ ਕੇ ਨਿਸਾਰਿਓ=ਪ੍ਰਾਪਤ ਹੋਇਆ। ਪਰ ਭਾਗਾਂ ਵਿਚ ਨਾ ਹੋਣ ਕਰਕੇ ਖਿਸਰਿ ਗਇਓ=ਨਿਕਲ ਗਿਆ, ਕਿਉਂਕਿ ਉਸ ਨੇ ਅੰਮ੍ਰਿਤ ਦਾ ਬੁਕ ਜ਼ਮੀਨ ਤੇ ਜੁ ਸੁੱਟ ਦਿਤਾ।

ਇਸੀ ਪ੍ਰਕਾਰ ਪੁੰਨਾਂ ਰੂਪੀ ਹੱਥ ਵਿਚ ਮਨੁੱਖਾ ਦੇਹ ਰੂਪੀ ਅੰਮ੍ਰਿਤ ਆ ਕੇ ਪ੍ਰਾਪਤ ਹੋਇਆ ਹੈ। ਪਰ ਸਰੇਸ਼ਟ ਭਾਗ ਨਾ ਹੋਣ ਕਰਕੇ ਉਹ ਮਨੁੱਖਾ ਦੇਹ ਰੂਪੀ ਅੰਮ੍ਰਿਤ ਖਿਸਰਿ ਗਇਓ=ਨਿਸਫਲ ਚਲਾ ਗਿਆ, ਕਿਉਂਕਿ ਪਰ ਇਸਤ੍ਰੀ ਰੂਪੀ ਭੂਮੀ ਪਰ ਜੋ ਸੁੱਟ ਦਿੱਤਾ ਅਰਥਾਤ ਪਰ-ਇਸਤਰੀ ਨਾਲ ਵਿਸ਼ੇ ਭੋਗ ਕਰਕੇ ਬੇ-ਅਰਥ ਗੁਆ ਦਿੱਤਾ।

ਅਥਵਾ :–ਮਨ ਰੂਪੀ ਹੱਥ ਵਿਚ ਨਾਮ-ਅੰਮ੍ਰਿਤ ਆ ਕੇ ਪ੍ਰਾਪਤ ਹੋਇਆ। ਪਰੰਤੂ, ਐਵੇਂ ਖਿਸਕ ਗਿਆ ਕਿਉਂਕਿ ਪਦਾਰਥਾਂ ਰੂਪੀ ਧਰਤੀ ਤੇ ਜੁ ਸੁੱਟ ਦਿੱਤਾ, ਅਰਥਾਤ ਪਦਾਰਥਾਂ ਦੀ ਪ੍ਰਾਪਤੀ ਦੀ ਇੱਛਾ ਵਿਚ ਲਗਕੇ ਸ਼ਕਾਮ ਕਰਮ ਕਰਕੇ ਨਾਮ ਨੂੰ ਵਿਅਰਥ ਗੁਆ ਦਿੱਤਾ। ੨।

**ਸਾਦਿ ਮੋਹਿ ਲਾਦੀ ਅਹੰਕਾਰੇ ॥ ਦੋਸੁ ਨਾਹੀ ਪ੍ਰਭ ਕਰਣੈਹਾਰੇ ॥੩॥**

ਇਹ ਜੀਵ ਸੁਆਦ, ਮੋਹ, ਅਤੇ ਹੰਕਾਰ ਆਦਿਕਾਂ ਦੇ ਲੱਦਣ ਵਾਲਾ ਹੋ ਰਿਹਾ ਹੈ, ਪ੍ਰਭੂ ਕਰਨਹਾਰ ਵਿਚ ਕੋਈ ਭੀ ਦੋਸ਼ ਨਹੀਂ। ੩।

**ਸਾਧਸੰਗਿ ਮਿਟੇ ਭਰਮ ਅੰਧਾਰੇ॥ਨਾਨਕ ਮੇਲੀ ਸਿਰਜਣਹਾਰੇ॥੪॥੨੫॥੭੬॥**

ਸਤਸੰਗਤਿ ਦੇ ਕਰਨ ਨਾਲ ਜਦ ਭਰਮ ਅਤੇ ਅੰਨ੍ਹੇਰਾ ਪਾਉਣ ਵਾਲੇ ਕਾਮ ਆਦਿਕ ਮਿਟ ਜਾਣ। ਗੁਰੂ ਜੀ ਕਥਨ ਕਰਦੇ ਹਨ–ਤਦ ਸਿਰਜਣਹਾਰ ਵਾਹਿਗੁਰੂ ਆਪਣੇ ਨਾਲ ਮੇਲ ਲੈਂਦਾ ਹੈ। ੪। ੨੫। ੭੬।

**ਆਸਾ ਮਹਲਾ ੫ ॥**

**ਚਰਨ ਕਮਲ ਕੀ ਆਸ ਪਿਆਰੇ॥ ਜਮਕੰਕਰ ਨਸਿ ਗਏ ਵਿਚਾਰੇ ॥੧॥**

ਹੇ ਪਿਆਰੇ ! ਜਿਨ੍ਹਾਂ ਨੂੰ ਗੁਰਾਂ ਦੇ ਚਰਨ ਕਮਲ ਦੀ ਆਸਾ ਹੈ। ਉਹਨਾਂ ਨੂੰ ਵੇਖਕੇ ਵਿਚਾਰੇ ਜਮ ਦੂਤ ਦੌੜ ਗਏ । ੧ ।

**ਤੂ ਚਿਤਿ ਆਵਹਿ ਤੇਰੀ ਮਇਆ॥**

**ਸਿਮਰਤ ਨਾਮ ਸਗਲ ਰੋਗ ਖਇਆ ॥੧॥ਰਹਾਉ॥**

ਹੇ ਹਰੀ ! ਜਦ ਤੇਰੀ ਕਿਰਪਾ ਦ੍ਰਿਸ਼ਟੀ ਹੋਵੇ, ਤਦ ਤੂੰ ਯਾਦ ਆਉਂਦਾ ਹੈਂ । ਤੇਰੇ ਨਾਮ ਸਿਮਰਨ ਕਰਕੇ ਸਾਰੇ ਰੋਗ ਖਇਆ=ਨਾਸ ਹੋ ਗਏ ਹਨ । ੧ । ਰਹਾਉ ।

**ਅਨਿਕ ਦੂਖ ਦੇਵਹਿ ਅਵਰਾ ਕਉ ॥ ਪਹੁਚਿ ਨ ਸਾਕਹਿ ਜਨ ਤੇਰੇ ਕਉ ॥੨॥**

ਜਮਦੂਤ ਹੋਰਨਾਂ ਜੀਵਾਂ ਨੂੰ ਤਾਂ ਅਨੇਕ ਪ੍ਰਕਾਰ ਦੇ ਦੁਖ ਦਿੰਦੇ ਹਨ । ਪਰ ਤੇਰੇ ਸੇਵਕ ਜਨ ਤਕ ਪਹੁੰਚ ਨਹੀਂ ਸਕਦੇ । ੨ ।

**ਦਰਸ ਤੇਰੇ ਕੀ ਪਿਆਸ ਮਨਿ ਲਾਗੀ ॥ ਸਹਜ ਅਨੰਦ ਬਸੈ ਬੈਰਾਗੀ ॥੩॥**

ਹੇ ਵਾਹਿਗੁਰੂ ! ਜਿਸ ਦੇ ਮਨ ਵਿਚ ਤੇਰੇ ਦਰਸ਼ਨ ਕਰਨ ਦੀ ਪਿਆਸ ਲੱਗੀ ਹੈ । ਉਹ ਸੰਸਾਰ ਤੋਂ ਵੈਰਾਗੀ ਹੋ ਕੇ ਸਹਜੇ ਹੀ ਅਨੰਦ ਵਿਚ ਵੱਸਦਾ ਹੈ । ੩ ।

**ਨਾਨਕ ਕੀ ਅਰਦਾਸਿ ਸੁਣੀਜੈ ॥**

**ਕੇਵਲ ਨਾਮੁ ਰਿਦੇ ਮਹਿ ਦੀਜੈ ॥੪॥੨੬॥੭੭॥**

ਗੁਰੂ ਜੀ ਕਹਿੰਦੇ ਹਨ—ਮੈਂ ਦਾਸ ਦੀ ਬੇਨਤੀ ਸੁਣਨਾ ਕਰ । ਮੇਰੇ ਹਿਰਦੇ ਵਿਚ ਕੇਵਲ ਇਕ ਨਾਮ ਹੀ ਵਸਾ ਦੇਣਾ ਕਰ । ੪ । ੨੬ । ੭੭ ।

**ਆਸਾ ਮਹਲਾ ੫ ॥**

**ਮਨੁ ਤ੍ਰਿਪਤਾਨੋ ਮਿਟੇ ਜੰਜਾਲ ॥ ਪ੍ਰਭੁ ਅਪੁਨਾ ਹੋਇਆ ਕਿਰਪਾਲ ॥੧॥**

ਜਿਸ ਵੇਲੇ ਆਪਣਾ ਪ੍ਰਭੂ ਕਿਰਪਾਲੂ ਹੋਇਆ ਤਾਂ ਮਨ ਪਦਾਰਥਾਂ ਵਲੋਂ ਤ੍ਰਿਪਤ ਹੋਇਆ ਤੇ ਜ਼ੰਜਾਲ ਮਿਟ ਗਏ । ੧ ।

**ਸੰਤ ਪ੍ਰਸਾਦਿ ਭਲੀ ਬਨੀ ॥**

ਸੰਤਾਂ ਦੀ ਕਿਰਪਾ ਕਰਕੇ ਸਭ ਤੋਂ ਚੰਗੀ ਗੱਲ ਬਣੀ ਹੈ । ਕਿਹੜੀ ਕਿ—

**ਜਾ ਕੈ ਗ੍ਰਿਹਿ ਸਭੁ ਕਿਛੁ ਹੈ ਪੂਰਨੁ ਸੋ ਭੇਟਿਆ ਨਿਰਭੈ ਧਨੀ ॥੧॥ਰਹਾਉ॥**

ਜਿਸ ਦੇ ਘਰ ਵਿਚ ਸਭ ਕੁਝ ਪੂਰਨ ਹੈ, ਉਹ ਨਿਰਭੈ ਧਨੀ=ਪਰਮਾਤਮਾ ਮਿਲ ਗਿਆ ਹੈ। ੧। ਰਹਾਉ।

**ਨਾਮੁ ਦ੍ਰਿੜਾਇਆ ਸਾਧ ਕ੍ਰਿਪਾਲ ॥ ਮਿਟਿ ਗਈ ਭੂਖ ਮਹਾ ਬਿਕਰਾਲ ॥੨॥**

ਕ੍ਰਿਪਾਲੂ ਸੰਤਾਂ ਨੇ ਨਾਮ ਦ੍ਰਿੜ ਕਰਵਾਇਆ । ਤਾਂ ਬੜੀ ਭਿਆਨਕ ਜੋ ਪਦਾਰਥਾਂ ਦੀ ਭੁਖ ਸੀ, ਉਹ ਮਿਟ ਗਈ। ੨।

**ਠਾਕੁਰਿ ਅਪੁਨੈ ਕੀਨੀ ਦਾਤਿ ॥ ਜਲਨਿ ਬੁਝੀ ਮਨਿ ਹੋਈ ਸਾਂਤਿ ॥ ੩ ॥**

ਜਾਂ ਆਪਣੇ ਠਾਕੁਰ ਨੇ ਨਾਮ ਦੀ ਦਾਤ ਬਖਸ਼ਣਾ ਕੀਤੀ । ਤਾਂ ਵਿਸ਼ੇ ਵਿਕਾਰਾਂ ਦੀ ਸੜਨ ਬੁਝ ਗਈ ਤੇ ਮਨ ਨੂੰ ਸ਼ਾਂਤੀ ਪ੍ਰਾਪਤ ਹੋ ਗਈ। ੩।

**(ਪੰਨਾ ੩੯੦)**

**ਮਿਟਿ ਗਈ ਭਾਲ ਮਨੁ ਸਹਜਿ ਸਮਾਨਾ ॥**

**ਨਾਨਕ ਪਾਇਆ ਨਾਮ ਖਜਾਨਾ ॥੪॥੨੭॥੭੮॥**

ਗੁਰੂ ਜੀ ਕਹਿੰਦੇ ਹਨ–ਜਦ ਦਾ ਨਾਮ ਰੂਪੀ ਖਜ਼ਾਨਾ ਪਾਇਆ ਹੈ। ਉਦੋਂ ਤੋਂ ਮੇਰੀ ਢੂੰਢ ਮਿਟ ਗਈ ਹੈ ਅਤੇ ਮਨ ਸਹਜ ਪਦ ਵਿਚ ਸਮਾਇਆ ਹੈ। ੪। ੨੭। ੭੮।

**ਆਸਾ ਮਹਲਾ ੫ ॥**

**ਠਾਕੁਰ ਸਿਉ ਜਾ ਕੀ ਬਨਿ ਆਈ ॥ ਭੋਜਨ ਪੂਰਨ ਰਹੇ ਅਘਾਈ ॥ ੧ ॥**

ਜਿਨ੍ਹਾਂ ਦੀ ਠਾਕੁਰ=ਮਾਲਕ ਪਰਮਾਤਮਾ ਨਾਲ ਪ੍ਰੀਤੀ ਬਣ ਆਈ ਹੈ, ਉਹ ਪੂਰਨ ਗਿਆਨ ਰੂਪੀ ਭੋਜਨ ਕਰਕੇ ਤ੍ਰਿਪਤ ਹੋ ਰਹੇ ਹਨ। ੧।

**ਕਛੂ ਨ ਥੋਰਾ ਹਰਿ ਭਗਤਨ ਕਉ ॥**

ਹਰੀ ਦੇ ਭਗਤਾਂ ਨੂੰ ਕੋਈ ਪਦਾਰਥ ਵੀ ਥੋੜਾ ਨਹੀਂ, ਬਹੁਤ ਤੋਂ ਬਹੁਤ ਹੈ।

**ਖਾਤ ਖਰਚਤ ਬਿਲਛਤ ਦੇਵਨ ਕਉ ॥ ੧ ॥ ਰਹਾਉ ॥**

ਆਪਣੇ ਖਾਣੇ ਨੂੰ, ਸਬੰਧੀਆਂ ਵਿਚ ਖਰਚਣੇ ਨੂੰ ਅਤੇ ਬਿਲਛਤ=ਆਮ ਖਾਸ ਦੇ ਦੇਣ ਵਾਸਤੇ। ੧। ਰਹਾਉ।

**ਜਾ ਕਾ ਧਨੀ ਅਗਮ ਗੁਸਾਈ ॥ ਮਾਨੁਖ ਕੀ ਕਹੁ ਕੇਤ ਚਲਾਈ ॥੨॥**

ਜਿਸ ਦਾ ਧਨੀ=ਮਾਲਕ ਗੁਸਾਈਂ ਪਰਮਾਤਮਾ ਆਪ ਹੈ, ਤਿਸ ਦੇ ਉਪਰ ਕਿਸੇ ਮਨੁੱਖ

ਦਾਂ ਦਸੋ ਖਾਂ ! ਕੀ ਪੇਸ਼ ਚਲ ਸਕਦੀ ਹੈ । ੨ ।

**ਜਾ ਕੀ ਸੇਵਾ ਦਸ ਅਸਟ ਸਿਧਾਈ॥ਪਲਕ ਦਿਸਟਿ ਤਾ ਕੀ ਲਾਗਹੁ ਪਾਈ॥੩॥**

ਜਿਸ ਪਰਮੇਸ਼ਰ ਦੀ ਸੇਵਾ ਦਸ ਤੇ ਅਠ=ਅਠਾਰਾਂ ਸਿਧੀਆਂ ਕਰਦੀਆਂ ਹਨ । ਉਸ ਪਰਮੇਸ਼ਰ ਦੀ ਜਦ ਪਲਕ ਦਿਸਟਿ=ਥੋੜ੍ਹੀ ਜਿਹੀ ਕਿਰਪਾ ਦ੍ਰਿਸ਼ਟੀ ਹੋ ਜਾਵੇ ਤਾਂ ਉਹ ਅਠਾਰਾਂ ਸਿਧੀਆਂ ਤਿਸ ਜੀਵ ਦੀ ਚਰਨੀਂ ਲਗ ਜਾਂਦੀਆਂ ਹਨ ।

ਅਥਵਾ :—ਦਸ ਅਸਟ ਸਿਧਾਈ=ਅਠਾਰਾਂ ਸਿਧੀਆਂ ਜਿਸ ਮਹਾਤਮਾ ਦੀ ਸੇਵਾ ਕਰਦੀਆਂ ਹਨ, ਤਾ ਕੀ ਲਾਗਹੁ ਪਾਈ=ਤਿਸ ਮਹਾਤਮਾ ਦੀ ਚਰਨੀਂ ਜੇਕਰ ਇਹ ਜੀਵ ਲਗ ਜਾਵੇ ਤਾਂ ਉਹ ਮਹਾਤਮਾ ਇਕ ਪਲਕ ਮਾਤ੍ਰ ਕਿਰਪਾ ਦ੍ਰਿਸ਼ਟੀ ਵਿਚ ਨਿਹਾਲ ਕਰ ਦਿੰਦੇ ਹਨ । ੩ ।

**ਜਾ ਕਉ ਦਇਆ ਕਰਹੁ ਮੇਰੇ ਸੁਆਮੀ ॥**
**ਕਹੁ ਨਾਨਕ ਨਾਹੀ ਤਿਨ ਕਾਮੀ ॥੪॥੨੯॥੭੯॥**

ਗੁਰੂ ਜੀ ਕਹਿੰਦੇ ਹਨ—ਹੇ ਸੁਆਮੀ ! ਜਿਸ ਉਤੇ ਆਪ ਕਿਰਪਾ ਕਰਦੇ ਹੋ, ਤਿਸ ਨੂੰ ਕਿਸੇ ਪਦਾਰਥ ਦੀ ਕਾਮੀ=ਕਮੀ (ਥੁੜ) ਨਹੀਂ ਰਹਿੰਦੀ । ੪ । ੨੯ । ੭੯ ।

**ਆਸਾ ਮਹਲਾ ੫ ॥**
**ਜਉ ਮੈ ਅਪੁਨਾ ਸਤਿਗੁਰੁ ਧਿਆਇਆ ॥**
**ਤਬ ਮੇਰੈ ਮਨਿ ਮਹਾ ਸੁਖੁ ਪਾਇਆ ॥੧॥**

ਜਦੋਂ ਦਾ ਮੈਂ ਆਪਣੇ ਸਤਿਗੁਰਾਂ ਨੂੰ ਧਿਆਇਆ ਹੈ, ਉਦੋਂ ਦਾ ਮੇਰੇ ਮਨ ਨੇ ਮਹਾ=ਵੱਡਾ ਸੁਖ ਪਾਇਆ । ੧ ।

**ਮਿਟਿ ਗਈ ਗਣਤ ਬਿਨਾਸਿਉ ਸੰਸਾ ॥**
**ਨਾਮਿ ਰਤੇ ਜਨ ਭਏ ਭਗਵੰਤਾ ॥੧॥ਰਹਾਉ॥**

ਮਨ ਦੀ ਗਿਣਤੀ (ਸੋਚ) ਮਿਟ ਗਈ ਹੈ, ਅਤੇ ਸੰਸਾ ਵੀ ਸਾਰਾ ਨਾਸ ਹੋ ਗਿਆ ਹੈ । ਨਾਮ ਵਿਚ ਰੰਗੇ ਜਾਣ ਕਰਕੇ ਦਾਸ ਭਾਗਾਂ ਵਾਲਾ ਹੋਇਆ ਹੈ । ਅਥਵਾ :—ਜੋ ਪੁਰਸ਼ ਨਾਮੀ ਦੇ ਨਾਮ ਵਿਚ ਰਤੇ=ਰੰਗੇ ਗਏ ਹਨ, ਉਹ ਭਗਵੰਤ ਦਾ ਸਰੂਪ ਹੋਏ ਹਨ । ੧ । ਰਹਾਉ ।

**ਜਉ ਮੈ ਅਪੁਨਾ ਸਾਹਿਬੁ ਚੀਤਿ ॥ ਤਉ ਭਉ ਮਿਟਿਓ ਮੇਰੇ ਮੀਤ ॥੨॥**

ਜਦ ਤੋਂ ਮੈਂ ਆਪਣੇ ਸਾਹਿਬੁ=ਮਾਲਕ (ਪਰਮਾਤਮਾ) ਨੂੰ ਚੇਤੇ ਕੀਤਾ ਹੈ । ਹੇ ਮੇਰੇ ਮਿੱਤਰੋ ! ਤਦ ਤੋਂ ਮੇਰਾ ਭਉ=ਡਰ ਮਿਟ ਗਿਆ ਹੈ । ੨ ।

**ਜਉ ਮੈ ਓਟ ਗਹੀ ਪ੍ਰਭ ਤੇਰੀ ॥ ਤਾਂ ਪੂਰਨ ਹੋਈ ਮਨਸਾ ਮੇਰੀ ॥੩॥**

ਹੇ ਪ੍ਰਭੂ! ਜਦ ਤੋਂ ਮੈਂ ਤੇਰੀ ਓਟ ਗਹੀ=ਫੜੀ ਹੈ, ਤਦ ਤੋਂ ਮੇਰੀ ਮਨਸਾ=ਵਾਸ਼ਨਾ (ਇੱਛਾ) ਪੂਰੀ ਹੋਈ ਹੈ। ੩।

**ਦੇਖਿ ਚਲਿਤ ਮਨਿ ਭਏ ਦਿਲਾਸਾ ॥**
**ਨਾਨਕ ਦਾਸ ਤੇਰਾ ਭਰਵਾਸਾ ॥੪॥੨੯॥੮੦॥**

ਹੇ ਵਾਹਿਗੁਰੂ! ਤੇਰੇ ਕੌਤਕਾਂ ਨੂੰ ਦੇਖ ਕੇ ਮੇਰਾ ਮਨ ਦਿਲਾਸਾ=ਧੀਰਜਵਾਨ ਹੋਇਆ ਹੈ। ਮੈਂ ਦਾਸ ਨੂੰ ਇਕ ਤੇਰਾ ਹੀ ਭਰੋਸਾ ਹੈ। ੪। ੨੯। ੮੦।

**ਆਸਾ ਮਹਲਾ ੫ ॥**

**ਅਨਦਿਨੁ ਮੂਸਾ ਲਾਜੁ ਟੁਕਾਈ ॥**
**ਗਿਰਤ ਕੂਪ ਮਹਿ ਖਾਹਿ ਮਿਠਾਈ ॥੧॥**

**ਉਥਾਨਕਾ :**—ਇਕ ਪੁਰਸ਼ ਬਾਹਰ ਜੰਗਲ ਵਿਚ ਜਾਂਦਾ ਜਾਂਦਾ ਰਸਤਾ ਭੁੱਲ ਗਿਆ। ਉਸ ਜੰਗਲ ਵਿਚ ਸ਼ੇਰ ਸੀ, ਉਸ ਤੋਂ ਬਚਣ ਵਾਸਤੇ ਉਹ ਆਦਮੀ ਦੌੜ ਪਿਆ। ਅੱਗੇ ਇਕ ਖੂਹ ਸੀ—ਉਸ ਖੂਹ ਉਤੇ ਇਕ ਬਹੁਤ ਵੱਡਾ ਦਰਖਤ ਸੀ। ਜਿਸ ਦੀਆਂ ਟਾਹਣੀਆਂ ਬੜੀਆਂ ਲੰਬੀਆਂ ਲੰਬੀਆਂ ਖੂਹ ਵਿਚ ਲਮਕ ਰਹੀਆਂ ਸਨ। ਉਸ ਦੀ ਇਕ ਟਾਹਣੀ ਨੂੰ ਫੜਕੇ ਉਹ ਪੁਰਸ਼ ਖੂਹ ਵਿਚ ਲਮਕ ਗਿਆ। ਇਤਨੇ ਨੂੰ ਸ਼ੇਰ ਵੀ ਆ ਗਿਆ। ਜਦੋਂ ਖੂਹ ਵਿਚ ਝਾਤੀ ਮਾਰੀ ਤਾਂ ਹੇਠਾਂ ਇਕ ਵੱਡਾ ਅਸਰਾਲ ਭਾਵ ਅਜਗਰ ਸੱਪ ਸੀ। ਉਸ ਤੋਂ ਪਹਿਲਾਂ ਜ਼ਰਾ ਉਪਰ ਨਿਗਾਹ ਮਾਰੀ ਤਾਂ ਕੀ ਵੇਖਿਆ ਕਿ ਉਸੇ ਟਾਹਣੀ ਨੂੰ ਚੂਹਾ ਚੂਹੀ ਟੁਕ ਰਹੇ ਹਨ। ਇਹ ਗੱਲ ਵੇਖ ਕੇ ਉਸ ਨੂੰ ਚਾਰੋਂ ਤਰਫ ਡਰ ਹੀ ਡਰ ਹੋ ਗਿਆ। ਉਹ ਡਰ ਦੇ ਨਾਲ ਮੂਧਾ ਮੂੰਹ ਕਰਕੇ ਲਮਕ ਰਿਹਾ ਸੀ, ਉਸ ਦਰਖਤ ਉਤੇ ਸ਼ਹਿਤ ਦਾ ਛਾਤਾ ਲਗਾ ਹੋਇਆ ਸੀ। ਉਸ ਸ਼ਹਿਤ ਦੀਆਂ ਬੂੰਦਾਂ ਡਿਗ-ਡਿਗ ਕੇ ਜਦ ਮੂੰਹ ਵਿਚ ਪਈਆਂ ਤਾਂ ਉਸ ਨੂੰ ਸਾਰੇ ਡਰ ਭੁੱਲ ਗਏ।

ਇਹ ਹੈ ਦ੍ਰਿਸ਼ਟਾਂਤ, ਇਸੀ ਪ੍ਰਕਾਰ ਗੁਰੂ ਜੀ ਦਸਦੇ ਹਨ :—

ਇਹ ਜੀਵ ਸੰਸਾਰ, ਅਥਵਾ :—ਗ੍ਰਿਹਸਤ ਰੂਪੀ ਖੂਹ ਵਿਚ ਡਿੱਗਾ ਪਿਆ ਹੈ ਤੇ ਇਸ ਦਾ ਅਵਸਥਾ ਰੂਪੀ ਲੱਜ ਨੂੰ ਰਾਤ ਦਿਨ ਰੂਪੀ ਮੂਸਾ—ਚੂਹੀ ਚੂਹਾ ਟੁੱਕੀ ਜਾ ਰਹੇ ਹਨ। ਉਪਰੋਂ ਕਾਲ ਰੂਪੀ ਸ਼ੇਰ ਭਬਕ ਮਾਰ ਰਿਹਾ ਹੈ ਤੇ ਨਰਕਾਂ ਰੂਪੀ ਅਸਰਾਲ ਹੈ। ਇਸਤ੍ਰੀ ਆਦਿ ਤੋਂ ਜੋ ਵਿਸ਼ੇ ਅਨੰਦ ਆ ਰਿਹਾ ਹੈ, ਇਸ ਸ਼ਹਿਦ ਦੇ ਟੇਪਿਆਂ ਕਰਕੇ ਇਸ ਨੂੰ ਸਭ ਡਰ ਭੁਲ ਗਏ। ਓਹੀ ਗੱਲ ਗੁਰੂ ਜੀ ਕਹਿੰਦੇ ਹਨ ਕਿ ਇਸਤ੍ਰੀ ਪੁੱਤਰ ਆਦਿਕਾਂ ਦੇ ਮੂੰਹ ਚੁੰਮਣ ਰੂਪ ਮਿਠਾਈ=ਸ਼ਹਿਤ ਨੂੰ ਖਾ ਰਿਹਾ ਹੈ। ੧।

## ਸੋਚਤ ਸਾਚਤ ਰੈਨਿ ਬਿਹਾਨੀ ॥

ਸੋਚਦਿਆਂ ਸੋਚਦਿਆਂ ਅਥਵਾ:–ਸੋਚਦਿਆਂ ਤੇ ਪਦਾਰਥਾਂ ਨੂੰ ਸਾਚਤ=ਇਕੱਠੇ ਕਰਦਿਆ ਸਾਰੀ ਅਵਸਥਾ ਰੂਪੀ ਰਾਤ ਬੀਤ ਗਈ ।

## ਅਨਿਕ ਰੰਗ ਮਾਇਆ ਕੇ ਚਿਤਵਤ
## ਕਬਹੂ ਨ ਸਿਮਰੈ ਸਾਰਿੰਗਪਾਨੀ ॥੧॥ਰਹਾਉ॥

ਮਾਇਆ ਦੇ ਅਨੇਕ ਰੰਗਾਂ ਨੂੰ ਚਿਤਵਦਾ ਹੈ, ਸਾਰਿੰਗਪਾਨੀ=ਪਰਮਾਤਮਾ ਨੂੰ ਕਦੇ ਭੀ ਸਿਮਰਦਾ ਨਹੀਂ । ੧ । ਰਹਾਉ ।

## ਦ੍ਰੁਮ ਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ ॥

ਪ੍ਰਤਖ ਘਰ, ਅਥਵਾ :–ਸਰੀਰ ਘਰ ਦ੍ਰਮ=ਬ੍ਰਿਛ ਦੀ ਛਾਇਆ ਸਮਾਨ ਅਨਿਸਥਿਰ ਹੈ, ਪਰ ਇਸ ਨੇ ਨਿਸਚਲ ਜਾਣ ਕੇ ਬੰਨ੍ਹਿਆਂ ਹੋਇਆ ਹੈ । ਅਥਵਾ:–ਦ੍ਰਮ=ਬ੍ਰਿਛ ਵਾਂਗ ਜੋ ਬ੍ਰਹਮ ਹੈ, ਉਸ ਦੀ ਛਾਇਆ ਜੋ ਮਾਇਆ ਹੈ । ਉਸਨੂੰ ਨਿਸਚਲ ਜਾਣ ਕੇ ਉਸਦੇ ਇਕੱਠਿਆਂ ਕਰਨ ਵਿਚ ਇਸ ਜੀਵ ਨੇ ਆਪਣਾ ਸਰੀਰ-ਘਰ ਬੰਨ੍ਹਿਆਂ ਹੋਇਆ ਹੈ, ਭਾਵ ਮਾਇਆ ਦੇ ਇਕੱਠੀ ਕਰਨ ਵਿਚ ਲੱਕ ਬੰਨ੍ਹ ਕੇ ਖੜਾ ਹੈ ।

## ਕਾਲ ਕੈ ਫਾਂਸਿ ਸਕਤ ਸਰੁ ਸਾਂਧਿਆ ॥੨॥

ਸਕਤ=ਮਾਇਆ ਵਿਚ ਫਸਣ ਕਰਕੇ ਅੰਤ ਨੂੰ ਕਾਲ ਨੇ ਸਰੁ=ਬਾਣ ਸਾਂਧਿਆ=ਖਿੱਚ ਕੇ ਮਾਰਨਾ ਕੀਤਾ । ੨ ।

## ਬਾਲੂ ਕਨਾਰਾ ਤਰੰਗ ਮੁਖਿ ਆਇਆ ॥
## ਸੋ ਥਾਨੁ ਮੂੜਿ ਨਿਹਚਲੁ ਕਰਿ ਪਾਇਆ ॥੩॥

ਜਿਵੇਂ ਬਾਲੂ=ਰੇਤੇ ਦਾ ਕਿਨਾਰਾ, ਨਦੀ ਦੇ ਤਰੰਗ=ਪ੍ਰਵਾਹ ਦੇ ਮੂੰਹ ਅੱਗੇ ਆਇਆ ਹੋਇਆ ਹੋਵੇ । ਪਰ ਮੂਰਖ ਨੇ ਉਸ ਥਾਂ ਨੂੰ ਨਿਸਚਲ ਪਾਵਣਾ ਕੀਤਾ ਹੋਵੇ । ਇਹ ਨਹੀਂ ਜਾਣਦਾ ਕਿ ਇਸ ਨੇ ਹੁਣੇ ਢਹਿ ਜਾਣਾ ਹੈ । ਇਸੀ ਪ੍ਰਕਾਰ–ਪੰਜਾਂ ਤੱਤਾਂ ਰੂਪੀ ਰੇਤੇ ਦਾ ਕਿਨਾਰਾ ਇਹ ਸਰੀਰ ਕਾਲ ਰੂਪੀ ਨਦੀ ਦੇ ਮੌਤ ਰੂਪ ਪ੍ਰਵਾਹ ਦੇ ਮੂੰਹ ਵਿਚ ਆ ਰਿਹਾ ਹੈ, ਚਵੀ ਹਜ਼ਾਰ ਸਵਾਸ ਰੋਜ਼ ਦੇ ਨਿਕਲ ਰਹੇ ਹਨ । ਪਰ ਮੂਰਖ ਨੇ ਉਹ ਸਰੀਰ ਰੂਪੀ ਥਾਂ ਨਿਸਚਲ ਕਰਕੇ ਜਾਣਿਆਂ ਹੈ । ੩ ।

**ਸਾਧਸੰਗਿ ਜਪਿਓ ਹਰਿ ਰਾਇ ॥**
**ਨਾਨਕ ਜੀਵੈ ਹਰਿ ਗੁਣ ਗਾਇ ॥੪॥੩੦॥੮੧॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਨੇ ਸਤਸੰਗ ਦੁਆਰਾ ਹਰੀ ਰਾਜੇ ਨੂੰ ਜਪਿਆ ਹੈ । ਉਹ ਗੁਰਮੁਖ ਹਰੀ ਦੇ ਗੁਣ ਗਾ ਕੇ ਜਿਊਂਦਾ ਹੈ । ੪ । ੩੦ । ੮੧ ।

## ਆਸਾ ਮਹਲਾ ੫ ਦੁਤੁਕੇ ੯ ॥

**ਉਥਾਨਕਾ:–** ਇਕ ਦਿਨ ਗੁਰੂ ਜੀ ਸਿੱਖਾਂ ਨੂੰ ਨਾਲ ਲੈ ਕੇ ਬਾਹਰ ਜਾ ਰਹੇ ਸਨ, ਰਾਹ ਵਿਚ ਇਕ ਮੁਰਦਾ ਦੇਹ ਵੇਖ ਕੇ ਵੈਰਾਗ ਮਈ ਉਪਦੇਸ਼ ਕਰਦੇ ਹਨ ਕਿ ਹੇ ਦੇਹ !

**ਉਨ ਕੈ ਸੰਗਿ ਤੂ ਕਰਤੀ ਕੇਲ ॥**
**ਉਨ ਕੈ ਸੰਗਿ ਹਮ ਤੁਮ ਸੰਗਿ ਮੇਲ ॥**

ਉਸ ਜੀਵਾਤਮਾ ਦੇ ਸੰਗ ਕਰਕੇ ਤੂੰ ਕੇਲ=ਖੁਸ਼ੀਆਂ ਕਰਦੀ ਸੀ । ਉਸ ਜੀਵਾਤਮਾ ਦੇ ਸੰਗ ਕਰਕੇ ਹਮਾਰੇ ਤੁਮਾਰੇ ਨਾਲ ਭਾਵ ਸਭ ਦੇ ਨਾਲ ਤੇਰਾ ਮੇਲ-ਗੇਲ ਸੀ ।

**ਉਨ੍ ਕੈ ਸੰਗਿ ਤੁਮ ਸਭੁ ਕੋਊ ਲੋਰੈ ॥**
**ਓਸੁ ਬਿਨਾ ਕੋਊ ਮੁਖੁ ਨਹੀ ਜੋਰੈ ॥੧॥**

ਉਸ ਜੀਵਾਤਮਾ ਦੇ ਸੰਗ ਕਰਕੇ ਹੀ ਤੈਨੂੰ ਸਭ ਕੋਈ ਲੋਰੈ=ਚਾਹੁੰਦਾ ਸੀ । ਉਸ ਜੀਵਾਤਮਾ ਦੇ ਸੰਗ ਤੋਂ ਬਿਨਾਂ ਹੋਣ ਕਰਕੇ ਤੇਰੇ ਨਾਲ ਕੋਈ ਮੂੰਹ ਨਹੀਂ ਜੋੜਦਾ, ਭਾਵ ਤੇਰੀ ਗੱਲ ਕੋਈ ਨਹੀਂ ਪੁੱਛਦਾ । ੧ ।

**ਤੇ ਬੈਰਾਗੀ ਕਹਾ ਸਮਾਏ ॥**
**ਤਿਸੁ ਬਿਨੁ ਤੁਹੀ ਦੁਹੇਰੀ ਰੀ ॥੧॥ਰਹਾਉ॥**

ਹੇ ਦੇਹ ! ਉਹ ਵੈਰਾਗਵਾਨ ਜੀਵ ਹੁਣ ਕਿਥੇ ਜਾ ਕੇ ਸਮਾ ਗਏ ਹਨ ? ਭਾਵ ਉਹ ਤਾਂ ਹੁਣ ਕਰਮਾਂ ਅਨੁਸਾਰ ਕਿਸੇ ਹੋਰ ਜੂਨ ਵਿਚ ਚਲੇ ਗਏ ਹਨ ।

ਹੇ ਦੇਹ ! ਹੁਣ ਤੂੰ ਉਸ ਤੋਂ ਬਿਨਾਂ ਦੇਹੁਰੀ=ਦੁਖੀ ਹੋ ਰਹੀ ਹੈਂ । ੧ । ਰਹਾਉ ।

**ਉਨ੍ ਕੈ ਸੰਗਿ ਤੂ ਗ੍ਰਿਹ ਮਹਿ ਮਾਹਰਿ ॥**
**ਉਨ੍ ਕੈ ਸੰਗਿ ਤੂ ਹੋਈ ਹੈ ਜਾਹਰਿ ॥**

ਉਸ ਜੀਵਾਤਮਾ ਦੇ ਸੰਗ ਕਰਕੇ ਤੂੰ ਘਰ ਦੇ ਵਿਚ ਮਾਹਰਿ=ਚੌਧਰਾਣੀ ਬਣੀ ਹੋਈ ਸੀ । ਉਸ ਜੀਵਾਤਮਾ ਦੇ ਸੰਗ ਕਰਕੇ ਤੂੰ ਸਾਰੇ ਜਾਹਰਿ=ਪ੍ਰਸਿੱਧ ਹੋ ਰਹੀ ਸੀ ।

**ਉਨ੍ ਕੈ ਸੰਗਿ ਤੂ ਰਖੀ ਪਪੋਲਿ ॥**
**ਓਸੁ ਬਿਨਾ ਤੂੰ ਛੁਟਕੀ ਰੋਲਿ ॥੨॥**

ਉਸ ਜੀਵਾਤਮਾ ਦੇ ਸੰਗ ਕਰਕੇ ਤੂੰ ਪਪੋਲਿ=ਪਲੋਸ ਕੇ ਰੱਖੀ ਜਾਂਦੀ ਸੀ। ਉਸ ਤੋਂ ਬਿਨਾਂ ਹੁਣ ਤੂੰ ਛੁਟੜ ਹੋ ਕੇ ਰੁਲ ਰਹੀ ਹੈਂ।੨।

**ਉਨ੍ ਕੈ ਸੰਗਿ ਤੇਰਾ ਮਾਨੁ ਮਹਤੁ ॥**
**ਉਨ੍ ਕੈ ਸੰਗਿ ਤੁਮ ਸਾਕੁ ਜਗਤੁ ॥**

ਉਸ ਜੀਵਾਤਮਾ ਦੇ ਸੰਗ ਕਰਕੇ ਸੰਸਾਰ ਵਿਚ ਤੇਰਾ ਮਾਨੁ ਸਮਾਨ ਤੇ ਅਤੇ ਵੱਡਾ ਭਾਰੀ ਮਹਤੁ=ਮਰਾਤਬਾ ਹੋ ਰਿਹਾ ਸੀ। ਉਸ ਜੀਵਾਤਮਾ ਦੇ ਸੰਗ ਕਰਕੇ ਜਗਤ ਵਿਚ ਤੇਰੇ ਕਈ ਸਾਕ ਸਬੰਧੀ ਸਨ।

**ਉਨ੍ ਕੈ ਸੰਗਿ ਤੇਰੀ ਸਭ ਬਿਧਿ ਥਾਟੀ ॥**
**ਓਸੁ ਬਿਨਾ ਤੂੰ ਹੋਈ ਹੈ ਮਾਟੀ ॥੩॥**

ਉਸ ਜੀਵਾਤਮਾ ਦੇ ਸੰਗ ਕਰਕੇ ਹੀ ਤੇਰੀ ਸਭ ਵਿਧੀ ਥਾਟੀ=ਬਣੀ ਹੋਈ ਸੀ। ਉਸ ਤੋਂ ਬਿਨਾਂ ਹੋਣ ਕਰਕੇ ਹੁਣ ਤੂੰ ਮਿੱਟੀ ਹੋ ਗਈ ਹੈਂ।੩।

**ਓਹੁ ਬੈਰਾਗੀ ਮਰੈ ਨ ਜਾਇ ॥ ਹੁਕਮੇ ਬਾਧਾ ਕਾਰ ਕਮਾਇ ॥**

ਉਹ ਵੈਰਾਗੀ ਜੀਵ ਮਰਦਾ ਜੰਮਦਾ ਨਹੀਂ ਹੈ। ਉਹ ਤਾਂ ਪਰਮੇਸ਼ਰ ਦੇ ਹੁਕਮ ਵਿਚ ਬੱਧਾ ਹੋਇਆ ਸਭ ਕੰਮ ਕਰਦਾ ਹੈ।

**ਜੋੜਿ ਵਿਛੋੜੇ ਨਾਨਕ ਥਾਪਿ ॥**
**ਅਪਨੀ ਕੁਦਰਤਿ ਜਾਣੈ ਆਪਿ ॥੪॥੩੧॥੮੨॥**

ਉਹ ਪਰਮੇਸ਼ਰ ਆਪ ਹੀ ਜੀਵ ਨੂੰ ਦੇਹ ਨਾਲ ਜੋੜਦਾ ਹੈ, ਆਪ ਹੀ ਥਾਪਿ=ਪਾਲਦਾ ਹੈ ਫਿਰ ਆਪ ਹੀ ਵਿਛੋੜਦਾ ਹੈ। ਉਹੰ ਪਰਮੇਸ਼ਰ ਆਪਣੀ ਕੁਦਰਤਿ=ਸ਼ਕਤੀ ਨੂੰ ਆਪ ਹੀ ਜਾਣਦਾ ਹੈ।੪।੩੧।੮੨।

**ਆਸਾ ਮਹਲਾ ੫ ॥**

**ਉਥਾਨਕਾ:**—ਗੁਰਾਂ ਦੀ ਕਿਰਪਾ ਨਾਲ ਬ੍ਰਹਮ ਦੀ ਪ੍ਰਾਪਤੀ ਹੋਣ ਤੇ ਉਤਮ ਜਗਿਆਸੂ ਕਹਿੰਦਾ ਹੈ—

**(ਪੰਨਾ ੩੯੧) ਨਾ ਓਹੁ ਮਰਤਾ ਨਾ ਹਮ ਡਰਿਆ ॥**
**ਨਾ ਓਹੁ ਬਿਨਸੈ ਨਾ ਹਮ ਕੜਿਆ ॥**

ਨਾ ਉਹ ਅਕਾਲ ਪੁਰਖ ਮਰਦਾ ਹੈ, ਨਾ ਹੀ ਅਸੀਂ ਡਰਦੇ ਹਾਂ।
ਨਾ ਉਹ ਅਕਾਲ ਪੁਰਖ ਬਿਨਸਦਾ ਹੈ, ਨਾ ਹੀ ਅਸੀਂ ਕੜਿਆ=ਝੁਰਦੇ ਹਾਂ।

**ਨਾ ਓਹੁ ਨਿਰਧਨੁ ਨਾ ਹਮ ਭੂਖੇ ॥**
**ਨਾ ਓਸੁ ਦੂਖੁ ਨ ਹਮ ਕਉ ਦੂਖੇ ॥੧॥**

ਨਾ ਉਹ ਅਕਾਲ ਪੁਰਖ ਨਿਰਧਨੁ=ਕੰਗਾਲ ਹੈ, ਨਾ ਹੀ ਅਸੀਂ ਭੁੱਖੇ ਹਾਂ । ਨਾ ਉਸ ਨੂੰ ਕੋਈ ਦੁੱਖ ਹੈ, ਨਾ ਹੀ ਸਾਨੂੰ ਦੁੱਖ ਹੈ। ੧ ।

**ਅਵਰੁ ਨ ਕੋਊ ਮਾਰਨਵਾਰਾ ॥**
**ਜੀਅਉ ਹਮਾਰਾ ਜੀਉ ਦੇਨਹਾਰਾ ॥੧॥ ਰਹਾਉ ॥**

ਉਸ ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਮਾਰਨ ਵਾਲਾ ਨਹੀਂ ਹੈ । ਜੋ ਸਾਨੂੰ ਜੀਵਨ ਦਾਨ ਦੇਣ ਵਾਲਾ ਹੈ, ਉਹ ਪਰਮੇਸ਼ਰ ਸਦਾ ਹੀ ਜੀਅਉ=ਜਿਊਂਦਾ ਹੈ। ੧ । ਰਹਾਉ ।

ਵਾ—ਜੋ ਹਮਾਰਾ ਤਮਾਮ ਜੀਵਾਂ ਤਾਈਂ, ਅਰਥਾਤ ਸਭ ਜੀਵਾਂ ਨੂੰ ਜੀਵਨ ਦਾਨ ਦੇਣ ਵਾਲਾ ਹੈ, ਉਹ ਮੇਰਾ ਸੁਆਮੀ ਸਦਾ ਜੀਊਂਦਾ ਹੈ।

**ਨਾ ਉਸੁ ਬੰਧਨ ਨਾ ਹਮ ਬਾਧੇ ॥**
**ਨਾ ਉਸੁ ਧੰਧਾ ਨਾ ਹਮ ਧਾਧੇ ॥**

ਨਾ ਉਸ ਪਰਮੇਸ਼ਰ ਨੂੰ ਕੋਈ ਬੰਧਨ ਹੈ, ਨਾ ਹੀ ਸਾਨੂੰ ਮਾਇਆ ਕਰਕੇ ਕੋਈ ਬੰਧਨ ਹੈ। ਨਾ ਉਸ ਨੂੰ ਕੋਈ ਧੰਧਾ ਹੈ ਨਾ ਹੀ ਸਾਨੂੰ ਧਾਧੇ=ਧੰਧਾ ਹੈ।

**ਨਾ ਉਸੁ ਮੈਲੁ ਨ ਹਮ ਕਉ ਮੈਲਾ ॥**
**ਓਸੁ ਅਨੰਦੁ ਤ ਹਮ ਸਦ ਕੇਲਾ ॥੨॥**

ਨਾ ਉਸ ਨੂੰ ਕੋਈ ਮੈਲ ਹੈ, ਨਾ ਹੀ ਸਾਨੂੰ ਕੋਈ ਪਾਪਾਂ ਰੂਪੀ, ਅਥਵਾ:—ਕਰਮਾਂ ਰੂਪੀ ਮੈਲ ਹੈ। ਜਾਂ ਉਸ ਨੂੰ ਅਨੰਦ ਹੈ, ਤਾਂ ਸਾਨੂੰ ਭੀ ਸਦਾ ਕੇਲਾ=ਖੁਸ਼ੀਆਂ ਹਨ। ੨ ।

**ਨਾ ਉਸੁ ਸੋਚੁ ਨ ਹਮ ਕਉ ਸੋਚਾ ॥ ਨਾ ਉਸੁ ਲੇਪੁ ਨ ਹਮ ਕਉ ਪੋਚਾ ॥**

ਨਾ ਉਸ ਪਰਮੇਸ਼ਰ ਨੂੰ ਕੋਈ ਸੋਚੁ=ਚਿੰਤਾ ਹੈ, ਨਾ ਸਾਨੂੰ ਸੋਚਾ=ਚਿੰਤਾ ਹੈ । ਨਾ ਉਸ ਨੂੰ ਕੋਈ ਮਾਇਆ ਦਾ ਲੇਪ ਹੈ; ਨਾ ਹੀ ਸਾਨੂੰ ਪੋਚਾ=ਨਿਊਣਤਾ ਹੈ।

**ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥**
**ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥੩॥**

ਨਾ ਉਸ ਨੂੰ ਕੋਈ ਭੁੱਖ ਹੈ, ਨਾ ਹੀ ਸਾਨੂੰ ਕਿਸੇ ਪਦਾਰਥ ਦੀ ਤ੍ਰਿਸ਼ਨਾ ਹੈ । ਜਾ ਉਹ ਪਰਮੇਸ਼ਰ ਨਿਰਮਲ ਹੈ, ਤਾਂ ਹਮ ਭੀ ਜਚਨਾ=ਜਾਚੇ ਹੋਏ, ਭਾਵ ਵੇਦ ਪ੍ਰਮਾਨ ਕਰਕੇ ਤੋਲੇ ਹੋਏ ਹਾਂ ਅਰਥਾਤ ਸ਼ੁਧ ਹਾਂ । ਅਥਵਾ :–ਜਚਨਾ=ਸਰੇਸ਼ਟ ਕਰਤਬਾਂ ਦੇ ਕਰਨ ਵਾਲੇ ਹਾਂ । ੩ ।

**ਹਮ ਕਿਛੁ ਨਾਹੀ ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥**

ਅਸੀਂ ਕੁਝ ਵੀ ਨਹੀਂ ਹਾਂ, ਸਾਰੇ ਇਕ ਓਹੀ ਓਹੀ ਹੈ । ਅੱਗੇ ਪਿਛੇ (ਲੋਕ ਪ੍ਰਲੋਕ) ਵਿਚ ਉਹ ਇਕ ਪਰਮੇਸ਼ਰ ਹੀ ਹੈ ।

**ਨਾਨਕ ਗੁਰਿ ਖੋਏ ਭ੍ਰਮ ਭੰਗਾ ॥**
**ਹਮ ਓਇ ਮਿਲਿ ਹੋਏ ਇਕ ਰੰਗਾ ॥੪॥੩੨॥੮੩॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਵੇਲੇ ਭੇਦ ਪਾਉਣ ਵਾਲੇ ਭਰਮ ਨੂੰ ਗੁਰਾਂ ਨੇ ਖੋਹਣਾ ਕੀਤਾ । ਤਾਂ ਅਸੀਂ ਉਸ ਪਰਮੇਸ਼ਰ ਨਾਲ ਮਿਲਕੇ ਇਕ ਰੰਗਾ=ਇਕ ਸਰੂਪ ਹੋ ਗਏ ਹਾਂ । ੪ । ੩੨ । ੮੩ ।

**ਆਸਾ ਮਹਲਾ ੫ ॥**
**ਅਨਿਕ ਭਾਂਤਿ ਕਰਿ ਸੇਵਾ ਕਰੀਐ ॥ ਜੀਉ ਪ੍ਰਾਨ ਧਨੁ ਆਗੈ ਧਰੀਐ ॥**

ਪਰਮੇਸ਼ਰ ਰੂਪ ਪਤੀ ਵਾਲੀ ਜੋ ਸੁਹਾਗਣ ਔਰਤ ਹੈ, ਉਸ ਦੀ ਅਨੇਕ ਪ੍ਰਕਾਰ ਕਰਕੇ ਸੇਵਾ ਕਰੀਏ । ਜੀਅ ਪ੍ਰਾਨ ਧਨ ਨੂੰ ਉਸ ਦੇ ਅੱਗੇ ਰਖ ਦੇਈਏ ।

**ਪਾਨੀ ਪਖਾ ਕਰਉ ਤਜਿ ਅਭਿਮਾਨੁ ॥**
**ਅਨਿਕ ਬਾਰ ਜਾਈਐ ਕੁਰਬਾਨੁ ॥ ੧ ॥**

ਹੰਕਾਰ ਨੂੰ ਤਿਆਗ ਕੇ ਪਾਨੀ ਢੋਣਾ ਕਰੋ ਅਤੇ ਪੱਖਾ ਫੇਰਨਾ ਕਰੋ । ਅਨੇਕਾਂ ਵਾਰੀ ਉਸ ਤੋਂ ਬਲਿਹਾਰ ਜਾਓ । ੧ ।

**ਸਾਈ ਸੁਹਾਗਣਿ ਜੋ ਪ੍ਰਭ ਭਾਈ ॥**
**ਤਿਸ ਕੈ ਸੰਗਿ ਮਿਲਉ ਮੇਰੀ ਮਾਈ ॥ ੧ ॥ ਰਹਾਉ ॥**

ਜੋ ਪ੍ਰਭੂ ਨੂੰ ਭਾ ਗਈ ਹੈ, ਓਹੀ ਜੀਵ ਰੂਪੀ ਇਸਤ੍ਰੀ ਸੁਹਾਗਣ ਹੈ । ਹੇ ਮੇਰੇ ਭਾਈ ! ਉਸ ਨਾਲ ਤੂੰ ਮਿਲਣਾ ਕਰ । ੧ । ਰਹਾਉ ।

**ਦਾਸਨਿ ਦਾਸੀ ਕੀ ਪਨਿਹਾਰਿ॥ ਉਨ੍ ਕੀ ਰੇਣੁ ਬਸੈ ਜੀਅ ਨਾਲਿ॥**

ਵਾਹਿਗੁਰੂ ਦੇ ਦਾਸਾਂ ਦੀ ਦਾਸੀ ਹੋ ਕੇ ਪਾਣੀ ਭਰਨੇ ਵਾਲੀ ਹੋ। ਅਤੇ ਉਹਨਾਂ ਦੇ ਚਰਨਾਂ ਦੀ ਧੂੜ ਜੀਅ ਨਾਲ ਵਸ ਜਾਵੇ।

**ਮਾਥੈ ਭਾਗੁ ਤ ਪਾਵਉ ਸੰਗੁ॥ ਮਿਲੈ ਸੁਆਮੀ ਅਪੁਨੈ ਰੰਗਿ॥੨॥**

ਜੇਕਰ ਮੱਥੇ ਦੇ ਚੰਗੇ ਭਾਗ ਹੋਣ ਤਾਂ ਉਹਨਾਂ ਦਾ ਸੰਗ ਕਰਨਾ ਪਾਵੋ। ਉਹ ਸੁਆਮੀ= ਪਰਮਾਤਮਾ ਆਪਣੇ ਰੰਗਿ=ਪ੍ਰੇਮ ਕਰਕੇ ਮਿਲਦਾ ਹੈ।੨।

**ਜਾਪ ਤਾਪ ਦੇਵਉ ਸਭ ਨੇਮਾ॥ ਕਰਮ ਧਰਮ ਅਰਪਉ ਸਭ ਹੋਮਾ॥**

ਜਪ ਤਪ ਨੇਮ ਵਗੈਰਾ ਸਭ ਅਰਪਨ ਕਰ ਦਿਓ। ਕਰਮ ਧਰਮ ਅਤੇ ਹਵਨ ਕੀਤੇ ਹੋਏ ਵੀ ਸਭ ਅਰਪ ਦਿਓ।

**ਗਰਬੁ ਮੋਹੁ ਤਜਿ ਹੋਵਉ ਰੇਨ॥ ਉਨ੍ ਕੈ ਸੰਗਿ ਦੇਖਉ ਪ੍ਰਭੁ ਨੈਨ॥੩॥**

ਗਰਬ ਤੇ ਮੋਹ ਨੂੰ ਤਿਆਗਕੇ ਉਹਨਾਂ ਦੀ ਧੂੜ ਹੋਵੋ। ਉਹਨਾਂ ਦੇ ਸੰਗ ਕਰਕੇ ਪ੍ਰਭੂ ਨੂੰ ਅੱਖਾਂ ਨਾਲ ਦੇਖਣਾ ਕਰੋ।੩।

**ਨਿਮਖ ਨਿਮਖ ਏਹੀ ਆਰਾਧਉ॥ ਦਿਨਸੁ ਰੈਣਿ ਏਹ ਸੇਵਾ ਸਾਧਉ॥**

ਨਿਮਖ ਨਿਮਖ ਕਾਲ ਇਸ ਆਤਮਾ ਅਭਿੰਨ ਪ੍ਰਮਾਤਮਾ ਨੂੰ ਅਰਾਧੋ।
ਰਾਤ ਦਿਨੇ ਇਸ ਪ੍ਰਕਾਰ ਸੰਤਾਂ ਦੀ ਸੇਵਾ ਕਰੋ।

**ਭਏ ਕ੍ਰਿਪਾਲ ਗੁਪਾਲ ਗੋਬਿੰਦ॥**
**ਸਾਧਸੰਗਿ ਨਾਨਕ ਬਖਸਿੰਦ॥੪॥੩੩॥੮੪॥**

ਜਦ ਗੋਬਿੰਦ ਗੁਪਾਲ ਕਿਰਪਾਲੂ ਹੋਏ। ਤਾਂ ਉਹ ਸੰਤਾਂ ਦਾ ਸੰਗ ਕਰਨਾ ਬਖਸ਼ਦੇ ਹਨ।੪।੩੩।੮੪।

**ਆਸਾ ਮਹਲਾ ੫॥**

**ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ॥**

ਪਰਮਾਤਮਾ ਦੀ ਪ੍ਰੀਤੀ ਕਰਕੇ ਜੀਵ ਨੂੰ ਸਦਾ=ਨਿਤ ਸੁਖ ਦੀ ਪ੍ਰਾਪਤੀ ਹੁੰਦੀ ਹੈ। ਪਰਮਾਤਮਾ ਦੀ ਪ੍ਰੀਤੀ ਕਰਕੇ ਜੀਵ ਨੂੰ ਕੋਇ=ਕੋਈ ਕਿਸੇ ਕਿਸਮ ਦਾ ਦੁੱਖ ਨਹੀਂ ਲੱਗਦਾ।

**ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ॥ ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ॥੧॥**

ਪਰਮੇਸ਼ਰ ਦੀ ਪ੍ਰੀਤੀ ਹੰਗਤਾ ਮਮਤਾ ਰੂਪੀ ਮੈਲ ਨੂੰ ਖੋਇ=ਦੂਰ ਕਰ ਦਿੰਦੀ ਹੈ।
ਪਰਮੇਸ਼ਰ ਦੀ ਪ੍ਰੀਤੀ ਕਰਕੇ ਜੀਵ ਦਾ ਮਨ ਸਦਾ ਨਿਰਮਲ ਹੋਇ=ਸ਼ੁਧ ਹੁੰਦਾ ਹੈ।੧।

**ਸੁਨਹੁ ਮੀਤ ਐਸਾ ਪ੍ਰੇਮ ਪਿਆਰੁ ॥**
**ਜੀਅ ਪ੍ਰਾਨ ਘਟ ਘਟ ਆਧਾਰੁ ॥੧॥ਰਹਾਉ॥**

ਹੇ ਮਿੱਤਰੋ ਸੁਣੋ ! ਪਿਆਰੇ ਵਿਚ ਐਸਾ ਪ੍ਰੇਮ ਕਰਨਾ ਚਾਹੀਦਾ ਹੈ।
ਜੋ ਜੀਵਾਂ ਦੇ ਘਟ ਘਟ ਵਿਚ ਪ੍ਰਾਣਾਂ ਦਾ ਆਸਰਾ ਰੂਪ ਹੈ। ੧। ਰਹਾਉ।

**ਪ੍ਰਭ ਕੀ ਪ੍ਰੀਤਿ ਭਏ ਸਗਲ ਨਿਧਾਨ ॥**
**ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥**

ਪ੍ਰਭੂ ਦੀ ਪ੍ਰੀਤੀ ਕਰਕੇ ਗੁਰਮੁਖਾਂ ਨੂੰ ਸਾਰੇ ਨਿਧਾਨ=ਖਜ਼ਾਨੇ ਪ੍ਰਾਪਤ ਹੋਏ ਹਨ।
ਪ੍ਰਭੂ ਦੀ ਪ੍ਰੀਤੀ ਕਰਕੇ ਗੁਰਮੁਖਾਂ ਦੇ ਹਿਰਦੇ ਵਿਚ ਨਿਰਮਲ ਨਾਮ ਵਸਦਾ ਹੈ।

**ਪ੍ਰਭ ਕੀ ਪ੍ਰੀਤਿ ਸਦ ਸੋਭਾਵੰਤ ॥ ਪ੍ਰਭ ਕੀ ਪ੍ਰੀਤਿ ਸਭ ਮਿਟੀ ਹੈ ਚਿੰਤ ॥੨॥**

ਪ੍ਰਭੂ ਦੀ ਪ੍ਰੀਤੀ ਕਰਕੇ ਗੁਰਮੁਖ ਸਦਾ ਹੀ ਸੋਭਾ ਵਾਲੇ ਹਨ।
ਪ੍ਰਭੂ ਦੀ ਪ੍ਰੀਤੀ ਕਰਕੇ ਸਭ ਚਿੰਤਾ ਮਿਟ ਗਈ ਹੈ। ੨।

**ਪ੍ਰਭ ਕੀ ਪ੍ਰੀਤਿ ਇਹੁ ਭਵਜਲੁ ਤਰੈ ॥ ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ ॥**

ਪ੍ਰਭੂ ਦੀ ਪ੍ਰੀਤੀ ਕਰਕੇ ਇਹ ਜੀਵ ਇਸ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ।
ਪ੍ਰਭੂ ਦੀ ਪ੍ਰੀਤੀ ਕਰਕੇ ਜਮਾਂ ਤੋਂ ਨਹੀਂ ਡਰਦਾ।

**ਪ੍ਰਭ ਕੀ ਪ੍ਰੀਤਿ ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ ॥੩॥**

ਪ੍ਰਭੂ ਦੀ ਪ੍ਰੀਤੀ ਸਾਰਿਆਂ ਨੂੰ ਤਾਰਦੀ ਹੈ। ਪ੍ਰਭੂ ਦੀ ਪ੍ਰੀਤੀ ਅੰਤ ਸਮੇਂ ਜੀਵ ਦੇ ਸੰਗਾਰੈ= ਨਾਲ ਚਲਦੀ ਹੈ। ੩।

**ਆਪਹੁ ਕੋਈ ਮਿਲੈ ਨ ਭੂਲੈ ॥ ਜਿਸੁ ਕ੍ਰਿਪਾਲੁ ਤਿਸੁ ਸਾਧਸੰਗਿ ਘੂਲੈ ॥**

ਆਪਣੇ ਆਪ ਨਾ ਕੋਈ ਪ੍ਰਭੂ ਨਾਲ ਮਿਲ ਸਕਦਾ ਹੈ ਅਤੇ ਨਾ ਕੋਈ ਭੁਲਦਾ ਹੈ। ਜਿਸ ਉਤੇ ਪ੍ਰਭੂ ਕਿਰਪਾਲੂ ਹੁੰਦਾ ਹੈ, ਤਿਸਨੂੰ ਸੰਤਾਂ ਦਾ ਸੰਗ ਘੂਲੈ=ਮਿਲਦਾ ਹੈ।

**ਕਹੁ ਨਾਨਕ ਤੇਰੈ ਕੁਰਬਾਣੁ ॥ ਸੰਤ ਓਟ ਪ੍ਰਭ ਤੇਰਾ ਤਾਣੁ ॥੪॥੩੪॥੮੫॥**

ਗੁਰੂ ਜੀ ਕਥਨ ਕਰਦੇ ਹਨ-ਹੇ ਵਾਹਿਗੁਰੂ ! ਅਸੀਂ ਤੇਰੇ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ। ਹੇ ਪ੍ਰਭੂ ! ਸੰਤਾਂ ਨੂੰ ਤੇਰੀ ਓਟ ਹੈ ਅਤੇ ਤੇਰਾ ਹੀ ਤਾਣੁ=ਬਲ ਹੈ। ਅਥਵਾ:-ਜਿਨ੍ਹਾਂ ਸੰਤਾਂ ਨੂੰ ਹੇ ਪ੍ਰਭੂ ! ਤੇਰਾ ਤਾਣ ਹੈ, ਮੈਂ ਉਨ੍ਹਾਂ ਸੰਤਾਂ ਦੀ ਓਟ ਲਈ ਹੈ। ੪। ੩੪। ੮੫।

## ਆਸਾ ਮਹਲਾ ੫ ॥

### ਭੂਪਤਿ ਹੋਇ ਕੈ ਰਾਜੁ ਕਮਾਇਆ ॥
### ਕਰਿ ਕਰਿ ਅਨਰਥ ਵਿਹਾਝੀ ਮਾਇਆ ॥

ਜੀਵ ਨੇ ਭੂਪਤਿ=ਪ੍ਰਿਥਵੀ ਦਾ ਮਾਲਕ ਹੋ ਕੇ ਖ਼ੂਬ ਰਾਜ-ਭਾਗ ਕਮਾਉਣਾ ਕੀਤਾ ਹੈ। ਅਤੇ ਕਈ ਤਰ੍ਹਾਂ ਦੇ ਅਨਰਥ=ਪਾਪ ਕਰਮ ਕਰਕੇ ਮਾਇਆ ਵਿਹਾਝੀ=ਇਕੱਠੀ ਕੀਤੀ ਹੈ।

## (ਪੰਨਾ ੩੯੨)

### ਸੰਚਤ ਸੰਚਤ ਥੈਲੀ ਕੀਨ੍ਹੀ ॥
### ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ਹੀ ॥ ੧ ॥

ਸੰਚਤ ਸੰਚਤ=ਇਕੱਠੀ ਕਰਦਿਆਂ ਕਰਦਿਆਂ ਜਦ ਥੈਲੀ ਭਰ ਲੈਣਾ ਕੀਤੀ। ਤਾਂ ਪ੍ਰਭੂ ਨੇ ਉਸ ਦੇ ਪਾਸੋਂ ਡਾਰਿ=ਖੋਹ ਕੇ ਹੋਰ ਨੂੰ ਦੇ ਦਿੱਤੀ। ੧।

### ਕਾਚ ਗਗਰੀਆ ਅੰਭ ਮਝਰੀਆ ॥
### ਗਰਬਿ ਗਰਬਿ ਉਆਹੂ ਮਹਿ ਪਰੀਆ ॥ ੧ ॥ ਰਹਾਉ ॥

ਜਿਸ ਦੇਹ ਦਾ ਹੰਕਾਰ ਕਰਦੇ ਹੋ ਇਹ ਦੇਹ ਹੈ, ਜਿਵੇਂ ਕੱਚੀ ਗਾਗਰ ਭਾਵ ਮਿੱਟੀ ਦਾ ਘੜਾ ਅੰਭ ਮਝਰੀਆ=ਜਲ ਵਿਚ ਪਿਆ ਹੋਇਆ ਖੁਰ ਜਾਂਦਾ ਹੈ। ਤਿਵੇਂ ਪਦਾਰਥਾਂ ਰੂਪੀ ਜਲ ਵਿਚ ਇਹ ਸਰੀਰ ਰੂਪੀ ਕੱਚਾ ਘੜਾ ਖੁਰ ਜਾਂਦਾ ਹੈ।

ਅਥਵਾ :–ਜਿਵੇਂ ਕੱਚੇ ਘੜੇ ਵਿਚੋਂ ਜਲ ਸਿੰਮਦਾ ਰਹਿੰਦਾ ਹੈ, ਤਿਵੇਂ ਇਸ ਸਰੀਰ ਵਿਚੋਂ ਵੀ ਚਵੀ ਹਜ਼ਾਰ ਸਵਾਸਾਂ ਰੂਪੀ ਜਲ ਰੋਜ਼ ਰੋਜ਼ ਦਾ ਸਿੰਮਦਾ ਰਹਿੰਦਾ ਹੈ।

ਲੇਕਿਨ ਇਹ ਜੀਵ ਫਿਰ ਵੀ ਹੰਕਾਰ ਹੀ ਹੰਕਾਰ ਕਰਕੇ ਉਸ ਸਰੀਰ ਦੇ ਪਾਲਣ-ਪੋਸਣ ਵਿਚ ਪਿਆ ਹੋਇਆ ਹੈ। ੧। ਰਹਾਉ।

### ਨਿਰਭਉ ਹੋਇਓ ਭਇਆ ਨਿਹੰਗਾ ॥
### ਚੀਤਿ ਨ ਆਇਓ ਕਰਤਾ ਸੰਗਾ ॥

ਇਹ ਜੀਵ ਪਰਮਾਤਮਾ ਦੇ ਖੌਫ ਤੋਂ ਰਹਿਤ ਹੋਇਆ ਹੋਇਆ ਨਿਹੰਗਾ=ਘੰਡ-ਮੂਰਖ ਹੋ ਰਿਹਾ ਹੈ। ਜੋ ਕਰਤਾ ਪੁਰਖ ਸੰਗ ਰਹਿਣ ਵਾਲਾ ਹੈ, ਉਹ ਇਸ ਨੂੰ ਕਦੇ ਭੀ ਯਾਦ ਨਾ ਆਇਆ।

**ਲਸਕਰ ਜੋੜੇ ਕੀਆ ਸੰਬਾਹਾ ॥**
**ਨਿਕਸਿਆ ਫੂਕ ਤ ਹੋਇ ਗਇਓ ਸੁਆਹਾ ॥ ੨ ॥**

ਲਸਕਰ=ਸੈਨਾ ਨੂੰ ਜੋੜ ਕੇ ਸੰਬਾਹਾ=ਇਕੱਠੀ ਕੀਤੀ। ਪਰ ਜਿਸ ਵੇਲੇ ਫੂਕ=ਸ੍ਵਾਸਾਂ ਰੂਪ ਹਵਾ ਦਾ ਗੋਲਾ ਬਾਹਰ ਨਿਕਲਿਆ ਤਾਂ ਸੁਆਹ ਰੂਪ ਹੋ ਗਿਆ। ੨।

**ਊਚੇ ਮੰਦਰ ਮਹਲ ਅਰੁ ਰਾਨੀ ॥**
**ਹਸਤਿ ਘੋੜੇ ਜੋੜੇ ਮਨਿ ਭਾਨੀ ॥**

ਬੜੇ ਬੜੇ ਉਚੇ ਮੰਦਰਾਂ ਦੇ ਬਨਾਉਣ ਵਿਚ, ਮਹਲਾਵਟਾਂ ਵਿਚ, ਅਤੇ ਰਾਣੀਆਂ ਵਿਚ ਲਗ ਰਿਹਾ ਹੈ। ਮਨਿ ਭਾਨੀ=ਮਨ ਭਾਉਂਦੇ ਹਸਤਿ=ਹਾਥੀ ਤੇ ਘੋੜੇ ਜੋੜਨਾ ਕੀਤੇ।

**ਵਡ ਪਰਵਾਰੁ ਪੂਤ ਅਰੁ ਧੀਆ ॥**
**ਮੋਹਿ ਪਚੇ ਪਚਿ ਅੰਧਾ ਮੂਆ ॥ ੩ ॥**

ਪੁੱਤਰ ਅਤੇ ਧੀਆਂ ਦੇ ਹੋਣ ਕਰਕੇ ਵੱਡੇ ਪਰਵਾਰ ਵਾਲਾ ਹੋ ਗਿਆ। ਪਰਵਾਰਕ ਮੋਹ ਵਿਚ ਖਪ-ਖਪ ਕੇ ਅੰਧਾ=ਅਗਿਆਨੀ ਨਿਸਫਲ ਮਰ ਰਿਹਾ ਹੈ। ੩।

**ਜਿਨਹਿ ਉਪਾਹਾ ਤਿਨਹਿ ਬਿਨਾਹਾ ॥**
**ਰੰਗ ਰਸਾ ਜੈਸੇ ਸੁਪਨਾਹਾ ॥**

ਜਿਸ ਪਰਮੇਸ਼ਰ ਨੇ ਉਪਾਹਾ=ਪੈਦਾ ਕੀਤਾ ਸੀ, ਫਿਰ ਉਸੇ ਨੇ ਬਿਨਾਹਾ=ਮਾਰ ਦਿੱਤਾ ਹੈ। ਰੰਗਾਂ ਰੰਗਾਂ ਦੇ ਰਸ ਇਉਂ ਹਨ, ਜਿਵੇਂ ਰਾਤ ਨੂੰ ਸੁਪਨਾ ਆਉਂਦਾ ਹੈ।

**ਸੋਈ ਮੁਕਤਾ ਤਿਸੁ ਰਾਜੁ ਮਾਲੁ ॥**
**ਨਾਨਕ ਦਾਸ ਜਿਸੁ ਖਸਮੁ ਦਇਆਲੁ ॥੪॥੩੫॥੯੬॥**

ਗੁਰੂ ਜੀ ਕਥਨ ਕਰਦੇ ਹਨ—ਓਹੀ ਪੁਰਸ਼ ਜੀਵਨ ਮੁਕਤ ਹੈ ਅਤੇ ਤਿਸੀ ਦਾ ਰਾਜ-ਮਾਲ ਸਫਲਾ ਹੈ, ਜਿਸ ਦਾਸ ਉਤੇ ਖਸਮੁ=ਪਰਮਾਤਮਾ ਦਿਆਲੂ ਹੈ। ੪। ੩੫। ੯੬।

**ਆਸਾ ਮਹਲਾ ੫ ॥**

**ਇਨ੍ ਸਿਉ ਪ੍ਰੀਤਿ ਕਰੀ ਘਨੇਰੀ ॥**
**ਜਉ ਮਿਲੀਐ ਤਉ ਵਧੈ ਵਧੇਰੀ ॥**

ਜੀਵਾਂ ਨੇ ਇਸ ਮਾਇਆ ਨਾਲ ਘਨੇਰੀ=ਬੜੀ ਪ੍ਰੀਤੀ ਕੀਤੀ ਹੈ। ਜਿਸ ਵੇਲੇ ਮਾਇਆ ਮਿਲ ਜਾਵੇ ਤਾਂ ਫਿਰ ਹੋਰ ਵਧੇਰੇ ਤ੍ਰਿਸ਼ਨਾ ਵਧਦੀ ਹੈ।

**ਗਲਿ ਚਮੜੀ ਜਉ ਛੋਡੈ ਨਾਹੀ॥**
**ਲਾਗਿ ਛੁਟੋ ਸਤਿਗੁਰ ਕੀ ਪਾਈ॥੧॥**

ਜਿਵੇਂ ਗਲ਼ ਦੀ ਚਮੜੀ=ਤੁਚਾ ਗਲ਼ ਨੂੰ ਛਡਦੀ ਨਹੀਂ । ਇੰਞ ਹੀ ਇਹ ਮਾਇਆ ਗਲ਼ ਨਾਲ ਚਮੜੀ ਹੋਈ, ਛਡਦੀ ਨਹੀਂ । ਪ੍ਰਸ਼ਨ–ਫਿਰ ਛੁਟਕਾਰਾ ਕਿਵੇਂ ਹੋਵੇ ?

ਉੱਤਰ :–ਸਤਿਗੁਰਾਂ ਦੀ ਪਾਈ=ਚਰਨੀਂ ਲਗੇ ਤਦ ਛੁਟਕਾਰਾ ਹੁੰਦਾ ਹੈ । ੧ ।

**ਜਗ ਮੋਹਨੀ ਹਮ ਤਿਆਗਿ ਗਵਾਈ॥**
**ਨਿਰਗੁਨੁ ਮਿਲਿਓ ਵਜੀ ਵਧਾਈ॥੧॥ਰਹਾਉ॥**

ਜਗਤ ਦੇ ਮੋਹਣੇ ਵਾਲੀ ਮਾਇਆ ਅਸੀਂ ਤਿਆਗਿ=ਛੱਡ ਕੇ ਗਵਾ ਦਿੱਤੀ ਹੈ । ਨਿਰਗੁਨੁ= ਪਰਮਾਤਮਾ ਦੇ ਮਿਲਣ ਕਰਕੇ ਅਨੰਦ ਦੀ ਵਧਾਈ ਵੱਜੀ ਹੈ । ੧ । ਰਹਾਉ ।

**ਐਸੀ ਸੁੰਦਰਿ ਮਨ ਕਉ ਮੋਹੈ॥**
**ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ॥**

ਅਜਿਹੀ ਸੁੰਦਰ ਜੋ ਮਾਇਆ ਹੈ, ਉਹ ਸਭ ਦੇ ਮਨ ਨੂੰ ਮੋਂਹਦੀ ਹੈ । ਬਾਟਿ=ਰਸਤੇ, ਘਾਟਿ=ਪੱਤਣ, ਗ੍ਰਿਹਿ=ਘਰ ਅਤੇ ਬਨਿ ਬਨਿ=ਜੰਗਲ ਜੰਗਲ ਵਿਚ ਸਭਨਾਂ ਨੂੰ ਜੋਹੈ= ਦੇਖ ਕੇ ਮਾਰਨਾ ਕਰਦੀ ਹੈ । ਪੱਤਣ ਉਤੇ ਤਾਂ ਪਰਾਸ਼ਰ ਰਿਖੀ ਨੂੰ ਮਾਰਿਆ, ਜਿਸਨੇ ਮਲਾਹ ਦੀ ਲੜਕੀ ਨਾਲ ਸਬੰਧ ਕਰਕੇ ਬਿਆਸ ਪੁਤ੍ਰ ਪੈਦਾ ਕੀਤਾ। ਜੰਗਲ ਵਿਚ ਰਹਿਣ ਵਾਲੇ **ਸਿੰਙੀ** ਰਿਖੀ ਨੂੰ ਮਾਰਿਆ, ਜਿਸ ਸਿੰਙੀ ਰਿਖੀ ਨੂੰ ਪਤਾ ਹੀ ਨਹੀਂ ਸੀ ਕਿ ਜ਼ਨਾਨੀ ਕਿਸ ਕੰਮ ਆਉਂਦੀ ਹੈ। ਜੇ ਫਸਿਆ ਹੈ ਤਾਂ ਤੇਰਾਂ ਧੀਆਂ ਪੁਤਰ ਪੈਦਾ ਕੀਤੇ ।

**ਮਨਿ ਤਨਿ ਲਾਗੈ ਹੋਇ ਕੈ ਮੀਠੀ॥**
**ਗੁਰ ਪ੍ਰਸਾਦਿ ਮੈ ਖੋਟੀ ਡੀਠੀ ॥੨॥**

ਮਨ ਤਨ ਵਿਚ ਮਿਠੀ ਹੋ ਕੇ ਲਗ ਰਹੀ ਹੈ। ਪਰ ਗੁਰਾਂ ਦੀ ਕਿਰਪਾ ਕਰਕੇ ਮੈਂ ਉਸ ਮਾਇਆ ਨੂੰ ਖੋਟੀ ਵੇਖਿਆ ਹੈ । ੨ ।

**ਅਗਰਕ ਉਸ ਕੇ ਵਡੇ ਠਗਾਊ॥**
**ਛੋਡਹਿ ਨਾਹੀ ਬਾਪ ਨ ਮਾਊ॥**

ਉਸ ਮਾਇਆ ਦੇ ਅਗਰਕ=ਅਗਵਾਨੀ (ਮਾਇਆਧਾਰੀ) ਬਹੁਤ ਹੀ ਠੱਗ ਹਨ । ਜੋ ਮਾਤਾ ਪਿਤਾ ਦੇ ਧਨ ਨੂੰ ਵੀ ਛਡਦੇ ਨਹੀਂ । ਅਥਵਾ :–ਉਸ ਮਾਇਆ ਦੇ ਅਗਵਾਨੀ (ਕਾਮ

ਆਦਿਕ) ਵੱਡੇ ਠੱਗ ਹਨ, ਮਾਤਾ ਪਿਤਾ ਦੀ ਸ਼ਰਨ ਪਿਆਂ ਵੀ ਛੱਡਦੇ ਨਹੀਂ ।

ਅਥਵਾ :–ਪਿਤਾ=ਮਨ, ਮਾਤਾ=ਬੁੱਧੀ ਇਸ ਨੂੰ ਵੀ ਛਡਦੇ ਨਹੀਂ ।

**ਮੇਲੀ ਅਪਨੇ ਉਨਿ ਲੇ ਬਾਂਧੇ ॥**
**ਗੁਰ ਕਿਰਪਾ ਤੇ ਮੈ ਸਗਲੇ ਸਾਧੇ ॥ ੩ ॥**

ਉਸ ਮਾਇਆ ਨੇ ਆਪਣੇ ਮੇਲੀ=ਮਾਇਆਧਾਰੀਆਂ ਨੂੰ ਆਪਣੇ ਵਿਖੇ ਲੈ ਕੇ ਬੰਨ੍ਹ ਲਿਆ ਹੈ। ਗੁਰਾਂ ਦੀ ਕਿਰਪਾ ਨਾਲ ਮੈਂ ਸਾਰੇ ਕਾਮ ਆਦਿਕ ਸਾਧ ਲਏ ਹਨ। ੩।

**ਅਬ ਮੋਰੈ ਮਨਿ ਭਇਆ ਅਨੰਦ ॥**
**ਭਉ ਚੂਕਾ ਟੂਟੇ ਸਭਿ ਫੰਦ ॥**

ਹੁਣ ਮੇਰੇ ਮਨ ਵਿਚ ਅਨੰਦ ਪ੍ਰਾਪਤ ਹੋਇਆ ਹੈ, ਡਰ ਦੂਰ ਹੋ ਗਿਆ ਹੈ ਅਤੇ ਸਾਰੇ ਫਾਹ ਚੁਕ ਗਏ ਹਨ।

**ਕਹੁ ਨਾਨਕ ਜਾ ਸਤਿਗੁਰੁ ਪਾਇਆ ॥**
**ਘਰੁ ਸਗਲਾ ਮੈ ਸੁਖੀ ਬਸਾਇਆ ॥੪॥੩੬॥੮੭॥**

ਗੁਰੂ ਜੀ ਕਥਨ ਕਰਦੇ ਹਨ–ਜਾਂ ਸਤਿਗੁਰਾਂ ਨੂੰ ਪਾਉਣਾ ਕੀਤਾ। ਤਾਂ ਪ੍ਰਤੱਖ ਘਰ, ਅਥਵਾ :–ਸਰੀਰ-ਘਰ ਸਾਰਾ ਮੈਂ ਸੁਖ ਸਹਿਤ ਵਸਾਉਣਾ ਕੀਤਾ। ੪। ੩੬। ੮੭।

**ਆਸਾ ਮਹਲਾ ੫ ॥**

ਉਥਾਨਕਾ :–ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਗੁਰੂ ਜੀ ! ਵਾਹਿਗੁਰੂ ਦੇ ਪਿਆਰੇ ਜੋ ਸੰਤ ਹਨ, ਉਹਨਾਂ ਦੀ ਰਹਿਣੀ ਸੁਣਾਓ। ਗੁਰੂ ਜੀ ਨੇ ਕਿਹਾ–

'ਸੰਤ ਰਹਤ ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ ਕਥਨੁ ਨ ਜਾਈ ॥'

ਹੇ ਮੇਰੇ ਭਾਈ ! ਹੁਣ ਸੰਤਾਂ ਦੀ ਰਹਿਣੀ ਸੁਣਨਾ ਕਰੋ। ਉਹਨਾਂ ਸੰਤਾਂ ਦੀ ਮਹਿਮਾ ਕੁਝ ਕਹੀ ਨਹੀਂ ਜਾਂਦੀ।

**ਆਠ ਪਹਰ ਨਿਕਟਿ ਕਰਿ ਜਾਨੈ ॥**
**ਪ੍ਰਭ ਕਾ ਕੀਆ ਮੀਠਾ ਮਾਨੈ ॥**

ਸੰਤ ਅੱਠੇ ਪਹਿਰ ਉਸ ਪਰਮਾਤਮਾ ਨੂੰ ਨਿਕਟ ਕਰਕੇ ਜਾਣਦੇ ਹਨ। ਅਤੇ ਪ੍ਰਭੂ ਦਾ ਕੀਤਾ ਹੋਇਆ ਹੁਕਮ ਮਿੱਠਾ ਕਰਕੇ ਮੰਨਦੇ ਹਨ।

**ਏਕੁ ਨਾਮੁ ਸੰਤਨ ਆਧਾਰੁ ॥**
**ਹੋਇ ਰਹੇ ਸਭ ਕੀ ਪਗ ਛਾਰੁ ॥੧॥**

ਸੰਤਾਂ ਨੂੰ ਇਕ ਨਾਮ ਦਾ ਆਸਰਾ ਹੈ। ਸੰਤ ਸਾਰਿਆਂ ਦੇ ਚਰਨਾਂ ਦੀ ਛਾਰੁ=ਧੂੜ ਹੋ ਰਹੇ ਹਨ। ੧।

**ਸੰਤ ਰਹਤ ਸੁਨਹੁ ਮੇਰੇ ਭਾਈ ॥**
**ਉਆ ਕੀ ਮਹਿਮਾ ਕਥਨੁ ਨ ਜਾਈ॥੧॥ਰਹਾਉ॥**

ਹੇ ਮੇਰੇ ਭਾਈ ! ਹੁਣ ਸੰਤਾਂ ਦੀ ਰਹਿਣੀ ਸੁਣਨਾ ਕਰੋ। ਉਹਨਾਂ ਸੰਤਾਂ ਦੀ ਮਹਿਮਾ ਕੁਝ ਆਖੀ ਨਹੀਂ ਜਾਂਦੀ। ੧। ਰਹਾਉ।

**ਵਰਤਣਿ ਜਾ ਕੈ ਕੇਵਲ ਨਾਮ ॥**
**ਅਨਦ ਰੂਪ ਕੀਰਤਨੁ ਬਿਸ੍ਰਾਮ ॥**

ਜਿਨ੍ਹਾਂ ਸੰਤਾਂ ਦਾ ਵਸਤ ਵਲੇਵਾ ਕੇਵਲ ਨਾਮ ਦਾ ਹੈ ! ਉਹ ਅਨੰਦ ਰੂਪ ਪਰਮਾਤਮਾ ਦੇ ਕੀਰਤਨ ਵਿਚ ਵਿਸਰਾਮ ਕਰਦੇ ਹਨ।

**ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥**
**ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥**

ਜਿਨ੍ਹਾਂ ਸੰਤਾਂ ਦੇ ਤਾਈਂ ਸੱਜਣ ਦੁਸ਼ਮਣ ਇਕ-ਸਾਰ ਹਨ। ਉਹ ਆਪਣੇ ਪ੍ਰਭੂ ਤੋਂ ਬਿਨਾਂ ਹੋਰ ਕਿਸੇ ਨੂੰ (ਕੁਝ) ਨਹੀਂ ਜਾਣਦੇ। ੨।

**ਕੋਟਿ ਕੋਟਿ ਅਘ ਕਾਟਨਹਾਰਾ ॥**
**ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥**

ਜਿਨ੍ਹਾਂ ਸੰਤਾਂ ਦਾ ਉਪਦੇਸ਼ ਕੋਟਾਨ ਕੋਟ ਪਾਪਾਂ ਦੇ ਕਟਣ ਵਾਲਾ ਹੈ। ਦੁੱਖਾਂ ਦੇ ਦੂਰ ਕਰਨ ਵਾਲਾ ਹੈ ਅਤੇ ਜੀਅ ਦੇ ਤਾਈਂ ਨਾਮ ਦਾ ਦਾਤਾ ਹੈ।

**ਸੂਰਬੀਰ ਬਚਨ ਕੇ ਬਲੀ ॥**
**ਕਉਲਾ ਬਪੁਰੀ ਸੰਤੀ ਛਲੀ ॥੩॥**

ਕਾਮ ਆਦਿਕ ਦੁਸ਼ਮਣਾਂ ਦੇ ਨਾਸ ਕਰਨ ਨੂੰ ਸੂਰਬੀਰ ਹਨ ਅਤੇ ਬਚਨਾਂ ਦੇ ਬਲੀ ਹਨ, ਜੋ ਬਚਨ ਕਹਿਣਾ ਉਸ ਨੂੰ ਪੂਰਾ ਕਰਨਾ। ਬਪੁਰੀ=ਵਿਚਾਰੀ ਜੋ ਕਉਲਾ=ਲਛਮੀ ਹੈ, ਉਹ ਸੰਤਾਂ ਨੇ ਛਲਨਾ ਕੀਤੀ ਹੈ, ਭਾਵ-ਝੂਠੀ ਸਮਝੀ ਹੈ। ੩।

**ਤਾ ਕਾ ਸੰਗੁ ਬਾਛਹਿ ਸੁਰਦੇਵ ॥**

**ਅਮੋਘ ਦਰਸੁ ਸਫਲ ਜਾ ਕੀ ਸੇਵ ॥**

ਤਿਨ੍ਹਾਂ ਦੇ ਸਤਸੰਗ ਨੂੰ ਸੁਰਦੇਵ=ਇੰਦਰ ਵੀ ਬਾਛਹਿ=ਚਾਹੁੰਦਾ ਹੈ। ਜਿਨ੍ਹਾਂ ਮੰਤਾਂ ਦਾ ਅਮੋਘ=ਸਫਲ ਦਰਸ਼ਨ ਹੈ ਅਤੇ ਜਿਨ੍ਹਾਂ ਦੀ ਸੇਵਾ ਵੀ ਸਫਲ ਹੈ।

**ਕਰ ਜੋੜਿ ਨਾਨਕੁ ਕਰੇ ਅਰਦਾਸਿ ॥**

**ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥੪॥੩੭॥੮੮॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਹਥ ਜੋੜਕੇ ਅਰਦਾਸਿ=ਬੇਨਤੀ ਕਰਦਾ ਹਾਂ ਕਿ ਹੇ ਗੁਣਾਂ ਦੇ ਤਾਸਿ=ਖਜ਼ਾਨੇ ਵਾਹਿਗੁਰੂ ! ਮੈਨੂੰ ਸੰਤਾਂ ਦੀ ਟਹਿਲ ਕਰਨੀ ਦਿਓ। ੪। ੩੭। ੮੮।

**ਆਸਾ ਮਹਲਾ ੫ ॥**

**ਸਗਲ ਸੂਖ ਜਪਿ ਏਕੈ ਨਾਮ ॥**

**ਸਗਲ ਧਰਮ ਹਰਿ ਕੇ ਗੁਣ ਗਾਮ ॥**

ਹੇ ਭਾਈ ! ਇਕ ਸਤਿਨਾਮ ਮੰਤਰ ਦੇ ਜਪਣ ਕਰਕੇ ਸਾਰੇ ਸੁਖ ਪ੍ਰਾਪਤ ਹੁੰਦੇ ਹਨ ਅਤੇ ਹਰੀ ਦੇ ਗੁਣ ਗਾਮ=ਗਾਉਣ ਨਾਲ ਸਭ ਧਰਮਾਂ ਦੀ ਪ੍ਰਾਪਤੀ ਹੁੰਦੀ ਹੈ।

**(ਪੰਨਾ ੩੯੩)**

**ਮਹਾ ਪਵਿਤ੍ਰ ਸਾਧ ਕਾ ਸੰਗੁ ॥**

**ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥੧॥**

ਸੰਤਾਂ ਦਾ ਸੰਗ ਸਭ ਤੋਂ ਮਹਾਨ ਪਵਿੱਤਰ ਹੈ। ਜਿਨ੍ਹਾਂ ਸੰਤਾਂ ਦੇ ਸੰਗ ਮਿਲਣ ਕਰਕੇ ਪ੍ਰਭੂ ਵਿਚ ਰੰਗੁ=ਪ੍ਰੇਮ ਲੱਗਦਾ ਹੈ। ੧।

**ਗੁਰ ਪ੍ਰਸਾਦਿ ਓਇ ਆਨੰਦ ਪਾਵੈ ॥**

**ਜਿਸੁ ਸਿਮਰਤ ਮਨਿ ਹੋਇ ਪ੍ਰਗਾਸਾ,**

**ਤਾ ਕੀ ਗਤਿ ਮਿਤਿ ਕਹਨੁ ਨ ਜਾਵੈ ॥੧॥ਰਹਾਉ॥**

ਜਿਸ ਉਤੇ ਗੁਰਾਂ ਦੀ ਕਿਰਪਾ ਹੈ, ਉਹ ਪੁਰਸ਼ ਅਨੰਦ ਪਾਉਂਦਾ ਹੈ। ਜਿਸ ਪਰਮੇਸ਼ਰ ਦੇ ਸਿਮਰਨ ਕਰਕੇ ਮਨ ਵਿਚ ਗਿਆਨ ਹੁੰਦਾ ਹੈ, ਉਸ ਪਰਮੇਸ਼ਰ ਦੀ ਗਤਿ=ਗੀਤੀ ਦੀ ਮਰਯਾਦਾ ਕਹੀ ਨਹੀਂ ਜਾਂਦੀ। ੧। ਰਹਾਉ।

**ਵਰਤ ਨੇਮ ਮਜਨ ਤਿਸੁ ਪੂਜਾ ॥**
**ਬੇਦ ਪੁਰਾਨ ਤਿਨਿ ਸਿੰਮ੍ਰਿਤਿ ਸੁਨੀਜਾ ॥**

ਉਸ ਪੁਰਸ਼ ਨੇ ਵਰਤ ਨੇਮ ਮੱਜਨ ਪੂਜਾ ਆਦਿਕ ਸਾਰੇ ਕਰਮ ਕਰ ਲਏ ਹਨ। ਅਤੇ ਉਸ ਨੇ ਵੇਦ, ਪੁਰਾਣ, ਸਿੰਮ੍ਰਿਤੀਆਂ ਆਦਿਕ ਸਾਰੇ ਗ੍ਰੰਥ ਵੀ ਸੁਣ ਲਏ ਹਨ।

**ਮਹਾ ਪੁਨੀਤ ਜਾ ਕਾ ਨਿਰਮਲ ਥਾਨੁ ॥**
**ਸਾਧਸੰਗਤਿ ਜਾ ਕੈ ਹਰਿ ਹਰਿ ਨਾਮੁ ॥ ੨ ॥**

ਮਹਾਨ ਪਵਿਤ੍ਰ ਜੋ ਸੰਤ ਹਨ, ਉਹਨਾਂ ਦਾ ਨਿਰਮਲ ਥਾਨ ਜੋ ਸਤਿਸੰਗ ਹੈ, ਉਸ ਵਿਚ ਜਿਸ ਪੁਰਸ਼ ਦਾ ਵਾਸਾ ਹੋਇਆ ਹੈ, ਅਤੇ ਸਤਿਸੰਗ ਦੁਆਰਾ ਜਿਸ ਦੇ ਹਿਰਦੇ ਵਿਚ ਹਰਿ ਹਰਿ ਨਾਮ ਵਸਿਆ ਹੈ।

**ਪ੍ਰਗਟਿਓ ਸੋ ਜਨੁ ਸਗਲੇ ਭਵਨ ॥**
**ਪਤਿਤ ਪੁਨੀਤ ਤਾ ਕੀ ਪਗ ਰੇਨ ॥**

ਉਹ ਪੁਰਸ਼ ਸਾਰਿਆਂ ਭਵਨਾਂ ਵਿਚ ਪ੍ਰਗਟ ਹੋਇਆ ਹੈ। ਅਤੇ ਉਸ ਪੁਰਸ਼ ਦੇ ਚਰਨਾਂ ਦੀ ਰੇਨ=ਧੂੜ ਪਾਪੀਆਂ ਦੇ ਪਵਿੱਤ੍ਰ ਕਰਨ ਵਾਲੀ ਹੈ।

**ਜਾ ਕਉ ਭੇਟਿਓ ਹਰਿ ਹਰਿ ਰਾਇ ॥**
**ਤਾ ਕੀ ਗਤਿ ਮਿਤਿ ਕਥਨੁ ਨ ਜਾਇ ॥ ੩ ॥**

ਜਿਸ ਨੂੰ ਹਰਿ ਹਰਿ ਰਾਜਾ ਮਿਲਿਆਂ ਹੈ। ਉਸ ਦੀ ਗਤਿ ਦੀ ਮਰਯਾਦਾ ਆਖੀ ਨਹੀਂ ਜਾਂਦੀ। ੩।

**ਆਠ ਪਹਰ ਕਰ ਜੋੜਿ ਧਿਆਵਉ ॥**
**ਉਨ ਸਾਧਾ ਕਾ ਦਰਸਨੁ ਪਾਵਉ ॥**

ਅੱਠੇ ਪਹਿਰ ਹੱਥ ਜੋੜ ਕੇ ਵਾਹਿਗੁਰੂ ਨਾਮ ਧਿਆਵੋ। ਅਤੇ ਉਹਨਾਂ ਸੰਤਾਂ ਦਾ ਦਰਸ਼ਨ ਕਰਨਾ ਪਾਵੋ।

**ਮੋਹਿ ਗਰੀਬ ਕਉ ਲੇਹੁ ਰਲਾਇ ॥**
**ਨਾਨਕ ਆਇ ਪਏ ਸਰਣਾਇ ॥੪॥੩੮॥੮੯॥**

ਹੇ ਭਗਵਾਨ! ਮੈਂ ਗਰੀਬ ਨੂੰ ਭੀ ਸਤਿਸੰਗ ਵਿਚ ਰਲਾ ਲੈਣਾ ਕਰੋ। ਹਾਰ ਕੇ ਅਸੀਂ ਆਪ

ਜੀ ਦੀ ਸ਼ਰਨ ਵਿਚ ਆ ਪਏ ਹਾਂ। ੪। ੩੮। ੮੯।

## ਆਸਾ ਮਹਲਾ ੫ ॥

**ਉਥ਼ਾਨਕਾ:**—ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵੱਡੀ ਪਰਕਰਮਾਂ ਵਿਚ ਬਾਬਾ ਬੁੱਢਾ ਜੀ ਦੀ ਬੇਰ ਪਾਸ ਇਕ ਬ੍ਰਾਹਮਣ ਬੈਠਾ ਸਾਲਗਿਰਾਮ ਦੀ ਪੂਜਾ ਕਰ ਰਿਹਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਪਰਕਰਮਾਂ ਕਰਦੇ ਹੋਏ ਪਹਿਲੀ ਵੇਰ ਲੰਘ ਗਏ ਤੇ ਦੂਜੀ ਵੇਰ ਲੰਘਣ ਲੱਗੇ ਤਾਂ ਉਸ ਬ੍ਰਾਹਮਣ ਨੇ ਕਿਹਾ ਕਿ ਆਪ ਛਤ੍ਰੀ ਹੋ ਕੇ ਸਾਲਗਿਰਾਮ ਦੀ ਪੂਜਾ ਨਹੀਂ ਕਰਦੇ, ਨਾ ਹੀ ਸਿਰ ਨਿਵਾਉਂਦੇ ਹੋ ਕੀ ਕਾਰਨ ਹੈ? ਤਾਂ ਗੁਰੂ ਜੀ ਨੇ ਕਿਹਾ, 'ਅਸੀਂ ਤਾਂ ਨਿਤ ਹੀ ਸਾਲਗਿਰਾਮ ਦੀ ਪੂਜਾ ਵਗੈਰਾ ਸਭ ਕੰਮ ਕਰਦੇ ਹਾਂ'। ਤਾਂ ਬ੍ਰਾਹਮਣ ਨੇ ਕਿਹਾ, 'ਤੁਸੀਂ ਕਿਵੇਂ ਪੂਜਾ ਕਰਦੇ ਹੋ?' ਗੁਰੂ ਜੀ ਨੇ ਕਿਹਾ : 'ਸਾਲਗਿਰਾਮੁ ਹਮਾਰੈ ਸੇਵਾ ॥'

ਗਿਰਾਮੁ=ਸਮੂਹ ਵਿਖੇ ਜਿਸ ਦਾ ਸਾਲ=ਘਰ ਹੈ, ਐਹੋ ਜਿਹਾ ਜੋ ਸਾਲਗਿਰਾਮ (ਪਰਮਾਤਮਾ) ਹੈ, ਉਸ ਦੀ ਮੈਂ ਸੇਵਾ ਕਰਦਾ ਹਾਂ। ਪੂਜਾ ਅਰਚਾ ਬੰਦਨ ਦੇਵਾ ॥ ਦੇਵਾ=ਪ੍ਰਕਾਸ਼ ਰੂਪ ਪਰਮਾਤਮਾ ਨੂੰ ਜੋ ਮੈਂ ਬੰਦਨਾ ਕਰਦਾ ਹਾਂ ਏਹੋ ਅਰਚਾ=ਮੂਰਤੀ ਦੀ ਪੂਜਾ ਹੈ। ਅਥਵਾ—ਏਹੀ ਪੂਜਾ ਹੈ, ਏਹੀ ਅਰਚਾ=ਚੰਦਨ ਦਾ ਛਿਨਕਣਾ ਹੈ।

**ਆਠ ਪਹਰ ਉਦਕ ਇਸਨਾਨੀ॥**
**ਸਦ ਹੀ ਭੋਗੁ ਲਗਾਇ ਸੁਗਿਆਨੀ॥**

(ਤੁਸੀਂ ਤਾਂ ਕਿਸੇ ਵੇਲੇ ਇਸ਼ਨਾਨ ਕਰਵਾਂਦੇ ਹੋ। ਅਸਾਡਾ ਸਾਲਗਿਰਾਮ) ਅੱਠੇ ਪਹਿਰ ਜਲ ਵਿਚ ਇਸ਼ਨਾਨ ਕਰਦਾ ਹੈ, ਸ਼ੇਖ ਸਾਂਈ ਉਸ ਦਾ ਨਾਮ ਹੈ।

ਅਥਵਾ :—ਜਲਾਂ ਵਿਚ ਵਿਆਪਕ ਹੋਣ ਕਰਕੇ ਅੱਠੇ ਪਹਿਰ ਜਲ ਵਿਚ ਇਸ਼ਨਾਨ ਕਰਦਾ ਹੈ। ਪੁਨਾ ਜੀਵ ਬਣ ਕੇ ਹਮੇਸ਼ਾਂ ਭੋਗ ਲਗਾ ਰਿਹਾ ਹੈ। ਫਿਰ ਉਹ ਗਿਆਨੀ ਹੈ, ਉਸ ਨੂੰ ਆਪਣੇ ਸਰੂਪ ਦਾ ਗਿਆਨ ਕਦੇ ਭੁਲਦਾ ਨਹੀਂ।

**ਬਿਰਥਾ ਕਾਹੂ ਛੋਡੈ ਨਾਹੀ॥**
**ਬਹੁਰਿ ਬਹੁਰਿ ਤਿਸੁ ਲਾਗਹ ਪਾਈ॥੧॥**

ਉਹ ਪਰਮੇਸ਼ਰ ਕਿਸੇ ਨੂੰ ਬਿਰਥਾ=ਖਾਲੀ ਨਹੀਂ ਛਡਦਾ। ਅਥਵਾ:—ਜੋ ਉਸ ਦੀ ਪੂਜਾ ਕਰਨ ਵਾਲੇ ਹਨ, ਉਹਨਾਂ ਵਿਚੋਂ ਕਿਸੇ ਦੀ ਬਿਰਥਾ=ਪੀੜਾ ਨਹੀਂ ਛਡਦਾ। ਅਸੀਂ ਬਾਰ-ਬਾਰ ਉਸ ਦੇ ਚਰਨਾਂ ਵਿਚ ਲਗਦੇ ਹਾਂ। ੧।

**ਸਾਲਗਿਰਾਮੁ ਹਮਾਰੈ ਸੇਵਾ ॥**
**ਪੂਜਾ ਅਰਚਾ ਬੰਦਨ ਦੇਵਾ॥੧॥ ਰਹਾਉ॥**

ਗਿਰਾਮੁ=ਸਮੂਹ ਵਿਖੇ ਜਿਸ ਦਾ ਸਾਲ=ਘਰ ਹੈ, ਐਹੋ ਜਿਹਾ ਜੋ ਸਾਲਗਿਰਾਮ (ਪਰਮਾਤਮਾ) ਹੈ,

ਉਸ ਦੀ ਮੈਂ ਸੇਵਾ ਕਰਦਾ ਹਾਂ। ਅਤੇ ਦੇਵਾ=ਪ੍ਰਕਾਸ਼ ਰੂਪ ਪਰਮਾਤਮਾ ਨੂੰ ਜੋ ਮੈਂ ਬੰਦਨਾ ਕਰਦਾ ਹਾਂ, ਏਹੀ ਅਰਚਾ=ਮੂਰਤੀ ਦੀ ਪੂਜਾ ਹੈ ਅਥਵਾ :-ਏਹੀ ਅਰਚਾ=ਚੰਦਨ ਦਾ ਛਿਨਕਣਾ ਹੈ '

**ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥**
**ਆਸਨੁ ਜਾ ਕਾ ਸਦਾ ਬੈਕੁੰਠ ॥**

ਜਿਸ ਦਾ ਵੇਦ ਰੂਪੀ ਘੰਟਾ ਚਹੁ ਕੁੰਟ=ਚਾਰੋਂ ਦਿਸ਼ਾਂ ਵਿਚ ਸੁਣਿਆ ਜਾਂਦਾ ਹੈ। ਸਦਾ ਹੀ ਅਕੁੰਠਤ ਪਦ ਰੂਪੀ ਜਿਸ ਦਾ ਆਸਣ ਹੈ।

**ਜਾ ਕਾ ਚਵਰੁ ਸਭ ਊਪਰਿ ਝੂਲੈ ॥**
**ਤਾ ਕਾ ਧੂਪੁ ਸਦਾ ਪਰਫੁਲੈ ॥ ੨ ॥**

ਜਿਸ ਦਾ ਹੁਕਮ ਰੂਪੀ, ਅਥਵਾ :-ਪੌਣ ਰੂਪੀ ਚੌਰ ਸਭ ਦੇ ਉਪਰ ਝੁੱਲ ਰਿਹਾ ਹੈ। ਉਸ ਦਾ ਜਸ ਰੂਪੀ ਧੂਪ ਸਦਾ ਪ੍ਰਫੁੱਲਤ ਹੋ ਰਿਹਾ ਹੈ। ੨।

ਯਥਾ :-ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ (ਪੰਨਾ ੬੬੩)

**ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥**
**ਅਭਗ ਸਭਾ ਸੰਗਿ ਹੈ ਸਾਧਾ ॥**

ਸਾਲਗਿਰਾਮ ਦੀ ਮੂਰਤੀ ਵਾਸਤੇ ਡੱਬਾ ਹੁੰਦਾ ਹੈ, ਫਿਰ ਉਸ ਮੂਰਤੀ ਨਾਲ ਪਾਰਖਦ ਹੁੰਦੇ ਹਨ। ਇਸ ਵਾਸਤੇ ਡਬਾ ਕਿਹੜਾ ਹੈ ? ਅਤੇ ਪਾਰਖਦ ਕਿਹੜੇ ਹਨ ? ਉੱਤਰ :-

ਹੇ ਪੰਡਿਤ ਜੀ ! ਹਰ-ਇਕ ਜੀਵਾਂ ਦਾ ਘਟਿ ਘਟਿ=ਅੰਤਹਕਰਣ ਜਿਸ ਦੇ ਬਿਰਾਜਣੇ ਦਾ ਸੰਪਟੁ=ਡੱਬਾ ਹੈ। ਉਸ ਦੇ ਨਾਲ ਜੋ ਸੰਤ ਹਨ, ਇਹੀ ਅਭਗ=ਨਾਸ ਤੋਂ ਰਹਿਤ ਪਾਰਖਦਾ ਦੀ ਸਭਾ ਹੈ।

**ਆਰਤੀ ਕੀਰਤਨੁ ਸਦਾ ਅਨੰਦ ॥**
**ਮਹਿਮਾ ਸੁੰਦਰ ਸਦਾ ਬੇਅੰਤ ॥ ੩ ॥**

ਜੋ ਕੀਰਤਨ ਦਾ ਸਦਾ ਆਨੰਦ ਹੋ ਰਿਹਾ ਹੈ, ਇਹੀ ਆਰਤੀ ਹੈ। ਉਸ ਸਾਲਗਿਰਾਮ ਦੀ ਮਹਿਮਾ ਸੁੰਦਰ ਹੈ ਅਤੇ ਉਹ ਸਦਾ ਬਿਅੰਤ ਹੈ। ੩।

**ਜਿਸਹਿ ਪਰਾਪਤਿ ਤਿਸ ਹੀ ਲਹਨਾ ॥**
**ਸੰਤ ਚਰਨ ਓਹੁ ਆਇਓ ਸਰਨਾ ॥**

ਜਿਸ ਦੇ ਮੱਥੇ ਤੇ ਸ਼ੁਭ ਲਹਨਾ=ਲੇਖ ਲਿਖ ਹੋਏ ਹਨ, ਉਹ ਪੁਰਸ਼ ਸੰਤਾਂ ਦੇ ਚਰਨਾਂ ਦੀ ਸ਼ਰਨ

ਵਿਚ ਆਇਆ ਹੈ। ਜੋ ਸ਼ਰਨ ਵਿਚ ਆਇਆ ਹੈ, ਤਿਸ ਨੂੰ ਉਹ ਪਰਮੇਸ਼ਰ ਪ੍ਰਾਪਤ ਹੁੰਦਾ ਹੈ।

**ਹਾਥ ਚੜਿਓ ਹਰਿ ਸਾਲਗਿਰਾਮੁ ॥**
**ਕਹੁ ਨਾਨਕ ਗੁਰਿ ਕੀਨੋ ਦਾਨੁ ॥੪॥੩੯॥੯੦॥**

ਗਿਰਾਮੁ=ਸਮੂਹ ਵਿਖੇ ਜਿਸ ਦਾ ਸਾਲ=ਘਰ ਹੈ, ਉਹ ਹਰੀ ਤਦ ਮਨ ਰੂਪੀ ਹੱਥ ਵਿਚ ਚੜ੍ਹਿਆ, ਭਾਵ ਪ੍ਰਾਪਤ ਹੋਇਆ। ਜਦ ਗੁਰਾਂ ਨੇ ਨਾਮ ਦਾਨ ਦੇਣਾ ਕੀਤਾ। ੪। ੩੯। ੯੦।

**ਆਸਾ ਮਹਲਾ ੫ ਪੰਚ ਪਦ੍ਾ ॥**

ਪ੍ਰਸ਼ਨ :–ਜਮ ਰਸਤੇ ਵਿਚ ਸੰਤ ਜਾਂਦੇ ਹਨ ਕਿ ਨਹੀਂ ? ਉੱਤਰ :–

**ਜਿਹ ਪੈਡੇ ਲੂਟੀ ਪਨਿਹਾਰੀ ॥**
**ਸੋ ਮਾਰਗੁ ਸੰਤਨ ਦੂਰਾਰੀ ॥੧॥**

ਜਿਸ ਜਮ ਰਸਤੇ ਵਿਚ ਪਦਾਰਥ, ਅਥਵਾ :–ਸ਼ਕਾਮ ਕਰਮਾਂ ਰੂਪੀ ਜਲ ਦੇ ਭਰਨ ਵਾਲੀ ਜੀਵ ਰੂਪੀ ਇਸਤ੍ਰੀ ਲੁੱਟੀ ਜਾਂਦੀ ਹੈ। ਸੋ ਮਾਰਗੁ=ਉਹ ਜਮ ਰਸਤਾ ਸੰਤਾਂ ਤੋਂ ਦੂਰ ਰਹਿੰਦਾ ਹੈ।

**ਸਤਿਗੁਰ ਪੂਰੈ ਸਾਚੁ ਕਹਿਆ ॥**
**ਨਾਮ ਤੇਰੇ ਕੀ ਮੁਕਤੇ ਬੀਥੀ**
**ਜਮ ਕਾ ਮਾਰਗੁ ਦੂਰਿ ਰਹਿਆ ॥੧॥ਰਹਾਉ॥**

ਪੂਰੇ ਸਤਿਗੁਰਾਂ ਨੇ ਸੱਚ ਕਿਹਾ ਹੈ ਕਿ–ਹੇ ਪਰਮੇਸ਼ਰ ! ਜੋ ਪੁਰਸ਼ ਤੇਰੇ ਨਾਮ ਦੀ ਬੀਥੀ=ਗਲੀ ਵਿਚ ਵੜਿਆ ਹੈ, ਉਹ ਮੁਕਤ ਹੋਇਆ ਹੈ, ਉਸ ਪਾਸੋਂ ਜਮਾਂ ਦਾ ਰਾਹ ਦੂਰ ਰਿਹਾ ਹੈ। ੧। ਰਹਾਉ।

**ਜਹ ਲਾਲਚ ਜਾਗਾਤੀ ਘਾਟ ॥**
**ਦੂਰਿ ਰਹੀ ਉਹ ਜਨ ਤੇ ਬਾਟ ॥੨॥**

ਜਿਸ ਘਾਟ=ਵੈਤਰਨੀ ਨਦੀ ਉਤੇ ਜਮ ਰੂਪੀ ਜਾਗਾਤੀ=ਮਸੂਲੀਏ ਬੜੇ ਲਾਲਚੀ ਹਨ। ਉਹ ਵੈਤਰਨੀ ਨਦੀ ਦੀ ਵਾਟ ਗੁਰਮੁਖ ਜਨਾਂ ਤੋਂ ਦੂਰ ਰਹੀ ਹੈ। ੨।

**ਜਹ ਆਵਟੇ ਬਹੁਤ ਘਨ ਸਾਥ ॥**
**ਪਾਰਬ੍ਰਹਮ ਕੇ ਸੰਗੀ ਸਾਧ ॥੩॥**

ਜਿਸ ਜਮ ਰਸਤੇ ਵਿਚ ਬਹੁਤੇ ਸ਼ਕਾਮ ਕਰਮਾਂ ਦੇ ਕਰਨ ਵਾਲੇ ਪੁਰਸ਼ ਘਨ ਸਾਥ=ਬਹੁਤੇ

ਸਾਥਾਂ ਦੇ ਸਾਥ ਆਵਟੇ=ਤਪਾਏ ਜਾਂਦੇ ਹਨ, ਅਥਵਾ :–ਦੁਖੀ ਕੀਤੇ ਜਾਂਦੇ ਹਨ, ਅਥਵਾ :–ਲੁਟੀਂਦੇ ਹਨ, ਉਸ ਰਸਤੇ ਵਿਚ ਗੁਰਮੁਖ ਨਹੀਂ ਜਾਂਦੇ, ਕਿਉਂਕਿ ਸਾਧ=ਸਰੇਸ਼ਟ ਗੁਰਮੁਖ ਪਾਰਬ੍ਰਹਮ ਦੇ ਸੰਗੀ ਹੁੰਦੇ ਹਨ । ੩ ।

**ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥**
**ਭਗਤ ਜਨਾ ਕਉ ਦ੍ਰਿਸਟਿ ਨ ਪੇਖਾ ॥ ੪ ॥**

ਜੋ ਚਿਤਰ ਗੁਪਤ ਸਭ ਜੀਵਾਂ ਦੇ ਲੇਖੇ ਨੂੰ ਲਿਖਣਾ ਕਰਦੇ ਹਨ । ਉਹ ਪਰਮੇਸ਼ਰ ਦੇ ਭਗਤ ਜਨਾਂ ਨੂੰ ਦ੍ਰਿਸ਼ਟੀ ਭਰਕੇ ਭੀ ਨਹੀਂ ਦੇਖ ਸਕਦੇ । ੪ ।

**ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥**
**ਵਾਜੇ ਤਾ ਕੈ ਅਨਹਦ ਤੂਰਾ ॥੫॥੪੦॥੯੧॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਨੂੰ ਪੂਰਾ ਸਤਿਗੁਰੂ ਮਿਲਿਆ ਹੈ । ਉਸ ਦੇ ਅਨਹਦ= ਇਕ ਰਸ ਜਸ ਰੂਪੀ ਤੂਰਾ=ਵਾਜੇ ਵੱਜੇ ਹਨ । ੫ । ੪੦ । ੯੧ ।

**ਆਸਾ ਮਹਲਾ ੫ ਦੁਪਦਾ ੧ ॥**
**ਸਾਧੂ ਸੰਗਿ ਸਿਖਾਇਓ ਨਾਮੁ ॥**
**ਸਰਬ ਮਨੋਰਥ ਪੂਰਨ ਕਾਮ ॥**

ਜਿਸ ਵੇਲੇ ਸੰਤਾਂ ਦੇ ਸੰਗ ਨੇ ਮੈਨੂੰ ਨਾਮ ਜਪਣਾ ਸਿਖਾਇਆ । ਤਾਂ ਮਨ ਦੇ ਸਾਰੇ ਸੰਕਲਪ ਪੂਰਨ ਹੋ ਕੇ ਦੁਨੀਆਂ ਦੇ ਸਾਰੇ ਕੰਮ ਪੂਰੇ ਹੋ ਗਏ ।

**ਬੁਝਿ ਗਈ ਤ੍ਰਿਸਨਾ ਹਰਿ ਜਸਹਿ ਅਘਾਨੇ ॥**
**ਜਪਿ ਜਪਿ ਜੀਵਾ ਸਾਰਿਗਪਾਨੇ ॥ ੧ ॥**

ਤ੍ਰਿਸ਼ਨਾ ਰੂਪੀ ਅੱਗ ਬੁਝ ਗਈ, ਅਤੇ ਹਰੀ ਜਸ ਕਰਕੇ ਤ੍ਰਿਪਤ ਹੋਏ ਹਾਂ । ਸਾਰਿਗਪਾਨੇ= ਪਰਮੇਸ਼ਰ ਦੇ ਜਪ ਨੂੰ ਜਪ ਕੇ ਜੀਊਂਦਾ ਹਾਂ । ੧ ।

**ਕਰਨ ਕਰਾਵਨ ਸਰਨਿ ਪਰਿਆ ॥**

ਜਿਸ ਵੇਲੇ ਕਰਨ ਕਰਾਉਣ ਵਾਲੇ ਵਾਹਿਗੁਰੂ ਦੀ ਸ਼ਰਨ ਵਿਚ ਪਿਆ ।

**ਗੁਰ ਪਰਸਾਦਿ ਸਹਜ ਘਰੁ ਪਾਇਆ**
**ਮਿਟਿਆ ਅੰਧੇਰਾ ਚੰਦੁ ਚੜਿਆ ॥ ੧ ॥ ਰਹਾਉ ॥**

ਤਾਂ ਗੁਰਾਂ ਦੀ ਕਿਰਪਾ ਨਾਲ ਸ਼ਾਂਤੀ-ਘਰ ਨੂੰ ਪਾਉਣਾ ਕੀਤਾ । ਗਿਆਨ ਰੂਪ ਚੰਦ੍ਰਮਾ ਦੇ ਚੜ੍ਹਨ

ਕਰਕੇ ਅਗਿਆਨ ਰੂਪ ਹਨੇਰਾ ਮਿਟ ਗਿਆ ਹੈ। ੧। ਰਹਾਉ।

## (ਪੰਨਾ ੩੯੪)

**ਲਾਲ ਜਵੇਹਰ ਭਰੇ ਭੰਡਾਰ॥**
**ਤੋਟਿ ਨ ਆਵੈ ਜਪਿ ਨਿਰੰਕਾਰ॥**

ਲਾਲ=ਪ੍ਰੇਮ, ਜਵੇਹਰ=ਗਿਆਨ ਆਦਿਕ ਸ਼ੁਭ ਗੁਣਾਂ ਦੇ ਭੰਡਾਰ=ਅੰਤਹਕਰਣ ਭਰੇ ਹੋਏ ਹਨ। ਨਿਰੰਕਾਰ ਦੇ ਜਪਣ ਕਰਕੇ ਕਿਸੇ ਵਸਤੂ ਦਾ ਘਾਟਾ ਨਹੀਂ ਆਉਂਦਾ।

**ਅੰਮ੍ਰਿਤ ਸਬਦੁ ਪੀਵੈ ਜਨੁ ਕੋਇ॥**
**ਨਾਨਕ ਤਾ ਕੀ ਪਰਮ ਗਤਿ ਹੋਇ॥੨॥੪੧॥੯੨॥**

ਜਿਹੜਾ ਕੋਈ ਪੁਰਸ਼ ਗੁਰਾਂ ਦੇ ਉਪਦੇਸ਼ ਦੁਆਰਾ ਨਾਮ-ਅੰਮ੍ਰਿਤ ਨੂੰ ਪੀਂਦਾ ਹੈ। ਗੁਰੂ ਜੀ ਕਥਨ ਕਰਦੇ ਹਨ--ਉਸ ਪੁਰਸ਼ ਦੀ ਪਰਮ ਗਤਿ=ਕੈਵਲ ਮੁਕਤੀ ਹੁੰਦੀ ਹੈ। ੨। ੪੧। ੯੨।

### ਆਸਾ ਘਰੁ ੭ ਮਹਲਾ ੫॥

**ਹਰਿ ਕਾ ਨਾਮੁ ਰਿਦੈ ਨਿਤ ਧਿਆਈ॥**
**ਸੰਗੀ ਸਾਥੀ ਸਗਲ ਤਰਾਂਈ॥੧॥**

ਹੇ ਹਰੀ! ਆਪ ਜੀ ਦਾ ਨਾਮ ਮੈਂ ਨਿਤਾਪ੍ਰਤੀ ਹਿਰਦੇ ਵਿਚ ਧਿਆਉਂਦਾ ਹਾਂ ਅਤੇ ਆਪਣੇ ਨਾਲ ਦੇ ਸਾਰਿਆਂ ਸਾਥੀਆਂ ਨੂੰ ਭੀ ਤਾਰਦਾ ਹਾਂ। ਅਥਵਾ :—ਜੋ ਮੇਰੇ ਸੰਗੀ ਹਨ, ਅੱਗੋਂ ਉਹਨਾਂ ਦੇ ਜੋ ਸਾਥੀ ਹਨ; ਓਹਨਾਂ ਸਾਰਿਆਂ ਨੂੰ ਤਾਰਦਾ ਹਾਂ। ੧।

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥**
**ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ॥੧॥ਰਹਾਉ॥**

ਗੁਰੂ ਰਾਮਦਾਸ ਜੀ ਮੇਰੇ ਅੰਗ-ਸੰਗ ਹਨ, ਅਤੇ ਹਮੇਸ਼ਾਂ ਨਾਲ ਹੋ ਕੇ ਸਹਾਇਤਾ ਕਰਦੇ ਹਨ। ਤਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਮਨ ਦੁਆਰੇ ਸਿਮਰ ਕੇ, ਬਾਣੀ ਦੁਆਰਾ ਸਿਮਰ ਕੇ, ਤਨ ਕਰਕੇ ਸੰਮ੍ਹਾਲਦਾ ਹਾਂ। ੧। ਰਹਾਉ।

**ਤੇਰਾ ਕੀਆ ਮੀਠਾ ਲਾਗੈ॥**
**ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥੨॥੪੨॥੯੩॥**

ਆਪ ਜੀ ਦਾ ਹੁਕਮ ਕੀਤਾ ਹੋਇਆ ਮੈਨੂੰ ਮਿੱਠਾ ਲੱਗ ਰਿਹਾ ਹੈ। ਗੁਰੂ ਜੀ ਕਥਨ ਕਰਦੇ

ਹਨ—ਮੈਂ ਦਾਸ ਕੇਵਲ ਨਾਮ-ਪਦਾਰਥ ਨੂ ਮੰਗਦਾ ਹਾਂ । ੨ । ੪੨ । ੯੩ ।

**ਆਸਾ ਮਹਲਾ ੫ ॥**

**ਸਾਧੂ ਸੰਗਤਿ ਤਰਿਆ ਸੰਸਾਰੁ ॥**

**ਹਰਿ ਕਾ ਨਾਮੁ ਮਨਹਿ ਆਧਾਰੁ ॥ ੧ ॥**

ਸੰਤਾਂ ਦੀ ਸਤਸੰਗਤਿ ਕਰਕੇ ਜਿਸ ਨੇ ਹਰੀ ਦੇ ਨਾਮ ਦਾ ਆਧਾਰੁ=ਆਸਰਾ ਮਨ ਵਿਚ ਫੜਿਆ ਹੈ, ਉਹ ਸੰਸਾਰ-ਸਮੁੰਦਰ ਤੋਂ ਤਰ ਗਿਆ ਹੈ । ੧ ।

**ਚਰਨ ਕਮਲ ਗੁਰਦੇਵ ਪਿਆਰੇ ॥**

**ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ ॥੧॥ਰਹਾਉ॥**

ਹਰੀ ਦੀ ਪ੍ਰੀਤੀ ਵਿਚ ਪਿਆਰ ਕਰਨ ਵਾਲੇ ਜੋ ਸੰਤ ਹਨ, ਉਹ ਪਿਆਰੇ ਗੁਰਦੇਵਾਂ ਦੇ ਚਰਨ ਕਮਲਾਂ ਨੂੰ ਪੂਜਦੇ ਹਨ । ੧ । ਰਹਾਉ ।

**ਜਾ ਕੈ ਮਸਤਕਿ ਲਿਖਿਆ ਭਾਗੁ ॥**

**ਕਹੁ ਨਾਨਕ ਤਾ ਕਾ ਥਿਰੁ ਸੋਹਾਗੁ ॥੨॥੪੩॥੯੪॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਦੇ ਮੱਥੇ ਪਰ ਸਰੇਸ਼ਟ ਭਾਗਾਂ ਦਾ ਲੇਖ ਲਿਖਿਆ ਹੋਇਆ ਹੈ, ਉਸ ਦਾ ਸੁਹਾਗ ਥਿਰੁ=ਅਚੱਲ ਹੋਇਆ ਹੈ । ੨ । ੪੩ । ੯੪ ।

**ਆਸਾ ਮਹਲਾ ੫ ॥**

ਹੁਣ ਉਤਮ ਜਗਿਆਸੂ ਰੂਪੀ ਸਖੀ ਆਪਣੀ ਬਿਵਸਥਾ ਸੁਣਾਂਦੀ ਹੈ, ਕਿ—

**ਮੀਠੀ ਆਗਿਆ ਪਿਰ ਕੀ ਲਾਗੀ ॥**

**ਸਉਕਨਿ ਘਰ ਕੀ ਕੰਤਿ ਤਿਆਗੀ ॥**

(ਜਿਸ ਵੇਲੇ) ਪਤੀ-ਪਰਮੇਸ਼ਰ ਦੀ ਆਗਿਆ ਮੰਨਣੀ ਮਿੱਠੀ ਲੱਗੀ । ਤਾਂ ਪਤੀ-ਪਰਮਾਤਮਾ ਨੇ ਮੇਰੇ ਘਰ ਦੀ ਸਉਕਨਿ=ਕਬੁਧੀ ਤਿਆਗੀ=ਦੂਰ ਕਰ ਦਿੱਤੀ ।

**ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥**

**ਮਨ ਮੇਰੇ ਕੀ ਤਪਤਿ ਹਰੀ ॥ ੧ ॥**

ਪਤੀ ਨੇ ਮੈਨੂੰ ਜਪ ਤਪ ਰੂਪੀ ਸ਼ਿੰਗਾਰ ਦੇ ਸਹਿਤ ਕਰਕੇ ਸੋਹਾਗਣ ਕਰ ਦਿੱਤਾ ਹੈ । ਅਤੇ ਮੇਰੇ ਮਨ ਦੀ ਸਾਰੀ ਤਪਤਿ—ਸੜਨ (ਤਪਸ਼) ਦੂਰ ਕਰ ਦਿੱਤੀ ਹੈ ।

**ਭਲੋ ਭਇਓ ਪ੍ਰਿਅ ਕਹਿਆ ਮਾਨਿਆ ॥**
**ਸੂਖੁ ਸਹਜੁ ਇਸੁ ਘਰ ਕਾ ਜਾਨਿਆ ॥ਰਹਾਉ॥**

ਭਲੋ ਭਇਓ=ਚੰਗਾ ਹੋਇਆ, ਜੋ ਮੈਂ ਪਤੀ-ਪਰਮਾਤਮਾ ਦਾ ਕਿਹਾ ਹੋਇਆ ਬਚਨ ਮੰਨਿਆਂ ਹੈ। ਵਾਹਿਗੁਰੂ ਦੇ ਹੁਕਮ ਮੰਨਣ ਕਰਕੇ ਹੀ, ਇਸ ਘਰ ਦਾ ਮੈਂ ਅਚੁਤ ਸੁਖ ਜਾਣ ਲਿਆ ਹੈ। ਰਹਾਉ।

**ਹਉ ਬੰਦੀ ਪ੍ਰਿਅ ਖਿਜਮਤਦਾਰ ॥**
**ਓਹੁ ਅਬਿਨਾਸੀ ਅਗਮ ਅਪਾਰ ॥**

ਮੈਂ ਬੰਦੀ=ਦਾਸੀ ਹੋ ਕੇ ਪਿਰੀ ਦੀ ਖਿਜਮਤਦਾਰ=ਸੇਵਾ ਕਰਨ ਵਾਲੀ ਹਾਂ। ਤੇ ਉਹ ਅਬਿਨਾਸੀ=ਪਰਮਾਤਮਾ ਅਗਮ=ਖੌਫ ਤੋਂ ਰਹਿਤ ਅਤੇ ਅਪਾਰ=ਬਿਅੰਤ ਗੁਣਾਂ ਵਾਲਾ ਹੈ।

**ਲੇ ਪਖਾ ਪ੍ਰਿਅ ਝਲਉ ਪਾਏ ॥**
**ਭਾਗਿ ਗਏ ਪੰਚ ਦੂਤ ਲਾਵੇ ॥ ੨ ॥**

ਲੇ ਪਖਾ=ਪਖ ਲੈਣੇ ਰੂਪੀ ਪੱਖਾ ਲੈ ਕੇ ਪਤੀ ਨੂੰ ਝਲ ਪਾਉਂਦੀ ਹਾਂ। ਜੇਹੜੇ ਪੰਜ ਦੂਤ ਕਾਮ ਆਦਿਕ ਲਾਵੇ=ਲਾਈਆਂ ਦੇ ਕਰਨ ਵਾਲੇ, ਭਾਵ ਸ਼ੁਭ ਗੁਣਾਂ ਦੇ ਕਟਣ ਵਾਲੇ ਸਨ; ਉਹ ਦੂਰ ਭੱਜ ਗਏ ਹਨ। ੨।

**ਨਾ ਮੈ ਕੁਲੁ ਨਾ ਸੋਭਾਵੰਤ ॥**
**ਕਿਆ ਜਾਨਾ ਕਿਉ ਭਾਨੀ ਕੰਤ ॥**

ਨਾ ਮੈਂ ਉੱਚੀ ਕੁਲ ਵਾਲੀ ਹਾਂ, ਨਾ ਹੀ ਮੈਂ ਸ਼ੋਭਾ ਵਾਲੀ ਹਾਂ। ਕੀ ਜਾਣਾ, ਜੋ ਮੈਂ ਪਤੀ=ਪਰਮਾਤਮਾ ਨੂੰ ਕਿਵੇਂ ਭਾਨੀ=ਭਾ ਗਈ ਹਾਂ।

**ਮੋਹਿ ਅਨਾਥ ਗਰੀਬ ਨਿਮਾਨੀ ॥ ਕੰਤ ਪਕਰਿ ਹਮ ਕੀਨੀ ਰਾਨੀ ॥੩॥**

ਮੋਹਿ=ਮੈਂ (ਮਨ, ਬਾਣੀ, ਸਰੀਰ ਕਰਕੇ) ਅਨਾਥਣੀ, ਗਰੀਬਣੀ ਅਤੇ ਨਿਮਾਣੀ ਸੀ। ਪਰ ਪਤੀ ਨੇ ਬਾਹੋਂ ਫੜ ਮੈਨੂੰ ਰਾਣੀ=ਪ੍ਰਕਾਸ਼ਨ ਕਰ ਦਿੱਤਾ ਹੈ। ੩।

**ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ ॥ ਸੂਖ ਸਹਜ ਮੇਰਾ ਧਨੁ ਸੋਹਾਗਾ ॥**

ਜੋ ਪਰਮੇਸ਼ਰ ਪ੍ਰੀਤਮ ਇਸ ਲੋਕ ਦਾ, ਸੱਜਣ ਪ੍ਰਲੋਕ ਦਾ ਹੈ, ਉਹ ਜਿਸ ਵੇਲੇ ਮੇਰੇ ਮੂੰਹ ਲਗਾ, ਭਾਵ ਸਾਹਮਣੇ ਹੋਇਆ। ਤਾਂ ਅਚੁਤ ਸੁਖ ਦੇ ਸਹਿਤ ਮੇਰਾ ਸੋਹਾਗਾ=ਅਨੰਦ ਧੰਨਤਾ ਯੋਗ ਹੋ ਗਿਆ।

**ਕਹੁ ਨਾਨਕ ਮੇਰੀ ਪੂਰਨ ਆਸਾ ॥**
**ਸਤਿਗੁਰ ਮੇਲੀ ਪ੍ਰਭ ਗੁਣਤਾਸਾ ॥੪॥੧॥੯੫॥**

ਗੁਰੂ ਜੀ ਕਥਨ ਕਰਦੇ ਹਨ—ਮੇਰੀ ਆਸਾ ਪੂਰਨ ਹੋ ਗਈ। ਧੰਨ ਸਤਿਗੁਰੂ ਹਨ, ਜਿਨ੍ਹਾਂ ਨੇ ਗੁਣਾਂ ਦੇ ਖਜ਼ਾਨੇ ਪ੍ਰਭੂ ਨਾਲ ਮੇਲ ਦਿੱਤਾ ਹੈ।੪।੧।੯੫।

**ਆਸਾ ਮਹਲਾ ੫ ॥**

ਰਹਾਉ ਦੀ ਪੰਗਤੀ ਪਹਿਲੇ ਉਠਾਉਣੀ—ਐਸੀ ਇਸਤ੍ਰੀ ਇਕ ਰਾਮ ਉਪਾਈ ॥
ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ ॥

**ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ॥ ਬੋਲੈ ਕਉੜਾ ਜਿਹਬਾ ਕੀ ਫੂੜਿ ॥**

ਜਿਸ ਦੇ ਮੱਥੇ ਪਰ ਤਿੰਨਾਂ ਗੁਣਾਂ ਰੂਪੀ ਤ੍ਰਿਕੁਟੀ=ਤੀਊੜੀ ਪਈ ਰਹਿੰਦੀ ਹੈ। ਅਤੇ ਜਿਸ ਦੀ ਦ੍ਰਿਸ਼ਟੀ ਬੜੀ ਕਰੂਰਿ=ਕਰੜੀ ਹੈ। ਜੋ ਸਭ ਨੂੰ ਕਉੜਾ=ਦੁਖਦਾਇਕ ਬੋਲਦੀ ਹੈ, ਤੇ ਜਿਹਵਾ ਦੀ ਜੋ ਫੂੜਿ=ਗਪੌੜਨ ਹੈ।

**ਸਦਾ ਭੂਖੀ ਪਿਰੁ ਜਾਨੈ ਦੂਰਿ ॥ ੧ ॥**

ਜੋ ਹਮੇਸ਼ਾਂ ਭੁਖੀ ਰਹਿੰਦੀ ਹੈ, ਕਿਉਂਕਿ ਪਤੀ-ਪਤਮਾਤਮਾ ਨੂੰ ਦੂਰ ਜਾਣਦੀ ਹੈ।

**ਐਸੀ ਇਸਤ੍ਰੀ ਇਕ ਰਾਮਿ ਉਪਾਈ ॥**
**ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ ॥ ਰਹਾਉ ॥**

ਸਾਰੇ ਜਗਤ ਦੇ ਉਪਾਈ=ਪੈਦਾ ਕਰਨ ਵਾਲਾ ਜੋ ਰਾਮ ਹੈ, ਉਸ ਦੀ ਇਕ ਇਸਤ੍ਰੀ ਮਾਇਆ ਅਜਿਹੀ ਹੈ। ਉਸ ਨੇ ਸਾਰੇ ਜਗਤ ਨੂੰ ਲੁਟ ਖਾਧਾ ਹੈ, ਹੇ ਮੇਰੇ ਭਾਈ! ਸਾਨੂੰ ਤਾਂ ਸਤਿਗੁਰਾਂ ਨੇ ਰੱਖ ਲਿਆ ਹੈ। ਰਹਾਉ।

**ਪਾਇ ਠਗਉਲੀ ਸਭੁ ਜਗੁ ਜੋਹਿਆ ॥**
**ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥**

ਮੋਹ ਰੂਪੀ ਠਗ ਬੂਟੀ ਪਾ ਕੇ ਜਿਸ ਨੇ ਸਾਰੇ ਜਗਤ ਨੂੰ ਜੋਹਿਆ=ਤੱਕਿਆ ਹੈ।
ਅਥਵਾ :—ਸਾਰਾ ਜੋ ਜਗਤ ਹੈ, ਉਸ ਨੂੰ ਹਿਆ=ਹਤ ਕੀਤਾ ਹੈ। ਹੋਰ ਕੀ ਕਹਿਣਾ ਹੈ, ਜਿਸ ਨੇ ਵੱਡਿਆਂ ਵੱਡਿਆਂ ਨੂੰ ਨਹੀਂ ਛਡਿਆ! ਬ੍ਰਹਮਾ ਵਿਸ਼ਨੂੰ ਅਤੇ ਮਹਾ ਦੇਉ=(ਮਹਾਦੇਵ) ਸ਼ਿਵ ਜੀ ਨੂੰ ਭੀ ਮੋਹ ਲਿਆ ਹੈ। ਪ੍ਰਸ਼ਨ :—ਕੋਈ ਬਚਿਆ ਵੀ ਸਹੀ? ਉੱਤਰ :—

**ਗੁਰਮੁਖਿ ਨਾਮਿ ਲਗੇ ਸੇ ਸੋਹਿਆ ॥ ੨ ॥**

ਗੁਰਾਂ ਦੁਆਰੇ ਜੋ ਗੁਰਮੁਖ ਨਾਮ ਜਾਪ ਵਿਚ ਲਗੇ ਹਨ, ਉਹ ਉਸ ਤੋਂ ਬਚ ਕੇ ਸ਼ੋਭਨੀਕ ਹੋ

ਰਹੇ ਹਨ ।੨।

**ਵਰਤ ਨੇਮ ਕਰਿ ਥਾਕੇ ਪੁਨਹਚਰਨਾ ॥**
**ਤਟ ਤੀਰਥ ਭਵੇ ਸਭ ਧਰਨਾ ॥**

ਵਰਤਾਂ ਵਾਲੇ ਵਰਤ ਰਖਕੇ, ਯਮ ਨੇਮ ਵਾਲੇ ਯਮ ਨੇਮ ਨੂੰ ਕਰਕੇ, ਪੁਨਹਚਰਨਾ=ਪ੍ਰਾਸਚਿਤ ਕਰਨ ਵਾਲੇ ਪ੍ਰਾਸਚਿਤ ਨੂੰ ਕਰਕੇ ਸਭ ਥੱਕ ਗਏ ਹਨ। ਪਰ ਮਾਇਆ ਉਨ੍ਹਾਂ ਤੋਂ ਭੀ ਦੂਰ ਨਹੀਂ ਹੋਈ। ਤੀਰਥਾਂ ਦੇ ਕਿਨਾਰੇ ਰਹਿਣ ਵਾਲਿਆਂ, ਅਤੇ ਸਭ ਧਰਤੀ ਪਰ ਭਵੇ=ਫਿਰਨ ਵਾਲਿਆਂ ਨੂੰ ਵੀ ਮਾਇਆ ਨੇ ਕਾਬੂ ਕੀਤਾ ਹੋਇਆ ਹੈ।

**ਸੇ ਉਬਰੇ ਜਿ ਸਤਿਗੁਰ ਕੀ ਸਰਨਾ ॥੩॥**

ਮਾਇਆ ਤੋਂ ਓਹੀ ਪੁਰਸ਼ ਉਬਰੇ=ਬਚੇ, ਜੇਹੜੇ ਸਤਿਗੁਰਾਂ ਦੀ ਸ਼ਰਨ ਪੈ ਗਏ।੩।

**ਮਾਇਆ ਮੋਹਿ ਸਭੋ ਜਗੁ ਬਾਧਾ ॥ ਹਉਮੈ ਪਚੈ ਮਨਮੁਖ ਮੂਰਾਖਾ ॥**

ਮੋਹ ਵਿਚ ਸਾਰੇ ਜਗਤ ਨੂੰ ਮਾਇਆ ਨੇ ਬੰਨ੍ਹਿਆ ਹੋਇਆ ਹੈ। ਮਨਮੁਖ ਮੂਰਖ ਹੰਗਤਾ ਮਮਤਾ ਵਿਚ ਪਚੀ ਹੋ ਰਿਹਾ ਹੈ। ਅਥਵਾ :-ਮੂਰਾਖਾ ਦੀ ਜਗ੍ਹਾ ਮੂਰਖਾਧਾ ਵੀ ਪਾਠ ਹੁੰਦਾ ਹੈ। ਮਨਮੁਖ ਪੁਰਸ਼ ਮੂਰਖਤਾਈ ਦਾ ਖਾਧਾ ਹੋਇਆ, ਹਉਮੈ ਵਿਚ ਪਚੈ=ਖਰਾਬ ਹੋ ਰਿਹਾ ਹੈ।

**ਗੁਰ ਨਾਨਕ ਬਾਹ ਪਕਰਿ ਹਮ ਰਾਖਾ ॥੪॥੨॥੯੬॥**

ਧੰਨ ਗੁਰੂ ਸਾਹਿਬ ਜੀ ਹਨ, ਜਿਨ੍ਹਾਂ ਨੇ (ਬੁਧੀ ਰੂਪੀ) ਬਾਂਹ ਤੋਂ ਫੜਕੇ ਸਾਨੂੰ ਰੱਖ ਲਿਆ ਹੈ।੪।੨।੯੬।

**ਆਸਾ ਮਹਲਾ ੫ ॥**
**ਸਰਬ ਦੂਖ ਜਬ ਬਿਸਰਹਿ ਸੁਆਮੀ ॥**
**ਈਹਾ ਊਹਾ ਕਾਮਿ ਨ ਪ੍ਰਾਨੀ ॥੧॥**

ਜਦ ਸੁਆਮੀ ਦਾ ਨਾਮ ਵਿਸਰ ਜਾਵੇ ਤਦ ਸਾਰੇ ਦੁਖ ਆ ਲਗਦੇ ਹਨ। ਤਾਂ ਫਿਰ ਪ੍ਰਾਣੀ ਈਹਾ ਊਹਾ=ਲੋਕ ਪ੍ਰਲੋਕ ਵਿਚ ਕਿਸੇ ਕੰਮ ਜੋਗਾ ਨਹੀਂ, ਅਰਥਾਤ ਮਨੁੱਖਾ ਦੇਹ ਨੂੰ ਨਿਸਫਲ ਗੁਆ ਦੇਂਦਾ ਹੈ।੧।

**ਸੰਤ ਤ੍ਰਿਪਤਾਸੇ ਹਰਿ ਹਰਿ ਧ੍ਯਾਇ ॥**

ਸੰਤ ਹਰਿ ਹਰਿ ਨੂੰ ਧਿਆ ਕੇ ਪਦਾਰਥਾਂ ਵਲੋਂ ਤ੍ਰਿਪਤ ਹੋਏ ਹਨ।

(ਪੰਨਾ ੩੯੫)

**ਕਰਿ ਕਿਰਪਾ ਅਪੁਨੈ ਨਾਇ ਲਾਏ**
**ਸਰਬ ਸੂਖ ਪ੍ਰਭ ਤੁਮਰੀ ਰਜਾਇ ॥ ਰਹਾਉ ॥**

ਜਿਨ੍ਹਾਂ ਸੰਤਾਂ ਨੂੰ ਪ੍ਰਭੂ ਨੇ ਕਿਰਪਾ ਕਰਕੇ ਆਪਣੇ ਨਾਮ ਵਿਖੇ ਲਗਾ ਲਿਆ ਹੈ, ਉਹਨਾਂ ਸੰਤਾਂ ਦਾ ਇਹ ਨਿਸਚਾ ਹੋ ਗਿਆ ਹੈ ਕਿ ਹੇ ਪ੍ਰਭੂ! ਤੇਰੀ ਆਗਿਆ ਮੰਨਣ ਵਿਚ ਹੀ ਸਾਰੇ ਸੁਖ ਹਨ। ਰਹਾਉ।

**ਸੰਗਿ ਹੋਵਤ ਕਉ ਜਾਨਤ ਦੂਰਿ ॥**
**ਸੋ ਜਨੁ ਮਰਤਾ ਨਿਤ ਨਿਤ ਝੂਰਿ ॥੨॥**

ਅੰਗ-ਸੰਗ ਹੁੰਦੇ ਅਕਾਲ ਪੁਰਖ ਨੂੰ ਜੋ ਪੁਰਸ਼ ਦੂਰ ਜਾਣਦਾ ਹੈ। ਉਹ ਪੁਰਸ਼ ਨਿਤਾਪ੍ਰਤੀ ਝੂਰ-ਝੂਰ ਕੇ ਮਰਦਾ ਹੈ। ੨।

**ਜਿਨਿ ਸਭੁ ਕਿਛੁ ਦੀਆ ਤਿਸੁ ਚਿਤਵਤ ਨਾਹਿ ॥**
**ਮਹਾ ਬਿਖਿਆ ਮਹਿ ਦਿਨੁ ਰੈਨਿ ਜਾਹਿ ॥੩॥**

ਜਿਸ ਪਰਮੇਸ਼ਰ ਨੇ ਸਭ ਕੁਝ ਦਿੱਤਾ ਹੈ, ਉਸ ਨੂੰ ਯਾਦ ਨਹੀਂ ਕਰਦਾ।
ਬਿਖਿਆ=ਮਾਇਆ ਦੇ ਮਹਾ=ਬਹੁਤ ਕਮਾਉਣ ਵਿਚ ਰਾਤ ਦਿਨ ਲੰਘਦਾ ਜਾਂਦਾ ਹੈ। ੩।

**ਕਹੁ ਨਾਨਕ ਪ੍ਰਭੁ ਸਿਮਰਹੁ ਏਕ ॥**
**ਗਤਿ ਪਾਈਐ ਗੁਰ ਪੂਰੇ ਟੇਕ ॥੪॥੩॥੯੭॥**

ਗੁਰੂ ਜੀ ਕਥਨ ਕਰਦੇ ਹਨ–ਇਕ ਪ੍ਰਭੂ ਨੂੰ ਸਿਮਰਨਾ ਕਰੋ। ਪੂਰਿਆਂ ਗੁਰਾਂ ਦੇ ਆਸਰੇ ਹੋਣ ਕਰਕੇ ਮੁਕਤੀ ਪ੍ਰਾਪਤ ਹੁੰਦੀ ਹੈ। ੪। ੩। ੯੭।

**ਆਸਾ ਮਹਲਾ ੫ ॥**

**ਨਾਮੁ ਜਪਤ ਮਨੁ ਤਨੁ ਸਭੁ ਹਰਿਆ ॥**

ਵਾਹਿਗੁਰੂ ਨਾਮ ਜਪਣੇ ਕਰਕੇ ਮੇਰਾ ਮਨ ਤਨ ਸਭ ਸ਼ੁਭ ਗੁਣਾਂ ਨਾਲ ਹਰਿਆ ਹੋਇਆ ਹੈ।

**ਕਲਮਲ ਦੋਖ ਸਗਲ ਪਰਹਰਿਆ ॥ ੧ ॥**

(ਨਾਮ ਦੇ ਪ੍ਰਤਾਪ ਨਾਲ ਹੀ) ਕਲਮਲ=ਪਾਪ ਅਤੇ ਦੋਖ (ਕਾਮ ਆਦਿਕ ਇਨ੍ਹਾਂ) ਸਾਰਿਆਂ

ਨੂੰ ਪਰਹਰਿਆ=ਦੂਰ ਕੀਤਾ ਹੈ । ੧ ।

**ਸੋਈ ਦਿਵਸੁ ਭਲਾ ਮੇਰੇ ਭਾਈ ॥**

**ਹਰਿ ਗੁਨ ਗਾਇ ਪਰਮ ਗਤਿ ਪਾਈ ॥ ਰਹਾਉ ॥**

ਹੇ ਮੇਰੇ ਭਾਈ ! ਉਹ ਦਿਨ ਸਭ ਤੋਂ ਚੰਗਾ ਹੈ । ਜਿਸ ਦਿਨ ਹਰੀ ਦੇ ਗੁਣ ਗਾ ਕੇ ਮੈਂ ਕੇਵਲ ਮੁਕਤੀ ਪਾਈ । ਰਹਾਉ ।

**ਸਾਧ ਜਨਾ ਕੇ ਪੂਜੇ ਪੈਰ ॥ ਮਿਟੇ ਉਪਦ੍ਰਹ ਮਨ ਤੇ ਬੈਰ ॥ ੨ ॥**

ਜਿਸ ਦਿਨ ਦੇ ਸੰਤਾਂ ਦੇ ਚਰਨ ਪੂਜਣਾ ਕੀਤੇ ਹਨ। ਉਸ ਦਿਨ ਤੋਂ ਮਨ ਵਿਚੋਂ ਵੈਰ ਆਦਿਕ ਸਭ ਉਪਦ੍ਰਵ ਮਿਟ ਗਏ ਹਨ। ਅਥਵਾ :-ਜੋ ਵੈਰੀ ਉਪਦ੍ਰਵ ਕਰਦੇ ਸਨ, ਉਹ ਮਨ ਤੋਂ ਸਭ ਮਿਟ ਗਏ ਭਾਵ ਭੁਲ ਗਏ ਹਨ। ੨ ।

**ਗੁਰ ਪੂਰੇ ਮਿਲਿ ਝਗਰੁ ਚੁਕਾਇਆ ॥**

**ਪੰਚ ਦੂਤ ਸਭਿ ਵਸਗਤਿ ਆਇਆ ॥ ੩ ॥**

ਪੂਰਿਆਂ ਗੁਰਾਂ ਨਾਲ ਮਿਲਕੇ ਜਨਮ ਮਰਨ ਰੂਪ ਝਗੜਾ ਦੂਰ ਕਰ ਦਿੱਤਾ ਹੈ । ਕਾਮ ਆਦਿਕ ਪੰਜਾਂ ਦੂਤਾਂ ਦਾ ਸਾਰਾ ਸਮੁਦਾਅ ਸਾਡੇ ਵਸਗਤਿ=ਅਧੀਨ ਹੋ ਆਇਆ ਹੈ । ੩ ।

**ਜਿਸੁ ਮਨਿ ਵਸਿਆ ਹਰਿ ਕਾ ਨਾਮੁ ॥**

**ਨਾਨਕ ਤਿਸੁ ਊਪਰਿ ਕੁਰਬਾਨ ॥੪॥੪॥੯੮॥**

ਜਿਸ ਦੇ ਮਨ ਵਿਚ ਹਰੀ ਦਾ ਨਾਮ ਵੱਸਿਆ ਹੈ। ਗੁਰੂ ਜੀ ਕਥਨ ਕਰਦੇ ਹਨ-ਅਸੀਂ ਉਸ ਉਪਰੋਂ ਬਲਿਹਾਰ ਜਾਂਦੇ ਹਾਂ। ੪ । ੪ । ੯੮ ।

**ਆਸਾ ਮਹਲਾ ੫ ॥**

**ਗਾਵਿ ਲੇਹਿ ਤੂ ਗਾਵਨਹਾਰੇ ॥ ਜੀਅ ਪਿੰਡ ਕੇ ਪ੍ਰਾਨ ਅਧਾਰੇ ॥**

ਹੇ ਗਾਉਣ ਵਾਲੇ ਪੁਰਸ਼ਾ ! ਤੂੰ ਗਾਉਣੇ ਜੋਗ ਪ੍ਰਭੂ ਦੇ ਗੁਣਾਂ ਨੂੰ ਗਾ ਲੈ । ਜੀਵ ਦੇ ਪਿੰਡ=ਸਰੀਰ ਵਿਖੇ ਜੋ ਪ੍ਰਾਣ ਹਨ, ਉਹਨਾਂ ਪ੍ਰਾਣਾਂ ਦਾ ਉਹ ਅਧਾਰੇ=ਆਸਰਾ ਹੈ ।

**ਜਾ ਕੀ ਸੇਵਾ ਸਰਬ ਸੁਖ ਪਾਵਹਿ ॥**

**ਅਵਰ ਕਾਹੂ ਪਹਿ ਬਹੁੜਿ ਨ ਜਾਵਹਿ ॥ ੧ ॥**

ਜਿਸ ਦੀ ਸੇਵਾ ਕਰਕੇ ਤੂੰ ਸਾਰਿਆਂ ਸੁਖਾਂ ਨੂੰ ਪਾਏਂਗਾ। ਬਹੁੜਿ=ਫਿਰ ਹੋਰ ਕਿਸੇ ਪਾਸ

ਆਪਣੀ ਮੁਰਾਦ ਪੂਰੀ ਕਰਨ ਵਾਸਤੇ ਨਹੀਂ ਜਾਵਾਂਗਾ। ੧।

**ਸਦਾ ਅਨੰਦੁ ਅਨੰਦੀ ਸਾਹਿਬੁ**
**ਗੁਨ ਨਿਧਾਨ ਨਿਤ ਨਿਤ ਜਾਪੀਐ ॥**

ਉਹ ਅਨੰਦੀ ਸਾਹਿਬ ਪ੍ਰਭੂ ਸਦਾ ਅਨੰਦ ਸਰੂਪ ਹੈ, ਅਤੇ ਸ਼ੁਭ ਗੁਣਾਂ ਦਾ ਨਿਧਾਨ= ਖਜ਼ਾਨਾ ਹੈ; ਉਸ ਨੂੰ ਨਿਤਾ ਪ੍ਰਤੀ ਜਪਣਾ ਕਰੀਏ। ਅਥਵਾ :-ਉਹ ਸਾਹਿਬ ਸਦਾ ਅਨੰਦ ਕਰਕੇ ਅਨੰਦੀ ਹੈ।

**ਬਲਿਹਾਰੀ ਤਿਸੁ ਸੰਤ ਪਿਆਰੇ**
**ਜਿਸੁ ਪ੍ਰਸਾਦਿ ਪ੍ਰਭੁ ਮਨਿ ਵਾਸੀਐ ॥ ਰਹਾਉ ॥**

ਉਸ ਪਿਆਰੇ ਸੰਤ ਤੋਂ ਮੈਂ ਬਲਿਹਾਰ ਜਾਂਦਾ ਹਾਂ, ਜਿਸ ਸੰਤ ਦੀ ਕਿਰਪਾ ਨਾਲ ਮਨ ਵਿਚ ਪ੍ਰਭੂ ਵਸਦਾ ਹੈ। ਰਹਾਉ।

**ਜਾ ਕਾ ਦਾਨੁ ਨਿਖੂਟੈ ਨਾਹੀ ॥ ਭਲੀ ਭਾਤਿ ਸਭ ਸਹਜਿ ਸਮਾਹੀ ॥**

ਜਿਸ ਪਰਮੇਸ਼ਰ ਦਾ ਦਿੱਤਾ ਹੋਇਆ ਦਾਨ ਕਦੇ ਨਿਖੂਟੈ=ਮੁੱਕਦਾ ਨਹੀਂ ਹੈ। ਉਸ ਨਾਮ ਦਾਨ ਕਰਕੇ ਹੀ ਸਾਰੇ ਮਹਾਤਮਾਂ ਭਲੀ ਪ੍ਰਕਾਰ ਸਹਜ ਪਦ ਵਿਚ ਸਮਾਉਂਦੇ ਹਨ।
ਅਥਵਾ :-ਭਲੀ ਪ੍ਰਕਾਰ ਉਹ ਪਰਮਾਤਮਾ ਸਹਜੇ ਹੀ ਸਾਰਿਆਂ ਵਿਚ ਸਮਾ ਰਿਹਾ ਹੈ।

**ਜਾ ਕੀ ਬਖਸ ਨ ਮੇਟੈ ਕੋਈ ॥**
**ਮਨਿ ਵਾਸਾਈਐ ਸਾਚਾ ਸੋਈ ॥ ੨ ॥**

ਜਿਸ ਦੀ ਦਿੱਤੀ ਹੋਈ ਬਖਸ਼ਿਸ਼ ਨੂੰ ਕੋਈ ਮੇਟੈ=ਹਟਾ ਨਹੀਂ ਸਕਦਾ। ਉਸ ਸੱਚੇ ਨੂੰ ਮਨ ਵਿਚ ਵਸਾਉਣਾ ਚਾਹੀਦਾ ਹੈ। ੨।

**ਸਗਲ ਸਮਗ੍ਰੀ ਗ੍ਰਿਹ ਜਾ ਕੈ ਪੂਰਨ ॥**
**ਪ੍ਰਭ ਕੇ ਸੇਵਕ ਦੂਖ ਨ ਝੂਰਨ ॥**

ਜਿਸ ਪਰਮੇਸ਼ਰ ਦੇ ਘਰ ਵਿਚ ਸਭ ਸਮਗਰੀਆਂ ਪੂਰਨ ਹਨ। ਉਸ ਪ੍ਰਭੂ ਦੇ ਜੋ ਸੇਵਕ ਹਨ, ਉਹ ਕਦੇ ਦੁੱਖਾਂ ਵਿਚ ਝੂਰਦੇ ਨਹੀਂ ਹਨ।

**ਓਟਿ ਗਹੀ ਨਿਰਭਉ ਪਦੁ ਪਾਈਐ ॥**
**ਸਾਸਿ ਸਾਸਿ ਸੋ ਗੁਨ ਨਿਧਿ ਗਾਈਐ ॥ ੩ ॥**

ਜਿਸ ਦੀ ਓਟ ਗ੍ਰਹਿਣ ਕਰਨ ਨਾਲ ਨਿਰਭਉ ਪਦ ਨੂੰ ਪ੍ਰਾਪਤ ਹੁੰਦਾ ਹੈ। ਉਸ ਗੁਨ ਨਿਧਿ-

ਪਰਮਾਤਮਾ ਨੂੰ ਅੰਦਰ ਸਵਾਸ ਜਾਂਦਿਆਂ ਤੇ ਬਾਹਰ ਸਵਾਸ ਆਉਂਦਿਆਂ ਗਾਉਣਾ ਕਰੀਏ । ੩ ।

**ਦੂਰਿ ਨ ਹੋਈ ਕਤਹੂ ਜਾਈਐ॥**
**ਨਦਰਿ ਕਰੇ ਤਾ ਹਰਿ ਹਰਿ ਪਾਈਐ॥**

ਚਾਹੇ ਕਿਧਰੇ ਚਲੇ ਜਾਈਏ, ਉਹ ਪਰਮਾਤਮਾ ਸਾਥੋਂ ਦੂਰ ਨਹੀਂ ਹੁੰਦਾ। ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਨ ਤਾਂ ਹਰਿ ਹਰਿ ਪ੍ਰਾਪਤ ਹੁੰਦਾ ਹੈ ।

**ਅਰਦਾਸਿ ਕਰੀ ਪੂਰੇ ਗੁਰ ਪਾਸਿ॥**
**ਨਾਨਕੁ ਮੰਗੈ ਹਰਿ ਧਨੁ ਰਾਸਿ॥੪॥੫॥੯੯॥**

ਮੈਂ ਤਾਂ ਪੂਰਿਆਂ ਗੁਰਾਂ ਪਾਸ ਬੇਨਤੀ ਕਰਦਾ ਹਾਂ । ਅਤੇ ਸ਼ਰਧਾ ਰੂਪੀ ਰਾਸਿ=ਪੂੰਜੀ ਕਰਕੇ ਹਰੀ ਨਾਮ-ਧਨ ਮੰਗਦਾ ਹਾਂ । ੪ । ੫ । ੯੯ ।

**ਆਸਾ ਮਹਲਾ ੫ ॥**

ਗੁਰਾਂ ਨਾਲ ਮਿਲਣ ਦਾ ਜੋ ਮਹਾਤਮ ਹੈ, ਉਹ ਕਥਨ ਕਰਦੇ ਹਨ—

ਰਹਾਉ ਦੀ ਤੁਕ ਪਹਿਲੇ ਪੜ੍ਹੋ :— ਗੁਰੁ ਪੂਰਾ ਪਾਇਓ ਮੇਰੇ ਭਾਈ ॥

ਹੇ ਮੇਰੇ ਭਾਈ ! ਜਿਸ ਵੇਲੇ ਮੈਂ ਪੂਰਿਆਂ ਗੁਰਾਂ ਨੂੰ ਪਾਇਆ । ਤਾਂ—

**ਪ੍ਰਥਮੇ ਮਿਟਿਆ ਤਨ ਕਾ ਦੂਖ॥ ਮਨ ਸਗਲ ਕਉ ਹੋਆ ਸੂਖੁ॥**

ਸਭ ਤੋਂ ਪਹਿਲੇ ਮੇਰੇ ਸਰੀਰ ਦਾ ਦੁਖ ਮਿਟ ਗਿਆ, ਭਾਵ ਦੇਹ ਅਧਿਆਸ ਤੋਂ ਮੈਂ ਛੁਟ ਗਿਆ ਹਾਂ । ਦੇਹ ਅਧਿਆਸ ਨਵਿਰਤ ਹੋਣ ਨਾਲ ਮਨ ਨੂੰ ਸਭ ਪ੍ਰਕਾਰ ਦਾ ਸੁਖ ਪ੍ਰਾਪਤ ਹੋਇਆ ਹੈ ।

**ਕਰਿ ਕਿਰਪਾ ਗੁਰ ਦੀਨੋ ਨਾਉ॥**
**ਬਲਿ ਬਲਿ ਤਿਸੁ ਸਤਿਗੁਰ ਕਉ ਜਾਉ॥੧॥**

ਜਿਸ ਗੁਰੂ ਨੇ ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਨਾਮ ਦਾਨ ਦਿੱਤਾ ਹੈ। ਉਸ ਗੁਰੂ ਤੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ । ੧ ।

**ਗੁਰੁ ਪੂਰਾ ਪਾਇਓ ਮੇਰੇ ਭਾਈ॥**
**ਰੋਗ ਸੋਗ ਸਭ ਦੂਖ ਬਿਨਾਸੇ ਸਤਿਗੁਰ ਕੀ ਸਰਣਾਈ॥ ਰਹਾਉ॥**

ਹੇ ਮੇਰੇ ਭਾਈ! ਮੈਂ ਪੂਰਿਆਂ ਗੁਰਾਂ ਨੂੰ ਪਾਇਆ ਹੈ ।

ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕਰਨ ਕਰਕੇ ਰੋਗ ਸੋਗ ਅਤੇ ਸਾਰੇ ਦੁਖ ਨਾਸ

ਹੋ ਗਏ ਹਨ। ਰਹਾਉ।

**ਗੁਰ ਕੇ ਚਰਨ ਹਿਰਦੈ ਵਸਾਏ ॥ ਮਨ ਚਿੰਤਤ ਸਗਲੇ ਫਲ ਪਾਏ ॥**

ਜਦੋਂ ਤੋਂ ਗੁਰਾਂ ਦੇ ਚਰਨ ਮੈਂ ਆਪਨੇ ਹਿਰਦੇ ਵਿਚ ਵਸਾਏ ਹਨ। ਉਦੋਂ ਤੋਂ ਮਨ ਦੀ ਇੱਛਾ ਅਨੁਸਾਰ ਮੈਂ ਸਾਰੇ ਫਲ ਪਾ ਲਏ ਹਨ।

**ਅਗਨਿ ਬੁਝੀ ਸਭ ਹੋਈ ਸਾਂਤਿ ॥**
**ਕਰਿ ਕਿਰਪਾ ਗੁਰਿ ਕੀਨੀ ਦਾਤਿ ॥ ੨ ॥**

ਗੁਰਾਂ ਨੇ ਕਿਰਪਾ ਕਰਕੇ ਅਜਿਹੀ ਦਾਤ ਦੇਣਾ ਕੀਤੀ ਹੈ। ਜਿਸ ਕਰਕੇ ਤ੍ਰਿਸ਼ਨਾ ਰੂਪ ਅੱਗ ਬੁਝ ਗਈ ਤੇ ਸਭ ਪ੍ਰਕਾਰ ਨਾਲ ਸ਼ਾਂਤੀ ਪ੍ਰਾਪਤ ਹੋਈ ਹੈ। ੨।

**ਨਿਥਾਵੇ ਕਉ ਗੁਰਿ ਦੀਨੋ ਥਾਨੁ ॥ ਨਿਮਾਨੇ ਕਉ ਗੁਰਿ ਕੀਨੋ ਮਾਨੁ ॥**

ਜਿਨ੍ਹਾਂ ਦਾ ਕੋਈ ਥਾਂ ਨਹੀਂ ਸੀ, ਉਹਨਾਂ ਨਿਥਾਵਿਆਂ ਨੂੰ ਗੁਰਾਂ ਨੇ ਪ੍ਰਤਖ, ਅਥਵਾ :–ਸਰੂਪ ਥਾਂ ਦਿੱਤਾ। ਜਿਨ੍ਹਾਂ ਨੂੰ ਕੋਈ ਮਾਣ ਨਹੀਂ ਦਿੰਦਾ ਸੀ, ਉਹਨਾਂ ਨਿਮਾਣਿਆਂ ਨੂੰ ਗੁਰਾਂ ਨੇ ਮਾਣ ਦਿੱਤਾ ਹੈ।

**ਬੰਧਨ ਕਾਟਿ ਸੇਵਕ ਕਰਿ ਰਾਖੇ ॥**
**ਅੰਮ੍ਰਿਤ ਬਾਨੀ ਰਸਨਾ ਚਾਖੇ ॥ ੩ ॥**

ਜਿਨ੍ਹਾਂ ਪਰ ਗੁਰਾਂ ਨੇ ਕਿਰਪਾ ਕੀਤੀ ਹੈ; ਉਹਨਾਂ ਦੇ ਸ਼ੁਭ ਅਸ਼ੁਭ ਕਰਮਾਂ ਰੂਪ ਬੰਧਨ ਕਟਕੇ ਆਪਣੇ ਦਾਸ ਕਰ ਰੱਖਿਆ ਹੈ। ਉਹੀ ਦਾਸ ਗੁਰਾਂ ਪਾਸ ਰਹਿ ਕੇ ਅੰਮ੍ਰਿਤ ਰੂਪ ਜੋ ਬਾਣੀ ਹੈ, ਉਸ ਦੇ ਸੁਆਦ ਨੂੰ ਰਸਨਾ ਨਾਲ ਚਖਦੇ ਹਨ। ੩।

**ਵਡੈ ਭਾਗਿ ਪੂਜ ਗੁਰ ਚਰਨਾ ॥**
**ਸਗਲ ਤਿਆਗਿ ਪਾਈ ਪ੍ਰਭ ਸਰਨਾ ॥**

ਉਹ ਸੇਵਕ ਵਡਿਆਂ ਭਾਗਾਂ ਕਰਕੇ ਗੁਰਾਂ ਦੇ ਚਰਨਾਂ ਨੂੰ ਪੂਜਦੇ ਹਨ। ਸਾਰਿਆਂ ਨੂੰ ਤਿਆਗਿ=ਛੱਡ ਕੇ ਉਹਨਾਂ ਸੇਵਕਾਂ ਨੇ ਪ੍ਰਭ=ਸਮਰੱਥ ਪ੍ਰਭੂ ਦੀ ਸ਼ਰਨ ਗ੍ਰਹਿਣ ਕਰਨੀ ਪਾਈ ਹੈ।

**ਗੁਰੂ ਨਾਨਕ ਜਾ ਕਉ ਭਇਆ ਦਇਆਲਾ ॥**
**ਸੋ ਜਨੁ ਹੋਆ ਸਦਾ ਨਿਹਾਲਾ ॥੪॥੬॥੧੦੦॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਸਿੱਖ ਉਤੇ ਆਪਣਾ ਗੁਰੂ ਦਿਆਲੂ ਹੋਇਆ ਹੈ। ਉਹ ਪੁਰਸ਼ ਹਮੇਸ਼ਾਂ ਨਿਹਾਲਾ=ਦੁੱਖਾਂ ਤੋਂ ਰਹਿਤ ਹੋਇਆ ਹੈ। ੪। ੬। ੧੦੦।

# (ਪੰਨਾ ੩੯੬)

## ਆਸਾ ਮਹਲਾ ੫ ॥

## ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥

**ਉਥਾਨਕਾ :–** ਜਦੋਂ ਕਰਮੋਂ ਨੇ ਪ੍ਰਿਥੀ ਚੰਦ ਨੂੰ ਕਿਹਾ–ਕਿ ਜੇਕਰ ਤੁਸੀਂ ਵੀ ਆਪਣੇ ਪਿਤਾ ਦੀ ਆਗਿਆ ਦਾ ਪਾਲਣ ਕਰਦੇ, ਤਾਂ ਸਾਡੇ ਘਰ ਵੀ ਬੇਅੰਤ ਪਦਾਰਥ ਆਉਂਦੇ, ਹੁਣ ਦੇਖੋ ! ਸਾਡੇ ਸ਼ਰੀਕ ਕਿਵੇਂ ਹਰ ਤਰ੍ਹਾਂ ਨਾਲ ਵਧਦੇ ਜਾ ਰਹੇ ਹਨ। ਉਸ ਨੇ ਕਿਹਾ–'ਕੋਈ ਗੱਲ ਨਹੀਂ ਗੁਰਤਾ-ਗੱਦੀ ਸਮੇਤ ਸਭ ਕੁਝ ਆਪਣਾ ਹੀ ਹੈ, ਇਨ੍ਹਾਂ ਦੇ ਘਰ ਤਾਂ ਕੋਈ ਸਾਹਿਬਜ਼ਾਦਾ ਹੋਣਾ ਨਹੀਂ'। ਜਦੋਂ ਇਸ ਗਲ ਦਾ ਦਾਸੀ ਰਾਹੀਂ ਮਾਤਾ ਗੰਗਾ ਜੀ ਨੂੰ ਪਤਾ ਲੱਗਾ ! ਉਹਨਾਂ ਨੇ ਪੰਚਮ ਪਾਤਸ਼ਾਹ ਜੀ ਪਾਸ ਬੇਨਤੀ ਕੀਤੀ–'ਗਰੀਬ ਨਿਵਾਜ਼! ਸ਼ਰੀਕ ਬੋਲੀਆਂ ਮਾਰਦੇ ਹਨ, ਆਪ ਕਿਰਪਾ ਕਰਕੇ ਗੁਰਤਾ-ਗੱਦੀ ਦਾ ਮਾਲਕ ਬਖਸ਼ੋ'। ਸਤਿਗੁਰਾਂ ਨੇ ਕਿਹਾ–ਗੰਗਾ ! ਭੰਡਾਰਿਆਂ ਦਾ ਮਾਲਕ ਤਾਂ ਮੈਂ ਹਾਂ ਪਰ ਇਹ ਮੇਰੇ ਪਾਸ ਗੁਰਸਿੱਖਾਂ ਦੀ ਅਮਾਨਤ ਹੈ, ਇਸ ਦੀ ਕੁੰਜੀ ਸੰਤਾਂ ਕੋਲ ਹੈ।' ਸਾਹਿਬਾਂ ਦਾ ਸ੍ਰੀ ਮੁਖ ਵਾਕ ਹੈ–

ਅਨਹਦ ਬਾਨੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥ [ਪੰਨਾ ੮੯੩

ਗੁਰੂ ਨਾਨਕ ਦੇ ਦੀਦਾਰ ਕਰਨ ਵਾਲੇ ਪੂਰਨ ਸੰਤ ਬਾਬਾ ਬੁੱਢਾ ਜੀ ਦੀ ਸੇਵਾ ਕਰੋ, ਉਹਨਾਂ ਦੀ ਪ੍ਰਸੰਨਤਾ ਨਾਲ ਸਾਹਿਬਜ਼ਾਦੇ ਦਾ ਵਰ ਮਿਲੇਗਾ।

ਮਾਤਾ ਜੀ ਰੱਥ ਗੱਡੀਆਂ ਤੇ ਪਾਲਕੀਆਂ ਸਮੇਤ ਦਾਸ ਦਾਸੀਆਂ ਨੂੰ ਲੈ ਕੇ ਮਿਠਾਈਆਂ ਦੇ ਟੋਕਰੇ ਰੱਖ ਰਾਜਸੀ ਠਾਠ-ਬਾਠ ਨਾਲ ਬੀੜ ਵਿਚ ਪੁੱਜੇ–ਖੜਕੇ ਨਾਲ ਜੰਗਲ ਦੇ ਜਾਨਵਰਾਂ ਨੂੰ ਡਰਦਿਆਂ ਦੇਖ, ਬਾਬਾ ਜੀ ਨੇ ਬਚਨ ਕੀਤਾ– "ਰਾਮਦਾਸ ਪੁਰ ਭਾਜਰ ਕਿਨ ਪਾਈ।" ੧੮ ਅਸੂ ੧੬੫੧ ਬਿਕ੍ਰਮੀ ਸੰਮਤ ਨੂੰ ਸਰਾਪ ਲੈ ਕੇ ਵਾਪਸ ਮੁੜੇ, ਦੂਜੀ ਵਾਰ ਪੰਚਮ ਪਾਤਸ਼ਾਹ ਜੀ ਦੀ ਆਗਿਆ ਨਾਲ ਤੀਸਰੇ ਦਿਨ ੨੧ ਅਸੂ ਨੂੰ ਮੁੜ ਸਾਰੀ ਸੇਵਾ ਆਪਣੇ ਹੱਥੀਂ ਕਰ ਕੇ ਪੰਜਾਂ ਸਿੱਖਾਂ ਦੇ ਚੱਕੀ ਪੀਹ ਕੇ ਮਿੱਸੇ ਪ੍ਰਸ਼ਾਦੇ ਆਪ ਤਿਆਰ ਕੀਤੇ, ਦਹੀਂ ਮੱਖਣ ਲਸੀ ਤੇ ਗੰਢੇ ਲੈ ਕੇ ਸੀਸ ਤੇ ਰੱਖ ਕੇ ਨੰਗੇ ਚਰਨੀਂ ਬੀੜ ਵਿਚ ਗਏ। ਏਧਰੋਂ ਹਲ ਵਾਹੁੰਦੇ ਬਾਬਾ ਬੁੱਢਾ ਜੀ ਨੂੰ ਭੁੱਖ ਤੇ ਪਿਆਸ ਲੱਗੀ ਹੋਈ ਸੀ। ਅੱਗੇ ਹੋ ਕੇ ਮਾਤਾ ਜੀ ਨੂੰ ਬੜੇ ਸਤਕਾਰ ਨਾਲ ਮੱਥਾ ਟੇਕਿਆ ਤੇ ਸਿਰ ਤੋਂ ਭਾਰ ਲਾਹਿਆ ਜਿਉਂ ਜਿਉਂ ਛੱਕਦੇ ਹਨ, ਇਕ ਇਕ ਗ੍ਰਾਹੀ ਨਾਲ ਇਕ ਇਕ ਵਰ ਦੇਈ ਜਾਂਦੇ ਹਨ, ਇਓਂ ਬੇਅੰਤ ਵਰ ਲੈ ਕੇ ਮਾਤਾ ਜੀ ਵਾਪਸ ਆਏ। ਸਤਿਗੁਰਾਂ ਨੇ ਬਾਬਾ ਜੀ ਦਾ ਪਹਿਲਾ ਬਚਨ ਪੂਰਾ ਕਰਨ ਵਾਸਤੇ ਆਪਣੀ ਰਿਹਾਇਸ਼ ਗੁਰੂ ਕੀ ਵਡਾਲੀ ਜਾ ਕੀਤੀ।

ਏਥੇ ਹੀ ੧੬੫੨ ਬਿਕ੍ਰਮੀ ਸੰਮਤ ਹਾੜ ਵਦੀ ਏਕਮ ਨੂੰ ਛੇਵੇਂ ਪਾਤਸ਼ਾਹ ਜੀ ਦਾ ਅਵਤਾਰ ਹੋਇਆ ਤਾਂ ਉਸ ਸਮੇਂ ਅਕਾਲ ਪੁਰਖ ਦਾ ਧੰਨਵਾਦ ਕਰਦਿਆਂ ਸਤਿਗੁਰਾਂ ਨੇ ਇਹ

ਸ਼ਬਦ ਉਚਾਰਨ ਕੀਤਾ— ਸਤਿਗੁਰਿ ਸਾਚੈ ਦੀਆ ਭੇਜਿ॥

ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਭੇਜ ਦਿੱਤਾ ਹੈ। ਬਹੁਤਾ ਸਮਾਂ ਜੀਉਣ ਦਾ ਸੰਜੋਗ ਬਣਿਆ ਹੈ। ਕਿਉਂਕਿ ਇਕ ਪਹਿਲੇ ਪਾਤਸ਼ਾਹ ਜੀ ਤੋਂ ਬਿਨਾਂ ਹੋਰ ਸਭ ਪਾਤਸ਼ਾਹੀਆਂ ਨਾਲੋਂ ਇਨ੍ਹਾਂ ਨੇ ਗੁਰਿਆਈ ਗੱਦੀ ਬਹੁਤਾ ਚਿਰ ਮਾਣੀ ਹੈ। ੩੨ ਸਾਲ ੧੦ ਮਹੀਨੇ ੧੨ ਦਿਨ।

**ਉਦਰੈ ਮਾਹਿ ਆਇ ਕੀਆ ਨਿਵਾਸੁ॥**
**ਮਾਤਾ ਕੈ ਮਨਿ ਬਹੁਤੁ ਬਿਗਾਸੁ॥੧॥**

ਜਦ ਤੋਂ ਮਾਤਾ ਗੰਗਾ ਜੀ ਦੇ ਉਦਰੈ ਮਾਹਿ=ਪੇਟ ਵਿਚ ਆ ਕੇ ਨਿਵਾਸ ਕੀਤਾ। ਉਦੋਂ ਹੀ ਮਾਤਾ ਗੰਗਾ ਜੀ ਦੇ ਮਨ ਵਿਚ ਬਹੁਤ ਹੀ ਬਿਗਾਸੁ=ਖੇੜਾ ਆ ਗਿਆ, ਭਾਵ ਚੇਹਰੇ ਤੇ ਖੁਸ਼ੀ ਦਾ ਪ੍ਰਗਟਾਵਾ ਹੋਣ ਲਗ ਪਿਆ। ੧।

**ਜੰਮਿਆ ਪੂਤੁ ਭਗਤੁ ਗੋਵਿੰਦ ਕਾ॥**
**ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ਰਹਾਉ॥**

ਇਹ ਗੋਵਿੰਦ ਦਾ ਭਗਤ ਪੁੱਤਰ ਜੰਮਿਆਂ ਹੈ। ਅਥਵਾ :-ਸਿੱਖਾਂ ਨੂੰ ਗੋਵਿੰਦ ਦੀ ਭਗਤੀ ਕਰਾਉਣ ਵਾਲਾ ਸਪੁਤ੍ਰ ਜੰਮਿਆਂ ਹੈ, (ਗੁਰਮੁਖਾਂ ਦੇ ਪੁੰਨਾਂ ਕਰਕੇ ਤੇ ਦੁਸ਼ਟਾਂ ਦੇ ਪਾਪਾਂ ਕਰਕੇ ਅਵਤਾਰਾਂ ਦਾ ਸਰੀਰ ਹੁੰਦਾ ਹੈ, ਅਵਤਾਰਾਂ ਦੇ ਆਪਣੇ ਪਾਪ ਪੁੰਨ ਕੋਈ ਨਹੀਂ ਹੁੰਦੇ। ਇਸ ਕਰਕੇ ਗੁਰਮੁਖਾਂ ਅਤੇ ਮਨਮੁਖਾਂ ਦੇ ਧੁਰੋਂ ਲੇਖਾਂ ਦੇ ਲਿਖੇ ਅਨੁਸਾਰ ਗੁਰੂ ਹਰਿ ਗੋਵਿੰਦ ਸਾਹਿਬ ਜੀ ਸਾਰਿਆਂ ਵਿਚ ਪਰਗਟੇ ਹਨ)।

**ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ॥**
**ਮਿਟਿਆ ਸੋਗੁ ਮਹਾ ਅਨੰਦੁ ਥੀਆ॥**

ਦਸੀ ਮਾਸੀ=ਦਸਵੇਂ ਮਹੀਨੇ ਵਾਹਿਗੁਰੂ ਦੇ ਹੁਕਮ ਵਿਚ ਬਾਲਕ=ਬੱਚੇ ਨੇ ਜਨਮ ਲਿਆ। ਪੁੱਤਰ ਦੇ ਨਾ ਹੋਣ ਦਾ ਜਿਹੜਾ ਸ਼ੋਕ ਸੀ, ਉਹ ਮਿਟ ਗਿਆ ਤੇ ਵੱਡਾ ਅਨੰਦੁ=ਸੁਖ ਆ ਕੇ ਪ੍ਰਾਪਤ ਥੀਆ=ਹੋਇਆ।

**ਗੁਰਬਾਣੀ ਸਖੀ ਅਨੰਦੁ ਗਾਵੈ॥**
**ਸਾਚੇ ਸਾਹਿਬ ਕੈ ਮਨਿ ਭਾਵੈ॥੨॥**

ਲੜਕੇ ਦੇ ਜੰਮਣ ਦੀ ਖੁਸ਼ੀ ਵਿਚ ਸਖੀ=ਸਹੇਲੀਆਂ ਮਿਲਕੇ ਅਨੰਦੁ=ਚਾਅ ਨਾਲ ਗੁਰਬਾਣੀ ਨੂੰ ਗਾਉਂਦੀਆਂ ਹਨ। ਜੋ ਗੁਰਬਾਣੀ ਸਚੇ ਸਾਹਿਬ ਅਕਾਲ ਪੁਰਖ ਦੇ ਮਨ ਵਿਚ ਭਾਉਂਦੀ ਹੈ। ੨।

**ਵਧੀ ਵੇਲਿ ਬਹੁ ਪੀੜੀ ਚਾਲੀ ॥**
**ਧਰਮ ਕਲਾ ਹਰਿ ਬੰਧਿ ਬਹਾਲੀ ॥**

ਸੋਢ ਬੰਸ ਰੂਪੀ ਵੇਲ ਬਹੁਤ ਸਾਰੀ ਵਧੀ ਹੈ ਅਤੇ ਗੁਰਿਆਈ ਗੱਦੀ ਰੂਪੀ ਪੀੜ੍ਹੀ ਚੱਲ ਪਈ ਹੈ। ਸ੍ਰੀ ਗੁਰੂ ਹਰਿ ਗੋਵਿੰਦ ਸਾਹਿਬ ਜੀ ਦੀ ਜੋ ਮੂਰਤੀ ਹੈ, ਇਹੋ ਇਕ ਧਰਮ ਦੀ ਕਲਾ=ਸ਼ਕਤੀ ਹਰੀ ਨੇ ਬੰਨ੍ਹ ਕੇ ਇਸਥਿਤ ਕੀਤੀ ਹੈ। ਅਥਵਾ :–ਧਰਮ ਦੀ ਕਲਾ ਜੋ ਹਰੀ ਹੈ, ਉਸੇ ਦੀ ਗੁਰੂ ਹਰਿ ਗੋਵਿੰਦ ਸਾਹਿਬ ਜੀ ਦੀ ਵਿਅੱਕਤੀ ਬੰਨ੍ਹ ਕੇ ਇਸਥਿਤ ਕੀਤੀ ਹੈ।

**ਮਨ ਚਿੰਦਿਆ ਸਤਿਗੁਰੂ ਦਿਵਾਇਆ ॥**
**ਭਏ ਅਚਿੰਤ ਏਕ ਲਿਵ ਲਾਇਆ ॥੩॥**

ਸਤਿਗੁਰੂ=ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ, ਬਾਬਾ ਬੁੱਢਾ ਜੀ ਪਾਸੋਂ ਮਾਤਾ ਗੰਗਾ ਜੀ ਨੂੰ ਮਨ ਇੱਛਤ ਫਲ ਦਿਵਾਇਆ ਹੈ। ਹੁਣ ਚਿੰਤਾ ਤੋਂ ਰਹਿਤ ਹੋ ਕੇ ਇਕ ਪਰਮਾਤਮਾ ਵਿਚ ਲਿਵ ਨੂੰ ਲਗਾਇਆ ਹੈ। ੩।

**ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥**
**ਬੁਲਾਇਆ ਬੋਲੈ ਗੁਰ ਕੈ ਭਾਣਿ ॥**

ਜਿਵੇਂ ਬਾਲਕੁ=ਬੱਚਾ ਆਪਣੇ ਪਿਤਾ ਦੇ ਉਪਰ ਬਹੁਤ ਮਾਣ ਕਰਦਾ ਹੈ। ਤਿਵੇਂ ਮੈਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਉਤੇ ਬਹੁਤ ਮਾਣ ਰੱਖਦਾ ਹਾਂ। ਗੁਰਾਂ ਦੇ ਭਾਣੇ ਅਨੁਸਾਰ ਉਹਨਾਂ ਦਾ ਬੁਲਾਇਆ ਹੋਇਆ ਬੋਲਦਾ ਹਾਂ।

**ਗੁਝੀ ਛੰਨੀ ਨਾਹੀ ਬਾਤ ॥**
**ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥ ੪ ॥ ੭ ॥ ੧੦੧ ॥**

ਇਹ ਗੱਲ ਕੋਈ ਲੁਕੀ ਛਿਪੀ ਨਹੀਂ ਹੈ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਤੁਠਾ=ਪ੍ਰਸੰਨ ਹੋ ਕੇ ਇਹ ਪੁਤ੍ਰ ਦੀ ਦਾਤ ਦੇਣਾ ਕੀਤੀ ਹੈ। ੪। ੭। ੧੦੧।

## ਦੂਜਾ ਅਰਥ

ਜਗਿਆਸੂ ਮਹਾਤਮਾ ਦੇ ਵਿਚਾਰ ਦੁਆਰਾ ਗੁਰੂ ਜੀ ਕਥਨ ਕਰਦੇ ਹਨ–

ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥

ਸੱਚੇ ਪਰਮਾਤਮਾ ਨੇ ਸਤਿਗੁਰਾਂ ਦੁਆਰੇ ਗਿਆਨ ਰੂਪੀ ਪੁਤ੍ਰ ਭੇਜ ਦਿੱਤਾ ਹੈ। ਜਿਸ ਗਿਆਨ ਕਰਕੇ ਬੜੀ ਲੰਬੀ ਉਮਰ ਜੀਉਣ ਦਾ ਸੰਜੋਗ ਉਪਜਿਆ। ਅਥਵਾ :–ਚਿਰ ਜੀਵਨ ਰੂਪ ਜੋ ਪਰਮੇਸ਼ਰ ਹੈ, ਉਸ ਨਾਲ ਸੰਜੋਗਿ=ਸੰ–ਭਲੀ ਪ੍ਰਕਾਰ ਜੁੜਨਾ ਪ੍ਰਾਪਤ ਹੋਇਆ ਹੈ।

ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥ ੧ ॥

ਜਦ ਗਿਆਨ ਨੇ ਉਦਰੈ ਮਾਹਿ=ਹਿਰਦੇ ਵਿਚ ਆ ਕੇ ਨਿਵਾਸ ਕੀਤਾ। ਤਾਂ ਮਾਤਾ= ਬੁੱਧੀ ਦੇ ਮਨ ਵਿਚ ਬਹੁਤ ਅਨੰਦ ਹੋਇਆ, ਭਾਵ ਮਨ ਬੁੱਧ ਚਿੱਤ ਅਹੰਕਾਰ ਸਹਿਤ ਚਾਰੇ ਅੰਤਹ ਕਰਣ ਪ੍ਰਸੰਨ ਹੋ ਗਏ। ੧।

ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥

ਜੋ ਗੋਬਿੰਦ ਦਾ ਭਗਤ ਹੈ, ਉਸ ਦੇ ਹਿਰਦੇ ਵਿਚ ਗਿਆਨ ਰੂਪੀ ਪੁਤਰ ਜੰਮਿਆ ਹੈ। ਅਥਵਾ :–ਗੋਵਿੰਦ ਦਾ ਭਗਤ ਹੋਣ ਕਰਕੇ ਪੂਤੁ=ਪਵਿੱਤ੍ਰ ਗਿਆਨ ਜੰਮਿਆ। ਸਭਨਾਂ ਵਿਚੋਂ ਉਸ ਪੁਰਸ਼ ਦੇ ਹਿਰਦੇ ਵਿਚ ਗਿਆਨ ਪ੍ਰਗਟਿਆ ਹੈ, ਜਿਸ ਦੇ ਮੱਥੇ ਤੇ ਧੁਰ ਦਾ ਲੇਖ ਚੰਗਾ ਲਿਖਿਆ ਹੋਇਆ ਹੈ। ਅਥਵਾ :–ਜਿਸ ਦੇ ਮੱਥੇ ਤੇ ਧੁਰ ਦਾ ਲੇਖ ਸਰੇਸ਼ਟ ਲਿਖਿਆ ਹੋਇਆ ਹੈ, ਉਸ ਦਾ ਜਸ ਸਾਰਿਆਂ ਵਿਚ ਪ੍ਰਗਟਿਆ ਹੈ।

ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥

ਜਿਸ ਵੇਲੇ ਦਸ ਇੰਦ੍ਰੀਆਂ ਨੂੰ ਮਾਸੀ=ਮੱਲਣਾ ਭਾਵ ਕਾਬੂ ਕੀਤਾ, ਤੇ ਪਰਮੇਸ਼ਰ ਦੇ ਹੁਕਮ ਨੂੰ ਮੰਨਿਆਂ, ਤਦ ਬਾਲਕ=ਗਿਆਨ ਨੇ ਜਨਮ ਲਿਆ, ਜਿਸ ਕਰਕੇ ਸੋਗ ਮਿਟ ਗਿਆ ਤੇ ਵੱਡਾ ਅਨੰਦ ਹੋਇਆ।

ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥ ੨ ॥

ਜੋ ਸਖੀ, ਮਹਾਤਮਾਂ ਰੂਪ ਸਖੀਆਂ ਨਾਲ ਮਿਲਕੇ, ਅਨੰਦ ਪੂਰਬਕ ਗੁਰਬਾਣੀ ਨੂੰ ਗਾਉਂਦੀ ਹੈ, ਉਹ ਸੱਚੇ ਸਾਹਿਬ ਦੇ ਮਨ ਵਿਚ ਭਾਉਂਦੀ ਹੈ। ੨।

ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥

ਸ਼ੁਭ ਗੁਣਾਂ ਰੂਪੀ ਵੇਲ ਬਹੁਤ ਸਾਰੀ ਵਧੀ, ਅਤੇ ਸੰਪ੍ਰਦਾ ਰੂਪੀ ਪੀੜ੍ਹੀ ਚਲੀ, ਗਿਆਨੀ ਤੋਂ ਅੱਗੇ ਹੋਰ ਗਿਆਨੀ ਹੋ ਗਿਆ। ਗਿਆਨਵਾਨ ਦੀ ਜੋ ਮੂਰਤੀ ਹੈ, ਇਹ ਇਕ ਧਰਮ ਦੀ ਕਲਾ ਹਰੀ ਨੇ ਬੰਨ੍ਹ ਕੇ ਬਹਾਲੀ=ਇਸਥਿਤ ਕੀਤੀ ਹੈ।

ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥ ੩ ॥

ਪਰਮੇਸ਼ਰ ਨੇ ਸਤਿਗੁਰਾਂ ਪਾਸੋਂ ਜਗਿਆਸੂ ਨੂੰ ਮੋਖ ਰੂਪੀ ਮਨ ਇੱਛਤ ਫਲ ਦਿਵਾਇਆ। ਇਕ ਅਦੁਤੀ ਪਰਮਾਤਮਾ ਵਿਚ ਲਿਵ ਲਗਾ ਕੇ ਜਗਿਆਸੂ ਅਚਿੰਤ=ਚਿੰਤਾ ਤੋਂ ਰਹਿਤ ਹੋਏ ਹਨ। ੩।

ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥

ਜਿਵੇਂ ਬਾਲਕੁ=ਬੱਚਾ ਪਿਤਾ ਉਤੇ ਬਹੁਤ ਮਾਣ ਰਖਣਾ ਕਰਦਾ ਹੈ। ਤਿਵੇਂ ਜਗਿਆਸੂ ਆਪਣੇ ਗੁਰਾਂ ਉਤੇ ਮਾਣ ਰੱਖਦਾ ਹੈ। ਗੁਰਾਂ ਦੇ ਭਾਣੇ ਵਿਚ ਹੀ ਜਗਿਆਸੂ ਬੁਲਾਇਆ ਹੋਇਆ ਬੋਲਦਾ ਹੈ।

ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥ ੪ ॥ ੭ ॥ ੧੦੧ ॥

ਇਹ ਗੱਲ ਕੋਈ ਲੁਕੀ ਛਿਪੀ ਨਹੀਂ। ਜਿਸ ਵੇਲੇ ਗੁਰੂ ਤੁਠਾ=ਪ੍ਰਸੰਨ ਹੋਏ ਤਾਂ ਉਹਨਾਂ ਨੇ ਗਿਆਨ ਦੀ ਪ੍ਰਾਪਤੀ ਲਈ ਨਾਮ ਦੀ ਦਾਤ ਦੇਣਾ ਕੀਤੀ। ੪। ੭। ੧੦੧।

## ਆਸਾ ਮਹਲਾ ੫ ॥

## ਗੁਰ ਪੂਰੇ ਰਾਖਿਆ ਦੇ ਹਾਥ ॥
## ਪ੍ਰਗਟੁ ਭਇਆ ਜਨ ਕਾ ਪਰਤਾਪੁ ॥੧॥

ਜਿਸ ਵੇਲੇ ਪੂਰੇ ਗੁਰਾਂ ਨੇ ਕਿਰਪਾ ਰੂਪੀ ਹੱਥ ਦੇ ਕੇ ਰਖਿਆ।

ਅਥਵਾ :—ਪੂਰੇ ਗੁਰਾਂ ਨੇ ਕਿਰਪਾ ਰੂਪੀ ਹੱਥ ਦੇ ਕੇ ਰਖਿਆ ਦੋਹਾਂ ਪੁੱਤਰਾਂ ਨੂੰ ਛੇਵੇਂ ਪਾਤਸ਼ਾਹ ਨੂੰ ਅਤੇ ਜਗਿਆਸੂ ਦੇ ਹਿਰਦੇ ਵਿਚ ਗਯਾਨ ਰੂਪ ਪੁਤਰ ਨੂੰ ਰਖਿਆ ਤਾਂ ਪੁਰਸ਼ ਦਾ ਪ੍ਰਤਾਪ ਸਾਰੇ ਜਗਤ ਵਿਚ ਪ੍ਰਗਟ ਹੋਇਆ। ੧।

## ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ ॥
## ਜੀਅ ਕੀ ਅਰਦਾਸਿ ਗੁਰੂ ਪਹਿ ਪਾਈ ॥ਰਹਾਉ॥

ਧੰਨ ਗੁਰੂ ਧੰਨ ਗੁਰੂ ਜਪੀਏ, ਧੰਨ ਗੁਰੂ ਧੰਨ ਗੁਰੂ ਕਰਕੇ ਧਿਆਈਏ। ਜੀਅ ਦੀ ਅਰਦਾਸ ਗੁਰੂ ਜੀ ਦੇ ਪਾਸ ਪਾਉਣਾ ਕਰੇ। ਭਾਵ ਆਪਣੇ ਸੁਖ ਦੁਖ ਦੀ ਬੇਨਤੀ ਜੋ ਭੀ ਕਰਨੀ ਹੋਵੇ, ਉਹ ਗੁਰੂ ਜੀ ਦੇ ਪਾਸ ਕਰੇ। ਰਹਾਉ।

**ਸਰਨਿ ਪਰੇ ਸਾਚੇ ਗੁਰਦੇਵ ॥ ਪੂਰਨ ਹੋਈ ਸੇਵਕ ਸੇਵ ॥੨॥**

ਜੋ ਪੁਰਸ਼ ਸੱਚੇ ਗੁਰਦੇਵਾਂ ਦੀ ਸ਼ਰਨ ਵਿਚ ਪਏ ਹਨ। ਉਨ੍ਹਾਂ ਸੇਵਕਾਂ ਦੀ ਸੇਵਾ ਕੀਤੀ ਹੋਈ ਪੂਰਨ ਹੋਈ ਹੈ। ੨।

**ਜੀਉ ਪਿੰਡੁ ਜੋਬਨੁ ਰਾਖੇ ਪ੍ਰਾਨ ॥**

**ਕਹੁ ਨਾਨਕ ਗੁਰ ਕਉ ਕੁਰਬਾਨ ॥੩॥੮॥੧੦੨॥**

ਜਿਸ ਗੁਰੂ ਨੇ ਜੀਵ ਪਿੰਡੁ=ਸਰੀਰ, ਜੋਬਨ ਅਤੇ ਪ੍ਰਾਣ ਸਫਲ ਕਰ ਰੱਖੇ ਹਨ। ਗੁਰੂ ਜੀ ਕਹਿੰਦੇ ਹਨ—ਹੇ ਪੁਰਸ਼ਾ! ਉਸ ਗੁਰੂ ਤੋਂ ਬਲਿਹਾਰ ਜਾਣਾ ਕਰ। ੩। ੮। ੧੦੨।

**ਆਸਾ ਘਰੁ ੮ ਕਾਫੀ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥**

**ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ ॥**

ਹੇ ਪਰਮੇਸ਼ਰ! ਮੈਂ ਤੇਰਾ ਬੈ ਖਰੀਦੁ=ਮੁੱਲ ਖਰੀਦਿਆ ਹੋਇਆ ਬੰਦਾ=ਦਾਸ ਹਾਂ, ਕਿਉਂਕਿ ਮੁੱਲ ਖਰੀਦੇ ਹੋਏ ਦਾਸ ਵਿਚ ਆਕੜ-ਫਾਕੜ ਨਹੀਂ ਹੁੰਦੀ। ਤੂੰ ਮੇਰਾ ਸੱਚਾ ਸਾਹਿਬ ਹੈਂ।

**ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ ॥੧॥**

ਇਹ ਜੋ ਜੀਵ ਹੈ, ਤਿਸ ਦਾ ਜੋ ਸਾਰਾ ਪਿੰਡੁ=ਸਰੀਰ ਹੈ ਅਤੇ ਹੋਰ ਜੋ ਸਭ ਕੁਝ ਪਦਾਰਥ ਹੈ, ਇਹ ਤੇਰਾ ਹੀ ਦਿੱਤਾ ਹੋਇਆ ਹੈ। ਅਥਵਾ :—ਜੀਅ ਪਿੰਡ ਸਭ ਤਿਸ ਆਪ ਦਾ ਦਿੱਤਾ ਹੋਇਆ ਹੈ ਅਤੇ ਹੋਰ ਸਭ ਕੁਝ ਪਦਾਰਥ ਵੀ ਤੇਰਾ ਹੀ ਦਿੱਤਾ ਹੋਇਆ ਹੈ। ੧।

**ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ ॥**

ਮੈਂ ਨਿਮਾਣੇ ਨੂੰ ਮਾਣ ਦੇਣ ਵਾਲਾ ਤੂੰ ਹੀ ਧਨੀ ਹੈਂ, ਮੈਨੂੰ ਤੇਰਾ ਹੀ ਭਰੋਸਾ ਹੈ।
ਅਥਵਾ :—ਹੇ ਧਨੀ! ਨਿਮਾਣਿਆਂ ਨੂੰ ਤੂੰ ਹੀ ਮਾਣ ਦੇਣ ਵਾਲਾ ਹੈਂ।

**ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ ॥੧॥ ਰਹਾਉ॥**

ਹੇ ਸੱਚੇ ਪ੍ਰਭੂ! ਤੇਰੇ ਬਿਨਾਂ ਜਿਸ ਨੂੰ ਅਨ ਟੇਕ=ਹੋਰ ਦਾ ਆਸਰਾ ਹੈ, ਉਸ ਨੂੰ ਮੈਂ ਕੱਚਾ ਜਾਣਦਾ ਹਾਂ। ੧। ਰਹਾਉ।

**ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥**

ਤੇਰਾ ਜੋ ਅਪਾਰ=ਸਰੇਸ਼ਟ ਹੁਕਮ ਹੈ, ਉਸ ਦਾ ਕੋਈ ਅੰਤ ਨਹੀਂ ਪਾ ਸਕਦਾ।

**ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ ॥੨॥**

ਜਿਸ ਨੂੰ ਪੂਰਾ ਗੁਰੂ ਮਿਲਦਾ ਹੈ, ਉਹ ਤੇਰੇ ਰਜਾਏ=ਹੁਕਮ ਵਿਚ ਚਲਦਾ ਹੈ। ੨।

**ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥**

ਚਤਰਾਈ ਵਾਕਾਂ ਦੀ, ਸਿਆਣਪ ਮਨ ਦੀ, ਕਿਸੇ ਕੰਮ ਨਹੀਂ ਆਉਂਦੀ।

**ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ ॥੩॥**

ਹੇ ਸਾਹਿਬ! ਜੋ ਤੂੰ ਤੁਠਾ=ਪ੍ਰਸੰਨ ਹੋ ਕੇ ਦਿੰਦਾ ਹੈਂ, ਉਹੀ ਅਸੀਂ ਸੁਖ ਰੂਪ ਜਾਣ ਕੇ ਪਾਉਂਦੇ ਹਾਂ। ੩।

**ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ ॥**

ਨਾਮ ਤੋਂ ਬਿਨਾਂ ਜੇ ਕਰ ਲੱਖਾਂ ਕਰਮ ਭੀ ਕਮਾਈਏ ਤਾਂ ਭੀ ਸੰਸਾਰ-ਸਮੁੰਦਰ ਵਿਚ ਰੁੜ੍ਹੇ ਜਾਂਦੇ ਨੂੰ ਕੁਝ ਬੰਧਾ=ਬੰਨ੍ਹ ਨਹੀਂ ਪੈਂਦਾ।

**ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ ॥੪॥੧॥੧੦੩॥**

ਮੈਂ ਜਨ ਨੇ ਨਾਮ ਦਾ ਧਰ=ਆਸਰਾ ਲੈਣਾ ਕੀਤਾ ਹੈ, ਹੋਰ ਸਭ ਧੰਦਿਆਂ ਨੂੰ ਛੱਡ ਦਿੱਤਾ ਹੈ। ੪। ੧। ੧੦੩।

**ਆਸਾ ਮਹਲਾ ੫ ॥ ਸਰਬ ਸੁਖਾ ਮੈ ਭਾਲਿਆ ਹਰਿ ਜੇਵਡੁ ਨ ਕੋਈ ॥**

ਮੈਂ ਸਾਰਿਆਂ ਸੁਖਾਂ ਨੂੰ ਭਾਲਿਆ=ਢੂੰਡਿਆ ਭਾਵ ਦੇਖਿਆ ਹੈ, ਪਰ ਹਰੀ ਦੇ ਸਿਮਰਨ ਜੇਡਾ ਹੋਰ ਕੋਈ ਸੁਖ ਨਹੀਂ ਹੈ।

**ਗੁਰ ਤੁਠੇ ਤੇ ਪਾਈਐ ਸਚੁ ਸਾਹਿਬੁ ਸੋਈ ॥੧॥**

ਉਹ ਸੱਚਾ ਸਾਹਿਬ ਪਰਮੇਸ਼ਰ ਗੁਰਾਂ ਦੀ ਪ੍ਰਸੰਨਤਾ ਨਾਲ ਪ੍ਰਾਪਤ ਹੁੰਦਾ ਹੈ। ੧।

**ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ ॥**

ਬਲਿਹਾਰ ਜਾਣੇ ਜੋਗ ਜੋ ਆਪਣੇ ਗੁਰੂ ਹਨ, ਉਹਨਾਂ ਤੋਂ ਮੈਂ ਸਦਾ ਸਦਾ (ਨਿਤਾਪ੍ਰਤੀ) ਬਲਿਹਾਰ ਜਾਂਦਾ ਹਾਂ।

**ਨਾਮੁ ਨ ਵਿਸਰਉ ਇਕੁ ਖਿਨੁ ਚਸਾ ਇਹੁ ਕੀਜੈ ਦਾਨਾ ॥੧॥ਰਹਾਉ॥**

ਗੁਰਾਂ ਅੱਗੇ ਇੰਞ ਬੇਨਤੀ ਕਰੋ—ਹੇ ਗੁਰੂ ਜੀ! ਮੈਨੂੰ ਇਹ ਦਾਨ ਦੇਣਾ ਕਰੋ ਕਿ ਚਸੇ ਦਾ ਇਕ ਖਿਨ ਭਰ ਵੀ ਮੈਨੂੰ ਆਪ ਜੀ ਦਾ ਨਾਮ ਨਾ ਭੁੱਲੇ।

## ਭਾਗਠੁ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ ॥

ਉਹ ਸੱਚਾ ਭਾਗਠੁ=ਭਾਗਾਂ ਵਾਲਾ, ਅਥਵਾ :–ਧਨਾਢ ਹੈ, ਜਿਸ ਅੰਦਰ ਹਰੀ ਨਾਮ-ਧਨ ਹੈ ।

## (ਪੰਨਾ ੩੯੭)

## ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ ॥੨॥

ਜਿਸ ਨੇ ਨਿਰੰਤਰਿ=ਇਕ ਰਸ ਗੁਰ ਸ਼ਬਦ ਦਾ ਸਿਮਰਨ ਕੀਤਾ ਹੈ, ਉਹ ਮੋਹ ਰੂਪੀ ਮਹਾਂ ਜਾਲ ਤੋਂ ਛੁੱਟ ਜਾਂਦਾ ਹੈ । ੨ ।

## ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ ॥

ਗੁਰਦੇਵਾਂ ਦੀ ਮਹਿਮਾ ਕੀ ਕਹਾਂ, ਕਿਉਂਕਿ ਗੁਰੂ ਸਾਹਿਬ ਜੀ ਵੈਰਾਗ, ਬਿਬੇਕ, (ਖਟ ਸੰਪਤੀ, ਮੋਖ ਇੱਛਾ ਰੂਪ ਚਾਰ ਸਾਧਨ ਤੇ ਸਤ ਸੰਤੋਖ, ਧੀਰਜ, ਧਰਮ, ਵਿਚਾਰ ਆਦਿਕ ਸ਼ੁਭ ਗੁਣਾਂ) ਦਾ ਸਰੁ=ਸਰੋਵਰ ਹਨ ।

## ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥੩॥

ਉਹ ਗੁਰੂ ਸਾਹਿਬ ਜੀ ਆਦਿ ਜੁਗਾਦੀ=ਸਦਾ ਸਦਾ ਜੁਗਾਂ ਜੁਗਾਂ ਵਿਚ ਪੂਰੇ ਪਰਮੇਸ਼ਰ ਦਾ ਰੂਪ ਹਨ । ੩ ।

## ਨਾਮੁ ਧਿਆਵਹੁ ਸਦ ਸਦਾ ਹਰਿ ਹਰਿ ਮਨੁ ਰੰਗੇ ॥

ਹਰਿ ਹਰਿ ਰੂਪੀ ਰੰਗ ਵਿਚ ਮਨ ਰੂਪੀ ਬਸਤ੍ਰ ਨੂੰ ਰੰਗ ਕੇ ਹਰ ਸਮੇਂ ਨਾਮ ਨੂੰ ਧਿਆਵੋ ।

## ਜੀਉ ਪ੍ਰਾਣ ਧਨੁ ਗੁਰੂ ਹੈ ਨਾਨਕ ਕੇ ਸੰਗੇ ॥੪॥੨॥੧੦੪॥

ਗੁਰਮੁਖਾਂ ਦੇ ਜੀਅ, ਪ੍ਰਾਨ, ਧਨ ਸਭ ਗੁਰੂ ਹਨ, ਉਹੀ ਅੰਗ-ਸੰਗ ਹੋ ਕੇ ਸਹਾਇਤਾ ਕਰਦੇ ਹਨ । ੪ । ੨ । ੧੦੪ ।

## ਆਸਾ ਮਹਲਾ ੫ ॥

## ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ ॥

ਉਹ ਸਾਈਂ ਪਰਮੇਸ਼ਰ ਅਲੱਖ ਗੁਣਾਂ ਵਾਲਾ ਅਪਾਰੁ=ਬੇਅੰਤ ਮਹਿਮਾ ਵਾਲਾ, ਮੈਂ ਭੋਲੀ ਦੇ ਮਨ ਵਿਚ ਜੇ ਕਰ ਭੋਰੀ=ਰੰਚਕ ਮਾਤ੍ਰ ਵੀ ਵਸ ਜਾਵੇ ਤਾਂ–

## ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ ॥੧॥

ਹੇ ਮਾਇ=ਭਾਈ ! ਮੈਡਾ=ਮੇਰਾ ਦੁੱਖ ਜਨ ਦਰਦ ਅਤੇ ਰੋਗ ਹਭੁ=ਸਾਰਾ ਨਸ ਜਾਵੇਗਾ । ਅਥਵਾ :–ਜਨਮ ਮਰਨ ਦਾ ਦੁੱਖ, ਈਰਖਾ ਦਾ ਦਰਦ, ਅਤੇ ਅਗਿਆਨ ਰੂਪ ਰੋਗ ਮੇਰਾ ਸਭ

ਨਸ ਜਾਵੇਗਾ । ੧ ।

## ਹਉ ਵੰਞਾ ਕੁਰਬਾਣੁ ਸਾਈ ਆਪਣੇ ॥

ਹਉ=ਮੈਂ ਆਪਣੇ ਸਾਈ=ਮਾਲਕ (ਪਰਮਾਤਮਾ) ਤੋਂ ਬਲਿਹਾਰ ਜਾਂਦੀ ਹਾਂ ।

## ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ ॥੧॥ਰਹਾਉ॥

ਉਸ ਨੂੰ ਜਪਣ ਕਰਕੇ ਮਨ ਤਨ ਵਿਚ ਬਹੁਤ ਅਨੰਦ ਪ੍ਰਾਪਤ ਹੁੰਦਾ ਹੈ । ੧ । ਰਹਾਉ ।

## ਬਿੰਦਕ ਗਾਲ੍ਹਿ ਸੁਣੀ, ਸਚੇ ਤਿਸੁ ਧਣੀ ॥
## ਸੂਖੀ ਹੂੰ ਸੁਖੁ ਪਾਇ, ਮਾਇ ਨ ਕੀਮ ਗਣੀ ॥੨॥

ਜਿਸ ਵੇਲੇ ਉਸ ਸੱਚੇ ਧਨੀ ਦੀ ਕਥਾ ਕੀਰਤਨ ਰੂਪੀ ਗੱਲ ਬਿੰਦਕ=ਰੰਚਕ ਮਾਤਰ ਸੁਣੀ, ਤਾਂ ਸੁਖਾਂ ਵਿਚੋਂ ਬਿਅੰਤ ਸੁਖ ਪਾਏ । ਅਥਵਾ :–ਸੁਖਾਂ ਵਿਚੋਂ ਆਤਮ-ਸੁਖ ਪਾਇਆ । ਮਾਇ=ਹੇ ਭਾਈ ! ਉਸ ਸੁਖ ਦੀ ਕੀਮਤ ਗਿਣੀ ਨਹੀਂ ਜਾਂਦੀ ।

ਅਥਵਾ :–ਉਸ ਸੱਚੇ ਮਾਲਕ ਨੇ ਮੇਰੀ ਰਤਾ-ਕੁ ਗੱਲ ਸੁਣੀ ਹੈ, ਉਸ ਕਰਕੇ ਹੀ ਮੈਂ ਸੁਖੀ ਹਾਂ, ਮਾਇ=ਹੇ ਭਾਈ ! ਉਸ ਦੀ ਕਿਰਪਾ ਕਰਕੇ ਮੈਂ ਜਿਹੜਾ ਸੁਖ ਪਾਇਆ ਹੈ, ਉਸ ਦੀ ਕੀਮਤ ਗਿਣੀ ਨਹੀਂ ਜਾਂਦੀ । ੨ ।

## ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ ॥

ਜੋ ਪਰਮਾਤਮਾ ਨੇਤਰਾਂ ਨੂੰ ਪਸੰਦ ਆ ਰਿਹਾ ਹੈ, ਅਥਵਾ :–ਜੋ ਪਰਮੇਸ਼ਰ ਸਾਰਿਆਂ ਨੂੰ ਪਸੰਦੋ=ਦੇਖ ਰਿਹਾ ਹੈ, ਉਸ ਨੂੰ ਅੱਖਾਂ ਨਾਲ ਦੇਖਦਿਆਂ ਹੀ ਮੇਰੀ ਬੁੱਧੀ ਮੁਸਤਾਕ ਭਈ=ਮੋਹਤ ਹੋ ਗਈ ਹੈ ।

## ਮੈ ਨਿਰਗੁਣਿ ਮੇਰੀ ਮਾਇ ਆਪਿ ਲੜਿ ਲਾਇ ਲਈ ॥੩॥

ਹੇ ਮੇਰੀ ਮਾਇ=ਭਾਈ ! ਮੈਂ ਤਾਂ ਨਿਰਗੁਣਿ=ਗੁਣਾਂ ਤੋਂ ਹੀਣੀ ਸਾਂ, ਪਰ ਉਸ ਪਰਮੇਸ਼ਰ ਨੇ ਆਪ ਹੀ ਮੈਨੂੰ ਆਪਣੇ ਲੜਿ=ਪੱਲੇ ਨਾਲ ਲਗਾ ਲਿਆ । ੩ ।

## ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥

ਵੇਦਾਂ, ਕਤੇਬਾਂ ਅਤੇ ਸੰਸਾਰ ਇਨ੍ਹਾਂ ਹਭਾ ਹੂੰ=ਸਾਰਿਆਂ ਤੋਂ ਉਹ ਪਰਮੇਸ਼ਰ ਬਾਹਰ ਹੈ ।

## ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥੪॥੩॥੧੦੫॥

ਗੁਰੂ ਜੀ ਕਥਨ ਕਰਦੇ ਹਨ–ਮੇਰਾ ਸੁਆਮੀ=ਪਾਤਸ਼ਾਹ ਪ੍ਰਭੂ ਹਰ ਜਗ੍ਹਾ ਤੇ ਜਾਹਰਾ=ਪ੍ਰਸਿੱਧ (ਪ੍ਰਗਟ) ਦਿਸ ਰਿਹਾ ਹੈ । ੪ । ੩ । ੧੦੫ ।

## ਆਸਾ ਮਹਲਾ ੫ ॥ ਲਾਖ ਭਗਤ ਆਰਾਧਹਿ ਜਪਤੇ ਪੀਉ ਪੀਉ ॥

ਹੇ ਪੀਉ=ਪਤੀ ਪਰਮਾਤਮਾ ਲੱਖਾਂ ਹੀ ਭਗਤ ਜਨ ਤੈਨੂੰ ਅਰਾਧਦੇ ਹਨ ਅਤੇ ਪੀਆ ਪੀਆ ਕਰਕੇ ਜਪਦੇ ਹਨ।

## ਕਵਨ ਜੁਗਤਿ ਮੇਲਾਵਉ ਨਿਰਗੁਣ ਬਿਖਈ ਜੀਉ ॥੧॥

ਮੈਂ ਨਿਰਗੁਣ ਵਿਸ਼ਈ ਜੀਵ ਨੂੰ ਭੀ ਕਿਸੇ ਜੁਗਤੀ ਕਰਕੇ ਆਪਣੇ ਨਾਲ ਮਿਲਾ ਲਉ। ੧।

## ਤੇਰੀ ਟੇਕ ਗੋਵਿੰਦ ਗੁਪਾਲ ਦਇਆਲ ਪ੍ਰਭ ॥

ਹੇ ਗੋਬਿੰਦ ! ਹੇ ਗੋਪਾਲ ! ਹੇ ਦਿਆਲੂ ਪ੍ਰਭੂ ! ਮੈਨੂੰ ਇਕ ਤੇਰੀ ਟੇਕ=ਓਟ ਹੈ।

## ਤੂੰ ਸਭਨਾ ਕੇ ਨਾਥ ਤੇਰੀ ਸ੍ਰਿਸਟਿ ਸਭ ॥੧॥ਰਹਾਉ॥

ਤੂੰਹੀ ਸਾਰਿਆਂ ਜੀਵਾਂ ਦਾ ਮਾਲਕ ਹੈਂ, ਸਾਰੀ ਸ੍ਰਿਸ਼ਟੀ ਤੇਰੀ ਹੀ ਸਾਜੀ ਹੋਈ ਹੈ। ੧।ਰਹਾਉ।

## ਸਦਾ ਸਹਾਈ ਸੰਤ ਪੇਖਹਿ ਸਦਾ ਹਜੂਰਿ ॥

ਤੂੰ ਸਦਾ ਹੀ ਸੰਤਾਂ ਦਾ ਸਹਾਈ ਹੈਂ, (ਸੰਤ ਤੈਨੂੰ) ਸਦਾ ਹੀ ਹਾਜ਼ਰਾ ਹਜ਼ੂਰ ਵੇਖਦੇ ਹਨ।

## ਨਾਮ ਬਿਹੂਨੜਿਆ ਸੇ ਮਰਨਿ੍ ਵਿਸੂਰਿ ਵਿਸੂਰਿ ॥੨॥

ਜੋ ਪੁਰਸ਼ ਨਾਮ ਜਪਣ ਤੋਂ ਬਿਹੂਨੜਿਆ=ਬਿਨਾਂ ਹਨ, ਉਹ ਵਿਸੂਰਿ ਵਿਸੂਰਿ=ਝੂਰ-ਝੂਰ ਕੇ ਮਰਦੇ ਹਨ। ੨।

## ਦਾਸ ਦਾਸਤਣ ਭਾਇ ਮਿਟਿਆ ਤਿਨਾ ਗਉਣੁ ॥

ਜਿਨ੍ਹਾਂ ਦਾਸਾਂ ਨੇ ਦਾਸ-ਤਣ ਭਾਇ=ਦਾਸਾ ਭਾਵ ਧਾਰਿਆ ਹੈ, ਉਨ੍ਹਾਂ ਦਾ ਚੁਰਾਸੀ ਲੱਖਾਂ ਜੂਨਾਂ ਵਿੱਚ ਗਉਣੁ=(ਆਉਣਾ ਤੇ) ਜਾਣਾ ਮਿਟ ਗਿਆ ਹੈ। —ਅਤੇ—

## ਵਿਸਰਿਆ ਜਿਨ੍ਾ ਨਾਮੁ ਤਿਨਾੜਾ ਹਾਲੁ ਕਉਣੁ ॥੩॥

ਜਿਨ੍ਹਾਂ ਨੂੰ ਤੇਰਾ ਨਾਮ ਭੁੱਲ ਗਿਆ ਹੈ, ਤਿਨਾੜਾ=ਉਨ੍ਹਾਂ ਦਾ ਕਉਣੁ=ਕੀ ਹਾਲ ਦੱਸਾਂ, ਭਾਵ ਉਨ੍ਹਾਂ ਦਾ ਬੁਰਾ ਹਾਲ ਹੁੰਦਾ ਹੈ। ੩।

## ਜੈਸੇ ਪਸੁ ਹਰ੍ਹਿਆਉ ਤੈਸਾ ਸੰਸਾਰੁ ਸਭ ॥

ਜਿਵੇਂ ਹਰੀਆਲ ਪਸ਼ੂ ਹੁੰਦਾ ਹੈ, ਉਹ ਆਪਣੇ ਪੱਠੇ ਛੱਡ ਕੇ ਦੂਜੇ ਦੇ ਪੱਠੇ ਖਾਂਦਾ ਹੈ, ਇਸੇ ਤਰ੍ਹਾਂ ਹੀ ਸਾਰਾ ਸੰਸਾਰ ਹੈ, ਜੋ ਆਪਣੀ ਔਰਤ ਨੂੰ ਛੱਡ ਕੇ ਦੂਜੀ ਨਾਲ ਵਿਸ਼ੇ ਭੋਗ ਕਰਦਾ ਹੈ।

ਅਥਵਾ:—ਆਪਣਾ ਧਨ ਛਡ ਕੇ, ਦੂਜਿਆਂ ਪਾਸੋਂ ਖੋਹ ਕੇ ਖਾਂਦਾ ਹੈ।

## ਨਾਨਕ ਬੰਧਨ ਕਾਟਿ ਮਿਲਾਵਹੁ ਆਪਿ ਪ੍ਰਭ ॥੪॥੪॥੧੦੬॥

ਗੁਰੂ ਜੀ ਕਥਨ ਕਰਦੇ ਹਨ—ਹੇ,ਪ੍ਰਭੂ ! ਆਪ ਮੋਹ ਦੇ ਬੰਧਨ, ਅਥਵਾ:—ਸੰਸਾਰਕ ਬੰਧਨ

ਕੱਟ ਕੇ ਆਪਣੇ ਨਾਲ ਮਿਲਾਉਣਾ ਕਰੋ ।੪।੪।੧੦੬।

**ਆਸਾ ਮਹਲਾ ੫ ॥ ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ ॥**

ਹੇ ਭਾਈ ! ਤੂੰ ਹਭੇ ਥੋਕ=ਸਾਰੇ ਪਦਾਰਥ ਭੁਲਾ ਕੇ ਹਿਕੋ=ਇਕ ਨਾਮ ਸਿਮਰਨ ਦਾ ਖਿਆਲ ਕਰ।

**ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ ॥੧॥**

ਝੂਠਾ ਗੁਮਾਨੁ=ਹੰਕਾਰ ਦੂਰ ਕਰ ਤੇ ਆਪਣਾ ਮਨ ਤਨ ਗੁਰਾਂ ਅੱਗੇ ਅਰਪਿ ਧਰਿ=ਭੇਟਾ ਰੱਖ ਦੇ। ੧।

**ਆਠ ਪਹਰ ਸਾਲਾਹਿ ਸਿਰਜਨਹਾਰ ਤੂੰ ॥**

ਤੂੰ ਅੱਠੇ ਪਹਿਰ ਭਾਵ ਰਾਤ ਦਿਨੇ ਸਿਰਜਨਹਾਰ=ਪ੍ਰਭੂ ਨੂੰ ਸਲਾਹਣਾ ਕਰ। ਤੇ ਫਿਰ ਇੰਵ ਬੇਨਤੀ ਕਰ–ਹੇ ਪ੍ਰਭੂ !

**ਜੀਵਾਂ ਤੇਰੀ ਦਾਤਿ ਕਿਰਪਾ ਕਰਹੁ ਮੂੰ ॥੧॥ਰਹਾਉ॥**

ਤੂੰ ਮੇਰੇ ਪਰ ਕਿਰਪਾ ਦ੍ਰਿਸ਼ਟੀ ਕਰ, ਮੈਂ ਤੇਰੀ ਨਾਮ ਦਾਤ ਕਰਕੇ ਹੀ ਜਿਊਂਦਾ ਹਾਂ ।੧।ਰਹਾਉ।

**ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ ॥**
**ਸੋਈ ਲਗੈ ਸਚਿ ਜਿਸੁ ਤੂੰ ਦੇਹਿ ਅਲਾ ॥੨॥**

ਹੇ ਪ੍ਰਭੂ ! ਮੇਰੇ ਪਾਸੋਂ ਓਹੀ ਕੰਮ ਕਰਾਓ, ਜਿਸ ਕਰਕੇ ਤੇਰੇ ਦਰ ਤੇ ਮੇਰਾ ਮੂੰਹ ਉਜਲਾ ਹੋਵੇ। ਹੇ ਅਲਾ=ਅਲਖ ਪ੍ਰਭੂ ਜਿਸ ਨੂੰ ਤੂੰ ਸੁਮਤੀ ਦੇਂਦਾ ਹੈ, ਓਹੀ ਸਚ ਨਾਮ ਸਿਮਰਨ ਵਿਚ ਲਗਦਾ ਹੈ। ੨।

**ਜੋ ਨ ਢਹੰਦੋ ਮੂਲਿ ਸੋ ਘਰੁ ਰਾਸਿ ਕਰਿ ॥**

ਹੇ ਪੁਰਸ਼ਾ ! ਜੋ ਘਰ ਮੂਲਿ=ਕਦੇ ਵੀ ਢਹਿੰਦਾ ਨਹੀਂ, ਉਸ ਘਰ ਨੂੰ ਤੂੰ ਰਾਸਿ=ਬਣਾਉਣਾ ਕਰ। ਅਥਵਾ:–ਜੋ ਮੂਲਿ=ਅਧਿਸ਼ਠਾਨ ਰੂਪ ਪਰਮਾਤਮਾ ਰਾਸਿ=ਸੱਚਾ ਕਦੇ ਵੀ ਢਹਿੰਦਾ ਨਹੀਂ, ਉਸ ਵਿਚ ਤੂੰ ਘਰ ਕਰ।

**ਹਿਕੋ ਚਿਤਿ ਵਸਾਇ ਕਦੇ ਨ ਜਾਇ ਮਰਿ ॥੩॥**

ਇਕ ਵਾਹਿਗੁਰੂ ਨੂੰ ਹੀ ਚਿਤ ਵਿਚ ਵਸਾਉਣਾ ਕਰ, ਜੋ ਕਦੇ ਮਰ ਨਹੀਂ ਜਾਂਦਾ।

ਅਥਵਾ :–ਤੂੰ ਫਿਰ ਕਦੇ ਭੀ ਜੰਮਣ ਮਰਨ ਵਿਚ ਨਹੀਂ ਜਾਏਂਗਾ ।੩।

**ਤਿਨ੍ਹਾ ਪਿਆਰਾ ਰਾਮੁ ਜੋ ਪ੍ਰਭ ਭਾਣਿਆ ॥**
**ਗੁਰ ਪਰਸਾਦਿ ਅਕਥੁ ਨਾਨਕਿ ਵਖਾਣਿਆ ॥੪॥੫॥੧੦੭॥**

ਜੋ ਪ੍ਰਭੂ ਦੇ ਭਾਣਿਆਂ=ਭਾਣੇ ਵਿਚ ਤੁਰੇ ਹਨ, ਅਥਵਾ:–ਜੋ ਪ੍ਰਭੂ ਨੂੰ ਭਾ ਗਏ ਹਨ,

ਉਹਨਾਂ ਨੂੰ ਰਾਮ ਪਿਆਰਾ ਲੱਗਾ ਹੈ। ਗੁਰੂ ਜੀ ਕਥਨ ਕਰਦੇ ਹਨ–ਉਹਨਾਂ ਨ ਗੁਰਾਂ ਦੀ ਕਿਰਪਾ ਕਰਕੇ ਅਕੱਥ ਪ੍ਰਭੂ ਦੇ ਜਸ ਨੂੰ ਵਖਾਣਿਆ=ਕਥਨ ਕੀਤਾ ਹੈ। ੪। ੫। ੧੦੭।

**ਆਸਾ ਮਹਲਾ ੫ ॥**

**ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ ॥**

**ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥੧॥**

ਪ੍ਰਸ਼ਨ :–ਜਿਨ੍ਹਾਂ ਨੂੰ ਵਾਹਿਗੁਰੂ ਨਾਮ ਭੁਲਦਾ ਨਹੀਂ ਹੈ, ਉਹ ਕਿਸ ਤਰ੍ਹਾਂ ਦੇ ਹਨ ?

ਗੁਰ ਉੱਤਰ :–ਮੂਲਿ=ਕਦਾਚਿਤ ਭੇਦ ਨਾ ਜਾਨਣਾ ਕਰੋ, ਉਹ ਸਾਂਈ=ਪਰਮਾਤਮਾ ਵਰਗੇ ਹੀ ਹਨ। ੧।

**ਮਨੁ ਤਨੁ ਹੋਇ ਨਿਹਾਲੁ ਤੁਮ੍ ਸੰਗਿ ਭੇਟਿਆ ॥**

ਹੇ ਵਾਹਿਗੁਰੂ ! ਤੇਰੇ ਨਾਲ ਮਿਲਦਿਆਂ ਹੀ ਮਨ ਤਨ ਨਿਹਾਲੁ=ਸੁਖੀ ਹੋ ਗਿਆ ਹੈ।

**ਸੁਖੁ ਪਾਇਆ ਜਨ ਪਰਸਾਦਿ ਦੁਖੁ ਸਭੁ ਮੇਟਿਆ ॥੧॥ਰਹਾਉ॥**

ਪਰ ਸੰਤਾਂ ਜਨਾਂ ਦੀ ਪਰਸਾਦਿ=ਕਿਰਪਾ ਨਾਲ ਹੀ ਇਹ ਸੁਖ ਪਾਇਆ ਹੈ ਅਤੇ ਸਾਰਾ ਦੁੱਖ ਮੇਟਿਆ=ਦੂਰ ਕਰ ਲਿਆ ਹੈ। ੧। ਰਹਾਉ।

**ਜੇਤੇ ਖੰਡ ਬ੍ਰਹਮੰਡ ਉਧਾਰੇ ਤਿੰਨ੍ ਖੇ ॥**

**ਜਿਨ੍ ਮਨਿ ਵੁਠਾ ਆਪਿ ਪੂਰੇ ਭਗਤ ਸੇ ॥੨॥**

ਜਿੰਨੇ ਭੀ ਨੌ ਖੰਡ ਤੇ ਬ੍ਰਹਿਮੰਡ ਹਨ, ਉਹ ਸਾਰੇ ਤਿੰਨ੍ ਖੇ=ਉਹਨਾਂ ਨੇ ਉਧਾਰੇ ਹਨ, ਅਥਵਾ :–ਉਹਨਾਂ ਦੇ ਚਰਨਾਂ ਦੀ ਖੇ=ਧੂੜੀ ਨੇ ਉਧਾਰੇ ਹਨ। ਜਿਨ੍ਹਾਂ ਦੇ ਮਨ ਵਿਚ ਪ੍ਰਭੂ ਆਪ ਵੁਠਾ=ਵਸਿਆ ਹੈ, ਉਹ ਸੰਸਾਰ ਵਿਚ ਪੂਰੇ ਭਗਤ ਹਨ। ੨।

**(ਪੰਨਾ ੩੯੮) ਜਿਸ ਨੋ ਮੰਨੇ ਆਪਿ ਸੋਈ ਮਾਨੀਐ ॥**

ਜਿਸ ਸਤਿਗੁਰਾਂ ਨੂੰ ਪਰਮੇਸ਼ਰ ਆਪ ਮੰਨਦਾ ਹੈ, ਹੇ ਪੁਰਖਾ ! ਤੂੰ ਉਹਨਾਂ ਸਤਿਗੁਰਾਂ ਨੂੰ ਮੰਨਣਾ ਕਰ। ਅਥਵਾ :–ਜਿਸ ਨੂੰ ਪਰਮੇਸ਼ਰ ਆਪ ਮੰਨਦਾ ਹੈ, ਕਿ ਇਹ ਸੱਚਾ ਭਗਤ ਹੈ; ਉਹੀ ਮਾਨਨੀਕ ਹੁੰਦਾ ਹੈ।

**ਪ੍ਰਗਟ ਪੁਰਖੁ ਪਰਵਾਣੁ ਸਭ ਠਾਈ ਜਾਨੀਐ ॥੩॥**

ਉਹ ਪ੍ਰਮਾਣੀਕ ਪੁਰਖ ਸਭ ਥਾਵਾਂ ਵਿਚ ਪ੍ਰਗਟ ਜਾਣਿਆਂ ਜਾਂਦਾ ਹੈ। ੩।

**ਦਿਨਸੁ ਰੈਣਿ ਆਰਾਧਿ ਸਮੑਾਲੇ ਸਾਹ ਸਾਹ ॥**

ਦਿਨ ਰਾਤ ਤੈਨੂੰ ਅਰਾਧਨਾ ਕਰਾਂ, ਅਤੇ ਸਵਾਸ ਸਵਾਸ ਤੈਨੂੰ ਸੰਭਾਲਣਾ ਕਰਾਂ।

**ਨਾਨਕ ਕੀ ਲੋਚਾ ਪੂਰਿ ਸਚੇ ਪਾਤਿਸਾਹ ॥੪॥੬॥੧੦੮॥**

ਗੁਰੂ ਜੀ ਕਥਨ ਕਰਦੇ ਹਨ–ਹੇ ਸਚੇ ਪਾਤਸ਼ਾਹ ! ਮੇਰੀ ਏਹੋ ਇੱਛਾ ਹੈ, ਇਸ ਇੱਛਾ ਨੂੰ ਤੂੰ ਪੂਰੀ ਕਰ।੪।੬।੧੦੮।

**ਆਸਾ ਮਹਲਾ ੫ ॥**

**ਪੂਰਿ ਰਹਿਆ ਸ੍ਰਬ ਠਾਇ ਹਮਾਰਾ ਖਸਮੁ ਸੋਇ ॥**

ਜੋ ਸਭ ਜਗ੍ਹਾ ਪੂਰਨ ਹੋ ਰਿਹਾ ਹੈ, ਓਹੀ ਸਾਡਾ ਖਸਮੁ=ਮਾਲਕ ਹੈ।

**ਏਕੁ ਸਾਹਿਬੁ ਸਿਰਿ ਛਤੁ ਦੂਜਾ ਨਾਹਿ ਕੋਇ ॥੧॥**

ਛਤੁ=ਛਤਰ ਦੀ ਨਿਆਈਂ ਸ਼ਰੋਮਣੀ ਸਾਰਿਆਂ ਦੇ ਸਿਰ ਤੇ ਇਕ ਸਾਹਿਬ ਪਰਮੇਸ਼ਰ ਹੈ। ਅਥਵਾ :–ਛਤੁ=ਆਸਰਾ ਰੂਪ ਸਭ ਦੇ ਸਿਰ ਤੇ ਇਕ ਸਾਹਿਬ ਹੈ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ।੧।

**ਜਿਉ ਭਾਵੈ ਤਿਉ ਰਾਖੁ ਰਾਖਣਹਾਰਿਆ ॥**

ਹੇ ਰੱਖਣ ਵਾਲਿਆ ! ਜਿਵੇਂ ਭਾਵੇ ਤਿਵੇਂ ਤੂੰ ਸਾਨੂੰ ਰੱਖ ਲੈ।

**ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਰਿਆ ॥੧॥ਰਹਾਉ॥**

ਤੈਥੋਂ ਬਿਨਾਂ ਹੋਰ ਕੋਈ ਰਖਣ ਵਾਲਾ ਨਹੀਂ ਹੈ, ਮੈਂ ਸਾਰੇ ਨਜ਼ਰ ਮਾਰਕੇ ਵੇਖਿਆ ਹੈ।੧। ਰਹਾਉ।

**ਪ੍ਰਤਿਪਾਲੇ ਪ੍ਰਭੁ ਆਪਿ ਘਟਿ ਘਟਿ ਸਾਰੀਐ ॥**

ਹੇ ਪ੍ਰਭੂ ! ਤੂੰ ਆਪ ਹੀ ਸਭ ਘਟ ਘਟ ਦੀ ਸਾਰੀਐ=ਸਾਰ (ਸੰਭਾਲ) ਕਰਕੇ ਪ੍ਰਤਿਪਾਲਾ ਕਰਦਾ ਹੈਂ।

**ਜਿਸੁ ਮਨਿ ਵੁਠਾ ਆਪਿ ਤਿਸੁ ਨ ਵਿਸਾਰੀਐ ॥੨॥**

ਜਿਸ ਦੇ ਮਨ ਵਿਚ ਤੂੰ ਆਪ ਵੁਠਾ=ਵਸਿਆ ਹੈਂ, ਉਸ ਨੂੰ ਤਾਂ ਕਦੇ ਭੀ ਭੁਲਾਉਂਦਾ ਨਹੀਂ ਹੈਂ।੨।

**ਜੋ ਕਿਛੁ ਕਰੇ ਸੁ ਆਪਿ ਆਪਣ ਭਾਣਿਆ ॥**

ਜੋ ਕੁਝ ਤੂੰ ਆਪ ਕਰਦਾ ਹੈਂ, ਉਹ ਆਪਣੇ ਭਾਣੇ ਵਿਚ ਹੀ ਕਰਦਾ ਹੈਂ।

## ਭਗਤਾ ਕਾ ਸਹਾਈ ਜੁਗਿ ਜੁਗਿ ਜਾਨਿਆ ॥ ੩ ॥

ਇਸ ਗੱਲ ਨੂੰ ਤਾਂ ਸਾਰੇ ਜਗਤ ਨੇ ਜਾਨਿਆਂ ਹੈ, ਕਿ ਤੂੰ ਜੁਗਾਂ ਜੁਗਾਂ ਵਿਚ ਭਗਤਾਂ ਦਾ ਸਹਾਈ ਹੁੰਦਾ ਆਇਆ ਹੈਂ । ੩ ।

## ਜਪਿ ਜਪਿ ਹਰਿ ਕਾ ਨਾਮੁ ਕਦੇ ਨ ਝੂਰੀਐ ॥

ਹੇ ਹਰੀ ! ਤੇਰਾ ਨਾਮ ਜਪ-ਜਪ ਕੇ ਜੀਵ ਕਦੇ ਭੀ ਝੂਰਦਾ ਨਹੀਂ ਹੈ ।

## ਨਾਨਕ ਦਰਸ ਪਿਆਸ ਲੋਚਾ ਪੂਰੀਐ ॥੪॥੭॥੧੦੯॥

ਗੁਰੂ ਜੀ ਕਥਨ ਕਰਦੇ ਹਨ–ਮੈਨੂੰ ਆਪ ਜੀ ਦੇ ਦਰਸ਼ਨ ਦੀ ਪਿਆਸ ਹੈ, ਮੇਰੀ ਭੀ ਲੋਚਾ=ਇੱਛਾ ਪੂਰੀ ਕਰੋ । ੪ । ੭ । ੧੦੯ ।

## ਆਸਾ ਮਹਲਾ ੫ ॥
## ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ ॥

ਹੇ ਗਾਫਲ ਗਹਿਲਿਆ=ਗਫਲਤ ਤਾਈ ਵਿਚ ਗੁਸੇ ਹੋਏ ਪੁਰਸ਼ਾ !

ਅਥਵਾ :–ਹੇ ਗਫਲਤ ਕਰਕੇ ਗਹਿਲਿਆ=ਝੱਲੇ ਪੁਰਸ਼ਾ ! ਤੂੰ ਨਾਮ ਨੂੰ ਭੁਲਾ ਕੇ ਕਿਉਂ ਅਵਿਦਿਆ ਦੀ ਨੀਂਦ ਵਿਚ, ਅਥਵਾ :–ਮੋਹ ਦੀ ਨੀਂਦ ਵਿਚ ਸੁੱਤਾ ਹੋਇਆ ਹੈਂ ।

## ਕਿਤੀਂ ਇਤੁ ਦਰੀਆਇ ਵੰਞਨ੍ਹਿ ਵਹਦਿਆ ॥੧॥

ਕਿਤੀਂ=ਕਿਤਨੇ ਹੀ ਪੁਰਸ਼ ਇਸ ਸੰਸਾਰ ਦਰਿਆ ਦੇ ਵਹਿਣ (ਪ੍ਰਵਾਹ) ਵਿਚ ਵੰਞਨ੍ਹਿ ਵਹਦਿਆ=ਵਹਿੰਦੇ ਜਾਂਦੇ, ਭਾਵ ਰੁੜ੍ਹੇ ਜਾਂਦੇ ਹਨ ਅਰਥਾਤ ਜੰਮਦੇ ਮਰਦੇ ਹਨ। ੧ ।

## ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ ॥

ਹੇ ਮਨ ! ਹਰੀ ਦੇ ਚਰਨਾਂ ਰੂਪੀ ਜਹਾਜ਼ ਉਤੇ ਚੜ੍ਹਕੇ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਣਾ ਕਰ । ਅਤੇ–

## ਆਠ ਪਹਰ ਗੁਣ ਗਾਇ ਸਾਧੂ ਸੰਗੀਐ ॥੧॥ ਰਹਾਉ॥

ਅੱਠੇ ਪਹਿਰ ਰਾਤ ਦਿਨੇ ਸਾਧੂਆਂ ਦੀ ਸੰਗਤ ਵਿਚ ਹਰੀ ਦੇ ਗੁਣਾਂ ਨੂੰ ਗਾਉਣਾ ਕਰ । ੧ । ਰਹਾਉ ।

## ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ ॥

(ਐ ਜੀਵ ! ਚਾਹੇ ਤੂੰ) ਅਨੇਕ ਭੋਗਾਂ ਨੂੰ ਭੋਗਦਾ ਹੈਂ; ਪਰੰਤੂ, ਹਰੀ ਨਾਮ ਜਪੇ ਤੋਂ ਬਿਨਾਂ ਤੂੰ ਸੁੰਞਿਆ=ਖਾਲੀ ਹੈਂ ।

## ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ ॥੨॥

ਜੋ ਪੁਰਸ਼ ਹਰੀ ਦੀ ਭਗਤੀ ਤੋਂ ਬਿਨਾਂ ਹੈ, ਉਹ ਬਾਰ-ਬਾਰ ਮਰ ਕੇ ਰੋਂਦਾ ਹੈ। ੨।

## ਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ ॥

ਚੰਗੇ ਚੰਗੇ ਕਪੜੇ ਪਹਿਰਣੇ; ਭੋਗ ਭੋਗਣੇ, ਤਨ ਉਤੇ ਸੁਗੰਧੀਆਂ ਲਗਾਉਣੀਆਂ ਤੇ ਮਾਲਣਾ=ਔਰਤਾਂ ਨੇ ਤਨ ਉਤੇ ਵਟਣਾ ਮਰਦਨ=ਮਲਣਾ ਸਭ ਵਿਅਰਥ ਹੈ।

## ਬਿਨੁ ਸਿਮਰਨ ਤਨੁ ਛਾਰੁ ਸਰਪਰ ਚਾਲਣਾ ॥੩॥

ਹਰੀ ਨਾਮ ਸਿਮਰਨ ਤੋਂ ਬਿਨਾਂ ਤਨ ਨੇ ਛਾਰੁ=ਭਸਮ ਹੋ ਜਾਣਾ ਹੈ, ਅਤੇ ਜੀਵ ਨੇ ਸਰਪਰ=ਜ਼ਰੂਰ ਹੀ ਚਲੇ ਜਾਣਾ ਹੈ। ੩।

## ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ ॥

ਮਹਾ ਬਿਖਮੁ=ਬੜਾ ਕਠਨ ਜੋ ਸੰਸਾਰ ਹੈ, ਇਸ ਨੂੰ ਮਿਥਿਆ ਰੂਪ ਕਿਸੇ ਵਿਰਲੇ ਨੇ ਦੇਖਿਆ ਹੈ। ਅਥਵਾ :-ਇਸ ਤੋਂ ਤਰਨਾ ਕਿਸੇ ਵਿਰਲੇ ਨੇ ਦੇਖਿਆ ਹੈ। ਅਥਵਾ :-ਮਹਾਂ ਕਠਨ ਜੋ ਸੰਸਾਰ ਹੈ, ਇਸ ਵਿਚ ਕਿਸੇ ਵਿਰਲੇ ਨੇ ਪਰਮੇਸ਼ਰ ਨੂੰ ਵੇਖਿਆ ਹੈ।

## ਛੂਟਨੁ ਹਰਿ ਕੀ ਸਰਣਿ ਲੇਖੁ ਨਾਨਕ ਲੇਖਿਆ ॥੪॥੮॥੧੧੦॥

ਇਹ ਵਾਹਿਗੁਰੂ ਨੇ ਗ੍ਰੰਥਾਂ ਵਿਚ ਲੇਖ ਲਿਖਿਆ ਹੈ ਕਿ ਹਰੀ ਸਰੂਪ ਗੁਰਾਂ ਦੀ ਸ਼ਰਨ ਗ੍ਰਹਿਣ ਕਰਨ ਨਾਲ ਹੀ ਛੁਟਕਾਰਾ ਹੁੰਦਾ ਹੈ। ੪। ੮। ੧੧੦।

## ਆਸਾ ਮਹਲਾ ੫ ॥ ਕੋਇ ਨ ਕਿਸ ਹੀ ਸੰਗਿ ਕਾਹੇ ਗਰਬੀਐ ॥

ਜਦ ਕੋਈ ਵੀ ਪਦਾਰਥ, ਅਥਵਾ :-ਕੋਈ ਵੀ ਸਬੰਧੀ ਕਿਸੇ ਦਾ ਸੰਗੀ ਨਹੀਂ ਹੈ, ਤਾਂ ਫਿਰ ਕਿਸ ਵਾਸਤੇ ਹੰਕਾਰ ਕਰਨਾ ਹੈ।

## ਏਕੁ ਨਾਮੁ ਆਧਾਰੁ ਭਉਜਲੁ ਤਰਬੀਐ ॥੧॥

ਇਕ ਵਾਹਿਗੁਰੂ ਨਾਮ ਦਾ ਆਧਾਰੁ=ਆਸਰਾ ਹੋਣ ਕਰਕੇ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ। ੧।

## ਮੈ ਗਰੀਬ ਸਚੁ ਟੇਕ ਤੂੰ, ਮੇਰੇ ਸਤਿਗੁਰ ਪੂਰੇ ॥

ਹੇ ਮੇਰੇ ਪੂਰੇ ਸਤਿਗੁਰੂ ! ਮੈਂ ਗਰੀਬ ਦੀ ਸੱਚ-ਮੁਚ, ਅਥਵਾ :-ਸਚੁ=ਨਿਸਚੇ ਕਰਕੇ ਇਕ ਤੂੰ ਹੀ ਟੇਕ=ਓਟ ਹੈਂ।

## ਦੇਖਿ ਤੁਮ੍ਾਰਾ ਦਰਸਨੋ ਮੇਰਾ ਮਨੁ ਧੀਰੇ ॥੧॥ਰਹਾਉ॥

ਤੁਹਾਡੇ ਦਰਸ਼ਨ ਨੂੰ ਦੇਖ ਕੇ ਮੇਰੇ ਮਨ ਨੂੰ ਧੀਰਜ ਆ ਗਿਆ ਹੈ। ੧। ਰਹਾਉ।

**ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ ॥**

ਰਾਜ-ਭਾਗ, ਮਾਲੁ=ਹਾਥੀ, ਊਠ ਘੋੜਾ ਆਦਿਕ ਮਾਲ, ਇਹ ਸਭ ਜ਼ੰਜਾਲ ਰੂਪ ਹਨ, ਇਹਨਾਂ ਨੂੰ ਕਿਸੇ ਕੰਮ ਆਉਣ ਵਾਲੇ ਨਾ ਗਿਣੋ।

**ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ ॥੨॥**

ਹਰੀ ਦੇ ਕੀਰਤਨ ਦਾ ਜੋ ਆਧਾਰੁ=ਆਸਰਾ ਗ੍ਰਹਿਣ ਕਰਨਾ ਹੈ, ਏਹੋ ਧਨ ਨਿਸਚਲ ਹੈ। ੨।

**ਜੇਤੇ ਮਾਇਆ ਰੰਗ ਤੇਤ ਪਛਾਵਿਆ ॥**

ਜਿਤਨੇ-ਕੁ ਮਇਆਵਕੀ ਰੰਗ ਹਨ, ਇਹ ਸਭ ਪਰਛਾਵੇਂ ਵਰਗੇ ਝੂਠੇ ਹਨ।

**ਸੁਖ ਕਾ ਨਾਮੁ ਨਿਧਾਨੁ ਗੁਰਮੁਖਿ ਗਾਵਿਆ ॥੩॥**

ਸੁਖਾਂ ਦਾ ਖਜ਼ਾਨਾ ਜੋ ਨਾਮ ਹੈ, ਤਿਸ ਨੂੰ ਗੁਰਮੁਖਾਂ ਨੇ ਗਾਵਿਆ=ਗਾਉਣਾ ਕੀਤਾ ਹੈ। ੩।

**ਸਚਾ ਗੁਣੀ ਨਿਧਾਨੁ ਤੂੰ ਪ੍ਰਭ ਗਹਿਰ ਗੰਭੀਰੇ ॥**

ਹੇ ਗਹਿਰ ਗੰਭੀਰ ਪ੍ਰਭੂ ! ਤੂੰ ਸੱਚਾ ਗੁਣਾਂ ਦਾ ਨਿਧਾਨੁ=ਖਜ਼ਾਨਾ ਹੈਂ।

**ਆਸ ਭਰੋਸਾ ਖਸਮ ਕਾ ਨਾਨਕ ਕੇ ਜੀਅਰੇ ॥੪॥੯॥੧੧੧॥**

ਹੇ ਖਸਮ=ਪਰਮਾਤਮਾ ! ਮੇਰੇ ਜੀਅ ਨੂੰ ਆਸਾ ਅਤੇ ਭਰੋਸਾ ਆਪ ਦਾ ਹੈ। ੪। ੯। ੧੧੧।

**ਆਸਾ ਮਹਲਾ ੫ ॥ ਜਿਸੁ ਸਿਮਰਤ ਦੂਖੁ ਜਾਇ ਸਹਜ ਸੁਖੁ ਪਾਈਐ ॥**

ਜਿਸ ਦੇ ਸਿਮਰਨੇ ਕਰਕੇ ਦੁੱਖ ਮਿਟ ਜਾਂਦਾ ਹੈ, ਤੇ ਆਤਮ ਸੁਖ ਪ੍ਰਾਪਤ ਹੁੰਦਾ ਹੈ।

**ਰੈਣਿ ਦਿਨਸੁ ਕਰ ਜੋੜਿ ਹਰਿ ਹਰਿ ਧਿਆਈਐ ॥੧॥**

ਅਸੀਂ ਕਰ=ਹੱਥ ਜੋੜ ਕੇ ਰਾਤ ਦਿਨ, ਓਸੇ ਹਰਿ ਹਰਿ ਨੂੰ ਧਿਆਉਂਦੇ ਹਾਂ। ੧।

**ਨਾਨਕ ਕਾ ਪ੍ਰਭੁ ਸੋਇ ਜਿਸ ਕਾ ਸਭੁ ਕੋਇ ॥**

ਗੁਰੂ ਜੀ ਕਥਨ ਕਰਦੇ ਹਨ-ਮੇਰਾ ਪ੍ਰਭੂ ਤਾਂ ਉਹ ਪਰਮੇਸ਼ਰ ਹੈ, ਜਿਸ ਦਾ ਸਭ ਕੋਈ ਰਚਿਆ ਹੋਇਆ ਹੈ। ਪੁਨਾ :-

**ਸਰਬ ਰਹਿਆ ਭਰਪੂਰਿ ਸਚਾ ਸਚੁ ਸੋਇ ॥੧॥ਰਹਾਉ॥**

ਉਹ ਸੱਚਾ ਸਚੁ=ਨਿਸਚੇ ਕਰਕੇ ਸਾਰਿਆਂ ਵਿਚ ਪੂਰਨ ਹੋ ਰਿਹਾ ਹੈ। ੧। ਰਹਾਉ।

## ਅੰਤਰਿ ਬਾਹਰਿ ਸੰਗਿ ਸਹਾਈ ਗਿਆਨ ਜੋਗੁ ॥

ਜੋ ਪਰਮੇਸ਼ਰ ਬ੍ਰਹਿਮੰਡ ਦੇ, ਅਥਵਾ :-ਸਰੀਰ ਦੇ ਅੰਦਰ ਬਾਹਰ ਅੰਗ-ਸੰਗ ਹੈ ਅਤੇ ਸਹਾਈ ਹੋ ਕੇ ਜੀਵ ਨੂੰ ਗਿਆਨ ਪ੍ਰਾਪਤੀ ਦੇ ਜੋਗੁ=ਲਾਇਕ ਕਰ ਦਿੰਦਾ ਹੈ।

ਅਥਵਾ :-ਗਿਆਨ=ਜਾਣਨ ਦੇ ਲਾਇਕ ਹੈ।

## ਤਿਸਹਿ ਅਰਾਧਿ ਮਨਾ ਬਿਨਾਸੈ ਸਗਲ ਰੋਗੁ ॥੨॥

ਹੇ ਮਨ ! ਤੂੰ ਉਸ ਨੂੰ ਅਰਾਧਣਾ ਕਰ, ਤਾਂ ਤੇਰੇ ਸਾਰੇ ਰੋਗ ਨਾਸ ਹੋ ਜਾਣਗੇ। ੨।

## ਰਾਖਨਹਾਰੁ ਅਪਾਰੁ ਰਾਖੈ ਅਗਨਿ ਮਾਹਿ ॥

ਉਹ ਰੱਖਿਆ ਕਰਨ ਵਾਲਾ ਬੇਅੰਤ ਪਰਮੇਸ਼ਰ ਮਾਤਾ ਦੇ ਪੇਟ ਦੀ ਜਠਰ ਅਗਨੀ ਵਿਚ ਰਖਿਆ ਕਰਦਾ ਹੈ।

## (ਪੰਨਾ ੩੯੯)

## ਸੀਤਲੁ ਹਰਿ ਹਰਿ ਨਾਮੁ ਸਿਮਰਤ ਤਪਤਿ ਜਾਇ ॥

ਪੁਨਾ ਉਸ ਹਰਿ ਹਰਿ ਦਾ ਨਾਮ ਸੀਤਲ ਹੈ, ਉਸ ਹਰਿ ਹਰਿ ਨਾਮ ਦੇ ਸਿਮਰਨੇ ਕਰਕੇ ਮਾਇਆ ਦੀ ਤਪਸ਼ (ਸਾੜ੍ਹਾ), ਅਥਵਾ :-ਈਰਖਾ ਦੀ ਸੜਨਤਾ ਮਿਟ ਜਾਂਦੀ ਹੈ। ੩।

## ਸੂਖ ਸਹਜ ਆਨੰਦ ਘਣਾ ਨਾਨਕ ਜਨ ਧੂਰਾ ॥

ਗੁਰੂ ਜੀ ਕਥਨ ਕਰਦੇ ਹਨ-ਸੰਤਾਂ ਦੇ ਚਰਨਾਂ ਦੀ ਧੂੜ ਲੈਣ ਕਰਕੇ ਅਚੁਤ ਸੁਖ ਦਾ ਘਣਾ=ਬਹੁਤਾ ਅਨੰਦ ਹੁੰਦਾ ਹੈ।

## ਕਾਰਜ ਸਗਲੇ ਸਿਧਿ ਭਏ ਭੇਟਿਆ ਗੁਰੁ ਪੂਰਾ ॥੪॥੧੦॥੧੧੨॥

ਜਦ ਪੂਰਾ ਗੁਰੂ ਮਿਲਿਆ ਤਾਂ ਸਾਰੇ ਕਾਰਜ=ਕੰਮ ਸਿਧਿ ਭਏ=ਪੂਰੇ ਹੋ ਗਏ। ੪। ੧੦। ੧੧੨।

## ਆਸਾ ਮਹਲਾ ੫ ॥ ਗੋਬਿੰਦੁ ਗੁਣੀ ਨਿਧਾਨੁ ਗੁਰਮੁਖਿ ਜਾਣੀਐ ॥

ਜੋ ਗੋਬਿੰਦ ਸ਼ੁਭ ਗੁਣਾਂ ਦਾ ਨਿਧਾਨੁ=ਖਜ਼ਾਨਾ ਹੈ, ਉਹ ਗੁਰਮੁਖਿ=ਗੁਰਾਂ ਦੁਆਰੇ ਹੀ ਜਾਣਿਆਂ ਜਾਂਦਾ ਹੈ।

## ਹੋਇ ਕ੍ਰਿਪਾਲੁ ਦਇਆਲੁ ਹਰਿ ਰੰਗੁ ਮਾਣੀਐ ॥੧॥

ਕ੍ਰਿਪਾਲੁ=[ਕ੍ਰਿਪਾ+ਆਲਯ] ਕਿਰਪਾ ਦੇ ਘਰ ਸਤਿਗੁਰੂ ਦਿਆਲੂ ਹੋਣ ਤਾਂ ਇਹ ਜੀਵ ਹਰੀ ਦੇ ਰੰਗੁ=ਅਨੰਦ ਨੂੰ ਭੋਗਦਾ ਹੈ। ੧।

**ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ ॥**

ਹੇ ਸੰਤੋ ! ਆਵਉ, ਹਰੀ ਦੀ ਕਥਾ ਜੋ ਕਹਾਣੀਆ=ਕਥਨ ਕਰਨੇ ਜੋਗ ਹੈ, ਉਸ ਨਾਲ ਮਿਲਾਵੋ। ਅਥਵਾ :–ਕਥਾ ਵੱਡੀ ਹੁੰਦੀ ਹੈ, ਕਹਾਣੀ ਛੋਟੀ ਹੁੰਦੀ ਹੈ।

ਅਥਵਾ :–ਕਥਾ ਸ਼ਾਸਤ੍ਰਕ ਹੁੰਦੀ ਹੈ, ਕਹਾਣੀ ਲੌਕਿਕ ਹੁੰਦੀ ਹੈ।

**ਅਨਦਿਨੁ ਸਿਮਰਹ ਨਾਮੁ ਤਜਿ ਲਾਜ ਲੋਕਾਣੀਆ ॥੧॥ ਰਹਾਉ॥**

ਰਾਤ ਦਿਨ ਲੌਕਿਕ ਲੱਜਾ ਨੂੰ ਤਜਿ=ਛਡ ਕੇ (ਲਾਹ ਕੇ) ਨਾਮ ਨੂੰ ਸਿਮਰਨਾ ਕਰੀਏ। ੧। ਰਹਾਉ।

**ਜਪਿ ਜਪਿ ਜੀਵਾ ਨਾਮੁ ਹੋਵੈ ਅਨਦੁ ਘਣਾ ॥**

ਮੈਂ ਨਾਮ ਜਪ ਨੂੰ ਜਪ ਕੇ ਜੀਊਂਦਾ ਹਾਂ ਕਿਉਂਕਿ ਨਾਮ ਜਪਣ ਕਰਕੇ ਘਣਾ=ਬਹੁਤਾ ਅਨੰਦ ਪ੍ਰਾਪਤ ਹੁੰਦਾ ਹੈ।

**ਮਿਥਿਆ ਮੋਹੁ ਸੰਸਾਰੁ ਝੂਠਾ ਵਿਣਸਣਾ ॥੨॥**

ਝੂਠੇ ਸੰਸਾਰ ਵਿਚ, ਜੋ ਸਬੰਧੀਆਂ ਦਾ ਮੋਹ ਮਿਥਿਆ ਹੈ, ਇਹ ਨਾਸਵੰਤ ਹੈ। ੨।

**ਚਰਣ ਕਮਲ ਸੰਗਿ ਨੇਹੁ ਕਿਨੈ ਵਿਰਲੈ ਲਾਇਆ ॥**

ਪ੍ਰਭੂ ਦੇ ਚਰਨ ਕਮਲਾਂ ਨਾਲ ਨੇਹੁ=ਪ੍ਰੇਮ ਕਿਸੇ ਵਿਰਲੇ ਨੇ ਲਗਾਇਆ ਹੈ।

**ਧੰਨੁ ਸੁਹਾਵਾ ਮੁਖੁ ਜਿਨਿ ਹਰਿ ਧਿਆਇਆ ॥ ੩ ॥**

ਉਹ ਮੂੰਹ ਧੰਨਤਾ ਯੋਗ ਅਤੇ ਸੁਹਾਵਾ=ਸੋਭਾ ਵਾਲਾ ਹੈ, ਜਿਸ ਨੇ ਹਰੀ ਨਾਮ ਧਿਆਉਣਾ ਕੀਤਾ ਹੈ। ੩।

**ਜਨਮ ਮਰਣ ਦੁਖ ਕਾਲ ਸਿਮਰਤ ਮਿਟਿ ਜਾਵਈ ॥**

ਜਨਮ ਸਮੇਂ ਦਾ ਦੁੱਖ ਅਤੇ ਮਰਨ ਸਮੇਂ ਦਾ ਦੁੱਖ, ਵਾਹਿਗੁਰੂ ਨਾਮ ਦੇ ਸਿਮਰਨ ਨਾਲ ਮਿਟ ਜਾਂਦਾ ਹੈ।

**ਨਾਨਕ ਕੈ ਸੁਖੁ ਸੋਇ ਜੋ ਪ੍ਰਭ ਭਾਵਈ ॥੪॥੧੧॥੧੧੩॥**

ਗੁਰੂ ਜੀ ਕਥਨ ਕਰਦੇ ਹਨ–ਸਾਡੇ ਤਾਈਂ ਉਹੀ ਸੁਖ ਸਰੂਪ ਹੈ, ਜੋ ਪ੍ਰਭੂ ਨੂੰ ਭਾ ਜਾਂਦਾ ਹੈ। ੪। ੧੧। ੧੧੩।

**ਆਸਾ ਮਹਲਾ ੫ ॥ ਆਵਹੁ ਮੀਤ ਇਕਤ੍ਰ ਹੋਇ ਰਸ ਕਸ ਸਭਿ ਭੁੰਚਹ ॥**

ਹੇ ਮਿਤਰੋ ਸੰਤੋ ! ਆਵੋ, ਅਸੀਂ ਤੁਸੀਂ ਇਕੱਠੇ ਹੋ ਕੇ ਰਸ=ਪ੍ਰੇਮ, ਕਸ=ਤਾੜਨਾ ਜਪ ਤਪ ਦੀ, ਸਭ ਤਰ੍ਹਾਂ ਨਾਲ ਭੋਗੀਏ।

**ਅੰਮ੍ਰਿਤ ਨਾਮੁ ਹਰਿ ਹਰਿ ਜਪਹ ਮਿਲਿ ਪਾਪਾ ਮੂੰਚਹ ॥੧॥**

ਹਰਿ ਹਰਿ ਦੇ ਨਾਮ ਅੰਮ੍ਰਿਤ ਨੂੰ ਜਪੀਏ, ਅਸੀਂ ਤੁਸੀਂ ਆਪਸ ਵਿਚ ਮਿਲਕੇ ਪਾਪਾਂ ਨੂੰ ਮੂੰਚਹ=ਅਭਾਵ ਕਰੀਏ । ੧ ।

**ਤਤੁ ਵੀਚਾਰਹੁ ਸੰਤ ਜਨਹੁ ਤਾ ਤੇ ਬਿਘਨੁ ਨ ਲਾਗੈ ॥**

ਹੇ ਸੰਤ ਜਨੋ ! ਸਾਰਿਆਂ ਵੇਦਾਂ ਸ਼ਾਸਤਰਾਂ ਦਾ ਤਤੁ=ਸਿਧਾਂਤ ਰੂਪ ਜੋ ਬ੍ਰਹਮ ਹੈ, ਉਸ ਦੀ ਵਿਚਾਰ ਕਰੋ, ਤਾ ਤੇ=ਉਸ ਵਿਚਾਰ ਦੇ ਕਰਨੇ ਕਰਕੇ ਫਿਰ ਕੋਈ ਬਿਘਨ ਨਹੀਂ ਲਗੇਗਾ ।

**ਖੀਨ ਭਏ ਸਭਿ ਤਸਕਰਾ ਗੁਰਮੁਖਿ ਜਨੁ ਜਾਗੈ ॥੧॥ ਰਹਾਉ ॥**

ਜੋ ਗੁਰਮੁਖ ਜਨ ਇਸ ਵਿਚਾਰ ਵਿਚ, ਅਥਵਾ :—ਭਜਨ ਸਿਮਰਨ ਵਿਚ ਜਾਗੈ=ਜਾਗਦਾ ਹੈ, ਉਸ ਦੇ ਸਾਰੇ ਕਾਮ ਆਦਿਕ ਤਸਕਰਾ=ਚੋਰ ਖੀਨ ਭਏ=ਨਾਸ ਹੋ ਗਏ । ੧ । ਰਹਾਉ ।

**ਬੁਧਿ ਗਰੀਬੀ ਖਰਚੁ ਲੈਹੁ ਹਉਮੈ ਬਿਖੁ ਜਾਰਹੁ ॥**

ਬੁੱਧੀ ਵਿਚ ਗਰੀਬੀ ਧਾਰਨ ਰੂਪ ਖਰਚ ਪੱਲੇ ਬੰਨ੍ਹ ਲੈਣਾ ਕਰੋ, ਅਤੇ—
ਹੰਗਤਾ ਮਮਤਾ ਰੂਪੀ ਬਿਖੁ=ਜ਼ਹਿਰ, ਅਥਵਾ :—ਹਉਮੈ ਤੇ ਵਿਸ਼ਿਆਂ ਨੂੰ ਜਾਰਹੁ= ਸਾੜਨਾ ਕਰੋ ।

**ਸਾਚਾ ਹਟੁ ਪੂਰਾ ਸਉਦਾ ਵਖਰੁ ਨਾਮੁ ਵਾਪਾਰਹੁ ॥ ੨ ॥**

ਸਤਸੰਗ ਰੂਪ ਇਕ ਸੱਚਾ ਹੱਟ ਹੈ, ਉਸ ਵਿਚ ਪੂਰਾ ਸੌਦਾ ਨਾਮ ਹੈ । ਹੇ ਭਾਈ ! ਉਸ ਨਾਮ ਰੂਪੀ ਵਖਰੁ=ਸੌਦੇ ਦਾ ਵਪਾਰ ਕਰੋ । ੨ ।

**ਜੀਉ ਪਿੰਡੁ ਧਨੁ ਅਰਪਿਆ ਸੇਈ ਪਤਿਵੰਤੇ ॥**

ਜਿਨ੍ਹਾਂ ਨੇ ਆਪਣੇ ਗੁਰਾਂ ਨੂੰ ਜੀਉ ਪਿੰਡੁ=ਦੇਹ ਪ੍ਰਾਣ ਅਤੇ ਧਨ ਆਦਿਕ ਸਭ ਕੁਝ ਅਰਪ ਦਿੱਤਾ ਹੈ, ਓਹੀ ਇੱਜ਼ਤ ਵਾਲੇ ਹੋਏ ਹਨ ।

**ਆਪਨੜੇ ਪ੍ਰਭ ਭਾਣਿਆ ਨਿਤ ਕੇਲ ਕਰੰਤੇ ॥ ੩ ॥**

ਕਿਉਂਕਿ ਉਹ ਪੁਰਸ਼ ਆਪਣੇ ਪ੍ਰਭੂ ਨੂੰ ਭਾ ਗਏ ਹਨ, ਅਤੇ ਉਸ ਨਾਲ ਮਿਲਕੇ ਨਿਤਾ ਪ੍ਰਤੀ ਕੇਲ=ਖੁਸ਼ੀਆਂ ਭਾਵ ਅਨੰਦ ਭੋਗਣਾ ਕਰਦੇ ਹਨ । ੩ ।

**ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥**

ਜੋ ਪੁਰਸ਼ ਦੁਰ+ਮਤਿ=ਖੋਟੀ ਬੁੱਧੀ ਕਰਕੇ ਪ੍ਰਤੱਖ ਮਦ=ਸ਼ਰਾਬ ਪੀਂਦੇ ਹਨ, ਉਹ ਬਿਖਲੀ ਪਤਿ=ਵੈਸਵਾ ਦੇ ਪਤੀ ਹੁੰਦੇ ਹਨ ਤੇ ਉਹਨਾਂ ਦੀ ਬੁੱਧੀ ਕਮਲੀ ਰਹਿੰਦੀ ਹੈ ।

ਅਥਵਾ :—ਜੋ ਪੁਰਸ਼ ਦੁਰਮਤਾ ਰੂਪੀ ਸ਼ਰਾਬ ਨੂੰ ਪੀਂਦੇ ਹਨ, ਉਹਨਾਂ ਕਮਲਿਆਂ ਦੀ ਬੁੱਧੀ ਬਿਖ ਲੀਪਤਿ=ਵਿਸ਼ਿਆਂ ਵਿਚ ਲਿਪਾਇਮਾਨ ਹੁੰਦੀ ਹੈ । ਸੰਪ੍ਰਦਾਈ ਪਾਠ ਪਹਿਲਾ ਹੀ ਹੈ—ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥

**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥੪॥੧੨॥੧੪੪॥**

ਗੁਰੂ ਜੀ ਕਥਨ ਕਰਦੇ ਹਨ–ਰਸਾਇਣਿ=ਰਸਾਂ ਦਾ ਘਰ ਜੋ ਰਾਮ ਹੈ, ਉਸ ਦੇ ਨਾਮ ਰੂਪ ਸ਼ਰਾਬ ਵਿਚ ਜੋ ਰਤੇ ਹਨ, ਓਹੀ ਸੱਚੇ ਅਮਲੀ ਹਨ। ੪। ੧੨। ੧੪੪।

**ਆਸਾ ਮਹਲਾ ੫ ॥**

ਉਥਾਨਕਾ :–ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਬਣਾਉਣ ਦੀ ਸੇਵਾ ਅਰੰਭ ਕੀਤੀ। ਉਸ ਵੇਲੇ ਇਹ ਸ਼ਬਦ ਉਚਾਰਿਆ ਕਿ–

**ਉਦਮੁ ਕੀਆ ਕਰਾਇਆ ਆਰੰਭੁ ਰਚਾਇਆ ॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਕਰਾਇਆ ਹੋਇਆ ਉਦਮ ਅਸੀਂ ਕੀਤਾ ਹੈ, ਅਤੇ ਸੇਵਾ ਦਾ ਅਰੰਭ ਰਚਾਇਆ ਹੈ। ਅਥਵਾ :–ਜਗਿਆਸੂ ਨੇ ਗੁਰਾਂ ਦਾ ਕਰਾਇਆ ਹੋਇਆ ਉਦਮ ਭਜਨ ਸਿਮਰਨ ਵਿਚ ਕੀਤਾ ਹੈ, ਅਤੇ ਸਾਧਨਾਂ ਦਾ ਅਰੰਭ ਰਚਾਇਆ ਹੈ।

**ਨਾਮੁ ਜਪੇ ਜਪਿ ਜੀਵਣਾ ਗੁਰਿ ਮੰਤ੍ਰੁ ਦ੍ਰਿੜਾਇਆ ॥੧॥**

ਜਦੋਂ ਦਾ ਗੁਰਾਂ ਨੇ ਸਤਿਨਾਮੁ ਮੰਤਰ ਦ੍ਰਿੜਾਇਆ ਹੈ, ਉਦੋਂ ਤੋਂ ਨਾਮ ਜਪ ਨੂੰ ਜਪ ਕੇ ਸਾਡਾ ਜੀਊਣਾ ਹੋ ਰਿਹਾ ਹੈ। ੧।

**ਪਾਇ ਪਰਹ ਸਤਿਗੁਰੂ ਕੈ ਜਿਨਿ ਭਰਮੁ ਬਿਦਾਰਿਆ ॥**

ਜਿਨ੍ਹਾਂ ਗੁਰਾਂ ਨੇ ਭਰਮ ਬਿਦਾਰਿਆ=ਦੂਰ ਕੀਤਾ ਹੈ, ਉਨ੍ਹਾਂ ਸਤਿਗੁਰਾਂ ਦੇ ਅਸੀਂ ਚਰਨੀਂ ਪਰਹ=ਪੈਂਦੇ ਹਾਂ।

**ਕਰਿ ਕਿਰਪਾ ਪ੍ਰਭਿ ਆਪਣੀ ਸਚੁ ਸਾਜਿ ਸਵਾਰਿਆ ॥੧॥ ਰਹਾਉ॥**

ਪ੍ਰਭੂ ਨੇ ਆਪਣੀ ਕਿਰਪਾ ਕਰਕੇ ਸੱਚ ਨਾਮ ਦਾ ਸਾਜ ਦੇ ਕੇ ਅੰਤਹਕਰਣ ਸਵਾਰਿਆ ਹੈ। ੧। ਰਹਾਉ।

**ਕਰੁ ਗਹਿ ਲੀਨੇ ਆਪਣੇ ਸਚੁ ਹੁਕਮਿ ਰਜਾਈ ॥**

ਰਜਾਈ=ਆਗਿਆ ਦੇ ਕਰਨ ਵਾਲੇ ਸੱਚੇ ਪਰਮਾਤਮਾ ਨੇ ਆਪਣੇ ਹੁਕਮ ਵਿਚ ਆਪਣੇ ਦਾਸ ਜਾਣ ਕੇ ਮਨ ਰੂਪੀ ਹੱਥ ਨੂੰ ਫੜ ਲਿਆ ਹੈ।

**ਜੋ ਪ੍ਰਭਿ ਦਿਤੀ ਦਾਤਿ ਸਾ ਪੂਰਨ ਵਡਿਆਈ ॥੨॥**

ਜੋ ਨਾਮ-ਦਾਤ ਪ੍ਰਭੂ ਨੇ ਮੈਨੂੰ ਦਿੱਤੀ ਹੈ, ਮੇਰੇ ਲਈ ਓਹੀ ਪੂਰਨ ਵਡਿਆਈ ਹੈ। ੨।

**ਸਦਾ ਸਦਾ ਗੁਣ ਗਾਈਅਹਿ ਜਪਿ ਨਾਮੁ ਮੁਰਾਰੀ ॥**

ਹੁਣ ਅਸੀਂ ਹਰ ਸਮੇਂ ਵਾਹਿਗੁਰੂ ਦੇ ਗੁਣ ਗਾਉਂਦੇ ਹਾਂ, ਅਤੇ ਮੁਰਾਰੀ ਦਾ ਨਾਮ ਜਪਦੇ ਹਾਂ।

**ਨੇਮੁ ਨਿਬਾਹਿਓ ਸਤਿਗੁਰੂ ਪ੍ਰਭਿ ਕਿਰਪਾ ਧਾਰੀ ॥੩॥**

ਪ੍ਰਭੂ ਸਰੂਪ ਸਤਿਗੁਰੂ ਧੰਨਤਾ ਜੋਗ ਹਨ, ਜਿਨ੍ਹਾਂ ਨੇ ਕਿਰਪਾ ਧਾਰਕੇ ਸ੍ਰੀ ਹਰਿਮੰਦਰ ਸਾਹਿਬ ਦੇ ਬਣਾਉਣ ਦਾ ਨੇਮ ਨਿਬਾਹਿਓ=ਪੂਰਾ ਕਰ ਦਿੱਤਾ ਹੈ।

ਅਥਵਾ :—ਪ੍ਰਭੂ ਸਰੂਪ ਸਤਿਗੁਰਾਂ ਨੇ ਕਿਰਪਾ ਦ੍ਰਿਸ਼ਟੀ ਧਾਰ ਕੇ ਜਗਿਆਸੂ ਦੇ ਸਾਧਨਾਂ ਦਾ ਨੇਮ ਨਿਬਾਹ ਦਿੱਤਾ ਹੈ। ੩।

**ਨਾਮੁ ਧਨੁ ਗੁਣ ਗਾਉ ਲਾਭੁ ਪੂਰੇ ਗੁਰਿ ਦਿਤਾ ॥**

ਨਾਮ ਜਪਣਾ ਤੇ ਵਾਹਿਗੁਰੂ ਦੇ ਗੁਣ ਗਾਉਣੇ, ਇਸ ਧਨ ਦਾ ਲਾਭ ਪੂਰੇ ਗੁਰਾਂ ਨੇ ਦਿੱਤਾ ਹੈ।

**ਵਣਜਾਰੇ ਸੰਤ ਨਾਨਕਾ ਪ੍ਰਭੁ ਸਾਹੁ ਅਮਿਤਾ ॥੪॥੧੩॥੧੧੫॥**

ਗੁਰੂ ਜੀ ਕਥਨ ਕਰਦੇ ਹਨ—ਸੰਤ ਤਾਂ ਵਣਜਾਰੇ ਹਨ ਤੇ ਪ੍ਰਭੂ ਪਰਮਾਤਮਾ ਅਮਿੱਤ ਸ਼ਾਹ ਹੈ। ੪। ੧੩। ੧੧੫।

**ਆਸਾ ਮਹਲਾ ੫ ॥ ਜਾ ਕਾ ਠਾਕੁਰੁ ਤੁਹੀ ਪ੍ਰਭ ਤਾ ਕੇ ਵਡਭਾਗਾ ॥**

ਹੇ ਪ੍ਰਭ=ਪਰਮਾਤਮਾ! ਜਿਸ ਜੀਵ ਦਾ ਤੂੰ ਠਾਕੁਰੁ=ਸੁਆਮੀ ਹੈਂ, ਉਸ ਦੇ ਸਭ ਤੋਂ ਵਡੇ ਭਾਗ ਹਨ।

**ਓਹੁ ਸੁਹੇਲਾ ਸਦ ਸੁਖੀ ਸਭੁ ਭ੍ਰਮੁ ਭਉ ਭਾਗਾ ॥੧॥**

ਉਹੀ ਸੁਹੇਲਾ=ਸੋਭਨੀਕ, ਅਤੇ ਸਦਾ ਸੁਖੀ ਹੈ। ਉਸ ਦਾ ਭਰਮ ਅਤੇ ਸਾਰਾ ਡਰ ਦੌੜ ਗਿਆ ਹੈ। ੧।

**ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ ॥**

ਹੇ ਗੋਬਿੰਦ! ਅਸੀਂ ਆਪ ਜੀ ਦੇ ਨੌਕਰ ਹਾਂ, ਤੂੰ ਮੇਰਾ ਸਭ ਤੋਂ ਭਾਰਾ=ਵੱਡਾ ਠਾਕੁਰ ਹੈਂ।

**ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ ॥੧॥ਰਹਾਉ॥**

ਸਭ ਵਿਧੀਆਂ ਦੇ ਆਪ ਹੀ ਕਰਨ ਕਰਾਉਣ ਵਾਲੇ ਹੋ, ਸੋ ਆਪ ਹੀ ਸਾਡੇ ਸਤਿਗੁਰੂ ਹੋਏ ਹੋ। ੧। ਰਹਾਉ।

**ਦੂਜਾ ਨਾਹੀ ਅਉਰੁ ਕੋ ਤਾ ਕਾ ਭਉ ਕਰੀਐ ॥**

ਜਦ ਆਪ ਜੀ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ ਤਾਂ ਫਿਰ ਕਿਸ ਵਾਸਤੇ ਕਿਸੇ ਦਾ ਭਉ=ਖੌਫ ਕਰਨਾ ਹੈ।

## (ਪੰਨਾ ੪੦੦)

**ਗੁਰ ਸੇਵਾ ਮਹਲੁ ਪਾਈਐ ਜਗੁ ਦੁਤਰੁ ਤਰੀਐ ॥੨॥**

ਗੁਰ ਸੇਵਾ ਕਰਨ ਨਾਲ ਇਕ ਤਾਂ ਸਰੂਪ ਪਾਈਦਾ ਹੈ ਤੇ ਦੂਜਾ ਜਿਸ ਸੰਸਾਰ-ਸਮੁੰਦਰ ਤੋਂ ਪਾਰ ਹੋਣਾ ਬੜਾ ਮੁਸ਼ਕਿਲ ਹੈ, ਉਸ ਤੋਂ ਤਰ ਜਾਈਦਾ ਹੈ । ੨ ।

**ਦ੍ਰਿਸਟਿ ਤੇਰੀ ਸੁਖੁ ਪਾਈਐ ਮਨ ਮਾਹਿ ਨਿਧਾਨਾ ॥**

ਹੇ ਵਾਹਿਗੁਰੂ ! ਤੇਰੀ ਮੇਹਰ ਭਰੀ ਦ੍ਰਿਸ਼ਟੀ ਕਰਕੇ ਸੁਖ ਪ੍ਰਾਪਤ ਹੁੰਦਾ ਹੈ ਅਤੇ ਮਨ ਵਿਚ ਨਿਧੀਆਂ ਦਾ ਖਜ਼ਾਨਾ ਪ੍ਰਾਪਤ ਹੁੰਦਾ ਹੈ ।

**ਜਾ ਕਉ ਤੁਮ ਕਿਰਪਾਲ ਭਏ ਸੇਵਕ ਸੇ ਪਰਵਾਨਾ ॥੩॥**

ਹੇ ਵਾਹਿਗੁਰੂ ! ਜਿਸ ਉਤੇ ਆਪ ਕਿਰਪਾਲੂ ਹੁੰਦੇ ਹੋ, ਉਹੀ ਸੇਵਕ ਪ੍ਰਮਾਣੀਕ ਹੁੰਦਾ ਹੈ । ੩ ।

**ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ ॥**

ਹੇ ਹਰੀ ! ਆਪ ਜੀ ਦੇ ਕੀਰਤਨ ਰੂਪ ਅੰਮ੍ਰਿਤ-ਰਸ ਨੂੰ ਕੋਈ ਵਿਰਲਾ ਹੀ ਪੀਂਦਾ ਹੈ ।

**ਵਜਹੁ ਨਾਨਕ ਮਿਲੈ ਏਕੁ ਨਾਮੁ**
**ਰਿਦ ਜਪਿ ਜਪਿ ਜੀਵੈ ॥੪॥੧੪॥੧੧੬॥**

ਗੁਰੂ ਜੀ ਕਥਨ ਕਰਦੇ ਹਨ—ਮੈਨੂੰ ਇਕ ਨਾਮ ਦਾ ਵਜਹੁ=ਦੁਮਾਹਾ ਮਿਲੇ, ਅਸੀਂ ਤਾਂ ਹਿਰਦੇ ਵਿਚ ਨਾਮ-ਜਪ ਨੂੰ ਜਪਕੇ ਜੀਉਂਦੇ ਹਾਂ । ੪ । ੧੪ । ੧੧੬ ।

**ਆਸਾ ਮਹਲਾ ੫ ॥ ਜਾ ਪ੍ਰਭ ਕੀ ਹਉ ਚੇਰੁਲੀ ਸੋ ਸਭ ਤੇ ਊਚਾ ॥**

ਜਿਸ ਪ੍ਰਭੂ ਦੀ ਮੈਂ ਚੇਰੁਲੀ=ਦਾਸੀ ਹਾਂ, ਉਹ ਪ੍ਰਭੂ ਸਾਰਿਆਂ ਤੋਂ ਊਚਾ=ਵੱਡਾ ਹੈ ।

**ਸਭੁ ਕਿਛੁ ਤਾ ਕਾ ਕਾਂਢੀਐ ਥੋਰਾ ਅਰੁ ਮੂਚਾ ॥੧॥**

ਭਾਵੇਂ ਥੋੜਾ, ਤੇ ਭਾਵੇਂ ਮੂਚਾ=ਬਹੁਤ ਹੈਂ, ਅਥਵਾ :—ਭਾਵੇਂ ਥੋਰਾ=ਛੋਟਾ ਹੈ ਅਤੇ ਭਾਵੇਂ ਮੂਚਾ=ਵੱਡਾ, ਜਗਤ ਵਿਚ ਸਭ ਕੁਝ ਉਸੇ ਦਾ ਕਹਾਉਂਦਾ ਹੈ । ੧ ।

**ਜੀਅ ਪ੍ਰਾਨ ਮੇਰਾ ਧਨੋ ਸਾਹਿਬ ਕੀ ਮਨੀਆ ॥**

ਜੀਵ, ਪ੍ਰਾਨ, ਧਨ ਜੋ ਕੁਝ ਮੇਰਾ ਹੈ; ਸੋ ਸਾਰੀ ਵਿਭੂਤੀ ਮੈਂ ਸਾਹਿਬ ਨੂੰ ਮਾਲਕ ਦੀ ਮਨੀਆ= ਮੰਨਦੀ ਹਾਂ । ਕਿਉਂਕਿ ਮੈਂ ਸਮਝਦੀ ਹਾਂ ਕਿ ਇਸ ਵਿਚ ਮੇਰਾ ਕੁਝ ਵੀ ਨਹੀਂ ਹੈ । ਕਬੀਰ ਜੀ ਨੇ ਆਪਣੀ ਪਵਿੱਤਰ ਰਚਨਾ ਵਿੱਚ ਬੜਾ ਸੁੰਦਰ ਬਿਆਨ ਕੀਤਾ ਹੈ—

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥ (ਪੰਨਾ ੧੩੭੫)

**ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ ॥੧॥ਰਹਾਉ॥**

ਜਿਸ ਦੇ ਨਾਮ ਨੂੰ ਜਪ ਕਰਕੇ ਮੇਰੀ ਬੁੱਧੀ ਉਜਲੀ ਹੋਈ ਹੈ, ਮੈਂ ਆਪਣੇ ਆਪ ਨੂੰ ਉਸ ਦੀ ਦਾਸੀ ਗਿਣਦੀ ਹਾਂ । ੧ । ਰਹਾਉ ।

**ਵੇਪਰਵਾਹੁ ਅਨੰਦ ਮੈ ਨਾਉ ਮਾਣਕ ਹੀਰਾ ॥**

ਹੇ ਬੇਪਰਵਾਹ ਅਨੰਦ ਸਰੂਪ ਪਰਮਾਤਮਾ ! ਤੇਰਾ ਨਾਮ ਮਾਣਕ, ਹੀਰਿਆਂ ਵਤ ਅਮੋਲਕ ਹੈ ।

**ਰਜੀ ਧਾਈ ਸਦਾ ਸੁਖੁ ਜਾ ਕਾ ਤੂੰ ਮੀਰਾ ॥੨॥**

ਹੇ ਮੀਰਾ=ਪਾਤਸ਼ਾਹ ! ਜਿਸ ਦਾ ਤੂੰ ਸੁਆਮੀ ਹੈਂ, ਉਹ ਰਜੀ ਧਾਈ=ਰੱਜੀ-ਪੁੱਜੀ ਹੈ । ਅਥਵਾ :—ਦੌੜਨ-ਭੱਜਣ ਵਲੋਂ ਰੱਜ ਗਈ ਹੈ ਤੇ ਸਦਾ ਸੁਖਾਂ ਦੇ ਸਹਿਤ ਹੋਈ ਹੈ । ੨ ।

**ਸਖੀ ਸਹੇਰੀ ਸੰਗ ਕੀ ਸੁਮਤਿ ਦ੍ਰਿੜਾਵਉ ॥**

ਜੋ ਨਾਲ ਦੀਆਂ ਪਿਆਰੀਆਂ ਸਖੀਆਂ ਹਨ, ਉਹਨਾਂ ਨੂੰ ਮੈਂ ਇਹ ਸ਼ੁਭ ਸਿਖਿਆ ਪੱਕੀ ਕਰਾਉਂਦੀ ਹਾਂ । ਕਿ—

**ਸੇਵਹੁ ਸਾਧੂ ਭਾਉ ਕਰਿ ਤਉ ਨਿਧਿ ਹਰਿ ਪਾਵਉ ॥੩॥**

ਭਉ ਕਰਿ=ਪ੍ਰੇਮ ਕਰਕੇ ਸੰਤਾਂ ਨੂੰ ਸੇਵੋ, ਤਦ ਨਿਧੀ ਰੂਪ ਹਰੀ ਨੂੰ ਪਾਵੋਗੀਆਂ । ੩ ।

**ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ ॥**

ਸਭ ਠਾਕੁਰ ਦੀਆਂ ਦਾਸੀਆਂ ਹਨ, ਹਰ ਕੋਈ ਏਹੋ ਜੀਵ-ਇਸਤ੍ਰੀਆਂ ਕਹਿੰਦੀ ਹੈ ਕਿ ਉਹ ਮੇਰਾ ਮਾਲਕ ਹੈ । ਪਰ—

**ਜਿਸਹਿ ਸੀਗਾਰੇ ਨਾਨਕਾ ਤਿਸੁ ਸੁਖਹਿ ਬਸੇਰਾ ॥੪॥੧੫॥੧੧੭॥**

ਜਿਸ ਨੂੰ ਪਰਮੇਸ਼ਰ ਜਪ ਤਪ ਆਦਿਕ ਸ਼ਿੰਗਾਰਾਂ ਨਾਲ ਸ਼ਿੰਗਾਰਦਾ ਹੈ, ਉਸੇ ਦਾ ਸੁਖਾਂ ਵਿਚ ਵਾਸਾ ਹੁੰਦਾ ਹੈ । ੪ । ੧੫ । ੧੧੭ ।

## ਆਸਾ ਮਹਲਾ ੫ ॥

ਉਥਾਨਕਾ :—ਸਿੱਖਾਂ ਨੇ ਬੇਨਤੀ ਕੀਤੀ ਕਿ ਪਰਮੇਸ਼ਰ-ਪਤੀ ਦੀ ਪ੍ਰਸੰਨਤਾ ਵਾਸਤੇ ਕੀ ਕਰਨਾ ਚਾਹੀਦਾ ਹੈ ? ਗੁਰ ਉੱਤਰ :—

**ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ ॥**

ਰੀ=ਹੇ ਸਖੀ ! ਤੂੰ ਸੰਤਾਂ ਦੀ ਦਾਸੀ ਹੋ, ਏਹੀ ਸਰੇਸ਼ਟ ਕਰਤੱਬ ਸਿੱਖ ।

**ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ ॥੧॥**

ਰੀ=ਹੇ ਸਖੀ ! ਸਾਰਿਆਂ ਗੁਣਾਂ ਵਿਚੋਂ ਏਹੋ ਉਤਮ ਗੁਣ ਹੈ, ਜਿਹੜਾ ਪਤੀ ਨੂੰ ਦੂਰ ਨਹੀਂ ਵੇਖਣਾ । ੧ ।

**ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ ॥**

ਰੀ=ਹੇ ਸਖੀ ! ਇਸ ਆਪਣੇ ਸੁੰਦਰ ਮਨ ਨੂੰ ਹਰੀ ਨਾਮ ਰੂਪੀ ਮਜੀਠੇ ਰੰਗ ਵਿਚ ਰੰਗਣਾ ਕਰ ।

**ਤਿਆਗਿ ਸਿਆਣਪ ਚਾਤੁਰੀ**
**ਤੂੰ ਜਾਣੁ ਗੁਪਾਲਹਿ ਸੰਗਿ ਰੀ ॥੧॥ਰਹਾਉ॥**

ਰੀ=ਹੇ ਸਖੀ ! ਸਿਆਣਪ ਬੁੱਧੀ ਦੀ; ਚਤੁਰਾਈ ਵਾਕਾਂ ਦੀ ਤੂੰ ਤਿਆਗ ਦੇ, ਅਤੇ ਗੁਪਾਲ ਨੂੰ ਆਪਣੇ ਅੰਗ-ਸੰਗ ਜਾਣਨਾ ਕਰ ।੧।ਰਹਾਉ।

**ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇ ਰੀ ॥**

ਰੀ=ਹੇ ਸਖੀ ! ਜੋ ਭਰਤਾ=ਪਤੀ ਆਖੇ ਉਸ ਨੂੰ ਮੰਨਣਾ ਕਰ, ਏਹੋ ਆਪਣਾ ਸ਼ਿੰਗਾਰ ਬਨਾਉਣਾ ਕਰ ।

**ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇ ਰੀ ॥੨॥**

ਰੀ=ਹੇ ਸਖੀ ! ਜਿਹੜਾ ਦ੍ਵੈਤ ਭਾਉ ਨੂੰ ਵਿਸਾਰਨਾ ਹੈ-ਇਹੀ ਤੰਬੋਲਾ=ਪਾਨਾਂ ਦਾ ਬੀੜਾ ਖਾਣਾ ਕਰ । ੨ ।

**ਗੁਰ ਕਾ ਸਬਦੁ ਕਰਿ ਦੀਪਕੋ ਇਹ ਸਤ ਕੀ ਸੇਜ ਬਿਛਾਇ ਰੀ ॥**

ਰੀ=ਹੇ ਸਖੀ ! ਗੁਰਾਂ ਦਾ ਉਪਦੇਸ਼ ਜਿਹੜਾ ਹੈ, ਇਹ ਦੀਵਾ ਜਗਾਉਣਾ ਕਰ, ਅਤੇ ਸ਼ੁਧ ਅੰਤਹਕਰਣ ਹੀ ਸੱਤ ਦੀ ਪ੍ਰਾਪਤੀ ਦੀ ਸੇਜਾ ਵਿਛਾਉਣਾ ਕਰ ।

**ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ ॥੩॥**

ਰੀ=ਹੇ ਸਖੀ ! ਅੱਠੇ ਪਹਿਰ ਕਰਿ=ਹੱਥ ਜੋੜਕੇ ਸੇਵਾ ਵਿਚ ਖੜੀ ਰਹੁ, ਤਾਂ ਫਿਰ ਹਰੀ ਰਾਜਾ ਮਿਲੇਗਾ । ੩ ।

**ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ ॥**
**ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ ॥੪॥੧੬॥੧੧੮॥**

ਅੰਨਵੇ ! ਗੁਰੂ ਜੀ ਕਥਨ ਕਰਦੇ ਹਨ-ਰੀ=ਹੇ ਸਖੀ ! ਜੋ ਕਰਤਾਰ ਨੂੰ ਭਾ ਗਈ ਹੈ, ਉਸੇ

ਨੇ ਸਾਰੇ ਚਜੁ=ਕਰਤਬ ਕਰ ਲਏ ਹਨ, ਉਸੇ ਨੇ ਸਾਰੇ ਸ਼ਿੰਗਾਰ ਕਰ ਲਏ ਹਨ, ਓਹੀ ਅਪਾਰ=ਸਰੇਸ਼ਟ ਰੂਪ ਵਾਲੀ ਹੈ, ਅਤੇ ਉਹੀ ਸਖੀ ਸੋਹਾਗਣ ਹੈ; ਜੋ ਕਰਤਾਰ ਨੂੰ ਭਾਣੀ=ਚੰਗੀ ਲਗੀ ਹੈ। ੪। ੧੬। ੧੧੮।

## ਆਸਾ ਮਹਲਾ ੫ ॥ ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ ॥

ਜੀਵ ਦਾ ਡੀਗਨ ਡੋਲਾ=ਡਾਵਾਂ-ਡੋਲ ਹੋਣਾ ਤਦ ਤਕ ਹੁੰਦਾ ਹੈ, ਜਦ ਤਕ ਮਨ ਵਿਚ ਭਰਮ ਹੁੰਦਾ ਹੈ।

## ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ ॥੧॥

ਮੇਰੇ ਆਪਣੇ ਗੁਰਾਂ ਨੇ ਭਰਮ ਕਟ ਦਿਤੇ ਹਨ, ਇਸ ਲਈ ਹੁਣ ਮਨ ਨੇ ਬਿਸਰਾਮਾ=ਟਿਕਾਅ ਪਾ ਲਿਆ। ੧।

## ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ ॥

ਉਹ ਜਿਹੜੇ ਵਿਸ਼ਿਆਂ ਦੇ ਖਾਣ ਵਾਲੇ ਪੰਜ ਦੋਖੀ ਕਾਮ ਆਦਿਕ ਸਨ, ਉਹ ਗੁਰਾਂ ਦੀ ਕਿਰਪਾ ਨਾਲ ਮੇਰੇ ਮਗਰੋਂ ਹੂਟੇ=ਹਟ ਗਏ ਹਨ।

## ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ ॥੧॥ਰਹਾਉ॥

ਅਸੀਂ ਹੁਣ ਉਹਨਾਂ ਤੋਂ ਛੁੱਟ ਗਏ ਹਾਂ, ਅਤੇ ਉਹ ਕਾਮ ਆਦਿਕ ਸਾਥੋਂ ਛੁਟ ਗਏ ਹਨ। ੧। ਰਹਾਉ।

## ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ ॥

ਜਦ ਤਕ ਮੇਰਾ ਤੇਰਾ ਜਾਣਦਾ ਸੀ, ਤਦ ਤਕ ਹੀ ਬੱਝਾ ਹੋਇਆ ਸੀ।

## ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ ॥੨॥

ਜਦ ਤੋਂ ਸਤਿਗੁਰਾਂ ਨੇ ਅਗਿਆਨਤਾ ਕੱਟ ਦਿਤੀ ਹੈ, ਓਦੋਂ ਤੋਂ ਸਾਰੇ ਫੰਧਾ=ਫਾਹ ਭਾਵ ਬੰਧਨ ਟੁੱਟ ਗਏ ਹਨ। ੨।

## ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥

ਜਦ ਤਦ ਹੁਕਮ ਮੰਨਣਾ ਨਹੀਂ ਸਮਝਦਾ ਸੀ, ਤਦ ਤਕ ਹੀ ਦੁਖੀ ਸੀ।

## ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥੩॥

ਜਦੋਂ ਗੁਰਾਂ ਨਾਲ ਮਿਲਕੇ ਹੁਕਮ ਨੂੰ ਪਛਾਣ ਲਿਆ, ਉਦੋਂ ਤੋਂ ਹੀ ਸੁਖੀ ਹੋ ਗਿਆ ਹਾਂ। ੩।

## ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥

ਹੁਣ ਨਾ ਕੋਈ ਮੇਰਾ ਦੁਸ਼ਮਨ ਰਿਹਾ ਹੈ, ਨਾ ਹੀ ਕੋਈ ਦੋਖੀ ਕਾਮ ਆਦਿਕ ਰਿਹਾ ਹੈ,

ਨਾ ਹੀ ਸਾਡੀ ਨਿਗਾਹ ਵਿਚ ਕੋਈ ਮੰਦਾ ਪੁਰਸ਼ ਵਿਖਾਈ ਦਿੰਦਾ ਹੈ।

**ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ॥੪॥੧੭॥੧੧੯॥**

ਗੁਰੂ ਜੀ ਕਹਿੰਦੇ ਹਨ, ਕਿ–ਮੈਂ ਗੁਰਾਂ ਦੀ ਸੇਵਾ ਕਰਨ ਵਾਲਾ ਸੇਵਕ ਹਾਂ, ਉਹ ਅਕਾਲ ਪੁਰਖ ਮੇਰਾ ਖਸਮੈ=ਮਾਲਕ ਹੈ, ਮੈਂ ਉਸ ਦਾ ਬੰਦਾ=ਦਾਸ ਹਾਂ। ੪। ੧੭। ੧੧੯।

**ਆਸਾ ਮਹਲਾ ੫ ॥**

**ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥**

ਹਰੀ ਦਾ ਕੀਰਤਨ ਗਾਇਨ ਕਰਨ ਨਾਲ ਅਚੁਤ ਸੁਖ ਦਾ ਘਣਾ=ਬਹੁਤਾ ਅਨੰਦ ਪ੍ਰਾਪਤ ਹੁੰਦਾ ਹੈ।

**ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ ॥੧॥**

ਆਪਣਾ ਨਾਮ ਦੇ ਕੇ ਸਤਿਗੁਰਾਂ ਨੇ ਦੁਖ ਦੇਣ ਵਾਲੇ ਗਰਹ=ਨੌਂ ਗ੍ਰਿਹ ਦੂਰ ਕਰ ਦਿਤੇ ਹਨ।

ਅਥਵਾ :–ਗਰਹ=ਗਲ ਨਾਲ ਜੋ ਕਾਮ ਆਦਿਕ ਚੰਮੜੇ ਹੋਏ ਸਨ, ਉਹ ਸਭ ਨਵਿਰਤ ਕਰ ਦਿੱਤੇ। ੧।

**(ਪੰਨਾ ੪੦੧)**

**ਬਲਿਹਾਰੀ ਗੁਰ ਆਪਣੇ ਸਦ ਸਦ ਬਲਿ ਜਾਉ ॥**

**ਗੁਰੂ ਵਿਟਹੁ ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ ॥੧॥ਰਹਾਉ॥**

ਮੈਂ ਆਪਣੇ ਗੁਰਾਂ ਤੋਂ ਬਲਿਹਾਰ ਜਾਂਦਾ ਹਾਂ, ਇਕ ਵਾਰ ਨਹੀਂ, ਸਦਾ ਸਦਾ ਬਲਿਹਾਰ ਜਾਂਦਾ ਹਾਂ। ਮੈਂ ਉਸ ਗੁਰੂ ਦੇ ਉਪਰੋਂ ਬਲਿਹਾਰ ਜਾਂਦਾ ਹਾਂ, ਜਿਸ ਪਾਸੋਂ ਸੱਚ ਦੀ ਪ੍ਰਾਪਤੀ ਰੂਪ ਸੁਆਉ=ਲਾਭ ਮਿਲਿਆ ਹੈ। ੧। ਰਹਾਉ।

**ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥**

**ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ ॥੨॥**

ਜਿਸ ਨੂੰ ਵਾਹਿਗੁਰੂ ਨਾਮ ਚੇਤੇ ਨਹੀਂ ਆਉਂਦਾ. ਉਸ ਨੂੰ ਸ਼ਗਨ ਭੀ ਅਪਸ਼ਗਨ ਰੂਪ ਹੋ ਕੇ ਲੱਗਦੇ ਹਨ। ਅਤੇ ਜੋ ਪੁਰਸ਼ ਹਰੀ ਨੂੰ ਭਾਉਂਦਾ ਹੈ, ਉਸ ਦੇ ਨੇੜੇ ਤਾਂ ਜਮ ਵੀ ਨਹੀਂ ਆਉਂਦਾ, ਤੇ ਅਪਸ਼ਗਨਾਂ ਦੀ ਗੱਲ ਕੀ ਹੋਣੀ ਹੈ। ੨।

**ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥**

**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥੩॥**

ਜਿੰਨੇ ਭੀ ਦਾਨ, ਪੁੰਨ, ਜਪ, ਤਪ, ਆਦਿਕ ਹਨ, ਇਨ੍ਹਾਂ ਸਾਰਿਆਂ ਤੋਂ ਊਪਰਿ=ਉੱਚਾ ਵਾਹਿਗੁਰੂ ਦਾ ਨਾਮ ਹੈ। ਜਿਹੜਾ ਭੀ ਪੁਰਸ਼ ਰਸਨਾ ਨਾਲ ਹਰਿ ਹਰਿ ਨਾਮ ਜਪਦਾ ਹੈ, ਉਸ ਦੇ ਸਾਰੇ ਕੰਮ ਪੂਰੇ ਹੁੰਦੇ ਹਨ। ੩।

**ਭੈ ਬਿਨਸੇ ਭ੍ਰਮ ਮੋਹ ਗਏ ਕੋ ਦਿਸੈ ਨ ਬੀਆ ॥**

ਉਹਨਾਂ ਦੇ ਮਨੋਂ ਜਮਾਂ ਦਾ ਡਰ ਬਿਨਸ ਗਿਆ ਹੈ, ਭਰਮ ਤੇ ਮੋਹ ਵੀ ਚਲਾ ਗਿਆ ਹੈ, ਇਸ ਲਈ ਉਹਨਾਂ ਨੂੰ ਹੋਰ ਕੋਈ ਬੀਆ=ਦੂਜਾ ਦਿਸਦਾ ਨਹੀਂ।

**ਨਾਨਕ ਰਾਖੇ ਪਾਰਬ੍ਰਹਮਿ ਫਿਰਿ ਦੂਖੁ ਨ ਥੀਆ ॥੪॥੧੯॥੧੨੦॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੂੰ ਪਾਰਬ੍ਰਹਮ ਨੇ ਰੱਖ ਲਿਆ ਹੈ, ਉਹਨਾਂ ਨੂੰ ਮੁੜਕੇ ਕੋਈ ਦੁੱਖ ਹੋਇਆ ਹੀ ਨਹੀਂ। ੪। ੧੯। ੧੨੦।

**ਆਸਾ ਘਰੁ ੯ ਮਹਲਾ ੫ ੧ ੳ ਸਤਿਗੁਰ ਪ੍ਰਸਾਦਿ ॥**

**ਚਿਤਵਉ ਚਿਤਵਿ ਸਰਬ ਸੁਖ ਪਾਵਉ ਆਗੈ ਭਾਵਉ ਕਿ ਨ ਭਾਵਉ ॥**

ਜਗਿਆਸੂ ਕਹਿੰਦਾ ਹੈ ਕਿ ਮੈਂ ਚਿਤ ਵਿਖੇ ਚਿਤਵਦਾ ਹਾਂ ਕਿ ਸਾਰੇ ਸੁਖ ਪਾ ਲਵਾਂ, ਪਰ ਇਹ ਕੋਈ ਪਤਾ ਨਹੀਂ ਕਿ ਅੱਗੇ ਪਰਮੇਸ਼ਰ ਨੂੰ ਭਾਵਾਂਗਾ ਕਿ ਨਹੀਂ।

**ਏਕੁ ਦਾਤਾਰੁ ਸਗਲ ਹੈ ਜਾਚਿਕ ਦੂਸਰ ਕੈ ਪਹਿ ਜਾਵਉ ॥੧॥**

ਦਾਤਾ ਤਾਂ ਇਕ ਵਾਹਿਗੁਰੂ ਹੈ, ਹੋਰ ਸਾਰੇ ਮੰਗਤੇ ਹਨ। ਪਰਮੇਸ਼ਰ ਨੂੰ ਛੱਡਕੇ ਦੂਜੇ ਕਿਸ ਪਾਸ ਮੈਂ ਜਾਵਾਂ। ੧।

**ਹਉ ਮਾਗਉ ਆਨ ਲਜਾਵਉ ॥**

ਹਉ=ਮੈਂ ਆਨ=ਹੋਰ ਪਾਸੋਂ ਮੰਗਦਾ ਹੀ ਸ਼ਰਮ ਕਰਦਾ ਹਾਂ। ਕਿਉਂਕਿ ਉਹ—

**ਸਗਲ ਛਤ੍ਰਪਤਿ ਏਕੋ ਠਾਕੁਰੁ ਕਉਨੁ ਸਮਸਰਿ ਲਾਵਉ ॥੧॥ਰਹਾਉ॥**

ਇਕੋ ਛਤ੍ਰ ਪਤਿ=ਚਕ੍ਰਵਰਤੀ (ਪਰਮਾਤਮਾ) ਹੀ ਸਾਰਿਆਂ ਦਾ ਠਾਕੁਰੁ=ਮਾਲਕ ਹੈ, ਉਸ ਦੇ ਬਰਾਬਰ ਕਿਸ ਨੂੰ ਲਗਾਵਾਂ। ਉਸ ਵਰਗਾ ਹੋਰ ਕੋਈ ਭੀ ਨਹੀਂ ਹੈ। ੧। ਰਹਾਉ।

**ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ ॥**

ਉਠਦਿਆਂ, ਬਹਿੰਦਿਆਂ ਉਸ ਤੋਂ ਬਗੈਰ ਰਹਿ ਭੀ ਨਹੀਂ ਸਕਦਾ, ਉਸ ਦੇ ਦਰਸ਼ਨ ਕਰਨ ਨੂੰ ਖੋਜੀ ਹੋ ਕੇ ਉਸ ਦੇ ਖੋਜਣੇ ਵਿਚ ਆਉਂਦਾ ਹਾਂ।

**ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ**
**ਸਨਾਤਨ ਸਨਤ ਕੁਮਾਰ ਤਿਨ੍ ਕਉ ਮਹਲੁ ਦੁਲਭਾਵਉ ॥੨॥**

ਬ੍ਰਹਮਾ ਤੋਂ ਆਦਿ ਲੈ ਕੇ ਤਿੰਨੇ ਦੇਵਤੇ ਅਤੇ ਸਨਕ ਆਦਿਕ (ਚਾਰੇ ਭਾਈ–) ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਉਨ੍ਹਾਂ ਨੂੰ ਭੀ ਮਹਲੁ=ਸਰੂਪ ਪ੍ਰਾਪਤ ਹੋਣਾ ਬੜਾ ਕਠਨ ਹੈ।੨।

**ਅਗਮ ਅਗਮ ਆਗਾਧਿ ਬੋਧ ਕੀਮਤਿ ਪਰੈ ਨ ਪਾਵਉ ॥**

ਉਹ ਪਰਮੇਸ਼ਰ ਵੇਦਾਂ ਕਰਕੇ ਵੀ ਅਗਮ ਹੈ, ਸ਼ਾਸਤਰਾਂ ਕਰਕੇ ਵੀ ਅਗਮ ਹੈ, ਫੇਰ ਜਿਸ ਦਾ ਬੋਧ=ਜਾਣਨਾ ਅਗਾਧ ਹੈ, ਜੇਂ ਪਾਉਣ ਲਗੀਏ ਤਾਂ ਉਸ ਦੀ ਕੀਮਤ ਨਹੀਂ ਪੈਂਦੀ।

**ਤਾਕੀ ਸਰਣਿ ਸਤਿ ਪੁਰਖ ਕੀ ਸਤਿਗੁਰੁ ਪੁਰਖੁ ਧਿਆਵਉ ॥੩॥**

ਸਤਿਗੁਰ ਪੁਰਖਾਂ ਦੀ ਸ਼ਰਨ ਤਾਕੀ=ਤੱਕ ਕੇ ਸਤਿ ਪੁਰਖ=ਅਕਾਲ ਪੁਰਖ ਨੂੰ ਧਿਆਉਂਦਾ ਹਾਂ।੩।

**ਭਇਓ ਕ੍ਰਿਪਾਲੁ ਦਇਆਲੁ ਪ੍ਰਭੁ ਠਾਕੁਰੁ ਕਾਟਿਓ ਬੰਧੁ ਗਰਾਵਉ ॥**

ਕਿਰਪਾ ਦਾ ਘਰ ਠਾਕੁਰੁ=ਪ੍ਰਭੂ ਜਿਸ ਵੇਲੇ ਦਿਆਲੂ ਹੋਇਆ, ਤਦ ਬੰਧਨਾਂ ਰੂਪੀ ਗਰਾਵਹੁ=ਗਲਾਵਾਂ=ਫਾਹ ਕੱਟ ਦਿੱਤਾ।

**ਕਹੁ ਨਾਨਕ ਜਉ ਸਾਧਸੰਗੁ ਪਾਇਓ**
**ਤਉ ਫਿਰਿ ਜਨਮਿ ਨ ਆਵਉ ॥੪॥੧॥੧੨੧॥**

ਗੁਰੂ ਜੀ ਕਥਨ ਕਰਦੇ ਹਨ–ਜਦ ਕਿ ਮੈਂ ਸਤਸੰਗ ਨੂੰ ਪਾ ਲਿਆ ਹੈ, ਤਾਂ ਮੁੜਕੇ ਜਨਮ ਮਰਨ ਵਿਚ ਨਹੀਂ ਆਵਾਂਗਾ।੪।੧।੧੨੧।

**ਆਸਾ ਮਹਲਾ ੫ ॥**

**ਅੰਤਰਿ ਗਾਵਉ ਬਾਹਰਿ ਗਾਵਉ ਗਾਵਉ ਜਾਗਿ ਸਵਾਰੀ ॥**

ਸਰੀਰ ਦੇ ਅੰਦਰ ਪਰੀਪੂਰਨ ਜਾਣਕੇ ਗਾਵੋ, ਬਾਹਰ ਵੀ ਭਰਪੂਰ ਜਾਣਕੇ ਗਾਵੋ, ਸਵਾਰਕੇ ਜਾਗਣ (ਉਠਣ) ਸਮੇਂ ਵੀ ਪ੍ਰਭੂ ਨੂੰ ਯਾਦ ਕਰੋ।

ਅਥਵਾ :–ਅੰਦਰ ਜਾਂਦਾ ਗਾਉਂਦਾ ਹਾਂ, ਬਾਹਰ ਆਉਂਦਾ ਭੀ ਗਾਉਂਦਾ ਹਾਂ, ਜਾਗਦਿਆਂ ਭੀ ਗਾਉਂਦਾ ਹਾਂ, ਸਵਾਰੀ=ਸੌਣ ਲਗਿਆਂ ਭੀ ਗਾਉਂਦਾ ਹਾਂ।

**ਸੰਗਿ ਚਲਨ ਕਉ ਤੋਸਾ ਦੀਨ੍ਾ ਗੋਬਿੰਦ ਨਾਮ ਕੇ ਬਿਉਹਾਰੀ ॥੧॥**

ਸਾਨੂੰ ਤਾਂ ਗੁਰਾਂ ਨੇ (ਅੰਤ ਸਮੇਂ) ਨਾਲ ਜਾਣ ਲਈ ਤੋਸਾ=ਖਰਚਾ ਦਿੱਤਾ ਹੈ। ਇਸ ਕਰਕੇ

ਅਸੀਂ ਗੋਵਿੰਦ ਨਾਮ ਦੇ ਬਿਉਹਾਰੀ=ਵਪਾਰੀ ਹਾਂ । ੧ ।

**ਅਵਰ ਬਿਸਾਰੀ ਬਿਸਾਰੀ ॥**

**ਨਾਮੁ ਦਾਨੁ ਗੁਰਿ ਪੂਰੈ ਦੀਓ ਮੈ ਏਹੋ ਆਧਾਰੀ ॥੧॥ਰਹਾਉ॥**

ਅਵਰ=ਹੋਰ ਵਾਰਤਾ ਬਿਸਾਰੀ=ਭੁਲੱਾ ਦਿੱਤੀ ਹੈ, ਵਿਸਾਰ ਦਿਤੀ ਹੈ। ਅਥਵਾ :–ਹੋਰ ਜੋ ਬਿਸ+ਆਰੀ=ਵਿਸ਼ਿਆਂ ਦੀ ਆਲੀ ਭਾਵ ਪੰਗਤੀ ਸੀ, ਉਹ ਬਿਸਾਰੀ=ਭੁਲੱਾ ਦਿੱਤੀ।

ਅਥਵਾ :–ਆਰੀ ਵਾਂਗ ਕੱਟਣ ਵਾਲੇ ਜੋ ਵਿਸ਼ੇ ਹਨ, ਉਹ ਵਿਸਾਰ ਦਿਤੇ ਹਨ।

ਪੂਰਿਆਂ ਗੁਰਾਂ ਨੇ ਜੋ ਨਾਮ ਦਾਨ ਦਿੱਤਾ ਹੈ, ਮੈਂ ਏਸੇ ਨੂੰ ਆਪਣਾ ਆਧਾਰੀ=ਆਸਰਾ ਨਿਸਚੇ ਕੀਤਾ ਹੈ। ੧। ਰਹਾਉ ।

**ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮ੍ਾਰੀ ॥**

ਦੁੱਖਾਂ ਵਿਚ ਗਾਉਂਦਾ ਹਾਂ, ਸੁਖਾਂ ਵਿਚ ਭੀ ਗਾਉਂਦਾ ਹਾਂ, ਪੰਥਾਂ ਦੇ ਰਸਤੇ ਵਿਚ ਚਲਦਾ ਹੋਇਆ ਭੀ ਗਾਉਂਦਾ ਹਾਂ। ਅਥਵਾ :–ਪੰਥਿ=ਰਾਹੀ ਹੋ ਕੇ ਮਾਰਗਿ=ਰਸਤੇ ਵਿਚ ਤੁਰਿਆ ਜਾਂਦਾ ਭੀ ਗਾਉਂਦਾ ਹਾਂ।

**ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ ਮੋਰੀ ਤਿਸਾ ਬੁਝਾਰੀ ॥੨॥**

ਗੁਰੂ ਨੇ ਵਾਹਿਗੁਰੂ ਨਾਮ ਨੂੰ ਮੇਰੇ ਮਨ ਵਿਚ ਦ੍ਰਿੜੁ=ਪ੍ਰਪੱਕ ਕਰ ਦਿੱਤਾ ਹੈ, ਤੇ ਮੇਰੀ ਤਿਸਾ=ਤ੍ਰਿਸ਼ਨਾ ਬੁਝਾ ਦਿੱਤੀ ਹੈ। ੨।

**ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾਰੀ ॥**

ਦਿਨੇ ਵੀ ਗਾਉਂਦਾ ਹਾਂ, ਰਾਤੀਂ ਭੀ ਗਾਉਂਦਾ ਹਾਂ, ਅਤੇ ਸਵਾਸ ਸਵਾਸ ਰਸਨਾਰੀ=ਜੀਭ ਨਾਲ ਗਾਉਂਦਾ ਹਾਂ।

**ਸਤਸੰਗਤਿ ਮਹਿ ਬਿਸਾਸੁ ਹੋਇ, ਹਰਿ ਜੀਵਤ ਮਰਤ ਸੰਗਾਰੀ ॥੩॥**

ਸਤਸੰਗਤਿ ਦੇ ਉਪਰ ਪੂਰਾ ਪੂਰਾ ਭਰੋਸਾ ਹੋ ਜਾਵੇ ਤਾਂ ਹਰੀ ਨੂੰ ਜੀਂਵਦਿਆਂ ਅਤੇ ਮਰਦਿਆਂ ਸੰਗੀ ਨਿਸਚੇ ਕਰਦਾ ਹੈ। ਅਥਵਾ :–ਸਤਸੰਗਤਿ ਵਿਚ ਭਰੋਸਾ ਹੋਣ ਨਾਲ ਜੀਵਤ ਭਾ ਤੋਂ ਮਰਨਾ ਕੀਤਾ, ਤਾਂ ਹਰੀ ਨੂੰ ਸੰਗਾਰੀ=ਸੰਗ ਨਿਸਚੇ ਕੀਤਾ। ੩।

**ਜਨ ਨਾਨਕ ਕਉ ਇਹੁ ਦਾਨੁ ਦੇਹੁ ਪ੍ਰਭ ਪਾਵਉ ਸੰਤ ਰੇਨ ਉਰਿ ਧਾਰੀ ॥**

ਗੁਰੂ ਜੀ ਕਥਨ ਕਰਦੇ ਹਨ–ਹੇ ਪ੍ਰਭੂ ! ਮੈਂ ਸੇਵਕ ਜਨ ਨੂੰ ਇਹ ਦਾਨ ਦੇਣਾ ਕਰੋ, ਤਾਂ ਜੋ ਸੰਤਾਂ ਦੀ ਚਰਨ ਧੂੜੀ ਪਾਵਾਂ, ਤੇ ਨਾਮ ਨੂੰ ਹਿਰਦੇ ਵਿਚ ਧਾਰਨ ਕਰਾਂ।

**ਸ੍ਰਵਨੀ ਕਥਾ ਨੈਨ ਦਰਸੁ ਪੇਖਉ**
**ਮਸਤਕੁ ਗੁਰ ਚਰਨਾਗੀ ॥੪॥੨॥੧੨੨॥**

ਸ੍ਰਵਨੀਂ=ਕੰਨਾਂ ਨਾਲ ਕਥਾ ਸੁਣਾਂ, ਅੱਖਾਂ ਨਾਲ ਗੁਰਾਂ ਦੇ ਦਰਸ਼ਨ ਨੂੰ ਦੇਖਾਂ, ਅਤੇ ਮਸਤਕੁ=ਸਿਰ ਗੁਰਾਂ ਦੇ ਚਰਨਾਂ ਪਰ ਰਖਾਂ। ੪। ੨। ੧੨੨।

**ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੧੦ ਮਹਲਾ ੫ ॥**
**ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ ॥**

ਹੇ ਪੁਰਸ਼ਾ! ਜਿਨ੍ਹਾਂ ਸਬੰਧੀਆਂ ਤੂੰ ਪੱਕੇ ਟਿਕੇ ਰਹਿਣ ਵਾਲੇ ਮੰਨਦਾ ਹੈਂ, ਉਹ ਤਾਂ ਦੋ ਦਾਹਾ=ਦਸ ਦੂਣਾ ਵੀਹ, ਵੀਹ ਦਿਨਾਂ ਦੇ ਪ੍ਰਾਹੁਣੇ ਹਨ। ਅਥਵਾ :—ਦੋ ਤੇ ਦਾਹਾ=ਦੱਸ ਬਾਰ੍ਹਾਂ ਦਿਨਾਂ ਦੇ ਪ੍ਰਾਹੁਣੇ ਹਨ। ਅਥਵਾ :—ਦੋ ਦਾਹਾ=ਦੋ ਦਿਨਾਂ ਦੇ ਪ੍ਰਾਹੁਣੇ ਹਨ।
ਅਥਵਾ :—ਅੰਤ ਨੂੰ ਦਾਹਾ=ਮਰ ਜਾਣਗੇ।

**(ਪੰਨਾ ੪੦੨)**
**ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ ॥੧॥**

ਪੁਤ੍ਰ, ਕਲਤ੍ਰ=ਇਸਤ੍ਰੀ, ਗ੍ਰਿਹ=ਘਰ ਤੇ ਸਾਰੀ ਸਮਗ੍ਰੀ ਇਨ੍ਹਾਂ ਸਾਰਿਆਂ ਦਾ ਅਸਨਾਹਾ=ਪ੍ਰੇਮ ਮਿਥਿਆ=ਝੂਠਾ ਭਾਵ ਦਿਖਾਵੇ ਮਾਤਰ ਹੈ। ੧।

**ਰੇ ਮਨ ਕਿਆ ਕਰਹਿ ਹੈ ਹਾ ਹਾ ॥**

ਹੇ ਮਨ! ਤੂੰ ਹਾਇ ਹਾਇ ਕੀ ਕਰਦਾ ਫਿਰਦਾ ਹੈਂ। ਅਥਵਾ :—ਹੇ ਮਨ! ਤੂੰ ਕਿਸ ਵਾਸਤੇ ਕਿਸੇ ਦੇ ਹਾੜੇ ਕਢਦਾ ਫਿਰਦਾ ਹੈਂ।

**ਦ੍ਰਿਸਟਿ ਦੇਖੁ ਜੈਸੇ ਹਰਿ ਚੰਦਉਰੀ**
**ਇਕੁ ਰਾਮ ਭਜਨੁ ਲੈ ਲਾਹਾ ॥੧॥ਰਹਾਉ॥**

ਹੇ ਪੁਰਸ਼ਾ! ਆਪਣੀ ਵਿਚਾਰ ਦ੍ਰਿਸ਼ਟੀ ਨਾਲ ਇਸ ਸੰਸਾਰ ਨੂੰ ਹਰਿ ਚੰਦਉਰੀ=ਗੰਧਰਬ ਨਗਰੀ ਦੀ ਨਿਆਈਂ ਝੂਠਾ ਦੇਖਣਾ ਕਰ। ਇਸ ਲਈ ਤੂੰ ਇਕ ਰਾਮ ਭਜਨ ਦਾ ਲਾਹਾ=ਲਾਭ ਖੱਟ ਲੈ। ੧। ਰਹਾਉ।

**ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ ॥**

ਦ੍ਰਿਸ਼ਟਾਂਤ—ਜਿਸ ਪ੍ਰਕਾਰ ਦੇਹ ਉਤੇ ਨਵੇਂ ਨਵੇਂ ਕਪੜੇ ਓਢਾਨੇ=ਪਹਿਰੀਦੇ ਹਨ, ਪਰ ਦੋ ਚਾਰ ਦਿਨਾਂ ਤਕ ਉਹ ਕਪੜੇ ਭੋਰਾਹਾ=ਭੁਰ ਜਾਂਦੇ ਅਰਥਾਤ ਫਟ ਜਾਂਦੇ ਹਨ। ਤਿਵੇਂ ਇਹ ਜੀਵਾਤਮਾ ਅਸਥੂਲ ਦੇਹ ਰੂਪੀ ਕਪੜੇ ਨੂੰ ਪਹਿਰਦਾ ਹੈ, ਚਾਰ-ਕੁ ਦਿਨਾਂ ਨੂੰ ਭਾਵ ਕਿਸੇ ਦਿਨ ਇਸ ਨੇ ਜ਼ਰੂਰ ਭੁਰ ਜਾਣਾ ਅਰਥਾਤ ਮਰ ਜਾਣਾ ਹੈ। ਹੋਰ ਦ੍ਰਿਸ਼ਟਾਂਤ ਸੁਣੋ :—

## ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ ॥੨॥

ਭੀਤਿ=ਕੰਧ ਉਤੇ ਕਿਤਨਾ-ਕੁ ਦੌੜਨਾ ਹੁੰਦਾ ਹੈ, ਅੰਤ ਨੂੰ ਉਸ ਕੰਧ ਦਾ ਓਰਕੋ=ਓੜਕ ਆ ਜਾਂਦਾ ਹੈ। ਇਸੇ ਤਰ੍ਹਾਂ ਸਰੀਰ ਰੂਪ ਕੰਧ ਉਤੇ ਕਿਤਨਾ-ਕੁ ਦੌੜੇਗਾ, ਚਾਹੇ ਕਿਤਨੀ ਉਮਰਾ ਭੀ ਹੋ ਜਾਵੇ ਅੰਤ ਨੂੰ ਇਸ ਨੇ ਅਵੱਸ਼ ਮਰ ਜਾਣਾ ਹੈ। ੨।

## ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ ॥

ਜਿਸ ਤਰ੍ਹਾਂ ਅੰਭ=ਜਲ ਦਾ ਕੁੰਡ=ਚਲ੍ਹਾ ਭਰਕੇ ਰੱਖਣਾ ਕੀਤਾ ਹੈ ਤੇ ਉਸ ਵਿਚ ਸਿੰਧ=ਸੇਂਧਵ (ਲੂਣ) ਪੈ ਜਾਵੇ ਤਾਂ ਉਹ ਗਲ ਜਾਂਦਾ ਹੈ। ਇਸੇ ਤਰ੍ਹਾਂ ਸੰਸਾਰ ਰੂਪੀ ਕੁੰਡ ਪਦਾਰਥਾਂ ਰੂਪੀ ਪਾਨੀ ਨਾਲ ਭਰਿਆ ਪਿਆ ਹੈ, ਇਸ ਵਿਚ ਸਰੀਰ ਰੂਪੀ ਲੂਣ ਪੈ ਕੇ ਗਲ਼ ਜਾਂਦਾ ਭਾਵ ਨਿਸਫਲ ਚਲਿਆ ਜਾਂਦਾ ਹੈ।

ਅਥਵਾ :—ਜਿਵੇਂ ਪਾਨੀ ਅਤੇ ਮਿੱਟੀ ਨਾਲ ਬਣਾ ਕੇ ਕੁੰਭ=ਘੜਾ ਰੱਖਣਾ ਕੀਤਾ ਹੈ, ਚਾਹੇ ਉਹ ਕੱਚਾ, ਭਾਵੇਂ ਪੱਕਾ ਘੜਾ ਸਿੰਧੁ=ਸਮੁੰਦਰ ਵਿਚ ਪੈ ਜਾਵੇ ਤਾਂ ਗਲ਼ ਜਾਂਦਾ ਹੈ। ਕਿਉਂਕਿ ਸਮੁੰਦਰ ਦਾ ਪਾਨੀ ਖਾਰਾ ਹੁੰਦਾ ਹੈ।

ਇਸੀ ਪ੍ਰਕਾਰ ਪੰਜਾਂ ਤਤਾਂ ਰੂਪੀ ਜਲ ਮਿੱਟੀ ਨਾਲ ਰਚਿਆ ਹੋਇਆ ਸਰੀਰ ਰੂਪੀ ਘੜਾ ਸੰਸਾਰ ਰੂਪੀ ਸਮੁੰਦਰ ਵਿਚ ਪੈ ਕੇ ਗਲ਼ ਜਾਂਦਾ ਹੈ।

ਨੋਟ :—ਕਈ ਥਾਂਈਂ ਪਾਠ ਕੁੰਡ ਦੀ ਜਗ੍ਹਾ ਕੁੰਭ ਹੁੰਦਾ ਹੈ, ਇਸ ਕਰਕੇ ਦੂਜਾ ਅਰਥ ਕੀਤਾ ਹੈ।

## ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ ॥੩॥

ਜਿਸ ਵੇਲੇ ਪਾਰਬ੍ਰਹਮ ਦੀ ਆਗਿਆ ਆਵਗਿ=ਆਉਂਦੀ ਹੈ, ਉਸੀ ਵੇਲੇ ਉਠਕੇ ਚਲਿਆ ਜਾਂਦਾ ਹੈ, ਮੁਹਤ=ਅੱਧੀ ਘੜੀ ਅਤੇ ਚਸਾਹਾ=ਚਸਾ ਭਰ ਵੀ ਦੇਰ ਨਹੀਂ ਕਰਦਾ। ਅਥਵਾ :—ਪਾਰਬ੍ਰਹਮ ਦੀ ਆਗਿਆ ਵਿਚ ਹੀ ਇਹ ਜੀਵ ਸੰਸਾਰ ਵਿਚ ਆਵਗਿ=ਆਉਂਦਾ ਹੈ, ਅਤੇ ਉਸ ਦੀ ਆਗਿਆ ਵਿਚ ਹੀ ਮੁਹਤ=ਅੱਧੀ ਘੜੀ ਅਤੇ ਚਸੇ ਭਰ ਵਿਚ ਚਲਿਆ ਜਾਂਦਾ ਹੈ। ੩।

## ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ ॥

ਹੇ ਮਨ! ਤੂੰ ਲੇਖੇ ਵਿਚ ਹੀ ਚਲਦਾ ਹੈਂ, ਲੇਖੇ ਵਿਚ ਹੀ ਬੈਠਦਾ ਹੈਂ, ਅਤੇ ਲੇਖੇ ਵਿਚ ਹੀ ਸਵਾਸ ਲੈਂਦਾ ਹੈਂ। ਅਰਥਾਤ ਤੇਰੀ ਹਰ ਇਕ ਗੱਲ ਚਿਤਰ ਗੁਪਤ ਲਿਖੀ ਜਾ ਰਹੇ ਹਨ, ਤੇਰਾ ਬੈਠਣਾ ਉਠਣਾ ਸਵਾਸਾਂ ਦਾ ਲੈਣਾ ਆਦਿਕ ਸਭ ਕੁਝ ਹਿਸਾਬ ਵਿਚ ਹੈ, ਤੈਨੂੰ ਇਹਨਾਂ ਦਾ ਹਿਸਾਬ ਦੇਣਾ ਪਏਗਾ।

## ਸਦਾ ਕੀਰਤਿ ਕਰਿ ਨਾਨਕ ਹਰਿ ਕੀ
## ਉਬਰੇ ਸਤਿਗੁਰ ਚਰਣ ਓਟਾਹਾ ॥੪॥੧॥੧੨੩॥

ਤੈਨੂੰ ਚਾਹੀਦਾ ਹੈ ਕਿ ਸਤਿਗੁਰਾਂ ਦੇ ਚਰਨਾਂ ਦੀ ਓਟਾਹਾ=ਓਟ ਲੈ ਕੇ ਹਰ ਸਮੇਂ ਹਰੀ ਦੀ ਕੀਰਤੀ ਕਰ, ਤਾਂ ਤੂੰ ਸੰਸਾਰ-ਸਮੁੰਦਰ ਤੋਂ ਉਬਰੇ=ਤਰ ਜਾਏਂਗਾ। ੪। ੧। ੧੨੩।

## ਆਸਾ ਮਹਲਾ ੫ ॥

## ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥

ਜਉ ਕਿਰਪਾ ਗੋਬਿੰਦ ਭਈ ਜਿਸ ਵੇਲੇ ਗੋਵਿੰਦ ਦੀ ਕਿਰਪਾ ਹੋਈ ਤਾਂ ਪੁਠੀਆਂ ਗੱਲਾਂ ਤੋਂ ਸਿਧੀ ਗੱਲ ਹੋ ਗਈ।

ਜਿਵੇਂ :–ਇਕ ਰਾਜਾ ਸੀ, ਦੇਵ ਨੇਤ ਨਾਲ ਉਸ ਦੇ ਘਰ ਵਿਚ ਅੰਨ੍ਹਾ ਪੁਤਰ ਪੈਦਾ ਹੋਇਆ ਤੇ ਵਜ਼ੀਰ ਦੇ ਘਰ ਵਿਚ ਲੜਕੀ ਪੈਦਾ ਹੋਈ; ਪਰ ਉਹ ਤਿੰਨ ਅਸਥਣਾਂ ਵਾਲੀ ਹੋਈ। ਅਤੇ ਕੁਟਵਾਲ ਦੇ ਘਰ ਵਿਚ ਕੁੱਬਾ ਪੁਤਰ ਜੰਮਿਆ। ਜਿਸ ਵੇਲੇ ਦੂਜੇ ਦਿਨ ਰਾਜ-ਦਰਬਾਰ ਵਿਚ ਵਜ਼ੀਰ ਅਤੇ ਕੁਟਵਾਲ ਆਏ, ਤਾਂ ਇਹਨਾਂ ਨੂੰ ਪਤਾ ਲੱਗਾ ਕਿ ਰਾਜੇ ਦੇ ਘਰ ਵਿਚ ਵੀ ਅੱਜ ਅੰਨ੍ਹਾ ਪੁੱਤਰ ਪੈਦਾ ਹੋਇਆ ਹੈ। ਤਦ ਵਜ਼ੀਰ ਅਤੇ ਕੁਟਵਾਲ ਨੇ ਵੀ ਆਪਣਾ ਹਾਲ ਸੁਣਾਇਆ ਕਿ ਸਾਡੇ ਘਰ ਵਿਚ ਵੀ ਅੱਜ ਰਾਤ ਨੂੰ ਤਿੰਨ ਅਸਥਣੀ ਲੜਕੀ ਅਤੇ ਕੁੱਬਾ ਲੜਕਾ ਪੈਦਾ ਹੋਇਆ ਹੈ। ਇਹ ਗੱਲ ਸੁਣਕੇ ਰਾਜਾ ਹੋਰ ਹੈਰਾਨ ਹੋ ਗਿਆ, ਤਦ ਜੋਤਸ਼ੀਆਂ ਨੂੰ ਸਦ ਕੇ ਪੁੱਛਿਆ ਕਿ ਇਹ ਕੀ ਕਾਰਨ ਹੈ ਜੋ ਅੱਜ ਰਾਤ ਨੂੰ ਮੇਰੇ ਘਰ ਵਿਚ ਅੰਨ੍ਹਾਂ ਪੁਤਰ, ਵਜ਼ੀਰ ਦੇ ਘਰ ਵਿਚ ਤਿੰਨ ਅਸਥਣਾ ਵਾਲੀ ਲੜਕੀ, ਤੇ ਕੁਟਵਾਲ ਦੇ ਘਰ ਵਿਚ ਕੁੱਬਾ ਲੜਕਾ ਜੰਮਿਆ ਹੈ ? ਜੋਤਸ਼ੀਆਂ ਨੇ ਕਿਹਾ–'ਹੇ ਰਾਜਨ ! ਇਹ ਬੜਾ ਅਪ-ਸ਼ਗਨ ਹੋਇਆ ਹੈ। ਜਿਸ ਵੇਲੇ ਇਹ ਵੱਡੇ ਹੋਣ ਉਸੀ ਵੇਲੇ ਇਨ੍ਹਾਂ ਨੂੰ ਦੇਸ਼ ਨਿਕਾਲਾ ਦੇ ਦੇਣਾ।' ਰਾਜੇ ਨੇ ਕਿਹਾ–'ਸਤਿ ਬਚਨ।'

ਜਿਸ ਵੇਲੇ ਸਮਾਂ ਪਾ ਕੇ ਉਹ ਵੱਡੇ ਹੋਏ, ਉਹਨਾਂ ਨੇ ਆਪਣੀ ਸੁਰਤ ਸੰਭਾਲੀ ਤਾਂ ਰਾਜਾ ਨੇ ਤਿੰਨਾਂ ਨੂੰ ਹੀ ਦੇਸ਼ ਨਿਕਾਲਾ ਦੇ ਦਿੱਤਾ। ਉਹ ਵਿਚਾਰੇ ਰੱਬ ਦੀ ਆਸ ਤੇ ਜੰਗਲ ਵਿਚ ਤੁਰਦੇ-ਫਿਰਦੇ ਦਿਨ ਬਤੀਤ ਕਰਨ ਲੱਗੇ। ਜਦ ਭੁੱਖ ਨੇ ਬਹੁਤ ਸਤਾਇਆ ਤਾਂ ਆਪਸ ਵਿਚ ਕਹਿਣ ਲਗੇ–'ਹੁਣ ਕੀ ਕਰੀਏ ? ਅੰਨ੍ਹੇ ਨੇ ਕਿਹਾ–'ਮੈਨੂੰ ਤਾਂ ਦਿਸਦਾ ਨਹੀਂ', ਇਹ ਵਿਚਾਰੀ ਲੜਕੀ ਹੈ, ਬੜੀ ਮੁਸ਼ਕਲ ਆ ਬਣੀ ਹੈ।' ਤਾਂ ਰਾਜ ਪੁਤਰ ਨੇ ਕਿਹਾ 'ਮੈਂ ਹੇਠਾਂ ਹੁੰਦਾ ਹਾਂ, ਤੂੰ ਮੇਰੀ ਪਿੱਠ ਤੇ ਚੜ੍ਹਕੇ ਫਲ ਤੋੜ, ਕੁਝ ਆਪ ਖਾ, ਕੁਝ ਮੈਨੂੰ ਦੇ, ਤੇ ਕੁਝ ਲੜਕੀ ਨੂੰ ਭੀ ਖਵਾ।' ਕੁੱਬੇ ਨੇ ਕਿਹਾ–'ਹੈ ਤਾਂ ਠੀਕ।' ਉਸੀ ਵੇਲੇ ਰਾਜ ਪੁਤਰ ਕੁੱਬਾ ਹੋ ਕੇ ਖਲੋ ਗਿਆ ਤੇ ਉਹ ਕੁੱਬਾ ਉਸ ਦੀ ਪਿੱਠ ਤੇ ਚੜ੍ਹਕੇ ਚੰਗੇ ਚੰਗੇ ਫਲ ਤਾਂ ਆਪ ਤੋੜ ਕੇ ਖਾਈ ਜਾਵੇ। ਰਾਜ ਪੁਤਰ ਤੇ ਲੜਕੀ ਨੂੰ ਥੋੜੇ ਥੋੜੇ ਫਲ ਦੇਵੇ। ਲੜਕੀ ਨੇ ਅੰਨ੍ਹੇ ਦੇ ਕੰਨ ਵਿਚ ਕਿਹਾ ਕਿ ਸਾਨੂੰ ਫਲ ਥੋੜੇ ਸੁਟਦਾ ਹੈ, ਆਪ ਬਹੁਤ ਖਾਈ ਜਾਂਦਾ ਹੈ। ਇਹ ਗੱਲ ਸੁਣਕੇ ਅੰਨ੍ਹੇ ਨੂੰ ਬੜਾ ਗੁੱਸਾ ਚੜ੍ਹ ਗਿਆ। ਤੇ ਕੁੱਬੇ ਨੂੰ ਪਟਕੱਾ ਕੇ ਧਰਤੀ ਤੇ ਸੁਟ ਦਿੱਤਾ। ਉਸ ਵੇਲੇ ਕੁੱਬੇ ਦਾ ਕੁੱਬ ਨਿਕਲ ਗਿਆ ?' ਨੌਂ ਬਰ ਨੌਂ ਤਿਆਰ ਹੋ ਗਿਆ। ਜਦ ਕੁੱਬੇ ਨੂੰ ਗੁੱਸਾ ਚੜ੍ਹਿਆ ਤਾਂ ਉਸ ਨੇ ਇੱਟ ਚੁੱਕ ਕੇ ਅੰਨ੍ਹੇ ਦੇ ਮੱਥੇ ਵਿਚ ਮਾਰੀ। ਉਸੀ ਵੇਲੇ ਉਸ ਦਾ ਗੰਦਾ ਖੂਨ ਨਿਕਲ ਗਿਆ ਤੇ ਅੱਖਾਂ ਵਿਚ ਜੋਤ ਆ ਗਈ। ਫਿਰ ਕੁੱਬੇ ਨੇ ਗੁੱਸੇ ਵਿਚ ਆ ਕੇ ਲੜਕੀ ਦੀ ਛਾਤੀ

ਉਤੇ ਲੱਤ ਮਾਰੀ ਕਿ ਤੂੰ ਕਿਉਂ ਦੱਸਿਆ ਸੀ ਕਿ ਸਾਨੂੰ ਥੋੜੇ ਫਲ ਦਿੰਦਾ ਹੈ। ਉਸ ਵੇਲੇ ਉਸ ਲੜਕੀ ਦਾ ਵੀ ਤੀਜਾ ਅਸਥਣ ਛਾਤੀ ਦੇ ਵਿਚ ਦਬਿਆ ਗਿਆ।

ਓਸੇ ਗੱਲ ਨੂੰ ਮੁਖ ਰੱਖਦਿਆਂ ਗੁਰੂ ਜੀ ਕਥਨ ਕਰਦੇ ਹਨ ਕਿ ਜਦ ਗੋਬਿੰਦ ਦੀ ਕਿਰਪਾ ਹੋਈ ਤਾਂ ਦੇਖੋ ਪੁੱਠੀਆਂ ਗੱਲਾਂ ਤੋਂ ਸਭ ਸਿੱਧੀਆਂ ਗੱਲਾਂ ਹੋ ਗਈਆਂ। ਪ੍ਰਤੱਖ ਦੁਸ਼ਮਣੀ ਕਰਨ ਵਾਲੇ ਦੁਸ਼ਟ ਪੁਰਸ਼ ਸੱਜਣ ਹੋ ਗਏ।

ਅਥਵਾ :—ਜਿਹੜੀ ਬਿਰਤੀ ਪੁੱਠੀ ਜਾ ਰਹੀ ਸੀ ਸੰਸਾਰ ਵਲ; ਉਹ ਸਿੱਧੀ ਹੋ ਗਈ, ਭਾਵ ਭਜਨ ਸਿਮਰਨ ਵਿਚ ਲਗ ਗਈ। ਦੂਤ=ਕਾਮ ਆਦਿਕ ਅਥਵਾ :—ਜਮਦੂਤ ਅਤੇ ਦੁਸ਼ਟ ਪੁਰਸ਼ ਇਹ ਸਾਰੇ ਸੱਜਣ ਹੋ ਗਏ।

**ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥੧॥**

ਅਗਿਆਨ ਰੂਪੀ ਅੰਧਕਾਰ ਮਹਿ=ਅੰਨ੍ਹੇਰੇ ਵਿਚ ਰਤਨ ਰੂਪ ਪਰਮੇਸ਼ਰ ਦਾ ਨਾਮ ਪ੍ਰਗਾਸਿਓ= ਉਚਾਰਿਆ ਤਾਂ ਪਾਪਾਂ ਕਰਕੇ ਮਲੀਨ ਹੋਈ ਹੋਈ ਬੁੱਧੀ ਹੱਛੀ ਹੋ ਗਈ। ੧।

**ਜਉ ਕਿਰਪਾ ਗੋਬਿੰਦ ਭਈ ॥**
**ਸੁਖ ਸੰਪਤਿ ਹਰਿ ਨਾਮ ਫਲ ਪਾਏ ਸਤਿਗੁਰ ਮਿਲਈ ॥੧॥ਰਹਾਉ॥**

ਜਿਸ ਵੇਲੇ ਗੋਬਿੰਦ ਦੀ ਕਿਰਪਾ ਹੋਈ ਤੇ ਸਤਿਗੁਰੂ ਮਿਲਈ=ਮਿਲੇ ਤਾਂ ਹਰੀ ਨਾਮ ਕਰਕੇ ਸੁਖ ਸੰਪਦਾ ਆਦਿਕ ਫਲ ਪਾਏ। ਅਥਵਾ :—ਹਰੀ ਨਾਮ ਫਲ ਕਰਕੇ ਸ਼ੁਭ ਗੁਣਾਂ ਰੂਪੀ ਸੰਪਦਾ ਤੇ ਆਤਮ ਸੁਖ ਪਾਵਣਾ ਕੀਤਾ। ੧। ਰਹਾਉ।

**ਮੋਹਿ ਕਿਰਪਨ ਕਉ ਕੋਇ ਨ ਜਾਨਤ ਸਗਲ ਭਵਨ ਪ੍ਰਗਟਈ ॥**

ਮੈਂ ਕਿਰਪਨ=ਸ਼ੂਮ ਨੂੰ ਸੰਸਾਰ ਵਿਚ ਕੋਈ ਭੀ ਜਾਣਦਾ ਨਹੀਂ ਸੀ, ਜਉ ਕਿਰਪਾ ਗੋਬਿੰਦ ਭਈ, ਸਤਿਗੁਰੂ ਮਿਲਈ, ਤਾਂ ਸਾਰੇ ਭਵਨਾਂ ਵਿਚ ਪਰਗਟ ਹੋ ਗਏ।

ਸ੍ਰੀ ਗੁਰੂ ਰਾਮਦਾਸ ਜੀ ਨੂੰ ਕੌਣ ਜਾਣਦਾ ਸੀ ਭਾਵ ਕੋਈ ਨਹੀਂ ਜਾਣਦਾ ਸੀ, ਘੁੰਗਣੀਆਂ ਵੇਚਦੇ ਫਿਰਦੇ ਸੀ। ਪਰੰਤੂ, ਜਉ ਕਿਰਪਾ ਗੋਬਿੰਦ ਭਈ ਤਾਂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਮਿਲੇ, ਉਹਨਾਂ ਦੀ ਸੇਵਾ ਟਹਿਲ ਕੀਤੀ ਤਾਂ ਸਾਰਿਆਂ ਭਵਨਾਂ ਵਿਚ ਪ੍ਰਗਟ ਹੋ ਗਏ। ਹੁਣ ਕੁਲ ਦੁਨੀਆਂ ਦੇ ਲੋਕ ਆ ਕੇ ਮੱਥੇ ਟੇਕਦੇ ਹਨ ਤੇ ਆਪਣੀ ਕਮਾਈ ਵਿਚੋਂ ਦਸਵੰਧ ਭੇਟਾ ਕਰਦੇ ਹਨ ਅਤੇ ਨੱਕ ਰਗੜ ਕੇ ਮੁਆਫੀਆਂ ਮੰਗਦੇ ਹਨ। ਅੱਗੇ ਜਾ ਕੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਆਪਣਾ ਹੀ ਫੁਰਮਾਨ ਹੈ —

ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ ॥ [ਪੰਨਾ ੪੦੯]

**ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ ਸੇਵਈ ॥੨॥**

ਮੈਂ ਕਿਸੇ ਦੇ ਨਾਲ ਬੈਠਣਾ ਨਹੀਂ ਸੀ ਪਾਉਂਦਾ, ਜਉ ਕਿਰਪਾ ਗੋਬਿੰਦ ਭਈ—ਸਤਿਗੁਰੂ

ਮਿਲਈ ਤਾਂ ਹੁਣ ਸਾਰੇ ਲੋਕ ਮੇਰੇ ਚਰਨਾਂ ਦੀ ਸੇਵਾ ਕਰਦੇ ਹਨ।੨।

**ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ॥**

ਪਹਿਲੇ ਆਢ ਆਢ=ਕੌਡੀ ਕੌਡੀ ਨੂੰ ਲੱਭਦੇ ਫਿਰਦੇ ਸੀ।

ਅਥਵਾ :—ਕਦੀ ਕਿਸੇ ਦੇ ਆਢ=ਆਸਰੇ ਨੂੰ, ਕਦੇ ਕਿਸੇ ਦੇ ਆਢ=ਆਸਰੇ ਨੂੰ ਲਭਦੇ ਫਿਰਦੇ ਸੀ।

ਜਿਵੇਂ ਕਸ਼ਮੀਰੀ ਬ੍ਰਾਹਮਣ ਔਰੰਗਜ਼ੇਬ ਦੇ ਜ਼ੁਲਮ ਤੋਂ ਡਰਦੇ ਹੋਏ ਧਰਮ ਦੀ ਰਖਿਆ ਵਾਸਤੇ ਆਸਰਿਆਂ ਨੂੰ ਲਭਦੇ ਫਿਰਦੇ ਸੀ, ਫਿਰ ਸ਼ਿਵ ਮੰਦਰ ਵਿਚ ਸ਼ਿਵਜੀ ਦੀ ਉਪਾਸ਼ਨਾ ਕੀਤੀ ਪਰ ਉਸ ਨੇ ਭੀ ਸਹਾਇਤਾ ਨਾ ਕੀਤੀ। ਆਖਿਰ ਉਸ ਨੇ ਕਿਹਾ—ਇਸ ਵੇਲੇ ਹੋਰ ਕਿਸੀ ਦੇਵਤਾ ਵਿਚ ਸਮੱਰਥਾ ਨਹੀਂ ਹੈ, ਜੇ ਤੁਸੀਂ ਧਰਮ ਨੂੰ ਬਚਾਉਣਾ ਚਾਹੁੰਦੇ ਹੋ ਤਾਂ ਅਨੰਦ ਪੁਰ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਲਵੋ।

ਪਰ ਜਿਸ ਵੇਲੇ ਗੋਬਿੰਦ ਦੀ ਕਿਰਪਾ ਭਈ ਤੇ ਸਤਿਗੁਰੂ ਮਿਲਦੀ ਤਾਂ ਹੁਣ ਸਾਰੀ ਤ੍ਰਿਸ਼ਨਾ ਮਨ ਵਿਚੋਂ ਬੁਝ ਗਈ ਹੈ।

**ਏਕੁ ਬੋਲੁ ਭੀ ਖਵਤੋ ਨਾਹੀ ਸਾਧਸੰਗਤਿ ਸੀਤਲਈ ॥੩॥**

ਪਹਿਲੇ ਮੈਂ ਕਿਸੀ ਦਾ ਇਕ ਬੋਲ ਵੀ ਖਵਤੋ ਨਾਹੀ=ਸਹਾਰਦਾ ਨਹੀਂ ਸੀ, ਹਰ ਵੇਲੇ ਗੁੱਸੇ ਵਿਚ ਲਾਲੋ ਲਾਲ ਰਹਿੰਦਾ ਸੀ, ਪਰ ਜਿਸ ਵੇਲੇ ਗੋਵਿੰਦ ਦੀ ਕਿਰਪਾ ਹੋਈ ਤੇ ਸਤਿਗੁਰੂ ਮਿਲੇ ਤਾਂ ਉਹਨਾਂ ਦੀ ਨਜ਼ਰ ਕਰਕੇ ਸਤਸੰਗਤਿ ਦੇ ਸਦਕੇ ਮੇਰਾ ਮਨ ਸੀਤਲਈ=ਸ਼ਾਂਤ ਹੋ ਗਿਆ ਹੈ, ਹੁਣ ਕੋਈ ਕੁਝ ਕਹਿ ਜਾਵੇ ਮਲੂਮ ਹੀ ਨਹੀਂ ਹੁੰਦਾ।੩।

**ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ ॥**

ਇਕ ਜੀਭ ਨਾਲ ਮੈਂ ਪਰਮੇਸ਼ਰ ਦੇ ਕਿਹੜੇ ਕਿਹੜੇ ਗੁਣ ਕਹਾਂ। ਉਹ ਪਰਮੇਸ਼ਰ ਪਿਛੇ ਵੀ ਅਗਮ ਸੀ, ਹੁਣ ਵੀ ਅਗਮ ਹੈ, ਅੱਗੇ ਵੀ ਅਗਮ ਹੋਵੇਗਾ।

ਅਥਵਾ :—ਮਨ ਕਰਕੇ ਅਗਮ, ਬਾਨੀ ਕਰਕੇ ਅਗਮ ਤੇ ਸਰੀਰ ਕਰਕੇ ਅਗਮ ਹੈ।

ਅਥਵਾ :—ਅਗਮ=ਵੇਦਾਂ ਸ਼ਾਸਤਰਾਂ ਕਰਕੇ ਉਹ ਅਗਮ=ਬੇਅੰਤ ਹੈ ਅਤੇ ਅਗਮਈ=ਖੌਫ ਤੋਂ ਰਹਿਤ ਹੈ।

**ਦਾਸੁ ਦਾਸ ਦਾਸ ਕੋ ਕਰੀਅਹੁ**
**ਜਨ ਨਾਨਕ ਹਰਿ ਸਰਣਈ ॥੪॥੨॥੧੨੪॥**

ਮੈਂ ਦਾਸ ਨੂੰ ਆਪਣੇ ਦਾਸਾਂ ਦਾ ਦਾਸ ਕਰੋ, ਮੈਂ ਜਨ ਨੇ ਹੇ ਹਰੀ! ਆਪ ਜੀ ਦੀ ਸ਼ਰਨ ਲਈ ਹੈ।੪।੨।੧੨੪।

**ਆਸਾ ਮਹਲਾ ੫ ॥**

**ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ ॥**

ਹੇ ਮੂਰਖ ਪੁਰਸ਼ਾ ! ਲਾਭ ਲੈਣ ਵਲੋਂ ਤੂੰ ਢਿੱਲਾ-ਢਿੱਲਾ ਰਹਿੰਦਾ ਹੈਂ, ਜਿਸ ਪਾਸੇ ਚਲਣ ਕਰਕੇ ਤੋਟੇ=ਘਾਟਾ ਪੈਣਾ ਹੈ, ਉਧਰ ਨੂੰ ਤੂੰ ਬੇਗਿ ਧਾਇਆ=ਛੇਤੀ ਛੇਤੀ ਦੌੜਦਾ ਹੈਂ ।

**ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ ॥੧॥**

ਨਾਮ ਰੂਪੀ ਸਸਤੇ ਸੌਦੇ ਨੂੰ ਤੂੰ ਲੈਂਦਾ ਨਹੀਂ ਹੈਂ, ਹੇ ਪਾਪ ਆਤਮਾ ! ਤੂੰ ਰੇਨਾਇਆ=ਰਿਣਾਂ ਵਿਚ ਭਾਵ ਕਰਜ਼ਿਆਂ ਵਿਚ ਅਰਥਾਤ ਰਿਖੀ ਦੰਡ, ਪਿਤਰ ਦੰਡ, ਦੇਵ ਦੰਡ, ਜਮ ਦੰਡ ਆਦਿਕਾਂ ਨਾਲ ਬੱਧਾ ਹੋਇਆ ਹੈਂ ।

ਅਥਵਾ :–ਰੇ=ਹੇ ਪਾਪੀ ! ਤੂੰ ਪਰਮੇਸ਼ਰ ਦੇ ਨਾਇਆ=ਨਾਮ ਵਲੋਂ ਬੱਝਾ ਹੋਇਆ ਹੈਂ ਭਾਵ ਤੂੰ ਨਾਮ ਨੂੰ ਨਹੀਂ ਸਿਮਰਦਾ । ਪਰ ਨਾਮ ਦੇ ਸਿਮਰਨੇ ਕਰਕੇ ਚਾਰੇ ਰਿਣ ਉਤਰ ਜਾਂਦੇ ਹਨ । ੧ ।

**ਸਤਿਗੁਰ ਤੇਰੀ ਆਸਾਇਆ ॥**

ਹੇ ਸਤਿਗੁਰੂ ! ਮੈਂ ਤੇਰੀ ਆਸ ਧਾਰ ਕੇ ਆਇਆ ਹਾਂ ।

**ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ**
**ਮੈ ਏਹਾ ਓਟਾਇਆ ॥੧॥ਰਹਾਉ॥**

ਹੇ ਪਾਰਬ੍ਰਹਮ ਰੂਪ ਸਤਿਗੁਰੋ ! ਆਪ ਜੀ ਦਾ ਨਾਂ ਪਤਿਤ ਪਾਵਨੁ=ਪਾਪੀਆਂ ਦੇ ਪਵਿੱਤਰ ਕਰਨ ਵਾਲਾ ਹੈ, ਮੈਂ ਏਹੋ ਗੱਲ ਜਾਣਕੇ ਆਪ ਜੀ ਦੀ ਓਟ ਤੱਕ ਕੇ ਆਇਆ ਹਾਂ । ੧ । ਰਹਾਉ ।

**ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ ॥**

ਮੇਰਾ ਮਨ ਇਸਤ੍ਰੀ ਆਦਿਕਾਂ ਦੇ ਗੰਦੇ ਬਚਨ ਸੁਣਦਾ ਹੈ 'ਤੇ ਉਹਨਾਂ ਦੇ ਵਿਚ ਹੀ ਉਰਝਾ-ਵਹਿ=ਫਸ ਜਾਂਦਾ ਹੈ, ਅਤੇ ਪਰਮੇਸ਼ਰ ਦੇ ਨਾਮ ਲੈਣ ਵਲੋਂ ਅਲਕਾਇਆ=ਆਲਸ ਕਰਦਾ ਹੈ ।

**ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ ॥੨॥**

ਕਿਸੇ ਦੀ ਨਿੰਦਿਆ, ਕਿਸੇ ਦੀ ਚਿੰਦ=ਉਸਤਤੀ ਕਰਨੀ, ਇਹਨਾਂ ਗੱਲਾਂ ਵਿਚ ਬੜਾ ਉਤਸ਼ਾਹ ਕਰਦਾ ਹੈਂ, ਇਸ ਮਨ ਨੇ ਉਲਟ ਗੱਲ ਹੀ ਬੂਝੀ=ਸਮਝੀ ਹੈ । ੨ ।

**ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ ॥**

ਪਰਾਇਆ ਧਨ, ਪਰ ਤਨ=ਪਰਾਏ ਪੁੱਤਰ, ਪਰ ਤੀ=ਪਰਾਈ ਇਸਤ੍ਰੀ, ਪਰਾਈ

ਨਿੰਦਿਆ ਕਰ ਰਿਹਾ ਹੈਂ । ਅਖਾਧਿ=ਨਾ ਖਾਣ ਜੋਗ ਵਸਤੂ ਨੂੰ ਖਾ ਰਿਹਾ ਹਾਂ ਅਤੇ ਹਰਕਾਇਆ=ਹਲਕੇ ਕੁੱਤੇ ਵਾਂਗ ਭੱਜਾ ਫਿਰਦਾ ਹੈਂ ।

**ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ ॥੩॥**

ਸਚੇ ਧਰਮ ਨਾਲ ਇਸ ਨੂੰ ਰੁਚੀ ਕਰਨੀ ਨਹੀਂ ਆਉਂਦੀ ਅਤੇ ਸੱਚੀ ਗੱਲ ਸੁਣਦਿਆਂ ਹੀ ਛੋਹਾਇਆ=ਕਰੋਧੀ ਹੋ ਜਾਂਦਾ ਹੈ । ੩ ।

**ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ ॥**

ਜੋ ਪ੍ਰਭੂ ਠਾਕੁਰ ਦੀਨਾਂ ਪਰ ਦਿਆਲੂ ਹੈ, ਉਸ ਕ੍ਰਿਪਾਲੂ ਪਰਮਾਤਮਾ ਅੱਗੇ ਬੇਨਤੀ ਕਰ ਕਿ ਜਿਵੇਂ ਭਗਤਾਂ ਨੂੰ ਹੇ ਹਰੀ ! ਆਪ ਜੀ ਦੇ ਨਾਮ ਦੀ ਟੇਕ=ਓਟ ਹੈ ।

**ਨਾਨਕ ਆਹਿ ਸਰਣ ਪ੍ਰਭ ਆਇਓ**
**ਰਾਖੁ ਲਾਜ ਅਪਨਾਇਆ ॥੪॥੩॥੧੨੫॥**

ਤਿਵੇਂ ਮੈਂ ਭੀ ਆਹਿ=ਚਾਹ ਕਰਕੇ, ਹੇ ਪ੍ਰਭੂ ! ਆਪ ਜੀ ਦੀ ਸ਼ਰਨ ਆਇਆ ਹਾਂ । ਆਪ ਆਪਣੀ ਲਜਿਆ ਰੱਖੋ । ੪ । ੩ । ੧੨੫ ।

**ਆਸਾ ਮਹਲਾ ੫ ॥**

**ਮਿਥਿਆ ਸੰਗਿ ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ ॥**

ਇਹ ਜੀਵ ਮਿਥਿਆ ਪਦਾਰਥਾਂ ਦੇ ਸੰਗਿ=ਸਮੁਦਾਇ ਦੇ ਸੰਗਿ=ਨਾਲ ਲੰਪਟ ਹੋ ਰਹੇ ਹਨ । ਅਥਵਾ :—ਇਨ੍ਹਾਂ ਤੋਂ ਸੰਗਣਾ ਸੀ, ਉਲਟਾ ਇਹਨਾਂ ਪਦਾਰਥਾਂ ਨਾਲ ਲੰਪਟ ਹੋ ਰਹੇ ਹਨ ਤੇ ਮਾਇਆ ਦੇ ਮੋਹ ਕਰਕੇ ਬੱਝੇ ਹੋਏ ਹਨ ।

**ਜਹ ਜਾਨੋ ਸੋ ਚੀਤਿ ਨ ਆਵੈ ਅਹੰ ਬੁਧਿ ਭਏ ਆਂਧੇ ॥੧॥**

ਜਿਥੇ ਪ੍ਰਲੋਕ ਵਿਚ ਜਾਣਾ ਹੈ, ਉਹ ਘਰ ਤਾਂ ਯਾਦ ਨਹੀਂ ਆਉਂਦਾ, ਹੰਗਤਾ ਵਾਲੀ ਬੁੱਧੀ ਕਰਕੇ ਅੰਨ੍ਹੇ ਹੋ ਰਹੇ ਹਨ । ੧ ।

**ਮਨ ਬੈਰਾਗੀ ਕਿਉ ਨ ਅਰਾਧੇ ॥**

ਹੇ ਚੰਚਲ ਮਨ ! ਵੈਰਾਗਮਾਨ । ਅਥਵਾ :—ਪ੍ਰੇਮੀ ਹੋ ਕੇ ਤੂੰ ਨਾਮ ਨੂੰ ਕਿਉਂ ਨਹੀਂ ਅਰਾਧਦਾ ।

**ਕਾਚ ਕੋਠਰੀ ਮਾਹਿ ਤੂੰ ਬਸਤਾ**
**ਸੰਗਿ ਸਗਲ ਬਿਖੈ ਕੀ ਬਿਆਧੇ ॥੧॥ਰਹਾਉ॥**

ਤੂੰ ਇਸ ਦੇਹ ਰੂਪੀ ਕੱਚੀ ਕੋਠੀ ਵਿਚ ਵਸ ਰਿਹਾ ਹੈਂ, ਅਤੇ ਤੇਰੇ ਨਾਲ ਸਭ

ਦੀ ਬਿਆਧੇ=ਬੀਮਾਰੀ ਲੱਗੀ ਹੋਈ ਹੈ। ੧। ਰਹਾਉ।

**ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ ਅਰਜਾਧੇ ॥**

ਇਹ ਵਸਤੂ ਮੇਰੀ ਹੈ, ਇਹ ਜ਼ਮੀਨ ਮੇਰੀ ਹੈ, ਇਹ ਮਾਇਆ ਮੇਰੀ ਹੈ, ਇੰਵ ਕਰਦਿਆਂ ਰਾਤ ਦਿਨ ਬਿਹਾਵੈ=ਗੁਜ਼ਰਦੇ ਜਾਂਦੇ ਹਨ। ਪਲ ਪਲ ਅਤੇ ਖਿਨ ਖਿਨ ਕਰਕੇ ਤੇਰੀ ਅਰਜਾਧੇ=ਆਯੂ (ਉਮਰਾ) ਛਿਜਦੀ ਜਾਂਦੀ ਹੈ।

(ਪੰਨਾ ੪੦੩)

**ਜੈਸੇ ਮੀਠੈ ਸਾਦਿ ਲੋਭਾਏ ਝੂਠ ਧੰਧਿ ਦੁਰਗਾਧੇ ॥੨॥**

ਜਿਕੁਰ ਮਿੱਠੇ ਗੁੜ ਉਤੇ ਮੱਖੀ ਲੁਭਾਇਮਾਨ ਹੁੰਦੀ ਹੈ, ਇਉਂ ਹੀ ਮਿੱਠੇ ਸੁਆਦਾਂ ਅਤੇ ਝੂਠੇ ਧੰਧਿਆਂ ਵਿਚ ਇਹ ਜੀਵ ਲੁਭਾਇਮਾਨ ਹੋ ਰਿਹਾ ਹੈ, ਇਹ ਪਦਾਰਥ ਕਿਹੋ ਜਿਹੇ ਹਨ? ਉਤਰ–ਦੁਰਗਾਧੇ=ਦੁਰਗੰਧੀ ਵਾਂਗ ਹਨ। ੨।

**ਕਾਮ ਕ੍ਰੋਧ ਅਰੁ ਲੋਭ ਮੋਹ ਇਹ ਇੰਦ੍ਰੀ ਰਸਿ ਲਪਟਾਧੇ ॥**

ਇੰਦਰੀਆਂ ਕਰਕੇ ਇਹ ਜੀਵ ਕਾਮ ਕਰੋਧ ਅਤੇ ਲੋਭ ਮੋਹ ਆਦਿਕ ਰਸਾਂ ਵਿਚ ਲੰਪਟ ਹੋ ਰਿਹਾ ਹੈ।

**ਦੀਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ ਜਨਮਾਧੇ ॥੩॥**

ਇਸੀ ਕਰਕੇ ਪੁਰਖਿ ਬਿਧਾਤੈ=ਫਲਬਰ ਦਾਤੇ ਵਾਹਿਗੁਰੂ ਨੇ ਚੁਰਾਸੀ ਲੱਖ ਜੂਨ ਵਿਚ ਫਿਰਨ ਦੀ ਭੁਆਂਟਣੀ ਦਿਤੀ ਹੈ, ਜਿਸ ਕਰਕੇ ਇਹ ਜੀਵ ਬਾਰ–ਬਾਰ ਜਨਮਦਾ ਹੈ। ੩।

**ਜਉ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ**
**ਤਉ ਗੁਰ ਮਿਲਿ ਸਭ ਸੁਖ ਲਾਧੇ ॥**

ਜਦ ਮੇਰੇ ਉਤੇ ਦੀਨਾਂ ਦਾ ਦੁਖ ਨਾਸ ਕਰਨ ਵਾਲਾ ਪ੍ਰਭੂ ਕ੍ਰਿਪਾਲੂ ਹੋਇਆ, ਤਾਂ ਗੁਰਾਂ ਨਾਲ ਮਿਲਕੇ ਮੈਂ ਸਾਰੇ ਸੁਖ ਲਭ ਲਏ।

**ਕਹੁ ਨਾਨਕ ਦਿਨੁ ਰੈਨਿ ਧਿਆਵਉ**
**ਮਾਰਿ ਕਾਢੀ ਸਗਲ ਉਪਾਧੇ ॥੪॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਰਾਤ ਦਿਨ ਨਾਮ ਨੂੰ ਧਿਆਉਂਦਾ ਹਾਂ, ਅਤੇ ਸਾਰੀਆਂ ਉਪਾਧੀਆਂ ਮਾਰਕੇ ਹਿਰਦੇ ਵਿਚੋਂ ਬਾਹਰ ਕੱਢ ਦਿਤੀਆਂ ਹਨ। ੪।

**ਇਉ ਜਪਿਓ ਭਾਈ ਪੁਰਖੁ ਬਿਧਾਤੇ ॥**

ਹੇ ਭਾਈ! ਮੈਂ ਇਸ ਤਰ੍ਹਾਂ ਫਲ ਬਰ ਦਾਤੇ ਅਕਾਲ ਪੁਰਖ ਨੂੰ ਜਪਿਆ ਹੈ।

**ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ**
**ਜਨਮ ਮਰਣ ਦੁਖ ਲਾਥੇ ॥੧॥ ਰਹਾਉ ਦੂਜਾ ॥੪॥੪॥੧੨੬॥**

ਦੀਨ=ਗਰੀਬਾਂ ਦੇ ਦੁਖ ਭੰਜਨੁ=ਨਾਸ ਕਰਨ ਵਾਲਾ ਪ੍ਰਭੂ ਕ੍ਰਿਪਾਲੂ ਹੋਇਆ ਹੈ, ਇਸ ਲਈ ਜਨਮ ਮਰਨ ਦੇ ਦੁਖ ਲਾਥੇ=ਮਿਟ ਗਏ ਹਨ । ੪ । ੪ । ੧੨੬ ।

**ਆਸਾ ਮਹਲਾ ੫ ॥**

**ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥**

ਕਾਮਦੇਵ ਦੇ ਇਕ ਨਿਮਖ ਸੁਆਦ ਵਾਸਤੇ ਕਰੋੜਾਂ ਦਿਨਾਂ ਤਕ ਦੁਖ ਪਾਉਂਦਾ ਹੈ ।

**ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥੧॥**

ਉਸ ਵੇਲੇ ਤਾਂ ਇਕ ਘੜੀ ਜਾਂ ਮੁਹਤ=ਅੱਧੀ ਘੜੀ ਰੰਗ ਮਾਣਹਿ=ਅਨੰਦ ਭੋਗਦਾ ਹੈ, ਪਰ ਮਗਰੋਂ ਮੁੜ ਮੁੜ ਕੇ ਪਛਤਾਂਦਾ ਹੈ । ੧ ।

**ਅੰਧੇ ਚੇਤਿ ਹਰਿ ਹਰਿ ਰਾਇਆ ॥**
**ਤੇਰਾ ਸੋ ਦਿਨੁ ਨੇੜੈ ਆਇਆ ॥੧॥ਰਹਾਉ॥**

ਹੇ ਅੰਨ੍ਹੇ ! ਤੂੰ ਹਰ ਵੇਲੇ ਹਰਿ ਹਰਿ ਰਾਜੇ ਨੂੰ ਚੇਤਨਾ ਕਰ । ਤੇਰਾ ਉਹ ਮਰਨ ਵਾਲਾ ਦਿਨ ਨੇੜੇ ਆ ਰਿਹਾ ਹੈ । ੧ । ਰਹਾਉ ।

**ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ ॥**

ਹੇ ਪੁਰਸ਼ਾ ! ਜਿਨ੍ਹਾਂ ਪਦਾਰਥਾਂ ਨੂੰ ਦੇਖਕੇ ਤੂੰ ਭੁਲ ਰਿਹਾ ਹੈਂ, ਇਹ ਪਲਕ ਦ੍ਰਿਸਟਿ=ਪਲ ਮਾਤ੍ਰ ਯਾਨੇ ਥੋੜਾ ਸਮਾਂ ਦ੍ਰਿਸ਼ਟੀ ਆਉਣ ਵਾਲੇ ਹਨ ਅਤੇ ਇਹ ਪਦਾਰਥ ਆਕ=ਅੱਕ, ਨੀਮ=ਨਿੰਮ, ਤੂੰਮਰੁ=ਤੂੰਬੇ ਵਾਂਗ ਕੌੜੇ ਭਾਵ ਦੁਖਦਾਈ ਹਨ ।

**ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ ॥੨॥**

ਜਿਵੇਂ ਬਿਸੀਅਰ=ਸੱਪ ਦਾ ਸੰਗ ਦੁਖਦਾਈ ਹੈ, ਕਿਉਂਕਿ ਸੱਪ ਦਾ ਸੰਗ ਕਰਾਂਗੇ ਤਾਂ ਉਸ ਨੇ ਜ਼ਰੂਰ ਡੰਗ ਮਾਰਨਾ ਹੈ, ਇਵੇਂ ਹੀ ਇਹ ਪਰ ਗ੍ਰਿਹੁ=ਪਰ ਇਸਤਰੀ ਹੈ, ਪਰ ਇਸਤਰੀ ਦਾ ਸੰਗ ਦੁਖਦਾਈ ਹੁੰਦਾ ਹੈ । ੨ ।

**ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ ॥**

ਵੈਰੀ ਜੋ ਸਬੰਧੀ ਹਨ, ਉਹਨਾਂ ਵਾਸਤੇ ਪਾਪ ਕਰਮਾਂ ਨੂੰ ਕਰਦਾ ਹੈ ਤੇ ਆਤਮ-ਵਸਤੂ ਜਿਉਂ ਦੀ ਤਿਉਂ ਅਮਾਨਤ ਪਈ ਰਹੀ । ਅਥਵਾ :—ਸਵਾਸਾਂ ਰੂਪੀ ਵਸਤੂ ਜੋ ਪਰਮੇਸ਼ਰ ਨੇ ਦਿੱਤੀ ਸੀ ਭਜਨ ਕਰਨ ਵਾਸਤੇ, ਉਹ ਉਸ ਦੀ ਵਸਤੂ ਅਮਾਨਤ ਹੀ ਪਈ ਰਹੀ, ਕਿਉਂਕਿ ਸਵਾਸਾਂ ਨਾਲ

ਇਸ ਨੇ ਭਜਨ ਜੋ ਨਾ ਕੀਤਾ ।

**ਛੋਡਿ ਜਾਹਿ ਤਿਨ ਹੀ ਸਿਉ ਸੰਗੀ ਸਾਜਨ ਸਿਉ ਬੈਰਾਨਾ ॥੩॥**

ਜੋ ਪਦਾਰਥ, ਅਥਵਾ :—ਸਬੰਧੀ ਅੰਤ ਨੂੰ ਛਡ ਜਾਣੇ ਹਨ, ਤਿਨ੍ਹਾਂ ਦੇ ਨਾਲ ਹੀ ਸੰਗੀ=ਮਿਲ ਰਿਹਾ ਹੈ । ਸਜਣ ਜੋ ਮਹਾਤਮਾਂ, ਅਥਵਾ :—ਸ਼ੁਭ ਗੁਣ ਹਨ, ਉਹਨਾਂ ਨਾਲੋਂ ਬੈਰਾਨਾ=ਬਿਗਾਨਾ ਹੋ ਰਿਹਾ ਹੈ; ਭਾਵ ਉਹਨਾਂ ਨਾਲ ਪ੍ਰੀਤੀ ਨਹੀਂ ਕਰਦਾ । ੩ ।

**ਸਗਲ ਸੰਸਾਰੁ ਇਹੈ ਬਿਧਿ ਬਿਆਪਿਓ
ਸੋ ਉਬਰਿਓ ਜਿਸੁ ਗੁਰੁ ਪੂਰਾ ॥**

ਸਾਰਾ ਸੰਸਾਰ ਇਹੈ ਬਿਧਿ=ਇਸੇ ਢੰਗ ਵਿਚ ਲੱਗਾ ਹੋਇਆ ਹੈ, ਪਰ ਜਿਸ ਨੂੰ ਪੂਰਾ ਗੁਰੂ ਮਿਲਿਆ ਹੈ, ਉਹ ਇਸ ਤੋਂ ਉਬਰਿਓ=ਬਚ ਗਿਆ ਹੈ ।

**ਕਹੁ ਨਾਨਕ ਭਵ ਸਾਗਰੁ ਤਰਿਓ
ਭਏ ਪੁਨੀਤ ਸਰੀਰਾ ॥੪॥੫॥੧੨੭॥**

ਗੁਰੂ ਜੀ ਕਥਨ ਕਰਦੇ ਹਨ—ਉਹ ਸੰਸਾਰ-ਸਮੁੰਦਰ ਤੋਂ ਤਰ ਗਿਆ ਹੈ ਅਤੇ ਉਸ ਦਾ ਸਰੀਰ, ਤੇ ਅੰਤਹ ਕਰਣ ਆਦਿਕ ਸਭ ਪਵਿਤ੍ਰ ਹੋ ਗਏ ਹਨ । ੪ । ੫ । ੧੨੭ ।

**ਆਸਾ ਮਹਲਾ ੫ ਦੁਪਦੇ ॥**

**ਲੂਕਿ ਕਮਾਨੋ ਸੋਈ ਤੁਮ੍ ਪੇਖਿਓ ਮੂੜ ਮੁਗਧ ਮੁਕਰਾਨੀ ॥**

ਜਿਤਨੇ ਵੀ ਕਰਮ ਇਹ ਜੀਵ ਛੁਪ ਕੇ ਕਮਾਉਂਦਾ ਹੈ, ਹੇ ਪਰਮੇਸ਼ਰ ! ਉਹ ਤੁਸੀਂ ਆਪ ਹੀ ਦੇਖਣਾ ਕੀਤੇ ਹਨ । ਪਰ ਇਹ ਮੂਰਖ ਮੁਗਧ ਜੀਵ ਮੁਕਰਾਨੀ=ਮੁਕਰਦਾ ਹੈ ।

**ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ ॥੧॥**

ਇਸ ਦੇ ਆਪਣੇ ਕਮਾਏ ਹੋਏ ਕਰਮਾਂ ਦੇ ਅਨੁਸਾਰ ਇਸ ਜੀਵ ਨੂੰ ਲੈ ਕੇ ਆਪ ਨੇ ਬਾਂਧੇ=ਬੰਨ੍ਹ ਦਿੱਤਾ, ਫਿਰ ਇਹ ਜੀਵ ਪਿਛੋਂ ਪਸਚਾਤਾਪ ਕਰਦਾ ਹੈ । ੧ ।

**ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ ॥**

ਹੇ ਜੀਵ ! ਮੇਰੇ ਪ੍ਰਭੂ ਨੇ ਸਭ ਵਿਧੀ ਅੱਗੇ ਹੀ ਜਾਣੀ ਹੋਈ ਹੈ । ਕਿਉਂਕਿ ਜਿਸ ਵੇਲੇ ਵੀ ਤੂੰ ਸੰਕਲਪ ਕਰਦਾ ਹੈਂ, ਚਾਹੇ ਬੁਰਾ ਚਾਹੇ ਭਲਾ, ਉਹ ਅੰਤਰਜਾਮੀ ਉਸੀ ਵੇਲੇ ਜਾਣ ਲੈਂਦਾ ਹੈ ।

**ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ ॥੧॥ਰਹਾਉ॥**

ਹੇ ਭਰਮ ਦੇ ਲੁਟੇ ਹੋਏ ਪੁਰਖਾ ! ਤੂੰ ਉਸ ਵਾਹਿਗੁਰੂ ਪਾਸੋਂ ਪੜਦਾ ਰੱਖਦਾ ਹੈਂ, ਤਾਂ

ਮਰਨ ਪਿਛੋਂ ਜੀਵ ਦੀ ਕੀ ਗੱਲ ਮੰਨੀ ਜਾਏਗੀ, ਭਾਵ ਕੋਈ ਗੱਲ ਨਹੀਂ ਮੰਨੀ ਜਾਏਗੀ ।੧। ਰਹਾਉ ।

**ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ ਕਿਆ ਕੋ ਕਰੈ ਪਰਾਨੀ ॥**

ਹੇ ਵਾਹਿਗੁਰੂ ! ਜਿਸ ਜਿਸ ਤਰਫ ਇਹ ਜੀਵ ਤੂੰ ਲਗਾਏ ਹਨ, ਉਸੇ ਉਸੇ ਪਾਸੇ ਲਗ ਰਹੇ ਹਨ, ਇਹ ਪ੍ਰਾਣ ਧਾਰੀ ਜੀਵ ਆਪਣੇ ਆਪ ਕੀ ਕੁਝ ਕਰ ਸਕਦੇ ਹਨ ।

**ਬਖਸਿ ਲੈਹੁ ਪਾਰਬ੍ਰਹਮ ਸੁਆਮੀ**
**ਨਾਨਕ ਸਦ ਕੁਰਬਾਨੀ ॥੨॥੬॥੧੨੮॥**

ਹੇ ਪਾਰਬ੍ਰਹਮ ਸੁਆਮੀ ! ਜੀਵ ਨੂੰ ਬਖਸ਼ ਕੇ ਆਪਣੇ ਨਾਲ ਮਿਲਾ ਲੈ, ਮੈਂ ਨਾਨਕ ਸਦਾ ਹੀ ਆਪ ਜੀ ਤੋਂ ਕੁਰਬਾਨੀ=ਸਦਕੇ ਜਾਂਦਾ ਹਾਂ ।੨।੬।੧੨੮।

**ਆਸਾ ਮਹਲਾ ੫ ॥**

**ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥**

ਉਹ ਪਰਮੇਸ਼ਰ ਆਪਣੇ ਦਾਸ ਦੀ ਪਤਿ ਆਪ ਹੀ ਰਖਦਾ ਹੈ ਅਤੇ ਆਪ ਹੀ ਸੇਵਕ ਪਾਸੋਂ ਨਾਮ ਜਪਾਉਂਦਾ ਹੈ ।

**ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥**

ਜਿਥੇ ਜਿਥੇ ਕੋਈ ਸੇਵਕ ਦਾ ਕਾਜ=ਕੰਮ ਆ ਬਣੇ ਅਤੇ ਸੇਵਕ ਦੀ ਕਿਰਤ ਕਰਨੀ ਆ ਬਣੇ, ਉਥੇ ਉਥੇ ਉਹ ਪਰਮੇਸ਼ਰ ਆਪ ਹੀ ਉਠ ਕੇ ਦੌੜਦਾ ਹੈ ।

ਜਿਵੇਂ :—ਨਰਸੀ ਭਗਤ ਦੇ ਵਿਆਹ ਦਾ ਕਾਰਜ ਬਣਿਆਂ ਸੀ ਤਾਂ ਭਗਵਾਨ ਨੇ ਆਪ ਨਰਸੀ ਭਗਤ ਹੋ ਕੇ ਲਛਮੀ ਨੂੰ ਨਰਸਾਣੀ ਬਣਾ ਕੇ ਵਿਆਹ ਦਾ ਸਾਰਾ ਕੰਮ ਭੁਗਤਾਇਆ ।

੨—ਨਰਸੀ ਦਾ ਕਾਰਜ ਕੀਤਾ ਜਿਹੜੀ ਹੁੰਡੀ ਤਾਰੀ ਸੀ ਸ਼ਾਵਲਸ਼ਾਹ ਨੇ । ਅਤੇ—

੩—ਜਿਸ ਵੇਲੇ ਧੰਨੇ ਭਗਤ ਦੇ ਹਲ ਵਾਹੁਣ ਦੀ ਕਿਰਤ ਪਈ ਤਾਂ ਭਗਵਾਨ ਨੇ ਆਪ ਜਾ ਕੇ ਹਲ ਵਾਹੇ ਤੇ ਧੰਨਾ ਭਗਤ ਮੰਜੇ ਉਤੇ ਬੈਠਾ ਰਿਹਾ ।

੪—ਜਿਸ ਵੇਲੇ ਨਾਮਦੇਵ ਦੀ ਛੰਨ ਬਣਾਉਣ ਦੀ ਕਿਰਤ ਪਈ ਤਦ ਵੀ ਭਗਵਾਨ ਨੇ ਆਪ ਬਾਹਰ ਜਾ ਕੇ ਸਰਕੜਾ ਵੱਢ ਕੇ ਲਿਆਂਦਾ ਤੇ ਸਭ ਨਾਲੋਂ ਸੋਹਣੀ ਛੰਨ ਬਣਾ ਦਿਤੀ ।੧।

**ਸੇਵਕ ਕਉ ਨਿਕਟੀ ਹੋਇ ਦਿਖਾਵੈ ॥**

ਇਸੇ ਤਰ੍ਹਾਂ ਸੇਵਕ ਨੂੰ ਨੇੜੇ ਹੋ ਕੇ ਆਪਣਾ ਦਰਸ਼ਨ ਵਿਖਾਉਂਦਾ ਹੈ ।

**ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ਰਹਾਉ॥**

ਠਾਕੁਰ=ਮਾਲਕ (ਪਰਮੇਸ਼ਰ) ਅੱਗੇ ਸੇਵਕ ਜੋ ਜੋ ਭੀ ਬੇਨਤੀ ਕਹਿੰਦਾ ਹੈ, ਉਹ ਝਟ-ਪਟ ਪੂਰੀ ਹੋ ਆਉਂਦੀ ਹੈ। ੧। ਰਹਾਉ।

**ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥**

ਮੈਂ ਉਸ ਸੇਵਕ ਤੋਂ ਸਦਾ ਕੁਰਬਾਨ ਜਾਂਦਾ ਹਾਂ, ਜੋ ਆਪਣੇ ਪ੍ਰਭੂ ਨੂੰ ਭਾਉਂਦਾ ਹੈ।

**ਤਿਸ ਕੀ ਸੋਇ ਸੁਣੀ ਮਨੁ ਹਰਿਆ**
**ਤਿਸੁ ਨਾਨਕ ਪਰਸਣਿ ਆਵੈ ॥੨॥੭॥੧੨੯॥**

ਉਸ ਸੇਵਕ ਦੀ ਸੋਇ=ਸੋਭਾ ਨੂੰ ਸੁਣ ਕੇ ਮੇਰਾ ਮਨ ਹਰਿਆ ਹੁੰਦਾ ਹੈ ਅਤੇ ਤਿਸ ਦੇ ਪਰਸਣ ਭਾਵ ਦਰਸ਼ਨ ਕਰਨ ਨੂੰ ਮੈਂ ਆਉਂਦਾ ਹਾਂ। ੨। ੭। ੧੨੯।

**ਆਸਾ ਘਰੁ ੧੧ ਮਹਲਾ ੫ ੧ ਓ ਸਤਿਗੁਰ ਪ੍ਰਸਾਦਿ ॥**

ਇਸ ਸ਼ਬਦ ਦੁਆਰਾ ਗੁਰੂ ਸਾਹਿਬ ਜੀ ਦਸਦੇ ਹਨ ਕਿ ਇਸ ਜੀਵ ਨਾਲੋਂ ਤਾਂ ਨਟ ਹੀ ਚੰਗਾ ਹੈ –

**ਨਟੂਆ ਭੇਖ ਦਿਖਾਵੈ ਬਹੁ ਬਿਧਿ ਜੈਸਾ ਹੈ ਓਹੁ ਤੈਸਾ ਰੇ ॥**

ਨਟੂਆ=ਨਟ ਬਹੁਤ ਪ੍ਰਕਾਰ ਦੇ ਭੇਖ ਧਾਰਨ ਕਰਕੇ ਲੋਕਾਂ ਨੂੰ ਵਿਖਾਉਂਦਾ ਹੈ, ਕਦੀ ਸ਼ਾਹੂਕਾਰ, ਕਦੀ ਭਿਖਾਰੀ, ਕਦੀ ਵਜ਼ੀਰ, ਕਦੀ ਕੁਟਵਾਲ, ਕਦੀ ਬਾਦਸ਼ਾਹ ਇਤਿਆਦਿਕ ਬਹੁਤ ਰੂਪ ਧਾਰ ਕੇ ਵਿਖਾਉਂਦਾ ਹੈ; ਪਰੰਤੂ, ਉਹ ਆਪਣੇ ਬਣਾਏ ਹੋਏ ਰੂਪਾਂ ਨੂੰ ਵੇਖ ਕੇ ਆਪ ਨਹੀਂ ਭਰਮਦਾ, ਜਿਹੋ ਜਿਹਾ ਉਸ ਦਾ ਆਪਣਾ ਅਸਲੀ ਰੂਪ ਹੈ, ਉਹ ਉਹੋ ਜਿਹਾ ਹੀ ਆਪਣੇ ਮਨ ਵਿਚ ਨਿਸਚੇ ਰਖਦਾ ਹੈ। ਤੇ ਜੀਵ ਜਿਸ ਜੂਨ ਵਿਚ ਜਾਂਦਾ ਹੈ, ਉਸੀ ਵਿਚ ਪਰਚ ਜਾਂਦਾ ਹੈ। ਜਿਵੇਂ–

'ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ' (੬੮੬)

ਅਤੇ ਉਸੇ ਸਰੀਰ ਦਾ ਹੰਕਾਰ ਕਰਨ ਲੱਗ ਜਾਂਦਾ ਹੈ।

**ਅਨਿਕ ਜੋਨਿ ਭ੍ਰਮਿਓ ਭ੍ਰਮ ਭੀਤਰਿ ਸੁਖਹਿ ਨਾਹੀ ਪਰਵੇਸਾ ਰੇ ॥੧॥**

ਭਰਮ ਵਿਚ ਲੱਗ ਕੇ ਜੂਨੀਆਂ ਵਿਚ ਭਰਮਦਾ ਹੈ, ਇਸ ਕਰਕੇ ਸੁਖਾਂ ਵਿਚ ਪਰਵੇਸ਼ ਨਹੀਂ ਹੁੰਦਾ। ਅਥਵਾ :–ਆਤਮ ਸੁਖ ਦੇ ਵਿਚ ਪ੍ਰਵੇਸ਼ ਨਹੀਂ ਹੁੰਦਾ। ੧।

## (ਪੰਨਾ ੪੦੪)

**ਸਾਜਨ ਸੰਤ ਹਮਾਰੇ ਮੀਤਾ ਬਿਨੁ ਹਰਿ ਹਰਿ ਆਨੀਤਾ ਰੇ ॥**

ਹੇ ਸੰਤ ਸਜਣੋ ਸਾਡੇ ਮਿਤਰੋ ! ਹਰਿ ਹਰਿ ਤੋਂ ਬਿਨਾਂ ਸਭ ਪਦਾਰਥ ਆਨੀਤਾ=ਮਿਥਿਆ ਹਨ।

**ਸਾਧਸੰਗਿ ਮਿਲਿ ਹਰਿ ਗੁਣ ਗਾਏ**
**ਇਹੁ ਜਨਮੁ ਪਦਾਰਥੁ ਜੀਤਾ ਰੇ ॥੧॥ਰਹਾਉ॥**

ਜਿਸ ਨੇ ਸਤਿਸੰਗ ਨਾਲ ਮਿਲਕੇ ਹਰੀ ਦੇ ਗੁਣ ਗਾਏ ਹਨ, ਉਸ ਨੇ ਇਸ ਜਨਮ ਪਦਾਰਥ ਨੂੰ ਜੀਤਾ=ਜਿੱਤ ਲਿਆ ਭਾਵ ਸਫਲਾ ਕੀਤਾ ਹੈ। ੧।

**ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨ੍ਹੀ ਕਹਹੁ ਕਵਨ ਬਿਧਿ ਤਰੀਐ ਰੇ ॥**

ਇਹ ਜੋ ਤ੍ਰਿਗੁਣ ਆਤਮਕ ਮਾਇਆ ਬ੍ਰਹਮ ਦੀ ਕੀਤੀ ਹੋਈ ਹੈ, ਹੇ ਭਾਈ ! ਕਹਹੁ=ਕਹੁ ਖਾਂ ! ਇਸ ਤੋਂ ਕਿਸ ਵਿਧੀ ਨਾਲ ਤਰੇਂਗਾ ?

**ਘੂਮਨ ਘੇਰ ਅਗਾਹ ਗਾਖਰੀ ਗੁਰ ਸਬਦੀ ਪਾਰਿ ਉਤਰੀਐ ਰੇ ॥੨॥**

ਤਿੰਨਾਂ ਗੁਣਾਂ ਰੂਪੀ ਘੁਮਣ ਘੇਰੀ ਅਗਾਧ ਤੇ ਨਵਿਰਤ ਹੋਣੀ ਬੜੀ ਗਾਖਰੀ=ਕਠਨ ਹੈ, ਹੇ ਭਾਈ ! ਗੁਰ ਸ਼ਬਦੀਏ ਇਸ ਤੋਂ ਪਾਰ ਉਤਰਦੇ ਹਨ, ਤੂੰ ਭੀ ਗੁਰ ਸ਼ਬਦ ਦੁਆਰਾ ਪਾਰ ਉਤਰਨਾ ਕਰ। ੨।

**ਖੋਜਤ ਖੋਜਤ ਖੋਜਿ ਬੀਚਾਰਿਓ ਤਤੁ ਨਾਨਕ ਇਹੁ ਜਾਨਾ ਰੇ ॥**

ਵੇਦਾਂ ਦੁਆਰੇ ਖੋਜ ਕੇ, ਸ਼ਾਸਤ੍ਰਾਂ ਦੁਆਰੇ ਲਭਕੇ, ਸਿੰਮ੍ਰਤੀਆਂ ਦੁਆਰੇ ਭਾਲਕੇ, ਅਤੇ ਆਪਣੇ ਅਨੁਭਵ ਦੁਆਰਾ ਵਿਚਾਰਕੇ, ਇਹ ਅਸੀਂ ਤਤੁ=ਸਿਧਾਂਤ ਜਾਣਿਆ ਹੈ। ਕਿ–

**ਸਿਮਰਤ ਨਾਮੁ ਨਿਧਾਨੁ ਨਿਰਮੋਲਕੁ**
**ਮਨੁ ਮਾਣਕੁ ਪਤੀਆਨਾ ਰੇ ॥੩॥੧॥੧੩੦॥**

ਸਿਮਰਨੇ ਯੋਗ ਵਾਹਿਗੁਰੂ ਨਾਮ ਨਿਧੀਆਂ ਦਾ ਖਜ਼ਾਨਾ ਹੈ ਅਤੇ ਨਿਰਮੋਲਕ ਹੈ, ਤਿਸ ਪਰ ਪਤੀਆਨਾ=ਭਰੋਸਾ ਕਰਕੇ ਮਨ ਮਾਣਕ ਵਾਂਗ ਅਮੋਲਕ ਹੋਇਆ ਹੈ। ੩। ੧। ੧੩੦।

### ਆਸਾ ਮਹਲਾ ੫ ਦੁਪਦੇ॥

**ਗੁਰ ਪਰਸਾਦਿ ਮੇਰੈ ਮਨਿ ਵਸਿਆ ਜੋ ਮਾਗਉ ਸੋ ਪਾਵਉ ਰੇ ॥**

ਗੁਰਾਂ ਦੀ ਪਰਸਾਦਿ=ਕਿਰਪਾ ਕਰਕੇ ਵਾਹਿਗੁਰੂ ਮੇਰੇ ਮਨ ਵਿਚ ਵੱਸ ਗਿਆ ਹੈ, ਉਸ

ਪਾਸੋਂ ਜੋ ਮੰਗਦਾ ਹਾਂ, ਉਹ ਫਲ ਪਾ ਲੈਂਦਾ ਹਾਂ।

**ਨਾਮ ਰੰਗਿ ਇਹੁ ਮਨੁ ਤ੍ਰਿਪਤਾਨਾ ਬਹੁਰਿ ਨ ਕਤਹੂੰ ਧਾਵਉ ਰੇ ॥੧॥**

ਨਾਮ ਦੇ ਰੰਗਿ=ਪ੍ਰੇਮ ਕਰਕੇ ਇਹ–ਮਨ ਤ੍ਰਿਪਤਾਨਾ=ਰੱਜ ਗਿਆ ਹੈ, ਹੁਣ ਮੁੜਕੇ ਹੋਰ ਕਿਸੇ ਪਾਸੇ ਦੌੜਦਾ ਨਹੀਂ ਹੈ। ੧।

**ਹਮਰਾ ਠਾਕੁਰੁ ਸਭ ਤੇ ਊਚਾ ਰੈਣਿ ਦਿਨਸੁ ਤਿਸੁ ਗਾਵਉ ਰੇ ॥**

ਜੋ ਸਾਡਾ ਸੁਆਮੀ ਸਭ ਤੋਂ ਉੱਚਾ ਹੈ, ਰਾਤ ਦਿਨ ਉਸੇ ਦਾ ਜਸ ਗਾਉਂਦਾ ਹਾਂ।

**ਖਿਨ ਮਹਿ ਥਾਪਿ ਉਥਾਪਨਹਾਰਾ**
**ਤਿਸ ਤੇ ਤੁਝਹਿ ਡਰਾਵਉ ਰੇ ॥੧॥ਰਹਾਉ॥**

ਜੋ ਪਰਮੇਸ਼ਰ ਇਕ ਖਿਨ ਵਿਚ ਉਤਪਤੀ, ਪਾਲਣਾ, ਲੈਤਾ ਕਰਨ ਵਾਲਾ ਹੈ, ਤਿਸ ਦੇ ਪਾਸੋਂ ਤੈਨੂੰ ਡਰਾਉਂਦਾ ਹਾਂ। ਕਿ ਤੂੰ ਵਾਹਿਗੁਰੂ ਦਾ ਭੈ ਚਿਤ ਵਿਚ ਰਖਣਾ ਕਰ।

**ਜਬ ਦੇਖਉ ਪ੍ਰਭੁ ਅਪੁਨਾ ਸੁਆਮੀ**
**ਤਉ ਅਵਰਹਿ ਚੀਤਿ ਨ ਪਾਵਉ ਰੇ॥**

ਜਿਸ ਵੇਲੇ ਤੁਸੀਂ ਆਪਣੇ ਪ੍ਰਭੂ ਸੁਆਮੀ ਨੂੰ ਦੇਖੋਗੇ, ਤਦ ਤੁਸੀਂ ਹੋਰ ਦੇਵੀ ਦੇਵਤਿਆਂ ਨੂੰ ਚਿਤ ਵਿਚ ਨਹੀਂ ਪਾਵੋਗੇ।

**ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ**
**ਭ੍ਰਮੁ ਭਉ ਮੇਟਿ ਲਿਖਾਵਉ ਰੇ ॥੨॥੨॥੧੩੧॥**

ਗੁਰੂ ਜੀ ਕਥਨ ਕਰਦੇ ਹਨ–ਮੈਂ ਦਾਸ ਨੂੰ ਪ੍ਰਭੂ ਨੇ ਆਪ ਜਸ ਰੂਪੀ ਸਿਰੋਪਾ ਪਹਿਰਾਇਆ ਹੈ, ਹੁਣ ਮੈਂ ਹੋਰਨਾਂ ਦੇ ਭਰਮ ਤੇ ਭੈ ਮੇਟਕੇ ਬ੍ਰਹਮ ਨੂੰ ਜਣਾਉਂਦਾ ਹਾਂ। ੨। ੨। ੧੩੧।

**ਆਸਾ ਮਹਲਾ ੫ ॥**

ਸਿੱਖਾਂ ਨੇ ਬੇਨਤੀ ਕੀਤੀ, ਕਿ–ਐ ਗੁਰੂ ਜੀ ! ਇਹ ਕਾਮ ਕਰੋਧ ਆਦਿਕ ਵਿੱਚ ਕਿੰਨੀ ਕੁ ਤਾਕਤ ਹੈ ? ਗੁਰ ਉੱਤਰ :–

**ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ॥**

ਚਾਰ ਬਰਨ=(ਬ੍ਰਾਹਮਣ, ਖਤਰੀ, ਸ਼ੂਦਰ, ਚਾਰ ਆਸ਼੍ਰਮ ਵੈਸ਼), (ਗ੍ਰਹਿਸਤੀ, ਬਾਨਪ੍ਰਸਤੀ, ਸੰਨਿਆਸੀ, ਬ੍ਰਹਮਚਾਰੀ), ਇਹਨਾਂ ਨੂੰ ਇਹ ਕਾਮ ਆਦਿਕ ਮਰਦਨ=ਮਲਨ ਵਾਲੇ ਹਨ। ਅਤੇ

ਖਟੁ ਦਰਸਨ=ਛੇ ਭੇਖਾਂ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼ ਅਤੇ ਮਦਾਰੀ) ਨੂੰ ਵਾਂ ਹਥ ਦੀ ਤਲੀ ਤੇ ਕਰ ਲਿਆ ਹੈ, ਭਾਵ ਆਪਣੇ ਅਧੀਨ ਕਰ ਲਿਆ ਹੈ ।

ਅਥਵਾ :–ਜਿਵੇਂ ਹੱਥ ਦੀ ਤਲੀ ਉਤੇ ਕੋਈ ਚੀਜ਼ ਮਲ ਦੇਈਦੀ ਹੈ, ਤਿਵੇਂ ਕਾਮ ਆਦਿਕਾਂ ਨੇ ਛੇ ਭੇਖਾਂ ਨੂੰ ਮਲ ਦਿੱਤਾ ਹੈ ।

## ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ॥੧॥

ਹੇ ਭਾਈ ! ਸੁੰਦਰ ਸਰੂਪ ਵਾਲਿਆਂ ਨੂੰ, ਸੁਘਰ=ਸਰੇਸ਼ਟ ਘਾੜਤ ਘੜਨ ਵਾਲਿਆਂ ਨੂੰ ਅਤੇ ਸਿਆਣੇ ਪੁਰਸ਼ਾਂ ਨੂੰ ਇਹਨਾਂ ਮੋਹ ਆਦਿਕ ਪੰਜਾਂ ਨੇ ਛਲ ਲਿਆ ਹੈ । ੧ ।

## ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥

ਰੇ=ਹੇ ਭਾਈ ! ਜਿਸ ਨੇ ਸਤਿਸੰਗ ਵਿਚ ਮਿਲਕੇ ਪੰਜ ਸੂਰਬੀਰ (ਕਾਮ, ਕ੍ਰੋਧ ਆਦਿਕ) ਮਾਰੇ ਹਨ, ਅਜਿਹਾ ਬਲਵਾਨ ਕੌਣ ਹੈ ?

ਉੱਤਰ :–ਐਸਾ ਬਲਵਾਨ ਕੋਈ ਕੋਈ ਭਾਵ ਦੁਰਲਭ ਹੈ ।

## ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ
## ਸੋ ਪੂਰਾ ਇਹ ਕਲੀ ਰੇ ॥ ੧ ॥ ਰਹਾਉ ॥

ਰੇ=ਹੇ ਭਾਈ ! ਜਿਸ ਪੁਰਸ਼ ਨੇ ਬਿਦਾਰਿ=ਹੁਸ਼ਿਆਰ ਹੋ ਕੇ ਮਾਰਿ=ਕਾਮ ਆਦਿਕ ਪੰਜਾਂ ਨੂੰ ਗੁਦਾਰੇ=ਨਾਸ਼ ਕੀਤਾ ਹੈ । ਅਥਵਾ :–ਬਿਦਾਰਨ ਵਾਲਿਆਂ ਨੂੰ ਗੁਦਾਰੇ=ਅਭਾਵ ਕੀਤਾ ਹੈ, ਸੋ= ਉਹ ਪੁਰਸ਼ ਇਸ ਕਲਜੁਗ ਵਿਚ ਪੂਰਨ ਹੈ । ੧ । ਰਹਾਉ ।

## ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ ॥

ਇਹਨਾਂ ਕਾਮ ਆਦਿਕਾਂ ਦੀ ਵਡੀ ਕੌਮ ਹੈ (ਮੁੱਕਦੀ ਨਹੀਂ), ਫਿਰ ਇਹਨਾਂ ਦਾ ਆਪਸ ਵਿਚ ਵਸਿ=ਏਕਾ ਹੈ, ਜਿਥੇ ਇਕ ਜਾਵੇਗਾ ਬਾਕੀ ਦੇ ਨਾਲ ਜਾਵਣਗੇ । ਇਹ ਡਰਕੇ ਕਿਸੇ ਪਾਸੋਂ ਭੱਜਦੇ ਨਹੀਂ, ਰੇ=ਹੇ ਭਾਈ ! ਇਹ ਮੁਹਕਮ=ਤਕੜੀ ਫੌਜ ਹਠ ਵਾਲੀ ਹੈ, ਜੋ ਸਭ ਨੂੰ ਘੇਰੀ ਰਖਦੀ ਹੈ ।

## ਕਹੁ ਨਾਨਕ ਤਿਨਿ ਜਨਿ ਨਿਰਦਲਿਆ
## ਸਾਧਸੰਗਤਿ ਕੈ ਝਲੀ ਰੇ ॥ ੨ ॥ ੩ ॥ ੧੩੨ ॥

ਗੁਰੂ ਜੀ ਕਥਨ ਕਰਦੇ ਹਨ, ਰੇ=ਹੇ ਭਾਈ ! ਉਸ ਪੁਰਸ਼ ਨੇ ਨਿਰ=ਵਿਸ਼ੇਸ਼ ਕਰਕੇ ਕਾਮ ਆਦਿਕਾਂ ਨੂੰ ਦਲ ਸੁੱਟਿਆ ਹੈ, ਜਿਸ ਨੇ ਸਾਧ ਸੰਗਤ ਦਾ ਝਲੀ=ਆਸਰਾ ਲਿਆ ਹੈ । ਅਥਵਾ :– ਸਾਧ ਸੰਗਤ ਰੂਪੀ ਝਲ=ਜੰਗਲ (ਬਣ) ਵਿਚ ਜਿਸ ਨੇ ਰਹਿਣਾ ਕੀਤਾ ਹੈ । ੨ । ੩ । ੧੩੨ ।

## ਆਸਾ ਮਹਲਾ ੫ ॥

ਸਿੱਖਾਂ ਨੇ ਬੇਨਤੀ ਕੀਤੀ–'ਹਰੀ ਦੀ ਕਥਾ ਦਾ ਕੁਛ ਮਹਾਤਮ ਸੁਣਾਓ ?' ਹੁਣ ਗੁਰੂ ਜੀ ਦੋ ਸ਼ਬਦਾਂ ਦੁਆਰੇ ਹਰੀ ਦੀ ਕਥਾ ਦਾ ਮਹਾਤਮ ਸੁਣਾਉਂਦੇ ਹਨ–

**ਨੀਕੀ ਜੀਅ ਕੀ ਹਰਿ ਕਥਾ ਊਤਮ,**
**ਆਨ ਸਗਲ ਰਸ ਫੀਕੀ ਰੇ ॥੧॥ ਰਹਾਉ ॥**

ਹਰੀ ਦੀ ਉੱਤਮ ਕਥਾ ਜੀਵ ਨੂੰ ਨੀਕੀ=ਸੁੰਦਰ ਕਰਨ ਵਾਲੀ ਹੈ। ਰੇ=ਹੇ ਭਾਈ! ਕਥਾ ਤੋਂ ਬਿਨਾਂ ਆਨ=ਹੋਰ ਸਾਰੇ ਰਸ ਫਿੱਕੇ ਹਨ।

(ੳ) ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ ॥
ਤਿਨ ਕਉ ਸਭ ਨਿਵਹਿ ਅਨਦਿਨੁ ਪੂਜ ਕਰਾਹੀ ॥ (ਪੰਨਾ ੨੩੧)

(ਅ) ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ ॥
ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨ ਫਿਰਉ ਤਿਸੁ ਪਿਛੈ ਵਿਰਾਗੀ ॥ (ਪੰ: ੨੦੪)

**ਬਹੁ ਗੁਨਿ ਧੁਨਿ ਮੁਨਿ ਜਨ ਖਟੁ ਬੇਤੇ**
**ਅਵਰੁ ਨ ਕਿਛੁ ਲਾਈਕੀ ਰੇ ॥੧॥**

ਜੋ ਬਹੁਤੇ ਗੁਣਵਾਨ ਗੁਣੀ ਹਨ, ਕਥਾ ਦੇ ਧੁਨਿ=ਉਚਾਰਨ ਵਾਲੇ ਜੋ ਮੁਨੀ ਜਨ ਹਨ, ੬ ਸ਼ਾਸਤ੍ਰਾਂ ਦੇ ਵਕਤਾ ਜੋ ਛੇ ਰਿਖੀ ਹਨ; ਉਹ ਸਾਰੇ ਕਹਿੰਦੇ ਹਨ, ਕਿ–ਇਸ ਕਥਾ ਦੇ ਲਾਇਕ ਭਾਵ ਤੁੱਲ ਹੋਰ ਕੁਝ ਨਹੀਂ ਹੈ। ਅਥਵਾ :–ਬਹੁਤੇ ਗੁਣੀ ਜਨ ਤੇ ਮੁਨੀ ਜਨ ਅਤੇ ੬ ਸ਼ਾਸਤ੍ਰਾਂ ਦੇ ਬੇਤੇ=ਵਕਤਾ ਇਹ ਸਾਰੇ ਇੰਞ ਧੁਨਿ=ਉਚਾਰਦੇ ਹਨ, ਕਿ–ਰੇ=ਹੇ ਭਾਈ! ਹਰੀ ਕਥਾ ਦੇ ਲਾਇਕ ਹੋਰ ਕੁਝ ਨਹੀਂ ਹੈ। ੧।

**ਬਿਖਾਰੀ ਨਿਰਾਰੀ ਅਪਾਰੀ ਸਹਜਾਰੀ**
**ਸਾਧਸੰਗਿ ਨਾਨਕ ਪੀਕੀ ਰੇ ॥੨॥੪॥੧੩੩॥**

ਇਹ ਹਰੀ ਕਥਾ–ਵਿਸ਼ਿਆਂ ਦੇ ਕਟਣੇ ਨੂੰ ਆਰੀ ਸਮਾਨ ਹੈ, ਆਪ ਸਭ ਤੋਂ ਨਿਰਾਰੀ= ਨਿਰਾਲੀ ਹੈ ਅਤੇ ਜੀਵ ਨੂੰ ਸੰਸਾਰ ਤੋਂ ਅਸੰਗ ਕਰਨ ਵਾਲੀ ਹੈ. ਅਪਾਰੀ=ਬਿਅੰਤ ਹੈ। ਅਥਵਾ :–ਸਰੇਸ਼ਟ ਹੈ, ਅਥਵਾ :–ਅਪਾਰ=ਬਿਅੰਤ ਰੂਪ ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲੀ ਹੈ। ਅਥਵਾ :–ਆਪ ਪਰਮਾਤਮਾ ਦੀ ਅਲੀ=ਸਖੀ ਹੈ। ਸਹਜਾਰੀ=ਸ਼ਾਂਤੀ ਆਦਿਕ ਸ਼ੁਭ ਗੁਣਾਂ ਦਾ ਆਲੀ ਘਰ ਹੈ।

ਗੁਰੂ ਜੀ ਕਥਨ ਕਰਦੇ ਹਨ–ਸਤਿਸੰਗਤ ਦੁਆਰਾ ਇਹ ਅੰਮ੍ਰਿਤ ਰੂਪ ਕਥਾ ਅਸੀਂ ਪੀਕੀ=ਪੀਤੀ ਹੈ। ਅਥਵਾ :– ਇਹ ਕਥਾ ਕਿਹੋ ਜਿਹੀ ਹੈ ਕਿ ਪੀ ਕੀ=ਪਤੀ (ਪਰਮਾਤਮਾ) ਦੀ ਪ੍ਰਾਪਤੀ ਦੇ ਕਰਾਉਣ ਵਾਲੀ ਹੈ। ੨। ੪। ੧੩੩।

## ਆਸਾ ਮਹਲਾ ੫ ॥
## ਹਮਾਰੀ ਪਿਆਰੀ ਅੰਮ੍ਰਿਤ ਧਾਰੀ
## ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧॥ਰਹਾਉ॥

ਗੁਰੂ ਜੀ ਕਥਨ ਕਰਦੇ ਹਨ–ਇਹ ਹਰੀ ਕਥਾ ਸਾਡੀ ਬੜੀ ਪਿਆਰੀ ਹੈ, ਨਾਮ ਗਿਆਨ ਰੂਪ ਅੰਮ੍ਰਿਤ ਦੇ ਧਾਰਨ ਵਾਲੀ ਹੈ । ਅਥਵਾ :–ਨਾਮ ਰੂਪ ਅੰਮ੍ਰਿਤ ਦਾ ਧਾਰੀ=ਪ੍ਰਵਾਹ ਹੈ। ਗੁਰਾਂ ਦੀ ਕਿਰਪਾ ਨਾਲ ਇਕ ਨਿਮਖ ਜਿੰਨਾ ਸਮਾਂ ਭੀ ਅਸੀਂ ਮਨ ਤੋਂ ਨਹੀਂ ਟਾਰੀ=ਭੁਲਾਈ। ਅਥਵਾ :–ਸਾਡੇ ਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪਣੇ ਮਨ ਤੋਂ ਇਹ ਕਥਾ ਨਿਮਖ ਮਾਤਰ ਵੀ ਨਹੀਂ ਟਾਲੀ। ਅਥਵਾ :–ਗੁਰਿ=ਵੱਡੇ ਜੋ ਸਨਕਾਦਿਕ ਹਨ, ਓਹਨਾਂ ਨੇ ਭੀ ਮਨ ਵਿਚੋਂ ਨਹੀਂ ਟਾਰੀ=ਭੁਲਾਈ । ੧ । ਰਹਾਉ ।

## ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥੧॥

ਦਰਸ਼ਨ ਪਰਸਨ ਕਰਨ ਨਾਲ ਸਰਸਨ ਅਧਿਕ (ਬਹੁਤਾ) ਹਰਸਨ=ਅਨੰਦ ਹੁੰਦਾ ਹੈ। ਅਥਵਾ :–ਦਰਸ਼ਨ ਕਰਨ ਨਾਲ ਸਰਸਨ, ਅਤੇ ਪਰਸਨ ਕਰਨ ਨਾਲ ਹਰਸਨ ਹੁੰਦਾ ਹੈ।* ਰੇ=ਹੇ ਭਾਈ ! ਇਹ ਹਰੀ ਦੀ ਕਥਾ ਕਰਤਾਰ ਦੇ ਰੰਗ ਵਿਚ ਆਪ ਰੰਗੀ ਹੋਈ ਹੈ ਅਤੇ ਹੋਰਨਾਂ ਨੂੰ ਰੰਗਣ ਵਾਲੀ ਹੈ । ੧ ।

## ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ
## ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥੨॥੫॥੧੩੪॥

ਗਿਆਨ ਗੰਮ ਜੋ ਗੁਰੂ ਹਨ, ਉਹਨਾਂ ਦੁਆਰੇ ਹਰਿ ਦਮ=ਹਰ ਸਵਾਸ ਜੋ ਪੁਰਸ਼ ਖਿਨ ਖਿਨ ਦੇ ਸਮੇਂ ਵਿਚ ਹਰੀ ਦੀ ਕਥਾ ਰਮ=ਕਹਿੰਦਾ ਹੈ, ਉਸ ਨੂੰ ਜਨਮ ਮਰਨ ਨਹੀਂ ਹੁੰਦਾ, ਅਥਵਾ :–ਉਸ ਨੂੰ ਜਮ ਆ ਕੇ ਨਹੀਂ ਫੜਦਾ । ਗੁਰੂ ਜੀ ਕਥਨ ਕਰਦੇ ਹਨ–ਅਸੀਂ ਇਸ ਹਰੀ ਦੀ ਕਥਾ ਨੂੰ ਕੰਠ ਵਿਚ ਇਵੇਂ ਧਾਰਿਆ ਹੈ, ਜਿਵੇਂ ਉਰਿ=ਗਲ ਵਿਚ ਹਾਰ ਪਾਈਦਾ ਹੈ । ੨ । ੫ । ੧੩੪ ।

## ਆਸਾ ਮਹਲਾ ੫ ॥ ਨੀਕੀ ਸਾਧ ਸੰਗਾਨੀ ॥ ਰਹਾਉ ॥

ਪ੍ਰਸ਼ਨ :–ਇਹ ਕਥਾ ਪ੍ਰਾਪਤ ਕਿਥੋਂ ਹੁੰਦੀ ਹੈ ?
ਉੱਤਰ–ਸਤਿਸੰਗ ਦੁਆਰੇ ਪ੍ਰਾਪਤ ਹੁੰਦੀ ਹੈ ।
ਏਸੇ ਕਰਕੇ ਸੰਤਾਂ ਦੀ ਸੰਗਤਿ ਕਰਨੀ ਨੀਕੀ=ਚੰਗੀ ਹੈ । ਰਹਾਉ ।

## ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ ॥੧॥

ਜੋ ਸਤਿਸੰਗਤ ਪਹਿਰ ਵਿਚ ਵੀ ਗਾਵਤ=ਗਾਉਣ ਵਾਲਾ ਹੋ ਕੇ ਗੋਵਿੰਦ ਦੇ ਗੁਣਾਂ ਨੂੰ ਆਖਦਾ

---

*ਸਰਸਨ, ਹਰਸਨ ਦੋਨੋਂ ਪਦ ਅਨੰਦ ਦੇ ਵਾਚਕ ਹਨ ।

ਹੈ। ਮੂਰਤ=ਦੋ ਘੜੀਆਂ ਵਿਚ ਵੀ ਗਾਵਤ=ਗਾਉਣ ਵਾਲਾ ਹੋ ਕੇ ਗੋਵਿੰਦ ਦੇ ਗੁਣਾਂ ਨੂੰ ਕਹਿੰਦਾ ਹੈ। ਪਲ ਪਲ ਵਿਚ ਭੀ ਗਾਵਤ=ਗਾਉਣ ਵਾਲੇ ਬਣ ਕੇ ਗੋਵਿੰਦ ਦੇ ਗੁਣਾਂ ਦਾ ਉਚਾਰਨ ਕਰਦਾ ਹੈ। ੧।

**ਚਾਲਤ ਬੈਸਤ ਸੋਵਤ ਹਰਿ ਜਸੁ, ਮਨਿ ਤਨਿ ਚਰਨ ਖਟਾਨੀ ॥੨॥**

ਉਹ ਸੰਤ ਚਲਣ ਸਮੇਂ, ਬੈਠਣ ਵਕਤ, ਸੌਣ ਵੇਲੇ ਭਾਵ ਕੀ ਹਰ ਸਮੇਂ ਹਰੀ ਜਸ ਨੂੰ ਕਰਦੇ ਹਨ, ਅਤੇ ਉਹਨਾਂ ਸੰਤਾਂ ਦਾ ਮਨ ਵਾਹਿਗੁਰੂ ਦੇ ਚਰਨਾਂ ਨਾਲ ਖਟਾਨੀ=ਮਿਲ ਰਿਹਾ ਹੈ। ਅਥਵਾ :–ਮਨ ਵਿਚ ਹਰੀ ਦਾ ਜਸ ਕਰਦੇ ਹਨ, ਅਤੇ ਤਨ ਵਿਚ ਚਰਨਾਂ ਦੀ ਪ੍ਰੀਤੀ ਸਮਾਈ ਰਹਿੰਦੀ ਹੈ। ੨।

**ਹੰਉ ਹਉਰੋ ਤੂ ਠਾਕੁਰੁ ਗਉਰੋ**
**ਨਾਨਕ ਸਰਨਿ ਪਛਾਨੀ ॥੩॥੬॥੧੩੫॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਹੰਉ ਹਉਰੋ=ਮੈਂ ਤੁੱਛ ਜੀਵ ਹਾਂ, ਹੇ ਠਾਕੁਰ ! ਤੂੰ ਗਉਰੋ=ਭਾਰੀ ਹੈਂ, ਇਸੇ ਲਈ ਮੈਂ ਇਕ ਤੇਰੀ ਸ਼ਰਨ ਪ੍ਰਾਪਤ ਕਰਨੀ ਪਛਾਣੀ ਹੈ। ੩। ੬। ੧੩੫।

**(ਪੰਨਾ ੪੦੫)**

**ਰਾਗੁ ਆਸਾ ਮਹਲਾ ੫ ਘਰੁ ੧੨ ੧ ੴ ਸਤਿਗੁਰ ਪ੍ਰਸਾਦਿ ॥**

**ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ ॥**

ਹੇ ਪੁਰਸ਼ਾ ! ਸਾਰੀਆਂ ਸਿਆਣਪਾਂ ਤਿਆਗਿ=ਛਡ ਕੇ ਇਕ ਪਾਰਬ੍ਰਹਮ ਨਿਰੰਕਾਰ ਦਾ ਭਜਨ ਕਰ। ਕਿਉਂਕਿ–

**ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ ॥੧॥**

ਇਕ ਸੱਚੇ ਵਾਹਿਗੁਰੂ ਨਾਮ ਤੋਂ ਬਿਨਾਂ, ਸਾਰੇ ਪਦਾਰਥ ਸਵਾਹ ਹੁੰਦੇ ਦਿਸ ਰਹੇ ਹਨ ।੧।

**ਸੋ ਪ੍ਰਭਿ ਜਾਣੀਐ ਸਦ ਸੰਗਿ ॥**
**ਗੁਰ ਪ੍ਰਸਾਦੀ ਬੂਝੀਐ ਏਕ ਹਰਿ ਕੈ ਰੰਗਿ ॥੧॥ਰਹਾਉ॥**

ਉਸ ਪ੍ਰਭੂ ਪਰਮਾਤਮਾ ਨੂੰ ਸਦਾ ਅੰਗ-ਸੰਗ ਜਾਨਣਾ ਕਰ। ਇਕ ਹਰੀ ਦੇ ਰੰਗਿ=ਪ੍ਰੇਮ, ਅਥਵਾ :–ਅਨੰਦ ਨੂੰ ਗੁਰਾਂ ਦੀ ਕਿਰਪਾ ਨਾਲ ਸਮਝਣਾ ਕਰ। ੧। ਰਹਾਉ।

**ਸਰਣਿ ਸਮਰਥ ਏਕ ਕੇਰੀ ਦੂਜਾ ਨਾਹੀ ਠਾਉ ॥**

ਇਕ ਸਮਰੱਥ ਪ੍ਰਭੂ ਦੀ ਸ਼ਰਨ ਲੈ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਸੁਖਾਂ ਦੀ ਥਾਂ ਨਹੀਂ ਹੈ।

**ਮਹਾ ਭਉਜਲੁ ਲੰਘੀਐ ਸਦਾ ਹਰਿ ਗੁਣ ਗਾਉ ॥੨॥**

ਹਰ ਸਮੇਂ ਹਰੀ ਦੇ ਗੁਣ ਗਾ ਕੇ ਇਸ ਵੱਡੇ ਸੰਸਾਰ-ਸਮੁੰਦਰ ਤੋਂ ਪਾਰ ਲੰਘਣਾ ਕਰ ।੨।

**ਜਨਮ ਮਰਣੁ ਨਿਵਾਰੀਐ ਦੁਖੁ ਨ ਜਮ ਪੁਰਿ ਹੋਇ ॥**

ਨਾਮ ਦੇ ਪ੍ਰਤਾਪ ਕਰਕੇ ਜਨਮ ਮਰਨ ਨਵਿਰਤ ਹੋ ਜਾਂਦਾ ਹੈ, ਅਤੇ ਜਮ ਪੁਰੀ ਦਾ ਦੁੱਖ ਭੀ ਨਹੀਂ ਹੋਵੇਗਾ ।

**ਨਾਮੁ ਨਿਧਾਨੁ ਸੋਈ ਪਾਏ ਕ੍ਰਿਪਾ ਕਰੇ ਪ੍ਰਭੁ ਸੋਇ ॥੩॥**

ਪਰ ਇਹ ਨਾਮ ਰੂਪ ਨਿਧਾਨੁ=ਖਜ਼ਾਨਾ ਓਹੀ ਪੁਰਸ਼ ਪਾਉਂਦਾ ਹੈ, ਜਿਸ ਉਤੇ ਉਹ ਵਾਹਿਗੁਰੂ ਕਿਰਪਾ ਕਰਦਾ ਹੈ ।੩।

**ਏਕ ਟੇਕ ਅਧਾਰੁ ਏਕੋ ਏਕ ਕਾ ਮਨਿ ਜੋਰੁ ॥**

ਮਨ ਕਰਕੇ ਇਕ ਦੀ ਟੇਕ ਹੈ, ਤਨ ਕਰਕੇ ਵੀ ਇਕ ਦਾ ਆਸਰਾ ਹੈ ਅਤੇ ਇਕ ਦਾ ਹੀ ਮਨ ਵਿਚ ਜੋਰੁ=ਗਿਆਨ ਹੈ ।

**ਨਾਨਕ ਜਪੀਐ ਮਿਲਿ ਸਾਧਸੰਗਤਿ**
**ਹਰਿ ਬਿਨੁ ਅਵਰੁ ਨ ਹੋਰੁ ॥੪॥੧॥੧੩੬॥**

ਗੁਰੂ ਜੀ ਕਥਨ ਕਰਦੇ ਹਨ–ਸਤਸੰਗਤਿ ਵਿਚ ਸੰਤਾਂ ਨਾਲ ਮਿਲ ਕੇ ਉਸ ਵਾਹਿਗੁਰੂ ਨੂੰ ਜਪਣਾ ਕਰੋ, ਕਿਉਂਕਿ ਹਰੀ ਤੋਂ ਬਿਨਾਂ ਹੋਰ ਕੋਈ ਰਖਿਆ ਕਰਨ ਵਾਲਾ ਨਹੀਂ ਹੈ ।੪।੧।੧੩੬।

**ਆਸਾ ਮਹਲਾ ੫ ॥ ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ, ਦੀਏ ਸਭਿ ਰਸ ਭੋਗ ॥**

ਇਸ ਜੀਵ ਨੂੰ ਮਨ ਤਨ ਤੇ ਪ੍ਰਾਣ ਪ੍ਰਭੂ ਦੇ ਦਿਤੇ ਹੋਏ ਹਨ, ਅਤੇ ਸਾਰੇ ਰਸ ਭੀ ਭੋਗ=ਖਾਣ ਲਈ ਪ੍ਰਭੂ ਨੇ ਦਿਤੇ ਹੋਏ ਹਨ ।

**ਦੀਨ ਬੰਧਪ ਜੀਅ ਦਾਤਾ ਸਰਣਿ ਰਾਖਣ ਜੋਗੁ ॥੧॥**

ਉਹ ਦੀਨ ਬੰਧਪ=ਗਰੀਬਾਂ ਦਾ ਸਨਬੰਧੀ (ਰਿਸ਼ਤੇਦਾਰ) ਹੈ, ਜੀਵਾਂ ਦਾ ਦਾਤਾ ਹੈ, ਅਤੇ ਸ਼ਰਨ ਪਇਆਂ ਦੀ ਰੱਖਿਆ ਕਰਨ ਲਈ ਜੋਗੁ=ਸਮਰੱਥ ਹੈ ।੧।

**ਮੇਰੇ ਮਨ ਧਿਆਇ ਹਰਿ ਹਰਿ ਨਾਉ ॥**

ਹੇ ਮੇਰੇ ਮਨ ! ਤੂੰ ਉਸ ਹਰਿ ਹਰਿ ਦੇ ਨਾਮ ਨੂੰ ਧਿਆਉਣਾ ਕਰ ।

**ਹਲਤਿ ਪਲਤਿ ਸਹਾਇ ਸੰਗੇ ਏਕ ਸਿਉ ਲਿਵ ਲਾਉ ॥੧॥ਰਹਾਉ॥**

ਜੋ ਹਲਤਿ ਪਲਤਿ=ਲੋਕ ਪ੍ਰਲੋਕ ਵਿਚ ਅੰਗ-ਸੰਗ ਹੋ ਕੇ ਜੀਵ ਦੀ ਸਹਾਇਤਾ ਕਰਦਾ ਹੈ, ਉਸ ਇਕ ਵਾਹਿਗੁਰੂ ਦੇ ਨਾਲ ਆਪਣੀ ਚਿਤ ਬਿਰਤੀ ਨੂੰ ਲਗਾਉਣਾ ਕਰ । ੧ । ਰਹਾਉ ।

**ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥**

ਗੁਰਮੁਖ ਜਨ ਸੰਸਾਰ-ਸਮੁੰਦਰ ਤੋਂ ਤਰਨ ਵਾਸਤੇ ਵੇਦਾਂ ਸ਼ਾਸਤਰਾਂ ਦੁਆਰੇ ਪਰਮੇਸ਼ਰ ਨੂੰ ਧਿਆਉਂਦੇ ਹਨ ।

**ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ ॥੨॥**

ਕਰਮ ਧਰਮ ਰੂਪ ਜੋ ਅਨੇਕ ਤਰ੍ਹਾਂ ਦੀ ਕਿਰਿਆ ਹੈ, ਇਨ੍ਹਾਂ ਸਾਰਿਆਂ ਕਰਮਾਂ ਤੋਂ ਉਤੇ ਨਾਮ ਸਿਮਰਨ ਦਾ ਅਚਾਰੁ=ਕਰਤਬ ਹੈ । ੨ ।

**ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ ॥**

ਜਿਨ੍ਹਾਂ ਨੂੰ ਸਤਿਗੁਰ ਦੇਵ ਜੀ ਮਿਲਦੇ ਹਨ, ਉਹਨਾਂ ਦੇ ਅੰਦਰੋਂ ਕਾਮ, ਕ੍ਰੋਧ, ਹੰਕਾਰ (ਆਦਿਕ ਵਿਕਾਰ) ਨਾਸ ਹੋ ਜਾਂਦੇ ਹਨ ।

**ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ ॥੩॥**

ਗੁਰਾਂ ਪਾਸੋਂ ਵਾਹਿਗੁਰੂ ਨਾਮ ਪ੍ਰਾਪਤ ਕਰਕੇ ਜੋ ਦ੍ਰਿੜੁ=ਪੱਕੇ ਨਿਸਚੇ ਨਾਲ ਹਰੀ ਦੀ ਭਗਤੀ ਕਰਨੀ ਹੈ, ਏਹੋ ਪ੍ਰਭੂ ਦੀ ਸਭ ਤੋਂ ਚੰਗੀ ਸੇਵਾ ਹੈ । ੩ ।

**ਚਰਣ ਸਰਣ ਦਇਆਲ ਤੇਰੀ ਤੂੰ ਨਿਮਾਣੇ ਮਾਣੁ ॥**

ਹੇ ਦਿਆਲੂ ਪ੍ਰਭੂ ! ਮੈਂ ਤੇਰੇ ਚਰਨਾਂ ਦੀ ਸ਼ਰਨ ਹਾਂ, ਤੂੰਹੀ ਮੈਂ ਨਿਮਾਣੇ ਨੂੰ ਮਾਣ ਦੇਣ ਵਾਲਾ ਹੈਂ ।

**ਜੀਅ ਪ੍ਰਾਣ ਅਧਾਰੁ ਤੇਰਾ ਨਾਨਕ ਕਾ ਪ੍ਰਭੁ ਤਾਣੁ ॥੪॥੨॥੧੩੭॥**

ਜੀਅ ਅਤੇ ਪ੍ਰਾਣਾਂ ਨੂੰ ਤੇਰਾ ਹੀ ਅਧਾਰੁ=ਆਸਰਾ ਹੈ, ਗੁਰੂ ਜੀ ਕਥਨ ਕਰਦੇ ਹਨ–ਹੇ ਪ੍ਰਭੂ ! ਮੈਂ ਨਾਨਕ ਦਾ ਤੂੰ ਹੀ ਤਾਣੁ=ਬਲ ਹੈਂ । ੪ । ੨ । ੧੩੭ ।

**ਆਸਾ ਮਹਲਾ ੫ ॥**

**ਡੋਲਿ ਡੋਲਿ ਮਹਾ ਦੁਖੁ ਪਾਇਆ ਬਿਨਾ ਸਾਧੂ ਸੰਗ ॥**

ਸੰਤਾਂ ਦੇ ਸੰਗ ਤੋਂ ਬਿਨਾਂ ਹੋਰ ਕਰਮਾਂ ਧਰਮਾਂ ਵਿਚ ਡੋਲਿ ਡੋਲਿ=ਭਟਕ ਭਟਕ ਕੇ ਬੜਾ ਭਾਰਾ ਦੁੱਖ ਪਾਇਆ ਹੈ ।

**ਖਾਟਿ ਲਾਭੁ ਗੋਬਿੰਦ ਹਰਿ ਰਸੁ ਪਾਰਬ੍ਰਹਮ ਇਕ ਰੰਗ ॥੧॥**

ਹਰੀ ਗੋਬਿੰਦ ਵਿਚ ਰਸੁ=ਪ੍ਰੇਮ ਕਰਕੇ ਤੂੰ ਲਾਭ ਖਟਣਾ ਕਰ, ਤਾਂ ਤੂ ਪਾਰਬ੍ਰਹਮ ਨਾਲ ਮਿਲ ਕੇ ਇਕ ਰੰਗ=ਯਕ ਰੰਗੀ ਹੋ ਜਾਵੇਂਗਾ । ੧ ।

**ਹਰਿ ਕੋ ਨਾਮੁ ਜਪੀਐ ਨੀਤਿ ॥**

ਨੀਤਿ=ਨਿਤਾਪ੍ਰਤੀ (ਹਮੇਸ਼ਾਂ) ਹਰੀ ਨਾਮ ਨੂੰ ਜਪਣਾ ਕਰ ।

**ਸਾਸਿ ਸਾਸਿ ਧਿਆਇ ਸੋ ਪ੍ਰਭੁ**
**ਤਿਆਗਿ ਅਵਰ ਪਰੀਤਿ ॥੧॥ਰਹਾਉ॥**

ਅੰਦਰ ਸਵਾਸ ਜਾਂਦਿਆਂ, ਬਾਹਰ ਸਵਾਸ ਆਉਂਦਿਆਂ ਉਸ ਪ੍ਰਭੂ ਨੂੰ ਧਿਆਉਣਾ ਕਰ, ਅਤੇ ਹੋਰਨਾਂ ਨਾਲੋਂ ਪ੍ਰੀਤੀ ਤਿਆਗ ਦੇ । ੧ । ਰਹਾਉ ।

**ਕਰਣ ਕਾਰਣ ਸਮਰਥ ਸੋ ਪ੍ਰਭੁ ਜੀਅ ਦਾਤਾ ਆਪਿ ॥**

ਉਹ ਪ੍ਰਭੂ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ, ਅਤੇ ਆਪ ਹੀ ਸਾਰਿਆਂ ਜੀਵਾਂ ਦਾ ਦਾਤਾ ਹੈ ।

**ਤਿਆਗਿ ਸਗਲ ਸਿਆਣਪਾ ਆਠ ਪਹਰ ਪ੍ਰਭੁ ਜਾਪਿ ॥੨॥**

ਹੇ ਮਨ ! ਤੂੰ ਸਾਰੀਆਂ ਸਿਆਣਪਾਂ ਛੱਡ ਕੇ ਉਸ ਪ੍ਰਭੂ ਨੂੰ ਅੱਠੇ ਪਹਿਰ ਜਪਣਾ ਕਰ । ੨ ।

**ਮੀਤੁ ਸਖਾ ਸਹਾਇ ਸੰਗੀ ਊਚ ਅਗਮ ਅਪਾਰੁ ॥**

ਉਹ ਸਭ ਤੋਂ ਉਚਾ (ਅਗਮ ਅਪਾਰੁ) ਪਰਮਾਤਮਾ ਮਿੱਤਰ ਇਸ ਲੋਕ ਦਾ, ਸਖਾ ਪ੍ਰਲੋਕ ਦਾ, ਅਤੇ ਅੰਗ-ਸੰਗ ਹੋ ਕੇ ਸਹਾਇਤਾ ਕਰਦਾ ਹੈ ।

**ਚਰਣ ਕਮਲ ਬਸਾਇ ਹਿਰਦੈ ਜੀਅ ਕੋ ਆਧਾਰੁ ॥੩॥**

ਹੇ ਮਨ ! ਉਸ ਵਾਹਿਗੁਰੂ ਦੇ ਕਮਲ ਵਰਗੇ ਕੋਮਲ ਤੇ ਮਾਇਆ ਤੇ ਪਦਾਰਥਾਂ ਰੂਪ ਜਲ ਤੋਂ ਨਿਰਲੇਪ ਰਹਿਣ ਵਾਲੇ ਚਰਨ ਆਪਣੇ ਹਿਰਦੇ ਵਿਚ ਵਸਾ ਲੈ, ਕਿਉਂਕਿ ਓਹੀ ਦਿਲ ਦਾ ਆਧਾਰੁ=ਆਸਰਾ ਰੂਪ ਹੈ । ੩ ।

**ਕਰਿ ਕਿਰਪਾ ਪ੍ਰਭ ਪਾਰਬ੍ਰਹਮ ਗੁਣ ਤੇਰਾ ਜਸੁ ਗਾਉ ॥**

ਹੇ ਪ੍ਰਭੂ ਪਾਰਬ੍ਰਹਮ ! ਇਹ ਕਿਰਪਾ ਕਰ, ਜੋ ਗੁਣ=ਵਿਚਾਰ ਕੇ
ਅਥਵਾ :–ਲਾਭਦਾਇਕ ਤੇਰਾ ਜਸ ਗਾਵਾਂ ।

**ਸਰਬ ਸੂਖ ਵਡੀ ਵਡਿਆਈ**
**ਜਪਿ ਜੀਵੈ ਨਾਨਕੁ ਨਾਉ ॥੪॥੩॥੧੩੮॥**

ਸਾਰੇ ਸੁਖ ਅਤੇ ਵੱਡੀ ਵਡਿਆਈ, ਇਹੀ ਮੈਨੂੰ ਦਿਉ, ਜੋ ਆਪ ਦੇ ਨਾਮ ਨੂੰ ਜਪ ਕੇ

ਜਿਊਂਦਾ ਰਹਾਂ । ੪ । ੩ । ੧੩੮ ।

**ਆਸਾ ਮਹਲਾ ੫ ॥**

**ਉਦਮੁ ਕਰਉ ਕਰਾਵਹੁ ਠਾਕੁਰ ਪੇਖਤ ਸਾਧੂ ਸੰਗਿ ॥**

ਹੇ ਭਾਈ ! ਠਾਕੁਰ ਦੀ ਪ੍ਰਾਪਤੀ ਦਾ ਆਪ ਉਦਮ ਕਰੋ ਅਤੇ ਹੋਰਨਾਂ ਪਾਸੋਂ ਕਰਾਵੋ ਅਤੇ ਸਾਧੂਆਂ ਦੇ ਸੰਗ ਨੂੰ ਦੇਖਣਾ ਕਰੋ ।

**ਹਰਿ ਹਰਿ ਨਾਮੁ ਚਰਾਵਹੁ ਰੰਗਨਿ ਆਪੇ ਹੀ ਪ੍ਰਭ ਰੰਗਿ ॥੧॥**

ਸਤਸੰਗ ਰੂਪੀ ਮੱਟੀ ਵਿਚ, ਗੁਰੂ ਰੂਪੀ ਲਲਾਰੀ ਦੁਆਰਾ ਮਨ ਰੂਪੀ ਬਸਤਰ ਨੂੰ ਹਰਿ ਹਰਿ ਨਾਮ ਰੂਪੀ ਰੰਗ ਚੜ੍ਹਾਵੋ ਤਾਂ ਆਪ ਹੀ ਪ੍ਰਭੂ ਰੰਗ ਦੇਵੇਗਾ । ੧ ।

**ਮਨ ਮਹਿ ਰਾਮ ਨਾਮਾ ਜਾਪਿ ॥**

ਮਨ ਵਿਚ ਰਾਮ ਨਾਮ ਜਪਣਾ ਕਰੋ, ਤੇ ਇੰਞ ਬੇਨਤੀ ਕਰੋ—

**ਕਰਿ ਕਿਰਪਾ ਵਸਹੁ ਮੇਰੈ ਹਿਰਦੈ ਹੋਇ ਸਹਾਈ ਆਪਿ ॥੧॥ਰਹਾਉ॥**

ਹੇ ਵਾਹਿਗੁਰੂ ! ਕਿਰਪਾ ਕਰਕੇ ਮੇਰੇ ਹਿਰਦੇ ਵਿਚ ਵੱਸੋ, ਆਪ ਹੀ ਸਹਾਇਤਾ ਕਰਨ ਵਾਲੇ ਹੋਵੋ । ੧ । ਰਹਾਉ ।

**ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ ਕਾ ਚਾਉ ॥**

ਹੇ ਪ੍ਰੀਤਮ ਪ੍ਰਭੂ ! ਆਪ ਜੀ ਦਾ ਨਾਮ ਸੁਣ-ਸੁਣ ਕੇ ਆਪ ਜੀ ਦੇ ਦੇਖਣ ਦਾ ਚਾਉ=ਉਤਸ਼ਾਹ ਹੋ ਰਿਹਾ ਹੈ ।

**(ਪੰਨਾ ੪੦੬)**

**ਦਇਆ ਕਰਹੁ ਕਿਰਮ ਅਪੁਨੇ ਕਉ ਇਹੈ ਮਨੋਰਥੁ ਸੁਆਉ ॥੨॥**

ਆਪਣੇ ਕਿਰਮ=ਦਾਸ ਉਤੇ ਕਿਰਪਾ ਦ੍ਰਿਸ਼ਟੀ ਕਰੋ, ਮੇਰੇ ਮਨ ਦੇ ਸੰਕਲਪ ਦਾ ਇਹੀ ਸੁਆਉ=ਲਾਭ ਹੈ । ੨ ।

**ਤਨੁ ਧਨੁ ਤੇਰਾ ਤੂੰ ਪ੍ਰਭੁ ਮੇਰਾ ਹਮਰੈ ਵਸਿ ਕਿਛੁ ਨਾਹਿ ॥**

ਹੇ ਪ੍ਰਭੂ ! ਇਹ ਤਨ ਧਨ ਤੇਰਾ ਦਿੱਤਾ ਹੋਇਆ ਹੈ, ਤੂੰ ਮੇਰਾ ਮਾਲਕ ਹੈਂ, ਸਾਡੇ ਵਸ ਕੁਝ ਭੀ ਨਹੀਂ ਹੈ ।

**ਜਿਉ ਜਿਉ ਰਾਖਹਿ ਤਿਉ ਤਿਉ ਰਹਣਾ ਤੇਰਾ ਦੀਆ ਖਾਹਿ ॥੩॥**

ਜਿਵੇਂ ਜਿਵੇਂ ਤੁਸੀਂ ਰੱਖਦੇ ਹੋ, ਤਿਵੇਂ ਤਿਵੇਂ ਅਸੀਂ ਰਹਿਣਾ ਕਰਦੇ ਹਾਂ, ਅਤੇ ਤੇਰਾ ਹੀ ਦਿੱਤਾ ਹੋਇਆ ਪਦਾਰਥ ਖਾਂਦੇ ਹਾਂ । ੩ ।

**ਜਨਮ ਜਨਮ ਕੇ ਕਿਲਵਿਖ ਕਾਟੈ ਮਜਨੁ ਹਰਿ ਜਨ ਧੂਰਿ ॥**

ਹੇ ਹਰੀ ! ਤੇਰੇ ਸੇਵਕ ਜਨਾਂ ਦੀ ਚਰਣ ਧੂੜੀ ਦਾ ਮਜਨੁ=ਇਸ਼ਨਾਨ ਜਨਮਾਂ ਜਨਮਾਂ ਦੇ ਕਿਲਵਿਖ=ਪਾਪਾਂ ਨੂੰ ਕੱਟ ਦਿੰਦਾ ਹੈ ।

**ਭਾਇ ਭਗਤਿ ਭਰਮ ਭਉ ਨਾਸੈ ਹਰਿ ਨਾਨਕ ਸਦਾ ਹਜੂਰਿ ॥੪॥੪॥੧੩੯॥**

ਗੁਰੂ ਜੀ ਕਥਨ ਕਰਦੇ ਹਨ–ਹੇ ਹਰੀ ! ਤੇਰੀ ਭਾਇ ਭਗਤਿ=ਪ੍ਰੇਮਾ ਭਗਤੀ ਕਰਕੇ ਪੰਜ ਪ੍ਰਕਾਰ ਦਾ ਭਰਮ ਤੇ ਜਮਾਂ ਦਾ ਡਰ ਨਸ ਜਾਂਦਾ ਹੈ, ਅਤੇ ਸਦਾ ਹੀ ਆਪ ਜੀ ਦੀ ਹਜ਼ੂਰੀ ਵਿਚ ਵਸਦਾ ਹੈ । ੪ । ੪ । ੧੩੯ ।

**ਆਸਾ ਮਹਲਾ ੫ ॥**

**ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ ॥**

ਹੇ ਮਨ ਕਰਕੇ ਅਗਮ ਤੇ ਇੰਦ੍ਰੀਆਂ ਕਰਕੇ ਅਗੋਚਰ ਪ੍ਰਭੂ ! ਤੇਰਾ ਦਰਸ਼ਨ ਉਹ ਪੁਰਸ਼ ਪਾਂਦਾ ਹੈ ਜਿਸਦੇ ਮੱਥੇ ਦੇ ਭਾਗ ਚੰਗੇ ਹਨ ।

**ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮੁ ॥੧॥**

ਹੇ ਕ੍ਰਿਪਾਲੂ ਪ੍ਰਭੂ ! ਜਿਨ੍ਹਾਂ ਉਤੇ ਤੁਸੀਂ ਆਪਣੀ ਕਿਰਪਾ ਦ੍ਰਿਸ਼ਟੀ ਧਾਰੀ= ਕੀਤੀ ਹੈ, ਉਨ੍ਹਾਂ ਨੂੰ ਸਤਿਗੁਰਾਂ ਨੇ ਹਰੀ ਨਾਮ ਬਖ਼ਸ਼ਿਆ ਹੈ । ੧ ।

**ਕਲਿਜੁਗੁ ਉਧਾਰਿਆ ਗੁਰਦੇਵ ॥**

ਕਲਜੁਗ ਨੇ ਭਿਆਨਕ ਰੂਪ ਧਾਰਕੇ ਗੁਰੂ ਨਾਨਕ ਦੇਵ ਜੀ ਦੇ ਪਾਸ ਆ ਕੇ ਬਹੁਤ ਸਾਰਾ ਸੰਬਾਦ ਕੀਤਾ, ਤੇ ਬੜੀਆਂ ਭੇਟਾਂ ਵੀ ਦੇਂਦਾ ਰਿਹਾ ਪਰ ਮਹਾਰਾਜ ਜੀ ਨੇ ਕੁਝ ਵੀ ਕਬੂਲ ਨਹੀਂ ਕੀਤਾ । ਜਿਵੇਂ :–ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥

ਆਖਿਰ ਕਲਜੁਗ ਦੀ ਬੇਨਤੀ ਮੰਨ ਕੇ ਗੁਰਦੇਵਾਂ ਨੇ ਕਲਜੁਗ ਨੂੰ ਤਾਰ ਦਿੱਤਾ ਤੇ ਹੁਕਮ ਦਿੱਤਾ ਅਰਦਾਸ ਤੋਂ ਪਿਛੋਂ ਪ੍ਰਸ਼ਾਦ ਵਰਤਣ ਵੇਲੇ ਆ ਕੇ ਦਰਸ਼ਨ ਕਰ ਜਾਇਆ ਕਰ ।

ਅਥਵਾ :–ਕਲਜੁਗ ਦੇ ਜੀਵਾਂ ਨੂੰ ਸਤਗੁਰਦੇਵਾਂ ਨੇ ਉਧਾਰਨਾ ਕੀਤਾ ।

**ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ ॥ ੧ ॥ ਰਹਾਉ ॥**

ਜਿਹੜੇ ਪੁਰਸ਼ ਤਨ ਕਰ ਕੇ ਮਲਮੂਤ=ਅਪਵਿੱਤ੍ਰ ਸਨ, ਬਾਣੀ ਕਰਕੇ ਮੂੜ=ਮੂਰਖ ਸਨ, ਮਨ ਕਰਕੇ ਮੁਘਦ ਸਨ, ਉਹ ਸਾਰੇ ਹੁਣ ਗੁਰਮੁਖ ਬਣਕੇ ਤੇਰੀ ਸੇਵਾ ਵਿਚ ਲਗੇ ਹੋਏ ਹਨ । ੧ । ਰਹਾਉ ।

**ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ ਸਭ ਮਹਿ ਰਹਿਆ ਸਮਾਇ ॥**

ਹੇ ਪਰਮੇਸ਼ਰ ! ਤੂੰ ਆਪ ਹੀ ਕਰਤਾ ਹੋ ਕੇ ਸਾਰੀ ਸ੍ਰਿਸ਼ਟੀ ਨੂੰ ਧਾਰਦਾ ਹੈਂ, ਪੁਨਾ ਤੂੰ

ਆਪ ਹੀ ਸਾਰਿਆਂ ਵਿਚ ਸਮਾ ਰਿਹਾ ਹੈਂ। ਅਥਵਾ :—ਹੇ ਪਰਮੇਸ਼ਰ ! ਤੂੰ ਆਪ ਸਾਰੀ ਸ੍ਰਿਸ਼ਟੀ ਦਾ ਕਰਤਾ ਹੈਂ, ਫਿਰ ਆਪ ਹੀ ਧਰਤਾ=ਪਾਲਦਾ ਹੈਂ, ਆਪ ਹੀ ਸਾਰਿਆਂ ਵਿਚ ਸਮਾ ਰਿਹਾ ਹੈਂ।'

**ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ ॥੨॥**

ਨਾਮ ਦੀ ਦਾਤ ਵੰਡਣ ਕਰਕੇ ਜਿਸ ਵੇਲੇ ਸਾਰੀ ਸ੍ਰਿਸ਼ਟੀ ਚਰਨਾਂ ਵਿਚ ਆ ਕੇ ਪਈ ਤਾਂ ਇਸ ਕੌਤਕ ਨੂੰ ਦੇਖਕੇ ਧਰਮ ਰਾਜਾ ਵੀ ਬਿਸਮਾਦੁ=ਅਸਚਰਜ ਹੋਇਆ। ੨।

**ਸਤ ਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥**

ਸਤਿਜੁਗ, ਤਰੇਤਾ, ਦੁਆਪਰ ਇਹ ਜੋ ਤਿੰਨ ਜੁਗ ਕਥਨ ਕੀਤੇ ਹਨ, ਇਨ੍ਹਾਂ ਸਾਰਿਆਂ ਜੁਗਾਂ ਵਿਚੋਂ ਕਲਜੁਗ ਉੱਤਮ ਕਿਹਾ ਹੈ। ਕਿਉਂਕਿ ਸਤਿਜੁਗ ਵਿਚ ਜੇ ਕੋਈ ਪੁਰਸ਼ ਮਾੜੇ ਕੰਮ ਕਰਦਾ ਸੀ, ਤਾਂ ਉਸਦੇ ਪਿਛੇ ਸਾਰਾ ਦੇਸ਼ ਦੁਖੀ ਹੁੰਦਾ ਸੀ। ਜਿਵੇਂ :—ਇਕ ਜੁਜਾਤੀ ਅਥਵਾ ਬੇਣੂ ਨਾਮੇ ਰਾਜਾ ਸੀ, ਸਤਜੁਗ ਵਿਚ ਉਹ ਇਕ ਸਮੇਂ ਸ਼ਿਕਾਰ ਖੇਡਣ ਵਾਸਤੇ ਜੰਗਲ ਵਿਚ ਗਿਆ। ਅੱਗੇ ਜੰਗਲ ਵਿਚ ਸ਼ੁਕਰਾਚਾਰਯ ਦੀ ਲੜਕੀ ਦੇਵਯਾਨੀ, ਖੇਡ ਰਹੀ ਸੀ। ਉਸ ਨੂੰ ਦੇਖਕੇ ਜੁਜਾਤੀ ਰਾਜਾ ਮੋਹਿਤ ਹੋ ਗਿਆ। ਜਬਰਦਸਤੀ ਦੇਵਯਾਨੀ ਨਾਲ ਭੋਗ ਕੀਤਾ, ਤਾਂ ਉਸਨੇ ਘਰ ਵਿਚ ਆ ਕੇ ਆਪਣੇ ਪਿਤਾ ਸ਼ੁਕਰ ਨੂੰ ਦਸ ਦਿੱਤਾ ਕਿ ਅੱਜ ਜੰਗਲ ਵਿਚ ਮੇਰੇ ਨਾਲ ਜੁਜਾਤੀ ਰਾਜਾ ਨੇ ਜਬਰਦਸਤੀ ਮਾੜਾ ਕੰਮ ਕੀਤਾ ਹੈ। ਇਹ ਗੱਲ ਸੁਣਦਿਆਂ ਸਾਰ ਸ਼ੁਕਰ ਨੂੰ ਬੜਾ ਗੁੱਸਾ ਚੜ੍ਹਿਆ ਤੇ ਤੱਤੀ ਰੇਤ ਦੀ ਵਰਖਾ ਕਰਕੇ ਸਾਰਾ ਦੇਸ਼ ਸਾੜ ਦਿੱਤਾ।

੨—ਤਰੇਤੇ ਜੁਗ ਵਿਚ ਇਕ ਪੁਰਸ਼ ਬੁਰਾ ਕੰਮ ਕਰਦਾ, ਤਾਂ ਉਸਦੇ ਪਿੱਛੇ ਸਾਰੀ ਨਗਰੀ ਦੁਖੀ ਹੁੰਦੀ ਸੀ। ਜਿਵੇਂ :—ਰਾਵਨ ਨੇ ਸੀਤਾ ਚੁਰਾਈ, ਤਾਂ ਉਸ ਦੀ ਸਾਰੀ ਲੰਕਾ ਤੰਗ ਹੋਈ ਸੀ।

ਭਾਈ ਗੁਰਦਾਸ ਜੀ ਨੇ ਲਿਖਿਆ ਹੈ :—

ਸਤਜੁਗ ਕਾ ਅਨਿਆਉ ਸੁਣ ਇਕ ਫੇੜੇ ਸਭ ਦੇਸ ਮਰਾਵੈ ॥
ਤਰੇਤੈ ਨਗਰੀ ਪੀੜੀਐ ਦੁਆਪੁਰਿ ਵੰਸ ਕੁਵੰਸ ਕਹਾਵੈ ॥
ਕਲਜੁਗ ਜੋ ਫੇੜੈ ਸੋ ਪਾਵੈ। ੧੩। (ਵਾਰ ੧)

੩—ਦੁਆਪੁਰ ਜੁਗ ਵਿਚ ਇਕ ਪੁਰਸ਼ ਭੈੜਾ ਕੰਮ ਕਰਦਾ ਸੀ, ਤਾਂ ਸਾਰੀ ਕੁਲ ਦਾ ਨਾਸ਼ ਹੁੰਦਾ ਸੀ। ਜਿਵੇਂ :—ਸਾਂਭਾ ਨਾਮ ਕਰਕੇ ਕ੍ਰਿਸ਼ਨ ਜੀ ਦਾ ਇਕ ਪੁਤਰ ਸੀ, ਉਸਦੇ ਪੇਟ ਨਾਲ ਤਸਲਾ ਬੰਨ੍ਹ ਕੇ ਲੜਕੀ ਵਾਲਾ ਪਹਿਰਾਵਾ ਧਾਰਕੇ ਬਹੁਤ ਸਾਰੇ ਲੜਕੇ ਕੱਠੇ ਹੋ ਕੇ ਦੁਰਬਾਸਾ ਜੀ ਪਾਸੋਂ ਜਾ ਕੇ ਪੁੱਛਣ ਲਗੇ ਕਿ ਰਿਖੀ ਜੀ ! ਇਸਦੇ ਪੇਟ ਵਿਚੋਂ ਕੀ ਹੋਵੇਗਾ ? ਰਿਖੀ ਜੀ ਨੇ ਕਿਹਾ—ਮਖੌਲ ਆਪੋ ਜੇਡਿਆਂ ਨਾਲ ਕਰੀਦਾ ਹੈ, ਸਾਨੂੰ ਕੁਝ ਨਾ ਕਹੋ ? ਪਰ ਰਿਖੀ

ਜੀ ਦੇ ਮਨ੍ਹਾ ਕਰਨ ਪਰ ਵੀ ਲੜਕੇ ਨਾ ਹਟੇ, ਆਪਣੇ ਬਚਪਨ ਵਾਲੇ ਸੁਭਾਵ ਕਰਕੇ ਬਾਰ-ਬਾਰ ਪੁੱਛਣ ਕਿ ਰਿਖੀ ਜੀ ! ਇਸ ਵਿਚੋਂ ਕੌਣ ਪੈਦਾ ਹੋਵੇਗਾ ? ਜਦ ਬਾਰ ਬਾਰ ਸਤਾਇਆ ਤਾਂ ਰਿਖੀ ਜੀ ਨੇ ਕਿਹਾ, 'ਇਸ ਵਿਚੋਂ ਉਹ ਪੈਦਾ ਹੋਵੇਗਾ ਜੋ ਤੁਹਾਡੀ ਕੁਲ ਦਾ ਨਾਸ ਕਰੇਗਾ।' ਸੋ, ਦੇਖੋ ਰਿਖੀ ਜੀ ਦੇ ਸਰਾਪ ਕਰਕੇ ਸਾਰੀ ਜਾਦਵ ਕੁਲ ਦਾ ਅਭਾਵ ਹੋ ਗਿਆ। ਏਸੇ ਕਰਕੇ ਇਨ੍ਹਾਂ ਸਾਰਿਆਂ ਜੁਗਾਂ ਵਿਚੋਂ ਕਲਜੁਗ ਉੱਤਮ ਹੈ। ਕਿਉਂਕਿ

**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥੩॥**

ਇਸ ਕਲਜੁਗ ਵਿਚ ਜੋ ਕਰਮ ਅਹਿ ਕਰੁ=ਇਹ ਹੱਥ ਕਰਦਾ ਹੈ, ਉਸ ਕਰਮ ਦਾ ਫਲ ਅਹਿ ਕਰੁ=ਏਹੋ ਹੱਥ ਪਾਉਂਦਾ ਹੈ। ਜਿਵੇਂ ਖੱਬੇ ਹੱਥ ਨਾਲ ਜ਼ਿਮੀਂਦਾਰ ਦਾਣਾ ਜ਼ਮੀਨ ਵਿਚ ਬੀਜਦਾ ਹੈ ਤਾਂ ਵੱਢਣ ਵੇਲੇ ਵੀ ਬੂਟਾ ਖੱਬੇ ਹੱਥ ਹੁੰਦਾ ਹੈ ਤੇ ਦਾਤ੍ਰੀ ਸੱਜੇ ਹੱਥ ਹੁੰਦੀ ਹੈ। ਇਹ ਨਿਯਮ ਹੈ, ਜੇਕਰ ਖੱਬਾ ਹੱਥ ਜੋ ਕਰਮ ਕਰੇਗਾ, ਉਸ ਦਾ ਫਲ ਖੱਬਾ ਹੱਥ ਹੀ ਭੋਗੇਗਾ। ਜੇ ਸੱਜਾ ਹੱਥ ਕਰੇਗਾ ਤਾਂ ਉਸਦਾ ਫਲ ਸੱਜੇ ਹੱਥ ਨੂੰ ਹੀ ਭੁਗਤਣਾ ਪਏਗਾ। ਕਿਸੇ ਦੀ ਥਾਂ ਹੋਰ ਕਿਸੇ ਦੂਜੇ ਨੂੰ ਨਹੀਂ ਫੜਿਆ ਜਾਂਦਾ। ੩।

**ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ ਜਾਚਹਿ ਏਹੁ ਤੇਰਾ ਬਿਰਦੁ ॥**

ਹੇ ਹਰਿ ਜੀਉ ! ਤੂੰ ਓਹੀ ਕੰਮ ਕਰਦਾ ਹੈਂ; ਜੋ ਤੇਰੇ ਪਾਸੋਂ ਤੇਰੇ ਭਗਤ ਜਾਚਹਿ=ਮੰਗਦੇ ਹਨ, ਕਿਉਂਕਿ ਤੇਰਾ ਬਿਰਦੁ=ਧਰਮ ਹੀ ਇਸ ਪ੍ਰਕਾਰ ਦਾ ਹੈ।

**ਕਰ ਜੋੜਿ ਨਾਨਕ ਦਾਨੁ ਮਾਗੈ**
**ਅਪਣਿਆ ਸੰਤਾ ਦੇਹਿ ਹਰਿ ਦਰਸੁ ॥੪॥੫॥੧੪੦॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਕਰ=ਹੱਥ ਜੋੜਕੇ ਤੇਰੇ ਪਾਸੋਂ ਇਹ ਦਾਨ ਮੰਗਦਾ ਹਾਂ, ਕਿ ਹੇ ਹਰੀ ! ਹਰ ਵੇਲੇ ਤੂੰ ਆਪਣਿਆਂ ਸੰਤਾਂ ਦਾ ਦਰਸ਼ਨ ਦੇਣਾ ਕਰ।੪।੫।੧੪੦।

**ਰਾਗੁ ਆਸਾ ਮਹਲਾ ੫ ਘਰੁ ੧੩ ੧ੴ ਸਤਿਗੁਰ ਪ੍ਰਸਾਦਿ ॥**

**ਸਤਿਗੁਰ ਬਚਨ ਤੁਮ੍ਾਰੇ ॥ ਨਿਰਗੁਣ ਨਿਸਤਾਰੇ ॥੧॥ ਰਹਾਉ॥**

ਹੇ ਸਤਿਗੁਰੂ ਜੀ ! ਆਪ ਜੀ ਦੇ ਬਚਨ=ਉਪਦੇਸ਼ ਨੇ ਨਿਰਗੁਣ=ਗੁਣ ਹੀਣਿਆਂ ਨੂੰ ਭੀ ਤਾਰ ਦਿੱਤਾ ਹੈ। ੧। ਰਹਾਉ।

**ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ ॥੧॥**

ਮਹਾ ਬਿਖਾਦੀ=ਬਹੁਤ ਵਿਸ਼ਿਆਂ ਦੇ ਅਦਨ ਕਰਨ ਵਾਲੇ ਦੁਸ਼ਟ ਅਪਵਾਦੀ=ਝਗੜਾਲੂ ਸਨ, ਉਹ ਆਪ ਜੀ ਦੇ ਸੰਗਾਰੇ=ਸੰਗ ਕਰਕੇ ਪੁਨੀਤ=ਪਵਿਤ੍ਰ ਹੋਏ ਹਨ।

## ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ ॥੨॥

ਜੋ ਜਨਮਾਂ ਵਿਚ ਭੌਂਦੇ ਅਤੇ ਨਰਕਾਂ ਵਿਚ ਪੈਂਦੇ ਸਨ; ਉਨ੍ਹਾਂ ਦੇ ਕਈ ਕੁਲਾਂ ਦੇ ਜੀਵ ਤਾਰ ਦਿੱਤੇ ਹਨ ।

## ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ ॥ ੩ ॥

ਜਿਨ੍ਹਾਂ ਨੂੰ ਨਾ ਕੋਈ ਜਾਣਦਾ ਸੀ, ਨਾ ਕੋਈ ਮੰਨਦਾ ਸੀ; ਉਹ ਹਰੀ ਦੇ ਦੁਆਰੇ ਵਿਚ ਪ੍ਰਗਟ ਹੋਏ ਹਨ ।

## ਕਵਨ ਉਪਮਾ ਦੇਉ ਕਵਨ ਵਡਾਈ
## ਨਾਨਕ ਖਿਨੁ ਖਿਨੁ ਵਾਰੇ ॥੪॥੧॥੧੪੧॥

ਕਿਸ ਉਪਮਾਨ ਦੀ ਉਪਮਾ ਦੇਵਾਂ, ਅਤੇ ਮੈਂ ਕੀ ਹਾਂ ਜੋ ਆਪਦੀ ਵਡਿਆਈ ਕਹਿ ਸਕਾਂ, ਮੈਂ ਤਾਂ ਆਪ ਜੀ ਉਪਰੋਂ ਖਿਨ ਖਿਨ ਸਮੇਂ ਵਿਚ ਵਾਰੇ=ਬਲਿਹਾਰ ਜਾਂਦਾ ਹਾਂ ॥੪॥੧॥੧੪੧॥

## ਆਸਾ ਮਹਲਾ ੫ ॥ ਬਾਵਰ ਸੋਇ ਰਹੇ ॥ ੧ ॥ ਰਹਾਉ ॥

ਬਾਵਰ=ਝੱਲੇ ਪੁਰਸ਼ ਮੋਹ ਤੇ ਅਵਿਦਿਆ ਰੂਪ ਨਿੰਦ੍ਰਾ ਵਿਚ ਸੌਂ ਰਹੇ ਹਨ ।

## ਮੋਹ ਕੁਟੰਬ ਬਿਖੈ ਰਸ ਮਾਤੇ ਮਿਥਿਆ ਗਹਨ ਗਹੇ ॥ ੧ ॥

ਕੁਟੰਬ ਦੇ ਮੋਹ ਕਰਕੇ ਵਿਸ਼ੇ ਰਸਾਂ ਵਿਚ ਮਸਤ ਹਨ, ਜਿਨ੍ਹਾਂ ਪਦਾਰਥਾਂ ਦਾ ਗ੍ਰਹਿਣ ਕਰਨਾ ਮਿਥਿਆ ਹੈ, ਉਨ੍ਹਾਂ ਨੂੰ ਗਹੇ=ਫੜ ਰਹੇ ਹਨ । ਅਥਵਾ :—ਗ੍ਰਹਿਣ ਕਰਨ ਵਾਲੇ ਹੋ ਕੇ ਮਿਥਿਆ ਪਦਾਰਥਾਂ ਨੂੰ ਫੜ ਰਹੇ ਹਨ । ੧ ।

## ਮਿਥਨ ਮਨੋਰਥ ਸੁਪਨ ਆਨੰਦ ਉਲਾਸ ਮਨਿਮੁਖਿ ਸਤਿ ਕਹੇ ॥੨॥

ਜੋ ਪਦਾਰਥ ਮਨੋਰਥ=ਮਨੋਰਾਜ ਦੇ ਅਨੰਦ ਸਮਾਨ, ਅਤੇ ਸੁਪਨ ਦੇ ਉਲਾਸ=ਉਤਸ਼ਾਹ ਸਮਾਨ ਮਿਥਨ=ਝੂਠੇ ਹਨ, ਮਨਮੁਖ ਪੁਰਸ਼ ਉਨ੍ਹਾਂ ਨੂੰ ਸਤਿ ਕਹਿੰਦਾ ਹੈ । ੨ ।

## ਅੰਮ੍ਰਿਤੁ ਨਾਮੁ ਪਦਾਰਥੁ ਸੰਗੇ ਤਿਲੁ ਮਰਮੁ ਨ ਲਹੇ ॥੩॥

ਅੰਮ੍ਰਿਤ ਰੂਪ ਨਾਮ ਪਦਾਰਥ ਜੀਵ ਦੇ ਨਾਲ ਹੀ ਹੈ, ਪਰ ਇਹ ਮੂਰਖ ਜੀਵ ਉਸ ਦਾ ਤਿਲ ਮਾਤ੍ਰ ਵੀ ਭੇਦ ਨਹੀਂ ਲਖਦਾ । ੩ ।

## ਕਰਿ ਕਿਰਪਾ ਰਾਖੇ ਸਤਿਸੰਗੇ ਨਾਨਕ ਸਰਣਿ ਆਹੇ ॥੪॥੨॥੧੪੨॥

ਪਰਮੇਸ਼ਰ ਨੇ ਕਿਰਪਾ ਕਰਕੇ ਜਿਹੜੇ ਪੁਰਸ਼ ਸਤਿਸੰਗ ਵਿਚ ਰਖੇ ਹਨ, ਉਹੀ ਪੁਰਸ਼ ਵਾਹਿਗੁਰੂ ਦੀ ਸ਼ਰਨ ਵਿਚ ਆਏ ਹਨ । ੪ । ੨ । ੧੪੨ ।

**ਆਸਾ ਮਹਲਾ ੫ ਤਿਪਦੇ ॥ ਓਹਾ ਪ੍ਰੇਮ ਪਿਰੀ ॥੧॥ਰਹਾਉ॥**

ਉਹ ਜੋ ਪਿਰੀ=ਪਰਮਾਤਮਾ ਹੈ। ੧। ਰਹਾਉ।

**ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ ॥੧॥**

ਉਸਦੇ ਤੁਲ ਨਾ ਕਨਿਕ=ਸੋਨਾ ਹੈ, ਨਾ ਮਾਣਿਕ ਹਨ, ਨਾ ਹੀ ਗਜ ਮੋਤੀ ਹਨ, ਨਾ ਹੀ ਲਾਲਨ=ਲਾਲ ਹਨ। ੧।

**ਰਾਜਨ ਭਾਗਨ ਹੁਕਮ ਨ ਸਾਦਨ ॥ ਕਿਛੁ ਕਿਛੁ ਨ ਚਾਹੀ ॥੨॥**

ਪੁਨਾ :—ਉਸ ਪਿਰੀ ਦੇ ਪ੍ਰੇਮ ਤੁਲ ਨਾ ਰਾਜ ਹੈ ਨਾ ਭਾਗ ਹੈ, ਨਾ ਹੁਕਮ ਹੈ, ਨਾ ਹੀ ਪਦਾਰਥਾਂ ਦਾ ਆਨੰਦ ਹੈ। ਅਥਵਾ :—ਨਾ ਹੀ ਸਾਦਨ=ਮੰਦਰ ਹਨ। ਇਸ ਵਾਸਤੇ ਮੈਂ ਨਾ ਕੁਝ ਰਾਜ-ਭਾਗ ਨੂੰ ਚਾਹੁੰਦਾ ਹਾਂ, ਨਾ ਕੁਝ ਹੁਕਮ ਕਰਨਾ ਚਾਹੁੰਦਾ ਹਾਂ, ਨਾ ਹੀ ਕੁਝ ਸੁਆਦਾਂ ਨੂੰ ਚਾਹੁੰਦਾ ਹਾਂ। ੨।

**(ਪੰਨਾ ੪੦੭)**

**ਚਰਨਨ ਸਰਨਨ ਸੰਤਨ ਬੰਦਨ ॥ ਸੁਖੋ ਸੁਖੁ ਪਾਹੀ ॥**

ਜਿਨ੍ਹਾਂ ਨੇ ਸੰਤਾਂ ਦੇ ਚਰਨਾਂ ਦੀ ਸ਼ਰਨ ਲੈ ਕੇ ਬੰਦਨ=ਨਮਸਕਾਰ ਕੀਤੀ ਹੈ। ਉਹ ਲੋਕ ਪ੍ਰਲੋਕ ਵਿਚ ਸੁਖ ਹੀ ਸੁਖ ਪਾਉਂਦੇ ਹਨ।

**ਨਾਨਕ ਤਪਤਿ ਹਰੀ ॥ ਮਿਲੇ ਪ੍ਰੇਮ ਪਿਰੀ ॥੩॥੩॥੧੪੩॥**

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਦੀ ਤਪਤਿ=ਤਪਸ਼ ਹਰੀ=ਦੂਰ ਹੋਈ ਹੈ, ਜਿਹੜੇ ਪ੍ਰੇਮ ਨੂੰ ਧਾਰ ਕੇ ਪਿਰੀ=ਪਰਮਾਤਮਾ ਨਾਲ ਮਿਲੇ ਹਨ। ੩। ੩। ੧੪੩।

**ਆਸਾ ਮਹਲਾ ੫ ॥ ਗੁਰਹਿ ਦਿਖਾਇਓ ਲੋਇਨਾ ॥੧॥ਰਹਾਉ॥**

ਧੰਨ ਗੁਰੂ ਹਨ, ਜਿਨ੍ਹਾਂ ਨੇ ਕਿਰਪਾ ਕਰਕੇ ਗਿਆਨ ਵੈਰਾਗ ਰੂਪੀ ਨੇਤਰਾਂ ਨੂੰ ਵਿਖਾਇਆ ਹੈ।

ਨਾਨਕ ਸੇ ਅਖੜੀਆਂ ਬਿਅੰਨ ਜਿਨੀ ਡਿਸੰਦੋ ਮਾ ਪਿਰੀ।

ਅਥਵਾ :—ਗੁਰੂ ਨੇ ਲੋਇਨਾ=ਨੇਤਰਾਂ ਵਾਲਾ ਪਰਮੇਸ਼ਰ ਵਿਖਾਇਆ ਹੈ।

ਅਥਵਾ :—ਗੁਰੂ ਨੇ ਲੋਇਨਾ=ਅੱਖਾਂ ਨਾਲ ਸਖਿਆਤ ਪਰਮੇਸ਼ਰ ਦਿਖਾਇਆ ਹੈ।

ਅਥਵਾ :—ਲੋਇਨਾ=ਸੁੰਦਰ ਪਰਮੇਸ਼ਰ ਦਿਖਾਇਆ ਹੈ। ੧। ਰਹਾਉ।

**ਈਤਹਿ ਊਤਹਿ, ਘਟਿ ਘਟਿ ਘਟਿ ਘਟਿ, ਤੂੰਹੀ ਤੂੰਹੀ ਮੋਹਿਨਾ ॥੧॥**

ਈਤਹਿ=ਇਸ ਲੋਕ ਦੇ ਘਟਾਂ ਘਟਾਂ ਵਿਚ ਭੀ ਹੇ ਮੋਹਿਨਾ ! ਤੂੰ ਆਪ ਹੀ ਪੂਰਨ ਹੈਂ।

ਊਤਹਿ=ਪਰਲੋਕ ਦੇ ਘਟਾਂ ਘਟਾਂ ਵਿਚ ਭੀ ਹੇ ਮੋਹਿਨਾ ! ਤੂੰ ਹੀ ਪੂਰਨ ਹੈਂ । ੧ ।

**ਕਾਰਨ ਕਰਨਾ ਧਾਰਨ ਧਰਨਾ ਏਕੈ ਏਕੈ ਸੋਹਿਨਾ ॥੨॥**

ਸਭ ਕਾਰਨਾਂ ਦੇ ਕਰਨ ਵਾਲੇ ਹੋ, ਅਤੇ ਧਾਰਨ=ਮਰਯਾਦਾ ਦੇ ਧਾਰਨ ਵਾਲੇ ਹੋ, ਏਕੋ ਏਕ ਤੂੰ ਹੀ ਸਾਰੇ ਸੋਭਨੀਕ ਹੈਂ । ੨ ।

**ਸੰਤਨ ਪਰਸਨ ਬਲਿਹਾਰੀ ਦਰਸਨ ॥**
**ਨਾਨਕ ਸੁਖਿ ਸੁਖਿ ਸੋਇਨਾ ॥੩॥੪॥੧੪੪॥**

ਸੰਤਾਂ ਦੇ ਦਰਸ਼ਨ ਪਰਸਨ ਕਰਨ ਤੋਂ ਬਲਿਹਾਰ ਜਾਂਦੇ ਹਾਂ । ਅਥਵਾ :—ਸੰਤਾਂ ਦੇ ਚਰਨ ਪਰਸਨੇ ਤੋਂ ਅਤੇ ਸੰਤਾਂ ਦੇ ਦਰਸ਼ਨ ਤੋਂ ਬਲਿਹਾਰ ਜਾਂਦੇ ਹਾਂ । ਪਰਸਨਾ ਹੁੰਦਾ ਹੈ, ਪਾਸ ਬੈਠ ਕੇ ਸੇਵਾ ਕਰਨੀ, ਤੇ ਦਰਸ਼ਨ ਦੂਰੋਂ ਹੁੰਦਾ ਹੈ । ਸਤਿਗੁਰੂ ਜੀ ਕਥਨ ਕਰਦੇ ਹਨ—ਤਾਂ ਸੁਖ ਹੀ ਸੁਖ ਵਿਚ ਸੋਇਨਾ=ਇਸਥਿਤ ਹੁੰਦਾ ਹੈ । ੩ । ੪ । ੧੪੪ ।

**ਆਸਾ ਮਹਲਾ ੫॥ ਹਰਿ ਹਰਿ ਨਾਮੁ ਅਮੋਲਾ ॥**
**ਓਹੁ ਸਹਜਿ ਸੁਹੇਲਾ ॥ ੧ ॥ ਰਹਾਉ ॥**

ਹਰਿ ਹਰਿ ਦਾ ਜੋ ਅਮੋਲਕ ਨਾਮ ਹੈ ਉਸ ਨੂੰ ਜੋ ਜਪਦਾ ਹੈ, ਉਹ ਸੁਤੇ ਹੀ ਸੁਹੇਲਾ=ਸੋਭਨੀਕ ਅਥਵਾ :—ਸੁਖੀ ਹੁੰਦਾ ਹੈ । ੧ । ਰਹਾਉ ।

**ਸੰਗਿ ਸਹਾਈ ਛੋਡਿ ਨ ਜਾਈ ਓਹੁ ਅਗਹ ਅਤੋਲਾ ॥ ੧ ॥**

ਅਗਹ=ਅਪਕੜ ਅਤੇ ਅਤੋਲ ਜੋ ਪਰਮਾਤਮਾ ਹੈ, ਉਹ ਸੰਗ ਹੋ ਕੇ ਸਹਾਇਤਾ ਕਰਦਾ ਹੈ. ਦਾਸਾਂ ਨੂੰ ਛੱਡ ਕੇ ਹੋਰ ਕਿਤੇ ਜਾਂਦਾ ਨਹੀਂ ਹੈ । ੧ ।

**ਪ੍ਰੀਤਮੁ ਭਾਈ ਬਾਪੁ ਮੋਰੋ ਮਾਈ ਭਗਤਨ ਕਾ ਓਲ੍ਹਾ ॥੨॥**

ਜੋ ਪਰਮੇਸ਼ਰ ਭਗਤਾਂ ਦਾ ਓਲ੍ਹਾ=ਆਸਰਾ ਰੂਪ ਹੈ, ਓਹੀ ਮੇਰਾ ਪਿਆਰਾ ਪ੍ਰੀਤਮ, ਭਰਾ, ਪਿਉ ਅਤੇ ਮਾਤਾ ਰੂਪ ਹੈ । ੨ ।

**ਅਲਖੁ ਲਖਾਇਆ ਗੁਰ ਤੇ ਪਾਇਆ**
**ਨਾਨਕ ਇਹੁ ਹਰਿ ਕਾ ਚੋਲ੍ਹਾ ॥ ੩ ॥ ੫ ॥ ੧੪੫ ॥**

ਅਲਖ ਰੂਪ ਪਰਮਾਤਮਾ ਦਾ ਲਖਾਇਆ=ਜਣਾਉ ਗੁਰਾਂ ਤੋਂ ਪਾਇਆ ਹੈ । ਗੁਰੂ ਜੀ ਕਥਨ ਕਰਦੇ ਹਨ—ਇਹ ਹਰੀ ਦਾ ਨਾਮ ਭਗਤਾਂ ਦਾ ਅਤਿਅੰਤ ਪਿਆਰਾ ਚੋਲਾ=ਸਨਿਗਧ ਭੋਜਨ ਹੈ, ਚੋਲ੍ਹਾ ਭੋਜਨ ਵਿਚ ਤਿੰਨ ਵਸਤੂਆਂ ਹੁੰਦੀਆਂ ਹਨ—ਖੰਡ, ਘਿਉ, ਮੈਦਾ । ਇਧਰ ਖੰਡ-ਭਗਤੀ, ਮੈਦਾ-ਗਿਆਨ, ਘਿਉ=ਪ੍ਰੇਮ ਹੈ । ਅਥਵਾ :—ਇਹ ਮਨੁੱਖਾ ਦੇਹ ਰੂਪੀ ਚੋਲਾ

ਹਰੀ ਦੀ ਪ੍ਰਾਪਤੀ ਕਰਨ ਵਾਲਾ ਹੈ। ਅਥਵਾ :—ਗੁਰਮੁਖਾਂ ਨੇ ਇਸ ਮਨੁੱਖਾ ਦੇਹ ਵਿਚ ਹਰੀ ਨੂੰ ਚੋਲਾ=ਚੋਲਿਆ ਭਾਵ ਗ੍ਰਹਿਣ ਕੀਤਾ ਹੈ।

ਅਥਵਾ :—ਇਹ ਚੋਲ੍ਹਾ ਪਿੰਡ ਹਰੀ ਦੇ ਭਗਤਾਂ ਦਾ ਹੈ। ਗੁਰੂ ਸਾਹਿਬ ਜੀ ਨੇ ਇਹ ਸ਼ਬਦ ਉਸ ਵੇਲੇ ਉਚਾਰਿਆ ਹੈ। ਜਦ ਸ੍ਰੀ ਤਰਨ ਤਾਰਨ ਰਚਿਆ ਹੈ ਤਾਂ ਇਕ ਭੈਣੀ ਨਾਮੇ ਨਗਰ ਵਿਚ ਇਕ ਬਜ਼ੁਰਗ ਮਾਈ ਯਾਦ ਕਰ ਰਹੀ ਸੀ ਕਿ ਗੁਰੂ ਸਾਹਿਬ ਜੀ ਮੈਨੂੰ ਇਥੇ ਆ ਕੇ ਦਰਸ਼ਨ ਦੇਣ, ਤਾਂ ਮੈਂ ਮਕਈ ਦੀ ਚੂਰੀ ਕੁਟ ਕੇ ਖੁਆਵਾਂਗੀ। ਉਸ ਦੇ ਪ੍ਰੇਮ ਦੇ ਖਿੱਚੇ ਹੋਏ ਜਦ ਗੁਰੂ ਜੀ ਘੋੜੇ ਉਤੇ ਚੜ੍ਹੇ ਚੜ੍ਹਾਏ ਮਾਈ ਦੇ ਬੂਹੇ ਅੱਗੇ ਜਾ ਖਲੋਤੇ ਤੇ ਇੰਞ ਕਿਹਾ ਮਾਤਾ ਜੀ ਬੜੀ ਭੁੱਖ ਲੱਗੀ ਹੈ ਕੁਝ ਹੈ ਤਾਂ ਲਿਆਕੇ ਖੁਆਓ। ਇਹ ਗੱਲ ਸੁਣ ਕੇ ਮਾਈ ਬਹੁਤ ਪ੍ਰਸੰਨ ਹੋਈ ਹਿਰਦਾ ਕਵਲ ਖਿੜ ਆਇਆ ਤੇ ਬਾਹਰ ਆ ਕੇ ਚਰਨਾਂ ਉਤੇ ਸਿਰ ਰੱਖ ਕੇ ਚਰਨ ਚੁੰਮੇ ਤੇ ਮਕਈ ਦੀ ਚੂਰੀ ਕੁਟ ਕੇ ਖੁਆਈ। ਗੁਰੂ ਜੀ ਨੇ ਪ੍ਰਸੰਨ ਹੋ ਕੇ ਵਰ ਦਿਤਾ ਕਿ ਇਸ ਪਿੰਡ ਦਾ ਨਾਮ ਹੁਣ ਤੋਂ ਚੋਲ੍ਹਾ ਸਾਹਿਬ ਹੈ। ਲੋਕਾਂ ਨੇ ਆਖਿਆ—'ਗਰੀਬ ਨਿਵਾਜ ਜੀਓ! ਦਫਤਰਾਂ ਵਿਚ ਤਾਂ ਇਸ ਦਾ ਨਾਮ ਭੈਣੀ ਹੈ ਤੇ ਅਸੀਂ ਚੋਲ੍ਹਾ ਸਾਹਿਬ ਕਿਵੇਂ ਕਹੀਏ।' ਗੁਰੂ ਸਾਹਿਬ ਨੇ ਕਿਹਾ—'ਡਰੋ ਨਾ ਦਫਤਰਾਂ ਵਿਚ ਵੀ ਇਸ ਦਾ ਨਾਮ ਚੋਲ੍ਹਾ ਸਾਹਿਬ ਹੋਵੇਗਾ। ਤੁਸੀਂ ਹੁਣ ਜਦ ਮਾਮਲਾ ਦੇਣ ਜਾਓਗੇ ਤਾਂ ਜਾਂਦਿਆਂ ਏਹੀ ਆਖਣਾ ਕਿ ਚੋਲ੍ਹੇ ਪਿੰਡ ਦਾ ਮਾਮਲਾ ਦੇਣ ਆਏ ਹਾਂ।' ਜਦ ਉਸ ਪਿੰਡ ਦੇ ਲੋਕ ਮਾਮਲਾ ਦੇਣ ਗਏ ਤਾਂ ਜਾ ਕੇ ਆਖਿਆ—'ਚੋਲ੍ਹੇ ਪਿੰਡ ਦਾ ਮਾਮਲਾ ਲੈ ਲਓ।' ਤਹਿਸੀਲਦਾਰ ਵਗੈਰਾ ਚੋਹਲੇ ਪਿੰਡ ਦਾ ਨਾਮ ਸੁਣਕੇ ਹੈਰਾਨ ਹੋ ਗਏ ਕਿ ਅਜ ਤਕ ਕੋਈ ਚੋਲ੍ਹਾ ਪਿੰਡ ਸੁਣਿਆਂ ਨਹੀਂ ਏਹ ਕਿਵੇਂ ਮਾਮਲਾ ਦੇਣ ਆ ਗਏ ਹਨ। ਜਦ ਰਜਿਸਟਰ ਕਢਕੇ ਵੇਖੇ ਤਾਂ ਓਥੇ ਚੋਲ੍ਹਾ ਪਿੰਡ ਹੀ ਲਿਖਿਆ ਹੋਇਆ ਹੈ ਤਾਂ ਪਿੰਡ ਵਾਸੀ ਤੇ ਤਹਿਸੀਲਦਾਰ ਵਗੈਰਾ ਸਭ ਹੈਰਾਨ ਹੋ ਗਏ। ਹੁਣ ਤਕ ਉਸ ਪਿੰਡ ਦਾ ਨਾਮ ਚੋਲ੍ਹਾ ਹੈ। ਮਾਈ ਤੋਂ ਚੂਰੀ ਖਾਕੇ ਗੁਰੂ ਜੀ ਨੇ ਕਿਹਾ—

ਤਤਵੇਤਾ ਤਿਹੁ ਲੋਕ ਮੈਂ ਭੋਜਨ ਕੀਏ ਅਪਾਰ।
ਕੈ ਸਵਰੀ ਕੈ ਬਿਦਰ ਕੈ ਰੁਚ ਜੇਵਿਓ ਦੋ ਬਾਰ।

ਤਥਾ:—ਤਤੁਵੇਤਾ ਤਿਹੁ ਲੋਕ ਮੈਂ ਭੋਜਨ ਕੀਏ ਅਪਾਰ।
ਕੈ ਲਾਲੋ ਕੇ ਗ੍ਰਹਿ ਵਿਖੈ ਮਾਈ ਤੁਮਰੈ ਦੁਆਰ। ੩। ੫। ੧੪੫।

**ਆਸਾ ਮਹਲਾ ੫ ॥ ਅਪੁਨੀ ਭਗਤਿ ਨਿਬਾਹਿ ॥**
**ਠਾਕੁਰ ਆਇਓ ਆਹਿ ॥ ੧ ॥ ਰਹਾਉ ॥**

ਹੇ ਠਾਕੁਰ! ਤੂੰ ਆਪਣੀ ਭਗਤੀ ਨੂੰ ਤੋੜ ਨਿਭਾਉਣਾ ਕਰ। ਮੈਂ ਆਪ ਦੀ ਸ਼ਰਨ ਵਿਚ

ਨੋਟ :—ਇਹ ਚੋਲ੍ਹਾ ਪਿੰਡ ਸਰਹਾਲੀ ਤੋਂ ਤਿੰਨ ਮੀਲ ਹੈ ਤੇ ਸਰਹਾਲੀ ਹਰੀਕੇ ਪੱਤਣ ਤੋਂ ਅੱਠ ਮੀਲ ਉਰੇ ਹੈ, ਅਤੇ ਪੱਟੀ ਸਟੇਸ਼ਨ ਤੋਂ ਭੀ ਸਰਹਾਲੀ ਅੱਠ ਮੀਲ ਤੇ ਹੈ।

ਆਹਿ=ਚਾਹ ਕਰਕੇ ਆਇਆ ਹਾਂ । ੧ । ਰਹਾਉ ।

**ਨਾਮੁ ਪਦਾਰਥੁ ਹੋਇ ਸਕਾਰਥੁ ਹਿਰਦੈ ਚਰਨ ਬਸਾਹਿ ॥੧॥**

ਹਿਰਦੇ ਵਿਚ ਚਰਨਾਂ ਦਾ ਧਿਆਨ ਵਸਾਉਣ ਕਰਕੇ ਅਤੇ ਨਾਮ ਪਦਾਰਥ ਕਰਕੇ ਇਹ ਮਨੁਖਾ ਸਰੀਰ ਸਕਾਰਥੁ=ਸਫਲ ਹੁੰਦਾ ਹੈ । ੧ ।

**ਏਹ ਮੁਕਤਾ ਏਹ ਜੁਗਤਾ ਰਾਖਹੁ ਸੰਤ ਸੰਗਾਹਿ ॥੨॥**

ਸੰਤਾਂ ਦਾ ਸੰਗ ਜਿਹੜਾ ਹੈ, ਏਹੀ ਮੁਕਤੀ ਦਾ ਦਾਤਾ ਹੈ ਏਹੀ ਜੁਗਤੀ ਦਾ ਦਾਤਾ ਹੈ ।

ਅਥਵਾ :—ਪਰਮੇਸ਼ਰ ਵਿਚ ਜੁਗਤਾ=ਜੋੜਨ ਵਾਲਾ ਹੈ । ਇਸ ਕਰਕੇ ਮੈਨੂੰ ਸੰਤਾਂ ਦੇ ਸੰਗ ਵਿਚ ਰਖਣਾ ਕਰੋ । ੨ ।

**ਨਾਮੁ ਧਿਆਵਉ ਸਹਜਿ ਸਮਾਵਉ**
**ਨਾਨਕ ਹਰਿ ਗੁਨ ਗਾਹਿ ॥੩॥੬॥੧੪੬॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਠਾਕੁਰ ਦੇ ਨਾਮ ਨੂੰ ਧਿਆਵੋ ਤੇ ਹਰੀ ਗੁਣਾਂ ਨੂੰ ਗਾਵੋ ਅਤੇ ਸਹਜ ਪਦ ਵਿਚ ਸਮਾਵੋ । ੩ । ੬ । ੧੪੬ ।

**ਆਸਾ ਮਹਲਾ ੫ ॥**

**ਠਾਕੁਰ ਚਰਣ ਸੁਹਾਵੇ ॥ ਹਰਿ ਸੰਤਨ ਪਾਵੇ ॥੧॥ਰਹਾਉ॥**

ਹੇ ਹਰੀ ਠਾਕੁਰ ! ਆਪ ਜੀ ਦੇ ਸੁਹਾਵੇ ਚਰਨਾਂ ਦਾ ਧਿਆਨ ਸੰਤਾਂ ਨੇ ਪਾਉਣਾ ਕੀਤਾ ਹੈ । ੧ । ਰਹਾਉ ।

ਪ੍ਰਸ਼ਨ :—ਕਿਹੜੇ ਸੰਤਾਂ ਨੇ ਪਾਇਆ ਹੈ ? ਉੱਤਰ—

**ਆਪੁ ਗਵਾਇਆ ਸੇਵ ਕਮਾਇਆ ਗੁਨ ਰਸਿ ਰਸਿ ਗਾਵੇ ॥੧॥**

ਜਿਨ੍ਹਾਂ ਨੇ ਆਪੁ=ਹੰਕਾਰ ਗਵਾਇਆ ਹੈ, ਤੇ ਗੁਰਾਂ ਦੀ ਸੇਵਾ ਨੂੰ ਕਮਾਇਆ ਹੈ, ਅਤੇ ਪ੍ਰੇਮ-ਰਸ ਵਿਚ ਤਦਾਕਾਰ ਹੋ ਕੇ ਗੁਣ ਗਾਉਂਦੇ ਹਨ । ੧ ।

**ਏਕਹਿ ਆਸਾ ਦਰਸ ਪਿਆਸਾ ਆਨ ਨ ਭਾਵੇ ॥੨॥**

ਅਤੇ ਮਨ ਵਿਚ ਇਕ ਪਰਮੇਸ਼ਰ ਦੇ ਦਰਸ਼ਨ ਦੀ ਆਸਾ ਤੇ ਪਿਆਸਾ ਲਗ ਰਹੀ ਹੈ, ਪਰਮੇਸ਼ਰ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਭਾਉਂਦਾ । ੨ ।

**ਦਇਆ ਤੁਹਾਰੀ ਕਿਆ ਜੰਤ ਵਿਚਾਰੀ**
**ਨਾਨਕ ਬਲਿ ਬਲਿ ਜਾਵੇ ॥੩॥੭॥੧੪੭॥**

ਜਦ ਆਪ ਦੀ ਦਿਆਲਤਾ ਹੋਈ ਤਾਂ ਇਹ ਜੰਤ ਵਿਚਾਰਾ ਕੀ ਹੈ, ਜੋ ਕੁਝ ਕਹਿ ਸਕੇ, ਮੈਂ ਆਪ ਜੀ ਦੇ ਉਪਰੋਂ ਬਲਿਹਾਰ ਕੁਰਬਾਨ ਜਾਂਦਾ ਹਾਂ । ੩ । ੭ । ੧੪੭ ।

**ਆਸਾ ਮਹਲਾ ੫ ॥ ਏਕੁ ਸਿਮਰਿ ਮਨ ਮਾਹੀ ॥੧॥ਰਹਾਉ॥**

ਹੇ ਭਾਈ ! ਮਨ ਵਿਖੇ ਇਕ ਨੂੰ ਸਿਮਰਨਾ ਕਰ । ੧ । ਰਹਾਉ ।

**ਨਾਮੁ ਧਿਆਵਹੁ ਰਿਦੈ ਬਸਾਵਹੁ ਤਿਸੁ ਬਿਨੁ ਕੋ ਨਾਹੀ ॥੧॥**

ਇਕ ਦੇ ਨਾਮ ਨੂੰ ਧਿਆਵੋ, ਇਕ ਨੂੰ ਹਿਰਦੇ ਵਿਚ ਵਸਾਵੋ, ਕਿਉਂਕਿ ਉਸ ਪਰਮਾਤਮਾ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ । ੧ ।

**ਪ੍ਰਭ ਸਰਨੀ ਆਈਐ ਸਰਬ ਫਲ ਪਾਈਐ ਸਗਲੇ ਦੁਖ ਜਾਹੀ ॥੨॥**

ਪ੍ਰਭੂ ਦੀ ਸ਼ਰਨ ਵਿਖੇ ਆਉਣਾ ਕਰੀਏ, ਸਾਰੇ ਫਲ ਪਾਉਣਾ ਕਰੀਏ, ਤਾਂ ਸਾਰੇ ਦੁੱਖ ਦੂਰ ਹੋ ਜਾਂਦੇ ਹਨ । ੨ ।

**ਜੀਅਨ ਕੋ ਦਾਤਾ ਪੁਰਖੁ ਬਿਧਾਤਾ**
**ਨਾਨਕ ਘਟਿ ਘਟਿ ਆਹੀ ॥੩॥੮॥੧੪੮॥**

ਗੁਰੂ ਜੀ ਕਥਨ ਕਰਦੇ ਹਨ—ਸਭ ਜੀਆਂ ਕਾ ਦਾਤਾ ਜੋ ਵਿਧਾਤਾ ਪੁਰਖ ਹੈ, ਉਹ ਸਭ ਘਟਾਂ ਘਟਾਂ ਵਿਖੇ ਪੂਰਨ ਹੈ । ੩ । ੮ । ੧੪੮ ।

**ਆਸਾ ਮਹਲਾ ੫ ॥ ਹਰਿ ਬਿਸਰਤ ਸੋ ਮੂਆ ॥੧॥ਰਹਾਉ॥**

ਜੋ ਪੁਰਸ਼ ਹਰੀ ਨੂੰ ਵਿਸਾਰਦਾ ਹੈ—ਉਸ ਨੂੰ ਮਰਿਆ ਸਮਝੋ । ਅਥਵਾ :—ਹਰ ਪ੍ਰਕਾਰ ਦੇ ਵਿਸ਼ਿਆਂ ਵਿਚ ਜੋ ਰਤ=ਪ੍ਰੀਤੀ ਕਰਦਾ ਹੈ, ਉਸ ਨੂੰ ਮਰਿਆ ਸਮਝੋ । ੧ । ਰਹਾਉ ।

**ਨਾਮੁ ਧਿਆਵੈ ਸਰਬ ਫਲ ਪਾਵੈ ਸੋ ਜਨੁ ਸੁਖੀਆ ਹੂਆ ॥੧॥**

ਜੋ ਪੁਰਸ਼ ! ਨਾਮ ਧਿਆਉਂਦਾ ਹੈ, ਉਹ ਪੁਰਸ਼ ਸਾਰਿਆਂ ਫਲਾਂ ਨੂੰ ਪਾ ਕੇ ਸੁਖੀ ਹੋਇਆ ਹੈ । ੧ ।

**ਰਾਜੁ ਕਹਾਵੈ ਹਉ ਕਰਮ ਕਮਾਵੈ ਬਾਧਿਓ ਨਲਿਨੀ ਭ੍ਰਮਿ ਸੂਆ ॥੨॥**

ਜੋ ਆਪਣੇ ਆਪ ਨੂੰ ਰਾਜਾ ਕਹਾਉਂਦਾ ਹੈ, ਅਤੇ ਹੰਗਤਾ ਸਹਿਤ ਕਰਮਾਂ ਨੂੰ ਕਮਾਉਂਦਾ ਹੈ, ਉਹ ਭਰਮ ਕਰਕੇ ਸੰਸਾਰ ਵਿਚ ਇਉਂ ਬੱਝਾ ਹੋਇਆ ਹੈ—ਜਿਵੇਂ ਸੂਆ=ਤੋਤਾ ਭਰਮ ਕਰਕੇ ਨਲਿਨੀ=ਨਲੀ (ਨਲਕੀ) ਨਾਲ ਬੱਝ ਜਾਂਦਾ ਹੈ । ੨ ।

**ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ**
**ਸੋ ਜਨੁ ਨਿਹਚਲੁ ਥੀਆ ॥੩॥੯॥੧੪੯॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਨੂੰ ਸਤਿਗੁਰੂ ਮਿਲਿਆ ਹੈ, ਉਹ ਪੁਰਸ਼ ਅਚੱਲ ਹੋਇਆ ਹੈ । ੩ । ੯ । ੧੪੯ ।

## ਆਸਾ ਮਹਲਾ ੫ ਘਰੁ ੧੪ ੧ ੴ ਸਤਿਗੁਰ ਪ੍ਰਸਾਦਿ ॥

## ਓਹੁ ਨੇਹੁ ਨਵੇਲਾ ॥ ਅਪੁਨੇ ਪ੍ਰੀਤਮ ਸਿਉ ਲਾਗਿ ਰਹੈ ॥੧॥ਰਹਾਉ॥

ਉਸ ਪਰਮੇਸ਼ਰ ਦਾ ਨੇਹੁ=ਪ੍ਰੇਮ ਇਸ ਜੀਵ ਨੂੰ ਨਵੇਲਾ=ਨਵੀਨ ਕਰਨ ਵਾਲਾ ਹੈ।

ਅਥਵਾ :—ਉਸ ਪਰਮੇਸ਼ਰ ਵਿਚ ਪ੍ਰੇਮ ਕਰਨ ਦਾ ਕੋਈ ਵੇਲਾ ਨਹੀਂ, ਜਿਸ ਵੇਲੇ ਚਾਹੇ ਉਸੇ ਵਕਤ ਪ੍ਰੇਮ ਕਰ ਸਕਦਾ ਹੈ, ਪ੍ਰੇਮ ਧਾਰਕੇ ਆਪਣੇ ਪ੍ਰੀਤਮ=ਪਰਮਾਤਮਾ ਦੇ ਨਾਲ ਲਗ ਰਹਿਣਾ ਕਰੇ। ੧।

ਕਈ ਪਾਠੀ ਇਸ ਤਰ੍ਹਾਂ ਪਾਠ ਭੀ ਕਰਦੇ ਹਨ—ਓ ਹੁਨੇ ਹੁਨ ਵੇਲਾ।

ਓਹ ਵੇਲਾ ਹੁਣ ਹੀ ਹੁਣ ਹੈ ਜਦ ਕਿ ਆਪਣੇ ਪ੍ਰੀਤਮ ਨਾਲ ਲੱਗਾ ਰਹਿ ਸਕਦਾ ਹੈ। ਪ੍ਰੰਤੂ, ਇਹ ਪਾਠ ਬਿਲਕੁਲ ਨਹੀਂ ਕਰਨਾ। ਕਿਉਂਕਿ ਇਹ ਪਾਠ ਸੰਪ੍ਰਦਾਈ ਨਹੀਂ ਹੈ।

## (ਪੰਨਾ ੪੦੮)

## ਜੋ ਪ੍ਰਭ ਭਾਵੈ ਜਨਮਿ ਨ ਆਵੈ ॥
## ਹਰਿ ਪ੍ਰੇਮ ਭਗਤਿ ਹਰਿ ਪ੍ਰੀਤਿ ਰਚੈ ॥੧॥

ਜੋ ਪ੍ਰਭੂ ਨੂੰ ਭਾਉਂਦਾ ਹੈ, ਉਹ ਮੁੜਕੇ ਜਨਮ ਮਰਨ ਵਿਚ ਨਹੀਂ ਆਉਂਦਾ। ਜੋ ਹਰੀ ਦੀ ਪ੍ਰੇਮਾ ਭਗਤੀ ਦੀ ਪ੍ਰੀਤੀ ਵਿਚ ਹਰ ਵੇਲੇ ਰਚਿਆ ਰਹਿੰਦਾ ਹੈ, ਓਹੋ ਹੀ ਪ੍ਰਭੂ ਨੂੰ ਭਾਉਂਦਾ ਹੈ। ੧।

## ਪ੍ਰਭ ਸੰਗਿ ਮਿਲੀਜੈ ਇਹੁ ਮਨੁ ਦੀਜੈ ॥

ਇਸ ਆਪਣੇ ਮਨ ਨੂੰ ਦੇ ਕੇ ਪ੍ਰਭੂ ਨਾਲ ਮਿਲਣਾ ਕਰੀਏ।

## ਨਾਨਕ ਨਾਮੁ ਮਿਲੈ ਅਪਨੀ ਦਇਆ ਕਰਹੁ ॥੨॥੧॥੧੫੦॥

ਗੁਰੂ ਜੀ ਕਥਨ ਕਰਦੇ ਹਨ—ਇੰਞ ਬੇਨਤੀ ਕਰੋ; ਹੇ ਸਤਿਗੁਰੂ ਜੀ ! ਆਪਣੀ ਕਿਰਪਾ ਦ੍ਰਿਸ਼ਟੀ ਕਰੋ, ਜਿਸ ਕਰਕੇ ਮੈਨੂੰ ਪ੍ਰਭੂ ਦਾ ਨਾਮ ਮਿਲੇ। ਅਥਵਾ :—ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਆਪਣੀ ਦਇਆ ਦ੍ਰਿਸ਼ਟੀ ਕਰੋ, ਮੈਨੂੰ ਗੁਰਾਂ ਨਾਲ ਮਿਲਾ ਦਿਓ ਤਾਂ ਕਿ ਮੈਂ ਉਨ੍ਹਾਂ ਨੂੰ ਇਹ ਮਨ ਭੇਟਾ ਕਰ ਦੇਵਾਂ, ਜਿਸ ਕਰਕੇ ਮੈਨੂੰ ਆਪ ਜੀ ਦਾ ਨਾਮ ਮਿਲ ਜਾਵੇ। ੨। ੧। ੧੫੦।

## ਆਸਾ ਮਹਲਾ ੫ ॥

## ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ ॥੧॥ਰਹਾਉ॥

ਹੇ ਪਿਆਰੇ ਰਾਮ ! ਤੂੰ ਸਾਨੂੰ ਆ ਕੇ ਮਿਲ, ਆਪ ਜੀ ਤੋਂ ਬਿਨਾਂ ਕੋਈ ਧੀਰਜ ਨਹੀਂ

ਦੇਣਾ ਕਰਦਾ । ੧ । ਰਹਾਉ ।

**ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ**
**ਪ੍ਰਭ ਤੁਮ੍ਰੇ ਦਰਸ ਬਿਨੁ ਸੁਖੁ ਨਾਹੀ ॥੧॥**

ਹੇ ਪ੍ਰਭੂ ! ੨੭ ਸਿੰਮ੍ਰਿਤੀਆਂ ਤੇ ੬ ਸ਼ਾਸਤਰਾਂ ਦੇ ਦੱਸੇ ਹੋਏ ਬਹੁਤ ਸਾਰੇ ਕਰਮ ਕਮਾਉਣਾ ਕੀਤੇ ਹਨ। ਪਰ ਆਪ ਜੀ ਦੇ ਦਰਸ਼ਨਾਂ ਤੋਂ ਬਿਨਾਂ ਸੁਖ ਨਹੀਂ ਪਾਇਆ । ੧ ।

**ਵਰਤ ਨੇਮ ਸੰਜਮ ਕਰਿ ਥਾਕੇ**
**ਨਾਨਕ ਸਾਧ ਸਰਣਿ ਪ੍ਰਭ ਸੰਗਿ ਵਸੈ ॥੨॥੨॥੧੫੧॥**

ਵਰਤ, ਨੇਮ, ਸੰਜਮ ਆਦਿਕ ਭੀ ਕਰਕੇ ਥੱਕ ਗਏ ਹਾਂ ਪਰ ਸੁਖ ਨਹੀਂ ਪਾਇਆ। ਗੁਰੂ ਜੀ ਕਥਨ ਕਰਦੇ ਹਨ–ਸੰਤਾਂ ਦੀ ਸ਼ਰਨ ਪੈ ਕੇ ਜਾਣਿਆਂ ਹੈ ਕਿ ਪ੍ਰਭੂ ਤਾਂ ਮੇਰੇ ਸੰਗ ਹੀ ਵਸ ਰਿਹਾ ਹੈ । ੨ । ੨ । ੧੫੧ ।

**ਆਸਾ ਮਹਲਾ ੫ ਘਰੁ ੧੫ ਪੜਤਾਲ ੧ ੴ ਸਤਿਗੁਰ ਪ੍ਰਸਾਦਿ ॥**
**ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ ॥**

ਹੇ ਜੀਵ ! ਮਾਇਆ ਦੇ ਮਦ ਕਰਕੇ ਤੂੰ ਵਿਕਾਰਾਂ ਵਿਚ ਅਜੇਹਾ ਸੁੱਤਾ ਹੋਇਆ ਹੈਂ, ਜੋ ਸੂਝ ਬੂਝ=ਬੁਰੇ ਭਲੇ ਦੀ ਗਿਆਤ, ਅਥਵਾ :–ਆਤਮਾ ਅਨਾਤਮਾ ਦੀ ਸੂਝ ਬੂਝ ਨਹੀਂ ਆਉਂਦੀ। ਅਥਵਾ :–ਗੁਰਾਂ ਪਾਸੋਂ ਬੂਝਿਆ ਨਹੀਂ, ਇਸ ਕਰਕੇ ਸੂਝ=ਸਮਝ ਨਹੀਂ ਆਉਂਦੀ।

**ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ ॥੧॥**

ਜਿਸ ਵੇਲੇ ਜਮ ਕੇਸਾਂ ਤੋਂ ਫੜਕੇ ਉਠਾਵੇਗਾ, ਤਦ ਤੂੰ ਸਰੂਪ-ਘਰ ਵਿਚ ਜਾਵੇਂਗਾ ? ਭਾਵ ਫੇਰ ਨਹੀਂ ਜਾਇਆ ਜਾਣਾ । ਅਥਵਾ :–ਤਿਸ ਵੇਲੇ ਤੂੰ ਜਮਾਂ ਦੇ ਘਰ ਵਿਚ ਹੀ ਜਾਵੇਂਗਾ। ਅਥਵਾ :–ਤਿਸ ਵੇਲੇ ਇਹ ਪ੍ਰਤੱਖ ਸੁੰਦਰ ਘਰ ਚਲੇ ਜਾਣਗੇ । ੧ ।

**ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ ॥**

ਵਿਸ਼ਿਆਂ ਦੇ, ਅਥਵਾ :—ਮਾਇਆ ਦੇ ਲੋਭ ਬਿਖੈ=ਵਿਸ਼ਿਆਂ ਵਿਚ ਲਗਕੇ ਹੋਰਨਾਂ ਦੇ ਵਿਤ=ਧਨ ਨੂੰ ਹਿਰਿ=ਚੁਰਾ ਕੇ ਦੂਜੇ ਦੇ ਚਿਤ ਨੂੰ ਦੁਖਾਉਂਦਾ ਹੈ ।

**ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ ॥੧॥ਰਹਾਉ॥**

ਇਕ ਖਿਨ ਵਿਚ ਭੰਗੁਨਾ=ਨਾਸ ਹੋ ਜਾਣ ਵਾਲੇ ਪਦਾਰਥਾਂ ਦੇ ਮਾਣ ਵਿਚ ਤੂੰ ਮਸਤ ਹੋ ਰਿਹਾ ਹੈਂ, ਹੇ ਅਸੁਰ=ਦੈਂਤ ! ਤੂੰ ਪਰਮਾਤਮਾ ਨੂੰ ਜਾਣਦਾ ਨਹੀਂ । ੧ । ਰਹਾਉ ।

## ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ ॥

ਵੇਦ, ਸ਼ਾਸਤ੍ਰ ਅਤੇ ਭਗਤ ਜਨ ਸਾਰੇ ਪੁਕਾਰਦੇ ਹਨ, ਕਿ ਭਜਨ ਕਰੋ; ਪ੍ਰੰਤੂ, ਨਿਸਚਾ ਵਿਚਾਰ ਰੂਪ ਕੰਨਾਂ ਤੋਂ ਰਹਿਤ ਜੋ ਡੋਰਾ ਪੁਰਸ਼ ਹੈ, ਓਹ ਉਨ੍ਹਾਂ ਦੇ ਉਪਦੇਸ਼ ਨੂੰ ਸੁਣਦਾ ਹੀ ਨਹੀਂ।

## ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ ॥੨॥

ਜਿਸ ਵੇਲੇ ਮਨੁਖਾ ਦੇਹ ਰੂਪੀ ਬਾਜੀ ਨੂੰ ਨਿਪਟਿ=ਅਤਸੇ ਕਰਕੇ ਹਾਰਿ ਮੂਕਾ=ਹਾਰ ਚੁੱਕਦਾ ਹੈ ਤਾਂ ਇਹ ਮਨ ਦਾ ਭੋਰਾ=ਭੋਲਾ ਮੂਰਖ ਪੁਰਸ਼ ਪਛਤਾਉਂਦਾ ਹੈ। ਅਥਵਾ :–ਜਿਸ ਵੇਲੇ ਕਾਲ ਰੂਪੀ ਭੋਰਾ=ਦਿਨ ਚੜ੍ਹਿਆ ਤਾਂ ਮਨ ਵਿਚ ਪਛਤਾਉਣਾ ਕਰਦਾ ਹੈ।

## ਡਾਨੁ ਸਗਲ, ਗੈਰ ਵਜਹਿ ਭਰਿਆ; ਦੀਵਾਨ ਲੇਖੈ ਨ ਪਰਿਆ ॥

ਇਸ ਜੀਵ ਨੇ ਡਾਨੁ=ਡੰਨ ਭਰਿਆ ਤਾਂ ਹੈ ਪਰੰਤੂ ਗੈਰ ਵਜਹਿ=ਹੋਰ ਹੀ ਢੰਗਾਂ ਨਾਲ ਭਾਵ ਬੇ-ਤਰੀਕੇ ਨਾਲ ਸਾਰਾ ਡੰਨ ਭਰਿਆ ਹੈ। ਭਾਵ ਸੰਤਾਂ ਦੇ ਉਪਦੇਸ਼ ਦੁਆਰਾ ਨਿਸ਼ਕਾਮ ਕਰਮ ਕਰਨੇ ਸਨ ਉਹ ਤਾਂ ਇਸਨੇ ਕੀਤੇ ਨਾ। ਪ੍ਰੰਤੂ, ਸ਼ਕਾਮ ਕਰਮਾਂ ਦੁਆਰੇ ਰਿਖੀ ਦੰਡ, ਪਿਤਰ ਦੰਡ ਆਦਿਕ ਭਰਦਾ ਰਿਹਾ। ਲੇਕਿਨ ਇਸ ਰੀਤੀ ਦੇ ਕਰਨ ਨਾਲ ਦੀਵਾਨ=ਆਸਰਾ ਰੂਪ ਪਰਮਾਤਮਾ ਦੇ ਲੇਖੇ ਵਿਚ ਨਾ ਪਿਆ।

## ਜੇਂਹ ਕਾਰਜਿ ਰਹੈ ਓਲ੍ਹਾ ਸੋਇ ਕਾਮੁ ਨ ਕਰਿਆ ॥੩॥

ਜਿਸ ਕਾਰਜਿ=ਕੰਮ ਦੇ ਕਰਨ ਨਾਲ ਇਸ ਦਾ ਓਲ੍ਹਾ=ਪੜਦਾ ਬਣਿਆਂ ਰਹਿਣਾ ਸੀ, ਉਹ ਕੰਮ ਇਸ ਨੇ ਨਾ ਕੀਤਾ। ੩।

## ਐਸੋ ਜਗੁ ਮੋਹਿ ਗੁਰਿ ਦਿਖਾਇਓ ਤਉ ਏਕ ਕੀਰਤਿ ਗਾਇਆ ॥

ਜਦ ਗੁਰਾਂ ਨੇ ਮੈਨੂੰ ਐਸਾ ਜਗਤ ਮਿਥਿਆ ਰੂਪ ਦਿਖਾਇਆ, ਤਾਂ ਇਕ ਵਾਹਿਗੁਰੂ ਦੀ ਕੀਰਤਿ ਗਾਇਆ=ਮਹਿਮਾ (ਉਪਮਾ) ਕੀਤੀ। ਉਸ ਦੀ ਵਡਿਆਈ ਕੀਤੀ।

## ਮਾਨੁ ਤਾਨੁ ਤਜਿ ਸਿਆਨਪ
## ਸਰਣਿ ਨਾਨਕ ਆਇਆ ॥੪॥੧॥੧੫੨॥

ਮਾਨ ਮਨ ਦਾ, ਤਾਣ ਤਨ ਦਾ, ਸਿਆਨਪ ਬੁੱਧੀ ਦੀ ਸਭ ਕੁਝ ਤਜਿ=ਛੱਡ ਕੇ ਇਕ ਵਾਹਿਗੁਰੂ ਦੀ ਸ਼ਰਨ ਵਿਚ ਆਇਆ ਹਾਂ। ੪। ੧। ੧੫੨।

**ਆਸਾ ਮਹਲਾ ੫ ॥ ਬਾਪਾਰਿ ਗੋਵਿੰਦ ਨਾਏ ॥**

**ਸਾਧ ਸੰਤ ਮਨਾਏ ਪ੍ਰਿਅ ਪਾਏ ਗੁਨ ਗਾਏ ਪੰਚ ਨਾਦ ਤੂਰ ਵਜਾਏ॥੧॥ਰਹਾਉ॥**

ਅੰਨਵੇ ! ਜਿਸ ਵੇਲੇ ਸਾਧ=ਸਰੇਸ਼ਟ ਸੰਤ=ਸ਼ਾਂਤ ਆਤਮਾ ਗੁਰਾਂ ਨੂੰ ਮਨਾ ਕੇ, ਗੋਵਿੰਦ ਦੇ ਨਾਮ ਦਾ ਵਾਪਾਰ ਕੀਤਾ । ਤੇ ਹਰੀ ਗੁਣ ਗਾਏ ਤੇ ਪੰਚ=ਸਰੇਸ਼ਟ ਸਤਿਨਾਮ ਆਦੀ ਨਾਦ=ਵਾਜੇ ਤੂਰ=ਸ਼ੀਘਰ ਵੱਜ ਆਏ ਤਾਂ ਪਿਰੀ ਨੂੰ ਪਾਉਣਾ ਕੀਤਾ । ੧ । ਰਹਾਉ ।

**ਕਿਰਪਾ ਪਾਏ ਸਹਜਾਏ ਦਰਸਾਏ ਅਬ ਰਾਤਿਆ ਗੋਵਿੰਦ ਸਿਉ ॥**

ਜਦ ਪਰਮੇਸ਼ਰ ਨੇ ਕਿਰਪਾ ਪਾਈ, ਤੇ ਦਰਸਾਏ=ਗੁਰਾਂ ਦਾ ਦਰਸ਼ਨ ਕੀਤਾ ਤਾਂ ਅਬ ਰਾਤਿਆ ਗੋਵਿੰਦ ਸਿਉ=ਹੁਣ ਪਰਮਾਤਮਾ ਨਾਲ ਤਦਾਕਾਰ ਹੋਏ ਤਾਂ ਸਹਜਾਏ=ਸ਼ਾਂਤੀ ਆਦਿਕ ਗੁਣ ਆ ਕੇ ਪ੍ਰਾਪਤ ਹੋਏ ।

**ਸੰਤ ਸੇਵਿ ਪ੍ਰੀਤਿ ਨਾਥ ਰੰਗੁ ਲਾਲਨ ਲਾਏ ॥੧॥**

ਜੋ ਸੰਤ ਨਾਥ=ਸੁਆਮੀ ਪਰਮੇਸ਼ਰ ਨੂੰ ਪ੍ਰੀਤੀ ਪੂਰਬਕ ਸੇਂਵਦੇ ਹਨ, ਅਤੇ ਲਾਲਨ=ਪਿਆਰੇ ਪਰਮੇਸ਼ਰ ਦਾ ਰੰਗੁ=ਪ੍ਰੇਮ ਆਪਣੇ ਹਿਰਦੇ ਵਿਚ ਲਗਾ ਰਹੇ ਹਨ। ਉਨ੍ਹਾਂ ਨਾਥ ਦੇ ਸੰਤਾਂ ਨੂੰ ਜੋ ਪੁਰਸ਼ ਪ੍ਰੀਤੀ ਪੂਰਬਕ ਸੇਂਵਦਾ ਹੈ, ਉਸ ਨੂੰ ਭੀ ਸੰਤ ਪਿਆਰੇ ਪਰਮੇਸ਼ਰ ਦਾ ਰੰਗੁ ਲਾਏ=ਪ੍ਰੇਮ ਲਗਾ ਦਿੰਦੇ ਹਨ । ੧ ।

**ਗੁਰ ਗਿਆਨ ਮਨਿ ਦ੍ਰਿੜਾਏ**
**ਰਹਸਾਏ ਨਹੀ ਆਏ ਸਹਜਾਏ ਮਨਿ ਨਿਧਾਨੁ ਪਾਏ ॥**

ਜਿਸ ਵੇਲੇ ਗੁਰਾਂ ਨੇ ਮਨ ਵਿਚ ਪਰਮੇਸ਼ਰ ਦੀ ਪ੍ਰਾਪਤੀ ਦਾ ਮੁਖ ਸਾਧਨ ਜੋ ਗਿਆਨ ਹੈ, ਉਹ ਦ੍ਰਿੜਾਇਆ, ਤਾਂ ਮਨਿ ਨਿਧਾਨੁ ਪਾਏ=ਮਨ ਵਿਚ ਨਿਧੀਆਂ ਦਾ ਖਜ਼ਾਨਾ ਪਰਮੇਸ਼ਰ ਪਾਇਆ, ਤਾਂ ਸਹਜਾਏ=ਸ਼ਾਂਤੀ ਆਦਿਕ ਗੁਣ ਆਏ, ਤੇ ਮਨ ਰਹਸਾਏ ਅਨੰਦਿਤ ਹੋਇਆ ਤੇ ਨਹੀਂ ਆਏ=ਫਿਰ ਜਨਮ ਮਰਣ ਵਿਚ ਨਹੀਂ ਆਏ ।

**ਸਭ ਤਜੀ ਮਨੈ ਕੀ ਕਾਮ ਕਰਾ ॥**

ਮਨ ਦੀਆਂ ਕਾਮਨਾਂ ਅਤੇ ਕਰਾ=ਕਲਪਣਾ ਸਭ ਛੱਡ ਦਿਤੀਆਂ ।

**ਚਿਰੁ ਚਿਰੁ ਚਿਰੁ ਚਿਰੁ ਭਇਆ ਮਨਿ ਬਹੁਤੁ ਪਿਆਸ ਲਾਗੀ ॥**

ਪਰਮੇਸ਼ਰ ਤੋਂ ਵਿਛੁੜਿਆਂ ਹੋਇਆਂ ਚਾਰੇ ਜੁਗਾਂ ਵਿਚ ਚਿਰ ਹੋ ਗਿਆ ਹੈ ।

ਅਥਵਾ :–ਚਿੜ ਚਿੜ ਕਰਦਿਆਂ ਚਿਰ ਹੀ ਚਿਰ ਹੋ ਗਿਆ ਹੈ । ਅਥਵਾ :–ਚੁਰਾਸੀ

ਲੱਖ ਜੂਨ ਵਿਚ ਫਿਰਦਿਆਂ ਚਿੜ ਚਿੜ ਕਰਦਿਆਂ ਬੜਾ ਸਮਾਂ ਹੋ ਗਿਆ ਹੈ। ਪਰਮੇਸ਼ਰ ਦੇ ਦਰਸ਼ਨ ਕਰਨ ਦੀ ਮਨ ਵਿਚ ਬਹੁਤੀ ਪਿਆਸ ਲਗ ਰਹੀ ਹੈ।

**ਹਰਿ ਦਰਸਨੋ ਦਿਖਾਵਹੁ ਮੋਹਿ ਤੁਮ੍ ਬਤਾਵਹੁ ॥**

ਹੇ ਸੰਤੋ ! ਤੁਸੀਂ ਮੈਨੂੰ ਕੋਈ ਉਪਦੇਸ਼ ਜਾਂ ਸਾਧਨ ਬਤਾਵਹੁ=ਦੱਸੋ ਅਤੇ ਹਰੀ ਦਾ ਦਰਸ਼ਨ ਦਿਖਾਵੋ।

**ਨਾਨਕ ਦੀਨ ਸਰਣਿ ਆਏ ਗਲਿ ਲਾਏ ॥੨॥੨॥੧੫੩॥**

ਅਸੀਂ ਦੀਨ=ਗਰੀਬ ਆਪ ਜੀ ਦੀ ਸ਼ਰਨ ਵਿਚ ਆਏ ਹਾਂ। ਆਪ ਮੈਨੂੰ ਗਲ ਨਾਲ ਲਗਾਉਣਾ ਕਰੋ। ੨। ੨। ੧੫੩।

**ਆਸਾ ਮਹਲਾ ੫ ॥ ਕੋਊ ਬਿਖਮ ਗਾਰ ਤੋਰੈ ॥**

(ਜਗਿਆਸੂ ਬੇਨਤੀ ਕਰਦਾ ਹੈ–) ਕੋਈ ਐਹੋ ਜਿਹਾ ਉਪਕਾਰੀ ਹੈ, ਜੋ ਮੇਰੀ ਹੰਗਤਾ ਮਮਤਾ ਰੂਪੀ ਬਿਖਮ ਗਾਰ=ਕਠਨ ਗੜੀ ਨੂੰ ਤੋੜ ਦੇਵੇ।

**ਆਸ ਪਿਆਸ ਧੋਹ ਮੋਹ ਭਰਮ ਹੀਤੇ ਹੋਰੈ ॥੧॥ਰਹਾਉ॥**

ਅਤੇ ਪਦਾਰਥਾਂ ਦੀ ਆਸ, ਵਿਸ਼ਿਆਂ ਦੀ ਪਿਆਸ, ਧੋਹ=ਛਲ ਵਲ, ਮੋਹ ਭਰਮ ਇਨ੍ਹਾਂ ਸਾਰਿਆਂ ਤੋਂ ਹੋਰੈ=ਹਟਾ ਦੇਵੇ। ੧। ਰਹਾਉ।

**ਕਾਮ ਕ੍ਰੋਧ ਲੋਭ ਮਾਨ ਇਹ ਬਿਆਧਿ ਛੋਰੈ ॥੧॥**

ਕਾਮ, ਕਰੋਧ, ਲੋਭ, ਮਾਨ, ਆਦਿ, ਜੋ ਬਿਆਧਿ=ਰੋਗ ਰੂਪ ਹਨ, ਇਹਨਾਂ ਵਲੋਂ ਮੈਨੂੰ ਛੋਰੈ=ਛੁਡਾ ਦੇਵੇ। ੧।

**ਸੰਤਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ ॥**
**ਅਨਦਿਨੋ ਪ੍ਰਭੁ ਧਿਆਵਉ ॥**

ਫੇਰ ਇਹ ਗੱਲ ਸੁਣਕੇ ਮਹਾਤਮਾ ਉੱਤਰ ਦਿੰਦੇ ਹਨ, ਹੇ ਜਗਿਆਸੂ ! ਸੰਤਾਂ ਦੇ ਸੰਗ ਦੁਆਰਾ ਵਾਹਿਗੁਰੂ ਨਾਮ ਨਾਲ ਰੰਗਿ=ਪ੍ਰੇਮ ਕਰਕੇ ਗੋਵਿੰਦ ਦੇ ਗੁਣ ਗਾਉਣਾ ਕਰ, ਅਤੇ ਰਾਤ ਦਿਨੇ ਪ੍ਰਭੂ ਨੂੰ ਧਿਆਉਣਾ ਕਰ।

**ਭ੍ਰਮ ਭੀਤਿ ਜੀਤਿ ਮਿਟਾਵਉ ॥ ਨਿਧਿ ਨਾਮੁ ਨਾਨਕ ਮੋਰੈ ॥੨॥੩॥੧੫੪॥**

ਭਰਮ ਰੂਪੀ ਭੀਤਿ=ਕੰਧ ਨੂੰ ਮਿਟਾਵੋ, ਫਿਰ ਤੁਹਾਡੀ ਜਿੱਤ ਹੋਵੇਗੀ। ਮੇਰੇ ਪਾਸ ਤਾਂ ਪਰਮੇਸ਼ਰ ਦਾ ਨਾਮ ਹੀ ਨਿਧੀ ਰੂਪ ਹੈ। ਤੂੰ ਵੀ ਉਸ ਨਾਮ ਨੂੰ ਜਪਣਾ ਕਰ।੨।੩।੧੫੪।

**ਆਸਾ ਮਹਲਾ ੫ ॥**

**ਕਾਮੁ ਕ੍ਰੋਧੁ ਲੋਭੁ ਤਿਆਗੁ ॥ ਮਨਿ ਸਿਮਰਿ ਗੋਬਿੰਦ ਨਾਮ ॥**

ਹੇ ਪੁਰਸ਼ਾ ! ਕਾਮ ਕ੍ਰੋਧ ਲੋਭ ਆਦਿਕਾਂ ਨੂੰ ਤਿਆਗੁ=ਛੱਡ ਦੇ। ਮਨ ਵਿਚ ਗੋਬਿੰਦ ਦਾ ਨਾਮ ਸਿਮਰਨਾ ਕਰ।

## (ਪੰਨਾ ੪੦੯)

## ਹਰਿ ਭਜਨ ਸਫਲ ਕਾਮ ॥ ੧ ॥ ਰਹਾਉ ॥

ਹਰੀ ਦਾ ਭਜਨ ਕਰਨੇ ਰੂਪੀ ਕੰਮ ਫਲਾਂ ਦੇ ਸਮੇਤ ਹੈ। ੧। ਰਹਾਉ।

## ਤਜਿ ਮਾਨ ਮੋਹ ਵਿਕਾਰ ਮਿਥਿਆ ਜਪਿ ਰਾਮ ਰਾਮ ਰਾਮ ॥

ਹੇ ਪੁਰਸ਼ਾ! ਮਾਨ=ਹੰਕਾਰ, ਮਿਥਿਆ ਪਦਾਰਥਾਂ ਦਾ ਮੋਹ, ਅਤੇ ਵਿਸ਼ੇ ਵਿਕਾਰਾਂ ਨੂੰ ਛੱਡ ਦੇ, ਰਾਮ ਜੋ ਰਮਣ ਕਰਨੇ ਯੋਗ ਹੈ, ਉਸ ਰਾਮ ਨੂੰ ਜਪਣਾ ਕਰ।

## ਮਨ ਸੰਤਨਾ ਕੈ ਚਰਨਿ ਲਾਗੁ ॥ ੧ ॥

ਸਾਡੀ ਸਿਖਿਆ ਮੰਨ ਕਰਕੇ ਸੰਤਾਂ ਦੇ ਚਰਨਾਂ ਨਾਲ ਲੱਗ ਜਾ। ੧।

## ਪ੍ਰਭ ਗੋਪਾਲ ਦੀਨ ਦਇਆਲ ਪਤਿਤ ਪਾਵਨ
## ਪਾਰਬ੍ਰਹਮ ਹਰਿ ਚਰਣ ਸਿਮਰਿ ਜਾਗੁ ॥

ਜੋ ਪ੍ਰਭੂ ਗੋਪਾਲ=ਵੇਦਾਂ ਦੇ ਪਾਲਣ ਵਾਲਾ, ਦੀਨਾਂ ਦਾ ਦਿਆਲੂ, ਪਤਿਤ ਪਾਵਨ=ਪਾਪੀਆਂ ਦੇ ਪਵਿਤ੍ਰ ਕਰਨ ਵਾਲਾ ਪਰਾ ਰੂਪ ਬ੍ਰਹਮ=ਬਿਆਪਕ ਹੈ, ਚਰਣ=ਵੇਦਾਂ ਕਰਕੇ ਪ੍ਰਤਿਪਾਦਕ, ਉਸ ਹਰੀ ਦੇ ਸਿਮਰਨ ਵਿਚ ਜਾਗ।

## ਕਰਿ ਭਗਤਿ ਨਾਨਕ ਪੂਰਨ ਭਾਗੁ ॥੨॥੪॥੧੫੫॥

ਪੂਰਨ ਭਾਗਾਂ ਦੁਆਰੇ ਤੂੰ ਉਸ ਦੀ ਭਗਤੀ ਕਰ। ੨। ੪। ੧੫੫।

## ਆਸਾ ਮਹਲਾ ੫ ॥

ਜਗਿਆਸੂ ਰੂਪ ਸਖੀ ਨੇ ਬੇਨਤੀ ਕੀਤੀ-ਮਾਇਆ ਕਿਹੋ ਜਿਹੀ ਹੈ?
ਸਤਿਗੁਰੂ ਜੀ ਉੱਤਰ ਦਿੰਦੇ ਹਨ।

## ਹਰਖ ਸੋਗ ਬੈਰਾਗ ਅਨੰਦੀ ਖੇਲੁ ਰੀ ਦਿਖਾਇਓ ॥੧॥ਰਹਾਉ॥

ਰੀ=ਹੇ ਸਖੀ! ਅਨੰਦੀ ਜੋ ਮਾਇਆ ਹੈ, ਉਹ ਕਦੇ ਤਾਂ ਹਰਖ ਦੀ ਉਤਪਤੀ ਕਰਦੀ ਹੈ, ਕਦੇ ਸੋਗ ਦੀ ਤੇ ਕਦੇ ਵੈਰਾਗ ਦੀ ਉਤਪਤੀ ਕਰਦੀ ਹੈ। ਅਜਿਹਾ ਖੇਲ ਸਾਰਿਆਂ ਨੂੰ ਦਿਖਾ ਰਹੀ ਹੈ। ੧। ਰਹਾਉ।

## ਖਿਨਹੂੰ ਭੈ ਨਿਰਭੈ ਖਿਨਹੂੰ ਖਿਨਹੂੰ ਉਠਿ ਧਾਇਓ ॥

ਉਸ ਮਾਇਆ ਵਿਚ ਲੱਗਕੇ ਇਹ ਜੀਵ ਖਿਨ ਵਿਚ ਤਾਂ ਭੈ=ਡਰਾਕਲ ਬਣ ਜਾਂਦਾ ਹੈ, ਇੱਕ ਖਿਨ ਵਿਚ ਨਿਰਭੈ ਹੋ ਜਾਂਦਾ ਹੈ। ਅਤੇ ਤੀਜੇ ਖਿਨ ਵਿਚ ਉੱਠ ਕੇ ਦੌੜਦਾ ਫਿਰਦਾ ਹੈ।

**ਖਿਨਹੂ ਰਸ ਭੋਗਨ ਖਿਨਹੂ ਖਿਨਹੂ ਤਜਿ ਜਾਇਓ ॥੧॥**

ਇਕ ਖਿਨ ਵਿਚ ਰਸਾਂ ਨੂੰ ਇਕੱਠੇ ਕਰਦਾ ਹੈ, ਕਿਸੇ ਖਿਨ ਵਿਚ ਰਸਾਂ ਨੂੰ ਭੋਗਦਾ ਹੈ, ਅਤੇ ਕਿਸੇ ਖਿਨ ਵਿਚ ਰਸਾਂ ਨੂੰ ਤਜਿ ਜਾਇਓ=ਛੱਡ ਕੇ ਚਲਾ ਜਾਂਦਾ ਹੈ । ੧ ।

**ਖਿਨਹੂੰ ਜੋਗ ਤਾਪ ਬਹੁ ਪੂਜਾ ਖਿਨਹੂੰ ਭਰਮਾਇਓ ॥**

ਕਿਸੇ ਖਿਨ ਵਿਚ ਜੋਗ, ਕਿਸੇ ਖਿਨ ਵਿਚ ਤਪ, ਕਿਸੇ ਖਿਨ ਵਿਚ ਬਹੁਤੀ ਪੂਜਾ ਕਰਦਾ ਹੈ, ਅਤੇ ਕਿਸੇ ਖਿਨ ਵਿਚ ਭਰਮਾਇਓ=ਭੱਜਾ ਨੱਸਾ ਫਿਰਦਾ ਹੈ ।

**ਖਿਨਹੂ ਕਿਰਪਾ ਸਾਧੂ ਸੰਗ**
**ਨਾਨਕ ਹਰਿ ਰੰਗੁ ਲਾਇਓ ॥੨॥੫॥੧੫੬॥**

ਜਿਸ ਖਿਨ ਵਿਚ ਈਸ਼੍ਵਰ ਦੀ ਕਿਰਪਾ ਕਰਕੇ ਸੰਤਾਂ ਦੇ ਸਤਸੰਗ ਵਿਚ ਜਾਂਦਾ ਹੈ, ਉਸੇ ਖਿਨ ਵਿਚ ਹਰੀ ਨਾਲ ਪ੍ਰੇਮ ਲੱਗ ਜਾਂਦਾ ਹੈ । ੨ । ੫ । ੧੫੬ ।

**ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ ੧ ੴ ਸਤਿਗੁਰ ਪ੍ਰਸਾਦਿ ॥**

ਜਗਿਆਸੂ ਰੂਪ ਸਖੀ ਨੇ ਬੇਨਤੀ ਕੀਤੀ ਕਿ ਕਿਸ ਸਾਧਨ ਦੇ ਕਰਨ ਨਾਲ ਪਿਆਰੇ ਦੀ ਪ੍ਰਾਪਤੀ ਹੁੰਦੀ ਹੈ ? ਗੁਰ ਉੱਤਰ—

**ਗੋਬਿੰਦ ਗੋਬਿੰਦ ਕਰਿ ਹਾਂ ॥ ਹਰਿ ਹਰਿ ਮਨਿ ਪਿਆਰਿ ਹਾਂ ॥**

ਹਾਂ ਸ਼ਬਦ ਪਦ ਪੂਰਤੀ ਲਈ ਲਿਖਿਆ ਹੈ, ਇਸ ਵਾਸਤੇ ਇਸ ਦਾ ਅਰਥ ਨਹੀਂ ਕੀਤਾ! ਰੀ ਸਖੀ=ਹੇ ਸਖੀ ਤੂੰ ਗੋਬਿੰਦ ਗੋਬਿੰਦ ਨੂੰ ਉਚਾਰਨਾ ਕਰ । ਅਥਵਾ :—ਗੋ=ਵੇਦਾਂ ਕਰਕੇ ਬਿੰਦ=ਜਾਨਣ ਜੋਗ ਗੋਬਿੰਦ ਨੂੰ ਉਚਾਰਨਾ ਕਰ, ਮਨ ਵਿਚ ਹਰਿ ਹਰਿ ਦਾ ਪਿਆਰ ਧਾਰਨਾ ਕਰ ।

**ਗੁਰਿ ਕਹਿਆ ਸੁ ਚਿਤਿ ਧਰਿ ਹਾਂ ॥ ਅਨ ਸਿਉ ਤੋਰਿ ਫੇਰਿ ਹਾਂ ॥**

ਜੋ ਕੁਝ ਗੁਰਾਂ ਨੇ ਕਿਹਾ ਹੈ, ਉਸ ਨੂੰ ਚਿਤ ਵਿਚ ਧਾਰ। ਅਨ=ਹੋਰ ਦੇਵੀ ਦੇਵਤਿਆਂ ਨਾਲੋਂ ਤੋੜਕੇ ਪਰਮੇਸ਼੍ਵਰ ਦੀ ਤਰਫ ਚਿਤ ਨੂੰ ਫੇਰ। ਅਥਵਾ :—ਅਨ=ਦ੍ਵੈਤ ਨਾਲੋਂ ਤੋੜ ਕੇ ਚਿਤ ਨੂੰ ਪਰਮੇਸ਼ਰ ਦੀ ਤਰਫ ਫੇਰ ।

**ਐਸੇ ਲਾਲਨੁ ਪਾਇਓ ਰੀ ਸਖੀ ॥ ੧ ॥ ਰਹਾਉ ॥**

ਅਜਿਹੇ ਸਾਧਨ ਕਰਨ ਨਾਲ ਲਾਲਨੁ=ਪਿਆਰਾ (ਪਰਮੇਸ਼ਰ) ਪਾਇਆ ਜਾਂਦਾ ਹੈ । ੧ ।

**ਪੰਕਜ ਮੋਹ ਸਰਿ ਹਾਂ ॥ ਪਗੁ ਨਹੀ ਚਲੈ ਹਰਿ ਹਾਂ ॥**
**ਗਹਡਿਓ ਮੂੜ ਨਰਿ ਹਾਂ ॥**

ਸੰਸਾਰ ਰੂਪੀ ਸਰਿ=ਸਰੋਵਰ ਵਿਚ ਜੋ ਮੋਹ ਰੂਪੀ ਪੰਕ=ਚਿੱਕੜ ਜ=ਪੈਦਾ ਹੋ ਰਿਹਾ ਹੈ। ਉਸ ਵਿਚ ਖੁੱਭਣ ਕਰਕੇ ਮਨ ਰੂਪੀ ਪੈਰ ਹਰੀ ਵਲ ਨਹੀਂ ਚਲਦਾ। ਮੂਰਖ ਪੁਰਸ਼ ਉਸ ਮੋਹ ਰੂਪ ਚਿੱਕੜ ਵਿਚ ਗਹਡਿਓ=ਫਸ ਰਿਹਾ ਹੈ। ਗੁਰਾਂ ਤੋਂ ਬਗੈਰ ਚਾਹੋ।

**ਅਨਿਨ ਉਪਾਵ ਕਰਿ ਹਾਂ ॥ ਤਉ ਨਿਕਸੈ ਸਰਨਿ ਪੈਗੀ ਸਖੀ ॥ ੧ ॥**

ਅਨਿਨ=ਇਕ ਰਸ ਕਿਤਨੇ ਹੀ ਉਪਾਵ=ਜਤਨ ਕਰ ਲਵੇ, ਤਾਂ ਭੀ ਉਸ ਮੋਹ ਵਿਚੋਂ ਨਿਕਲ ਨਹੀਂ ਸਕਦਾ। ਪ੍ਰਸ਼ਨ :-ਕਿਵੇਂ ਨਿਕਲੇ? ਉੱਤਰ :-ਰੀ ਸਖੀ=ਹੇ ਸਖੀ! ਉਸ ਮੋਹ ਵਿਚੋਂ ਤਦ ਨਿਕਲ ਸਕਦਾ ਹੈ, ਜੇਕਰ ਗੁਰਾਂ ਦੀ ਸ਼ਰਨ ਵਿਚ ਪੈ ਜਾਵੇ।੧।

**ਥਿਰ ਥਿਰ ਚਿਤ ਥਿਰ ਹਾਂ ॥ ਬਨੁ ਗ੍ਰਿਹੁ ਸਮਸਰਿ ਹਾਂ ॥**

ਸਤਸੰਗ ਵਿਚ ਚਿਤ ਨੂੰ ਥਿਰ=ਟਿਕਾ ਕੇ ਥਿਰ ਰੂਪ ਪ੍ਰਮਾਤਮਾ ਵਿਚ ਚਿਤ ਥਿਰ=ਇਸਥਿਤ ਕਰ, ਅਥਵਾ :-ਥਿਰ ਰੂਪ ਪਰਮਾਤਮਾ ਵਿਚ ਥਿਰ=ਪ੍ਰਬਤ ਦੀ ਨਿਆਈਂ ਚਿਤ ਨੂੰ ਥਿਰ ਕਰ। ਜੰਗਲ ਤੇ ਘਰ ਨੂੰ ਸਮਸਰਿ=ਇਕੋ ਜੇਹਾ ਜਾਣ।

**ਅੰਤਰਿ ਏਕ ਪਿਰ ਹਾਂ ॥ ਬਾਹਰਿ ਅਨੇਕ ਧਰਿਹਾਂ ॥**

ਹਿਰਦੇ ਅੰਦਰ ਇਕ ਪਿਰ=ਪਤੀ (ਪਰਮਾਤਮਾ) ਨੂੰ ਨਿਸਚੇ ਕਰ। ਬਾਹਰ ਚਾਹੇ ਅਨੇਕ ਪ੍ਰਕਾਰ ਦਾ ਲੈਣ ਦੇਣ ਰੂਪ ਵਿਹਾਰ ਧਾਰਨਾ ਕਰ।

**ਰਾਜਨ ਜੋਗੁ ਕਰਿ ਹਾਂ ॥ ਕਹੁ ਨਾਨਕ ਲੋਗ ਅਲੋਗੀ ਰੀ ਸਖੀ ।੨।੧।੧੫੭।**

ਇਹੋ ਜਿਹੇ ਦੇ ਰਾਜਨ=ਰਾਜ-ਜੋਗ, ਭਗਤੀ-ਜੋਗ ਨੂੰ ਕਰ। ਗੁਰੂ ਜੀ ਕਥਨ ਕਰਦੇ ਹਨ-ਰੀ ਸਖੀ=ਹੇ ਸਖੀ! ਜੋ ਇਹੋ ਜਿਹੇ ਸਾਧਨ ਕਰਦੇ ਹਨ, ਉਹ ਲੋਕਾਂ ਵਿਚ ਰਹਿੰਦੇ ਹੋਏ ਭੀ ਅਲੋਗੀ= ਲੋਗਾਂ ਤੋਂ ਅਸੰਗ ਹਨ।੨।੧।੧੫੭।

**ਆਸਾਵਰੀ ਮਹਲਾ ੫ ॥ ਮਨਸਾ ਏਕ ਮਾਨਿ ਹਾਂ ॥**

ਹੇ ਮੇਰੇ ਪਿਆਰੇ! ਮਨਸਾ=ਬੁੱਧੀ ਵਿਚ ਇਕ ਨੂੰ ਮੰਨਣਾ ਕਰ।

**ਗੁਰ ਸਿਉ ਨੇਤ ਧਿਆਨਿ ਹਾਂ ॥ ਦ੍ਰਿੜੁ ਸੰਤ ਮੰਤ ਗਿਆਨਿ ਹਾਂ ॥**

ਨੇਤ=ਨਿਤਾਪ੍ਰਤੀ ਗੁਰਾਂ ਨਾਲ ਮਿਲਕੇ ਧਿਆਨ ਲਗਾਣਾ ਕਰ। ਅਥਵਾ :=ਨੇਤ=ਨੇਤ੍ਰਾਂ ਨਾਲ ਗੁਰਾਂ ਦਾ ਦਰਸ਼ਨ ਕਰ, ਤੇ ਮਨ ਨਾਲ ਧਿਆਨ ਲਗਾ। ਸੰਤਾਂ ਦੇ ਮੰਤਰ ਦੁਆਰਾ ਗਿਆਨ ਨੂੰ ਦ੍ਰਿੜੁ=ਪੱਕਾ ਕਰ। ਅਤੇ

**ਸੇਵਾ ਗੁਰ ਚਰਾਨਿ ਹਾਂ ॥**

**ਤਉ ਮਿਲੀਐ, ਗੁਰ ਕ੍ਰਿਪਾਨਿ ਮੇਰੇ ਮਨਾ ॥੧॥ਰਹਾਉ॥**

ਗੁਰਾਂ ਦੇ ਚਰਾਨਿ=ਚਰਨਾਂ ਦੀ ਸੇਵਾ ਕਰ। ਹੇ ਮੇਰੇ ਪਿਆਰੇ! ਤਾਂ ਗੁਰਾਂ ਦੀ ਕ੍ਰਿਪਾਨਿ=ਕਿਰਪਾ ਮਿਲੇਗੀ। ਅਥਵਾ :—ਤਦ ਗੁਰਾਂ ਪਾਸੋਂ ਗਿਆਨ ਰੂਪੀ ਕ੍ਰਿਪਾਨਿ=ਖੰਡਾ ਮਿਲੇਗਾ। ਅਥਵਾ :—ਤਦ ਕਿਰਪਾਨ ਧਾਰਨੀ ਮਿਲੇਗੀ। ੧। ਰਹਾਉ।

**ਟੂਟੇ ਅਨ ਭਰਾਨਿ ਹਾਂ ॥ ਰਵਿਓ ਸਰਬ ਥਾਨਿ ਹਾਂ ॥**

ਜਦ ਭਰਾਨਿ=ਭ੍ਰਾਂਤੀ ਦੇ ਸਹਿਤ ਅਨ=ਦਵੈਤ ਆਦਿਕ ਵਿਕਾਰ ਟੁੱਟ ਗਏ। ਤਾਂ ਸਭ ਅਸਥਾਨਾਂ ਵਿਚ ਪਰਮੇਸ਼ਰ ਨੂੰ ਰਵਿ=ਭਰਪੂਰ ਹੋਇਆ ਨਿਸਚੇ ਕੀਤਾ।

**ਲਹਿਓ ਜਮ ਭਇਆਨਿ ਹਾਂ ॥ ਪਾਇਓ ਪੇਡ ਥਾਨਿ ਹਾਂ ॥**

**ਤਉ ਚੂਕੀ ਸਗਲ ਕਾਨਿ ॥ ੧ ॥**

ਜਦ ਪੇਡ=ਮੂਲ ਰੂਪ ਪਰਮੇਸ਼ਰ ਰੂਪ ਥਾਂ ਨੂੰ ਪਾਇਆ, ਤਾਂ ਭਇਆਨਿ=ਡਰਾਉਣਾ ਜਮ ਮਗਰੋਂ ਲਹਿ ਗਿਆ। ਜਾਂ ਮਗਰੋਂ ਜਮ ਲਥ ਗਿਆ ਤਾਂ ਸਾਰਿਆਂ ਦੀ ਕਾਨ-ਕਨੌਡ ਭਾਵ ਮੁਥਾਜੀ ਚੂਕੀ=ਦੂਰ ਹੋ ਗਈ। ੧।

**ਲਹਨੋ ਜਿਸੁ ਮਥਾਨਿ ਹਾਂ ॥ ਭੈ ਪਾਵਕ ਪਾਰਿ ਪਰਾਨਿ ਹਾਂ ॥**

ਜਿਸ ਦੇ ਮਥਾਨਿ=ਮੱਥੇ ਦੇ ਲਹਨੋ=ਲੇਖ ਸਰੇਸ਼ਟ ਹਨ। ਉਹ ਭੈ ਦਾਇਕ ਸੰਸਾਰ-ਸਮੁੰਦਰ ਦੀ ਤ੍ਰਿਸ਼ਨਾ ਰੂਪ ਬੜਵਾ ਅੱਗ ਤੋਂ ਪਾਰ ਪਰਾਨਿ=ਪੈਂਦਾ ਹੈ।

**ਨਿਜ ਘਰਿ ਤਿਸਹਿ ਥਾਨਿ ਹਾਂ ॥ ਹਰਿ ਰਸ ਰਸਹਿ ਮਾਨਿ ਹਾਂ ॥**

ਤਿਸ ਦੀ ਸਰੂਪ ਰੂਪੀ ਨਿਜ ਘਰ ਵਿਚ ਥਾਨਿ=ਇਸਥਤੀ ਹੁੰਦੀ ਹੈ। ਸੰਸਾਰਕ ਰਸਾਂ ਵਿਚੋਂ ਉਹ ਹਰੀ-ਰਸ ਨੂੰ ਮਾਨਿ ਹਾਂ=ਭੋਗਦਾ ਹੈ।

**ਲਾਥੀ ਤਿਸ ਭੁਖਾਨਿ ਹਾਂ ॥**

**ਨਾਨਕ ਸਹਜਿ ਸਮਾਇਓਰੇ ਮਨਾ ॥੨॥੨॥੧੫੯॥**

ਉਸ ਪੁਰਸ਼ ਦੀ ਤਿਸ=ਤ੍ਰਿਸ਼ਨਾ ਤੇ ਭੁਖ ਲਹਿ ਜਾਂਦੀ ਹੈ। ਗੁਰੂ ਜੀ ਕਥਨ ਕਰਦੇ ਹਨ—ਹੇ ਪਿਆਰੇ! ਉਹ ਪੁਰਸ਼ ਸਹਜ ਪਦ ਵਿਚ ਸਮਾਉਂਦਾ ਹੈ। ੨। ੨। ੧੫੯।

**ਆਸਾਵਰੀ ਮਹਲਾ ੫ ॥ ਹਰਿ ਹਰਿ ਹਰਿ ਗੁਨੀ ਹਾਂ ॥**

**ਜਪੀਐ ਸਹਜ ਧੁਨੀ ਹਾਂ ॥ ਸਾਧੂ ਰਸਨ ਭਨੀ ਹਾਂ ॥**

**ਛੂਟਨ ਬਿਧਿ ਸੁਨੀ ਹਾਂ ॥ ਪਾਈਐ ਵਡ ਪੁਨੀ ਮੇਰੇ ਮਨਾ ॥੧॥ਰਹਾਉ॥**

ਹੇ ਮੇਰੇ ਮਨਾ=ਪਿਆਰੇ ! ਅਸੀਂ ਮੋਹ-ਜਾਲ ਤੋਂ ਛੁਟਣ ਦੀ ਬਿਧਿ=ਯੁਕਤੀ ਸੁਣੀ ਹੈ, ਤੂੰ ਸੁਨਣਾ ਕਰ। ਤੂੰ ਸੰਤਾਂ ਨਾਲ ਮਿਲਕੇ ਹਰੀ ਦੇ ਹਰਿ ਹਰਿ ਨਾਮ ਨੂੰ ਮਨ ਕਰਕੇ ਗੁਨੀ=ਵਿਚਾਰਨਾ ਕਰ। ਅਤੇ ਸਹਜ ਧੁਨੀ=ਸ਼ਾਂਤੀ ਦਾਇਕ ਬਾਣੀ ਨਾਲ ਹਰਿ ਹਰਿ ਨਾਮ ਨੂੰ ਜਪਣਾ ਕਰ। ਤੇ ਸਾਧੂਆਂ ਦੁਆਰੇ ਰਸਨਾ ਨਾਲ ਹਰਿ ਹਰਿ ਨਾਮ ਨੂੰ ਭਨੀ=ਉਚਾਰਨਾ ਕਰ। ਪਰੰਤੂ, ਹੇ ਮੇਰੇ ਪਿਆਰੇ ! ਸੰਤਾਂ ਦਾ ਸੰਗ ਵੱਡਿਆਂ ਪੁੰਨਾਂ ਕਰਕੇ ਪਾਈਦਾ ਹੈ। ੧। ਰਹਾਉ।

**ਖੋਜਹਿ ਜਨ ਮੁਨੀ ਹਾਂ ॥ ਸ੍ਰਬ ਕਾ ਪ੍ਰਭੁ ਧਨੀ ਹਾਂ ॥**
**ਦੁਲਭ ਕਲਿ ਦੁਨੀ ਹਾਂ ॥ ਦੂਖ ਬਿਨਾਸਨੀ ਹਾਂ ॥**

ਉਸ ਪ੍ਰਭੂ ਨੂੰ ਮੁਨੀ ਜਨ ਖੋਜਹਿ=ਲੱਭਦੇ ਹਨ, ਜੋ ਪ੍ਰਭੂ ਸਾਰਿਆਂ ਦਾ ਧਨੀ=ਮਾਲਕ ਹੈ। ਸਾਰੇ ਦੁਖਾਂ ਦਾ ਨਾਸ ਕਰਨ ਵਾਲਾ, ਜੋ ਪ੍ਰਭੂ ਦਾ ਨਾਮ ਹੈ। ਉਹ ਕਲਜੁਗ ਦੀ ਦੁਨੀਆਂ ਵਿਚ ਪ੍ਰਾਪਤ ਹੋਣਾ ਬੜਾ ਦੁਰਲਭ ਹੈ।

**ਪ੍ਰਭ ਪੂਰਨ ਆਸਨੀ ਮੇਰੇ ਮਨਾ ॥੧॥**

ਹੇ ਮੇਰੇ ਮਨਾ=ਪਿਆਰੇ ! ਉਹ ਇਕ ਪ੍ਰਭੂ ਹੀ ਆਸਨੀ=ਆਸਾ ਦੇ ਪੂਰਨ ਕਰਨ ਵਾਲਾ ਹੈ। ੧।

**ਮਨ ਸੋ ਸੇਵੀਐ ਹਾਂ ॥**

ਹੇ ਮਨ ! ਤੂੰ ਉਸ ਵਾਹਿਗੁਰੂ ਦੀ ਸੇਵਾ ਕਰ। ਭਾਵ ਹਰ ਪਲ, ਹਰ ਘੜੀ ਉਸ ਦੀ ਯਾਦ ਵਿਚ ਜੁੜ।

**(ਪੰਨਾ ੪੧੦) ਅਲਖ ਅਭੇਵੀਐ ਹਾਂ ॥ ਤਾਂ ਸਿਉ ਪ੍ਰੀਤਿ ਕਰਿ ਹਾਂ ॥**
**ਬਿਨਸਿ ਨ ਜਾਇ ਮਰਿ ਹਾਂ ॥**

ਜੋ ਆਪਣੇ ਆਪ ਅਲਖ=ਜਾਣਨੇ ਤੋਂ ਰਹਿਤ ਅਤੇ ਅਭੇਵੀਐ=ਭੇਦਾਂ ਤੋਂ ਰਹਿਤ ਹੈ। ਉਸ ਪਰਮਾਤਮਾ ਨਾਲ ਪ੍ਰੀਤੀ ਕਰ। ਜੋ ਪਿਛੇ ਨਹੀਂ ਬਿਨਸਦਾ ਸੀ, ਹੁਣ ਵੀ ਨਹੀਂ ਮਰ ਜਾਂਦਾ। ਅਥਵਾ :–ਜੋ ਮਰਕੇ ਨਾਸ ਨਹੀਂ ਹੁੰਦਾ, ਉਸ ਨੂੰ–

**ਗੁਰ ਤੇ ਜਾਨਿਆ ਹਾਂ ॥**

**ਨਾਨਕ ਮਨੁ ਮਾਨਿਆ ਮੇਰੇ ਮਨਾ ॥੨॥੩॥੧੫੯॥**

ਗੁਰੂ ਦੀ ਕਿਰਪਾ ਨਾਲ ਮੈਂ ਜਾਣਿਆ ਹੈ। ਗੁਰੂ ਜੀ ਕਥਨ ਕਰਦੇ ਹਨ=ਹੇ ਮੇਰੇ ਮਨਾ= ਪਿਆਰੇ ! ਉਸ ਉਤੇ ਮੇਰਾ ਮਨ ਮੰਨਿਆ ਗਿਆ ਹੈ। ੨। ੩। ੧੫੯।

**ਆਸਾਵਰੀ ਮਹਲਾ ੫ ॥**

**ਏਕਾ ਓਟ ਗਹੁ ਹਾਂ ॥ ਗੁਰ ਕਾ ਸਬਦੁ ਕਹੁ ਹਾਂ ॥**

**ਆਗਿਆ ਸਤਿ ਸਹੁ ਹਾਂ ॥**

ਹੇ ਮੇਰੇ ਪਿਆਰੇ ! ਇਕ ਵਾਹਿਗੁਰੂ ਦੀ ਓਟ ਗ੍ਰਹਿਣ ਕਰ । ਗੁਰਾਂ ਦਾ ਉਪਦੇਸ਼ ਮਨ ਵਿਚ ਕਹੁ ਭਾਵ ਗੁਰ ਮੰਤ੍ਰ ਦਾ ਪਾਠ ਕਰ । ਜੋ ਵਾਹਿਗੁਰੂ ਦੀ ਆਗਿਆ ਹੈ, ਉਸ ਨੂੰ ਸੱਚ ਜਾਣ ਕੇ ਸਹੁ=ਸਹਾਰ ।

**ਮਨਹਿ ਨਿਧਾਨੁ ਲਹੁ ਹਾਂ ॥ ਸੁਖਹਿ ਸਮਾਈਐ ਮੇਰੇ ਮਨਾ ॥੧॥ਰਹਾਉ॥**

ਮਨ ਵਿਚੋਂ ਨਿਧੀਆਂ ਦੇ ਖਜ਼ਾਨੇ ਪਰਮੇਸ਼ਰ ਨੂੰ ਲੈਣਾ ਕਰ । ਹੇ ਮੇਰੇ ਪਿਆਰੇ ! ਤਾਂ ਤੇਰਾ ਸੁਖਾਂ ਵਿਚ ਸਮਾਉਣਾ ਹੋਵੇਗਾ । ੧ । ਰਹਾਉ ।

**ਜੀਵਤ ਜੋ ਮਰੈ ਹਾਂ ॥ ਦੁਤਰੁ ਸੋ ਤਰੈ ਹਾਂ ॥**

ਜੋ ਪੁਰਸ਼ ਜੀਵਤ ਭਾਵ ਤੋਂ ਮਰਦਾ ਹੈ, ਉਹ ਦੁਤਰੁ=ਕਠਨ ਸੰਸਾਰ-ਸਮੁੰਦਰ ਤੋਂ ਸਹਜੇ ਹੀ ਤਰ ਜਾਂਦਾ ਹੈ ।

**ਸਭ ਕੀ ਰੇਨੁ ਹੋਇ ਹਾਂ ॥ ਨਿਰਭਉ ਕਹਉ ਸੋਇ ਹਾਂ ॥**

ਜੋ ਪੁਰਸ਼ ਸਭ ਦੇ ਚਰਨਾਂ ਦੀ ਰੇਨੁ=ਧੂੜ ਹੁੰਦਾ ਹੈ । ਉਹ ਪੁਰਸ਼ ਨਿਰਖੌਫ ਕਹੀਦਾ ਹੈ ।

**ਮਿਟੇ ਅੰਦੇਸਿਆ ਹਾਂ ॥ ਸੰਤ ਉਪਦੇਸਿਆ ਮੇਰੇ ਮਨਾ ॥ ੧ ॥**

ਹੇ ਮੇਰੇ ਪਿਆਰੇ ! ਜਿਸ ਵੇਲੇ ਸੰਤਾਂ ਨੇ ਉਪਦੇਸ਼ ਦਿੱਤਾ ਤਾਂ ਸਾਰੇ ਅੰਦੇਸਿਆ=ਸੰਸੇ ਮਿਟ ਗਏ ।

**ਜਿਸੁ ਜਨ ਨਾਮ ਸੁਖੁ ਹਾਂ ॥ ਤਿਸੁ ਨਿਕਟਿ ਨ ਕਦੇ ਦੁਖੁ ਹਾਂ ॥**

ਜਿਸ ਪੁਰਸ਼ ਨੂੰ ਨਾਮ ਦਾ ਸੁਖ ਪ੍ਰਾਪਤ ਹੋਇਆ ਹੈ । ਉਸ ਦੇ ਨੇੜੇ ਕਦੇ ਦੁੱਖ ਨਹੀਂ ਆਉਂਦਾ ।

**ਜੋ ਹਰਿ ਹਰਿ ਜਸੁ ਸੁਨੇ ਹਾਂ ॥ ਸਭੁ ਕੋ ਤਿਸੁ ਮੰਨੇ ਹਾਂ ॥**

ਜੋ ਪੁਰਸ਼ ਹਰਿ ਹਰਿ ਦਾ ਜਸ ਸੁਣਦਾ ਹੈਂ । ਉਸ ਨੂੰ ਸਭ ਕੋਈ ਪੂਜਜ ਮੰਨਦਾ ਹੈ ।

**ਸਫਲ ਸੁ ਆਇਆ ਹਾਂ ॥**

**ਨਾਨਕ ਪ੍ਰਭ ਭਾਇਆ ਮੇਰੇ ਮਨਾ ॥ ੨ ॥ ੪ ॥ ੧੬੦ ॥**

ਉਸ ਪੁਰਸ਼ ਦਾ ਸੰਸਾਰ ਵਿਚ ਆਇਆ ਸਫਲ ਹੈ । ਗੁਰੂ ਜੀ ਕਥਨ ਕਰਦੇ ਹਨ—ਹੇ

ਮੇਰੇ ਪਿਆਰੇ ! ਜੋ ਪ੍ਰਭੂ ਪਰਮਾਤਮਾ ਨੂੰ ਭਾ ਗਿਆ ਹੈ। ੨। ੪। ੧੬੦।

## ਆਸਾਵਰੀ ਮਹਲਾ ੫ ॥

### ਮਿਲਿ ਹਰਿ ਜਸੁ ਗਾਈਐ ਹਾਂ ॥ ਪਰਮ ਪਦੁ ਪਾਈਐ ਹਾਂ ॥

ਹੇ ਮੇਰੇ ਮਨ ! ਸੰਤਾਂ ਨਾਲ ਮਿਲਕੇ ਹਰੀ ਦਾ ਜਸ ਗਾਉਣਾ ਕਰ ਤਾਂ ਪਰਮ ਪਦੁ=ਕੇਵਲ ਮੁਕਤੀ ਪ੍ਰਾਪਤ ਹੁੰਦੀ ਹੈ।

### ਉਆ ਰਸ ਜੋ ਬਿਧੇ ਹਾਂ ॥ ਤਾ ਕਉ ਸਗਲ ਸਿਧੇ ਹਾਂ ॥

ਜੋ ਪੁਰਸ਼ ਉਸ ਆਤਮ-ਰਸ ਵਿਖੇ ਬਿਧੇ=ਤਦਾਕਾਰ ਹੋਇਆ ਹੈ। ਉਸ ਨੂੰ ਸਭ ਸਿਧੀਆਂ ਪ੍ਰਾਪਤ ਹੋਈਆਂ ਹਨ।

### ਅਨਦਿਨੁ ਜਾਗਿਆ ਹਾਂ ॥ ਨਾਨਕ ਬਡ ਭਾਗਿਆ ਮੇਰੇ ਮਨਾ ॥੧॥ਰਹਾਉ॥

ਜੋ ਰਾਤ ਦਿਨ ਭਜਨ ਸਿਮਰਨ ਵਿਚ ਜਾਗਿਆ ਹੈ। ਗੁਰੂ ਜੀ ਕਹਿੰਦੇ ਹਨ–ਉਹ ਪੁਰਸ਼ ਵਡਿਆਂ ਭਾਗਾਂ ਵਾਲਾ ਹੈ। ੧। ਰਹਾਉ।

### ਸੰਤ ਪਗ ਧੋਈਐ ਹਾਂ ॥ ਦੁਰਮਤਿ ਖੋਈਐ ਹਾਂ ॥

ਹੇ ਮੇਰੇ ਮਨ ! ਜੋ ਸੰਤਾਂ ਦੇ ਚਰਨ ਧੋਂਦਾ ਹੈ, ਉਹ ਦੁਰ+ਮਤਿ=ਖੋਟੀ ਮਤ ਨੂੰ ਖੋਈਐ=ਨਾਸ ਕਰ ਲੈਂਦਾ ਹੈ।

### ਦਾਸਹ ਰੇਨੁ ਹੋਇ ਹਾਂ ॥ ਬਿਆਪੈ ਦੁਖੁ ਨ ਕੋਇ ਹਾਂ ॥

ਜੋ ਪ੍ਰਭੂ ਦੇ ਦਾਸਾਂ ਦੀ ਚਰਨ-ਧੂੜ ਹੁੰਦਾ ਹੈ। ਉਸਨੂੰ ਕੋਈ ਭੀ ਦੁੱਖ ਬਿਆਪੈ=ਲੱਗਦਾ ਨਹੀਂ।

### ਭਗਤਾਂ ਸਰਨਿ ਪਰੁ ਹਾਂ ॥ ਜਨਮਿ ਨ ਕਦੇ ਮਰੁ ਹਾਂ ॥

ਹੇ ਮੇਰੇ ਮਨ ! ਜੋ ਵਾਹਿਗੁਰੂ ਦੇ ਭਗਤਾਂ ਦੀ ਸ਼ਰਨ ਵਿਖੇ ਪਰੁ=ਪੈਂਦਾ ਹੈ। ਉਹ ਕਦੇ ਵੀ ਜੰਮਦਾ ਮਰਦਾ ਨਹੀਂ।

### ਅਸਥਿਰੁ ਸੇ ਭਏ ਹਾਂ ॥ ਹਰਿ ਹਰਿ ਜਿਨ੍ਹ ਜਪਿ ਲਏ ਮੇਰੇ ਮਨਾ ॥ ੧ ॥

ਹੇ ਮੇਰੇ ਮਨਾ ! ਉਹ ਪੁਰਸ਼ ਇਸਥਿਤ ਰੂਪ ਹੋਏ ਹਨ। ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਜਪ ਲਿਆ ਹੈ। ੧।

### ਸਾਜਨੁ ਮੀਤੁ ਤੂੰ ਹਾਂ ॥ ਨਾਮੁ ਦ੍ਰਿੜਾਇ ਮੂੰ ਹਾਂ ॥
### ਤਿਸੁ ਬਿਨੁ ਨਾਹਿ ਕੋਇ ਹਾਂ ॥

ਹੇ ਗੁਰੂ ਜੀ ਸੱਜਣ ਇਸ ਲੋਕ ਦੇ, ਮਿੱਤਰ ਪ੍ਰਲੋਕ ਦੇ ਆਪ ਹੀ ਹੋ। ਆਪ ਕਿਰਪਾ ਕਰਕੇ ਮੈਨੂੰ ਨਾਮ ਦ੍ਰਿੜਾਣਾ ਕਰੋ। ਉਸ ਨਾਮ ਤੋਂ ਬਿਨਾਂ ਮੇਰਾ ਹੋਰ ਕੋਈ ਸਹਾਇਕ ਨਹੀਂ।

**ਮਨਹਿ ਅਰਾਧਿ ਸੋਇ ਹਾਂ ॥ ਨਿਮਖ ਨ ਵੀਸਰੈ ਹਾਂ ॥**
**ਤਿਸੁ ਬਿਨੁ ਕਿਉ ਸਰੈ ਹਾਂ ॥**

ਮਨ ਵਿਖੇ ਉਸ ਨੂੰ ਅਰਾਧਦਾ ਹਾਂ, ਨਿਮਖ ਮਾਤ੍ਰ ਵੀ ਵੀਸਰੈ=ਭੁਲਦਾ ਨਹੀਂ, ਉਸ ਤੋਂ ਬਿਨਾਂ ਮੇਰੀ ਕਿਵੇਂ ਨਿਭ ਸਕਦੀ ਹੈ ?

**ਗੁਰ ਕਉ ਕੁਰਬਾਨੁ ਜਾਉ ਹਾਂ ॥**
**ਨਾਨਕ ਜਪੇ ਨਾਉ ਮੇਰੇ ਮਨਾ ॥ ੨ ॥ ੫ ॥ ੧੬੧ ॥**

ਮੈਂ ਗੁਰੂ ਤੋਂ ਬਲਿਹਾਰ ਜਾਂਦਾ ਹਾਂ । ਹੇ ਮੇਰੇ ਮਨਾ ! ਜਿਸ ਦੀ ਕਿਰਪਾ ਨਾਲ ਮੈਂ ਨਾਮ ਜਪਣੇ ਕੀਤੇ ਹਨ । ੨ । ੫ । ੧੬੧ ।

**ਆਸਾਵਰੀ ਮਹਲਾ ੫ ॥ ਕਾਰਨ ਕਰਨ ਤੂੰ ਹਾਂ ॥**
**ਅਵਰੁ ਨ ਸੂਝੈ ਮੂੰ ਹਾਂ ॥**

ਹੇ ਵਾਹਿਗੁਰੂ ! ਤੂੰ ਹੀ ਸਭ ਕਾਰਨਾਂ ਦੇ ਕਰਨ ਵਾਲਾ ਹੈਂ । ਮੈਨੂੰ ਆਪ ਤੋਂ ਬਿਨਾਂ ਹੋਰ ਕੋਈ ਸੁਝਦਾ ਨਹੀਂ ।

**ਕਰਹਿ ਸੁ ਹੋਈਐ ਹਾਂ ॥ ਸਹਜਿ ਸੁਖਿ ਸੋਈਐ ਹਾਂ ॥**

ਜੋ ਤੂੰ ਕਰਦਾ ਹੈਂ ਉਹੀ ਹੁੰਦਾ ਹੈ । ਅਜਿਹੇ ਨਿਸਚੇ ਵਾਲਾ ਪੁਰਸ਼ ਸਹਜਿ ਸੁਖਿ ਸੋਈਐ ਹਾਂ=ਸ਼ਾਂਤੀ ਸੁਖ ਵਿਚ ਸੌਂਦਾ ਹੈ ।

**ਧੀਰਜ ਮਨਿ ਭਏ ਹਾਂ ॥ ਪ੍ਰਭ ਕੈ ਦਰਿ ਪਏ ਮੇਰੇ ਮਨਾ ॥੧॥ਰਹਾਉ॥**

ਉਸ ਦੇ ਮਨ ਵਿਚ ਧੀਰਜ ਆਦਿਕ ਗੁਣ ਪ੍ਰਾਪਤ ਹੋਏ ਹਨ । ਹੇ ਮੇਰੇ ਮਨਾ ! ਅਸੀਂ ਉਸ ਪ੍ਰਭੂ ਦੇ ਦਰਵਾਜ਼ੇ ਤੇ ਪਏ ਹਾਂ । ੧ । ਰਹਾਉ ।

**ਸਾਧੂ ਸੰਗਮੇ ਹਾਂ ॥ ਪੂਰਨ ਸੰਜਮੇ ਹਾਂ ॥**

ਜਦੋਂ ਸਾਧੂਆਂ ਦਾ ਸੰਗਮੇ=ਸੰਗ ਕਰਨਾ ਪ੍ਰਾਪਤ ਹੋਇਆ ਉਦੋਂ ਸਾਰੀਆਂ ਇੰਦ੍ਰੀਆਂ ਨੂੰ ਆਪਣੇ ਵਸ ਕਰ ਲਿਆ (ਅਰਥਾਤ ਆਪਣੀ ਮਰਜ਼ੀ ਮੁਤਾਬਿਕ ਆਪਣੇ ਇੰਦ੍ਰਿਆਂ ਨੂੰ ਚਲਾਉਂਦੇ ਹਾਂ) । ਅਥਵਾ :—ਜੋ ਸੰਤਾਂ ਦਾ ਮਿਲਾਪ ਹੈ, ਏਹੀ ਤੇਰੇ ਮਿਲਾਪ ਦਾ ਪੂਰਨ ਸੰਜਮੇ=ਸਾਧਨ ਹੈ ।

**ਜਬ ਤੇ ਛੁਟੇ ਆਪ ਹਾਂ ॥ ਤਬ ਤੇ ਮਿਟੇ ਤਾਪ ਹਾਂ ॥**

ਜਦੋਂ ਤੋਂ ਆਪ=ਹੰਕਾਰ ਤੋਂ ਛੁਟੇ ਹਾਂ, ਉਦੋਂ ਤੋਂ ਤ੍ਰਿੰਨੇ (ਆਧਿ, ਵਿਆਧਿ, ਉਪਾਧਿ) ਤਾਪ ਮਿਟ ਗਏ ਹਨ ।

**ਕਿਰਪਾ ਧਾਰੀਆ ਹਾਂ ॥ ਪਤਿ ਰਖੁ ਬਨਵਾਰੀਆ ਮੇਰੇ ਮਨਾ ॥ ੧ ॥**

ਅੰਨਵੇ : ਹੇ ਮੇਰੇ ਮਨਾ ! ਸੰਸਾਰ ਬਨ ਦੇ ਮਾਲਕ ਪਰਮਾਤਮਾ ਨੇ ਹੀ ਕਿਰਪਾ ਦ੍ਰਿਸ਼ਟੀ

ਧਾਰ ਕੇ ਮੇਰੀ ਪਤਿ=ਇੱਜ਼ਤ ਰੱਖੀ ਹੈ । ੧ ।

**ਇਹੁ ਸੁਖੁ ਜਾਨੀਐ ਹਾਂ ॥ ਹਰਿ ਕਰੇ ਸੁ ਮਾਨੀਐ ਹਾਂ ॥**

ਅਸੀਂ ਇਸ ਨੂੰ ਸੁਖ ਸਰੂਪ ਕਰਕੇ ਜਾਣਦੇ ਹਾਂ । ਜੋ ਹਰੀ ਕਰਦਾ ਹੈ, ਉਸ ਨੂੰ ਚੰਗਾ ਕਰਕੇ ਮੰਨਦੇ ਹਾਂ ।

**ਮੰਦਾ ਨਾਹਿ ਕੋਇ ਹਾਂ ॥ ਸੰਤ ਕੀ ਰੇਨ ਹੋਇ ਹਾਂ ॥**

ਸਾਡੇ ਖਿਆਲ ਅੰਦਰ ਮੰਦਾ=ਮਾੜਾ ਪੁਰਸ਼ ਕੋਈ ਨਹੀਂ ਹੈ । ਅਥਵਾ :—ਮੈਥੋਂ ਬੁਰਾ ਹੋਰ ਕੋਈ ਭੀ ਨਹੀਂ ਹੈ, ਇਹ ਜਾਣ ਕੇ ਸੰਤਾਂ ਦੇ ਚਰਨਾਂ ਦੀ ਧੂੜ ਹੋ ਰਹੇ ਹਾਂ ।

**ਆਪੇ ਜਿਸੁ ਰਖੈ ਹਾਂ ॥ ਹਰਿ ਅੰਮ੍ਰਿਤੁ ਸੋ ਚਖੈ ਮੇਰੇ ਮਨਾ ॥੨॥**

ਜਿਸ ਨੂੰ ਆਪ ਪਰਮੇਸ਼ਰ ਰਖਦਾ ਹੈ, ਹੇ ਮੇਰੇ ਮਨਾ ! ਉਹੀ ਹਰੀ ਦੇ ਨਾਮ-ਅੰਮ੍ਰਿਤ ਨੂੰ ਚੱਖਦਾ ਹੈ । ੨ ।

**ਜਿਸ ਕਾ ਨਾਹਿ ਕੋਇ ਹਾਂ ॥ ਤਿਸ ਕਾ ਪ੍ਰਭੂ ਸੋਇ ਹਾਂ ॥**

ਜਿਸ ਪੁਰਸ਼ ਦਾ ਕੋਈ ਭੀ ਸਬੰਧੀ ਨਹੀਂ ਹੈ, ਤਿਸ ਦਾ ਰਖਿਅਕ ਉਹ ਪ੍ਰਭੂ ਆਪ ਹੈ ।

**ਅੰਤਰਗਤਿ ਬੁਝੈ ਹਾਂ ॥ ਸਭੁ ਕਿਛੁ ਤਿਸੁ ਸੁਝੈ ਹਾਂ ॥**

ਜਿਸ ਨੇ ਅੰਤਰੇ ਭੇਦ ਦੀ ਗਤਿ=ਨਵਿਰਤੀ ਨੂੰ ਬੁਝਿਆ ਹੈ, ਅਥਵਾ :—ਅੰਤਰ ਪ੍ਰਾਪਤ ਰੂਪ ਪਰਮਾਤਮਾ ਨੂੰ ਬੁਝਿਆ ਹੈ, ਤਿਸ ਨੂੰ ਸਭ ਕੁਝ ਸੁਝ ਆਇਆ ਹੈ ।

**ਪਤਿਤ ਉਧਾਰਿ ਲੇਹੁ ਹਾਂ ॥ ਨਾਨਕ ਅਰਦਾਸਿ ਏਹੁ ਮੇਰੇ ਮਨਾ ॥ ੩ ॥ ੬ ॥ ੧੬੨ ॥**

ਮੈਂ ਪਤਿਤ=ਪਾਪੀ ਨੂੰ ਤਾਰ ਲੈਣਾ ਕਰੋ । ਗੁਰੂ ਜੀ ਕਥਨ ਕਰਦੇ ਹਨ—ਹੇ ਮੇਰੇ ਪਿਆਰੇ ਵਾਹਿਗੁਰੂ ! ਆਪ ਜੀ ਅੱਗੇ ਮੇਰੀ ਇਹੀ ਅਰਦਾਸ ਹੈ । ੩ । ੬ । ੧੬੨ ।

**ਆਸਾਵਰੀ ਮਹਲਾ ੫ ਇਕ ਤੁਕਾ ॥**

**ਓਇ ਪਰਦੇਸੀਆ ਹਾਂ ॥ ਸੁਨਤ ਸੰਦੇਸਿਆ ਹਾਂ ॥ ੧ ॥ ਰਹਾਉ ॥**

ਓਏ ਸਰੂਪ ਦੇਸ਼ ਤੋਂ ਪਰ੍ਹੇ ਰਹਿਣ ਵਾਲੇ ਜੀਵ ! ਤੂੰ ਇਕ ਸੁਨੇਹਾ ਸੁਣ । ੧ । ਰਹਾਉ ।

**(ਪੰਨਾ ੪੧੧) ਜਾ ਸਿਉ ਰਚਿ ਰਹੇ ਹਾਂ ॥ ਸਭ ਕਉ ਤਜਿ ਗਏ ਹਾਂ ॥**

ਜਿਨ੍ਹਾਂ ਪਦਾਰਥਾਂ ਦੇ ਨਾਲ ਇਹ ਸਾਰੇ ਜੀਵ ਰਚ ਰਹੇ ਹਨ । ਉਹਨਾਂ ਸਭਨਾ ਨੂੰ ਇਹ

ਪਦਾਰਥ ਛੱਡ ਗਏ ਹਨ।

**ਸੁਪਨਾ ਜਿਉ ਭਏ ਹਾਂ ॥ ਹਰਿ ਨਾਮੁ ਜਿਨਿ ਲਏ ॥ ੧ ॥**

ਅੰਨਵੇ : ਜਿਨ੍ਹਾਂ ਨੇ ਹਰੀ ਨਾਮ ਨੂੰ ਜਪ ਲਿਆ ਹੈ। ਉਹਨਾਂ ਨੂੰ ਇਹ ਪਦਾਰਥ ਸੁਪਨੇ ਦੀ ਨਿਆਈਂ ਪ੍ਰਤੀਤ ਹੋਏ ਹਨ। ੧।

**ਹਰਿ ਤਜਿ ਅਨ ਲਗੇ ਹਾਂ ॥ ਜਨਮਹਿ ਮਰਿ ਭਗੇ ਹਾਂ ॥**

ਜੋ ਪੁਰਸ਼ ਹਰੀ ਨੂੰ ਛੱਡ ਕੇ ਅਨ ਲਗੇ=ਹੋਰ ਦੇਵੀ ਦੇਵਤਿਆਂ ਵਿਚ ਲਗੇ ਹਨ। ਉਹ ਜਨਮ ਮਰਨ ਵਿਖੇ ਦੌੜੇ ਫਿਰਦੇ ਹਨ। ਅਥਵਾ :—ਜੋ ਹੋਰਨਾਂ ਨੂੰ ਛੱਡ ਕੇ ਹਰੀ ਦੇ ਸਿਮਰਨ ਵਿਚ ਲਗੇ ਹਨ, ਉਹਨਾਂ ਦਾ ਜੰਮਣਾ ਮਰਨਾ ਭੱਜ ਗਿਆ ਹੈ।

**ਹਰਿ ਹਰਿ ਜਨਿ ਲਹੇ ਹਾਂ ॥ ਜੀਵਤ ਸੇ ਰਹੇ ਹਾਂ ॥**

ਜੋ ਪੁਰਸ਼ ਹਰਿ ਹਰਿ ਨਾਮ ਲੈਂਦੇ ਹਨ। ਓਹੀ ਸੰਸਾਰ ਵਿਖੇ ਜੀਉਂਦੇ ਰਹਿੰਦੇ ਹਨ।

**ਜਿਸਹਿ ਕ੍ਰਿਪਾਲੁ ਹੋਇ ਹਾਂ ॥**
**ਨਾਨਕ ਭਗਤੁ ਸੋਇ ॥ ੨ ॥ ੭ ॥ ੧੬੩ ॥ ੨੩੨ ॥**

ਜਿਸ ਪਰ ਸਤਿਗੁਰੂ ਦੇਵ ਜੀ ਕ੍ਰਿਪਾਲੂ ਹੋਏ ਹਨ। ਗੁਰੂ ਜੀ ਕਹਿੰਦੇ ਹਨ—ਓਹੀ ਪਰਮੇਸ਼ਰ ਦਾ ਅਸਲੀ ਭਗਤ ਹੈ। ੨। ੭। ੧੬੩। ੨੩੨।

ਹੁਣ ਇਕ ਸ਼ਬਦ ਵਿਚ ਗੁਰੂ ਤੇਗ ਬਹਾਦਰ ਜੀ ਆਪਣੇ ਪਵਿੱਤਰ ਮੁਖ ਤੋਂ ਸ਼ੁਭ ਸਿਖਿਆ ਦੇਂਦੇ ਹਨ —

**੧ ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੯ ॥**
**ਬਿਰਥਾ ਕਹਉ ਕਉਨ ਸਿਉ ਮਨ ਕੀ ॥**

ਹੇ ਪੁਰਸ਼ਾ ! ਤੂੰ ਆਪਣੇ ਮਨ ਦੀ ਹਾਲਤ ਕਿਸ ਕੋਲ ਕਹੇਂਗਾ ? ਕਿਉਂਕਿ—

**ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ**
**ਆਸਾ ਲਾਗਿਓ ਧਨ ਕੀ ॥ ੧ ॥ ਰਹਾਉ ॥**

ਤੇਰੇ ਚਿਤ ਵਿਖੇ ਧਨ ਦੀ ਆਸਾ ਲਗ ਰਹੀ ਹੈ, ਇਸੀ ਤੇ ਲੋਭ ਦਾ ਗ੍ਰਸਿਆ ਹੋਇਆ ਦਸੋਂ ਦਿਸ਼ਾਂ ਵਿਚ ਦੌੜਿਆ ਫਿਰਦਾ ਹੈਂ। ੧। ਰਹਾਉ।

**ਸੁਖ ਕੈ ਹੇਤ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥**

ਸੰਸਾਰਕ ਸੁਖਾਂ ਦੀ ਪ੍ਰਾਪਤੀ ਵਾਸਤੇ ਤੂੰ ਬਹੁਤ ਤਰ੍ਹਾਂ ਦੇ ਦੁਖ ਪਾਉਂਦਾ ਹੈਂ, ਅਤੇ ਬੰਦੇ ਬੰਦੇ ਦੀ ਸੇਵਾ ਤੂੰ ਕਰਦਾ ਹੈਂ।

## ਦੁਆਰਹਿ ਦੁਆਰਿ ਸੁਆਨ ਜਿਉ ਡੋਲਤ
## ਨਹ ਸੁਧ ਰਾਮ ਭਜਨ ਕੀ ॥ ੧ ॥

ਸੁਆਨ=ਕੁੱਤੇ ਵਾਂਗ ਤੂੰ ਦਰ ਦਰ ਉਤੇ ਡੋਲਤ=ਭਟਕਦਾ ਫਿਰਦਾ ਹੈਂ, ਰਾਮ ਦੇ ਭਜਨ ਕਰਨ ਦੀ ਤੈਨੂੰ ਕੋਈ ਸੁਧ=ਖਬਰ ਹੀ ਨਹੀਂ । ੧ ।

## ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥

ਮਨੁਖਾ ਜਨਮ ਨੂੰ ਨਿਸਫਲ ਕੰਮਾਂ ਵਿਚ ਗੁਆ ਰਿਹਾ ਹੈਂ, ਪ੍ਰਤਖ ਲੋਕਾਂ ਦੇ ਹੱਸਣ ਦੀ ਤੈਨੂੰ ਲਜਿਆ ਨਹੀਂ ਆਉਂਦੀ। ਅਥਵਾ :—ਪਿਤਰ ਲੋਕ, ਰਿਖੀ ਲੋਕ ਆਦਿ ਇਹਨਾਂ ਲੋਕਾਂ ਦੇ ਹੱਸਣ ਦੀ ਤੈਨੂੰ ਸ਼ਰਮ ਨਹੀਂ ਆਉਂਦੀ, ਕਿਉਂਕਿ ਉਹ ਕਹਿੰਦੇ ਹਨ—ਇਹ ਜੀਵ ਹੁਣ ਫਿਰ ਸਾਡਾ ਕਰਜਾਈ ਹੋ ਗਿਆ ਹੈ ।

## ਨਾਨਕ ਹਰਿ ਜਸੁ ਕਿਉ ਨਹੀ ਗਾਵਤ
## ਕੁਮਤਿ ਬਿਨਾਸੈ ਤਨ ਕੀ ॥ ੨ ॥ ੧ ॥ ੨੩੩ ॥

ਗੁਰੂ ਜੀ ਕਥਨ ਕਰਦੇ ਹਨ—ਹੇ ਪੁਰਸ਼ਾ ! ਤੂੰ ਹਰਿ ਜਸ ਨੂੰ ਕਿਉਂ ਨਹੀਂ ਗਾਉਂਦਾ । ਜਿਸ ਕਰਕੇ ਤੇਰੇ ਸਰੀਰ ਦੀ ਕੁਮਤਿ=ਖੋਟੀ ਬੁੱਧੀ ਨਾਸ ਹੋ ਜਾਵੇ । ੨ । ੧ । ੨੩੩ ।

## ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੨

## ੴ ਸਤਿਗੁਰ ਪ੍ਰਸਾਦਿ ॥

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਭਰਥਰੀ ਨੂੰ ਮਿਲੇ ਹਨ। ਤਾਂ ਭਰਥਰੀ ਨੇ ਬੇਨਤੀ ਕੀਤੀ—ਪਹਿਲੇ ਆਪ ਜੋਗ ਭੇਖ ਧਾਰੋ, ਫਿਰ ਆਪ ਨੂੰ ਮਾਨ-ਸਰੋਵਰ ਦਾ ਇਸ਼ਨਾਨ ਕਰਵਾ ਲਿਆਈਏ। ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ :—ਅਸੀਂ ਤਾਂ ਮਾਨ-ਸਰੋਵਰ ਉਤੇ ਅੱਗੇ ਹੀ ਇਸ਼ਨਾਨ ਕਰ ਰਹੇ ਹਾਂ, ਹੇ ਭਰਥਰੀ ਜੀ ! ਤੁਸੀਂ ਭੀ ਇਸੇ ਮਾਨ-ਸਰੋਵਰ ਤੇ ਇਸ਼ਨਾਨ ਕਰੋ । ਜਿਸ ਤਰ੍ਹਾਂ ਮਾਨ-ਸਰੋਵਰ ਵਲ ਜਾਣ ਵੇਲੇ ਰਾਹ ਵਿਚ ਪਹਾੜ ਅਤੇ ਨਦੀਆਂ ਵਗੈਰਾ ਆਉਂਦੀਆਂ ਹਨ, ਉਹ ਸਾਰਾ ਰੂਪੰ ਅਲੰਕਾਰ ਦੱਸਦੇ ਹਨ —

## ਉਤਰਿ ਅਵਘਟਿ ਸਰਵਰਿ ਨ੍ਹਾਵੈ ॥

(੧) ਅਵਘਟਿ=ਕਠਨ ਜੋ ਕਾਮ ਆਦਿਕਾਂ ਰੂਪੀ ਪਹਾੜ ਹਨ, ਅਤੇ ਕੁਤਰਕਾਂ ਰੂਪੀ ਨਦੀਆਂ ਹਨ, ਇਹਨਾਂ ਨੂੰ ਉਤਰਿ=ਲੰਘ ਕੇ ਸਤਸੰਗ ਰੂਪੀ ਜੋ ਮਾਨ-ਸਰੋਵਰ ਹੈ, ਨਾਮ-ਜਲ ਕਰਕੇ ਭਰਪੂਰ, ਉਸ ਵਿਖੇ ਇਸ਼ਨਾਨ ਕਰੇ ।

(੨) ਅਵਘਾਂਟ=ਬੜੇ ਸਖਤ ਜੋ ਪੰਜ ਕੋਸ਼ਾਂ ਰੂਪੀ ਪਹਾੜ ਹਨ ਅਤੇ ਆਸਾ ਤ੍ਰਿਸ਼ਨਾਂ ਰੂਪ ਨਦੀਆਂ ਹਨ, ਇਹਨਾਂ ਨੂੰ ਉਤਰਿ=ਲੰਘ ਕੇ ਅੰਤਹਕਰਣ ਰੂਪੀ ਜੋ ਮਾਨ-ਸਰੋਵਰ ਹੈ, ਆਤਮਾ ਰੂਪੀ ਜਲ ਕਰਕੇ ਭਰਪੂਰ, ਉਸ ਵਿਚ ਇਸ਼ਨਾਨ ਕਰੇ।

(੩) ਅਵਘਟਿ—ਕਠਨ ਜੋ ਅਗਿਆਨ ਰੂਪ ਪਹਾੜ ਅਤੇ ਜੜ੍ਹਤਾ ਰੂਪ ਨਦੀ ਨੂੰ ਲੰਘਕੇ ਬ੍ਰਹਮ ਰੂਪੀ ਮਾਨ-ਸਰੋਵਰ ਵਿਚ ਇਸ਼ਨਾਨ ਕਰੇ।

ਪ੍ਰਤਖ ਮਾਨ-ਸਰੋਵਰ ਤੇ ਜਾਣ ਲਗਿਆਂ ਅਮਰ ਨਾਥ ਤੋਂ ਅੱਗੇ ਜਾ ਕੇ ਰਾਹ ਵਿਚ ਉਚਾ ਬੋਲੇ ਤਾਂ ਬਰਫ ਡਿਗ ਪੈਂਦੀ ਹੈ। ਇਸੇ ਤਰ੍ਹਾਂ—

## ਬਕੈ ਨ ਬੋਲੈ ਹਰਿ ਗੁਣ ਗਾਵੈ ॥

ਸਤਿਸੰਗ ਰੂਪੀ ਮਾਨ-ਸਰੋਵਰ ਤੇ ਜਾਣ ਲਗਿਆਂ, ਬਕੈ=ਬਕਵਾਦਾਂ ਨੂੰ ਨਾ ਬੋਲੇ। ਅਥਵਾ :—ਬਕੈ=ਵਿਅਰਥ ਨਾ ਬੋਲੇ। ਅਥਵਾ :—ਵਿਸ਼ੇਸ਼ ਕਰਕੇ ਨਾ ਬਕੇ ਅਤੇ ਸਮਾਨ ਕਰਕੇ ਵੀ ਨਾ ਬੋਲੇ।

ਫਿਰ ਕੀ ਕਰੇ ? ਉੱਤਰ :—ਹਰੀ ਦੇ ਗੁਣ ਗਾਵੇ—

## ਜਲੁ ਆਕਾਸੀ ਸੁੰਨਿ ਸਮਾਵੈ ॥

ਜਲ ਅਕਾਸ਼ ਆਦਿਕ ਤੱਤਾਂ ਵਿਚ ਸੁੰਨਿ ਸਮਾਵੈ=ਅਫੁਰ ਪਰਮਾਤਮਾ ਨੂੰ ਸਮਾਇਆ ਨਿਸਚੇ ਕਰੇ।

ਅਥਵਾ :—ਜਲ ਅਕਾਸ਼ ਆਦਿਕ ਤੱਤਾਂ ਰਚਤ ਜੋ ਮਨੁਖਾ ਸਰੀਰ ਹੈ, ਇਸ ਵਿਚ ਭੀ ਅਫੁਰ ਪਰਮਾਤਮਾ ਨੂੰ ਸਮਾਇਆ ਨਿਸਚੇ ਕਰੇ।

ਅਥਵਾ:—ਹਿਰਦੇ-ਅਕਾਸ਼ ਵਿਚ ਨਾਮ-ਜਲ ਨੂੰ ਗ੍ਰਹਿਣ ਕਰੇ, ਤਾਂ ਅਫੁਰ ਪਰਮਾਤਮਾ ਵਿਚ ਸਮਾਵੈ=ਅਭੇਦ ਹੁੰਦਾ ਹੈ।

ਅਥਵਾ :—ਜਲ ਅਸਥੂਲ ਵਸਤੂ ਹੈ, ਅਕਾਸ਼ ਸੂਖਮ ਵਸਤੂ ਹੈ, ਇਸ ਕਰਕੇ ਜਲ ਵਿਚੋਂ ਸਰਗੁਣ ਤੇ ਅਕਾਸ਼ ਵਿਚੋਂ ਨਿਰਗੁਣ ਪਦ ਲੈਣਾ। ਪਹਿਲੇ ਜਲ=ਸਰਗੁਣ ਦੀ ਉਪਾਸ਼ਨਾ ਕਰਕੇ ਫਿਰ ਆਕਾਸੀ=ਨਿਰਗੁਣ ਦੀ ਉਪਾਸ਼ਨਾ ਕਰੇ ਤਾਂ ਸੁੰਨਿ=ਅਫੁਰ ਬ੍ਰਹਮ ਵਿਚ ਅਭੇਦ ਹੁੰਦਾ ਹੈ।

ਅਥਵਾ :—ਜਿਵੇਂ ਆਕਾਸੀ=ਅਕਾਸ਼ ਵਿਚ ਚੱਲਣ ਵਾਲਾ ਜੋ ਸੂਰਜ ਹੈ, ਉਸ ਦਾ ਪ੍ਰਤੀਬਿੰਬ (ਪਰਛਾਵਾਂ) ਜਲ ਉਪਾਧੀ ਕਰਕੇ ਵੱਖਰਾ ਪ੍ਰਤੀਤ ਹੁੰਦਾ ਹੈ। ਜਿਸ ਵੇਲੇ ਜਲ ਉਪਾਧੀ ਦੂਰ ਹੋ ਜਾਵੇ ਤਾਂ ਉਹ ਪ੍ਰਤੀਬਿੰਬ ਸੁੰਨਿ ਸਮਾਵੈ=ਸੂਰਜ ਵਿਖੇ ਸਮਾ ਜਾਂਦਾ ਹੈ।

ਇਸੀ ਪ੍ਰਕਾਰ ਚਿਦਾਕਾਸ ਦਾ ਪ੍ਰਤਿਬਿੰਬ ਜੋ ਸਾਖੀ ਚੇਤਨ ਹੈ। ਉਹ ਅੰਤਹਕਰਣ ਰੂਪ ਜਲ ਉਪਾਧੀ ਕਰਕੇ ਭਿੰਨ ਪ੍ਰਤੀਤ ਹੋ ਰਿਹਾ ਹੈ। ਜਦ ਅੰਤਹਕਰਣ ਰੂਪ ਜਲ ਉਪਾਧੀ ਦੂਰ ਹੋ ਜਾਵੇ ਤਦ ਉਹ ਪ੍ਰਤਿਬਿੰਬ ਸਾਖੀ ਚੇਤਨ, ਸੁੰਨਿ ਸਮਾਵੈ=ਅਫੁਰ ਚੇਤਨ ਵਿਚ ਸਮਾ ਜਾਂਦਾ ਹੈ।

ਪ੍ਰਸ਼ਨ :–ਕਿਵੇਂ ਸਮਾਉਂਦਾ ਹੈ ? ਉੱਤਰ–

ਜਿਵੇਂ ਜਲ ਵਿਖੇ ਜਲ ਤੇ ਅਕਾਸ਼ ਵਿਚ ਅਕਾਸ਼ ਸਮਾ ਜਾਂਦਾ ਹੈ, ਤਿਵੇਂ ਸੁੰਨਿ=ਅਫੁਰ ਬ੍ਰਹਮ ਵਿਖੇ ਸਮਾਉਂਦਾ ਹੈ। ਦ੍ਰਿਸ਼ਟਾਂਤ ਸਹਿਤ ਸਤ ਅਰਥ ਹਨ।

## ਰਸੁ ਸਤੁ ਝੋਲਿ ਮਹਾ ਰਸੁ ਪਾਵੈ ॥ ੧ ॥

ਸਤੁ=ਪੰਜ ਗਿਆਨ ਇੰਦਰੀਏ ਤੇ ਮਨ, ਬੁੱਧੀ ਇਹਨਾਂ ਸੱਤਾਂ ਨੂੰ ਵਿਸ਼ੇ-ਰਸਾਂ ਵਲੋਂ ਝੋਲਿ=ਹਟਾ ਕੇ ਮਹਾ ਰਸੁ=ਆਤਮ-ਰਸ ਨੂੰ ਪਾਵੇ।

ਅਥਵਾ :–ਚਾਰ ਸਾਧਨ, (ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ) ਅਤੇ ਤਿੰਨ ਸ੍ਰਵਨ, ਮੰਨਨ, ਨਿਧਿਆਸਨ, ਇਹਨਾਂ ਸਤਾਂ ਨੂੰ ਰਸੁ ਝੋਲਿ=ਪ੍ਰੇਮ ਨਾਲ ਵਿਚਾਰੇ ਤਦ ਮਹਾਂ ਰਸ ਪਾਉਂਦਾ ਹੈ।

ਅਥਵਾ :–ਸਤੁ–ਤਿੰਨਾਂ ਸਮਿਆਂ ਵਿਚ ਨਾਸ ਤੋਂ ਰਹਿਤ ਜੋ ਸਤ ਸਰੂਪ ਪਰਮਾਤਮਾ ਹੈ, ਉਸਨੂੰ ਪ੍ਰੇਮ ਨਾਲ ਵਿਚਾਰੇ ਤਾਂ ਬ੍ਰਹਮਾਨੰਦ ਰੂਪ ਮਹਾ-ਰਸ ਨੂੰ ਪਾਉਂਦਾ ਹੈ।

ਅਥਵਾ :–ਰਸਾਂ ਵਿਖੇ ਜੋ ਸਤਤਾ ਬੁੱਧੀ ਹੈ, ਇਸ ਨੂੰ ਝੋਲਿ=ਤਿਆਗੇ ਤਾਂ ਬ੍ਰਹਮਾਨੰਦ ਰੂਪ ਮਹਾਂ ਰਸ ਨੂੰ ਪਾਉਂਦਾ ਹੈ। ਚਾਰੇ ਅਰਥ ਸੰਪ੍ਰਦਾਈ ਹਨ।

## ਐਸਾ ਗਿਆਨੁ ਸੁਨਹੁ ਅਭ ਮੋਰੇ ॥
## ਭਰਿਪੁਰਿ ਧਾਰਿ ਰਹਿਆ ਸਭ ਠਉਰੇ ॥ ੧ ॥ ਰਹਾਉ ॥

ਹੇ ਭਰਥਰੀ ! ਮੇਰੇ ਹਿਰਦੇ ਦਾ ਐਸਾ ਗਿਆਨੁ=ਤਾਤ ਪਰਜ ਸੁਨਣਾ ਕਰ। ਉਹ ਪਰਮਾਤਮਾ ਸਾਰਿਆਂ ਨੂੰ ਧਾਰਕੇ ਸਭ ਜਗ੍ਹਾ ਪਰ ਭਰਪੂਰ ਹੋ ਰਿਹਾ ਹੈ। ੧। ਰਹਾਉ।

ਬਿਧੀ ਸਹਿਤ ਤੀਰਥ ਯਾਤਰਾ ਕੀਤੀ ਹੋਈ ਸਫਲ ਹੁੰਦੀ ਹੈ। ਸਿਆਣੇ ਆਦਮੀ ਜਦ ਭੀ ਤੀਰਥ ਯਾਤਰਾ ਕਰਦੇ ਹਨ ਤਾਂ ਬਿਧੀ ਸਹਿਤ ਕਰਦੇ ਹਨ, ਭਾਵ ਵਰਤ ਆਦਿ ਰੱਖ ਕੇ ਕਰਦੇ ਹਨ। ਪਰੰਤੂ ਅੱਜ ਕਲ੍ਹ ਦੇ ਲੋਕ ਜਿਸ ਵੇਲੇ ਭੀ ਯਾਤਰਾ ਕਰਦੇ ਹਨ, ਤਾਂ ਰਾਹ ਵਿਚ ਖਾਈ ਤੁਰੀ ਜਾਂਦੇ ਹਨ, ਉਹਨਾਂ ਵਿਖੇ ਕੋਈ ਸੰਜਮ ਵਗੈਰਾ ਨਹੀਂ ਹੁੰਦਾ।

ਅੰਤ੍ਰੀਵ ਅਰਥ ਜਿਸ ਵੇਲੇ ਭੀ ਸਤਸੰਗਤ ਰੂਪੀ ਮਾਨ ਸਰੋਵਰ ਪਰ ਜਾਵੇ। ਤਾਂ–

## ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ ॥

ਸੱਚ ਬੋਲਣ ਦਾ, ਅਥਵਾ :–ਸਚ ਨਾਮ ਜਪਣ ਦਾ ਜੋ ਨੇਮੁ=ਨਿਯਮ ਕਰਨਾ ਹੈ, ਏਹੀ ਵਰਤ ਰਖੇ, ਇਸ ਵਰਤ ਦੇ ਰਖਣ ਨਾਲ ਜਮਕਾਲ ਇਸਨੂੰ ਸਤਾਉਂਦਾ ਨਹੀਂ।

ਯਾਤਰਾ ਕਰਨ ਸਮੇਂ ਗੁੱਸਾ ਘਰ ਛਡ ਜਾਵੇ ਤਾਂ ਯਾਤਰਾ ਕੀਤੀ ਸਫਲ ਹੁੰਦੀ ਹੈ, ਨਹੀਂ ਤਾਂ ਨਿਸਫਲ ਚਲੀ ਜਾਂਦੀ ਹੈ। ਏਧਰ ਅੰਤ੍ਰੀਵ ਯਾਤਰਾ ਕਰਨ ਸਮੇਂ ਭੀ–

## ਸਤਿਗੁਰ ਸਬਦਿ ਕਰੋਧੁ ਜਲਾਵੈ॥

ਸਤਿਗੁਰਾਂ ਦੇ ਉਪਦੇਸ਼ ਦੁਆਰਾ–ਕ੍ਰੋਧ ਨੂੰ ਜਲਾਵੈ=ਸਾੜਨਾ ਕਰੇ। ਫਿਰ ਕਈ ਲੋਕ ਯਾਤਰਾ ਕਰਦੇ ਹੋਏ ਤੀਰਥਾਂ ਤੇ ਸਮਾਧੀ ਲਗਾਕੇ ਬੈਠ ਜਾਂਦੇ ਹਨ। ਏਧਰ ਭੀ–

## ਗਗਨਿ ਨਿਵਾਸਿ ਸਮਾਧਿ ਲਗਾਵੈ॥

ਗਗਨਿ=ਚੇਤਨ ਵਿਖੇ ਜੋ ਨਿਵਾਸ ਕਰਨਾ ਹੈ, ਏਹੀ ਸਮਾਧੀ ਲਗਾਵੈ।

ਅਥਵਾ :–ਮਨ ਦੀ ਬਿਰਤੀ ਦੀ ਇਕਾਗਰਤਾ ਰੂਪੀ ਸਮਾਧੀ ਨੂੰ ਲਗਾਵੈ ਤਦ ਗਗਨਿ=ਚੇਤਨ ਦੇਵ ਵਿਚ ਨਿਵਾਸ ਕਰਦਾ ਹੈ। ਅਥਵਾ :–ਜੋ ਚੇਤਨ ਸਾਰਿਆਂ ਵਿਚ ਨਿਵਾਸ ਕਰ ਰਿਹਾ ਹੈ-ਉਸ ਵਿਖੇ ਸਮਾਧੀ ਲਗਾਵੈ। ਅਥਵਾ :–ਗਗਨਿ=ਅਕਾਸ਼ ਆਦਿਕ ਤੱਤਾਂ ਵਿਚ ਜੋ ਨਿਵਾਸ ਕਰ ਰਿਹਾ ਹੈ, ਉਸ ਵਿਖੇ ਸਮਾਧੀ ਲਗਾਵੈ।

ਪ੍ਰਤੱਖ ਯਾਤਰਾ ਕਰਦਿਆਂ ਕਰਦਿਆਂ ਕਿਸੇ ਪਹਾੜ 'ਚੋਂ ਭਾਗਾਂ ਵਾਲੇ ਨੂੰ ਪਾਰਸ ਭੀ ਮਿਲ ਜਾਂਦਾ ਹੈ। ਅੰਤ੍ਰੀਵ, ਸਾਧਸੰਗਤ ਰੂਪੀ ਮਾਨ-ਸਰੋਵਰ ਦੀ ਯਾਤਰਾ ਕਰਦਿਆਂ ੨ ਉਤਮ ਭਾਗਾਂ ਵਾਲੇ ਜਗਿਆਸੂ ਨੂੰ ਭੀ ਪਾਰਸ ਰੂਪ ਗੁਰੂ ਮਿਲ ਜਾਂਦੇ ਹਨ–

## ਪਾਰਸੁ ਪਰਸਿ ਪਰਮ ਪਦੁ ਪਾਵੈ॥ ੨ ॥

ਗੁਰੂ ਸਾਹਿਬ ਰੂਪ ਪਾਰਸ ਨੂੰ ਪਰਸ ਕੇ ਪਰਮ ਪਦ ਪਾਉਂਦਾ ਹੈ। ੨।

## ਸਚੁ ਮਨ ਕਾਰਣਿ ਤਤੁ ਬਿਲੋਵੈ॥

ਸਚ ਰੂਪ ਪਰਮਾਤਮਾ ਦੀ, ਅਥਵਾ :–ਸਚੁ=ਸੁਖ ਦੀ ਪ੍ਰਾਪਤੀ ਦੇ ਕਾਰਣਿ=ਵਾਸਤੇ ਮਨ ਵਿਚ ਤਤੁ=ਸਿਧਾਂਤ ਰੂਪ ਵਾਹਿਗੁਰੂ ਨੂੰ ਬਿਲੋਵੈ=ਵਿਚਾਰੇ।

## ਸੁਭਰ ਸਰਵਰਿ ਮੈਲੁ ਨ ਧੋਵੈ॥

ਸਾਧ ਸੰਗਤ ਰੂਪੀ ਮਾਨ-ਸਰੋਵਰ ਜੋ ਨਾਮ-ਜਲ ਨਾਲ ਸੁਭਰ=ਲਬਾ-ਲਬ (ਨਕੋ-ਨੱਕ) ਭਰਿਆ ਹੋਇਆ ਹੈ, ਉਸ ਵਿਖੇ ਰਾਗ ਦ੍ਵੈਸ਼, ਅਥਵਾ :–ਪਾਪਾਂ ਰੂਪੀ ਮੈਲ ਧੋਣਾ ਕਰੇ।

ਜਿਵੇਂ ਕੋਈ ਮਨੁੱਖ ਜਿਸ ਵਸਤੂ ਨਾਲ ਜੁੜਦਾ ਹੈ, ਮੁੜ ਓਸੇ ਦਾ ਰੂਪ ਹੋ ਜਾਂਦਾ ਹੈ। ਕੋਲਿਆਂ ਦੇ ਕੰਮ ਕਰਨ ਵਿਖੇ ਖਚਤ ਹੋਵੇ ਤਾਂ ਓਹੋ ਰੂਪ ਭਾਵ ਕਾਲਾ ਹੋ ਜਾਂਦਾ ਹੈ। ਸੀਮੈਂਟ ਵਗੈਰਾ ਦਾ ਕੰਮ ਕਰੇ ਤਾਂ ਭੀ ਉਹੋ ਰੂਪ ਹੋ ਜਾਂਦਾ ਹੈ। ਤਿਵੇਂ–

## ਜੈ ਸਿਉ ਰਾਤਾ ਤੈਸੋ ਹੋਵੈ॥

ਜੈ ਸਿਉ ਰਾਤਾ=ਜਿਸ ਪਰਮਾਤਮਾ ਨਾਲ ਜੁੜਨ ਕਰਕੇ, ਉਸ ਪਰਮਾਤਮਾ ਦਾ ਸਰੂਪ ਹੀ ਹੋ ਜਾਂਦਾ ਹੈ। ਫਿਰ ਇੰਵ ਆਪਣੇ ਮਨ 'ਚ ਭਰੋਸਾ ਰੱਖਦਾ ਹੈ, ਕਿ–

## ਆਪੇ ਕਰਤਾ ਕਰੇ ਸੁ ਹੋਵੈ ॥ ੩ ॥

ਕਰਤਾ ਪੁਰਖ ਜੋ ਆਪ ਕਰਦਾ ਹੈ, ਓਹੀ ਹੁੰਦਾ ਹੈ। ੩।

## ਗੁਰ ਹਿਵ ਸੀਤਲੁ ਅਗਨਿ ਬੁਝਾਵੈ ॥

ਗੁਰੂ ਸਾਹਿਬ ਜੀ ਹਿਵ=ਬਰਫ ਵਾਂਗ ਸੀਤਲੁ=ਠੰਢੇ (ਸ਼ਾਂਤ ਚਿਤ) ਹਨ, ਜਿਨ੍ਹਾਂ ਨੇ ਆਪਣੀ ਤ੍ਰਿਸ਼ਨਾ ਰੂਪੀ ਅੱਗ ਬੁਝਾਈ ਅਤੇ ਹੋਰਨਾਂ ਦੀ ਤ੍ਰਿਸ਼ਨਾ-ਅੱਗ ਬੁਝਾਉਂਦੇ ਹਨ।

## ਸੇਵਾ ਸੁਰਤਿ ਬਿਭੂਤ ਚੜਾਵੈ ॥

ਇਹੋ ਜਿਹੇ ਗੁਰੂ ਦੀ ਸੇਵਾ ਵਿਖੇ ਜਿਹੜੀ ਸੁਰਤਿ=ਸਰੇਸ਼ਟ ਪ੍ਰੀਤੀ ਕਰਨੀ ਹੈ,—ਇਹੀ ਆਪਣੇ ਸਰੀਰ ਪਰ ਵਿਭੂਤੀ ਚੜ੍ਹਾਵੇ ਭਾਵ ਮਲਣਾ ਕਰੇ।

ਕਿਉਂਕਿ ਤੀਰਥ ਯਾਤਰਾ ਹਰ ਇਕ ਆਦਮੀ ਨਹੀਂ ਕਰ ਸਕਦਾ, ਫ਼ਕੀਰ ਕਰ ਸਕਦਾ ਹੈ, ਜਾਂ ਬੜੇ ਬੜੇ ਸ਼ਾਹੂਕਾਰ, ਅਥਵਾ :—ਰਾਜੇ ਆਦਿਕ ਕਰ ਸਕਦੇ ਹਨ।

## ਦਰਸਨੁ ਆਪਿ ਸਹਜ ਘਰਿ ਆਵੈ ॥

ਸਹਜ=ਸ਼ਾਂਤੀ-ਘਰ ਵਿਖੇ ਜੋ ਆਉਣਾ ਹੈ—ਏਹੀ ਆਪਣੇ ਉਤੇ 'ਦਰਸ਼ਨੀ' ਭੇਖ ਧਾਰੇ। ਜਿਵੇਂ ਪ੍ਰਤਖ ਯਾਤਰਾ ਕਰਦਿਆਂ ਹੋਇਆਂ ਦੇਵਤਿਆਂ ਦਾ ਦਰਸ਼ਨ ਹੁੰਦਾ ਹੈ। ਇਸ ਤਰਫ ਸਹਜੇ ਹੀ ਜੋ ਆਪਣੇ ਸਰੂਪ-ਘਰ ਵਿਚ ਆਉਣਾ ਹੈ, ਏਹੀ ਦਰਸ਼ਨ ਹੈ।

ਫਿਰ ਭਰਥਰੀ ਨੇ ਕਿਹਾ—ਸਾਡੇ ਮਤ ਵਿਚ ਤਾਂ ਸੰਖ ਵਜਾਉਂਦੇ ਹਨ, ਆਪ ਜੀ ਦੇ ਮਤ ਵਿਚ ਨਾਦ ਦਾ ਪੂਰਨਾ ਕੀ ਹੈ? ਗੁਰ ਉੱਤਰ :—

## ਨਿਰਮਲ ਬਾਣੀ ਨਾਦੁ ਵਜਾਵੈ ॥ ੪ ॥

ਨਿਰਮਲ ਜੋ ਗੁਰੂ ਦੀ ਉਪਦੇਸ਼ ਬਾਣੀ ਹੈ—ਏਹੀ ਨਾਦੁ=ਸੰਖ ਵਜਾਉਣਾ ਕਰੇ। ੪।

ਫਿਰ ਭਰਥਰੀ ਨੇ ਕਿਹਾ, ਸਾਡੇ ਮਤ ਵਿਖੇ ਸ਼ਰਾਬ ਪੀਂਦੇ ਹਨ? ਗੁਰ ਉੱਤਰ :—

## ਅੰਤਰਿ ਗਿਆਨ ਮਹਾ ਰਸੁ ਸਾਰਾ ॥ ਤੀਰਥ ਮਜਨੁ ਗੁਰ ਵੀਚਾਰਾ ॥

ਹਿਰਦੇ ਅੰਦਰ ਸਾਰਾ=ਸਰੇਸ਼ਟ ਗਿਆਨ ਰੂਪ ਮਹਾ ਰਸੁ=ਸ਼ਰਾਬ ਪੀਣਾ ਕਰੇ।

ਅਥਵਾ :—ਗਿਆਨ ਦੁਆਰਾ ਹਿਰਦੇ ਅੰਦਰ ਬ੍ਰਹਮਾਨੰਦ ਰੂਪ ਮਹਾ ਰਸੁ=ਉੱਤਮ ਸ਼ਰਾਬ ਨੂੰ ਸੰਭਾਲਣਾ ਕਰੇ। ਗੁਰਾਂ ਦੁਆਰੇ ਜੋ ਸ਼ੁਭ ਵਿਚਾਰ ਕਰਨਾ ਹੈ, ਏਹੀ ਤੀਰਥਾਂ ਪਰ ਇਸ਼ਨਾਨ ਕਰੇ।

## ਅੰਤਰਿ ਪੂਜਾ ਥਾਨੁ ਮੁਰਾਰਾ ॥ ਜੋਤੀ ਜੋਤਿ ਮਿਲਾਵਣਹਾਰਾ ॥ ੫ ॥

ਪ੍ਰਤਖ ਯਾਤਰੂ ਤੀਰਥਾਂ ਪਰ ਜਾਕੇ ਪੂਜਾ ਕਰਦੇ ਹਨ। ਇਸ ਤਰਫ ਮੁਰਾਰੀ ਦਾ ਜੋ ਹਿਰਦੇ ਅੰਦਰ ਅਸਥਾਨ ਨਿਸਚੇ ਕਰਨਾ ਹੈ, ਏਹੀ ਪੂਜਾ ਕਰੇ।

ਅਥਵਾ :—ਮੁਰਾਰੀ ਦੇ ਅੰਦਰ ਜੋ ਆਪਣਾ ਅਸਥਾਨ ਕਰਨਾ ਹੈ, ਏਹੀ ਪੂਜਾ ਕਰੇ।

ਅਥਵਾ :—ਸਭ ਅਸਥਾਨਾਂ ਅੰਦਰ ਜੋ ਮੁਰਾਰੀ ਨੂੰ ਪਰੀ ਪੂਰਨ ਨਿਸਚੇ ਕਰਨਾ ਹੈ, ਏਹੀ ਪੂਜਾ ਕਰੇ। ਤਾਂ ਇਹ ਜੀਵ ਜੋਤੀ=ਪਰਮਾਤਮਾ ਨਾਲ ਆਪਣੀ ਜੋਤ ਮਿਲਾਉਣ ਵਾਲਾ ਹੁੰਦਾ ਹੈ। ੫।

## ਰਸਿ ਰਸਿਆ ਮਤਿ ਏਕੈ ਭਾਇ ॥

ਮਤਿ=ਬੁੱਧੀ ਵਿਚ ਇਕ ਵਾਹਿਗੁਰੂ ਦਾ ਭਾਇ=ਪ੍ਰੇਮ ਧਾਰੇ, ਤਾਂ ਆਤਮ-ਰਸ ਵਿਚ ਰਸਿਆ= ਲੀਨ ਹੁੰਦਾ ਹੈ। ਦੂਜਾ ਅਰਥ ਚਕ੍ਰਕਾ ਦੇ ਅਨੁਸਾਰ ਲਗਾਣਾ—

ਬੁਧੀ ਵਿਚ ਇਕ ਦੇ ਪ੍ਰੇਮ ਨੂੰ ਧਾਰੇ ਤਾਂ ਨਾਮ-ਰਸ ਵਿਚ ਰਸਿਆ।

ਜਾਂ ਨਾਮ-ਰਸ ਵਿਚ ਰਸਿਆ ਤਾਂ ਬੁਧੀ ਵਿਚ ਇਕ ਦਾ ਭਾਇ=ਗਿਆਨ ਹੋਇਆ।

ਜਾਂ ਬੁਧੀ ਵਿਚ ਇਕ ਦਾ ਗਿਆਨ ਹੋਇਆ ਤਾਂ ਆਤਮ-ਰਸ ਵਿਚ ਰਸਿਆ।

ਜਾਂ ਆਤਮ-ਰਸ ਵਿਚ ਰਸਿਆ ਤਾਂ ਮਤੀ ਵਿਖੇ ਇਹ ਨਿਸਚੇ ਕੀਤਾ ਕਿ ਉਹ ਪਰਮਾਤਮਾ ਏਕੈ ਭਾਇ=ਇਕ-ਰਸ ਸਭ ਰਸਾਂ ਵਿਚ ਰਸਿਆ ਹੋਇਆ ਹੈ।

ਸਤਿਗੁਰੂ ਨਾਨਕ ਦੇਵ ਜੀ ਆਪਣੇ ਪਵਿੱਤਰ ਮੁਖ ਤੋਂ ਪਰਮੇਸ਼ਰ ਨੂੰ ਸਰਬ ਰੂਪ ਦੇਖਦੇ ਹੋਏ ਸਿਰੀ ਰਾਗ ਵਿਚ ਇੰਵ ਫੁਰਮਾਉਂਦੇ ਹਨ—

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥ (ਸਿਰੀਰਾਗੁ ਮਹਲਾ ੧, ਪੰਨਾ ੨੩)

## ਤਖਤ ਨਿਵਾਸੀ ਪੰਚ ਸਮਾਇ ॥

ਸਾਧ ਸੰਗਤ ਰੂਪੀ ਤਖਤ ਪਰ ਨਿਵਾਸੀ ਹੋਣ ਕਰਕੇ ਪੰਚ=ਸਰੇਸ਼ਟ ਪਰਮਾਤਮਾ ਵਿਚ ਸਮਾਉਂਦਾ ਹੈ। ਅਥਵਾ :—ਸਾਧ ਸੰਗਤ ਰੂਪ ਤਖਤ ਦਾ ਨਿਵਾਸੀ ਹੋਣ ਕਰਕੇ ਪੰਜ ਕਾਮ ਆਦਿਕ ਸਮਾਇ=ਅਭਾਵ ਹੋ ਜਾਂਦੇ ਹਨ। ਚਕ੍ਰਕਾ ਸੁਣੋ :—

ਪੰਜ ਸਤ ਸੰਤੋਖ ਆਦਿਕ ਸ਼ੁਭ ਗੁਣ ਅਤੇ ਪੰਜਾਂ ਤੱਤਾਂ ਦੀ ਰਹਿਣੀ ਜਿਸ ਸਤਸੰਗ ਵਿਖੇ ਸਮਾ ਰਹੀ ਹੈ। ਅਥਵਾ :—ਪੰਜ ਕਾਮ ਆਦਿਕ ਅਤੇ ਪੰਜ ਵਿਸ਼ੇ ਜਿਸ ਸਤਸੰਗ ਵਿਖੇ ਸਮਾਇ=ਅਭਾਵ ਹਨ।

ਐਹੋ ਜਿਹੇ ਸਾਧ ਸੰਗਤ ਰੂਪੀ ਤਖਤ ਦਾ ਜਦ ਨਿਵਾਸੀ ਹੋਇਆ, ਤਦ ਪੰਚ=ਸਰੇਸ਼ਟ ਮਹਾਤਮਾਂ ਦਾ ਉਪਦੇਸ਼ ਹਿਰਦੇ ਵਿਚ ਸਮਾਇਆ।

ਜਾਂ ਹਿਰਦੇ ਵਿਚ ਸਰੇਸ਼ਟ ਮਹਾਤਮਾ ਦਾ ਉਪਦੇਸ਼ ਸਮਾਇਆ, ਤਾਂ ਅੰਤਰ ਮੁਖਤਾ ਰੂਪੀ ਤਖਤ ਦਾ ਨਿਵਾਸੀ ਹੋਇਆ।

ਜਾਂ ਅੰਤਰ ਮੁਖਤਾ ਰੂਪ ਤਖਤ ਦਾ ਨਿਵਾਸੀ ਹੋਇਆ। ਤਾਂ ਪੰਜ ਗੁਣ ਸਤ ਸੰਤੋਖ ਆਦਿਕ ਤੇ ਪੰਜਾਂ ਤੱਤਾਂ ਦੀ ਰਹਿਣੀ ਇਸ ਦੇ ਹਿਰਦੇ ਵਿਚ ਆ ਕੇ ਸਮਾਈ।

ਅਥਵਾ :—ਪੰਜ ਕਾਮ ਆਦਿਕ ਤੇ ਪੰਜ ਵਿਸ਼ੇ ਇਸ ਦੇ ਹਿਰਦੇ ਵਿਚੋਂ ਖਤਮ ਹੋ ਗਏ।

ਜਾਂ ਨਾਸ ਹੋਏ ਤਦ ਸਰੂਪ ਰੂਪ ਤਖਤ ਦਾ ਨਿਵਾਸੀ ਹੋਇਆ।

ਫੇਰ ਇੰਵ ਨਿਸਚੇ ਕਰਦਾ ਹੈ, ਕਿ ਪੰਚ=ਸਰੇਸ਼ਟ ਪਰਮਾਤਮਾ ਸੰਸਾਰ-ਤਖਤ ਦਾ ਨਿਵਾਸੀ ਹੋ ਕੇ ਸਾਰਿਆਂ ਵਿਚ ਸਮਾ ਰਿਹਾ ਹੈ।

## ਕਾਰ ਕਮਾਈ ਖਸਮ ਰਜਾਇ॥
## ਅਵਿਗਤ ਨਾਥੁ ਨ ਲਖਿਆ ਜਾਇ॥ ੬ ॥

ਪਹਿਲੀ ਕਹੀ ਹੋਈ ਕਾਰ ਨੂੰ ਕਮਾਉਣਾ ਕਰੇ, ਅਤੇ ਖਸਮ ਦੀ ਆਗਿਆ ਮੰਨਣਾ ਕਰੇ।

ਅਥਵਾ :–ਖਸਮ ਦੀ ਆਗਿਆ ਮੰਨਣ ਰੂਪ ਕਾਰ ਨੂੰ ਕਮਾਉਣਾ ਕਰੇ। ਤਾਂ ਉਸ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਗੁਰਾਂ ਤੋਂ ਬਗੈਰ ਆਪਣੇ ਆਪ ਉਹ ਅਵਿਗਤ ਨਾਥੁ=ਪਰਮਾਤਮਾ ਨ ਲਖਿਆ ਜਾਇ=ਜਾਣਿਆਂ ਨਹੀਂ ਜਾਂਦਾ। ੬।

ਫਿਰ ਭਰਥਰੀ ਨੇ ਕਿਹਾ–'ਜਿਨ੍ਹਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਹੋਈ ਹੈ, ਉਹ ਸੰਸਾਰ ਵਲੋਂ ਕਿਵੇਂ ਨਿਰਲੇਪ ਰਹਿੰਦੇ ਹਨ?' ਗੁਰ ਉੱਤਰ :=

## ਜਲ ਮਹਿ ਉਪਜੈ ਜਲ ਤੇ ਦੂਰਿ॥
## ਜਲ ਮਹਿ ਜੋਤਿ ਰਹਿਆ ਭਰਪੂਰਿ॥

ਜਿਵੇਂ ਕੌਲ ਫੁੱਲ ਜਲ ਵਿਚ ਉਪਜੈ=ਪੈਦਾ ਹੋ ਕੇ ਭੀ ਪਾਣੀ ਤੋਂ ਦੂਰ ਰਹਿੰਦਾ ਹੈ।

ਫੇਰ ਉਹ ਕੌਲ ਫੁੱਲ ਆਪਣੀ ਜੋਤਿ=ਛਾਇਆ ਨੂੰ ਜਲ ਵਿਚ ਹੀ ਭਰਪੂਰ ਕਰ ਰਿਹਾ ਹੈ।

## ਕਿਸੁ ਨੇੜੈ ਕਿਸੁ ਆਖਾ ਦੂਰਿ॥

ਦਸੋ! ਉਸ ਕੌਲ ਫੁੱਲ ਨੂੰ ਜਲ ਦੇ ਨੇੜੇ ਕਿਵੇਂ ਆਖਾਂ ਅਤੇ ਪਾਣੀ ਤੋਂ ਦੂਰ ਕਿਵੇਂ ਕਹਾਂ?

ਉੱਤਰ :–

ਨੇੜੇ ਇਸ ਵਾਸਤੇ ਨਹੀਂ ਕਿਹਾ ਜਾਂਦਾ ਕਿਉਂਕਿ ਉਹ ਜਲ ਤੋਂ ਅਸੰਗ ਹੈ।

ਦੂਰ ਇਸ ਵਾਸਤੇ ਨਹੀਂ ਕਿਹਾ ਜਾਂਦਾ, ਕਿ ਜਲ ਤੋਂ ਬਿਨਾਂ ਉਸ ਕੌਲ-ਫੁੱਲ ਦੀ ਉਤਪਤੀ ਨਹੀਂ ਹੁੰਦੀ।

(ਦੂਜਾ ਅਰਥ) ਇਸੀ ਪ੍ਰਕਾਰ ਹੁਣ ਦਾ-ਦ੍ਰਿਸ਼ਟਾਂਤ ਸੁਣੋ :–

ਜਲ ਮਹਿ ਉਪਜੈ ਜਲ ਤੇ ਦੂਰਿ॥ ਜਲ ਮਹਿ ਜੋਤਿ ਰਹਿਆ ਭਰਪੂਰਿ॥

ਕੌਲ ਫੁੱਲ ਵਾਂਗ ਜੋ ਮਹਾਤਮਾਂ ਹਨ, ਉਹ ਗ੍ਰਿਹਸਤ ਅਤੇ ਪਦਾਰਥਾਂ ਰੂਪ ਜਲ ਵਿਚ ਹੀ ਪੈਦਾ ਹੋਏ ਹਨ। ਪਰੰਤੂ ਰਹਿੰਦੇ ਜਲ ਤੋਂ ਦੂਰ ਹਨ। ਭਾਵ ਗ੍ਰਿਹਸਤ ਤੋਂ ਅਸੰਗ ਰਹਿੰਦੇ ਹਨ। ਬਾਹਰਲੇ ਵਿਹਾਰ ਸਿਧ ਕਰਨ ਵਾਸਤੇ, ਲੈਣ ਦੇਣ ਦੇ ਸਬੱਬ ਕਰਕੇ ਆਪਣੀ ਜੋਤਿ=ਬੁੱਧੀ ਨੂੰ ਪਦਾਰਥਾਂ ਰੂਪ ਜਲ ਵਿਚ ਭਰਪੂਰ ਕਰ ਰਹੇ ਹਨ।

ਕਿਸੁ ਨੇੜੈ ਕਿਸੁ ਆਖਾ ਦੂਰਿ॥

ਉਨ੍ਹਾਂ ਮਹਾਤਮਾਂ ਨੂੰ ਪਦਾਰਥਾਂ ਰੂਪ ਜਲ ਦੇ ਨੇੜੇ ਕਿਵੇਂ ਆਖਾਂ ਅਤੇ ਦੂਰ ਕਿਵੇਂ ਕਹਾਂ?

ਨੇੜੇ ਇਸ ਵਾਸਤੇ ਨਹੀਂ ਕਿਹਾ ਜਾਂਦਾ, ਕਿਉਂਕਿ ਉਹ ਮਹਾਤਮਾ ਪਦਾਰਥਾਂ ਤੋਂ ਅਸੰਗ ਹਨ। ਪਦਾਰਥਾਂ ਦੇ ਅਭਾਵ ਹੋਣ ਨਾਲ ਉਹਨਾਂ ਨੂੰ ਕੋਈ ਗਮ ਨਹੀਂ ਹੁੰਦਾ।

ਅਤੇ ਦੂਰ ਇਸ ਵਾਸਤੇ ਨਹੀਂ ਕਿਹਾ ਜਾਂਦਾ, ਜੋ ਕਿ ਉਹਨਾਂ ਦੇ ਖਾਣ ਪਹਿਰਾਣ ਦਾ ਗੁਜ਼ਾਰਾ ਸੰਸਾਰ ਵਿਚ ਹੋ ਰਿਹਾ ਹੈ। ਅਥਵਾ :-ਉਹਨਾਂ ਦੀ ਉਤਪਤੀ ਸੰਸਾਰ ਵਿਚ ਹੀ ਹੋ ਰਹੀ ਹੈ।

(ਤੀਜਾ ਅਰਥ)

ਜਲ ਮਹਿ ਉਪਜੈ ਜਲ ਤੇ ਦੂਰਿ॥
ਜਲ ਮਹਿ ਜੋਤਿ ਰਹਿਆ ਭਰਪੂਰਿ॥

ਜਿਵੇਂ ਸੂਰਜ ਦਾ ਪ੍ਰਤੀਬਿੰਬ (ਪਰਛਾਵਾਂ) ਜਲ ਵਿਖੇ ਪੈਦਾ ਹੁੰਦਾ ਹੈ। ਪਰੰਤੂ ਵਾਸਤਵ ਦ੍ਰਿਸ਼ਟੀ ਨਾਲ ਵਿਚਾਰੀਏ ਤਾਂ ਜਲ ਤੋਂ ਦੂਰ ਹੈ। ਆਪਣੀ ਜੋਤਿ=ਕ੍ਰਾਂਤੀ ਨੂੰ ਜਲ ਵਿਚ ਭਰਪੂਰ ਕਰ ਰਿਹਾ ਹੈ। ਉਸ ਪ੍ਰਤੀਬਿੰਬ ਨੂੰ ਨੇੜੇ ਕਿਵੇਂ ਆਖੀਏ, ਅਤੇ ਦੂਰ ਕਿਸ ਤਰੀਕੇ ਆਖੀਏ ?

ਨੇੜੇ ਇਸ ਕਰਕੇ ਨਹੀਂ ਆਖਿਆ ਜਾਂਦਾ ਕਿਉਂਕਿ ਪਾਣੀ ਦੇ ਸੁੱਕਣ ਨਾਲ ਉਸ ਸੂਰਜ ਦਾ ਅਭਾਵ ਨਹੀਂ।

ਦੂਰ ਇਸ ਵਾਸਤੇ ਨਹੀਂ, ਜੋ ਕਿ ਜਲ ਤੋਂ ਬਿਨਾਂ ਉਹ ਕਲਪਿਆ ਨਹੀਂ ਜਾਂਦਾ।

ਇਸ ਪ੍ਰਕਾਰ ਹੁਣ ਦਾ-ਦ੍ਰਿਸ਼ਟਾਂਤ ਸੁਣੋ :-

ਸੂਰਜ ਰੂਪ ਚੇਤਨ ਦਾ ਪ੍ਰਤੀਬਿੰਬ=ਸਾਖੀ ਚੇਤਨ ਅੰਤਹ ਕਰਣ ਰੂਪ ਜਲ ਵਿਚ ਉਤਪੰਨ ਹੁੰਦਾ ਹੈ। ਪਰੰਤੂ ਹੈ ਅੰਤਹਕਰਣ ਰੂਪ ਜਲ ਤੋਂ ਦੂਰ, ਕਿਉਂਕਿ ਅੰਤਹਕਰਣ ਦੇ ਅਭਾਵ ਨਾਲ ਉਸ ਦਾ ਅਭਾਵ ਨਹੀਂ। ਅੰਤਹਕਰਣ ਰੂਪ ਜਲ ਵਿਖੇ ਆਪਣੀ ਜੋਤਿ=ਸੱਤਾ ਨੂੰ ਭਰਪੂਰ ਕਰ ਰਿਹਾ ਹੈ। ਕਿਉਂਕਿ ਅੰਤਹਕਰਣ ਆਪ ਤਾਂ ਜੜ੍ਹ ਹੈ। ਕਿਹੜੇ ਤਰੀਕੇ ਨੇੜੇ ਆਖੀਏ ਤੇ ਕਿਵੇਂ ਦੂਰ ਆਖੀਏ ?

ਨੇੜੇ ਇਸ ਵਾਸਤੇ ਨਹੀਂ ਕਿਹਾ ਜਾਂਦਾ, ਕਿ ਉਹ ਅਸੰਗ ਹੈ। ਅੰਤਹਕਰਣ ਦੇ ਅਭਾਵ ਨਾਲ ਉਸ ਸਾਖੀ ਚੇਤਨ ਦਾ ਅਭਾਵ ਨਹੀਂ ਹੁੰਦਾ। ਅਤੇ ਦੂਰ ਇਸ ਵਾਸਤੇ ਨਹੀਂ ਕਿਹਾ ਜਾਂਦਾ ਜੋ ਕਿ ਅੰਤਹਕਰਣ ਤੋਂ ਬਿਨਾਂ ਉਸ ਦਾ ਸਾਖੀ ਨਾਂ ਨਹੀਂ ਪੈ ਸਕਦਾ।

ਜਲ ਮਹਿ ਉਪਜੈ ਜਲ ਤੇ ਦੂਰਿ॥ ਜਲ ਮਹਿ ਜੋਤਿ ਰਹਿਆ ਭਰਪੂਰਿ॥

ਜਲ ਅਤੇ ਮਹਿ=ਧਰਤੀ ਆਦਿਕ ਤਤ ਉਸ ਪਰਮਾਤਮਾ ਤੋਂ ਬਣੇ ਹਨ।
ਪਰ ਜਲ ਆਦਿਕ ਤੱਤਾਂ ਤੋਂ ਉਹ ਪਰਮਾਤਮਾ ਦੂਰ ਹੈ। ਜਲ, ਧਰਤੀ ਆਦਿਕ ਤੱਤਾਂ ਵਿਚ ਉਹ ਪਰਮਾਤਮਾ ਆਪਣੀ ਜੋਤਿ ਨੂੰ ਭਰਪੂਰ ਕਰ ਰਿਹਾ ਹੈ।

ਕਿਸੁ ਨੇੜੈ ਕਿਸੁ ਆਖਾ ਦੂਰਿ ॥ ਨਿਧਿ ਗੁਣ ਗਾਵਾ ਦੇਖਿ ਹਦੂਰਿ ॥ ੭ ॥

ਉਸ ਪਰਮਾਤਮਾ ਨੂੰ ਤੱਤਾਂ ਦੇ ਨੇੜੇ ਕਿਹੜੇ ਤਰੀਕੇ ਆਖੀਏ ਕਿਉਂਕਿ ਅਸੰਗ ਜੋ ਹੋਇਆ। ਅਤੇ ਤੱਤਾਂ ਤੋਂ ਦੂਰ ਕਿਵੇਂ ਆਖੀਏ, ਕਿਉਂਕਿ ਤੱਤਾਂ ਵਿਚ ਵਿਆਪਕ ਹੋ ਰਿਹਾ ਹੈ।

(ਹੇ ਭਰਥਰੀ ਜੀ ! ) ਸੰਸਾਰ ਵਿਚ ਹਾਜ਼ਰ-ਨਾਜ਼ਰ ਵੇਖ ਕੇ ਗੁਣ ਨਿਧਿ=ਪਰਮਾਤਮਾ ਦਾ ਜਸ ਗਾਉਣਾ ਕਰੋ ।੭।

## (ਪੰਨਾ ੪੧੨)

## ਅੰਤਰਿ ਬਾਹਰਿ ਅਵਰੁ ਨ ਕੋਇ ॥ ਜੋ ਤਿਸੁ ਭਾਵੈ ਸੋ ਫੁਨਿ ਹੋਇ ॥

ਬ੍ਰਹਿਮੰਡ ਦੇ ਅੰਦਰ ਬਾਹਰ, ਸਰੀਰ ਦੇ ਅੰਦਰ-ਬਾਹਰ ਇਕ ਓਹੀ ਪਰਮਾਤਮਾ ਹੈ, ਉਸ ਤੋਂ ਬਿਨਾਂ ਅਵਰੁ ਨ ਕੋਇ=ਹੋਰ ਕੋਈ ਨਹੀਂ ਹੈ। ਜੋ ਉਸ ਪਰਮਾਤਮਾ ਨੂੰ ਭਾਉਂਦਾ ਹੈ, ਫਿਰ ਓਹੀ ਕੁਝ ਸਾਥੋਂ ਹੁੰਦਾ ਹੈ।

## ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ ॥
## ਨਿਰਮਲ ਨਾਮੁ ਮੇਰਾ ਆਧਾਰੁ ॥੮॥੧॥

ਗੁਰੂ ਜੀ ਕਥਨ ਕਰਦੇ ਹਨ—ਹੇ ਭਰਥਰੀ ! ਸੁਣਨਾ ਕਰ, ਮੈਂ ਵਿਚਾਰਕੇ ਕਹਿੰਦਾ ਹਾਂ। ਨਿਰਮਲ ਨਾਮ ਜਪਣਾ ਕਰ, ਮੇਰਾ ਆਸਰਾ ਏਹੀ ਹੈ। ੮ । ੧ ।

## ਆਸਾ ਮਹਲਾ ੧ ॥

ਉਥਾਨਕਾ :—ਇਕ ਪ੍ਰੇਮੀ ਨੇ ਬੇਨਤੀ ਕੀਤੀ, ਜੀਵ ਤਰਦਾ ਕਿਉਂ ਨਹੀਂ ? ਉੱਤਰ—ਨਾਮ ਨਹੀਂ ਜਪਦਾ, ਹੋਰ ਹੋਰ ਕਰਮ ਕਰਦਾ ਹੈ, ਇਸ ਕਰਕੇ ਤਰਦਾ ਨਹੀਂ। ਇਸ ਸ਼ਬਦ ਦੁਆਰਾ ਜੀਵ ਦੀ ਪ੍ਰਮਾਦਤਾਈ ਕਥਨ ਕਰਦੇ ਹਨ—

## ਸਭਿ ਜਪ ਸਭਿ ਤਪ ਸਭ ਚਤੁਰਾਈ॥ ਊਝੜਿ ਭਰਮੈ ਰਾਹਿ ਨ ਪਾਈ ॥

ਨਾਮ ਤੋਂ ਬਿਨਾਂ ! ਇਹ ਜੀਵ ਸਭ ਜਪ; ਸਭ ਤਪ, ਸਭ ਪ੍ਰਕਾਰ ਦੀਆਂ ਚਤੁਰਾਈਆਂ ਵਿਚ ਲਗਾ ਹੋਇਆ ਸੰਸਾਰ ਉਜਾੜ ਵਿਚ ਭਰਮ ਰਿਹਾ ਹੈ, ਪਰਮੇਸ਼ਰ ਪ੍ਰਾਪਤੀ ਦੇ ਗਿਆਨ ਭਗਤੀ ਰੂਪ ਰਸਤਾ ਨਹੀਂ ਪਾਉਂਦਾ।

## ਬਿਨੁ ਬੂਝੇ ਕੋ ਥਾਇ ਨ ਪਾਈ॥ ਨਾਮ ਬਿਹੂਣੈ ਮਾਥੈ ਛਾਈ ॥ ੧ ॥

ਪਰਮੇਸ਼ਰ ਦੇ ਨਾਮ ਦੇ ਬੂਝੇ ਤੋਂ ਬਿਨਾਂ ਸਰੂਪ-ਥਾਂ ਨੂੰ ਕੋਈ ਪਾਉਂਦਾ ਨਹੀਂ। ਨਾਮ ਜਪੇ ਤੋਂ ਬਿਨਾਂ ਸਿਰ ਤੇ ਲਾਹਨਤਾਂ ਰੂਪੀ ਸੁਆਹ ਪੈਂਦੀ ਹੈ। ੧ ।

**ਸਾਚ ਧਣੀ ਜਗੁ ਆਇ ਬਿਨਾਸਾ ॥**
**ਛੂਟਸਿ ਪ੍ਰਾਣੀ ਗੁਰਮੁਖਿ ਦਾਸਾ ॥੧॥ਰਹਾਉ॥**

ਜੀਵ ਨੇ ਜਗਤ ਵਿਚ ਆ ਕੇ ਸਚੇ ਧਣੀ ਨੂੰ ਬਿਨਾਸਾ=ਭੁਲਾ ਦਿੱਤਾ ਹੈ। ਇਹ ਸੰਪ੍ਰਦਾਈ ਅਰਥ ਹੈ। ਅਥਵਾ :–ਇਕ ਸਚਾ ਧਣੀ ਇਸਥਿਤ ਹੈ, ਹੋਰ ਸਾਰਾ ਜਗਤ ਆਇ ਬਿਨਾਸਾ= ਜੰਮਣ ਮਰਨ ਵਾਲਾ ਹੈ। ਅਥਵਾ :–ਜਗਤ ਵਿਚ ਆ ਕੇ ਜਿਸ ਜੀਵ ਨੇ ਸਚੇ ਧਣੀ ਦੇ ਨਾਮ ਨੂੰ ਜਪਿਆ ਹੈ, ਉਹ ਬਿਨ+ਆਸਾ=ਆਸਾ ਤੋਂ ਬਿਨਾਂ ਹੋਇਆ ਹੈ। ਮੁਖੀ ਗੁਰਾਂ ਵਿਚ ਦਾਸਾ ਭਾਵ ਧਾਰੇ ਤਾਂ ਇਸ ਪ੍ਰਾਣੀ ਦਾ ਛੁਟਕਾਰਾ ਹੁੰਦਾ ਹੈ। ੧। ਰਹਾਉ।

**ਜਗੁ ਮੋਹਿ ਬਾਧਾ ਬਹੁਤੀ ਆਸਾ ॥ ਗੁਰਮਤੀ ਇਕਿ ਭਏ ਉਦਾਸਾ ॥**

ਇਹ ਸੰਸਾਰੀ ਜੀਵ ਮੋਹ ਵਿਚ ਬਝਾ ਹੋਇਆ ਬਹੁਤੀਆਂ ਆਸਾਂ ਕਰਦਾ ਹੈ। ਇਕ ਜੋ ਗੁਰਮਤੀਏ ਹਨ, ਉਹ ਸੰਸਾਰ ਤੋਂ ਉਦਾਸ=ਵੈਰਾਗੀ ਹੋਏ ਹਨ।

**ਅੰਤਰਿ ਨਾਮੁ ਕਮਲੁ ਪਰਗਾਸਾ ॥**
**ਤਿਨ੍ ਕਉ ਨਾਹੀ ਜਮ ਕੀ ਤ੍ਰਾਸਾ ॥ ੨ ॥**

ਜਿਨ੍ਹਾਂ ਦੇ ਅੰਦਰ ਪ੍ਰਭੂ ਦਾ ਨਾਮ ਹੈ, ਉਨ੍ਹਾਂ ਦਾ ਹਿਰਦਾ-ਕਮਲ ਖਿੜਿਆ ਰਹਿੰਦਾ ਹੈ। ਉਨ੍ਹਾਂ ਨੂੰ ਫਿਰ ਜਮਾਂ ਦੀ ਖੌਫਤਾਈ ਨਹੀਂ ਰਹਿੰਦੀ। ੨।

**ਜਗੁ ਤ੍ਰਿਅ ਜਿਤੁ ਕਾਮਣਿ ਹਿਤਕਾਰੀ ॥**
**ਪੁਤ੍ਰ ਕਲਤ੍ਰ ਲਗਿ ਨਾਮੁ ਵਿਸਾਰੀ ॥**

ਇਹ ਜਗਤ ਇਸਤ੍ਰੀ ਕਰਕੇ ਜਿਤਿਆ ਹੋਇਆ ਹੈ। ਪ੍ਰਸ਼ਨ–ਆਪ ਜੀ ਨੇ ਕਿਵੇਂ ਜਾਣਿਆਂ ਹੈ ? ਉੱਤਰ :–ਇਸਤ੍ਰੀਆਂ ਦਾ ਹਿਤਕਾਰੀ=ਪ੍ਰੇਮੀ ਜੋ ਹੋ ਰਿਹਾ ਹੈ। ਇਸ ਕਰਕੇ ਮਾਲੂਮ ਹੁੰਦਾ ਹੈ ਕਿ ਇਸਤ੍ਰੀ-ਜਿੱਤ ਹੈ। ਪੁਤ੍ਰ ਅਤੇ ਇਸਤ੍ਰੀ ਦੇ ਮੋਹ ਵਿਚ ਲਗ ਕੇ ਇਸ ਨੇ ਨਾਮ ਨੂੰ ਭੁਲਾ ਦਿੱਤਾ ਹੈ।

**ਬਿਰਥਾ ਜਨਮੁ ਗਵਾਇਆ ਬਾਜੀ ਹਾਰੀ ॥**
**ਸਤਿਗੁਰੁ ਸੇਵੇ ਕਰਣੀ ਸਾਰੀ ॥ ੩ ॥**

ਮਨੁੱਖਾ ਜਨਮ ਰੂਪ ਬਾਜ਼ੀ ਹਾਰਕੇ ਇਸ ਨੇ ਸਵਾਸਾਂ ਨੂੰ ਨਿਸਫਲ ਗੁਆ ਦਿੱਤਾ ਹੈ। ਜਿਹੜੀ ਸਤਿਗੁਰਾਂ ਦੀ ਸੇਵਾ ਹੈ, ਏਹੋ ਕਰਨੀ ਸਾਰੀ=ਸਰੇਸ਼ਟ ਹੈ। ਅਥਵਾ :–ਜੋ ਗੁਰਮੁਖ ਸਤਿਗੁਰੂ ਦੀ ਸੇਵਾ ਕਰਦਾ ਹੈ, ਉਸ ਨੇ ਹੋਰ ਕਰਣੀਆਂ ਸਾਰੀ=ਸਾੜ ਦਿਤੀਆਂ ਹਨ। ੩।

**ਬਾਹਰਹੁ ਹਉਮੈ ਕਹੈ ਕਹਾਏ॥ ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ॥**

ਭਾਵੇਂ ਗੁਰਮੁਖ ਪੁਰਸ਼ ਬਾਹਰੋਂ ਤਨ ਕਰਕੇ ਹਉਮੈ ਦੇ ਸਹਿਤ ਬਚਨਾਂ ਨੂੰ ਕਹਿੰਦੇ ਕਹਾਉਂਦੇ ਮਾਲੂਮ ਹੁੰਦੇ ਹਨ। ਪਰ ਅੰਦਰੋਂ ਮਨ ਕਰਕੇ ਹਉਮੈ ਵਲੋਂ ਮੁਕਤੁ=ਛੁਟੇ ਹੋਏ ਹਨ, ਉਹਨਾਂ ਨੂੰ ਪਦਾਰਥਾਂ ਦਾ ਲੇਪ ਕਦੇ ਨਹੀਂ ਲੱਗਦਾ।

**ਮਾਇਆ ਮੋਹੁ ਗੁਰ ਸਬਦਿ ਜਲਾਏ॥**
**ਨਿਰਮਲ ਨਾਮੁ ਸਦ ਹਿਰਦੈ ਧਿਆਏ॥ ੪॥**

ਕਿਉਂਕਿ ਉਹਨਾਂ ਨੇ ਗੁਰ ਸ਼ਬਦ ਕਰਕੇ ਮਾਇਆ ਦੇ ਮੋਹ ਨੂੰ ਸਾੜ ਦਿੱਤਾ ਹੈ। ਅਤੇ ਨਿਰਮਲ ਪ੍ਰਭੂ ਦੇ ਨਾਮ ਨੂੰ ਸਦਾ ਹੀ ਹਿਰਦੇ ਵਿਚ ਧਿਆਉਂਦੇ ਰਹਿੰਦੇ ਹਨ। ੪।

**ਧਾਵਤੁ ਰਾਖੈ ਠਾਕਿ ਰਹਾਏ॥ ਸਿਖ ਸੰਗਤਿ ਕਰਮਿ ਮਿਲਾਏ॥**

ਵਿਸ਼ਿਆਂ ਵਲ ਜੋ ਇੰਦ੍ਰੀਏ ਧਾਵਤੁ=ਦੌੜਦੇ ਹਨ, ਉਹਨਾਂ ਨੂੰ ਰੋਕ ਰਖਦੇ ਹਨ। ਅਤੇ ਸੰਕਲਪਾਂ ਵਲ ਜੋ ਮਨ ਦੌੜਦਾ ਹੈ, ਉਸ ਨੂੰ ਭੀ ਠਾਕਿ ਰਹਾਏ=ਰੋਕ ਰਖਦੇ ਹਨ। ਪੂਰਨ ਗੁਰਸਿੱਖਾਂ ਦੀ ਸਤ ਸੰਗਤਿ ਵਿਚ ਪੂਰਬਲੇ ਕਰਮ, ਅਥਵਾ :—ਪਰਮੇਸ਼ਰ ਦੀ ਕਰਮਿ=ਬਖਸ਼ਿਸ਼ ਹੀ ਮਿਲਾਉਂਦੀ ਹੈ।

**ਗੁਰ ਬਿਨੁ ਭੂਲੋ ਆਵੈ ਜਾਏ॥ ਨਦਰਿ ਕਰੇ ਸੰਜੋਗਿ ਮਿਲਾਏ॥ ੫॥**

ਗੁਰ ਉਪਦੇਸ਼ ਤੋਂ ਬਿਨਾਂ, ਨਾਮ ਤੋਂ ਭੁੱਲਾ ਹੋਇਆ ਜੀਵ ਹਮੇਸ਼ਾਂ ਹੀ ਜੰਮਦਾ ਮਰਦਾ ਹੈ। ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰੇ, ਤਾਂ ਗੁਰਾਂ ਦੇ ਸੰਜੋਗ ਨਾਲ ਮਿਲਾਉਂਦਾ ਹੈ। ੫।

**ਰੂੜੋ ਕਹਉ ਨ ਕਹਿਆ ਜਾਈ॥**
**ਅਕਥ ਕਥਉ ਨਹ ਕੀਮਤਿ ਪਾਈ॥**

ਰੂੜੋ=ਸੁੰਦਰ ਪਰਮੇਸ਼ਰ ਦਾ ਜਸ ਕਹਿੰਦਾ ਤਾਂ ਹਾਂ, ਪਰ ਸੰਪੂਰਨ ਜਸ ਆਖਿਆ ਨਹੀਂ ਜਾਂਦਾ। ਅਕਥ=ਪ੍ਰਭੂ ਦੇ ਗੁਣ ਕਹਿੰਦੇ ਤੇ ਹਾਂ, ਪਰ ਉਸ ਦੇ ਗੁਣਾਂ ਦੀ ਕੀਮਤ ਨਹੀਂ ਪੈਂਦੀ।

**ਸਭ ਦੁਖ ਤੇਰੇ ਸੂਖ ਰਜਾਈ॥ ਸਭਿ ਦੁਖ ਮੇਟੇ ਸਾਚੈ ਨਾਈ॥ ੬॥**

ਹੇ ਰਜਾਈ=ਆਗਿਆ ਕਰਨ ਵਾਲੇ ਪ੍ਰਭੂ! ਸਾਰੇ ਸੁਖ ਦੁਖ ਤੇਰੇ ਹੁਕਮ ਅੰਦਰ ਹਨ। ਗੁਰਮੁਖਾਂ ਨੇ ਸਚ ਨਾਮ ਨੂੰ ਜਪਕੇ ਸਾਰੇ ਦੁਖ ਮੇਟ ਦਿਤੇ ਹਨ। ੬।

**ਕਰ ਬਿਨੁ ਵਾਜਾ ਪਗ ਬਿਨੁ ਤਾਲਾ॥**
**ਜੇ ਸਬਦੁ ਬੁਝੈ ਤਾ ਸਚੁ ਨਿਹਾਲਾ॥**

ਹੇ ਜੀਵ! ਕਰ=ਹੱਥਾਂ ਨਾਲ ਪ੍ਰਤਖ ਵਾਜੇ ਵਜਾਉਣ ਤੋਂ ਬਿਨਾਂ ਹੋ ਜਾ। ਪੈਰਾਂ ਨਾਲ

ਤਾਲਾਂ ਦੇ ਪੂਰਨੇ ਤੋਂ ਬਿਨਾਂ ਹੋ ਜਾ। ਜੇਕਰ ਵਾਜੇ ਵਜਾਉਣੇ ਹਨ ਤਾਂ ਪ੍ਰੇਮ ਰੂਪ ਹੱਥ ਕਰਕੇ ਸਤਿਨਾਮੁ ਰੂਪ ਵਾਜਾ ਵਜਾਉਣਾ ਕਰ। ਅਤੇ ਮਨ ਬੁੱਧੀ ਰੂਪ ਪੈਰਾਂ ਨਾਲ ਮਹਾਂਵਾਕਾਂ ਰੂਪੀ ਤਾਲਾਂ ਨੂੰ ਪੂਰਨਾ ਕਰ। ਹੇ ਜੀਵ ! ਜੇ ਤੂੰ ਗੁਰ ਸ਼ਬਦ ਨੂੰ ਬੂਝਣਾ ਕਰੇਂ, ਤਾਂ ਸਚ ਨੂੰ ਦੇਖਕੇ ਕ੍ਰਿਤ ਕ੍ਰਿਤ ਹੋ ਜਾਏਂਗਾ।

**ਅੰਤਰਿ ਸਾਚੁ ਸਭੇ ਸੁਖ ਨਾਲਾ ॥ ਨਦਰਿ ਕਰੇ ਰਾਖੇ ਰਖਵਾਲਾ ॥ ੭ ॥**

ਜਿਸਦੇ ਅੰਦਰ ਸਚਨਾਮ ਹੈ, ਉਹ ਸਾਰਿਆਂ ਸੁਖਾਂ ਦਾ ਨਾਲਾ=ਪ੍ਰਵਾਹ ਹੋਇਆ ਹੈ। ਅਥਵਾ :–ਸਾਰਿਆਂ ਸੁਖਨ+ਆਲਾ=ਸੁਖਾਂ ਦਾ ਘਰ ਹੋਇਆ ਹੈ। ਅਥਵਾ :–ਸਾਰਿਆਂ ਸੁੱਖਾਂ ਦਾ ਮਾਲਕ ਜੋ ਪ੍ਰਭੂ ਹੈ, ਉਸਦੇ ਨਾਲ ਹੋਇਆ ਹੈ। ਜਿਸ ਤੇ ਗੁਰੂ ਕਿਰਪਾ ਦ੍ਰਿਸ਼ਟੀ ਕਰਦੇ ਹਨ, ਉਸਨੂੰ ਰਖਿਆ ਕਰਨ ਵਾਲਾ ਪਰਮੇਸ਼ਰ ਆਪ ਹੱਥ ਦੇ ਕੇ ਰਖਦਾ ਹੈ। ੭।

**ਤ੍ਰਿਭਵਣ ਸੂਝੈ ਆਪੁ ਗਵਾਵੈ ॥ ਬਾਣੀ ਬੂਝੈ ਸਚਿ ਸਮਾਵੈ ॥**

ਆਪੁ=ਹੰਕਾਰ ਨੂੰ ਗੁਆਵੇ, ਤਾਂ ਤਿੰਨੇ ਭਵਣ=ਲੋਕ ਮਿਥਿਆ ਰੂਪ, ਅਥਵਾ :–ਬ੍ਰਹਮ ਰੂਪ ਸੁਝ ਆਉਂਦੇ ਹਨ। ਗੁਰਾਂ ਦੀ ਉਪਦੇਸ਼ ਬਾਣੀ ਨੂੰ ਬੂਝੇ ਤਾਂ ਸਚ ਵਿਚ ਸਮਾਉਂਦਾ ਹੈ।

**ਸਬਦੁ ਵੀਚਾਰੇ ਏਕ ਲਿਵ ਤਾਰਾ ॥**
**ਨਾਨਕ ਧੰਨੁ ਸਵਾਰਣਹਾਰਾ ॥ ੮ ॥ ੨ ॥**

ਗੁਰ ਸ਼ਬਦ ਨੂੰ ਵਿਚਾਰ ਕੇ ਜੋ ਇਕ ਪਰਮੇਸ਼ਰ ਵਿਚ ਤੇਲਧਾਰਾ ਵਾਂਗ ਲਿਵ ਲਗਾਂਦਾ ਹੈ। ਗੁਰੂ ਜੀ ਕਥਨ ਕਰਦੇ ਹਨ–ਉਸਦੇ ਸਵਾਰਨ ਵਾਲਾ ਬ੍ਰਹਮਾ, ਅਥਵਾ :–ਮਾਤਾ ਪਿਤਾ ਧੰਨਤਾ ਜੋਗ ਹੈ। ੮। ੨।

## ਆਸਾ ਮਹਲਾ ੧ ॥

ਪ੍ਰਸ਼ਨ :–ਕਿਸ ਨੂੰ ਮੰਨਣਾ ਕਰੀਏ ? ਗੁਰ ਉੱਤਰ–

**ਲੇਖ ਅਸੰਖ ਲਿਖਿ ਲਿਖਿ ਮਾਨੁ ॥ ਮਨਿ ਮਾਨਿਐ ਸਚੁ ਸੁਰਤਿ ਵਖਾਨੁ ॥**

ਜੋ ਪਰਮੇਸ਼ਰ ਅਸੰਖ=ਬਿਅੰਤ ਜੀਆਂ ਦੇ ਮਥੇ ਪਰ ਲੇਖਾਂ ਦੇ ਲਿਖਣ ਵਾਲਾ ਹੈ, ਉਸ ਲਿਖਣ ਵਾਲੇ ਨੂੰ ਮੰਨਣਾ ਕਰ। ਅਥਵਾ :–ਉਸੇ ਦੇ ਜਸ ਨੂੰ ਲਿਖਣਾ ਕਰ, ਉਸੇ ਨੂੰ ਮਨ ਵਿਚ ਮੰਨਣਾ ਕਰ। ਅਸੀਂ ਤੈਨੂੰ ਵਖਾਨੁ=ਕਥਨ ਕਰਦੇ ਹਾਂ, ਕਿ ਸੁ-ਰਤਿ=ਸਰੇਸ਼ਟ ਪ੍ਰੀਤੀ ਕਰਕੇ ਤੂੰ ਉਸ ਸਚ ਸਰੂਪ ਪਰਮਾਤਮਾ ਨੂੰ ਮਨ ਵਿਚ ਮੰਨ।

ਅਥਵਾ :–ਜੋ ਲੇਖ ਤੋਂ ਅਲੇਖ ਹੈ, ਸੰਖ=ਗਿਣਤੀ ਤੋਂ ਅਸੰਖ=ਅਨਗਿਣਤ ਹੈ ! ਲਿਖਣ ਤੋਂ ਅਲਿਖ ਹੈ ! ਉਸ ਪਰਮੇਸ਼ਰ ਨੂੰ ਤੂੰ ਮੰਨਣਾ ਕਰ।

ਸੁਰਤਿ ਵਖਾਨੁ=ਸੁਰਤੀਆਂ ਭੀ ਇੰਵ ਕਹਿੰਦੀਆਂ ਹਨ,–ਕਿ ਗੁਰਾਂ ਦੇ ਮਨਿ=ਮੰਤਰ ਨੂੰ ਮੰਨ ਤਾਂ ਸਚ ਦੀ ਪ੍ਰਾਪਤੀ ਹੋਵੇਗੀ।

**ਕਥਨੀ ਬਦਨੀ ਪੜਿ ਪੜਿ ਭਾਰੁ ॥ ਲੇਖ ਅਸੰਖ ਅਲੇਖੁ ਅਪਾਰੁ ॥ ੧ ॥**

ਨਾਮ ਤੋਂ ਬਿਨਾਂ ਜੋ ਬਦਨੀ=ਮੂੰਹੋਂ ਕਥਨੀਆਂ ਕਹਿਣੀਆਂ ਹਨ।

ਅਥਵਾ :–ਕਥਨੀਆਂ ਅਤੇ ਬਦਨੀ=ਕਵੀਸ਼ਰੀਆਂ ਬੋਲਣੀਆਂ ਹਨ, ਅਤੇ ਹੋਰ ਗ੍ਰੰਥਾਂ ਦਾ ਜੋ ਪੜ੍ਹਨਾ ਪੜ੍ਹਾਉਣਾ ਹੈ, ਇਹ ਸਭ ਭਾਰੁ=ਬੋਝ ਰੂਪ ਹੈ।

ਉਹ ਪਰਮੇਸ਼ਰ ਲੇਖਾਂ ਤੋਂ ਅਲੇਖ ਹੈ, ਅਤੇ ਸੰਖ ਤੋਂ ਅਸੰਖ ਹੈ, ਪਾਰਾਵਾਰ ਤੋਂ ਅਪਾਰ ਹੈ। ੧।

**ਐਸਾ ਸਾਚਾ ਤੂੰ ਏਕੋ ਜਾਣੁ ॥**
**ਜੰਮਣੁ ਮਰਣਾ ਹੁਕਮੁ ਪਛਾਣੁ ॥ ੧ ॥ ਰਹਾਉ ॥**

ਅਜੇਹਾ ਜੋ ਸੱਚਾ ਪ੍ਰਭੂ ਹੈ, ਉਸ ਇਕ ਨੂੰ ਤੂੰ ਜਾਨਣਾ ਕਰ।

ਫਿਰ ਇਹ ਪਛਾਣ, ਕਿ ਜੰਮਣਾ ਮਰਨਾ ਉਸਦੇ ਹੁਕਮ ਅੰਦਰ ਹੈ, ਅਥਵਾ :–ਉਸ ਦੇ ਹੁਕਮ ਨੂੰ ਪਛਾਣ, ਤਾਂ ਜੰਮਣਾ ਮਰਨਾ ਨਵਿਰਤ ਹੋ ਜਾਏਗਾ। ੧। ਰਹਾਉ।

**ਮਾਇਆ ਮੋਹਿ ਜਗੁ ਬਾਧਾ ਜਮਕਾਲਿ ॥ ਬਾਂਧਾ ਛੂਟੈ ਨਾਮੁ ਸਮ੍ਹਾਲਿ ॥**

ਇਹ ਜਗੁ=ਜੀਵ ਮਾਯਾ ਦੇ ਮੋਹ ਵਿਖੇ ਲਗ ਰਿਹਾ ਹੈ, ਇਸ ਕਰਕੇ ਜਮਕਾਲ ਨੇ ਇਸ ਨੂੰ ਬੰਨ੍ਹ ਲਿਆ ਹੈ। ਜੇਕਰ ਪਰਮੇਸ਼ਰ ਦੇ ਨਾਮ ਨੂੰ ਸੰਮ੍ਹਾਲੇ, ਤਾਂ ਇਹ ਬਝਾ ਹੋਇਆ ਜੀਵ ਛੁਟ ਸਕਦਾ ਹੈ।

**ਗੁਰੁ ਸੁਖਦਾਤਾ ਅਵਰੁ ਨ ਭਾਲਿ ॥**
**ਹਲਤਿ ਪਲਤਿ ਨਿਬਹੀ ਤੁਧੁ ਨਾਲਿ ॥ ੨ ॥**

ਸੰਸਾਰਕ ਸੁਖ ਅਤੇ ਆਤਮਕ ਸੁਖ ਦੇ ਦਾਤੇ ਇਕ ਗੁਰੂ ਹੀ ਹਨ, ਉਹਨਾਂ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਢੂੰਡ। ਹਲਤਿ=ਇਹ ਲੋਕ, ਪਲਤਿ=ਪ੍ਰਲੋਕ ਵਿਚ ਤੇਰੇ ਨਾਲ ਨਿਭਣੇ ਵਾਲੇ ਹਨ। ੨।

**ਸਬਦਿ ਮਰੈ ਤਾਂ ਏਕ ਲਿਵ ਲਾਏ ॥ ਅਚਰੁ ਚਰੈ ਤਾਂ ਭਰਮੁ ਚੁਕਾਏ ॥**

ਇਕ ਗੁਰ ਸ਼ਬਦ ਵਿਚ ਲਿਵ ਲਗਾਵੇ ਤਾਂ ਜੀਵਤ ਭਾ ਤੋਂ ਮਰਦਾ ਹੈ।

ਅਥਵਾ :–ਗੁਰ ਸ਼ਬਦ ਦੁਆਰਾ ਇਕ ਪਰਮੇਸ਼ਰ ਵਿਚ ਲਿਵ ਲਗਾਵੇ ਤਾਂ ਸੰਸਾਰ ਵਲੋਂ ਮਰਦਾ ਹੈ। ਜਾਂ ਭਰਮ ਨੂੰ ਚੁਕਾਏ=ਦੂਰ ਕਰੇ ਤਾਂ ਅਚਰੁ=ਕਾਮ ਆਦਿਕਾਂ ਨੂੰ ਚਰੈ=ਅਭਾਵ ਕਰਦਾ ਹੈ।

**ਜੀਵਨ ਮੁਕਤੁ ਮਨਿ ਨਾਮੁ ਵਸਾਏ ॥**
**ਗੁਰਮੁਖਿ ਹੋਇ ਤ ਸਚਿ ਸਮਾਏ ॥ ੩ ॥**

ਜੀਵਨ ਮੁਕਤ ਅਵਸਥਾ ਤਾਂ ਪ੍ਰਾਪਤ ਹੁੰਦੀ ਹੈ, ਜੇ ਮਨ ਵਿਚ ਨਾਮ ਨੂੰ ਧਾਰਨ ਕਰੇ। ਮੁਖ ਗੁਰੂ ਪ੍ਰਾਪਤ ਹੋਣ ਤਾਂ ਸਚਿ= ਤ੍ਰੈਕਾਲ ਅਬਾਧ ਬ੍ਰਹਮ ਵਿਚ ਅਭੇਵ ਹੁੰਦਾ ਹੈ। ੩।

**ਜਿਨਿ ਧਰ ਸਾਜੀ ਗਗਨੁ ਅਕਾਸੁ ॥**
**ਜਿਨਿ ਸਭ ਥਾਪੀ ਥਾਪਿ ਉਥਾਪਿ ॥**

ਜਿਸ ਅਕਾਸੁ=ਚਿਦਾ ਕਾਸ ਭਾਵ ਚੇਤਨ ਬ੍ਰਹਮ ਨੇ ਇਹ ਧਰਤੀ ਤੇ ਗਗਨੁ=ਅਕਾਸ਼ ਆਦਿਕ ਤੱਤ ਸਾਜਨਾ ਕੀਤੇ ਹਨ।

ਪੁਨਾ–ਜਿਸ ਬ੍ਰਹਮ ਨੇ ਸਾਰੀ ਦੁਨੀਆਂ ਆਪ ਹੀ ਥਾਪੀ=ਉਤਪੰਨ ਕੀਤੀ ਹੈ। ਆਪ ਹੀ ਥਾਪਿ=ਪਾਲਣਾ ਕੀਤੀ ਹੈ ਅਤੇ ਆਪ ਹੀ ਉਥਾਪਿ=ਲਯ ਕੀਤੀ ਹੈ।

**ਸਰਬ ਨਿਰੰਤਰਿ ਆਪੇ ਆਪਿ ॥ ਕਿਸੈ ਨ ਪੂਛੇ ਬਖਸੇ ਆਪਿ ॥੪॥**

ਉਹ ਚੇਤਨ ਬ੍ਰਹਮ ਸਾਰਿਆਂ ਵਿਚ ਨਿਰੰਤਰਿ=ਇਕ ਰਸ ਆਪੇ ਆਪ ਪਰੀਪੂਰਨ ਹੈ। ਜਿਸ ਨੂੰ ਬਖਸ਼ਿਆ ਚਾਹੁੰਦਾ ਹੈ, ਉਸ ਨੂੰ ਆਪੇ ਹੀ ਬਖਸ਼ ਲੈਂਦਾ ਹੈ, ਕਿਸੇ ਪਾਸੋਂ ਪੁੱਛਦਾ ਨਹੀਂ ਹੈ। ੪।

**ਤੂ ਪੂਰੁ ਸਾਗਰੁ ਮਾਣਕ ਹੀਰੁ ॥ ਤੂ ਨਿਰਮਲੁ ਸਚੁ ਗੁਣੀ ਗਹੀਰੁ ॥**

ਹੇ ਬ੍ਰਹਮ ! ਸੰਸਾਰ–ਸਾਗਰ ਵਿਚ ਤੂੰ ਪ੍ਰਤੱਖ ਮਾਣਕ ਹੀਰਿਆਂ ਕਰਕੇ ਪੂਰਨ ਹੈਂ। ਅਥਵਾ :–ਮਾਣਕ ਹੀਰਿਆਂ ਦਾ ਤੂੰ ਪੂਰਨ ਸਾਗਰੁ=ਸਮੁੰਦਰ ਹੈਂ। ਜਿਸ ਵੇਲੇ ਕੋਈ ਮੰਗਦਾ ਹੈ, ਉਸ ਨਾਂ ਨੂੰ ਤੂੰ ਦੇ ਦਿੰਦਾ ਹੈਂ।

ਤੂੰ ਮਲ ਤੋਂ ਰਹਿਤ ਹੋਣ ਕਰਕੇ ਨਿਰਮਲ ਹੈਂ, ਸੱਚਾ ਹੈਂ, ਸੁਭ ਗੁਣਾਂ ਦਾ ਸਮੁੰਦਰ ਹੈਂ।

**(ਪੰਨਾ ੪੧੩)**

**ਸੁਖੁ ਮਾਨੈ ਭੇਟੈ ਗੁਰ ਪੀਰੁ ॥ ਏਕੋ ਸਾਹਿਬੁ ਏਕੁ ਵਜੀਰੁ ॥੫॥**

ਪੀਰੁ=ਪੂਜਨੀਕ ਗੁਰਾਂ ਨਾਲ ਮਿਲੇ, ਤਾਂ ਇਹ ਜੀਵ ਸੁਖਾਂ ਨੂੰ ਭੋਗਦਾ ਹੈ।

ਅਥਵਾ :–ਚਾਹੇ ਹਿੰਦੂ ਹੈ ਚਾਹੇ ਮੁਸਲਮਾਨ, ਐਵੇਂ ਸੁਖ ਕਿਸੇ ਨੂੰ ਨਹੀਂ ਪ੍ਰਾਪਤ ਹੁੰਦਾ। ਹਿੰਦੂ ਗੁਰਾਂ ਨਾਲ ਮਿਲੇ ਤਾਂ ਸੁਖ ਭੋਗਦਾ ਹੈ। ਮੁਸਲਮਾਨ ਆਪਣੇ ਪੀਰ ਨਾਲ ਮਿਲੇ ਤਾਂ ਸੁਖ ਮਾਨੈ=ਭੋਗਦਾ ਹੈ।

ਇਕ ਪਰਮੇਸ਼ਰ ਆਪ ਹੀ ਸਾਰਿਆਂ ਦਾ ਸਾਹਿਬ ਹੈ, ਇਕ ਪਰਮੇਸ਼ਰ ਆਪ ਹੀ ਵਜ਼ੀਰ ਹੈ। ਅਥਵਾ :–ਇਕ ਪਰਮੇਸ਼ਰ ਆਪ ਹੀ ਸਾਰਿਆਂ ਦਾ ਮਾਲਕ ਹੈ ਅਤੇ ਇਕ ਪਰਮੇਸ਼ਰ ਆਪ ਹੀ ਵਜੀਰੁ=ਗੁਰੂ ਰੂਪ ਹੈ। ਅਥਵਾ :–ਇਕ ਪਰਮੇਸ਼ਰ ਆਪ ਹੀ ਸਾਹਿਬੁ=ਗੁਰੂ ਰੂਪ, ਤੇ ਵਜੀਰੁ=ਸੰਤ ਰੂਪ ਹੈ। ੫।

**ਜਗੁ ਬੰਦੀ ਮੁਕਤੇ ਹਉ ਮਾਰੀ ॥ ਜਗਿ ਗਿਆਨੀ ਵਿਰਲਾ ਆਚਾਰੀ ॥**

ਜਿਨ੍ਹਾਂ ਨੇ ਹਉ ਮਾਰੀ=ਹੰਗਤਾ ਮਮਤਾ ਮਾਰੀ ਹੈ, ਉਹ ਪੁਰਸ਼ ਜਗਤ ਦੇ ਬੰਦੀ ਖਾਨੇ ਤੋਂ ਮੁਕਤੇ=ਛੁਟ ਗਏ ਹਨ। ਅਥਵਾ :–ਜਗਤ ਵਿਖੇ ਬੰਨ੍ਹਣ ਵਾਲੀ ਜੋ ਹੰਗਤਾ ਹੈ, ਉਸ ਨੂੰ ਜਿਨ੍ਹਾਂ ਨੇ ਮਾਰਿਆ ਹੈ, ਉਹ ਮੁਕਤ ਰੂਪ ਹੋਏ ਹਨ।

ਜਗਤ ਵਿਚ ਚੁੰਚ ਗਿਆਨੀ ਬਹੁਤ ਹਨ, ਪਰੰਤੂ ਆਚਾਰੀ=ਸਰੇਸ਼ਟ ਕਰਤਬਾਂ ਵਾਲਾ ਕੋਈ ਵਿਰਲਾ ਹੈ।

**ਜਗਿ ਪੰਡਿਤੁ ਵਿਰਲਾ ਵੀਚਾਰੀ ॥**

ਜਗਤ ਵਿਚ ਮਾਇਆ ਧਾਰੀ ਪੰਡਿਤ ਬਹੁਤ ਹਨ, ਪਰੰਤੂ ਵਿਚਾਰਵਾਨ ਕੋਈ ਵਿਰਲਾ ਹੈ। ਅਥਵਾ :–ਜਗਤ ਵਿਚ ਆਚਾਰੀ ਗਿਆਨੀ ਕੋਈ ਵਿਰਲਾ ਹੈ। ਅਤੇ ਜਗਤ ਵਿਚ ਵਿਚਾਰਵਾਨ ਪੰਡਿਤ ਵੀ ਕੋਈ ਵਿਰਲਾ ਹੈ।

**ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ ॥ ੬ ॥**

ਕਿਉਂਕਿ–ਸਤਿਗੁਰਾਂ ਨਾਲ ਮਿਲੇ ਤੋਂ ਬਿਨਾਂ, ਸਾਰੇ ਪੁਰਸ਼ ਹੰਕਾਰੀ ਹੋਏ ਫਿਰਦੇ ਹਨ। ੬।

**ਜਗੁ ਦੁਖੀਆ ਸੁਖੀਆ ਜਨੁ ਕੋਇ ॥ ਜਗੁ ਰੋਗੀ ਭੋਗੀ ਗੁਣ ਰੋਇ ॥**

ਸਾਰਾ ਜਗਤ ਹੀ ਦੁਖੀ ਹੈ।*

ਕੋਈ ਵਿਰਲਾ ਪੁਰਸ਼ ਸੰਸਾਰ ਵਿਚ ਸੁਖੀ ਹੈ।

ਗੁਣ=ਵਿਸ਼ਿਆਂ ਦੇ ਭੋਗਣ ਕਰਕੇ ਸਾਰਾ ਜਗਤ ਰੋਗੀ ਹੈ, ਇਸ ਕਰਕੇ ਰੋਇ=ਰੋਂਦਾ ਹੈ। ਅਥਵਾ :–ਸਾਰਾ ਜਗਤ ਰੋਗੀ ਹੈ, ਕਿਉਂਕਿ ਭੋਗਾਂ ਦੇ ਗੁਣ ਚੇਤੇ ਕਰਕੇ ਰੋਂਦਾ ਹੈ।

**ਜਗੁ ਉਪਜੈ ਬਿਨਸੈ ਪਤਿ ਖੋਇ ॥ ਗੁਰਮੁਖਿ ਹੋਵੈ ਬੂਝੈ ਸੋਇ ॥ ੭॥**

ਇਹ ਜਗੁ=ਜੀਵ ਉਪਜੈ ਬਿਨਸੈ=ਜਨਮ ਮਰਨ ਵਿਚ ਪੈ ਕੇ ਆਪਣੀ ਪਤਿ=ਇੱਜ਼ਤ ਗੁਆ ਰਿਹਾ ਹੈ। ਅਥਵਾ :–ਇਹ ਜੀਵ ਜੰਮਦਾ ਹੈ, ਪਰ ਇੱਜ਼ਤ ਗੁਆ ਕੇ ਬਿਨਸੈ=ਮਰ ਜਾਂਦਾ ਹੈ। ਜੋ ਗੁਰਮੁਖ ਹੁੰਦਾ ਹੈ, ਉਹ ਉਸ ਪ੍ਰਭੂ ਨੂੰ ਬੁਝ ਲੈਂਦਾ ਹੈ। ੭।

**ਮਹਘੋ ਮੋਲਿ ਭਾਰਿ ਅਫਾਰੁ ॥ ਅਟਲ ਅਛਲੁ ਗੁਰਮਤੀ ਧਾਰੁ ॥**

ਸਿਰ ਦੇ ਅਟੇ ਸਟੇ ਹੋਣ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਦਾ ਮੁੱਲ ਮਹਿੰਗਾ ਹੈ। ਫੇਰ ਉਸ ਦਾ

---

* (ੳ) :–ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥ ੮੧ ॥ (ਪੰਨਾ ੧੩੮੨)

(ਅ) :–ਨਾਨਕ ਦੁਖੀਆ ਸਭੁ ਸੰਸਾਰੁ ॥ (ਪੰਨਾ ੯੫੪)

ਭਾਰ ਅਫਾਰੁ=ਅਸਹਿ ਹੈ, ਉਸ ਦੇ ਭਾਰ ਨੂੰ ਕੋਈ ਸਹਾਰ ਨਹੀਂ ਸਕਦਾ।

ਅਥਵਾ :–ਸਾਰਿਆਂ ਤੋਂ ਭਾਰਿ=ਬੜਾ ਹੈ ਅਤੇ ਅਫਾਰੁ=ਅ-ਫੜ ਹੈ। ਉਸ ਅਟਲ ਤੇ ਅਛਲ ਰੂਪ ਪਰਮਾਤਮਾ ਨੂੰ ਗੁਰ ਸਿਖਿਆ ਦੁਆਰੇ ਹਿਰਦੇ ਵਿਚ ਧਾਰਨਾ ਕਰ।

**ਭਾਇ ਮਿਲੈ ਭਾਵੈ ਭਇ ਕਾਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥੮॥੩॥**

ਜੋ ਭਾਇ=ਪ੍ਰੇਮ ਵਿਚ ਮਿਲੇ ਹਨ, ਉਹਨਾਂ ਨੂੰ ਪਰਮੇਸ਼ਰ ਦੇ ਭੈ ਧਾਰਨ ਦੀ ਕਾਰ ਭਾਉਂਦੀ ਹੈ। ਜਿਨ੍ਹਾਂ ਨੂੰ ਭੈ ਧਾਰਨ ਦੀ ਕਾਰ ਭਾਉਂਦੀ ਹੈ, ਉਹ ਭਾਇ=ਗਿਆਨ ਵਿਚ ਮਿਲੇ ਹਨ, ਜੋ ਗਿਆਨ ਵਿਚ ਮਿਲੇ ਹਨ, ਉਹਨਾਂ ਨੂੰ ਫਿਰ ਜਮਾਂ ਦੇ ਭੈ ਦੀ ਕਾਰ ਭਾਉਂਦੀ, ਹੈ ? ਕਿੰਤੂ ਨਹੀਂ ਭਾਉਂਦੀ। ਗੁਰੂ ਜੀ ਕਥਨ ਕਰਦੇ ਹਨ—ਅਸੀਂ ਨੀਚੁ=ਨਿੰਮ੍ਰਤਾ ਗੁਣ ਧਾਰ ਕੇ ਤੁਹਾਨੂੰ ਇਹ ਵਿਚਾਰ ਕਿਹਾ ਹੈ।

ਅਥਵਾ :–ਨਾਨਕੁ ਕਹੈ=ਗੁਰੂ ਜੀ ਕਥਨ ਕਰਦੇ ਹਨ–ਤੁਸੀਂ ਇਸ ਸ਼ਬਦ ਦਾ ਇਹ ਵਿਚਾਰ ਹੈ ਕਿ ਨੀਚੁ=ਨਿੰਮ੍ਰਤਾ ਗੁਣ ਧਾਰੋ। ੮। ੩।

## ਆਸਾ ਮਹਲਾ ੧ ॥

**ਏਕੁ ਮਰੈ ਪੰਚੇ ਮਿਲਿ ਰੋਵਹਿ ॥ ਹਉਮੈ ਜਾਇ ਸਬਦਿ ਮਲੁ ਧੋਵਹਿ ॥**

ਘਰ ਵਿਚ ਇਕ ਆਦਮੀ ਦੇ ਮਰ ਜਾਣ ਨਾਲ ਪੰਜ (ਸਤ, ਦਸ, ਬਾਰਾਂ ਸਬੰਧੀ) ਮਿਲ ਕੇ ਰੋਂਦੇ ਹਨ। ਅਥਵਾ :–ਇਕ ਦੇ ਮਰਨ ਨਾਲ ਪੰਜ ਸਬੰਧੀ ਤਾਂ ਜ਼ਰੂਰ ਮਿਲਕੇ ਰੋਂਦੇ ਹਨ, ਮਾਤਾ, ਪਿਤਾ, ਇਸਤ੍ਰੀ, ਪੁਤ੍ਰ, ਭੈਣ।

ਅਥਵਾ :–ਜੇਕਰ ਸਬੰਧੀ ਕੋਈ ਨਾ ਹੋਵੇ ਤਾਂ ਇਹ ਅਰਥ ਕਰਨਾ ਕਿ ਇਕ ਦੇ ਮਰਨ ਨਾਲ ਪੰਜ ਗਿਆਨ ਇੰਦ੍ਰੀਆਂ ਮਿਲਕੇ ਰੋਂਦੀਆਂ ਹਨ।

ਅਥਵਾ :–ਇਕ ਮਨ ਦੇ ਮਰਨ ਕਰਕੇ ਪੰਜ ਕਾਮ ਆਦਿਕ ਮਿਲਕੇ ਰੋਂਦੇ ਹਨ ਕਿ ਇਹ ਸਾਥੋਂ ਬਚ ਗਿਆ ਹੈ। ਗੁਰ ਸ਼ਬਦ ਦੁਆਰਾ (ਰਾਗ ਦਵੈਸ਼ ਰੂਪ) ਮਲ ਨੂੰ ਧੋਣਾ ਕਰੇ, ਤਾਂ ਅੰਦਰੋਂ ਹੰਗਤਾ ਮਮਤਾ ਚਲੀ ਜਾਂਦੀ ਹੈ।

**ਸਮਝਿ ਸੂਝਿ ਸਹਜ ਘਰਿ ਹੋਵਹਿ ॥**
**ਬਿਨੁ ਬੂਝੇ ਸਗਲੀ ਪਤਿ ਖੋਵਹਿ ॥੧॥**

ਜੋ ਗੁਰ ਸ਼ਬਦ ਨੂੰ ਸਮਝਦਾ ਹੈ, ਉਸਨੂੰ ਸਹਜ ਘਰਿ=ਸਰੂਪ-ਘਰ ਦੀ ਸੂਝਿ=ਗਿਆਤ ਹੁੰਦੀ ਹੈ। ਗੁਰ ਸ਼ਬਦ ਬੁਝੇ ਬਿਨਾਂ ਇਹ ਜੀਵ ਆਪਣੀ ਸਾਰੀ ਪਤਿ=ਇੱਜ਼ਤ ਖੁਹਾ ਲੈਂਦਾ ਹੈ। ੧।

**ਕਉਣੁ ਮਰੈ ਕਉਣੁ ਰੋਵੈ ਓਹੀ ॥**
**ਕਰਣ ਕਾਰਣ ਸਭਸੈ ਸਿਰਿ ਤੋਹੀ ॥੧॥ ਰਹਾਉ ॥**

ਵਾਸਤਵ ਦ੍ਰਿਸ਼ਟੀ ਨਾਲ ਵਿਚਾਰੋ, ਕੌਣ ਮਰਦਾ ਹੈ ਅਤੇ ਉਸਨੂੰ ਰੋਂਦਾ ਕੌਣ ਹੈ? ਨਾ ਕੋਈ ਮਰਦਾ ਹੈ ਨਾ ਕੋਈ ਰੋਂਦਾ ਹੈ। ਕਾਰਨ ਕਰਨ ਜੋ ਪਰਮੇਸ਼ਰ ਹੈ, ਤੋਹੀ=ਓਹੀ ਸਾਰਿਆਂ ਦੇ ਸਿਰ ਪਰ ਖੜਾ ਹੈ। ੧। ਰਹਾਉ।

**ਮੂਏ ਕਉ ਰੋਵੈ ਦੁਖੁ ਕੋਇ ॥ ਸੋ ਰੋਵੈ ਜਿਸੁ ਬੇਦਨ ਹੋਇ ॥**

ਜਿਸ ਨੂੰ ਕੁਝ ਦੁੱਖ ਹੁੰਦਾ ਹੈ, ਉਹੋ ਮਰੇ ਹੋਏ ਨੂੰ ਰੋਂਦਾ ਹੈ। ਠੀਕ ਹੈ-ਜਿਸ ਨੂੰ ਕੁਝ ਬੇਦਨ=ਪੀੜਾ ਹੁੰਦੀ ਹੈ, ਉਹੀ ਰੋਂਦਾ ਹੈ।

**ਜਿਸੁ ਬੀਤੀ ਜਾਣੈ ਪ੍ਰਭ ਸੋਇ ॥ ਆਪੇ ਕਰਤਾ ਕਰੇ ਸੁ ਹੋਇ ॥੨॥**

ਜਿਸ ਨਾਲ ਪੀੜਾ ਬੀਤੀ ਹੈ ਇਕ ਉਹ ਜਾਣਦਾ ਹੈ, ਯਾਂ ਜਿਸ ਪ੍ਰਭੂ ਨੇ ਲਗਾਈ ਹੈ, ਉਹ ਜਾਣਦਾ ਹੈ।

ਜਿਵੇਂ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ :—

ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥ (ਆਸਾ ਮਹਲਾ ੪, ਪੰਨਾ ੪੪੯)

ਅਥਵਾ :—ਜਿਸ ਪੁਰਸ਼ ਦੀ ਹੰਗਤਾ ਬੀਤ ਗਈ ਹੈ, ਉਹ ਪੁਰਸ਼ ਉਸ ਪ੍ਰਭੂ ਨੂੰ ਜਾਣ ਲੈਂਦਾ ਹੈ। ਜੋ ਕੁਝ ਕਰਤਾ=ਵਾਹਿਗੁਰੂ ਆਪ ਕਰਦਾ ਹੈ-ਉਹੀ ਗੱਲ ਪੂਰੀ ਹੁੰਦੀ ਹੈ। ੨।

**ਜੀਵਤ ਮਰਣਾ ਤਾਰੇ ਤਰਣਾ ॥ ਜੈ ਜਗਦੀਸ ਪਰਮ ਗਤਿ ਸਰਣਾ ॥**

ਜਿਸ ਦਾ ਜਿਵਾਇਆ ਜੀਊਂਦਾ ਹੈ, ਮਾਰਿਆ ਮਰਦਾ ਹੈ, ਤਾਰਿਆ ਤਰਦਾ ਹੈ। ਅਤੇ ਜਿਸ ਜਗਦੀਸ=ਪਰਮਾਤਮਾ ਦੀ ਸਾਰੇ ਜੈ ਹੋ ਰਹੀ ਹੈ, ਉਸਦੀ ਸ਼ਰਨ ਲਵੇ ਤਾਂ ਪਰਮ ਗਤਿ=ਕੈਵਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

ਅਥਵਾ :—ਜਿਸਨੇ ਗੁਰੂ ਦੀ ਸ਼ਰਨ ਲੈ ਕੇ, ਜਗਦੀਸ਼੍ਵਰ ਦੀ ਜੈ ਜੈ ਸ਼ਬਦ ਉਚਾਰਕੇ ਉਸਤਤੀ ਕੀਤੀ ਹੈ, ਅਤੇ ਜੀਵਤ ਭਾ ਤੋਂ ਮਰ ਕੇ ਪਰਮ ਗਤੀ ਪ੍ਰਾਪਤ ਕੀਤੀ ਹੈ, ਉਸ ਦਾ ਤਾਰੇ ਤਰਣਾ=ਤਾਰਿਆ ਹੋਇਆ ਇਹ ਜੀਵ ਤਰਦਾ ਹੈ।

**ਹਉ ਬਲਿਹਾਰੀ ਸਤਿਗੁਰ ਚਰਣਾ ॥**
**ਗੁਰੁ ਬੋਹਿਥੁ ਸਬਦਿ ਭੈ ਤਰਣਾ ॥੩॥**

ਅਜਿਹੇ ਸਤਿਗੁਰਾਂ ਦੇ ਚਰਨਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ। ਸ਼ਬਦ ਦੇ ਦਾਤੇ ਜੋ ਗੁਰੂ ਹਨ, ਉਨ੍ਹਾਂ ਦੁਆਰੇ ਨਾਮ ਗਿਆਨ ਰੂਪ ਜਹਾਜ਼ ਉਤੇ ਚੜ੍ਹਕੇ ਭੈ ਦਾਇਕ ਸਬਦਿ=ਸੰਸਾਰ ਤੋਂ ਤਰਨਾ ਹੁੰਦਾ ਹੈ। ੩।

**ਨਿਰਭਉ ਆਪਿ ਨਿਰੰਤਰਿ ਜੋਤਿ ॥ ਬਿਨੁ ਨਾਵੈ ਸੂਤਕੁ ਜਗਿ ਛੋਤਿ ॥**

ਉਹ ਪ੍ਰਮਾਤਮਾ ਆਪ ਨਿਰਖੌਫ ਹੈ, ਉਸ ਦੀ ਜੋਤਿ=ਸੱਤਾ ਇਕ ਰਸ ਸਾਰੇ ਪੂਰਨ ਹੈ।

ਉਸ ਦੇ ਨਾਮ ਤੋਂ ਬਿਨਾਂ ਜਗਤ ਵਿਚ ਸਾਰਿਆਂ ਨੂੰ ਸੂਤਕ ਦੀ ਛੋਹ ਲੱਗ ਰਹੀ ਹੈ।

**ਦੁਰਮਤਿ ਬਿਨਸੈ ਕਿਆ ਕਹਿ ਰੋਇ ॥**
**ਜਨਮਿ ਮੂਏ ਬਿਨੁ ਭਗਤਿ ਸਰੇਇ ॥੪॥**

ਖੋਟੀ ਬੁੱਧੀ ਵਾਲਾ ਮਨਮੁਖ ਪੁਰਸ਼ ਮਰ ਜਾਵੇ ਤਾਂ ਕੀ ਕਰੇ ? ਉੱਤਰ :-ਉਸ ਦਾ ਨਾਂ ਕਹਿ ਕੇ ਰੋਣਾ ਕਰੇ। ਕਿ ਫਲਾਣਾ ਆਦਮੀ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਗੁਆ ਕੇ ਚਲਾ ਗਿਆ ਹੈ ।*

ਜੋ ਪੁਰਸ਼ ਪਰਮੇਸ਼ਰ ਦੀ ਸਰੇਇ=ਸ੍ਰਵਨ ਭਗਤੀ ਤੋਂ ਬਿਨਾਂ ਹਨ, ਉਹ ਜੰਮਦੇ ਮਰਦੇ ਹਨ। ਅਤੇ ਜੋ ਪਰਮੇਸ਼ਰ ਦੀ ਸ੍ਰਵਨ ਭਗਤੀ ਕਰਦੇ ਹਨ। ਉਹ ਪੁਰਸ਼ ਜਨਮ ਮਰਨ ਤੋਂ ਬਿਨਾਂ ਹੋਏ ਹਨ। ਅਥਵਾ :-ਜਿਹੜੇ ਪੁਰਸ਼ ਦੁਰਮਤਿ=ਖੋਟੀ ਮਤ ਵਿਚ ਬਿਨਸੈ=ਮਰ ਮਿਟੇ ਹਨ, ਉਨ੍ਹਾਂ ਨੂੰ ਕੀ ਕਹਿਕੇ ਰੋਂਦੇ ਹੋ । ਕਿਉਂਕਿ ਜੋ ਪੁਰਸ਼ ਪਰਮੇਸ਼ਰ ਦੀ ਸਰੇਇ=ਸ੍ਰਵਨ ਭਗਤੀ ਤੋਂ ਬਿਨਾਂ ਹਨ, ਉਹ ਜਨਮਿ ਮੂਏ=ਜੀਊਂਦੇ ਭੀ ਮੋਏ ਹੋਏ ਹਨ। ੪।

**ਮੂਏ ਕਉ ਸਚੁ ਰੋਵਹਿ ਮੀਤ ॥ ਤ੍ਰੈ ਗੁਣ ਰੋਵਹਿ ਨੀਤਾ ਨੀਤ ॥**

ਸਚਮੁਚ ਮਰੇ ਹੋਏ ਨੂੰ ਮਿੱਤਰ ਰੋਣਾ ਕਰਦੇ ਹਨ। ਅਥਵਾ :-ਮਰੇ ਹੋਏ ਨੂੰ ਸੱਚੇ ਮਿੱਤਰ ਰੋਣਾ ਕਰਦੇ ਹਨ। ਉਹ ਤਾਂ ਕੋਈ ਸਮਾਂ ਆਏਗਾ ਤੇ ਰੋਣਗੇ। ਪ੍ਰੰਤੂ ਤ੍ਰੈ ਗੁਣੀ ਜੋ ਸੰਸਾਰੀ ਜੀਵ ਹਨ, ਉਹ ਨਿਤਾਪ੍ਰਤੀ ਹੀ ਧੰਦਿਆਂ ਵਿਚ ਰੋਂਦੇ ਰਹਿੰਦੇ ਹਨ।

**ਦੁਖੁ ਸੁਖੁ ਪਰਹਰਿ ਸਹਜਿ ਸੁਚੀਤ ॥**
**ਤਨੁ ਮਨੁ ਸਉਪਉ ਕ੍ਰਿਸਨ ਪਰੀਤਿ ॥੫॥**

ਹੇ ਪੁਰਸ਼ਾ ! ਆਪਣੇ ਸਰੇਸ਼ਟ ਚਿਤ ਵਿਚ ਸਹਜਿ=ਸ਼ਾਂਤੀ ਸਰੂਪ ਪਰਮੇਸ਼ਰ ਦੇ ਨਾਮ ਨੂੰ ਜਪ ਕੇ, ਅਥਵਾ :-ਸਹਜਿ=ਗਿਆਨ ਦੁਆਰਾ ਦੁਖ ਸੁਖ ਨੂੰ ਪਰਹਰਿ=ਤਿਆਗਣਾ ਕਰ। ਅਤੇ ਆਪਣੇ ਤਨ ਮਨ ਨੂੰ ਕ੍ਰਿਸਨ=ਪਰਮੇਸ਼ਰ ਦੀ ਪ੍ਰੀਤੀ ਵਿਖੇ ਸੌਂਪਣਾ ਕਰ। ੫।

**ਭੀਤਰਿ ਏਕੁ ਅਨੇਕ ਅਸੰਖ ॥ ਕਰਮ ਧਰਮ ਬਹੁ ਸੰਖ ਅਸੰਖ ॥**

ਅਨੇਕਾਂ ਦੇ ਭੀਤਰ ਇਕ ਅਸੰਖ ਰੂਪ ਪਰਮਾਤਮਾ ਇਸਥਿਤ ਹੋ ਰਿਹਾ ਹੈ। ਉਸਨੂੰ ਭੁਲਾ ਕੇ ਭਾਵੇਂ ਬਹੁਤ ਸਾਰੇ ਜੀਵ ਸੰਖ ਅਸੰਖ=ਗਿਣਤੀ ਤੋਂ ਅਨਗਿਣਤ ਕਰਮਾਂ ਧਰਮਾਂ ਨੂੰ ਕਰਦੇ ਹਨ। ਪਰ-

**ਬਿਨੁ ਭੈ ਭਗਤੀ ਜਨਮੁ ਬਿਰੰਥ ॥**
**ਹਰਿ ਗੁਣ ਗਾਵਹਿ ਮਿਲਿ ਪਰਮਾਰੰਥ ॥੬॥**

---

*ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥ ੧੯ ॥ (ਪੰਨਾ ੧੩੬੫)

ਵਾਹਿਗੁਰੂ ਦੀ ਭੈ ਭਗਤੀ ਕੀਤੇ ਬਿਨਾਂ, ਅਥਵਾ :–ਭੈ ਪੂਰਬਕ ਪ੍ਰੇਮਾ ਭਗਤਾ ਕੀਤੇ ਬਿਨਾ ਮਨੁਖਾ ਜਨਮ ਨਿਸਫਲ ਜਾਂਦਾ ਹੈ। ਸਤ ਸੰਗਤ ਨਾਲ ਮਿਲਕੇ ਹਰੀ ਦੇ ਗੁਣਾਂ ਨੂੰ ਗਾਵੇ ਤਾਂ ਪਰਮ ਅਰਥ ਸਿਧਾਂਤ ਮਿਲਦਾ ਹੈ। ੬।

**ਆਪਿ ਮਰੈ ਮਾਰੇ ਭੀ ਆਪਿ ॥ ਆਪਿ ਉਪਾਏ ਥਾਪਿ ਉਥਾਪਿ ॥**

ਜੀਵ ਰੂਪ ਹੋ ਕੇ ਆਪ ਮਰਦਾ ਹੈ, ਜਮ ਰੂਪ ਹੋ ਕੇ ਮਾਰਦਾ ਭੀ ਆਪ ਹੈ। ਆਪ ਉਪਾਏ= ਪੈਦਾ ਕਰਦਾ ਹੈ, ਆਪ ਹੀ ਥਾਪਿ=ਪਾਲਦਾ ਹੈ, ਆਪ ਹੀ ਸਾਰਿਆਂ ਨੂੰ ਉਥਾਪਿ=ਲਯ ਕਰਦਾ ਹੈ।

**ਸ੍ਰਿਸਟਿ ਉਪਾਈ ਜੋਤੀ ਤੂ ਜਾਤਿ ॥**
**ਸਬਦੁ ਵੀਚਾਰਿ ਮਿਲਣੁ ਨਹੀ ਭ੍ਰਾਤਿ ॥ ੭ ॥**

ਹੇ ਜੋਤੀ! ਤੂੰ ਆਪ ਹੀ ਸਾਰੀ ਸ੍ਰਿਸ਼ਟੀ ਬਣਾਈ ਹੈ, ਤੂੰ ਆਪ ਹੀ ਖਾਣ ਪਾਣ ਦੇਣਾ ਜਾਤਿ= ਜਾਣਦਾ ਹੈ। ਅਥਵਾ :–ਜਿਸਨੇ ਸ੍ਰਿਸ਼ਟੀ ਉਤਪੰਨ ਕੀਤੀ ਹੈ, ਹੇ ਪੁਰਸ਼ਾ! ਉਸ ਜੋਤੀ-ਪ੍ਰਭੂ ਨੂੰ ਤੂੰ ਜਾਤਿ=ਜਾਨਣਾ ਕਰ। ਜੋ ਗੁਰ ਸ਼ਬਦ ਦੀ ਵਿਚਾਰ ਕਰਦਾ ਹੈ, ਉਹ ਭ੍ਰਾਂਤੀ ਵਿਖੇ ਨਹੀਂ ਮਿਲਦਾ। ਅਤੇ ਜੋ ਪੁਰਸ਼ ਗੁਰ ਸ਼ਬਦ ਦੀ ਵਿਚਾਰ ਨਹੀਂ ਕਰਦਾ, ਉਹ ਭ੍ਰਾਂਤੀ ਵਿਚ ਮਿਲਦਾ ਹੈ। ੭।

**ਸੂਤਕੁ ਅਗਨਿ ਭਖੈ ਜਗੁ ਖਾਇ ॥ ਸੂਤਕੁ ਜਲਿ ਥਲਿ ਸਭ ਹੀ ਥਾਇ ॥**

ਅੱਗ ਵਿਚ ਭੀ ਸੂਤਕ ਹੈ, ਜੋ ਭਖੈ=ਪ੍ਰਜ੍ਵਲਤ ਹੋ ਕੇ ਸਾਰੇ ਜਗਤ ਨੂੰ ਖਾਈ ਜਾ ਰਹੀ ਹੈ।

ਅਥਵਾ :–ਅਗਨੀ ਦਾ ਭਖਾਇਆ=ਪਕਾਇਆ ਹੋਇਆ ਭੋਜਨ ਜੋ ਸਾਰਾ ਜਗਤ ਖਾ ਰਿਹਾ ਹੈ, ਉਸ ਵਿਚ ਭੀ ਸੂਤਕ ਹੈ। ਜਲ ਥਲ ਆਦਿਕ ਸਾਰੀਆਂ ਹੀ ਜਗ੍ਹਾ ਪਰ ਸੂਤਕ ਹੈ।

**ਨਾਨਕ ਸੂਤਕਿ ਜਨਮਿ ਮਰੀਜੈ ॥**
**ਗੁਰ ਪਰਸਾਦੀ ਹਰਿ ਰਸੁ ਪੀਜੈ ॥ ੮ ॥ ੪ ॥**

ਗੁਰੂ ਜੀ ਕਥਨ ਕਰਦੇ ਹਨ–ਜਨਮ ਸਮੇਂ ਭੀ, ਸੂਤਕ ਹੈ, ਮਰਨ ਵੇਲੇ ਭੀ ਸੂਤਕ ਹੈ। ਇਸ ਸੂਤਕ ਤੋਂ ਬਚਣ ਵਾਸਤੇ ਤੁਹਾਨੂੰ ਚਾਹੀਦਾ ਹੈ, ਕਿ ਗੁਰ ਕਿਰਪਾ ਦੁਆਰੇ ਹਰੀ ਨਾਮ-ਰਸ ਨੂੰ ਪੀਣਾ ਕਰੋ। ੮। ੪।

**ਰਾਗੁ ਆਸਾ ਮਹਲਾ ੧ ॥**

**ਆਪੁ ਵੀਚਾਰੈ ਸੁ ਪਰਖੇ ਹੀਰਾ ॥ ਏਕ ਦ੍ਰਿਸਟਿ ਤਾਰੇ ਗੁਰ ਪੂਰਾ ॥**

ਜੋ ਜਗਿਆਸੂ ਨਾਮ ਰੂਪ ਹੀਰੇ ਨੂੰ ਪਰਖਦਾ ਹੈ, ਉਹ ਆਪਣੇ ਸਰੂਪ ਨੂੰ ਵਿਚਾਰਦਾ ਹੈ।

ਜੋ ਆਪਣੇ ਸਰੂਪ ਨੂੰ ਵਿਚਾਰਦਾ ਹੈ, ਉਸਨੂੰ ਪੂਰੇ ਗੁਰੂ ਇਕ ਕਿਰਪਾ ਦ੍ਰਿਸ਼ਟੀ ਕਰਕੇ ਤਾਰ ਦੇਂਦੇ ਹਨ। ਦੂਜਾ ਅਰਥ :-(ਅੰਨਵੇਂ) ਜਿਸ ਉਤੇ ਪੂਰੇ ਗੁਰੂ ਇਕ ਕਿਰਪਾ ਦ੍ਰਿਸ਼ਟੀ ਕਰਦੇ ਹਨ, ਉਹ ਨਾਮ ਰੂਪ ਹੀਰੇ ਨੂੰ ਪਰਖਦਾ ਹੈ, ਜੋ ਨਾਮ ਰੂਪ ਹੀਰੇ ਨੂੰ ਪਰਖਦਾ ਹੈ, ਉਹ ਆਪਣੇ ਸਰੂਪ ਦਾ ਵਿਚਾਰ ਕਰਦਾ ਹੈ। ਜੋ ਆਪਣੇ ਸਰੂਪ ਦਾ ਵਿਚਾਰ ਕਰਦਾ ਹੈ, ਉਹ ਹੀਰਾ= ਪਰਮਾਤਮਾ ਨੂੰ ਪਰਖਦਾ ਹੈ, ਜੋ ਪਰਮਾਤਮਾ ਰੂਪ ਹੀਰੇ ਨੂੰ ਪਰਖਦਾ ਹੈ, ਉਹ ਆਪ ਤਰਦਾ ਹੈ ਅਤੇ ਹੋਰਨਾਂ ਨੂੰ ਤਾਰਦਾ ਹੈ।

**ਗੁਰੁ ਮਾਨੈ ਮਨ ਤੇ ਮਨੁ ਧੀਰਾ ॥੧॥**

ਗੁਰਾਂ ਦੇ ਮਨ=ਮੰਤਰ ਨੂੰ ਮੰਨੇ, ਤਾਂ ਮਨ ਧੀਰਜ ਨੂੰ ਪ੍ਰਾਪਤ ਹੁੰਦਾ ਹੈ।੧।

**ਐਸਾ ਸਾਹੁ ਸਰਾਫੀ ਕਰੈ ॥**
**ਸਾਚੀ ਨਦਰਿ ਏਕ ਲਿਵ ਤਰੈ ॥੧॥ ਰਹਾਉ ॥**

ਅਜਿਹਾ ਜੋ ਸ਼ਾਹ ਗੁਰੂ ਹੈ, ਉਹ ਜਗਿਆਸੂ ਦੇ ਤਾਰਨੇ ਦੀ ਸਰਾਫੀ ਕਰਦਾ ਹੈ। ਗੁਰੂ ਦੀ ਸੱਚੀ ਨਦਰ ਕਰਕੇ ਇਕ ਵਿਚ ਲਿਵ ਲਗਾਵੇ ਤਾਂ ਤਰਦਾ ਹੈ।

**ਪੂੰਜੀ ਨਾਮੁ ਨਿਰੰਜਨ ਸਾਰੁ ॥ ਨਿਰਮਲੁ ਸਾਚਿ ਰਤਾ ਪੈਕਾਰੁ ॥**

ਹੇ ਪੁਰਸ਼ਾ! ਸ਼ਰਧਾ ਰੂਪ ਪੂੰਜੀ ਕਰਕੇ ਤੂੰ ਨਿਰੰਜਨ ਦੇ ਨਾਮ ਨੂੰ ਸੰਭਾਲਨਾ ਕਰ।
ਜੋ ਸਚੇ ਦੇ ਨਿਰਮਲ ਨਾਮ ਵਿਚ ਰਤਾ ਹੈ, ਉਹ ਪੈਕਾਰੁ=ਚਤੁਰ ਹੁੰਦਾ ਹੈ।

**ਸਿਫਤਿ ਸਹਜ ਘਰਿ ਗੁਰੁ ਕਰਤਾਰੁ ॥੨॥**

ਗੁਰਾਂ ਦੁਆਰੇ ਕਰਤਾਰ ਦੀ ਸਿਫਤ ਕਰ, ਤਾਂ ਸਹਜ ਘਰਿ=ਸਰੂਪ-ਘਰ ਦੀ ਪ੍ਰਾਪਤੀ ਹੁੰਦੀ ਹੈ। ਅਥਵਾ :-ਗੁਰੂ ਦੀ ਸਿਫਤ ਕਰ, ਤਾਂ ਸਹਜੇ ਕਰਤਾਰ ਵਿਚ ਘਰ ਕਰੇਂਗਾ।੨।

**ਆਸਾ ਮਨਸਾ ਸਬਦਿ ਜਲਾਏ ॥ ਰਾਮ ਨਰਾਇਣੁ ਕਹੈ ਕਹਾਏ ॥**

ਆਸਾ ਇਸ ਲੋਕ ਦੇ ਪਦਾਰਥਾਂ ਦੀ, ਮਨਸਾ ਪ੍ਰਲੋਕ ਦੇ ਪਦਾਰਥਾਂ ਦੀ,
ਅਥਵਾ :-ਮਨਸਾ=ਬੁੱਧੀ ਵਿਚੋਂ ਪਦਾਰਥਾਂ ਦੀ ਆਸਾ ਨੂੰ ਗੁਰ ਸ਼ਬਦ ਦੁਆਰਾ ਸਾੜ। ਰਾਮ ਨਰਾਇਣ ਦੇ ਜਸ ਨੂੰ ਆਪ ਕਹੁ ਅਤੇ ਹੋਰਨਾਂ ਪਾਸੋਂ ਕਹਾਉਣਾ ਕਰ।

**ਗੁਰ ਤੇ ਵਾਟ ਮਹਲੁ ਘਰੁ ਪਾਏ ॥੩॥** (ਪੰਨਾ ੪੧੪)

ਗੁਰਾਂ ਦੇ ਉਪਦੇਸ਼ ਕਰਕੇ ਘਰੁ=ਅੰਤਹਕਰਣ ਵਿਚ ਮਹਲੁ=ਸਰੂਪ ਦੀ ਵਾਟ ਨੂੰ ਪਾਉਣਾ ਕਰ।੩।

**ਕੰਚਨ ਕਾਇਆ ਜੋਤਿ ਅਨੂਪੁ ॥ ਤ੍ਰਿਭਵਣ ਦੇਵਾ ਸਗਲ ਸਰੂਪੁ ॥**

ਕਾਇਆ=ਬੁੱਧੀ ਨੂੰ ਕੰਚਨ=ਸੋਨੇ ਵਾਂਗੂ ਪਵਿਤ੍ਰ ਕਰਕੇ ਮੈਂ ਇਹ ਨਿਸਚੇ ਕੀਤਾ ਹੈ ਕਿ ਜੋਤੀ ਸਰੂਪ ਜੋ ਅਨੂਪੁ=ਪਰਮਾਤਮਾ ਹੈ, ਉਹ ਤਿੰਨਾਂ ਭਵਣ=ਲੋਕਾਂ ਨੂੰ ਖੁਰਾਕ ਦੇਣ ਵਾਲਾ,

ਅਥਵਾ :–ਤਿੰਨਾਂ ਭਵਣਾਂ ਦਾ ਦੇਵਾ=ਪ੍ਰਕਾਸ਼ਕ ਓਹੀ ਸਗਲ ਸਰੂਪ ਹੋ ਰਿਹਾ ਹੈ।

**ਮੈ ਸੋ ਧਨੁ ਪਲੈ ਸਾਚੁ ਅਖੂਟੁ ॥ ੪ ॥**

ਮੇਰੇ ਬੁੱਧੀ ਰੂਪੀ ਪੱਲੇ ਵਿਚ ਓਹੀ ਸਚਾ ਨਾਮ-ਧਨ ਅਖੁਟ ਹੈ। ੪।

**ਪੰਚ ਤੀਨਿ ਨਵ ਚਾਰਿ ਸਮਾਵੈ ॥**

ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ), ਤਿੰਨ ਗੁਣ (ਰਜੋ, ਸਤੋ, ਤਮੋ), ਨੌਂ ਗੋਲਕਾਂ ਵਿਚ ਦਸ ਇੰਦ੍ਰੀਏ, ਚਾਰ (ਰਾਗ, ਦ੍ਵੈਸ਼, ਹਰਖ, ਸ਼ੋਕ), ਇਨ੍ਹਾਂ ਸਾਰਿਆਂ ਨੂੰ ਸਮਾਵੈ=ਅਭਾਵ ਕਰੇ।

ਅਥਵਾ :–ਪੰਜਾਂ ਤੱਤਾਂ ਵਿਚ, ਤਿੰਨਾਂ ਲੋਕਾਂ ਵਿਚ, ਨੌਂ ਖੰਡਾਂ ਵਿਚ, ਚਾਰ ਦਿਸ਼ਾਂ ਵਿਚ ਪਰਮੇਸ਼ਰ ਨੂੰ ਸਮਾਇਆ ਨਿਸਚੇ ਕਰ।

**ਧਰਣਿ ਗਗਨੁ ਕਲ ਧਾਰਿ ਰਹਾਵੈ ॥**
**ਬਾਹਰਿ ਜਾਤਉ ਉਲਟਿ ਪਰਾਵੈ ॥ ੫ ॥**

ਧਰਤੀ ਅਤੇ ਅਕਾਸ਼ ਵਿਚ ਉਹ ਪਰਮੇਸ਼ਰ ਕਲਾ ਧਾਰਕੇ ਇਸਥਿਤ ਹੋ ਰਿਹਾ ਹੈ।

ਬਾਹਰ ਜਾਂਦੇ ਮਨ ਨੂੰ ਉਲਟਾ ਕੇ ਪਰਮੇਸ਼ਰ ਦੀ ਤਰਫ ਪਰਾਵੈ=ਪਾਵੇ। ੫।

**ਮੂਰਖੁ ਹੋਇ ਨ ਆਖੀ ਸੂਝੈ ॥ ਜਿਹਵਾ ਰਸੁ ਨਹੀ ਕਹਿਆ ਬੂਝੈ ॥**

ਜੋ ਮੂਰਖ ਹੁੰਦਾ ਹੈ, ਉਹ ਗੁਰਾਂ ਦੀ ਆਖੀ ਹੋਈ ਸਿਖਿਆ ਨੂੰ ਨਹੀਂ ਸੁਝਦਾ।

ਜਿਸਦੀ ਜਿਹਵਾ ਵਿਖੇ ਮਾਸ ਸ਼ਰਾਬ ਅਤੇ ਚਟਕੀਲੇ ਪਦਾਰਥਾਂ ਦੇ ਖਾਣ ਪੀਣ ਦਾ ਰਸ ਲਗਾ ਹੋਇਆ ਹੈ, ਉਹ ਮੂਰਖ ਗੁਰਾਂ ਦਾ ਕਹਿਆ ਹੋਇਆ ਸ਼ਬਦ ਨਹੀਂ ਬੁਝਦਾ।

ਅਥਵਾ :–ਜਿਸ ਦੀ ਜਿਹਵਾ ਵਿਖੇ ਰਸੁ=ਪ੍ਰੇਮ ਨਹੀਂ ਹੈ, ਉਹ ਗੁਰਾਂ ਦਾ ਕਿਹਾ ਹੋਇਆ ਉਪਦੇਸ਼ ਨਹੀਂ ਬੁਝਦਾ।

**ਬਿਖੁ ਕਾ ਮਾਤਾ ਜਗ ਸਿਉ ਲੂਝੈ ॥ ੬ ॥**

ਵਿਸ਼ਿਆਂ ਦਾ ਮਤਾ ਹੋਇਆ ਜੀਵ ਅੱਠੇ ਪਹਿਰ ਹਰੇਕ ਪੁਰਸ਼ ਨਾਲ ਲੜਦਾ ਰਹਿੰਦਾ ਹੈ।

**ਊਤਮ ਸੰਗਤਿ ਊਤਮੁ ਹੋਵੈ ॥**

ਉੱਤਮ ਗੁਰਾਂ ਦੀ ਸੰਗਤ ਕਰਨ ਨਾਲ ਇਹ ਜੀਵ ਉਤਮ ਹੋ ਜਾਂਦਾ ਹੈ।

**ਗੁਣ ਕਉ ਧਾਵੈ ਅਵਗਣ ਧੋਵੈ ॥ ਬਿਨੁ ਗੁਰ ਸੇਵੇ ਸਹਜੁ ਨ ਹੋਵੈ ॥ ੭ ॥**

ਜਿਥੋਂ ਭੀ ਗੁਣ ਮਿਲਦੇ ਹੋਣ, ਉਥੇ ਦੌੜ ਕੇ ਜਾਵੇ ਤੇ ਗੁਣਾਂ ਨੂੰ ਗ੍ਰਹਿਣ ਕਰੇ, ਅਤੇ ਔਗੁਣਾਂ

ਦੀ ਮੈਲ ਨੂੰ ਧੋ ਦੇਵੇ। ਪਰ— ਗੁਰਾਂ ਦੀ ਸੇਵਾ ਕੀਤੇ ਬਿਨਾਂ ਸਹਜ=ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ।੭।

**ਹੀਰਾ ਨਾਮੁ ਜਵੇਹਰ ਲਾਲੁ ॥ ਮਨੁ ਮੋਤੀ ਹੈ ਤਿਸ ਕਾ ਮਾਲੁ ॥**

ਜੋ ਪੁਰਸ਼! ਨਾਮ ਜਪਦਾ ਹੈ, ਹੀਰੇ, ਜਵੇਹਰ, ਲਾਲ, ਮਨੁ=ਮਣੀਆਂ, ਮੋਤੀ ਆਦਿਕ ਸਾਰਾ ਮਾਲ ਉਸ ਦਾ ਹੋ ਜਾਂਦਾ ਹੈ। ਅਥਵਾ :—ਜਿਸ ਨੇ ਨਾਮ ਰੂਪ ਹੀਰੇ ਨੂੰ ਜਪਕੇ ਆਪਣੇ ਮਨ ਨੂੰ ਮੋਤੀ ਵਾਂਗ ਸ਼ੁਧ ਕੀਤਾ ਹੈ, ਲਾਲੁ=ਪ੍ਰੇਮ, ਜਵੇਹਰ=ਗਿਆਨ ਇਤਿਆਦਿਕ ਸ਼ੁਭ ਗੁਣਾਂ ਰੂਪੀ ਮਾਲ ਤਿਸੀ ਦਾ ਹੈ।

**ਨਾਨਕ ਪਰਖੈ ਨਦਰਿ ਨਿਹਾਲੁ ॥ ੮ ॥ ੫ ॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਤੇ ਗੁਰੂ ਜੀ ਕਿਰਪਾ ਦ੍ਰਿਸ਼ਟੀ ਕਰਦੇ ਹਨ, ਉਹ ਵਾਹਿਗੁਰੂ ਨੂੰ ਪਰਖ ਕੇ ਨਿਹਾਲ ਹੋ ਜਾਂਦਾ ਹੈ।੮।੫।

**ਆਸਾ ਮਹਲਾ ੧ ॥ ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ ॥**

ਗੁਰਮੁਖ ਜਨ ਆਪਣੇ ਮਨ ਵਿਚ ਪਰਮੇਸ਼ਰ ਦੇ ਗਿਆਨ ਧਿਆਨ ਨੂੰ ਮੰਨਨ ਕਰਦੇ ਹਨ।

**ਗੁਰਮੁਖਿ ਮਹਲੀ ਮਹਲੁ ਪਛਾਨੁ ॥**

ਗੁਰਮੁਖ ਮਹਲੀ=ਜਗਿਆਸੂ ਗੁਰਾਂ ਦੁਆਰੇ ਮਹਲੀ=ਪਰਮੇਸ਼ਰ ਦੇ ਮਹਲੁ=ਸਰੂਪ ਨੂੰ ਪਛਾਣਦੇ ਹਨ।

**ਗੁਰਮੁਖਿ ਸੁਰਤਿ ਸਬਦੁ ਨੀਸਾਨੁ ॥ ੧ ॥**

ਜੋ ਗੁਰਮੁਖ ਗੁਰ ਸ਼ਬਦ ਵਿਖੇ ਸੁਰਤਿ=ਗਿਆਤ ਅਥਵਾ :—ਪ੍ਰੀਤੀ ਕਰਦੇ ਹਨ, ਉਨ੍ਹਾਂ ਨੇ ਪਰਮੇਸ਼ਰ ਨੂੰ ਨੀਸਾਨੁ=ਪ੍ਰਗਟ ਕਰ ਲਿਆ ਹੈ। ਅਥਵਾ :—ਸੁਰਤੀਆਂ ਕਰਕੇ ਪ੍ਰਤਿਪਾਦਕ ਜੋ ਸਬਦੁ=ਬ੍ਰਹਮ ਹੈ, ਉਹ ਗੁਰਮੁਖਾਂ ਦੇ ਹਿਰਦੇ ਵਿਚ ਨੀਸਾਨੁ=ਪ੍ਰਗਟ ਹੈ।੧।

**ਐਸੇ ਪ੍ਰੇਮ ਭਗਤਿ ਵੀਚਾਰੀ ॥ ਗੁਰਮੁਖਿ ਸਾਚਾ ਨਾਮੁ ਮੁਰਾਰੀ ॥ ੧ ॥ਰਹਾਉ॥**

ਹੇ ਪੁਰਸ਼ਾ! ਤੂੰ ਭੀ ਇੰਞ ਪ੍ਰੇਮਾ ਭਗਤੀ ਦਾ ਵਿਚਾਰ ਕਰ। ਜਿਵੇਂ ਗੁਰਮੁਖ ਜਨ ਮੁਰਾਰੀ ਦੇ ਸਚੇ ਨਾਮ ਨੂੰ ਜਪਦੇ ਹਨ।੧। ਰਹਾਉ।

**ਅਹਿਨਿਸਿ ਨਿਰਮਲੁ ਥਾਨਿ ਸੁਥਾਨੁ ॥ ਤੀਨ ਭਵਨ ਨਿਹਕੇਵਲ ਗਿਆਨੁ॥**

**ਸਾਚੇ ਗੁਰ ਤੇ ਹੁਕਮੁ ਪਛਾਨੁ ॥ ੨ ॥**

ਥਾਵਾਂ ਵਿਚੋਂ ਨਿਰਮਲ ਸੁਥਾਨੁ=ਜਗ੍ਹਾ, ਜੋ ਸਤਸੰਗ ਹੈ, ਉਸ ਵਿਚ ਰਾਤ ਦਿਨੇ ਜਾਵੇ ਤਾਂ ਤਿੰਨਾਂ

ਭਵਣਾਂ ਦੇ ਮਾਲਕ ਪਰਮੇਸ਼ਰ ਦਾ ਨਿਹਕੇਵਲ ਗਿਆਨੁ=ਸ਼ੁਧ ਗਿਆਨ ਹੁੰਦਾ ਹੈ। ਸਚੇ ਗੁਰਾਂ ਦੇ ਉਪਦੇਸ਼ ਰਾਹੀਂ ਹੁਕਮ ਨੂੰ ਪਛਾਨਣਾ ਕਰ। ਅਥਵਾ :–ਜਿਸ ਸਤਸੰਗ ਵਿਚ ਤਿੰਨਾਂ ਭਵਣਾਂ ਦੇ ਮਾਲਕ ਵਾਹਿਗੁਰੂ ਦਾ ਸ਼ੁਧ ਗਿਆਨ ਹੋ ਰਿਹਾ ਹੈ। ਉਸ ਸਤਸੰਗ ਵਿਚ ਜਾ ਕੇ ਰਾਤ ਦਿਨੇ ਸਚੇ ਗੁਰੂ ਦੇ ਉਪਦੇਸ਼ ਰਾਹੀਂ ਹੁਕਮ ਨੂੰ ਪਛਾਣੇ ਤਾਂ ਅੰਤਹ ਕਰਣ ਰੂਪੀ ਥਾਂ ਨਿਰਮਲ ਹੁੰਦਾ ਹੈ। ਅੰਤਹ ਕਰਣ ਦੇ ਨਿਰਮਲ ਹੋਣ ਨਾਲ ਸੁਥਾਨੁ=ਸਰੇਸ਼ਟ ਥਾਂ–ਸਰੂਪ ਦੀ ਪ੍ਰਾਪਤੀ ਹੁੰਦੀ ਹੈ।੨।

**ਸਾਚਾ ਹਰਖੁ ਨਾਹੀ ਤਿਸੁ ਸੋਗੁ ॥ ਅੰਮ੍ਰਿਤੁ ਗਿਆਨੁ ਮਹਾ ਰਸੁ ਭੋਗੁ ॥**
**ਪੰਚ ਸਮਾਈ ਸੁਖੀ ਸਭੁ ਲੋਗੁ ॥ ੩ ॥**

ਜਿਸ ਨੂੰ ਸਦਾ ਅਨੰਦ ਹੈ, ਉਸ ਨੂੰ ਕੋਈ ਸੋਗ ਨਹੀਂ ਹੈ। ਉਹ ਗਿਆਨ ਰੂਪ ਅੰਮ੍ਰਿਤ ਕਰਕੇ ਮਹਾ ਰਸੁ=ਬ੍ਰਹਮਾਨੰਦ ਨੂੰ ਭੋਗਦਾ ਹੈ। ਜਿਸਦੇ ਹਿਰਦੇ ਵਿਚ ਪੰਚ=ਸਰੇਸ਼ਟ ਗੁਰਾਂ ਦੀ ਸਿਖਿਆ ਸਮਾਈ ਹੈ, ਉਹ ਪੁਰਸ਼ ਸਭ ਲੋਕਾਂ 'ਚੋਂ ਸੁਖੀ ਹੋਇਆ ਹੈ।

ਅਥਵਾ :–ਜਿਸ ਦੇ ਹਿਰਦੇ ਵਿਚ ਸਰੇਸ਼ਟ ਗੁਰਾਂ ਦੀ ਸਿਖਿਆ ਸਮਾਈ ਹੈ। ਉਸ ਦੇ ਹਿਰਦੇ ਵਿਚੋਂ ਪੰਜ ਵਿਸ਼ੇ, ਅਥਵਾ:–ਪੰਜ ਕਾਮ ਆਦਿਕ ਸਮਾਈ=ਅਭਾਵ ਹੋਏ ਹਨ ਅਤੇ ਪੰਜਾਂ ਤੱਤਾਂ ਦੀ ਰਹਿਣੀ ਤੇ ਪੰਜ ਸਤ ਸੰਤੋਖ ਆਦਿਕ ਗੁਣ ਸਮਾਏ ਹਨ। ਅਤੇ ਸਭ ਲੋਕਾਂ ਵਿਚ ਪੰਚ=ਸਰੇਸ਼ਟ ਪਰਮੇਸ਼ਰ ਨੂੰ ਸਮਾਇਆ ਨਿਸਚੇ ਕਰਦਾ ਹੈ, ਉਹ ਪੁਰਸ਼ ਸਭ ਲੋਕਾਂ ਵਿਚੋਂ ਸੁਖੀ ਹੋਇਆ ਹੈ।੩।

**ਸਗਲੀ ਜੋਤਿ ਤੇਰਾ ਸਭੁ ਕੋਈ ॥ ਆਪੇ ਜੋੜਿ ਵਿਛੋੜੇ ਸੋਈ ॥**

ਸਾਰਿਆਂ ਵਿਖੇ ਉਸ ਦੀ ਜੋਤਿ=ਸੱਤਾ ਹੈ, ਅਤੇ ਸਭ ਕੋਈ ਉਸ ਦਾ ਦਾਸ ਹੈ। ਉਹ ਪਰਮੇਸ਼ਰ ਆਪ ਹੀ ਜੋੜਦਾ ਹੈ, ਆਪ ਹੀ ਵਿਛੋੜਦਾ ਹੈ।

**ਆਪੇ ਕਰਤਾ ਕਰੇ ਸੁ ਹੋਈ ॥ ੪ ॥**

ਕਰਤਾ ਪੁਰਖ ਜੋ ਆਪ ਕਰਦਾ ਹੈ, ਓਹੀ ਗੱਲ ਪੂਰੀ ਹੁੰਦੀ ਹੈ।੪।

**ਢਾਹਿ ਉਸਾਰੇ ਹੁਕਮਿ ਸਮਾਵੈ ॥ ਹੁਕਮੋ ਵਰਤੈ ਜੋ ਤਿਸੁ ਭਾਵੈ ॥**

ਉਹ ਪਰਮੇਸ਼ਰ, ਆਪਣੇ ਹੁਕਮ ਵਿਚ ਹੀ ਢਾਹੁੰਦਾ ਤੇ ਉਸਾਰਦਾ ਹੈ, ਫੇਰ ਸਮਾਵੈ=ਅਭਾਵ ਕਰਦਾ ਹੈ।

ਉਸਦੇ ਹੁਕਮ ਵਿਚ ਹੀ ਸਭ ਕੁਝ ਵਰਤ ਰਿਹਾ ਹੈ, ਜੋ ਤਿਸ ਨੂੰ ਭਾਵੈ=ਚੰਗਾ ਲਗਦਾ ਹੈ, ਓਹੀ ਹੂੰਦਾ ਹੈ।

ਅਥਵਾ :–ਢਾਹੁਨੇ ਉਸਾਰਨੇ ਵਾਲਾ ਜੋ ਪਰਮੇਸ਼ਰ ਹੈ, ਉਸਦੇ ਹੁਕਮ ਵਿਚ ਸਮਾਨਾ ਕਰੇ। ਕਿਉਂਕਿ ਜੋ=ਜਿਹੜਾ ਪੁਰਸ਼ ਉਸਦੇ ਹੁਕਮ ਵਿਚ ਵਰਤਦਾ ਹੈ, ਉਹੋ ਉਸ ਨੂੰ ਭਾਉਂਦਾ ਹੈ।

ਅਥਵਾ :–ਜੋ ਪਰਮੇਸ਼ਰ ਦੇ ਹੁਕਮ ਵਿਚ ਸਮਾਉਂਦਾ ਹੈ, ਉਹ ਢੱਠਿਆਂ ਨੂੰ ਉਸਾਰਦਾ ਹੈ ਤੇ ਉਸਰਿਆਂ ਨੂੰ ਢਾਹੁੰਦਾ ਹੈ। ਜੋ ਢੱਠੇ ਹੋਏ ਸ਼ੁਭ ਗੁਣ ਸਨ, ਉਨ੍ਹਾਂ ਨੂੰ ਉਸਾਰਦਾ ਹੈ। ਅਤੇ ਜੋ ਉਸਰੇ ਹੋਏ ਕਾਮ ਆਦਿਕ ਸਨ, ਉਨ੍ਹਾਂ ਨੂੰ ਢਾਹੁੰਦਾ ਹੈ।

**ਗੁਰ ਬਿਨੁ ਪੂਰਾ ਕੋਇ ਨ ਪਾਵੈ ॥ ੫ ॥**

ਪ੍ਰੰਤੂ ਉਸ ਪੂਰੇ ਪ੍ਰਭੂ ਨੂੰ ਗੁਰਾਂ ਤੋਂ ਬਿਨਾਂ ਕੋਈ ਨਹੀਂ ਪਾਉਂਦਾ।

**ਬਾਲਕ ਬਿਰਧਿ ਨ ਸੁਰਤਿ ਪਰਾਨਿ ॥ ਭਰਿ ਜੋਬਨਿ ਬੂਡੈ ਅਭਿਮਾਨਿ ॥**

ਬਾਲਕ ਅਵਸਥਾ ਤੋਂ ਲੈ ਕੇ ਹੁਣ ਬੁੱਢਾ ਹੋ ਗਿਆ ਹੈ, ਪਰੰਤੂ ਪਰਮੇਸਰ ਵਿਖੇ ਸੁਰਤਿ= ਸਰੇਸ਼ਟ ਪ੍ਰੀਤੀ ਕਰਨੀ ਨਹੀਂ ਪਰਾਨਿ=ਪਛਾਣਦਾ। ਜਿਸ ਵੇਲੇ ਜੁਆਨੀ ਵਿਚ ਭਰਿਆ ਤਾਂ ਹੰਕਾਰ ਵਿਖੇ ਡੁਬਾ ਰਿਹਾ। ਸਾਰੀ ਉਮਰ ਐਵੇਂ ਗੁਆ ਦਿਤੀ ਕੁਝ ਭੀ ਨਾ ਕੀਤਾ।

ਯਥਾ :–ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥
ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥ ੧ ॥
(ਆਸਾ ਕਬੀਰ ਜੀ, ਪੰਨਾ ੪੭੯)

**ਬਿਨੁ ਨਾਵੈ ਕਿਆ ਲਹਸਿ ਨਿਦਾਨਿ ॥ ੬ ॥**

ਨਾਮ ਜਪੇ ਤੋਂ ਬਿਨਾਂ, ਹੇ ਨਿਦਾਨਿ=ਮੂਰਖ ਪੁਰਸ਼ਾ! ਅੰਤ ਨੂੰ ਕੀ ਲਵੇਂਗਾ। ੬।

**ਜਿਸ ਕਾ ਅਨੁ ਧਨੁ ਸਹਜਿ ਨ ਜਾਨਾ ॥**

ਜਿਸ ਪਰਮੇਸ਼ਰ ਦਾ ਦਿੱਤਾ ਹੋਇਆ ਤੇਰੇ ਪਾਸ ਅੰਨ ਤੇ ਧਨ ਹੈ, ਉਸ ਸਹਜ ਰੂਪ ਪਰਮੇਸ਼ਰ ਨੂੰ ਤੂੰ ਜਾਣਦਾ ਨਹੀਂ।

**ਭਰਮਿ ਭੁਲਾਨਾ ਫਿਰਿ ਪਛੁਤਾਨਾ ॥ ਗਲਿ ਫਾਹੀ ਬਉਰਾ ਬਉਰਾਨਾ ॥੭॥**

ਹੁਣ ਤੂੰ ਭਰਮ ਵਿਚ ਭੁਲਿਆ ਫਿਰਦਾ ਹੈਂ, ਫਿਰ ਅੰਤ ਵੇਲੇ ਤੂੰ ਪਛਤਾਵੇਂਗਾ।
ਹੇ ਬਉਰਿਆ ਪੁਰਸ਼ਾ! ਪਾਗਲ ਬੰਦਿਆਂ ਵਾਂਗ ਤੇਰੇ ਗਲ ਵਿਚ ਜਮਾ ਦੀ ਫਾਹੀ ਪਵੇਗੀ। ੭।

**ਬੂਡਤ ਜਗੁ ਦੇਖਿਆ ਤਉ ਡਰਿ ਭਾਗੇ ॥**
**ਸਤਿਗੁਰਿ ਰਾਖੇ ਸੇ ਵਡਭਾਗੇ ॥ ਨਾਨਕ ਗੁਰ ਕੀ ਚਰਣੀ ਲਾਗੇ ॥੮॥ ੬॥**

ਗੁਰੂ ਜੀ ਕਥਨ ਕਰਦੇ ਹਨ–ਇਸ ਤਰ੍ਹਾਂ ਜਿਨ੍ਹਾਂ ਨੇ ਜਗਤ ਨੂੰ ਡੁਬਦਿਆਂ ਦੇਖਿਆ ਹੈ, ਤੇ ਹਿਰਦੇ ਵਿਚ ਡਰ ਧਾਰਕੇ ਘਰੋਂ ਦੌੜਕੇ ਗੁਰੂ ਦੀ ਚਰਨੀਂ ਲਗੇ ਹਨ, ਤੇ ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਕਿਰਪਾ ਕਰਕੇ ਰੱਖ ਲਿਆ ਹੈ, ਉਹ ਵਡੇ ਭਾਗਾਂ ਵਾਲੇ ਹਨ। ੮। ੬।

## ਆਸਾ ਮਹਲਾ ੧ ॥

ਉਥਾਨਕਾ :—ਗੁਰੂ ਜੀ ਪਾਸ ਇਕ ਗੰਧਰਬ ਰਾਗੀ ਆਇਆ, ਜਿਸ ਨੂੰ ਰਾਗ ਵਿਦਿਆ ਦਾ ਬੜਾ ਮਾਣ ਸੀ ਤੇ ਮਨ ਮਾਇਆ ਵਲ ਲਗ ਰਿਹਾ ਸੀ, ਪਰ ਨਾਮ ਤੋਂ ਸੱਖਣਾ ਸੀ। ਉਸ ਨੂੰ ਨਾਮ-ਹੀਣ ਦੇਖ ਕੇ ਇਸ ਸ਼ਬਦ ਦੁਆਰਾ ਉਪਦੇਸ਼ ਦੇਂਦੇ ਹਨ—

**ਗਾਵਹਿ ਗੀਤੇ ਚੀਤਿ ਅਨੀਤੇ ॥**

ਕਈ ਤਰ੍ਹਾਂ ਦੇ ਗੀਤਾਂ ਨੂੰ ਰਾਗ ਵਿਚ ਪਾ ਕੇ ਗਾਉਂਦਾ ਹੈ ਪਰ ਚਿਤ ਤੇਰਾ ਅਨਿਤ ਤਾਈਆਂ ਵਿਚ ਭਾਵ ਮਾਇਆ ਵਿਖੇ ਲਗ ਰਿਹਾ ਹੈ।

**ਰਾਗ ਸੁਣਾਇ ਕਹਾਵਹਿ ਬੀਤੇ ॥ ਬਿਨੁ ਨਾਵੈ ਮਨਿ ਝੂਠੁ ਅਨੀਤੇ ॥੧॥**

ਰਾਗ ਨੂੰ ਸੁਣਾ ਕੇ, ਆਪਣੇ ਆਪ ਨੂੰ ਤੂੰ ਰਾਗ ਵੇਤਾ ਕਹਾਉਂਦਾ ਹੈਂ ਕਿ ਮੈਂ ਬੜਾ ਗੰਧਰਬ ਰਾਗੀ ਹਾਂ। ਅਥਵਾ :—ਰਾਗ ਦ੍ਵੈਸ਼ ਤੇਰੇ ਅੰਦਰੋਂ ਸੁਨਣ ਵਿਚ ਆ ਰਹੇ ਹਨ ਤੇ ਕਹਾਉਂਦਾ ਹੈਂ ਕਿ ਮੇਰੇ ਅੰਦਰੋਂ ਬੀਤ ਗਏ ਹਨ। ਹੇ ਝੂਠੇ ਪੁਰਸ਼ਾ! ਨਾਮ ਤੋਂ ਬਿਨਾਂ ਤੇਰਾ ਮਨ ਅਨਿਤ ਤਾਈਆਂ ਵਿਚ ਲਗ ਰਿਹਾ ਹੈ। ੧।

ਉਹ ਮਾਇਆ ਦੇ ਲਾਲਚ ਕਰਕੇ ਹਰ ਜਗ੍ਹਾ ਜਾ ਕੇ ਰਾਗ ਗਾਉਂਦਾ ਸੀ, ਜਦ ਉਠਣ ਲੱਗਾ ਤਾਂ ਗੁਰੂ ਸਾਹਿਬ ਨੇ ਕਿਹਾ—

**ਕਹਾ ਚਲਹੁ ਮਨ ਰਹਹੁ ਘਰੇ ॥**

ਹੇ ਮਨ ! ਕਹਾ ਚਲਹੁ=ਕਿਥੇ ਤੁਰ ਚਲਿਆ ਹੈਂ ਚੁਪ ਕਰਕੇ ਘਰ ਵਿਚ ਬੈਠਾ ਰਹੁ। ਅਥਵਾ ਮਨ ਨੂੰ ਕਹਾਂ ਚੰਚਲ ਕਰਦੇ ਹੋ, ਅੰਤਰ ਮੁਖਤਾ ਰੂਪੀ ਘਰ ਵਿਚ ਰਹਿਣਾ ਕਰੋ।

**ਗੁਰਮੁਖਿ ਰਾਮ ਨਾਮਿ ਤ੍ਰਿਪਤਾਸੇ ਖੋਜਤ ਪਾਵਹੁ ਸਹਜਿ ਹਰੇ ॥੧॥ਰਹਾਉ॥**

ਗੁਰਮੁਖ ਜਨ ! ਰਾਮ ਨਾਮ ਨੂੰ ਜਪਕੇ ਤ੍ਰਿਪਤਾਸੇ=ਰੱਜੇ ਹਨ, ਤੁਸੀਂ ਵੀ ਗੁਰਮੁਖ ਬਣਕੇ ਖੋਜੋ ਤਾਂ ਸਹਜੇ ਹਰੀ ਨੂੰ ਪਾ ਲਓਗੇ। ੧। ਰਹਾਉ।

**ਕਾਮੁ ਕ੍ਰੋਧੁ ਮਨਿ ਮੋਹੁ ਸਰੀਰਾ ॥ ਲਬੁ ਲੋਭੁ ਅਹੰਕਾਰੁ ਸੁ ਪੀਰਾ ॥**

ਕਾਮ, ਕਰੋਧ, ਮੋਹ, ਲਬ, ਲੋਭ ਤੇ ਹੰਕਾਰ, ਇਹ ਸਰੀਰ ਵਿਚ ਮਣਾ ਮੂਹੀਂ ਹਨ, ਇਸ ਕਰਕੇ ਤੂੰ ਪੀੜਾ ਦੇ ਸਹਿਤ ਹੈਂ।

**ਰਾਮ ਨਾਮ ਬਿਨੁ ਕਿਉ ਮਨੁ ਧੀਰਾ ॥ ੨ ॥**

ਰਾਮ ਨਾਮ ਦੇ ਸਿਮਰਨ ਕੀਤੇ ਤੋਂ ਬਿਨਾਂ ਇਹ ਮਨ ਕਿਉ=ਕਿਵੇਂ ਧੀਰਜਵਾਨ ਹੋ ਸਕਦਾ ਹੈ ?। ੨।

**ਅੰਤਰਿ ਨਾਵਣੁ ਸਾਚੁ ਪਛਾਣੈ ॥ ਅੰਤਰ ਕੀ ਗਤਿ ਗੁਰਮੁਖਿ ਜਾਣੈ ॥**

ਜੋ ਸਚ ਨਾਮ ਜਪਣਾ ਪਛਾਣਦਾ ਹੈ, ਉਹ ਅੰਤਰਿ=ਅੰਤਹ ਕਰਣ ਵਿਖੇ ਆਤਮਾ ਰੂਪ ਜਲ ਵਿਚ ਇਸ਼ਨਾਨ ਕਰਦਾ ਹੈ। ਜਾਂ—ਅੰਤਰੇ ਭੇਦ ਦੀ ਨਵਿਰਤੀ ਨੂੰ ਗੁਰਮੁਖ ਹੀ ਜਾਣਦੇ ਹਨ। ਅਥਵਾ :—ਅੰਦਰ ਜੋ ਪਰਮਾਤਮਾ ਹੈ, ਉਸ ਦੀ ਗਤਿ=ਪ੍ਰਾਪਤੀ ਨੂੰ ਗੁਰਮੁਖ ਹੀ ਜਾਣਦੇ ਹਨ।

**ਸਾਚ ਸਬਦ ਬਿਨੁ ਮਹਲੁ ਨ ਪਛਾਣੈ ॥੩॥**

ਸਚੇ ਗੁਰਾਂ ਦੇ ਸ਼ਬਦ ਤੋਂ ਬਿਨਾਂ ਸਰੂਪ-ਘਰ ਨੂੰ ਕੋਈ ਨਹੀਂ ਪਛਾਣਦਾ । ੩ ।

**ਨਿਰੰਕਾਰ ਮਹਿ ਆਕਾਰੁ ਸਮਾਵੈ ॥ ਅਕਲ ਕਲਾ ਸਚੁ ਸਾਚਿ ਟਿਕਾਵੈ ॥**

ਜੋ ਪੁਰਸ਼ ! ਨਿਰੰਕਾਰ ਬ੍ਰਹਮ ਵਿਖੇ ਸਾਰੇ ਸੰਸਾਰ ਦੇ ਅਕਾਰ ਨੂੰ ਸਮਾਇਆ ਨਿਸ਼ਚੇ ਕਰਦਾ ਹੈ । ਅਥਵਾ :—ਹਿਰਦੇ ਅਕਾਰ ਵਿਚ ਨਿਰੰਕਾਰ ਨੂੰ ਸਮਾਇਆ ਨਿਸਚੇ ਕਰਦਾ ਹੈ । ਪੁਨਾ ਕਲਪਨਾਂ ਤੋਂ ਅਕਲ=ਰਹਿਤ ਜੋ ਸਚਾ ਬ੍ਰਹਮ ਹੈ, ਉਸ ਸਚੇ ਵਿਚ ਆਪਣੇ ਆਪ ਨੂੰ ਟਿਕਾਂਦਾ ਹੈ ।

**ਸੋ ਨਰੁ ਗਰਭ ਜੋਨਿ ਨਹੀ ਆਵੈ ॥** (ਪੰਨਾ ੪੧੫)

ਉਹ ਪੁਰਸ਼ ਮੁੜਕੇ ਜੂਨੀਆਂ ਦੁਆਰੇ ਮਾਂ ਦੇ ਗਰਭ ਵਿਚ ਨਹੀਂ ਆਉਂਦਾ । ੪ ।

**ਜਹਾਂ ਨਾਮੁ ਮਿਲੈ ਤਹ ਜਾਉ ॥ ਗੁਰ ਪਰਸਾਦੀ ਕਰਮ ਕਮਾਉ ॥**

ਜਹਾਂ=ਜਿਥੋਂ ਨਾਮ ਮਿਲਦਾ ਹੈ, ਤਹ=ਉਥੇ ਸਤਿਸੰਗ ਵਿਚ ਚਲਕੇ ਜ਼ਰੂਰ ਜਾਓ । ਗੁਰਾਂ ਦੀ ਕਿਰਪਾ ਦੁਆਰੇ ਸ਼ੁਭ ਕਰਮਾਂ ਨੂੰ ਕਮਾਓ ।

**ਨਾਮੇ ਰਾਤਾ ਹਰਿ ਗੁਣ ਗਾਉ ॥ ੫ ॥**

ਨਾਮ ਵਿਖੇ ਤਦਾਕਾਰ ਹੋ ਕੇ ਹਰੀ ਦੇ ਗੁਣ ਗਾਉਣਾ ਕਰੋ । ੫ ।

**ਗੁਰ ਸੇਵਾ ਤੇ ਆਪੁ ਪਛਾਤਾ ॥ ਅੰਮ੍ਰਿਤ ਨਾਮੁ ਵਸਿਆ ਸੁਖਦਾਤਾ ॥**
**ਅਨਦਿਨੁ ਬਾਣੀ ਨਾਮੇ ਰਾਤਾ ॥ ੬ ॥**

ਜਿਸਨੇ ਗੁਰੂ ਦੀ ਸੇਵਾ ਕੀਤੀ ਹੈ, ਤੇ ਸੁਖ ਦਾਤੇ ਦਾ ਨਾਮ-ਅੰਮ੍ਰਿਤ ਮਨ ਵਿਚ ਵਸਾਇਆ ਹੈ, ਅਤੇ ਰਾਤ ਦਿਨ ਨਾਮ ਬਾਣੀ ਵਿਖੇ ਰਾਤਾ=ਲੀਨ ਰਹਿੰਦਾ ਹੈ, ਤੇ ਆਪੁ ਪਛਾਤਾ=ਉਸਨੇ ਆਪਣੇ ਸਰੂਪ ਨੂੰ ਪਛਾਣ ਲਿਆ ਹੈ । ੬ ।

**ਮੇਰਾ ਪ੍ਰਭੁ ਲਾਏ ਤਾ ਕੋ ਲਾਗੈ ॥ ਹਉਮੈ ਮਾਰੇ ਸਬਦੇ ਜਾਗੈ ॥**

ਸ਼ੁਭ ਰਸਤੇ ਵਲ ਮੇਰਾ ਪ੍ਰਭੂ ਲਗਾਵੇ ਤਾਂ ਕੋਈ ਲਗਦਾ ਹੈ । ਜੋ ਹੰਗਤਾ ਮਮਤਾ ਨੂੰ ਮਾਰਦਾ ਹੈ ਅਤੇ ਗੁਰ ਸ਼ਬਦ ਦੀ ਵਿਚਾਰ ਵਿਚ ਜਾਗਦਾ ਹੈ ।

**ਐਥੈ ਓਥੈ ਸਦਾ ਸੁਖੁ ਆਗੈ ॥੭॥**

ਉਸ ਨੂੰ ਐਥੈ=ਇਸ ਲੋਕ ਵਿਚ ਅਤੇ ਅੱਗੇ ਓਥੈ=ਪ੍ਰਲੋਕ ਵਿਚ ਹਮੇਸ਼ਾਂ ਸੁਖ ਪ੍ਰਾਪਤ ਹੁੰਦਾ ਹੈ । ੭ ।

**ਮਨੁ ਚੰਚਲੁ ਬਿਧਿ ਨਾਹੀ ਜਾਣੈ ॥ ਮਨਮੁਖਿ ਮੈਲਾ ਸਬਦੁ ਨ ਪਛਾਣੈ ॥**

ਜਿਸ ਦਾ ਮਨ ਚੰਚਲ ਹੈ, ਉਹ ਪਰਮੇਸ਼ਰ ਪ੍ਰਾਪਤੀ ਦੀ ਬਿਧਿ=ਯੁਗਤੀ ਨਹੀਂ ਜਾਣਦਾ ।

ਮਨਮੁਖਾਂ ਦਾ ਮਨ ਮੈਲਾ ਹੈ, ਕਿਉਂਕਿ ਗੁਰ ਸ਼ਬਦ ਨੂੰ ਨਹੀਂ ਪਛਾਣਦਾ।

**ਗੁਰਮੁਖਿ ਨਿਰਮਲੁ ਨਾਮੁ ਵਖਾਣੈ ॥ ੮ ॥**

ਨਾਮ ਦੇ ਕਥਨ ਕਰਨੇ ਕਰਕੇ ਗੁਰਮੁਖਾਂ ਦਾ ਮਨ ਨਿਰਮਲ ਹੈ। ੮।

**ਹਰਿ ਜੀਉ ਆਗੈ ਕਰੀ ਅਰਦਾਸਿ ॥ ਸਾਧੂ ਜਨ ਸੰਗਤਿ ਹੋਇ ਨਿਵਾਸੁ ॥**

ਹਰਿ ਜੀ ਅੱਗੇ ਇਸ ਤਰ੍ਹਾਂ ਅਰਦਾਸ ਕਰ, ਕਿ ਮੇਰਾ ਸਾਧੂਆਂ ਜਨਾਂ ਦੀ ਸਤ ਸੰਗਤ ਵਿਖੇ ਨਿਵਾਸ ਹੋਵੇ।

**ਕਿਲਵਿਖ ਦੁਖ ਕਾਟੇ ਹਰਿ ਨਾਮੁ ਪ੍ਰਗਾਸੁ ॥ ੯ ॥**

ਸਤ ਸੰਗਤ ਵਿਖੇ ਹਰੀ ਨਾਮ ਦੇ ਪ੍ਰਗਾਸੁ=ਉਚਾਰਨ ਕਰਕੇ ਸਾਰੇ ਕਿਲਵਿਖ=ਪਾਪ ਅਤੇ ਦੁੱਖ ਕੱਟੇ ਜਾਂਦੇ ਹਨ। ੯।

**ਕਰਿ ਬੀਚਾਰੁ ਆਚਾਰੁ ਪਰਾਤਾ ॥ ਸਤਿਗੁਰ ਬਚਨੀ ਏਕੋ ਜਾਤਾ ॥**

ਸ਼ੁਭ ਵਿਚਾਰ ਕਰਕੇ, ਜੋ ਆਚਾਰੁ ਪਰਾਤਾ=ਸਰੇਸ਼ਟ ਕਰਤੱਬਾਂ ਦੇ ਕਰਨ ਵਿਖੇ ਪਰ=ਭਲੀ ਪ੍ਰਕਾਰ ਰਤਾ ਹੈ। ਉਸ ਨੇ ਸਤਿਗੁਰਾਂ ਦੇ ਬਚਨਾਂ ਦੁਆਰੇ ਇਕ ਨੂੰ ਜਾਣਿਆ ਹੈ।

**ਨਾਨਕ ਰਾਮ ਨਾਮਿ ਮਨੁ ਰਾਤਾ ॥ ੧੦ ॥ ੭ ॥**

ਜਿਸ ਨੇ ਇਕ ਨੂੰ ਜਾਣਿਆਂ ਹੈ, ਉਸੇ ਦਾ ਮਨ ਰਾਮ ਨਾਮ ਵਿਖੇ ਰਾਤਾ=ਜੁੜਿਆ ਰਹਿੰਦਾ ਹੈ। ੧੦। ੭।

**ਆਸਾ ਮਹਲਾ ੧ ॥**

**ਮਨੁ ਮੈਗਲੁ ਸਾਕਤ ਦੇਵਾਨਾ ॥ ਬਨ ਖੰਡਿ ਮਾਇਆ ਮੋਹਿ ਹੈਰਾਨਾ ॥**

ਸਾਕਤ ਪੁਰਸ਼ ਦਾ ਮਨ ਰੂਪੀ ਮੈਗਲੁ=ਹਾਥੀ ਦੇਵਾਨਾ=ਝੱਲਾ ਹੋ ਰਿਹਾ ਹੈ। ਪ੍ਰਸ਼ਨ :- ਹਾਥੀ ਜੰਗਲ ਵਿਚ ਰਹਿੰਦਾ ਹੈ, ਪਰ ਇਹ ਮਨ ਕਿਥੇ ਵਸਦਾ ਹੈ ? ਉੱਤਰ=ਹੈਰਾਨਾ=ਦੁਖਦਾਈ ਜੋ ਮਾਇਆ ਹੈ, ਅਥਵਾ :-ਹੈਰਾਨਾ=ਮਿਥਿਆ ਜੋ ਮਾਯਾ ਹੈ, ਉਸ ਦਾ ਜੋ ਮੋਹ ਹੈ, ਏਹੀ ਜੰਗਲ ਦਾ ਖੰਡਿ=ਟੁਕੜਾ ਹੈ, ਇਸ ਵਿਖੇ ਮਨ ਰੂਪੀ ਹਾਥੀ ਵਸ ਰਿਹਾ ਹੈ।

**ਇਤ ਉਤ ਜਾਹਿ ਕਾਲ ਕੇ ਚਾਪੇ ॥ ਗੁਰਮੁਖਿ ਖੋਜਿ ਲਹੈ ਘਰੁ ਆਪੇ ॥ ੧ ॥**

ਇਸ ਲਈ ਮਨਮੁਖ ਪੁਰਸ਼ ਕਾਲ ਦੇ ਚਾਪੇ=ਦਬਾਏ ਹੋਏ ਇਧਰ-ਉਧਰ ਜਾਂਦੇ ਹਨ। ਜਿਹੜੇ ਗੁਰਮੁਖ ਜਨ ਹਨ, ਉਹ ਆਪਣੇ ਸਰੂਪ-ਘਰ ਨੂੰ ਖੋਜਿ ਲਹੈ=ਲਭ ਲੈਂਦੇ ਹਨ। ੧।

**ਬਿਨੁ ਗੁਰ ਸਬਦੈ ਮਨੁ ਨਹੀ ਠਉਰਾ ॥**

ਗੁਰੂ ਦੇ ਸ਼ਬਦ ਤੋਂ ਬਿਨਾਂ ਮਨ ਠਉਰਾ=ਠਹਿਰਦਾ ਨਹੀਂ ਹੈ।

**ਸਿਮਰਹੁ ਰਾਮ ਨਾਮੁ ਅਤਿ ਨਿਰਮਲੁ**
**ਅਵਰ ਤਿਆਗਹੁ ਹਉਮੈ ਕਉਰਾ ॥੧॥ਰਹਾਉ॥**

ਅਤਿਅੰਤ ਨਿਰਮਲ ਜੋ ਰਾਮ ਨਾਮ ਹੈ, ਉਸ ਨੂੰ ਸਿਮਰਨਾ ਕਰੋ, ਹੋਰ ਹੰਗਤਾ ਮਮਤਾ ਅਤੇ ਕੌੜੇ ਸੁਭਾਵ ਨੂੰ ਅਥਵਾ :–ਕੌੜੇ (ਦੁਖਦਾਈ) ਪਦਾਰਥਾਂ ਨੂੰ ਛਡ ਦਿਓ ।੧। ਰਹਾਉ।

**ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ ॥**
**ਬਿਨੁ ਸਮਝੇ ਜਮ ਕਾ ਦੁਖੁ ਸਹਸੀ ॥**

ਦਸੋ ਖਾਂ ! ਮੂਰਖ ਦਾ ਇਹ ਚੰਚਲ ਮਨ ਕਿਵੇਂ ਇਸਥਿਤ ਰਹਿ ਸਕਦਾ ਹੈ ? ਗੁਰ ਉਪਦੇਸ਼ ਸਮਝੇ ਤੋਂ ਬਿਨਾਂ ਜ਼ਰੂਰ ਜਮਾਂ ਦਾ ਦੁੱਖ ਸਹਾਰਦਾ ਹੈ ।

**ਆਪੇ ਬਖਸੇ ਸਤਿਗੁਰੁ ਮੇਲੈ ॥ ਕਾਲੁ ਕੰਟਕੁ ਮਾਰੇ ਸਚੁ ਪੇਲੈ ॥੨॥**

ਜਿਸ ਨੂੰ ਸਤਿਗੁਰੂ ਨਾਲ ਮੇਲਦਾ ਹੈ, ਉਸ ਨੂੰ ਆਪ ਬਖਸ਼ ਲੈਂਦਾ ਹੈ । ਜੋ ਪੁਰਸ਼ ਆਪਣੇ ਆਪ ਨੂੰ ਸਚ ਦੀ ਤਰਫ ਪੇਲੈ=ਪਰੇਰਦਾ ਹੈ, ਉਹ ਕੰਟਕੁ=ਦੁਖਦਾਈ ਕਾਲ ਨੂੰ ਮਾਰਕੇ ਪੇਲੈ=ਦਬਾ ਲੈਂਦਾ ਹੈ ।੨।

**ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥ ਇਹੁ ਮਨੁ ਪੰਚ ਤਤੁ ਤੇ ਜਨਮਾ ॥**

ਕਰਮ ਕਾਂਡੀਆਂ ਨਾਲ ਮਿਲਕੇ ਇਹ ਮਨ ਕਰਮਾਂ ਦੇ ਕਰਨ ਵਾਲਾ ਹੋ ਜਾਂਦਾ ਹੈ । ਧਰਮੀਆਂ ਨਾਲ ਮਿਲਕੇ ਇਹ ਮਨ ਧਰਮ ਦੇ ਕਰਨ ਵਾਲਾ ਹੋ ਜਾਂਦਾ ਹੈ । ਕਿਉਂਕਿ ਮਨ ਸ਼ੀਸ਼ੇ ਵਾਂਗ ਸਾਫ ਹੈ । ਸ਼ੀਸ਼ੇ ਕੋਲ ਜਿਸ ਰੰਗ ਦੀ ਚੀਜ਼ ਰਖ ਦੇਈਏ ਸ਼ੀਸ਼ਾ ਓਸੇ ਰੰਗ ਦਾ ਦਿੱਸਣ ਲੱਗ ਜਾਂਦਾ ਹੈ । ਫਿਰ ਇਹ ਮਨ ਪੰਜਾਂ ਤੱਤਾਂ ਦੀ ਸਤੋ ਗੁਣ ਅੰਸ ਤੋਂ ਪੈਦਾ ਹੋਇਆ ਮੰਨਿਆਂ ਹੈ ।

ਸਤੋ ਅੰਸ ਭੂਤਨ ਕੀ ਜੋ ਹੈ । ਤਾ ਤੇ ਅੰਤਹ ਕਰਨ ਭਇਓ ਹੈ ।

**ਸਾਕਤੁ ਲੋਭੀ ਇਹੁ ਮਨੁ ਮੂੜਾ ॥ ਗੁਰਮੁਖਿ ਨਾਮੁ ਜਪੈ ਮਨੁ ਰੂੜਾ ॥੩॥**

ਸਾਕਤ ਲੋਭੀ ਪੁਰਸ਼ ਦਾ ਜੋ ਇਹ ਮਨ ਹੈ, ਸੋ ਪਦਾਰਥਾਂ ਦੇ ਲੋਭ ਕਰਕੇ ਮੂਰਖ ਹੈ । ਅਤੇ ਨਾਮ ਜਪਣ ਕਰਕੇ ਗੁਰਮੁਖਾਂ ਦਾ ਮਨ ਰੂੜਾ=ਸੁੰਦਰ ਹੈ ।੩।

**ਗੁਰਮੁਖਿ ਮਨੁ ਅਸਥਾਨੇ ਸੋਈ ॥ ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥**

ਗੁਰਮੁਖਾਂ ਦਾ ਮਨ ਸਰੂਪ ਅਸਥਾਨ ਵਿਚ ਇਸਥਿਤ ਹੋਇਆ ਹੈ । ਗੁਰਮੁਖਾਂ ਨੂੰ ਤਿੰਨਾਂ ਭਵਨਾਂ ਦੀ ਮਿਥਿਆ ਰੂਪ, ਅਥਵਾ :–ਬ੍ਰਹਮ ਰੂਪਤਾ ਕਰਕੇ ਗਿਆਤ ਪ੍ਰਾਪਤ ਹੋਈ ਹੈ ।

**ਇਹੁ ਮਨੁ ਜੋਗੀ ਭੋਗੀ ਤਪੁ ਤਾਪੈ ॥ ਗੁਰਮੁਖਿ ਚੀਨ੍ਹੈ ਹਰਿ ਪ੍ਰਭੁ ਆਪੈ ॥੪॥**

ਇਹ ਮਨ ਜੋਗੀਆਂ ਨਾਲ ਮਿਲਕੇ ਜੋਗੀ ਰੂਪ ਹੁੰਦਾ ਹੈ । ਗ੍ਰਿਹਸਤੀਆਂ ਨਾਲ ਮਿਲਕੇ ਭੋਗੀ

(ਗ੍ਰਿਹਸਤੀ) ਰੂਪ ਹੁੰਦਾ ਹੈ। ਤਪੱਸ੍ਵੀਆਂ ਨਾਲ ਰਲਕੇ ਤਪ ਕਰਨ ਲਗ ਜਾਂਦਾ ਹੈ। ਗੁਰਮੁਖ ਜਨ ਗੁਰਾਂ ਦੁਆਰੇ ਹਰੀ ਪ੍ਰਭੂ ਨੂੰ ਆਪ ਚੀਨ੍ਹੈ=ਜਾਣਦਾ ਹੈ। ਅਥਵਾ :–ਗੁਰਾਂ ਦੁਆਰੇ ਏਹੋ ਮਨ ਆਪਣੇ ਆਪ ਨੂੰ ਹਰ ਤਰ੍ਹਾਂ ਨਾਲ ਪ੍ਰਭੂ ਰੂਪ ਪਛਾਣ ਲੈਂਦਾ ਹੈ। ੪।

## ਮਨੁ ਬੈਰਾਗੀ ਹਉਮੈ ਤਿਆਗੀ ॥ ਘਟਿ ਘਟਿ ਮਨਸਾ ਦੁਬਿਧਾ ਲਾਗੀ ॥

ਜਿਨ੍ਹਾਂ ਨੇ ਹਉਮੈ ਤਿਆਗੀ ਹੈ, ਉਹਨਾਂ ਬੈਰਾਗੀਆਂ ਨਾਲ ਮਿਲਕੇ ਇਹ ਮਨ ਬੈਰਾਗੀ ਹੋ ਰਿਹਾ ਹੈ। ਜਿਨ੍ਹਾਂ ਦੇ ਘਟ ਘਟ ਵਿਖੇ ਮਨਸਾ=ਵਾਸ਼ਨਾ ਅਤੇ ਦੁਬਿਧਾ ਲਗ ਰਹੀ ਹੈ, ਉਹਨਾਂ ਨਾਲ ਮਿਲਕੇ ਇਹ ਮਨ ਦੁਬਿਧਾ ਵਾਲਾ ਹੋ ਰਿਹਾ ਹੈ। ਅਥਵਾ :–ਜਿਸ ਦਾ ਮਨ ਬੈਰਾਗੀ=ਪ੍ਰੇਮੀ ਹੋ ਕੇ ਹੰਗਤਾ ਮਮਤਾ ਨੂੰ ਛੱਡ ਦਿੰਦਾ ਹੈ। ਅਤੇ ਘਟ ਘਟ ਵਿਖੇ ਮਨਸਾ=ਵਾਸ਼ਨਾ ਤੇ ਜੋ ਦੁਬਿਧਾ ਲਗ ਰਹੀ ਹੈ, ਉਸ ਨੂੰ ਭੀ ਛੱਡ ਦਿੰਦਾ ਹੈ, ਉਹ ਸੰਸਾਰ-ਸਾਗਰ ਤੋਂ ਤਰ ਜਾਂਦਾ ਹੈ।

## ਰਾਮ ਰਸਾਇਣੁ ਗੁਰਮੁਖਿ ਚਾਖੈ ॥ ਦਰਿ ਘਰਿ ਮਹਲੀ ਹਰਿ ਪਤਿ ਰਾਖੈ ॥੫॥

ਤਮਾਮ ਰਸਾਂ ਦਾ ਘਰ ਜੋ ਰਾਮ ਹੈ, ਉਸ ਦੇ ਆਨੰਦ ਨੂੰ ਜੋ ਗੁਰਮੁਖ ਚਖਦਾ ਹੈ। ਉਹ ਮਹਲੀ=ਜਗਿਆਸੂ ਸਤਸੰਗ-ਘਰ, ਅਥਵਾ :–[illegible] ਘਰ ਦੇ ਦਰ=ਅੰਦਰ ਆਇਆ ਹੈ, ਉਸ ਦੀ ਪਤਿ=ਪੈਜ ਹਰੀ ਆਪ ਰਖਦਾ ਹੈ। ੫।

## ਇਹੁ ਮਨੁ ਰਾਜਾ ਸੂਰ ਸੰਗ੍ਰਾਮਿ ॥ ਇਹੁ ਮਨੁ ਨਿਰਭਉ ਗੁਰਮੁਖਿ ਨਾਮਿ ॥

ਇਹ ਮਨ ਰਾਜਿਆਂ ਦੀ ਸੰਗਤ ਕਰਕੇ ਰਾਜਾ ਰੂਪ ਹੋ ਰਿਹਾ ਹੈ। ਸੂਰਮਿਆਂ ਨਾਲ ਮਿਲਕੇ ਸੰਗ੍ਰਾਮਿ=ਜੁਧ (ਜੰਗ) ਕਰਦਾ ਹੈ। ਗੁਰਮੁਖਾਂ ਨਾਲ ਮਿਲਕੇ ਨਾਮੀ ਦੇ ਨਾਮ ਨੂੰ ਜਪਕੇ ਇਹ ਮਨ ਨਿਰਭਉ ਹੁੰਦਾ ਹੈ। ਅਥਵਾ :–ਗੁਰਮੁਖਿ=ਗੁਰਾਂ ਦੁਆਰੇ ਨਿਰਭਉ ਦੇ ਨਾਮ ਨੂੰ ਜਪੇ ਤਾਂ ਇਹ ਮਨ ਡਰ ਤੋਂ ਰਹਿਤ ਹੋ ਜਾਂਦਾ ਹੈ।

## ਮਾਰੇ ਪੰਚ ਅਪੁਨੈ ਵਸਿ ਕੀਏ ॥ ਹਉਮੈ ਗ੍ਰਾਸਿ ਇਕਤੁ ਥਾਇ ਕੀਏ ॥੬॥

ਜਿਨ੍ਹਾਂ ਨੇ ਕਾਮ ਕਰੋਧ ਆਦਿਕ ਪੰਜ ਵੈਰੀ ਮਾਰਕੇ ਆਪਣੇ ਵਸਿ=ਅਧੀਨ ਕੀਤੇ ਹਨ। ਅਤੇ ਹੰਗਤਾ ਮਮਤਾ ਨੂੰ ਭੀ ਗ੍ਰਾਸਿ=ਰੋਟੀ ਦੀ ਬੁਰਕੀ ਵਾਂਗ ਅਭਾਵ ਕੀਤਾ ਹੈ, ਉਨ੍ਹਾਂ ਨੇ ਸਭ ਇੰਦ੍ਰੀਆਂ ਨੂੰ ਇਕ ਥਾਂ ਭਾਵ ਦਮਨ ਕੀਤਾ ਹੈ। ਅਥਵਾ:–ਉਨ੍ਹਾਂ ਨੇ ਇਕ ਪਰਮੇਸ਼ਰ ਵਿਚ ਆਪਣੇ ਆਪ ਨੂੰ ਥਾਇ ਕੀਏ=ਇਸਥਿਤੀ ਕੀਤਾ ਹੈ। ੬।

## ਗੁਰਮੁਖਿ ਰਾਗ ਸੁਆਦ ਅਨ ਤਿਆਗੇ ॥
## ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥

ਗੁਰਮੁਖਾਂ ਨੇ ਨਾਮ ਤੋਂ ਬਿਨਾਂ ਅਨ=ਹੋਰ ਰਾਗ ਤੇ ਹੋਰ ਸਭ ਸੁਆਦ ਤਿਆਗੇ=ਛੱਡ ਦਿਤੇ ਹਨ। ਗੁਰਮੁਖ ਜਨ ਇਸ ਮਨ ਨੂੰ ਆਪਣੇ ਅਧੀਨ ਕਰਕੇ ਪਰਮੇਸ਼ਰ ਦੀ ਭਗਤੀ ਵਿਚ ਜਾਗੇ ਹਨ।

ਅਥਵਾ :–ਗੁਰਮੁਖਾਂ ਦਾ ਇਹ ਮਨ ਭਗਤੀ ਵਿਚ ਜਾਗਿਆ ਹੈ।

**ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥**
**ਆਤਮੁ ਚੀਨਿ ਭਏ ਨਿਰੰਕਾਰੀ ॥ ੭ ॥**

ਜਿਸ ਨੇ ਗੁਰ ਸ਼ਬਦ ਨੂੰ ਗੁਰਾਂ ਤੋਂ ਸੁਣਕੇ ਮੰਨਨ ਕੀਤਾ ਹੈ। ਉਹ ਅਨਹਦ ਬ੍ਰਹਮ ਦੇ ਵਿਚਾਰਨ ਵਾਲਾ ਹੋਇਆ ਹੈ। ਅਥਵਾ :–ਗੁਰ ਸ਼ਬਦ ਨੂੰ ਵਿਚਾਰ ਕੇ, ਜਿਸ ਨੇ ਅਨਹਦ=ਪਰਮੇਸ਼ਰ ਦੇ ਨਾਮ ਦਾ ਸ੍ਰਵਨ ਤੇ ਫਿਰ ਮੰਨਨ ਕੀਤਾ ਹੈ। ਉਸ ਨੇ ਆਤਮਾ ਨੂੰ ਚੀਨਿਆਂ ਹੈ, ਜਿਸ ਨੇ ਆਤਮਾ ਨੂੰ ਜਾਣਿਆਂ ਹੈ, ਉਹ ਨਿਰੰਕਾਰ ਦਾ ਰੂਪ ਹੋਏ ਹਨ। ੭।

**ਇਹੁ ਮਨੁ ਨਿਰਮਲੁ ਦਰਿ ਘਰਿ ਸੋਈ ॥**
**ਗੁਰਮੁਖਿ ਭਗਤਿ ਭਾਉ ਧੁਨਿ ਹੋਈ ॥**

ਜਿਸ ਵੇਲੇ ਇਹ ਮਨ ਸ਼ੁਧ ਹੋਇਆ, ਤਾਂ ਉਸ ਪਰਮਾਤਮਾ ਦੇ ਸਰੂਪ-ਘਰ ਦੇ ਅੰਦਰ ਚਲਾ ਗਿਆ। ਭਾਉ ਭਗਤਿ=ਪ੍ਰੇਮਾ ਭਗਤੀ ਕਰਨ ਨਾਲ ਗੁਰਮੁਖਾਂ ਦੀ ਧੁਨਿ ਹੋਈ=ਬ੍ਰਹਮਾਕਾਰ ਬਿਰਤੀ ਹੋਈ ਹੈ।

**ਅਹਿਨਿਸਿ ਹਰਿ ਜਸੁ ਗੁਰ ਪਰਸਾਦਿ ॥**
**ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ ॥ ੮ ॥**

ਉਹ ਗੁਰਾਂ ਦੀ ਕਿਰਪਾ ਦੁਆਰੇ ਦਿਨ ਰਾਤ ਹਰੀ ਦੇ ਜਸ ਨੂੰ ਕਰਕੇ ਜਾਣ ਲੈਂਦਾ ਹੈ, ਕਿ ਉਹ ਪ੍ਰਭੂ ਆਦਿ ਜੁਗਾਦਿ=ਸਦਾ ਸਦਾ ਘਟ ਘਟ ਵਿਖੇ ਪੂਰਨ ਹੈ। ੮।

**ਰਾਮ ਰਸਾਇਣਿ ਇਹੁ ਮਨੁ ਮਾਤਾ ॥ ਸਰਬ ਰਸਾਇਣੁ ਗੁਰਮੁਖਿ ਜਾਤਾ ॥**

ਜਿਸ ਵੇਲੇ ਗੁਰਮੁਖਾਂ ਦਾ ਇਹ ਮਨ ਰਾਮ ਜੋ ਰਸਾਂ ਦਾ ਘਰ ਹੈ, ਉਸ ਵਿਖੇ ਮਾਤਾ=ਮਸਤ ਹੋਇਆ। ਤਾਂ ਗੁਰਮੁਖਾਂ ਨੇ ਉਸ ਪਰਮੇਸ਼ਰ ਨੂੰ ਸਭ ਰਸਾਂ ਦਾ ਆਇਣ=ਘਰ ਜਾਤਾ=ਜਾਨਣਾ ਕੀਤਾ। ਅਥਵਾ :–ਸਾਰਿਆਂ ਨੂੰ ਰਸਾਇਣੁ=ਪਰਮੇਸ਼ਰ ਰੂਪ ਜਾਣਿਆਂ ਹੈ।

**ਭਗਤਿ ਹੇਤੁ ਗੁਰ ਚਰਣ ਨਿਵਾਸਾ ॥**
**ਨਾਨਕ ਹਰਿ ਜਨ ਕੇ ਦਾਸਨਿ ਦਾਸਾ ॥੯॥੮॥**

ਗੁਰਾਂ ਦੇ ਚਰਨਾਂ ਵਿਚ ਜਿਹੜਾ ਨਿਵਾਸ ਕਰਨਾ ਹੈ, ਏਹੀ ਭਗਤੀ ਦਾ ਹੇਤੁ=ਕਾਰਨ ਹੈ। ਗੁਰੂ ਜੀ ਕਥਨ ਕਰਦੇ ਹਨ– ਅਸੀਂ ਹਰਿ ਜਨ ਕੇ=ਵਾਹਿਗੁਰੂ ਦੇ ਦਾਸਾਂ ਦੇ ਦਾਸ ਹਾਂ।੯।੮।

**(ਪੰਨਾ ੪੧੬) ਆਸਾ ਮਹਲਾ ੧ ॥**

ਕਿਸੇ ਨੂੰ ਧਨ ਵਿਚ ਫਸਿਆ ਦੇਖ ਕੇ ਉਪਦੇਸ਼ ਦੇਂਦੇ ਹਨ–

**ਤਨੁ ਬਿਨਸੈ ਧਨੁ ਕਾ ਕੋ ਕਹੀਐ ॥ ਬਿਨੁ ਗੁਰ ਰਾਮ ਨਾਮੁ ਕਤ ਲਹੀਐ ॥**

ਜਿਸ ਵੇਲੇ ਪੰਜ ਭੂਤਕ ਸਥੂਲ ਸਰੀਰ ਨਾਸ ਹੋ ਜਾਂਦਾ ਹੈ, ਫਿਰ ਇਹ ਧਨ ਕਿਸ ਦਾ ਕਿਹਾ ਜਾਂਦਾ ਹੈ ? ਅਰਥਾਤ ਜੀਵ ਦੇ ਨਾਲ ਨਹੀਂ ਜਾਂਦਾ ਫਿਰ ਤਾਂ ਹੋਰ ਸਾਂਭ ਲੈਂਦੇ ਹਨ। ਨਾਲ ਜਾਣ ਵਾਲਾ ਰਾਮ ਨਾਮ ਰੂਪੀ ਧਨ ਗੁਰਾਂ ਤੋਂ ਬਿਨਾਂ ਕਿਥੋਂ ਲੈ ਸਕਦਾ ਹੈ।

**ਰਾਮ ਨਾਮ ਧਨੁ ਸੰਗਿ ਸਖਾਈ ॥**
**ਅਹਿਨਿਸਿ ਨਿਰਮਲੁ ਹਰਿ ਲਿਵ ਲਾਈ ॥੧॥**

ਰਾਮ ਨਾਮ ਰੂਪੀ ਧਨ ਜੀਵ ਦੇ ਅੰਗ-ਸੰਗ ਹੋ ਕੇ ਸਹਾਇਤਾ ਕਰਦਾ ਹੈ। ਇਸ ਲਈ ਹੇ ਪੁਰਸ਼ਾ ! ਤੂੰ ਦਿਨ ਰਾਤ ਨਿਰਮਲ ਹਰੀ ਨਾਮ ਵਿਚ ਲਿਵ ਲਗਾਉਣਾ ਕਰ। ੧।

**ਰਾਮ ਨਾਮ ਬਿਨੁ ਕਵਨੁ ਹਮਾਰਾ ॥**

ਰਾਮ ਨਾਮ ਤੋਂ ਬਿਨਾਂ ਸਾਡਾ ਹੋਰ ਕੌਣ ਰਖੱਜਕ ਹੈ ?

**ਸੁਖ ਦੂਖ ਸਮ ਕਰਿ ਨਾਮੁ ਨ ਛੋਡਉ**
**ਆਪੇ ਬਖਸਿ ਮਿਲਾਵਣਹਾਰਾ ॥੧॥ਰਹਾਉ॥**

ਦੁਖ ਸੁਖ ਵਿਚ ਇਕ ਸਮ ਬਿਰਤੀ ਕਰਕੇ ਨਾਮ ਜਪਣਾ ਨਾ ਛਡੋ, ਜੇ ਨਾਮ ਜਪਦੇ ਰਹੋਗੇ ਤਾਂ ਮਿਲਾਉਣ ਵਾਲਾ ਪ੍ਰਭੂ ਆਪੇ ਬਖਸ਼ ਕੇ ਮਿਲਾ ਲਏਗਾ। ੧। ਰਹਾਉ।

**ਕਨਿਕ ਕਾਮਨੀ ਹੇਤੁ ਗਵਾਰਾ ॥ ਦੁਬਿਧਾ ਲਾਗੇ ਨਾਮੁ ਵਿਸਾਰਾ ॥**

ਗਵਾਰਾ=ਮੂਰਖ ਪੁਰਸ਼ ਕਨਿਕ=ਸੋਨਾ ਅਤੇ ਕਾਮਨੀ=ਇਸਤ੍ਰੀ ਵਿਖੇ ਹੇਤੁ=ਪ੍ਰੇਮ ਕਰ ਰਿਹਾ ਹੈ। ਦੁਬਿਧਾ=ਦਵੈਸ਼ ਵਿਚ ਲਗਕੇ (ਮੂਰਖ ਪੁਰਸ਼ ਨੇ) ਪਰਮੇਸ਼ਰ ਦਾ ਨਾਮ ਭੁਲਾ ਦਿੱਤਾ ਹੈ।

**ਜਿਸੁ ਤੂੰ ਬਖਸਹਿ ਨਾਮੁ ਜਪਾਇ ॥ ਦੂਤੁ ਨ ਲਾਗਿ ਸਕੈ ਗੁਨ ਗਾਇ ॥੨॥**

ਹੇ ਪੁਰਸ਼ਾ ! ਤੂੰ ਇਉਂ ਨਿਸਚੇ ਕਰ, ਜਿਸ ਨੂੰ ਪਰਮਾਤਮਾ ਬਖਸ਼ਣਾ ਚਾਹੁੰਦਾ ਹੈ, ਉਸ ਪਾਸੋਂ ਨਾਮ ਜਪਾਉਂਦਾ ਹੈ। ਪਰਮੇਸ਼ਰ ਦੇ ਗੁਣ ਗਾਉਣ ਕਰਕੇ ਕਾਮ ਆਦਿਕ ਦੂਤ, ਅਥਵਾ :—ਜਮਦੂਤ ਨੇੜੇ ਨਹੀਂ ਲੱਗ ਸਕਦੇ। ੨।

**ਹਰਿ ਗੁਰੁ ਦਾਤਾ ਰਾਮ ਗੁਪਾਲਾ ॥ ਜਿਉ ਭਾਵੈ ਤਿਉ ਰਾਖੁ ਦਇਆਲਾ ॥**

ਗੁਰੂ ਸਾਹਿਬ ਜੀ ਹਰੀ ਰਾਮ ਗੁਪਾਲ ਦੀ ਪ੍ਰਾਪਤੀ ਦੇ ਦਾਤੇ ਹਨ। ਫਿਰ ਦਿਆਲੂ

ਸੁਭਾਵ ਹੋਣ ਕਰਕੇ ਜਿਵੇਂ ਭਾਵੈ=ਚਾਹੁੰਦੇ ਹਨ, ਤਿਵੇਂ ਹੀ ਸਿਖ ਨੂੰ ਰੱਖ ਲੈਂਦੇ ਹਨ।

**ਗੁਰਮੁਖਿ ਰਾਮੁ ਮੇਰੈ ਮਨਿ ਭਾਇਆ॥**
**ਰੋਗ ਮਿਟੇ ਦੁਖੁ ਠਾਕਿ ਰਹਾਇਆ॥੩॥**

ਜਿਹੋ ਜਿਹੇ ਗੁਰਾਂ ਦੁਆਰੇ ਰਾਮ ਨਾਮ ਜਪਣਾ ਮੇਰੇ ਮਨ ਨੂੰ ਚੰਗਾ ਲੱਗਾ ਹੈ। ਰਾਮ ਨਾਮ ਜਪਣ ਕਰਕੇ ਰੋਗ ਮਿਟ ਗਏ ਹਨ ਅਤੇ ਜੰਮਣ ਮਰਨ ਦੇ ਦੁਖ ਨੂੰ ਠਾਕਿ ਰਹਾਇਆ=ਰੋਕ ਰਖਿਆ ਹੈ। ੩।

**ਅਵਰੁ ਨ ਅਉਖਧੁ ਤੰਤ ਨ ਮੰਤਾ॥**
**ਹਰਿ ਹਰਿ ਸਿਮਰਣੁ ਕਿਲਵਿਖ ਹੰਤਾ॥**

ਪਾਪਾਂ ਨੂੰ ਦੂਰ ਕਰਨ ਲਈ ਇਸ ਵਰਗਾ ਹੋਰ ਕੋਈ ਅਉਖਧੁ=ਦਾਰੂ ਨਹੀਂ, ਅਤੇ ਜੰਤਰ ਮੰਤਰ ਤੰਤਰ ਭੀ ਨਹੀਂ ਹੈ। ਇਕ ਹਰਿ ਹਰਿ ਦਾ ਸਿਮਰਨ ਹੀ ਸਭ ਕਿਲਵਿਖ ਹੰਤਾ=ਪਾਪਾਂ ਦੇ ਨਾਸ ਕਰਨ ਵਾਲਾ ਹੈ।

**ਤੂੰ ਆਪਿ ਭੁਲਾਵਹਿ ਨਾਮੁ ਵਿਸਾਰਿ॥**
**ਤੂੰ ਆਪੇ ਰਾਖਹਿ ਕਿਰਪਾ ਧਾਰਿ॥੪॥**

ਹੇ ਪਰਮੇਸ਼ਰ ! ਜਿਸ ਨੂੰ ਤੂੰ ਆਪਣੇ ਵਲੋਂ ਭੁਲਾਉਂਦਾ ਹੈਂ, ਉਹ ਪੁਰਸ਼ ਨਾਮ ਜਪਣਾ ਵਿਸਾਰ ਦਿੰਦਾ ਹੈ। ਜਿਸ ਉਤੇ ਤੂੰ ਕਿਰਪਾ ਦ੍ਰਿਸ਼ਟੀ ਧਾਰਦਾ ਹੈਂ, ਉਸ ਪੁਰਸ਼ ਨੂੰ ਤੂੰ ਆਪ ਹੱਥ ਦੇ ਕੇ ਰਖਦਾ ਹੈਂ। ਅਥਵਾ :—ਜਿਸ ਉਤੇ ਤੂੰ ਆਪ ਕਿਰਪਾ ਧਾਰਦਾ ਹੈਂ, ਉਹ ਤੇਰੇ ਨਾਮ ਨੂੰ ਚੇਤੇ ਰਖਦਾ ਹੈ। ੪।

**ਰੋਗੁ ਭਰਮੁ ਭੇਦੁ ਮਨਿ ਦੂਜਾ॥ ਗੁਰ ਬਿਨੁ ਭਰਮਿ ਜਪਹਿ ਜਪੁ ਦੂਜਾ॥**

ਅਗਿਆਨ ਰੂਪ ਰੋਗ, ਭੇਦ ਭਰਮ ਕਰਤਤ ਭਰਮ, ਦੂਜਾ=ਦ੍ਵੈਤ ਭਾਵ ਆਦਿ ਸਭ ਵਿਕਾਰ ਮਨਮੁਖਾਂ ਦੇ ਮਨ ਵਿਚ ਹਨ। ਅਥਵਾ :—ਭਰਮ, ਭੇਦ ਤੇ ਮਨ ਵਿਖੇ ਜੋ ਦ੍ਵੈਤ ਭਾਵ ਹੈ, ਇਹ ਸਭ ਰੋਗ ਰੂਪ ਹੋ ਕੇ ਮਨਮੁਖ ਨੂੰ ਚਿੰਮੜੇ ਹੋਏ ਹਨ।

ਪ੍ਰਸ਼ਨ :—ਮਨਮੁਖ ਕੌਣ ਹੈ ?

ਉੱਤਰ :—ਜੋ ਗੁਰੂ ਤੋਂ ਬਿਨਾਂ ਹੈ, ਓਹੀ ਮਨਮੁਖ ਹੈ, ਅਤੇ ਜੋ ਪਰਮੇਸ਼ਰ ਨੂੰ ਛਡਕੇ ਭਰਮ ਦੇ ਸਹਿਤ ਦੂਜਿਆਂ ਦੇ ਜਪ ਨੂੰ ਜਪਦਾ ਹੈ, ਉਹ ਭੀ ਮਨਮੁਖ ਪੁਰਸ਼ ਹੈ।

**ਆਦਿ ਪੁਰਖ ਗੁਰ ਦਰਸ ਨ ਦੇਖਹਿ॥**
**ਵਿਣੁ ਗੁਰ ਸਬਦੈ ਜਨਮੁ ਕਿ ਲੇਖਹਿ॥੫॥**

ਮਨਮੁਖ ਪੁਰਸ਼ ਆਦਿ ਪੁਰਖ ਰੂਪ ਗੁਰੂ ਦਾ ਦਰਸ਼ਨ ਨਹੀਂ ਦੇਖਦਾ। ਗੁਰ ਸ਼ਬਦ ਤੋਂ ਬਿਨਾਂ ਇਸ ਮਨਮੁਖ ਦਾ ਜਨਮ ਕਿਸ ਲੇਖੇ ਵਿਚ ਹੈ ? ਭਾਵ ਨਿਸਫਲ ਹੈ। ੫।

**ਦੇਖਿ ਅਚਰਜੁ ਰਹੇ ਬਿਸਮਾਦਿ ॥ ਘਟਿ ਘਟਿ ਸੁਰ ਨਰ ਸਹਜ ਸਮਾਧਿ ॥**

ਜੋ ਪਰਮਾਤ੍ਰਮਾ ਸੁਰਾਂ ਦੇ ਘਟ ਵਿਚ ਅਤੇ ਨਰਾਂ ਦੇ ਘਟ ਵਿਚ ਵਿਆਪਕ ਹੈ, ਉਸ ਵਿਖੇ ਸਹਜ ਸਮਾਧਿ=ਨਿਰਵਿਕਲਪ ਸਮਾਧੀ ਲਗਾਕੇ ਗੁਰਮੁਖ ਜਨ ਅਸਚਰਜ ਰੂਪ ਪਰਮਾਤਮਾ ਨੂੰ ਦੇਖਕੇ ਅਸਚਰਜ ਹੋ ਰਹੇ ਹਨ।

**ਭਰਿਪੂਰਿ ਧਾਰਿ ਰਹੇ ਮਨ ਮਾਹੀ ॥ ਤੁਮ ਸਮਸਰਿ ਅਵਰੁ ਕੋ ਨਾਹੀ ॥੬॥**

ਜੋ ਪਰਮੇਸ਼ਰ ਜਗਤ ਨੂੰ ਧਾਰਕੇ ਸਾਰਿਆਂ ਵਿਚ ਭਰਪੂਰ ਹੋ ਰਿਹਾ ਹੈ, ਗੁਰਮੁਖ ਉਸ ਨੂੰ ਮਨ ਵਿਚ ਜਾਣਦੇ ਹਨ। ਅਥਵਾ :–ਗੁਰਮੁਖ ਜਨ ! ਮਨ ਵਿਚ ਇਓਂ ਨਿਸਚੇ ਕਰਦੇ ਹਨ, ਕਿ ਉਹ ਪ੍ਰਭੂ ਹੀ ਸਭ ਨੂੰ ਮਰਯਾਦਾ ਵਿਚ ਧਾਰਕੇ ਭਰਪੂਰ ਹੋ ਰਿਹਾ ਹੈ। ਅਤੇ ਇੰਞ ਆਖਦੇ ਹਨ–ਕਿ ਹੇ ਵਾਹਿਗੁਰੂ ! ਤੇਰੇ ਵਰਗਾ ਹੋਰ ਕੋਈ ਦੂਜਾ ਨਹੀਂ ਹੈ। ੬।

**ਜਾ ਕੀ ਭਗਤਿ ਹੇਤੁ ਮੁਖਿ ਨਾਮੁ ॥ ਸੰਤ ਭਗਤ ਕੀ ਸੰਗਤਿ ਰਾਮੁ ॥**

ਜਿਸ ਦੀ ਭਗਤੀ ਦਾ ਮੁਖ ਕਾਰਨ ਏਹੀ ਹੈ, ਜਿਹੜਾ ਮੂੰਹ ਨਾਲ ਰਾਮ ਨਾਮ ਜਪਣਾ ਹੈ। ਤਾਂ ਤੇ ਹੇ ਰਾਮ ! ਤੂੰ ਸਾਨੂੰ ਸੰਤਾਂ ਭਗਤਾਂ ਦੀ ਸੰਗਤ ਦੇਣਾ ਕਰ। ਜਿਥੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ।

**ਬੰਧਨ ਤੋਰੇ ਸਹਜਿ ਧਿਆਨੁ ॥ ਛੂਟੈ ਗੁਰਮੁਖਿ ਹਰਿ ਗੁਰ ਗਿਆਨੁ ॥੭ ॥**

ਸਹਜ ਪਦ ਵਿਚ ਧਿਆਨ ਜੋੜਨ ਕਰ ਕੇ, ਮੋਹ ਦੇ ਸਭ ਬੰਧਨ ਟੁੱਟ ਜਾਂਦੇ ਹਨ। ਗੁਰਾਂ ਦੁਆਰੇ ਹਰੀ ਦਾ ਗਿਆਨ ਹੋਣ ਕਰਕੇ ਗੁਰਮੁਖ ਬੰਧਨਾਂ ਤੋਂ ਛੁਟੇ ਰਹਿੰਦੇ ਹਨ। ੭।

**ਨਾ ਜਮਦੂਤ ਦੂਖੁ ਤਿਸੁ ਲਾਗੈ ॥ ਜੋ ਜਨੁ ਰਾਮ ਨਾਮਿ ਲਿਵ ਜਾਗੈ ॥**

ਜੋ ਪੁਰਸ਼ ! ਲਿਵ ਲਗਾਕੇ ਰਾਮ ਨਾਮ ਦੇ ਜਾਪ ਕਰਨ ਵਿਚ ਜਾਗਦਾ ਹੈ। ਉਸਦੇ ਮਗਰ ਨਾ ਜਮਦੂਤ ਲਗਦੇ ਹਨ, ਨਾ ਹੀ ਕੋਈ ਦੁਖ ਉਸ ਨੂੰ ਆ ਕੇ ਲਗਦਾ ਹੈ।

**ਭਗਤਿ ਵਛਲੁ ਭਗਤਾ ਹਰਿ ਸੰਗਿ ॥**

**ਨਾਨਕ ਮੁਕਤਿ ਭਏ ਹਰਿ ਰੰਗਿ ॥੮॥੯॥**

ਉਹ ਹਰੀ ਭਗਤਾਂ ਦਾ ਪਿਆਰਾ ਹੈ, ਅਤੇ ਭਗਤਾਂ ਦੇ ਅੰਗ-ਸੰਗ ਰਹਿੰਦਾ ਹੈ। ਗੁਰੂ ਜੀ ਆਖਦੇ ਹਨ–ਭਗਤ ਜਨ ਹਰੀ ਵਿਖੇ ਰੰਗਿ=ਪ੍ਰੇਮ ਕਰਕੇ ਮੁਕਤ ਹੋਏ ਹਨ। ੮। ੯।

## ਆਸਾ ਮਹਲਾ ੧ ਇਕ ਤੁਕੀ ॥

**ਗੁਰੁ ਸੇਵੇ ਸੋ ਠਾਕੁਰ ਜਾਨੈ ॥ ਦੂਖੁ ਮਿਟੈ ਸਚੁ ਸਬਦਿ ਪਛਾਨੈ ॥੧॥**

ਜੋ ਗੁਰਾਂ ਦੀ ਸੇਵਾ ਕਰਦਾ ਹੈ, ਓਹੀ ਠਾਕੁਰ=ਪਰਮਾਤਮਾ ਨੂੰ ਸਾਰੇ ਹਾਜ਼ਰ-ਨਾਜ਼ਰ ਜਾਣਦਾ

ਹੈ। ਸਚੇ ਗੁਰਾਂ ਦੇ ਸ਼ਬਦ ਪਛਾਨਣ ਕਰਕੇ ਸਾਰੇ ਦੂਖ, ਅਥਵਾ :—ਜਨਮ ਮਰਨ ਦਾ ਦੂਖ ਮਿਟ ਜਾਂਦਾ ਹੈ ।੧।

**ਰਾਮੁ ਜਪਹੁ ਮੇਰੀ ਸਖੀ ਸਖੇਨੀ ॥**

**ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥੧॥ਰਹਾਉ॥**

ਹੇ ਮੇਰੀਆਂ ਸਖੇਨੀ=ਪਿਆਰੀਆਂ ਸਖੀਓ ! ਅਸਲੀ ਸਖੈਨੀ=ਮਿੱਤਰ ਜੋ ਹਰੀ ਰਾਮ ਹੈ, ਉਸ ਦਾ ਜਾਪ ਕਰੋ । ਸਤਿਗੁਰਾਂ ਨੂੰ ਸੇਵਕੇ ਅੱਖਾਂ ਨਾਲ ਨੈਨੀ=ਪ੍ਰੇਰਕ ਪ੍ਰਭੂ ਨੂੰ ਦੇਖਣਾ ਕਰੋ ।੧।ਰਹਾਉ।

**ਬੰਧਨ ਮਾਤ ਪਿਤਾ ਸੰਸਾਰਿ ॥ ਬੰਧਨ ਸੁਤ ਕੰਨਿਆ ਅਰੁ ਨਾਰਿ ॥੨॥**

ਸੰਸਾਰ ਵਿਖੇ ਜੋ ਮਾਤਾ ਪਿਤਾ ਹਨ, ਓਹ ਭੀ ਬੰਧਨ ਰੂਪ ਹਨ, (ਜੋ ਚੰਗੇ ਪਾਸੇ ਜਾਣ ਨਹੀਂ ਦਿੰਦੇ)। ਸੁਤ=ਪੁਤ੍ਰ, ਕੰਨਿਆਂ=ਧੀ ਅਤੇ ਨਾਰਿ=ਇਸਤ੍ਰੀ ਇਹ ਭੀ ਸਭ ਬੰਧਨ ਰੂਪ ਹਨ ।੨।

**ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤੁ ਕਲਤੁ ਮਨਿ ਬੀਆ ॥੩॥**

ਹੰਗਤਾ ਦੇ ਸਹਿਤ ਜਿਹੜਾ ਕਰਮਾਂ ਧਰਮਾਂ ਦਾ ਕਰਨਾ ਹੈ, ਇਹ ਭੀ ਬੰਧਨ ਰੂਪ ਹੈ। ਪੁਤ੍ਰ ਤੇ ਕਲਤੁ=ਇਸਤ੍ਰੀ ਜੋ ਮਨ ਵਿਚ ਬੀਆ=ਦ੍ਵੈਤ ਪੈਦਾ ਕਰਨ ਵਾਲੇ ਹਨ, ਉਹ ਭੀ ਬੰਧਨ ਰੂਪ ਹਨ ।

ਅਥਵਾ :—ਬੀਏ ਪਾਸ ਹੋ ਜਾਵਾਂ, ਇਹ ਜਿਹੜਾ ਮੰਗਣਾ ਹੈ, ਇਹ ਭੀ ਬੰਧਨ ਰੂਪ ਹੈ ।੩।

ਯਥਾ :—ਜਉ ਮਾਗਹਿ ਤਉ ਮਾਗਹਿ ਬੀਆ ॥ ਜਾ ਤੇ ਕੁਸਲ ਨ ਕਾਹੂ ਥੀਆ ॥ (ਪੰਨਾ ੨੫੮)

**ਬੰਧਨ ਕਿਰਖੀ ਕਰਹਿ ਕਿਰਸਾਨ ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥**

ਜੋ ਕਿਰਸਾਨ=ਜ਼ਿਮੀਂਦਾਰ ਕਿਰਖੀ=ਖੇਤੀ ਕਰਦੇ ਹਨ, ਉਹ ਭੀ ਬੰਧਨ ਰੂਪ ਹੈ। ਕਿਉਂਕਿ ਜਿਸ ਵੇਲੇ ਖੇਤੀ ਪੈਦਾ ਹੋਣ ਕਰਕੇ ਹਉਮੈ ਦੇ ਸਹਿਤ ਰਾਜਾ ਦਾਨ=ਕਰ (ਮਾਮਲਾ, ਟੈਕਸ) ਮੰਗਦਾ ਹੈ ਤੇ ਇਹ ਜੀਵ ਡੰਨ ਸਹਾਰਦਾ ਹੈ, ਉਹ ਭੀ ਬੰਧਨ ਰੂਪ ਹੈ ।੪।

**ਬੰਧਨ ਸਉਦਾ ਅਣਵੀਚਾਰੀ ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥**

ਵਿਚਾਰ ਤੋਂ ਅਣ=ਬਿਨਾਂ ਜੋ ਸੌਦਾ ਕਰਨਾ ਹੈ, ਉਹ ਭੀ ਬੰਧਨ ਰੂਪ ਹੈ। ਮਾਇਆ ਦੇ ਮੋਹ=ਰੂਪ ਪਸਾਰੇ ਵਿਚ, ਅਥਵਾ :—ਮੋਹਨੇ ਵਾਲੀ ਜੋ ਮਾਯਾ ਹੈ, ਉਸਦੇ ਪਸਾਰੇ ਵਿਚ ਤ੍ਰਿਪਤੀ ਨਹੀਂ ਹੈ ।

**ਬੰਧਨ ਸਾਹ ਸੰਚਹਿ ਧਨੁ ਜਾਇ ॥ ਬਿਨੁ ਹਰਿ ਭਗਤਿ ਨ ਪਵਈ ਥਾਇ ॥੬।**

ਧਨ ਦਾ ਇਕੱਠਾ ਕਰਨਾ ਭੀ ਫਾਹੀ ਰੂਪ ਹੈ, ਕਿਉਂਕਿ ਜਿਸ ਵੇਲੇ ਉਹ ਧਨ ਚਲਿਆ

ਜਾਂਦਾ ਹੈ, ਤਾਂ ਸ਼ਾਹ ਹਹੁਕੇ ਨਾਲ ਹੀ ਮਰ ਜਾਂਦਾ ਹੈ। ਹਰੀ ਦੀ ਭਗਤੀ ਬਿਨਾਂ ਕੋਈ ਕਰਮ ਕੀਤਾ ਹੋਇਆ ਥਾਂ ਨਹੀਂ ਪੈਂਦਾ, ਭਾਵ ਸਫਲ ਨਹੀਂ ਹੁੰਦਾ।

ਅਥਵਾ :–ਹਰੀ ਦੀ ਭਗਤੀ ਬਿਨਾਂ ਇਹ ਜੀਵ ਸਰੂਪ-ਥਾਂ ਨਹੀਂ ਪਾਉਂਦਾ। ੬।

**ਬੰਧਨ ਬੇਦੁ ਬਾਦੁ ਅਹੰਕਾਰ ॥ ਬੰਧਨਿ ਬਿਨਸੈ ਮੋਹ ਵਿਕਾਰ ॥੭॥**

ਹੰਕਾਰ ਸਹਿਤ ਹੋ ਕੇ ਵੇਦਾਂ ਦੇ ਬਾਦੁ=ਝਗੜੇ ਕਰਨੇ ਭੀ ਬੰਧਨ ਰੂਪ ਹਨ।

ਜਿਸ ਮੋਹ ਅਤੇ ਵਿਕਾਰਾਂ ਵਿਚ ਲਗਕੇ ਜੀਵ ਬਿਨਸ ਰਿਹਾ ਹੈ ਉਹ ਭੀ ਬੰਧਨ ਰੂਪ ਹਨ। ੭।

**ਨਾਨਕ ਰਾਮ ਨਾਮ ਸਰਣਾਈ ॥**
**ਸਤਿਗੁਰਿ ਰਾਖੇ ਬੰਧੁ ਨ ਪਾਈ ॥੮॥੧੦॥**

ਗੁਰੂ ਜੀ ਆਖਦੇ ਹਨ–ਜਿਨ੍ਹਾਂ ਨੇ ਸਤਿਗੁਰਾਂ ਦੀ ਸ਼ਰਨ ਲੈ ਕੇ ਰਾਮ ਨਾਮ ਜਪਿਆ ਹੈ, ਉਨ੍ਹਾਂ ਦੇ ਰਾਖੇ ਸਤਿਗੁਰੂ ਹੋਏ ਹਨ, ਜਿਨ੍ਹਾਂ ਦੇ ਰਾਖੇ ਸਤਿਗੁਰੂ ਹੋਏ ਹਨ, ਉਨ੍ਹਾਂ ਨੂੰ ਕੋਈ ਬੰਧਨ ਨਹੀਂ ਪੈਂਦਾ। ੮। ੧੦।

## [ਪੰਨਾ ੪੧੭] ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩

**ੴ ਸਤਿਗੁਰ ਪ੍ਰਸਾਦਿ ॥**

**ਉਥਾਨਕਾ :**–ਪ੍ਰਦੇਸ਼ ਯਾਤਰਾ ਕਰਦੇ ਕਰਦੇ–ਜਿਸ ਵੇਲੇ ਗੁਰੂ ਸਾਹਿਬ ਜੀ ਏਮਨਾਬਾਦ ਆਏ ਤਾਂ ਸ਼ਹਿਰ ਤੋਂ ਬਾਹਰ ਵਾਰ ਇਕ ਥੜਾ ਵੇਖਕੇ ਉਸਤੇ ਬੈਠ ਗਏ। ਸਾਧੂ ਮਹਾਤਮਾਂ ਵੀ ਨਾਲ ਸਨ ਉਹ ਭੀ ਓਥੇ ਬੈਠ ਗਏ। ਬਚਨ ਬਿਲਾਸ ਕਰਦਿਆਂ ਸਾਰਾ ਦਿਨ ਬੀਤ ਗਿਆ, ਕਿਸੇ ਨੇ ਅੰਨ ਪਾਣੀ ਨਾ ਪੁਛਿਆ। ਤਾਂ ਹਜ਼ੂਰ ਨੇ ਕਿਹਾ–'ਕਿਸੇ ਨੇ ਤਾਂ ਆ ਕੇ ਨਹੀਂ ਪੁਛਿਆ, ਤੁਸੀਂ ਆਪ ਹੀ ਸ਼ਹਿਰ ਵਿਚ ਜਾ ਕੇ ਮਧੂਕੜੀ ਮੰਗਕੇ ਛਕ ਆਓ, ਨਾਲ ਮਰਦਾਨੇ ਨੂੰ ਭੇਜਿਆ, ਤੇ ਇਹ ਗੱਲ ਕਹੀ –ਕਿ 'ਮਰਦਾਨਿਆਂ ! ਭੋਜਨ ਛਕ ਕੇ ਆਉਂਦਿਆਂ ਭਾਈ ਲਾਲੋ ਨੂੰ ਸਦ ਲਿਆਵੀਂ !'

ਜਿਸ ਵੇਲੇ ਸਾਧੂਆਂ ਨੇ ਸ਼ਹਿਰ ਵਿਚ ਜਾ ਕੇ ਮਧੂਕੜੀ ਮੰਗੀ ਤਾਂ ਇਕ ਪਠਾਣ ਦੇ ਘਰ ਵਿਆਹ ਸੀ ਉਹ ਸ਼ਰਾਬਾਂ ਪੀ ਕੇ ਅੰਨ੍ਹੇ ਹੋਏ ਫਿਰਦੇ ਸੀ। ਉਨ੍ਹਾਂ ਨੇ ਸੰਤਾਂ ਨੂੰ ਕੁਬਚਨ ਬੋਲੇ ਤੇ ਧੱਕੇ ਦਿੱਤੇ ਤੇ ਘਸੁੰਨ ਵੀ ਮਾਰੇ। ਕਈ ਸੰਤ ਡਿਗ ਪਏ, ਸੱਟਾਂ ਲਗ ਗਈਆਂ। ਵਾਪਸ ਹਟ ਕੇ ਗੁਰੂ ਜੀ ਪਾਸ ਆਏ ਤੇ ਮਰਦਾਨਾ ਭਾਈ ਲਾਲੋ ਦੇ ਘਰ ਚਲਾ ਗਿਆ ਬੁਲਾਣ ਵਾਸਤੇ। ਸੰਤਾਂ ਦੀ ਬੁਰੀ ਹਾਲਤ ਦੇਖ ਕੇ, ਗੁਰੂ ਜੀ ਨੇ ਪੁਛਿਆ–'ਹੁਣ ਤੁਸੀਂ ਚੰਗੇ ਭਲੇ ਗਏ ਸੀ ਇਹ ਕੀ ਕਾਰਨ ਹੋਇਆ ਹੈ ?' ਉਸ ਵੇਲੇ ਉਨ੍ਹਾਂ ਸੰਤਾਂ ਨੇ ਆਪਣੀ ਹਡ ਬੀਤੀ ਸਾਰੀ ਸੁਣਾਈ। ਸੁਣਕੇ

ਦਿਲ ਵਿਚ ਬੜਾ ਦੁੱਖ ਹੋਇਆ, ਕਿਉਂਕਿ :–

ਸੰਤਨ ਦੁਖ ਪਾਏ ਤੇ ਦੁਖੀ ॥ ਸੁਖ ਪਾਏ ਸਾਧਨ ਕੇ ਸੁਖੀ ॥ (ਪਾਤਿ : ੧੦)

ਸੰਤਾਂ ਦੀ ਬੇ-ਅਦਬੀ ਨਾ ਸਹਾਰ ਸਕੇ। ਇਤਨੇ ਨੂੰ ਭਾਈ ਲਾਲੋ ਉਥੇ ਆ ਪੁੱਜਾ। ਉਸ ਨੂੰ ਮੁਖ ਰੱਖ ਕੇ ਸਤਿਗੁਰਾਂ ਨੇ ਤਿਲੰਗ ਰਾਗ ਵਿਚ ਪਹਿਲਾ ਸ਼ਬਦ ਉਚਾਰ ਕੇ ਏਮਨਾਬਾਦੀਆਂ ਨੂੰ ਸਰਾਪ ਦੇ ਦਿੱਤਾ–

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥

ਪਾਪ ਜੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥ (ਪੰਨਾ ੭੨੨)

ਇਸ ਸਰਾਪ ਅਨੁਸਾਰ ਜਿਸ ਵੇਲੇ ਬਾਬਰ ਨੇ ਚੜ੍ਹਾਈ ਕਰਕੇ ਏਮਨਾਬਾਦ ਨੂੰ ਲੁਟਿਆ ਹੈ ਤੇ ਨੌਜੁਆਨ ਔਰਤਾਂ ਦੇ ਬੁਰੇ ਹਾਲ ਕੀਤੇ। ਉਸ ਵੇਲੇ ਇਹ ਅਸ਼ਟਪਦੀ ਆਸਾ ਰਾਗ ਵਿਚ ਉਚਾਰੀ ਹੈ–

**ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥**

ਜਿਨ੍ਹਾਂ ਇਸਤਰੀਆਂ ਦੇ ਸਿਰਾਂ ਉਤੇ ਪਟੀਆਂ=ਮੇਢੀਆਂ ਸੋਭਦੀਆਂ ਸਨ, ਅਤੇ ਮਾਂਗੀ=ਮਾਗਾਂ ਭਾਵ ਚੀਰਨੀਆਂ ਵਿਚ ਸੰਧੂਰ ਪਾਇਆ ਹੁੰਦਾ ਸੀ।

**ਸੇ ਸਿਰ ਕਾਤੀ ਮੁੰਨੀਅਨਿ੍ ਗਲ ਵਿਚਿ ਆਵੈ ਧੂੜਿ ॥**

ਉਨ੍ਹਾਂ ਹੀ ਇਸਤ੍ਰੀਆਂ ਦੇ ਉਹ ਸਿਰ ਕਾਤੀ=ਕੈਂਚੀ ਨਾਲ ਮੁੰਨਣਾ ਕੀਤੇ ਹਨ, ਜੇ ਅੱਗੋਂ ਕੁਝ ਬੋਲਦੀਆਂ ਹਨ ਤਾਂ ਉਹਨਾਂ ਦੇ ਗਲ ਵਿਚ ਧੂੜ ਆਉਂਦੀ ਹੈ, ਭਾਵ ਮੂੰਹ ਵਿਚ ਮਿੱਟੀ ਦੇ ਬੁਕ ਭਰ ਕੇ ਪਾ ਦੇਂਦੇ ਹਨ।

**ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ੍ ਹਦੂਰਿ ॥੧॥**

ਪਹਿਲੇ ਆਪਣੇ ਸੁੰਦਰ ਮਹਲਾ=ਮੰਦਰਾਂ ਦੇ ਅੰਦਰ ਰਹਿਕੇ ਮੌਜਾਂ ਮਾਣਦੀਆਂ ਹੁੰਦੀਆਂ ਸਨ, ਹੁਣਿ=ਇਸ ਵੇਲੇ ਆਪਣੇ ਪਤੀ ਦੇ ਹਦੂਰਿ=ਪਾਸ ਬੈਠਣਾ ਭੀ ਨਹੀਂ ਮਿਲਦਾ। ੧।

**ਆਦੇਸੁ ਬਾਬਾ ਆਦੇਸੁ ॥**

ਹੇ ਬਾਬਾ=ਪਰਮਾਤਮਾ! ਆਪ ਜੀ ਨੂੰ ਨਮਸ਼ਕਾਰ ਹੈ, ਨਮਸ਼ਕਾਰ ਹੈ।

**ਆਦਿ ਪੁਰਖ ਤੇਰਾ ਅੰਤੁ ਨ ਪਾਇਆ**
**ਕਰਿ ਕਰਿ ਦੇਖਹਿ ਵੇਸ ॥੧॥ਰਹਾਉ॥**

ਹੇ ਆਦਿ ਪੁਰਖ=ਪਰਮਾਤਮਾ! ਤੇਰਾ ਅੰਤ ਨਹੀਂ ਪਾਇਆ ਜਾਂਦਾ, ਤੂੰ ਆਪ ਹੀ ਸਾਰਿਆਂ ਭੇਖਾਂ ਨੂੰ ਕਰ ਕਰ ਕੇ ਵੇਖ ਰਿਹਾ ਹੈਂ। ੧। ਰਹਾਉ।

**ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥**

ਜਦੋਂ ਇਹ ਇਸਤਰੀਆਂ ਵਿਆਹੀਆਂ ਹੋਈਆਂ ਆਈਆਂ ਸਨ, ਤਾਂ ਇਹ ਆਪਣੇ ਲਾੜੇ=ਪਤੀ ਦੇ ਪਾਸ ਸੋਭਦੀਆਂ ਸਨ।

**ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥**

ਉਨ੍ਹਾਂ ਹੀਡੋਲੀ=ਡੋਲੀ ਭਾਵ ਪਾਲਕੀਆਂ ਵਿਚ ਚੜ੍ਹ ਕੇ ਆਈਆਂ ਸਨ, ਜਿਹੜੀਆਂ ਡੋਲੀਆਂ ਦੰਦ ਖੰਡ=ਹਾਥੀ ਦੰਦ ਦੇ ਟੁਕੜਿਆਂ ਨਾਲ ਰਾਸਿ=ਸਜਾਈਆਂ ਹੋਈਆਂ ਸਨ। ਅਥਵਾ :-ਹਾਥੀ ਦੰਦ ਦੇ ਚੂੜੇ ਰਾਸਿ=ਬਣਾਏ ਹੋਏ ਸਨ।

**ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥੨॥**

ਅਤੇ ਸੱਸਾਂ ਉਪਰੋਂ ਪਾਣੀ ਵਾਰਕੇ ਪੀਂਦੀਆਂ ਸਨ, ਤੇ ਸੂਰਜਮੁਖੀ ਪੱਖੇ ਪਾਸ ਚਮਕਦੇ ਸਨ।
ਅਥਵਾ :-ਕੋਲ ਮੀਨਾਕਾਰੀ ਵਾਲੇ ਝਲੇ=ਪੱਖੇ ਝਿਲਮਿਲ ਝਿਲਮਿਲ ਕਰਦੇ ਸਨ। ੨।

**ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ ॥**

ਇਕ ਅਜਿਹੀਆਂ ਚਤੁਰ ਇਸਤ੍ਰੀਆਂ ਸਨ ਜੋ ਕਿ ਨਵੀਂ ਵਿਆਹੀ ਹੋਈ ਔਰਤ ਦੇ ਸੁਭਾਵ ਨੂੰ ਬੈਠਣ ਸਮੇਂ ਜਾਣ ਲੈਂਦੀਆਂ ਸਨ, ਤੇ ਇਕ ਔਰਤਾਂ ਉਸਦੇ ਖੜੇ ਹੋਣ ਸਮੇਂ ਉਸਦਾ ਸੁਭਾਅ ਲਖੁ ਲਹਨਿ੍=ਜਾਣ ਲੈਂਦੀਆਂ ਸਨ।

੨-ਇਕ ਤਾਂ ਬੈਠਣ ਵੇਲੇ ਉਸਦਾ ਮੂੰਹ ਵੇਖ ਲੈਂਦੀਆਂ ਸਨ, ਤੇ ਇਕ ਖੜੇ ਹੋਣ ਵੇਲੇ ਉਸਦੇ ਮੂੰਹ ਨੂੰ ਲਖੁ ਲਹਨਿ੍=ਵੇਖ ਲੈਂਦੀਆਂ ਸਨ।

੩-ਇਕ ਉਹ ਔਰਤਾਂ ਸਨ ਜੋ ਲੱਖਾਂ ਪਦਾਰਥ ਬੈਠਿਆਂ ਹੀ ਆਪਣਿਆਂ ਦਿਓਰਾਂ ਪਾਸੋਂ ਲੈਂਦੀਆਂ ਸਨ ਅਤੇ ਇਕ ਖਲੋਕੇ ਆਪਣੇ ਜੇਠ ਤੇ ਸਹੁਰਿਆਂ ਪਾਸੋਂ ਲੱਖਾਂ ਪਦਾਰਥ ਲੈਂਦੀਆਂ ਸਨ।

**ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ ॥**

ਜੋ ਨਵੀਆਂ ਵਿਆਹੀਆਂ ਔਰਤਾਂ ਗਰੀ ਤੇ ਛੁਹਾਰੇ ਖਾਂਦੀਆਂ ਸਨ,
ਅਤੇ ਸੁੰਦਰ ਸੇਜਾਂ ਉਤੇ ਆਪਣੇ ਪਤੀ ਦੇ ਆਨੰਦ ਨੂੰ ਮਾਣਦੀਆਂ ਸਨ।

**ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤ ਸਰੀਆ ॥੩॥**

ਅੱਜ ਉਨ੍ਹਾਂ ਦੇ ਗਲਾਂ ਵਿਚ ਸਿਲਕਾ=ਫਾਹੀਆਂ ਪਈਆਂ ਹੋਈਆਂ ਹਨ, ਮੋਢੀਆਂ ਨਾਲ ਲਟਕਾਈਆਂ ਹੋਈਆਂ ਮੋਤੀਆਂ ਦੀਆਂ ਸਰੀਆ=ਲੜੀਆਂ ਭੀ ਟੁੱਟ ਗਈਆਂ ਹਨ। ੩।

**ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥**

ਧਨ ਤੇ ਜੋਬਨ ਇਹ ਦੋਵੇਂ ਇਨ੍ਹਾਂ ਦੇ ਵੈਰੀ ਹੋ ਗਏ ਹਨ, ਜਿਨ੍ਹਾਂ ਔਰਤਾਂ ਨੇ ਧਨ ਤੇ ਜੋਬਨ ਵਿਚ ਰੰਗੁ ਲਾਇ=ਪ੍ਰੇਮ ਲਗਾ ਰਖਿਆ ਸੀ।

## ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥

(ਬਾਬਰ ਨੇ ਆਪਣੇ) ਦੂਤਾ=ਸਿਪਾਹੀਆਂ ਨੂੰ ਇਨ੍ਹਾਂ ਦੇ ਫੜ ਲਿਆਉਣ ਦਾ ਫੁਰਮਾਇਆ=ਹੁਕਮ ਦਿੱਤਾ ਸੀ, ਇਸ ਲਈ ਉਹ ਸੁੰਦਰ ਸਰੂਪ ਵਾਲੀਆਂ ਨੌਜੁਆਨ ਇਸਤਰੀਆਂ ਦੀ ਪਤਿ=ਇੱਜ਼ਤ ਗਵਾ ਕੇ ਨਾਲ ਲੈ ਤੁਰੇ ਹਨ।

## ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥੪॥

ਜੇ ਉਸ (ਬਾਬਰ) ਨੂੰ ਭਾਵੇ ਤਾਂ ਇਨ੍ਹਾਂ ਨੂੰ ਵਡਿਆਈ ਦੇਵੇ, ਜੇ ਚਾਹੇ ਤਾਂ ਸਜ਼ਾ ਦੇ ਦੇਵੇ, ਇਸ ਵੇਲੇ ਇਨ੍ਹਾਂ ਦਾ ਕੋਈ ਜ਼ੋਰ ਨਹੀਂ ਹੈ। ਅਥਵਾ :–ਜੇ ਕਰ ਉਸ ਪਰਮੇਸ਼ਰ ਨੂੰ ਭਾ ਜਾਵੇ ਤਾਂ ਕਾਬਲ ਵਾਲਿਆਂ ਨੂੰ ਵਡਿਆਈ ਦੇਂਦਾ ਹੈ, ਜੇ ਭਾਵੈ=ਚਾਹਵੇ ਤਾਂ ਏਮਨਾਬਾਦ ਵਾਲਿਆਂ ਨੂੰ ਸਜ਼ਾ ਦੇਂਦਾ ਹੈ।੪।

## ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥

ਜੇ ਪਹਿਲਾਂ ਤੋਂ ਹੀ ਰੱਬ ਦਾ ਡਰ ਚੇਤੇ ਰਖਿਆ ਜਾਂਦਾ, ਅਥਵਾ :–ਇਸ ਸਮੇਂ ਦੇ ਆਉਣ ਤੋਂ ਪਹਿਲਾਂ ਹੀ ਜੇ ਰੱਬ ਨੂੰ ਚੇਤੇ ਰਖਿਆ ਜਾਂਦਾ ਤੇ ਗਰੀਬਾਂ ਨੂੰ ਦੁੱਖ ਨਾ ਦੇਂਦੇ, ਤਾਂ ਇਹ ਸਜਾਇ=ਦੁੱਖ ਕਿਉਂ ਮਿਲਦਾ।

## ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥

ਚਾਇ=ਉਤਸ਼ਾਹ ਪੂਰਬਕ ਰੰਗਾਂ ਰੰਗਾਂ ਦੇ ਤਮਾਸ਼ਿਆਂ ਵਿਚ ਲਗ ਕੇ ਇਨ੍ਹਾਂ ਪਠਾਣਾਂ ਨੇ ਸ਼ਹਿਨ ਸ਼ਾਹ (ਪਰਮਾਤਮਾ) ਦੀ ਸੁਰਤਿ=ਗਿਆਤ ਦੂਰ ਕਰ ਦਿਤੀ ਹੈ। ਭਾਵ ਪਰਮੇਸ਼ਰ ਨੂੰ ਭੁੱਲ ਗਏ ਹਨ। ਏਸੇ ਕਰਕੇ ਸ਼ਾਹਾਂ=ਸ਼ਹਿਨਸ਼ਾਹ (ਪਰਮਾਤਮਾ) ਨੇ ਪਠਾਣਾਂ ਦੀ ਸੁਰਤਿ=ਹੋਸ਼ ਭੁਲਾ ਦਿੱਤੀ ਹੈ।

## ਬਾਬਰ ਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥੫॥

ਅੱਜ ਏਮਨਾਬਾਦ ਵਿਚ ਬਾਬਰ ਦੀ ਵਾਣੀ=ਦੁਹਾਈ ਭਾਵ ਆਗਿਆ ਫਿਰ ਗਈ ਹੈ, ਕਿ ਕੋਈ ਭੀ ਕੁਇਰੁ=ਬੱਚਾ ਬੱਚੀ ਰੋਟੀ ਨਾ ਖਾਵੇ। ਅਥਵਾ:–ਬਾਬਰ ਦੀ ਅਜੇਹੀ ਆਗਿਆ ਫਿਰ ਗਈ ਜੋ ਕੁਇਰੁ=ਬੱਚਿਆਂ ਨੂੰ ਭੀ ਰੋਟੀ ਖਾਣੀ ਨਸੀਬ ਨਾ ਹੋਈ।੫।

## ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ॥

ਇਕਨਾ ਮੁਸਲਮਾਨਾਂ ਦੇ ਨਮਾਜ਼ ਪੜ੍ਹਨ ਦਾ ਵਖਤ ਖੁੰਝਾਇਆ ਗਿਆ, ਇਕਨਾ ਹਿੰਦੂਆਂ ਦਾ ਪੂਜਾ ਕਰਨ ਦਾ ਵੇਲਾ ਜਾਂਦਾ ਰਿਹਾ। ਅਥਵਾ :–ਇਕਨਾ ਹਿੰਦੂਆਂ ਦਾ ਪੂਜਾ ਦਾ ਸਮਾਨ ਨਿਸਫਲ ਜਾਂਦਾ ਰਿਹਾ।

## ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥

ਹਿੰਦੂਆਂ ਦੀਆਂ ਇਸਤਰੀਆਂ ਚੌਂਕੇ ਪਾਏ ਤੋਂ ਬਿਨਾਂ ਹੀ ਫੜੀਆਂ ਗਈਆਂ ਹਨ, ਤੇ ਸੁੱਤੇ

ਊੱਠਦੇ ਹੀ ਬ੍ਰਾਹਮਣ ਫੜੇ ਗਏ ਹਨ, ਹੁਣ ਕਿਸ ਤਰ੍ਹਾਂ ਨਹਾ ਕੇ ਮੱਥੇ ਪਰ ਟਿਕੇ ਕਢਹਿ=ਲਾਉਣਗੇ।

**ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥੬॥**

ਜਿਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਕਦੇ ਵੀ ਰਾਮ ਨੂੰ ਯਾਦ ਨਹੀਂ ਕੀਤਾ ਸੀ, ਹੁਣ ਕਹਿੰਦੀਆਂ ਹਨ ਸਾਨੂੰ ਖੁਦਾ ਦੇ ਵਾਸਤੇ ਛਡ ਦਿਓ ਪਰ ਹੁਣ ਉਨ੍ਹਾਂ ਨੂੰ ਖੁਦਾ ਕਹਿਣਾ ਵੀ ਨਹੀਂ ਮਿਲਦਾ। ਕਿਉਂਕਿ ਜਿਸ ਵੇਲੇ ਬੋਲਦੀਆਂ ਹਨ ਤਾਂ ਕਾਬਲੀਏ ਮਿੱਟੀ ਦੇ ਬੁਕ ਭਰਕੇ ਉਨ੍ਹਾਂ ਦੇ ਮੂੰਹ ਵਿਚ ਪਾਉਂਦੇ ਹਨ। ਅਥਵਾ :—ਜਿਨ੍ਹਾਂ ਨੇ ਅੱਗੇ ਕਦੇ ਭੀ ਰਾਮ ਦੇ ਨਾਮ ਨੂੰ ਚੇਤੇ ਨਹੀਂ ਰਖਿਆ ਸੀ, ਉਨ੍ਹਾਂ ਨੂੰ ਹੁਣ ਖੁਦਾ ਦਾ ਵਾਸਤਾ ਕਹਿਣ ਨਾਲ ਭੀ ਛੁਟਕਾਰਾ ਨਹੀਂ ਮਿਲਦਾ।੬।

**ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥**

ਇਕ ਤਾਂ ਬਾਬਰ ਦੇ ਹੁਕਮ ਨਾਲ ਆਪਣੇ ਘਰਾਂ ਨੂੰ ਮੁੜੇ ਆਉਂਦੇ ਹਨ, ਤੇ ਇਕ ਉਨ੍ਹਾਂ ਨੂੰ ਰਾਹ ਵਿਚ ਮਿਲ ਮਿਲ ਕੇ ਸੁਖ ਦੀ ਗੱਲ ਪੁਛਦੇ ਹਨ ਕਿ ਬਾਦਸ਼ਾਹ ਨੇ ਚੱਟੀ ਲੈ ਕੇ ਛੱਡਿਆ ਹੈ, ਯਾਂ ਐਵੇਂ?

**ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥**

ਅਤੇ ਇਕਨਾਂ ਦੇ ਭਾਗਾਂ ਵਿਚ ਏਹੋ ਲਿਖਿਆ ਹੋਇਆ ਹੈ, ਜੋ ਕਿ ਉਹ ਜਣੇ ਖਣੇ ਕੋਲ ਬਹਿ ਬਹਿ ਕੇ ਆਪਣੇ ਦੁਖਾਂ ਨੂੰ ਰੋਂਦੇ ਹਨ।

**ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥੮॥੧੧॥**

ਗੁਰੂ ਜੀ ਕਥਨ ਕਰਦੇ ਹਨ—ਜੋ ਉਸ ਪਰਮੇਸ਼ਰ ਨੂੰ ਭਾਉਂਦਾ ਹੈ, ਓਹੋ ਕੁਝ ਹੁੰਦਾ ਹੈ, ਇਹ ਮਨੁੱਖ ਵਿਚਾਰਾ ਕੀ ਹੈ, ਜੋ ਆਪਣੇ ਆਪ ਕੁਝ ਕਰ ਸਕੇ।੮।੧੧।

**ਆਸਾ ਮਹਲਾ ੧ ॥**

ਜਿਸ ਵੇਲੇ ਏਮਨਾਬਾਦ ਸਾਰਾ ਲੁਟਿਆ ਪੁਟਿਆ ਗਿਆ, ਤੇ ਹਰ ਜਗ੍ਹਾ ਬਰਬਾਦੀ ਹੋ ਗਈ। ਉਸ ਵੇਲੇ ਇਹ ਦੂਜੀ ਅਸ਼ਟਪਦੀ ਗੁਰੂ ਸਾਹਿਬਾਂ ਨੇ ਉਚਾਰਨ ਕੀਤੀ—

**ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥**

ਉਹ ਖੇਡਾਂ ਕਿਥੇ ਗਈਆਂ ਹਨ, ਉਹ ਤਬੇਲੇ ਤੇ ਘੋੜੇ ਕਿਥੇ ਚਲੇ ਗਏ ਹਨ, ਉਹ ਭੇਰੀ—ਨਗਾਰੇ ਅਤੇ ਸਹਨਾਈ=ਤੂਤੀਆਂ ਕਿਥੇ ਹਨ? ਭਾਵ ਸਭ ਨਾਸ ਹੋ ਗਏ ਹਨ।

**ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥**

ਤੇਗ=ਤਲਵਾਰਾਂ ਦੇ ਬੰਨ੍ਹਣ ਵਾਲੇ ਜੋ ਗਾਡੇਰੜਿ=ਸੂਰਮੇ ਸਨ। ਉਹ ਕਿਥੇ ਹਨ, ਅਤੇ ਲਾਲ

ਰੰਗ ਦੀਆਂ ਕਵਾਈ=ਪੁਸ਼ਾਕਾਂ ਕਿਥੇ ਹਨ ?

**ਕਹਾ ਸੁ ਆਰਸੀਆ ਮੂਹ ਬੰਕੇ ਐਥੈ ਦਿਸਹਿ ਨਾਹੀ ॥੧॥**

ਜਿਨ੍ਹਾਂ ਆਰਸੀਆਂ=ਸ਼ੀਸ਼ਿਆਂ ਵਿਚੋਂ ਆਪਣੇ ਮੂਹ ਬੰਕੇ=ਸੁੰਦਰ ਮੂੰਹ ਵੇਖਦੀਆਂ ਸਨ, ਉਹ ਸ਼ੀਸ਼ੇ ਕਿਥੇ ਹਨ ? ਇਥੇ ਤਾਂ ਅੱਜ ਕੁਝ ਭੀ ਨਹੀਂ ਦਿਸਦਾ । ੧ ।

**ਇਹੁ ਜਗੁ ਤੇਰਾ ਤੂ ਗੋਸਾਈ ॥**

ਹੇ ਪ੍ਰਭੂ ! ਸਾਰਾ ਸੰਸਾਰ ਤੇਰਾ ਹੈ, ਤੂਹੀਂ ਇਸ ਸਾਰੇ ਸੰਸਾਰ ਦਾ ਗੋਸਾਈ=ਮਾਲਕ ਹੈਂ ।

**ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥੧॥ਰਹਾਉ॥**

ਇਕ ਘੜੀ ਦੇ ਵਿਚ ਹੀ ਸੰਸਾਰ ਦੀ ਥਾਪਿ ਉਥਾਪੇ=ਉਤਪਤੀ ਤੇ ਪਰਲੋ ਕਰਦਾ ਹੈਂ, ਮਰਨ ਤੋਂ ਬਾਹਦ ਭਾਈਆਂ ਦਾ ਜਰੁ=ਧਨ ਭਾਈਆਂ ਨੂੰ ਵੰਡ ਦੇਂਦਾ ਹੈਂ ।

ਅਥਵਾ :–ਭਾਂਈ=ਏਮਨਾਬਾਦ ਵਾਲਿਆਂ ਦਾ ਜਰੁ=ਧਨ ਭਾਈਆਂ ਨੂੰ ਭਾਵ ਕਾਬਲ ਵਾਲਿਆਂ ਨੂੰ ਵੰਡ ਦਿੱਤਾ । ੧ । ਰਹਾਉ ।

**ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥**

ਉਹ ਸੁੰਦਰ ਘਰੁ ਦਰ=ਦਰਵਾਜ਼ੇ, ਤੇ ਮੰਡਪ=ਚੌੜੇ ਅਸਥਾਨ, ਮਹਲਾ=ਮੰਦਰ, ਅਥਵਾ:–ਮਹਲਾ= ਖੁਸ਼ਬੋਈਆਂ ਕਿਥੇ ਹਨ ? ਉਹ ਬੰਕ–ਸਰਾਈ=ਸੁੰਦਰ ਸਰਾਵਾਂ ਕਿਥੇ ਹਨ ?

**ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥**

ਸੁਖਾਲੀਆਂ ਸੇਜਾਂ ਦੇ ਸਹਿਤ ਉਹ ਸੁੰਦਰ ਇਸਤ੍ਰੀਆਂ ਸੁਖ ਦੇਣ ਵਾਲੀਆਂ ਕਿਥੇ ਹਨ, ਜਿਨ੍ਹਾਂ ਇਸਤ੍ਰੀਆਂ ਨੂੰ ਵੇਖਕੇ ਮਨੁੱਖ ਨੂੰ ਨੀਂਦ ਨਹੀਂ ਪੈਂਦੀ ਸੀ ।

**ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥੨॥**

ਪਾਨਾਂ ਦੇ ਬੀੜੇ ਖਾਣੇ, ਤੇ ਤੰਬੋਲੀ=ਪਾਨਾਂ ਦੇ ਵੇਚਣ ਵਾਲੇ, ਹਰਮਾ=ਇਸਤਰੀਆਂ ।

ਅਥਵਾ:–ਮੰਦਰ ਕਿਥੇ ਹਨ, ਮਾਈ=ਹੇ ਭਾਈ ! ਹੁਣ ਤਾਂ ਸਾਰੇ ਛਾਈ=ਸੁਆਹ ਹੋ ਗਏ ਹਨ ।

ਅਥਵਾ:–ਉਹ ਪਾਨਾਂ ਦੇ ਬੀੜੇ ਦੇਣ ਵਾਲੀਆਂ ਹਰਮਾ=ਔਰਤਾਂ ਕਿਥੇ ਹਨ ? ਇਹ ਸਭ ਚੀਜ਼ਾਂ ਛਾਈ ਮਾਈ=ਛਾਊ ਮਾਊ ਹੋ ਗਈਆਂ ਹਨ, ਅਰਥਾਤ ਛਾਂ ਵਾਂਗ ਗੁੰਮ ਹੋ ਗਈਆਂ ਹਨ । ੨ ।

**ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥**

ਇਸ ਜਰ=ਧਨ ਦੀ ਪ੍ਰਾਪਤੀ ਕਾਰਣਿ=ਵਾਸਤੇ ਹੀ ਸ੍ਰਿਸ਼ਟੀ ਘਣੀ ਵਿਗੁਤੀ=ਬਹੁਤੀ ਖਰਾਬ ਹੋਈ ਹੈ, ਇਸ ਧਨ ਨੇ ਪਿਛੇ ਵੀ ਬੜੀ ਸ੍ਰਿਸ਼ਟੀ ਖੁਆਈ=ਖਰਾਬ ਕੀਤੀ ਸੀ ।

ਅਥਵਾ:–ਇਸ ਜਰ=ਧਨ ਨੇ ਬਹੁਤੀ ਦੁਨੀਆਂ ਰੱਬ ਵਲੋਂ ਖੁਆਈ=ਭੁਲਾ ਦਿੱਤੀ ਹੈ ।

**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥**

ਪਾਪਾਂ ਤੋਂ ਬਿਨਾਂ ਇਹ ਮਾਇਆ ਇਕੱਠੀ ਨਹੀਂ ਹੁੰਦੀ, ਅਤੇ ਮਰਨ ਵੇਲੇ ਜੀਵ ਦੇ ਨਾਲ ਭੀ ਨਹੀਂ ਜਾਂਦੀ।

**ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥੩॥**

ਕਰਤਾ ਪੁਰਖ ਪ੍ਰਭੂ ਜਿਸ ਪੁਰਸ਼ ਨੂੰ ਆਪਣੇ ਵਲੋਂ ਖੁਆਏ=ਭੁਲਾਂਦਾ ਹੈ, ਉਸ ਤੋਂ ਪਹਿਲਾਂ ਹੀ ਚੰਗਿਆਈ ਖੁਸਿ=ਖੋਹ ਲੈਂਦਾ ਹੈ ਭਾਵ ਚੰਗਿਆਂ ਕਰਮਾਂ ਦੇ ਕਰਨ ਵਲੋਂ ਹਟਾ ਦਿੰਦਾ ਹੈ। ੩।

[ਪੰਨਾ ੪੧੮]

**ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥**

ਜਿਸ ਵੇਲੇ ਬਾਬਰ ਮੀਰੁ=ਬਾਦਸ਼ਾਹ ਦੌੜਦਾ ਆਉਂਦਾ ਸੁਣਿਆਂ ਕਿ ਸਾਡੇ ਉਪਰ ਫੌਜਾਂ ਸਮੇਤ ਚੜ੍ਹਾਈ ਕਰਕੇ ਆ ਰਿਹਾ ਹੈ, ਤਾਂ ਏਮਨਾ ਬਾਦੀਆਂ ਨੇ ਸ਼ਕਤੀਆਂ ਵਾਲੇ ਕਰੋੜਾਂ ਹੀ ਪੀਰ ਵਰਜਿ ਰਹਾਏ=ਰੋਕ ਰੱਖੇ ਕਿਉਂਕਿ ਉਹ ਨਿਕਲਣ ਲਗੇ ਸਨ, ਇਨ੍ਹਾਂ ਨੇ ਆਪਣੀ ਸਹਾਇਤਾ ਵਾਸਤੇ ਬੇਨਤੀ ਕਰਕੇ ਉਹਨਾਂ ਨੂੰ ਜਾਣ ਨਾ ਦਿੱਤਾ।

ਪਰ ਪਰਮਾਤਮਾ ਨੇ ਉਹਨਾਂ ਕਰੋੜਾਂ ਹੀ ਪੀਰਾਂ ਦੀਆਂ ਲਗਾਈਆਂ ਹੋਈਆਂ ਸ਼ਕਤੀਆਂ ਨੂੰ ਰੋਕ ਰਖਿਆ, ਕੋਈ ਭੀ ਸ਼ਕਤੀ ਲਗਾਈ ਹੋਈ ਉਹਨਾਂ ਦੀ ਕਾਮਯਾਬ ਨਾ ਹੋਈ।

**ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥**

ਮੁਕਾਮ=ਇਸਥਿਤ ਰਹਿਣ ਵਾਲੇ ਪੱਕੇ ਅਸਥਾਨ, ਤੇ ਬਿਜ ਮੰਦਰ=ਪੱਕੇ ਮੰਦਰ ਸਭ ਜਲੇ=ਸੜ ਗਏ। ਅਥਵਾ:–ਹਿੰਦੂਆਂ ਦੇ ਦੇਵ ਅਸਥਾਨ, ਅਤੇ ਮੁਸਲਮਾਨਾਂ ਦੇ ਮੁਕਾਮ, ਤੇ ਪਠਾਣਾਂ ਦੇ ਬਿਜ=ਪੱਕੇ ਮੰਦਰ ਸਭ ਸੜ ਗਏ, ਅਤੇ ਬਾਬਰ ਦੀ ਫੌਜ ਨੇ ਪਠਾਣਾਂ ਦੇ ਕੁਇਰ=ਬੱਚਿਆਂ ਨੂੰ ਮੁਛਿ-ਮੁਛਿ=ਟੋਟੇ ਟੋਟੇ ਕਰਕੇ ਗਲੀਆਂ ਬਜ਼ਾਰਾਂ ਵਿਚ ਰੁਲਾਣਾ ਕੀਤਾ।

**ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪॥**

(ਅੱਗ ਲਾਉਣ ਵਾਲੇ ਤੇ ਬੱਚੇ ਕੋਹਣ ਵਾਲੇ ਮੁਗਲਾਂ ਵਿਚੋਂ) ਕੋਈ ਭੀ ਮੁਗਲ ਅੰਨ੍ਹਾ ਨਹੀਂ ਹੋਇਆ, ਕਿਉਂਕਿ ਕਿਸੇ ਪੀਰ ਨੇ ਭੀ ਸ਼ਕਤੀ ਰੂਪ ਪਰਚਾ ਨਹੀਂ ਲਗਾਇਆ। ਅਰਥਾਤ ਜਿਹੜੇ ਪੀਰ ਪਠਾਣਾਂ ਨੂੰ ਕਹਿੰਦੇ ਸਨ ਕਿ ਤੁਸੀਂ ਕੋਈ ਫ਼ਿਕਰ ਨਾ ਕਰੋ ਅਸੀਂ ਤੁਹਾਡੀ ਮਦਦ ਕਰਾਂਗੇ, ਜੋ ਤੁਹਾਡੇ ਵਲ ਬੁਰੀ ਨਿਗਾਹ ਕਰਕੇ ਵੇਖੇਗਾ, ਉਸ ਨੂੰ ਅਸੀਂ ਕਰਾਮਾਤ ਨਾਲ ਅੰਨ੍ਹਾ ਕਰ ਦਿਆਂਗੇ। ਬੁਰੀ ਨਿਗਾਹ ਨਾਲ ਵੇਖਣਾ ਤਾਂ ਕਿਤੇ ਰਿਹਾ ਮਸੂਮ ਬੱਚੇ ਟੁਕੜੇ ਟੁਕੜੇ ਕਰਕੇ ਰੋਲੇ ਗਏ, 'ਧਰਮ ਅਸਥਾਨ' ਸਾੜੇ ਗਏ ਫੇਰ ਭੀ ਕੋਈ ਅੰਨ੍ਹਾ ਨਾ ਹੋਇਆ। ੪।

## ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥

ਜਿਸ ਵੇਲੇ ਮੁਗ਼ਲਾਂ ਭਾਵ ਬਾਬਰ ਦੀ ਫੌਜ, ਅਤੇ ਪਠਾਣਾ=ਏਮਨਾਬਾਦੀ ਫੌਜ ਦੀ ਆਪਸ ਵਿਚ ਲੜਾਈ ਸ਼ੁਰੂ ਹੋਈ ਤਾਂ ਦੋਹਾਂ ਫੌਜਾਂ ਨੇ ਰਣ ਭੂਮਿਕਾ ਵਿਚ ਚੰਗੀ ਤੇਗ-ਵਗਾਈ=ਤਲਵਾਰ ਚਲਾਈ।

## ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ ॥

ਜਦ ਉਨ੍ਹਾਂ ਮੁਗਲਾਂ ਨੇ ਤਾਣਿ=ਖਿੱਚਕੇ ਤੁਪਕ=ਤੋਪ, ਅਥਵਾ:—ਬੰਦੂਕਾਂ ਚਲਾਈਆਂ, ਅਤੇ ਉਨ੍ਹਾਂ ਪਠਾਣਾਂ ਨੇ ਜਿਸ ਵੇਲੇ ਹਸਤਿ-ਚਿੜਾਈ=ਹਾਥੀ ਉਪਰ ਤੋਪ ਚੜ੍ਹਾਈ ਤਾਂ ਓਥੇ ਹੀ ਫਟ ਗਈ ਤੇ ਹਾਥੀ ਵੀ ਮਰ ਗਿਆ।ਅਥਵਾ:—ਉਨ੍ਹਾਂ ਪਠਾਣਾਂ ਦੇ ਹਸਤਿ=ਹੱਥ ਵਿਚ ਹੀ ਬੰਦੂਕ ਚਿੜਾਈ=ਚਲ ਗਈ, ਜਿਸ ਤੇ ਉਹ ਚਲਾਣ ਵਾਲੇ ਆਪ ਹੀ ਮਰ ਗਏ।

## ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ ॥੫॥

ਹੇ ਭਾਈ! ਜਿਨ੍ਹਾਂ ਦੀ ਪਰਾਰਬਧ ਰੂਪੀ ਚੀਰੀ=ਚਿੱਠੀ, ਅਥਵਾ :—ਉਮਰਾਂ ਦੀ ਚਿੱਠੀ ਧੁਰ ਦਰਗਾਹੋਂ ਪਾਟ ਗਈ ਹੈ, ਉਨ੍ਹਾਂ ਦਾ ਜ਼ਰੂਰ ਹੀ ਮਰਣਾ ਹੁੰਦਾ ਹੈ। ਏਸੇ ਕਾਰਨ ਏਮਨਾਬਾਦ ਪਠਾਣ ਹਾਰ ਗਏ।੫।

## ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥

ਇਕ ਹਿੰਦਵਾਣੀ=ਹਿੰਦੂਆਂ ਦੇ ਘਰ ਵਾਲੀਆਂ, ਤੇ ਅਵਰ=ਹੋਰ ਤੁਰਕਾਣੀ=ਤੁਰਕਾਂ ਦੇ ਘਰ ਵਾਲੀਆਂ, ਤੇ ਭਟਿਆਣੀ=ਭਟਾਂ ਦੇ ਘਰ ਵਾਲੀਆਂ (ਭਟ ਇਕ ਤਰ੍ਹਾਂ ਦੀ ਸੰਗਿਆ ਹੈ) ਤੇ ਠਕੁਰਾਣੀ=ਠਾਕੁਰਾਂ ਦੇ ਘਰ ਵਾਲੀਆਂ।

## ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ ॥

ਉਨ੍ਹਾਂ ਇਕਨਾਂ ਦੇ ਸਿਰ ਤੋਂ ਲੈ ਕੇ ਖੁਰ=ਪੈਰਾਂ ਤਕ ਪੇਰਣ=ਬੁਰਕੇ ਫਟ ਗਏ, ਤੇ ਇਕਨਾਂ ਦਾ ਮਸਾਣਾਂ ਵਿਚ ਵਾਸਾ ਹੋ ਗਿਆ ਹੈ। ਅਥਵਾ :—ਇਕ ਪਾਸੇ ਹਿੰਦਣੀਆਂ, ਦੂਜੇ ਪਾਸੇ ਤੁਰਕਣੀਆਂ, ਤੀਜੇ ਪਾਸੇ ਭਟਿਆਣੀ=ਸਿਪਾਹੀਆਂ ਦੀਆਂ ਇਸਤ੍ਰੀਆਂ* ਤੇ ਚੌਥੇ ਪਾਸੇ ਠਕੁਰਾਣੀ=ਖਤ੍ਰਾਣੀਆਂ ਰੋ ਰਹੀਆਂ ਹਨ। ਇਕਨਾਂ ਦੇ ਪੇਰਣ=ਜਿਸਮ ਭਾਵ ਸਰੀਰ ਸਿਰ ਤੋਂ ਲੈ ਕੇ ਪੈਰਾਂ ਤਕ ਪਾਟੇ ਹੋਏ ਭਾਵ ਜ਼ਖ਼ਮੀ ਹੋਏ ਹੋਏ ਹਨ, ਅਤੇ ਇਕਨਾਂ ਦਾ ਮਸਾਣਾਂ ਵਿਚ ਵਾਸਾ ਹੋ ਰਿਹਾ ਹੈ।

---

*ਸੰਸਕ੍ਰਿਤ ਵਿਚ ਭੱਟ=ਬਹਾਦੁਰ ਸਿਪਾਹੀ ਦਾ ਨਾਂ ਹੈ, ਇਸ ਕਰਕੇ ਭਟਿਆਣੀ=ਸਿਪਾਹੀਆਂ ਦੀਆਂ ਇਸਤ੍ਰੀਆਂ ਅਰਥ ਕੀਤਾ ਹੈ।

**ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ ॥ ੬ ॥**

ਜਿਨ੍ਹਾਂ ਔਰਤਾਂ ਦੇ ਘਰ ਵਿਚ ਬੰਕੇ=ਸੁੰਦਰ ਪਤੀ ਨਹੀਂ ਆਏ, ਉਨ੍ਹਾਂ ਦੀ ਰਾਤ ਸੁਖਾਂ ਨਾਲ ਕਿਵੇਂ ਬਤੀਤ ਹੁੰਦੀ ਹੈ, ਭਾਵ ਨਹੀਂ ਹੁੰਦੀ।

**ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥**

ਉਹ ਕਰਤਾ ਪੁਰਖ ਆਪ ਹੀ ਕਰਦਾ ਕਰਾਉਂਦਾ ਹੈ, ਦੱਸੋ ਅਸੀਂ ਕਿਸ ਨੂੰ ਆਖ ਕੇ ਸੁਣਾਉਣਾ ਕਰੀਏ ?

**ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥**

ਉਸ ਪ੍ਰਭੂ ਦੇ ਭਾਣੈ=ਹੁਕਮ ਵਿਚ ਹੀ ਦੁਖ ਤੇ ਸੁਖ ਪ੍ਰਾਪਤ ਹੁੰਦੇ ਹਨ, ਇਹ ਜੀਵ ਫਿਰ ਕਿਸ ਦੇ ਪਾਸ ਜਾ ਕੇ ਰੋਣਾ ਕਰਨ।

**ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥੭॥੧੨॥**

ਗੁਰੂ ਜੀ ਕਥਨ ਕਰਦੇ ਹਨ–ਉਹ ਹੁਕਮੀ=ਪਰਮਾਤਮਾ ਜੀਵਾਂ ਨੂੰ ਆਪਣੇ ਹੁਕਮਿ=ਹੁਕਮ ਵਿਚ ਚਲਾ ਕੇ ਵਿਗਸੈ=ਪ੍ਰਸੰਨ ਹੁੰਦਾ ਹੈ, ਪੂਰਬਲੇ ਕਰਮਾਂ ਦੇ ਲਿਖੇ ਅਨੁਸਾਰ ਹੀ ਸੁਖ ਦੁਖ ਪ੍ਰਾਪਤ ਹੁੰਦੇ ਹਨ।੭।੧੨।

**ੴ ਸਤਿਗੁਰ ਪ੍ਰਸਾਦਿ ॥**

**ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥**

ਕਾਫੀ=ਛੰਦ ਦੀ ਚਾਲ ਹੈ। ੨–(ਕਾਫੀ)=ਵੈਰਾਗ ਮਈ ਉਪਦੇਸ਼ ਦਿੰਦੇ ਹਨ।
੩–ਹੇ ਪੁਰਸ਼ਾ ! ਜੇ ਤੂੰ ਸਾਡਾ ਇਤਨਾ ਹੀ ਉਪਦੇਸ਼ ਕਮਾ ਲਵੇਂ ਤਾਂ ਤੇਰੇ ਵਾਸਤੇ ਕਾਫੀ ਹੈ।

**ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ॥**

ਜਿਵੇਂ ਗੋਇਲੀ=ਗਵਾਲਾ ਗਊਆਂ ਨੂੰ ਨਾਲ ਲੈ ਕੇ ਗੋਇਲ ਅਸਥਾਨ ਤੇ ਆਉਂਦਾ ਹੈ,‡ ਪਰ ਉਹ ਉਥੇ ਆ ਕੇ ਪੱਕੇ ਮਕਾਨ ਬਣਾ ਕੇ ਨਹੀਂ ਬਹਿੰਦਾ, ਚੰਦ ਦਿਨ ਰਹਿਕੇ ਵਾਪਸ ਆ ਜਾਂਦਾ ਹੈ। ਤਿਵੇਂ ਇਹ ਸਾਰਾ ਸੰਸਾਰ ਗੋਇਲ ਅਸਥਾਨ ਵਾਂਗ ਹੈ ਤੇ ਜੀਵ ਗੋਇਲੀ ਦੇ ਸਮਾਨ ਹੈ।

**ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥ ੧ ॥**

ਪਰ ਇਥੇ ਆ ਕੇ ਆਦਮੀ ਝੂਠੇ ਧੰਦੇ ਕਮਾਉਂਦਾ ਹੈ, ਅਤੇ ਘਰ ਤੇ ਸੁੰਦਰ ਬਾਰਾ=ਦਰਵਾਜ਼ਿਆਂ ਨਾਲ ਮੋਹ ਬੰਨ੍ਹ ਲੈਂਦਾ ਹੈ।੧।

---

‡ ਉਹ ਥਾਂ, ਜਿੱਥੇ ਬਰਸਾਤ ਦੀ ਮੌਸਮ ਹਰਾ ਘਾਹ ਚਰਣ ਲਈ ਗਾਈਆਂ ਨੂੰ ਰੱਖਿਆ ਜਾਵੇ।
(ਦੇਖੋ, ਮਹਾਨ ਕੋਸ਼ ਗੋਇਲ ੨)

## ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥ ੧ ॥ ਰਹਾਉ ॥

ਹੇ ਮੋਹ ਨੀਂਦ ਵਿਚ ਸੁੱਤੇ ਹੋਏ ਪੁਰਸ਼ੋ ! ਜਾਗ ਪਵੋ, ਜਾਗ ਪਵੋ । ਅਥਵਾ:-ਜਿਹੜੇ ਭਜਨ ਸਿਮਰਨ ਵਿਚ ਜਾਗੇ ਹਨ। ਉਨ੍ਹਾਂ ਦੁਆਰੇ ਤੁਸੀਂ ਭੀ ਜਾਗ ਪਵੋ। ਜੇ ਨਹੀਂ ਜਾਗੋ ਗੇ ਤਾਂ ਜਾਗਹੁ= ਕਾਂ ਜੂਨ ਵਿਚ ਪਵੋਗੇ। ਇਹ ਵਣਜਾਰਾ=ਜੀਵ ਤੁਰਿਆ ਜਾ ਰਿਹਾ ਹੈ, ਭਾਵ ਮੌਤ ਦੇ ਦਿਨ ਨੇੜੇ ਆਉਂਦੇ ਜਾਂਦੇ ਹਨ ।੧।ਰਹਾਉ।

## ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥

ਜੇ ਨੀਤ ਨੀਤ=ਨਿਤਾ ਪ੍ਰਤੀ ਭਾਵ ਹਮੇਸ਼ਾਂ ਇਸਥਿਤ ਰਹਿਣਾ ਹੋਵੇ ਤਾਂ ਘਰ ਨਾਲ ਮੋਹ ਬੰਨ੍ਹਣਾ ਚਾਹੀਦਾ ਹੈ। ਅਥਵਾ:- ਨਿਤਾਪ੍ਰਤੀ ਤਾ ਹੀਂ ਘਰ ਬਾਧੀਅਹਿ=ਬਨਾਉਣੇ ਚਾਹੀਦੇ ਹਨ, ਜੇਕਰ ਇਸਥਿਤ ਰਹਿਣਾ ਹੋਵੇ ।

## ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥ ੨ ॥

ਅੰਤ ਨੂੰ ਪਿੰਡੁ=ਸਰੀਰ ਨੇ ਇਥੇ ਡਿਗ ਪੈਣਾ ਹੈ, ਤੇ ਜੀਵ ਨੇ ਪ੍ਰਲੋਕ ਵਿਚ ਚਲਿਆ ਜਾਣਾ ਹੈ, ਜਿਹੜਾ ਕੋਈ ਇਸ ਗੱਲ ਨੂੰ ਜਾਣਦਾ ਹੈ, ਓਹੀ ਤਰਦਾ ਹੈ ।੨।

ਜਿਸ ਵੇਲੇ ਕੋਈ ਮਰਦਾ ਹੈ ਤਾਂ ਔਰਤਾਂ ਪਿਟਦੀਆਂ ਹੋਈਆਂ ਇੰਵ ਆਖਦੀਆਂ ਹਨ-ਹੈ ਓ, ਹੈ ਓ, ਇਹ ਗੱਲ ਸੁਣ ਕੇ ਗੁਰੂ ਜੀ ਸਮਝਾਂਦੇ ਹਨ ਹੇ ਮਾਈਓ ! ਤੁਸੀਂ-

## ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥

ਓਹੀ ਓਹੀ=ਊਈ ਊਈ ਜਾਂ ਹਾਇ ਹਾਇ ਕਿਉਂ ਕਰਦੀਆਂ ਹੋ। ਜਿਸ ਜੀਵ ਨੂੰ ਮੋਇਆ ਜਾਣਕੇ ਤੁਸੀਂ ਪਿੱਟਦੀਆਂ ਹੋ, ਉਹ ਹੁਣ ਭੀ ਹੈ, ਅੱਗੇ ਨੂੰ ਭੀ ਹੋਵੇਗਾ। ਕਿਉਂਕਿ ਜੀਵ ਕਦੇ ਮਰਦਾ ਨਹੀਂ, ਪਰ ਸਰੀਰ ਨੇ ਇਸਥਿਤ ਨਹੀਂ ਰਹਿਣਾ।

## ਤੁਮ ਰੋਵਹੁਗੇ ਓਸ ਨੋ ਤੁਮ੍ ਕਉ ਕਉਣੁ ਰੋਈ ॥ ੩ ॥

ਤੁਸੀਂ ਤਾਂ ਭਲਾ ਉਸ ਮੋਏ ਹੋਏ ਨੂੰ ਚੇਤੇ ਕਰਕੇ ਰੋਵੋਗੀਆਂ ਪਰ ਫੇਰ ਤੁਹਾਨੂੰ ਕੌਣ ਰੋਵੇਗਾ ? ਕਾਇਆਂ ਦਾ ਤੇ ਜੀਵ ਦਾ ਨਿਤ ਵਿਜੋਗ ਹੁੰਦਾ ਹੀ ਰਹਿਣਾ ਹੈ, ਤੁਸੀਂ ਤਾਂ ਫਿਰ ਨਿਤ ਹੀ ਰੋਣ ਪਿਟਣ ਵਿਚ ਲਗੀਆਂ ਰਹੋਂਗੀਆਂ। ੩।

## ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ ॥

ਹੇ ਭਾਈਓ ! ਤੁਸੀਂ ਤਾਂ ਆਪਣੇ ਧੰਦਿਆਂ ਵਾਸਤੇ ਹੀ ਪਿਟ ਰਹੇ ਹੋ, ਇਹ ਨਹੀਂ ਵਿਚਾਰਦੇ ਉਹ ਕਿਹੜੇ ਖੂਹ ਵਿਚ ਪਿਆ ਹੈ, ਇਹ ਜਿਹੜਾ ਰੋਂਦੇ ਹੋ, ਇਹ ਤੁਸੀਂ ਝੂਠ ਹੀ ਕਮਾਉਂਦੇ ਹੋ।

**ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ ॥ ੪ ॥**

ਉਹ ਮਰਨ ਵਾਲਾ ਤਾਂ ਕਿਸੀ ਪ੍ਰਕਾਰ ਸੁਣਦਾ ਹੀ ਨਹੀਂ ਹੈ,
ਇਹ ਤਾਂ ਤੁਸੀਂ ਐਵੇਂ ਲੋਕਾਂ ਨੂੰ ਹੀ ਸੁਣਾਉਂਦੇ ਹੋ ।੪।

**ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਪ੍ਰਭੂ ਦੇ ਹੁਕਮ ਕਰਕੇ ਇਹ ਜੀਵ ਮੋਹ ਦੀ ਨੀਂਦ ਵਿਚ ਸੁਤਾ ਹੋਇਆ ਹੈ, ਜੇ ਕਰ ਉਹ ਪ੍ਰਭੂ ਹੀ ਜਗਾਵੇ ਤਾਂ ਜਾਗ ਸਕਦਾ ਹੈ ।

**ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥ ੫ ॥**

ਜੇ ਕਰ ਇਹ ਜੀਵ ਆਪਣੇ ਸਰੂਪ–ਘਰ ਨੂੰ ਬੁਝ ਲਵੇ, ਤਾਂ ਇਸ ਨੂੰ ਮੋਹ ਦੀ ਨੀਂਦ ਆ ਕੇ ਪ੍ਰਾਪਤ ਨਹੀਂ ਹੋਵੇਗੀ ।੫।

**ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥**

ਜੇ ਕਰ ਚਲਦਾ=ਮਰ ਜਾਣ ਵਾਲਾ ਕੁਝ ਸੰਪਦਾ ਨੂੰ ਨਾਲ ਲੈ ਕੇ ਗਿਆ ਹੈ ।

**ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥ ੬ ॥**

ਤਾਂ ਉਸ ਨੂੰ ਵੇਖਕੇ ਤੁਸੀਂ ਭੀ ਧਨ ਇਕੱਠਾ ਕਰ ਲਵੋ, ਜ਼ਰਾ ਇਸ ਵਿਚਾਰ ਨੂੰ ਬੁਝਣਾ ਕਰੋ ।੬।

**ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ॥**

ਹੇ ਭਾਈ ! ਨਾਮ ਦਾ ਵਣਜੁ=ਵਾਪਾਰ ਕਰਕੇ ਮਖਸੂਦੁ=ਨਫਾ ਲੈਣਾ ਕਰੋ, ਫਿਰ ਮਤ ਪਛੋਤਾਵਹੁ=ਪਛੁਤਾਉਗੇ ਨਹੀਂ ।

**ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥ ੭ ॥**

ਔਗੁਣਾਂ ਨੂੰ ਛਡਕੇ ਸ਼ੁਭ ਗੁਣਾਂ ਨੂੰ ਧਾਰਨ ਕਰੋ, ਇਸ ਤਰ੍ਹਾਂ ਦੇ ਤਤੁ=ਸਿਧਾਂਤ ਦੇ ਗ੍ਰਹਿਣ ਕਰਨ ਵਿਚ ਪਰਾਵਹੁ=ਪਰਾਇਣ ਹੋ ਜਾਵੋ, ਭਾਵ ਤਤਪਰ ਹੋ ਜਾਵੋ ।੭।

**ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥**

ਜਿਹੜੀ ਬੁੱਧੀ ਧਰਮ ਦੇ ਸਹਿਤ ਕਰਨੀ ਹੈ, ਇਹ ਭੂਮੀ ਕਰੋ, ਸੱਚ ਬੋਲਣਾ;
ਅਥਵਾ:–ਸਚ ਨਾਮ ਜਪਣਾ ਏਹੀ ਬੀਜ ਬੀਜਣਾ ਕਰੋ, ਇਸਤਰ੍ਹਾਂ ਦੀ ਕਿਰਸ=ਖੇਤੀ ਕਮਾਵਹੁ=ਕਰੋ ।

**ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥ ੮ ॥**

ਜਦ ਇਥੋਂ ਲਾਹਾ=ਲਾਭ ਭਾਵ ਨਫਾ ਲੈਕੇ ਜਾਓਗੇ, ਤਾਂ ਫਿਰ ਸੱਚੇ ਵਾਪਾਰੀ ਜਾਣੇ ਜਾਓਗੇ ।੮।

**ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥**

ਪਰਮਾਤਮਾ ਦਾ ਕਰਮੁ=ਅਨੁਗ੍ਰਹੁ ਹੋਵੇ ਤਾਂ ਪੂਰਨ ਸਤਿਗੁਰੂ ਮਿਲਦੇ ਹਨ, ਸਤਿਗੁਰਾਂ ਦੇ ਮਿਲਣ ਕਰਕੇ ਹੀ ਉਤਮ ਵਿਚਾਰ ਨੂੰ ਬੁਝਦਾ ਹੈ।

**ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥ ੯ ॥**

ਗੁਰਾਂ ਪਾਸੋਂ ਨਾਮ ਨੂੰ ਸੁਣਕੇ ਨਾਮ ਨੂੰ ਹੀ ਵਖਾਣੈ=ਆਖਦਾ ਹੈ, ਅਤੇ ਨਾਮ ਦਾ ਹੀ ਵਪਾਰ ਕਰਦਾ ਹੈ।੯।

**ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ ॥**

ਜਿਵੇਂ ਲਾਹਾ=ਨਫਾ ਹੈ, ਤਿਵੇਂ ਤੋਟਾ=ਘਾਟਾ ਹੈ, ਇਹ ਵਾਟ=ਪਗਡੰਡੀ ਧੁਰ ਤੋਂ ਹੀ ਚਲਦੀ ਆਈ ਹੈ।

**ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥ ੧੦ ॥ ੧੩ ॥**

ਗੁਰੂ ਜੀ ਕਥਨ ਕਰਦੇ ਹਨ–ਉਸ ਪ੍ਰਭੂ ਨੂੰ ਜੋ ਭਾਉਂਦਾ ਹੈ, ਸਾਡੇ ਲਈ ਉਹੀ ਵਡਿਆਈ ਹੈ।੧੦।੧੩।

**ਆਸਾ ਮਹਲਾ ੧ ॥ ਚਾਰੇ ਕੁੰਡਾ ਢੂਢੀਆ ਕੋ ਨੀਮ੍ਹੀ ਮੈਡਾ ॥**

ਚਾਰੇ ਦਿਸ਼ਾਂ ਫਿਰ ਵੇਖੀਆਂ ਹਨ, ਤੇਰੇ ਬਿਨਾਂ ਮੈਡਾ=ਮੇਰਾ ਕੋਈ ਭੀ ਨੀਮ੍ਹੀ=ਨਹੀਂ ਹੈ।

**ਜੇ ਤੁਧੁ ਭਾਵੈ ਸਾਹਿਬਾ ਤੂ ਮੈ ਹਉ ਤੈਡਾ ॥ ੧ ॥**

ਹੇ ਸਾਹਿਬਾ! ਜੇ ਤੈਨੂੰ ਭਾ ਜਾਵੇ ਤਾਂ ਕਿਰਪਾ ਕਰ, ਕਿਉਂਕਿ ਤੂੰ ਮੇਰਾ ਸਾਹਿਬ ਹੈਂ ਅਤੇ ਮੈਂ ਤੇਰਾ ਦਾਸ ਹਾਂ।੧।

**ਦਰੁ ਬੀਭਾ ਮੈ ਨੀਮ੍ਹਿ ਕੋ ਕੈ ਕਰੀ ਸਲਾਮੁ ॥**

ਜਦ ਕਿ ਮੈਨੂੰ ਬੀਭਾ=ਦੂਜਾ ਦਰਵਾਜ਼ਾ ਦਿਸਦਾ ਹੀ ਨੀਮ੍ਹਿ=ਨਹੀਂ, ਤਾਂ ਮੈਂ ਕੈ=ਕਿਸ ਕੋ= ਨੂੰ ਜਾ ਕੇ ਸਲਾਮੁ=ਨਮਸਕਾਰ ਕਰਾਂ।

**ਹਿਕੋ ਮੈਡਾ ਤੂ ਧਣੀ ਸਾਚਾ ਮੁਖਿ ਨਾਮੁ ॥ ੧ ॥ ਰਹਾਉ ॥**

ਹਿਕੋ ਮੈਡਾ=ਮੇਰਾ ਇਕ ਤੂੰ ਹੀ ਧਣੀ=ਮਾਲਕ ਹੈਂ, ਮੂੰਹ ਨਾਲ ਮੈਂ ਤੇਰੇ ਸਚੇ ਨਾਮ ਨੂੰ ਜਪਦਾ ਹਾਂ।੧।ਰਹਾਉ।

**ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ ॥**

ਸਿਧਾਂ ਦੀ ਸੇਵਾ ਕਰਨ ਵਾਲੇ ਜੋ ਮਨੁਖ ਹਨ, ਉਹ ਆਪਣੇ ਸਿਧਾਂ ਤੇ ਪੀਰਾਂ ਪਾਸੋਂ ਰਿਧੀ-ਸਿਧੀ ਹੀ ਮੰਗਦੇ ਹਨ।

**ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ ॥ ੨॥**

ਮੈਨੂੰ ਇਕ ਆਪ ਜੀ ਦਾ ਨਾਮ ਜਪਣਾ ਨਾ ਭੁਲੇ, ਕਿਉਂਕਿ ਮੈਂ ਸੱਚੇ ਗੁਰੂ ਜੀ ਪਾਸੋਂ ਏਹੋ ਬੁੱਧੀ ਸਿਖੀ ਹੈ ।੨।

**(ਪੰਨਾ ੪੧੯) ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ ॥**

ਜੋਗੀਆਂ ਦੇ ਜੋ ਬਾਰਾਂ ਭੇਖ ਹਨ, ਭੋਗੀ=ਠਾਕੁਰਾਂ ਨੂੰ ਭੋਗ ਲਗਾ ਕੇ ਜੋ ਖਾਣ ਵਾਲੇ ਹਨ, ਕਾਪੜੀ ਭੀ ਇਕ ਭੇਖ ਹੈ, ਜੋ ਦਿਸੰਤਰ=ਦੁਆਰਕਾ ਪਾਸ ਫਿਰਨ ਵਾਲੇ ਹਨ, ਇਹ ਸਾਰੇ ਕਿਆ ਹਨ ? ਭਾਵ ਤੁਛ ਹਨ ।

ਅਥਵਾ:-ਕਾਪੜੀ ਹੋ ਕੇ ਦੇਸਾਂ ਪ੍ਰਦੇਸਾਂ ਵਿਚ ਫਿਰਨਾ ਕਿਸ ਕੰਮ ਹੈ ?

**ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ ॥ ੩ ॥**

ਇਹ ਭੇਖੀ ਨਾ ਗੁਰੂ ਦੇ ਉਪਦੇਸ਼ ਨੂੰ ਜਾਣਦੇ ਹਨ, ਨਾ ਹੀ ਨਿਰੰਤਰ=ਇਕ-ਰਸ ਸਾਰੁ=ਸਰੇਸ਼ਟ ਤਤ ਵਸਤੂ ਜੋ ਪਰਮਾਤਮਾ ਹੈ, ਉਸਨੂੰ ਜਾਣਦੇ ਹਨ ।੩।

**ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ ॥**

ਪੰਡਿਤ, ਨਿਤ ਪੁਰਾਣਾਂ ਦੀ ਕਥਾ ਵਾਚਦੇ ਹਨ; ਪਾਂਧੇ, ਨਿਤ ਮੁੰਡਿਆਂ ਨੂੰ ਪੜ੍ਹਾਉਂਦੇ ਹਨ, ਅਤੇ ਜੋਤਸ਼ੀ, ਨਿਤ ਜੋਤਸ਼ ਦੇ ਗ੍ਰੰਥਾਂ ਨੂੰ ਪੜ੍ਹਦੇ ਹਨ।

**ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ ॥ ੪ ॥**

ਪਰੰਤੂ ਘਟ ਅੰਤਰ ਜੋ ਬ੍ਰਹਮ ਵਸਤੂ ਲੁਕੀ ਹੋਈ ਹੈ, ਉਸ ਨੂੰ ਜਾਣਦੇ ਨਹੀਂ ਹਨ ।੪।

**ਇਕ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥**

ਇਕ ਤਪੱਸ਼ੀ ਲੋਕ ਜੰਗਲ ਵਿਖੇ ਬੈਠਕੇ ਤਪ ਕਰਦੇ ਹਨ, ਤੇ ਇਕ ਨਿਤਾ ਪ੍ਰਤੀ ਤੀਰਥਾਂ ਪਰ ਨਿਵਾਸ ਕਰਦੇ ਹਨ।

**ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥ ੫ ॥**

ਉਹ ਤਮੋ ਗੁਣੀ ਹੋਏ ਹੋਏ ਆਪਣੇ ਸਰੂਪ ਨੂੰ ਨਹੀਂ ਜਾਣਦੇ, ਫਿਰ ਸਾਧ ਕਿਸ ਲਈ ਬਣੇ ? ਭਾਵ ਵਿਅਰਥ ਹਨ।੫।

**ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥**

ਇਕ ਪੁਰਸ਼ ਬੜੇ ਜਤਨ ਕਰਕੇ ਬੀਰਜ ਨੂੰ ਰੋਕ ਰਖਦੇ ਹਨ, ਉਹ ਆਪਣੇ ਆਪ ਨੂੰ ਜਤੀ ਕਹਾਉਂਦੇ ਹਨ।

**ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ ॥ ੬ ॥**

ਪ੍ਰੰਤੂ ਗੁਰ ਸ਼ਬਦ ਤੋਂ ਬਿਨਾਂ ਉਹ ਛੁਟਦੇ ਨਹੀਂ ਹਨ, ਸਗੋਂ ਭਰਮ ਕਰਕੇ ਆਉਂਦੇ ਜਾਂਦੇ ਹਨ । ੬ ।

**ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥**

ਇਕ ਜੋ ਗ੍ਰਹਸਤੀ ਹਨ; ਹਰ ਇਕ ਦੇ ਸੇਵਕ, ਸ਼ੁਭ ਸਾਧਨਾਂ ਦੇ ਕਰਨ ਵਾਲੇ ਜੋ ਗੁਰਾਂ ਦੀ ਸਿਖਿਆ ਵਿਚ ਲਗੇ ਹੋਏ ਹਨ ।

**ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥ ੭ ॥**

ਅਤੇ ਨਾਮ ਜਪਦੇ ਹਨ, ਦਾਨ ਦਿੰਦੇ ਹਨ, ਇਸ਼ਨਾਨ ਕਰਦੇ ਹਨ, ਜੋ ਇਨ੍ਹਾਂ ਕਰਮਾਂ ਨੂੰ ਦ੍ਰਿੜ ਕਰਦੇ ਹਨ, ਉਹ ਹਰੀ ਦੀ ਭਗਤੀ ਵਿਚ ਜਾਗੇ ਹਨ ।

**ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ ਸਿਞਾਣੈ ॥**

ਜੋ ਪੁਰਸ਼ ਪਹਿਲੇ ਜਾਇ ਸਿਞਾਣੈ=ਸਤਸੰਗ ਰੂਪੀ ਜਗ੍ਹਾ ਨੂੰ ਸਿਞਾਣੈ=ਪਛਾਣ ਲੈਂਦਾ ਹੈ ਭਾਵ ਸਤਸੰਗਤ ਕਰਨੀ ਜਾਣਦਾ ਹੈ, ਅਤੇ ਗੁਰਾਂ ਦੇ ਉਪਦੇਸ਼ ਕਰਕੇ ਸਰੀਰ-ਘਰ ਵਿਚ ਗਿਆਨ ਰੂਪ ਦਰੁ=ਦਰਵਾਜ਼ੇ ਦੀ ਪ੍ਰਾਪਤੀ ਕਰਦਾ ਹੈ, ਉਹ ਸਰੂਪ-ਘਰ ਨੂੰ ਜਾਣਦਾ ਹੈ ।

**ਨਾਨਕ ਨਾਮੁ ਨ ਵੀਸਰੈ ਸਾਚੇ ਮਨੁ ਮਾਨੈ ॥ ੮ ॥ ੧੪ ॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੂੰ ਨਾਮ ਨਹੀਂ ਵੀਸਰੈ=ਭੁਲਦਾ—ਉਹ ਸਚੇ ਦੇ ਮਨ ਵਿਚ ਮਾਨੈ=ਚੰਗੇ ਲਗੇ ਹਨ । ਅਥਵਾ:—ਉਹ ਸਚੇ ਆਨੰਦ ਨੂੰ ਮਨ ਵਿਚ ਭੋਗਦੇ ਹਨ ।੮।੧੪।

**ਆਸਾ ਮਹਲਾ ੧ ॥**

**ਮਨਸਾ ਮਨਹਿ ਸਮਾਇਲੇ ਭਉਜਲੁ ਸਚਿ ਤਰਣਾ ॥**

ਹੇ ਸਚੇ ਪ੍ਰਭੂ ! ਮੇਰੇ ਮਨ ਵਿਚੋਂ ਮੇਰੀਆਂ ਵਾਸ਼ਨਾਂ ਨੂੰ ਮਨਹਿ=ਨਵਿਰਤ ਕਰਕੇ ਆਪਣੇ ਸਰੂਪ ਵਿਚ ਸਮਾਇ ਲੇ=ਅਭੇਦ ਕਰ ਲੈ, ਜਿਸ ਕਰਕੇ ਮੇਰਾ ਭਉਜਲੁ=ਸੰਸਾਰ (ਸਮੁੰਦਰ) ਤੋਂ ਤਰਨਾ ਹੋਵੇ ।

**ਆਦਿ ਜੁਗਾਦਿ ਦਇਆਲੁ ਤੂ ਠਾਕੁਰ ਤੇਰੀ ਸਰਣਾ ॥ ੧ ॥**

ਹੇ ਠਾਕੁਰ ! ਤੂੰ ਆਦਿ ਜੁਗਾਦਿ=ਸਦਾ ਸਦਾ ਦਿਆਲੂ ਹੈਂ, ਮੈਂ ਤੇਰੀ ਸ਼ਰਨ ਆਇਆ ਹਾਂ ।੧।

**ਤੂ ਦਾਤੌ ਹਮ ਜਾਚਿਕਾ ਹਰਿ ਦਰਸਨੁ ਦੀਜੈ ॥**

ਹੇ ਹਰੀ ! ਤੂੰ ਦਾਤਾ ਹੈਂ, ਅਸੀਂ ਮੰਗਤੇ ਹਾਂ, ਆਪਣੀ ਦਰਸ਼ਨ ਰੂਪ ਭਿਖਿਆ ਦੇਣਾ ਕਰੋ ।

## ਗੁਰਮੁਖਿ ਨਾਮੁ ਧਿਆਈਐ ਮਨ ਮੰਦਰੁ ਭੀਜੈ ॥ ੧ ॥ ਰਹਾਉ ॥

ਗੁਰਾਂ ਦੁਆਰੇ ਤੇਰੇ ਨਾਮ ਨੂੰ ਧਿਆਉਂਦੇ ਰਹੀਏ, ਜਿਸ ਤੇ ਮੇਰਾ ਮਨ ਹੇ ਮੰਦਰੁ=ਅਧਿਸ਼ਠਾਨ ਰੂਪ ਪ੍ਰਭੂ ! ਤੇਰੇ ਮੰਦਰੁ=ਅੰਦਰ ਭਿੱਜ ਜਾਵੇ । ੧ । ਰਹਾਉ ।

ਗੁਰੂ ਜੀ ਸਿੱਖ ਨੂੰ ਉਪਦੇਸ਼ ਕਰਦੇ ਹਨ :–

## ਕੂੜਾ ਲਾਲਚੁ ਛੋਡੀਐ ਤਉ ਸਾਚੁ ਪਛਾਣੈ ॥

ਹੇ ਪੁਰਸ਼ਾ ! ਕੂੜੇ ਪਦਾਰਥਾਂ ਦੇ ਲਾਲਚ ਨੂੰ ਛਡਣਾ ਕਰ, ਤਦ ਤੂੰ ਸਚੇ ਨੂੰ ਪਛਾਣੇਂਗਾ ।–

## ਗੁਰ ਕੈ ਸਬਦਿ ਸਮਾਈਐ ਪਰਮਾਰਥੁ ਜਾਣੈ ॥ ੨ ॥

ਗੁਰਾਂ ਦੇ ਉਪਦੇਸ਼ ਵਿਚ ਸਮਾਉਣਾ ਕਰ ਤਾਂ ਤੂੰ ਪਰਮ+ਅਰਥੁ=ਸਿਧਾਂਤ ਨੂੰ ਜਾਣੇਗਾ । ੨ ।

## ਇਹੁ ਮਨੁ ਰਾਜਾ ਲੋਭੀਆ ਲੁਭਤਉ ਲੋਭਾਈ ॥

ਇਹ ਮਨ ਲੋਭੀਆਂ ਦਾ ਰਾਜਾ ਹੈ ਭਾਵ ਵੱਡਾ ਲੋਭੀ ਹੈ, ਲੁਭਤਉ=ਪਦਾਰਥਾਂ ਵਿਚ ਲੁਭਾਇਮਾਨ ਹੋ ਰਿਹਾ ਹੈ ।

## ਗੁਰਮੁਖਿ ਲੋਭੁ ਨਿਵਾਰੀਐ ਹਰਿ ਸਿਉ ਬਣਿ ਆਈ ॥ ੩ ॥

ਗੁਰਾਂ ਦੁਆਰੇ ਲੋਭ ਨੂੰ ਨਵਿਰਤ ਕਰੀਏ, ਜਿਸ ਨੇ ਲੋਭ ਨਵਿਰਤ ਕੀਤਾ ਹੈ, ਉਸ ਦੀ ਹਰੀ ਨਾਲ ਪ੍ਰੀਤੀ ਬਣ ਆਈ ਹੈ । ੩ ।

## ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ ॥

ਕਲਰ ਵਾਲੀ ਖੇਤੀ=ਜ਼ਮੀਨ ਵਿਚ ਬੀਜ਼ ਬੀਜੇ ਤਾਂ ਕਿਵੇਂ ਲਾਭ ਪਾ ਸਕਦਾ ਹੈ ? ਇਸੇ ਤਰ੍ਹਾਂ ਪਾਪ ਵਸ਼ਿਸ਼ਟ ਜੋ ਬੁੱਧੀ ਹੈ, ਏਹੀ ਕਲਰ ਵਾਲੀ ਧਰਤੀ ਹੈ, ਉਸ ਵਿਚ ਸ਼ੁਭ ਕਰਮਾਂ ਰੂਪੀ ਬੀਜ਼ ਬੀਜੇ ਤਾਂ ਕਿਵੇਂ ਆਤਮ ਲਾਭ ਪਾ ਸਕਦਾ ਹੈ ? ਅਰਥਾਤ ਨਹੀਂ ਪਾ ਸਕਦਾ ।

## ਮਨਮੁਖੁ ਸਚਿ ਨ ਭੀਜਈ ਕੂੜੁ ਕੂੜਿ ਗਡਾਵੈ ॥ ੪ ॥

ਮਨਮੁਖ ਪੁਰਸ਼ ਸਚ ਵਿਖੇ ਨਹੀਂ ਭਿੱਜਦਾ, ਕੂੜੁ=ਝੂਠਾ ਪੁਰਸ਼ ਝੂਠਿਆਂ ਵਿਚ ਜਾ ਗਡਾਵੈ=ਮਿਲਦਾ ਹੈ । ੪ ।

## ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥

ਹੇ ਅੰਨ੍ਹੇ ਅਗਿਆਨੀਓਂ ! ਪਦਾਰਥਾਂ ਦੇ ਲਾਲਚ ਨੂੰ ਛੱਡ ਦਿਓ, ਲਾਲਚ ਵਿਚ ਬੜਾ ਭਾਰੀ ਦੁੱਖ ਹੈ, ਇਸ ਕਰਕੇ ਤੁਸੀਂ ਸਚਾ ਨਾਮ ਜਪੋ ।

**ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ ॥ ੫ ॥**

ਜੇ ਕਰ ਸੱਚਾ ਸਾਹਿਬ ਮਨ ਵਿਚ ਵਸ ਜਾਵੇ ਤਾਂ ਹੰਗਤਾ ਮਮਤਾ ਅਤੇ ਵਿਸ਼ਿਆਂ ਦੀ ਪੰਗਤੀ ਨੂੰ ਮਾਰ ਦਿੰਦਾ ਹੈ । ੫ ।

**ਦੂਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ ॥**

ਹੇ ਭਾਈ ! ਦੁਬਿਧਾ ਰੂਪ ਖੋਟੀ ਡੰਡੀ ਨੂੰ ਛੱਡ ਦਿਓ, ਨਹੀਂ ਤਾਂ ਲੁਟੇ ਜਾਓਗੇ ।

**ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ ॥ ੬ ॥**

ਸਤਿਗੁਰਾਂ ਦੀ ਸ਼ਰਨ ਲੈ ਕੇ ਦਿਨ ਰਾਤ ਨਾਮ ਨੂੰ ਸਲਾਹੁਣਾ ਕਰੋ । ੬ ।

**ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ ॥**

ਮਨਮੁਖ ਪੁਰਸ਼ ਸੈਲੁ=ਖੁਸ਼ਕ ਪੱਥਰ ਵਰਗਾ ਹੈ, ਅਥਵਾ :–ਪੱਥਰ ਦੀ ਸਿਲਾ ਵਾਂਗ ਹੈ, ਅਥਵਾ :–ਪੱਥਰ ਦੀ ਤਰ੍ਹਾਂ ਭਾਰਾ ਹੈ, ਉਸ ਦੇ ਜੀਉਣ ਨੂੰ ਧ੍ਰਿਗੁ=ਲਾਹਨਤ ਹੈ, ਜੋ ਫਿੱਕੇ ਬਚਨ ਬੋਲਦਾ ਹੈ ।

**ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ ॥ ੭ ॥**

ਪੱਥਰ ਨੂੰ ਜਲ ਵਿਚ ਭਾਵੇਂ ਕਿਤਨਾ ਸਮਾਂ ਰੱਖ ਛੱਡੀਏ ਤਾਂ ਭੀ ਉਹ ਅੰਦਰੋਂ ਸੁੱਕਾ ਹੀ ਰਹਿੰਦਾ ਹੈ, ਇੰਜ ਹੀ ਮਨਮੁਖ ਨੂੰ ਚਾਹੇ ਨਾਮ-ਜਲ ਵਿਚ ਕਿਤਨਾ ਸਮਾ ਰਖਣਾ ਕਰੀਏ ਤਾਂ ਭੀ ਉਸ ਦਾ ਅੰਦਰੋਂ ਅਭ=ਹਿਰਦਾ ਸੁੱਕਾ ਰਹਿੰਦਾ ਹੈ । ਭਾਈ ਗੁਰਦਾਸ ਜੀ ਨੇ ਆਪਣੀ ਕਾਵਿ ਵਿਚ ਕਿਹਾ ਹੈ–

ਪਥਰੁ ਮੂਲੁ ਨ ਭਿਜਈ ਸੈ ਵਰਿਆ ਜਲ ਅੰਦਰਿ ਰਖੈ । (ਵਾਰ ੩੨, ਪੌ: ੬)

**ਹਰਿ ਕਾ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੀਆ ॥**

ਹਰੀ ਦਾ ਨਾਮ ਜੋ ਨਿਧੀਆਂ ਦਾ, ਅਥਵਾ :–ਸ਼ੁਭ ਗੁਣਾਂ ਦਾ ਖਜ਼ਾਨਾ ਹੈ, ਉਹ ਪੂਰੇ ਸਤਿਗੁਰਾਂ ਨੇ ਮੈਨੂੰ ਦਿੱਤਾ ਹੈ ।

**ਨਾਨਕ ਨਾਮੁ ਨ ਵੀਸਰੈ ਮਥਿ ਅੰਮ੍ਰਿਤੁ ਪੀਆ ॥ ੮ ॥ ੧੫ ॥**

ਗੁਰੂ ਜੀ ਕਹਿੰਦੇ ਹਨ—ਇਸ ਲਈ ਮੈਨੂੰ ਪਰਮੇਸ਼ਰ ਦਾ ਨਾਮ ਵੀਸਰੈ=ਭੁੱਲਦਾ ਨਹੀਂ ਹੈ, ਉਸ ਨੂੰ ਮਥਿ=ਵਿਚਾਰ ਕੇ ਬ੍ਰਹਮਾ ਨੰਦ ਰੂਪੀ ਅੰਮ੍ਰਿਤ ਮੈਂ ਪੀਣਾ ਕੀਤਾ ਹੈ । ੮ । ੧੫ ।

**ਆਸਾ ਮਹਲਾ ੧ ॥**

**ਚਲੇ ਚਲਣਹਾਰ ਵਾਟ ਵਟਾਇਆ ॥**

**ਧੰਧੁ ਪਿਟੇ ਸੰਸਾਰੁ ਸਚੁ ਨ ਭਾਇਆ ॥ ੧ ॥**

ਗੁਰਮੁਖ ਜਨ ਸੰਸਾਰ ਵਾਟ=ਰਸਤੇ ਨੂੰ ਵਟਾਇਆ=ਬਦਲਾ ਕੇ ਚਲਣ ਵਾਲੇ ਹੋ ਕੇ ਪਰਮੇਸ਼ਰ

ਦੀ ਤਰਫ ਚਲੇ ਹਨ। ਗੁਰਮੁਖਾਂ ਨੇ ਸੰਸਾਰਕ ਧੰਦਿਆਂ ਨੂੰ ਪਿਟੇ=ਨਵਿਰਤ ਕਰ ਦਿੱਤਾ ਹੈ, ਉਹਨਾਂ ਨੂੰ ਸਚ ਨਾਮ ਨਹੀਂ ਭਾਉਂਦਾ ? ਕਿਤੂ ਭਾਉਂਦਾ ਹੈ। ੧।

ਅਥਵਾ :—ਮਨਮੁਖ ਪੁਰਸ਼ ਚਲਣੇ ਵਾਲੇ ਹੋ ਕੇ ਸੰਸਾਰ ਵਲ ਚਲੇ ਹਨ। ਮਨਮੁਖਾਂ ਨੇ ਪਰਮੇਸ਼ਰ ਦੀ ਵਾਟ ਨੂੰ ਬਦਲੱਾ ਦਿੱਤਾ ਹੈ।

ਤੀਜੇ ਅਰਥ ਵਿਚ ਅਧੀ ਤੁਕ ਗੁਰਮੁਖਾਂ ਵਲ ਅਧੀ ਮਨਮੁਖਾਂ ਵਲ ਲਗਾਣੀ—

ਗੁਰਮੁਖ ਚਲਣੇ ਵਾਲੇ ਹੋ ਕੇ ਪਰਮੇਸ਼ਰ ਵਲ ਚਲੇ ਹਨ, ਤੇ ਮਨਮੁਖਾਂ ਨੇ ਉਸ ਵਾਟ ਨੂੰ ਹੀ ਬਦਲੱਾ ਦਿੱਤਾ ਹੈ।

ਅਥਵਾ :—ਮਨਮੁਖ ਪੁਰਸ਼ ਚਲਣੇ ਵਾਲੇ ਹੋ ਕੇ ਸੰਸਾਰ ਵਲ ਚਲੇ ਹਨ ਤੇ ਗੁਰਮੁਖਾਂ ਨੇ ਉਸ ਸੰਸਾਰਕ ਵਾਟ ਨੂੰ ਬਦਲੱਾ ਦਿੱਤਾ ਹੈ। ਮਨਮੁਖ ਧੰਦਿਆਂ ਵਿਚ ਹੀ ਪਿਟਦੇ ਰਹਿੰਦੇ ਹਨ—ਕਿਉਂਕਿ ਉਨ੍ਹਾਂ ਨੂੰ ਸਚ ਨਾਮ ਜਪਣਾ ਚੰਗਾ ਨਹੀਂ ਲੱਗਾ। ੧।

## ਕਿਆ ਭਵੀਐ ਕਿਆ ਢੂਢੀਐ ਗੁਰ ਸਬਦਿ ਦਿਖਾਇਆ ॥

ਉਸ ਨੂੰ ਕਿਆ ਭਵੀਐ=ਤੀਰਥਾਂ ਪਰ ਫਿਰਨੇ ਦੀ ਕੀ ਲੋੜ ਹੈ, ਅਤੇ ਜੰਗਲਾਂ ਵਿਚ ਜਾ ਕੇ ਢੂੰਢੀਐ=ਲੱਭਣ ਦੀ ਕੀ ਲੋੜ ਹੈ ? ਜਿਸ ਨੂੰ ਗੁਰਾਂ ਨੇ ਸ਼ਬਦ ਦੁਆਰਾ ਅੰਦਰ ਹੀ ਬ੍ਰਹਮ ਦਿਖਾਇਆ ਹੈ।

## ਮਮਤਾ ਮੋਹੁ ਵਿਸਰਜਿਆ ਅਪਨੈ ਘਰਿ ਆਇਆ ॥ ੧ ॥ ਰਹਾਉ ॥

ਉਸ ਨੇ ਗੁਰ ਸ਼ਬਦ ਦੁਆਰਾ ਮਮਤਾ ਪਦਾਰਥਾਂ ਦੀ ਅਤੇ ਮੋਹ ਸਬੰਧੀਆਂ ਦਾ ਛੱਡ ਦਿੱਤਾ ਹੈ, ਤਾਂ ਹੀ ਉਸ ਦਾ ਮਨ ਆਪਣੇ ਸਰੂਪ-ਘਰ ਵਿਚ ਆਇਆ ਹੈ। ੧। ਰਹਾਉ।

## ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ ॥

ਸਚ ਬੋਲਣ ਕਰਕੇ ਸਚਾ ਅਕਾਲ ਪੁਰਖ ਮਿਲਦਾ ਹੈ, ਝੂਠ ਬੋਲਣ ਕਰਕੇ ਨਹੀਂ ਪ੍ਰਾਪਤ ਹੁੰਦਾ। ਅਥਵਾ :—ਸਚਿਆਂ ਨੂੰ ਸਚਾ ਵਾਹਿਗੁਰੂ ਮਿਲਦਾ ਹੈ, ਉਸ ਨੂੰ ਕੂੜਿ=ਝੂਠੇ ਪੁਰਸ਼ ਨਹੀਂ ਪਾਉਂਦੇ।

## ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ ॥ ੨ ॥

ਸਚੇ ਵਾਹਿਗੁਰੂ ਨਾਲ ਚਿਤ ਲਗਾਉਣ ਕਰਕੇ ਫਿਰ ਸੰਸਾਰ ਵਿਖੇ ਨਹੀਂ ਆਉਂਦਾ। ੨।

## ਮੋਇਆ ਕਉ ਕਿਆ ਰੋਵਹੁ ਰੋਇ ਨ ਜਾਣਹੂ ॥

ਜੋ ਮਰ ਗਏ ਹਨ, ਉਹਨਾਂ ਨੂੰ ਕੀ ਰੋਂਦੇ ਹੋ ? ਕਿਉਂਕਿ ਉਹ ਤਾਂ ਤੁਹਾਡੇ ਰੋਣੇ ਨੂੰ ਜਾਣਦੇ ਹੀ ਨਹੀਂ। ਅਥਵਾ :—ਤੁਸੀਂ ਤਾਂ ਰੋਣਾ ਜਾਣਦੇ ਨਹੀਂ ਹੋ।

## ਰੋਵਹੁ ਸਚੁ ਸਲਾਹਿ ਹੁਕਮੁ ਪਛਾਣਹੂ ॥ ੩ ॥

ਅੱਵਲ ਤਾਂ ਰੋਵੋ ਹੀ ਨਾ, ਜੇਕਰ ਰੋਣ ਦੀ ਆਦਤ ਪਈ ਹੋਈ ਹੈ ਤਾਂ ਸੱਚ ਦੇ ਸਲਾਹੁਣ

ਵਿਚ ਰੋਣਾ ਕਰੋ, ਅਥਵਾ :–ਸਚ ਦੇ ਸਲਾਹੁਣ ਵਿਚ ਰੋਵਹੁ=ਜਤਨ ਕਰੋ, ਤੇ ਹੁਕਮ ਨੂੰ ਪਛਾਨਣਾ ਕਰੋ। ੩।

**ਹੁਕਮੀ ਵਜਹੁ ਲਿਖਾਇ ਆਇਆ ਜਾਣੀਐ॥**

**ਲਾਹਾ ਪਲੈ ਪਾਇ ਹੁਕਮੁ ਸਿਞਾਣੀਐ ॥੪॥**

ਹੁਕਮੀ=ਪਰਮਾਤਮਾ ਦੇ ਹੁਕਮ ਅਨੁਸਾਰ ਇਸ ਜੀਵ ਨੂੰ ਸੰਸਾਰ ਵਿਚ ਆਇਆ ਜਾਣੀਏ, ਜੋ ਦੁਖ ਸੁਖ ਭੋਗਣ ਵਾਸਤੇ ਵਜਹੁ=ਦੁਮਾਹਾ ਲਿਖਾਕੇ ਆਇਆ ਹੈ। ਜੇਕਰ ਉਸ ਦੇ ਹੁਕਮ ਨੂੰ ਪਛਾਨਣਾ ਕਰੇ ਤਾਂ ਬੁੱਧੀ ਰੂਪੀ ਪੱਲੇ ਵਿਚ ਲਾਭ ਪਾਉਂਦਾ ਹੈ। ੪।

**(ਪੰਨਾ ੪੨੦) ਹੁਕਮੀ ਪੈਧਾ ਜਾਇ ਦਰਗਹ ਭਾਣੀਐ॥**

ਹੁਕਮੀ ਦੇ ਹੁਕਮ ਵਿਚ ਜਸ ਰੂਪੀ ਪੁਸ਼ਾਕ ਨੂੰ ਪਹਿਨ ਕੇ ਜਾਵੇ, ਤਾਂ ਦਰਗਾਹ ਵਿਚ ਗਿਆ ਹੋਇਆ ਪਰਮੇਸ਼ਰ ਨੂੰ ਭਾਉਂਦਾ ਹੈ।

**ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ॥ ੫॥**

ਪਰਮੇਸ਼ਰ ਦੇ ਹੁਕਮ ਵਿਚ ਹੀ ਮਨਮੁਖਾ ਦੇ ਸਿਰ ਉਤੇ ਰਬਾਣੀਐ=ਰੱਬ ਦੇ ਬੰਦੇ ਜਮਦੂਤ ਮਾਰਨਾ ਕਰਦੇ ਹਨ। ਮਾਰਕੇ ਫ਼ਿਰ ਰੱਬ ਦੇ ਬੰਦੀਖਾਨੇ (ਜੇਹਲ ਵਿਚ) ਭਾਵ ਨਰਕਾਂ ਵਿਚ ਪਾਉਂਦੇ ਹਨ। ਕਿਹੜੇ ਮਨਮੁਖਾਂ ਨੂੰ ਪਾਉਂਦੇ ਹਨ ?

ਉੱਤਰ :–ਬੰਦਿਰ ਬਾਣੀਐ=ਬਾਂਦਰਾਂ ਵਾਂਗ ਜਿਨ੍ਹਾਂ ਦਾ ਸੁਭਾਅ (ਆਦਤ) ਚੰਚਲ ਹੈ ਅਤੇ ਜੋ ਦੂਜਿਆਂ ਪਾਸੋਂ ਖੋਹ ਕੇ ਖਾਣਾ ਕਰਦੇ ਹਨ। ੫।

**ਲਾਹਾ ਸਚੁ ਨਿਆਉ ਮਨਿ ਵਸਾਈਐ॥**

**ਲਿਖਿਆ ਪਲੈ ਪਾਇ ਗਰਬੁ ਵਞਾਈਐ ॥ ੬ ॥**

ਸਚੇ ਨਿਆਂ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਮਨ ਵਿਚ ਵਸਾਈਏ ਤਾਂ ਲਾਭ ਪ੍ਰਾਪਤ ਹੁੰਦਾ ਹੈ। ਅਥਵਾ :–ਸੱਤ ਅਸੱਤ ਦੇ ਨਿਰਨੇ ਰੂਪ ਸਚੇ ਨਿਆਉ ਨੂੰ ਕਰੇ ਅਤੇ ਮਨ ਵਿਚ ਨਾਮ ਨੂੰ ਵਸਾਵੇ। ਅਥਵਾ :–ਮਨ ਨੂੰ ਵਸ ਵਿਚ ਲਿਆਵੇ ਤਾਂ ਲਾਭ ਹੁੰਦਾ ਹੈ। ਚੰਗੀ ਕਿਸਮਤ ਦੇ ਲਿਖੇ ਅਨੁਸਾਰ ਬੁੱਧੀ ਰੂਪੀ ਪੱਲੇ ਵਿਚ ਨਾਮ ਨੂੰ ਪਾਵੇ। ਅਥਵਾ :–ਜੋ ਮੇਰੀ ਤਕਦੀਰ ਵਿਚ ਲਿਖਿਆ ਹੈ, ਓਹੀ ਮੇਰੇ ਪੱਲੇ ਪੈਣਾ ਹੈ, ਇਹ ਨਿਸਚਾ ਰਖਕੇ ਹੰਕਾਰ ਦੂਰ ਕਰੇ। ੬।

**ਮਨਮੁਖੀਆ ਸਿਰਿ ਮਾਰ ਵਾਦਿ ਖਪਾਈਐ॥**

ਜੋ ਮਨਮੁਖ ਇਸਤ੍ਰੀਆਂ ! ਵਾਦਿ=ਝਗੜਿਆਂ ਵਿਚ ਆਪ ਖਪਦੀਆਂ ਹਨ ਤੇ ਹੋਰਨਾਂ ਨੂੰ ਖਪਾਉਂਦੀਆਂ ਹਨ, ਉਹਨਾਂ ਦੇ ਸਿਰ ਤੇ ਜਮ ਡੰਡੇ ਮਾਰਦਾ ਹੈ।

**ਠੰਗਿ ਮੂਠੀ ਕੂੜਿਆਰ ਬੰਨਿ ਚਲਾਈਐ ॥ ੭ ॥**

ਜੋ ਕੂੜੀ ਇਸਤ੍ਰੀ ਕਾਮ ਆਦਿਕ ਠੱਗਾਂ ਕਰਕੇ ਮੁਠੀ=ਲੁਟੀ ਗਈ ਹੈ, ਉਸ ਕੂੜਿਆਰ=ਝੂਠੀ ਔਰਤ ਨੂੰ ਬੰਨ੍ਹ ਕੇ ਪ੍ਰਲੋਕ ਰਸਤੇ ਵਿਚ ਤੋਰਿਆ ਜਾਂਦਾ ਹੈ। ੭।

**ਸਾਹਿਬੁ ਰਿਦੈ ਵਸਾਇ ਨ ਪਛੋਤਾਵਹੀ ॥**
**ਗੁਨਹਾਂ ਬਖਸਣਹਾਰੁ ਸਬਦੁ ਕਮਾਵਹੀ ॥ ੮ ॥**

ਗੁਨਹਾਂ=ਔਗੁਣਾਂ ਦੇ ਬਖਸ਼ਣ ਵਾਲੇ ਜੋ ਗੁਰੂ ਹਨ, ਉਹਨਾਂ ਦੇ ਉਪਦੇਸ਼ ਨੂੰ ਜੋ ਇਸਤਰੀ ਕਮਾਉਂਦੀ ਹੈ। ਤੇ ਸਾਹਿਬ ਦੇ ਨਾਮ ਨੂੰ ਹਿਰਦੇ ਵਿਚ ਵਸਾਉਂਦੀ ਹੈ, ਉਹ ਫਿਰ ਪਛਤਾਉਂਦੀ ਨਹੀਂ। ੮।

**ਨਾਨਕੁ ਮੰਗੈ ਸਚੁ ਗੁਰਮੁਖਿ ਘਾਲੀਐ ॥**
**ਮੈ ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਲੀਐ ॥ ੯ ॥ ੧੯ ॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਸਚ ਨਾਮ ਨੂੰ ਮੰਗਦਾ ਹਾਂ, ਗੁਰਾਂ ਦੁਆਰੇ ਮੇਰੀ ਝੋਲੀ ਵਿਚ ਇਹ ਖੈਰ ਪਾ ਦੇਵੋ। ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਆਸਰਾ ਨਹੀਂ ਹੈ, ਮੇਹਰ ਦੀ ਨਜ਼ਰ ਭਰਕੇ ਮੇਰੇ ਵਲ ਵੇਖਣਾ ਕਰੋ। ੯। ੧੯।

**ਆਸਾ ਮਹਲਾ ੧ ॥**

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ—

ਜਗਿਆਸੂ ਨੇ ਕਿਹਾ—ਹੇ ਸੰਤੋ! ਪਰਮੇਸ਼ਰ ਦੀ ਪ੍ਰਾਪਤੀ ਜੰਗਲਾਂ ਵਿਚ ਰਹਿਣ ਨਾਲ ਹੁੰਦੀ ਹੋਵੇਗੀ?

**ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ ॥**

ਜੰਗਲਾਂ ਦੀ ਜਾਇ=ਜਗ੍ਹਾ ਵਿਚ ਜਾਇ=ਜਾ ਕੇ ਕੀ ਢੂੰਡਣਾ ਹੈ।

ਮੈਨੂੰ ਤਾਂ ਸਰੀਰ-ਘਰ ਦੇ ਵਿਚ ਹੀ ਉਹ ਹਰੇ ਕਰਨ ਵਾਲਾ ਪਰਮੇਸ਼ਰ ਬਨੁ=ਸਾਖਿਆਤਕਾਰ ਬਣਿਆਂ ਹੈ। ਤੂੰ ਭੀ ਸਰੀਰ-ਘਰ ਦੇ ਵਿਚ ਹੀ ਲੱਭ, ਬਾਹਰ ਜੰਗਲਾਂ ਵਿਚ ਨਾ ਜਾਹ।

ਗੁਰੂ ਤੇਗ ਬਹਾਦਰ ਜੀ ਕਿਸੇ ਸਾਧੂ ਨੂੰ ਜੰਗਲ 'ਚ ਜਾਣੋਂ ਰੋਕਦੇ ਹੋਏ ਉਸਨੂੰ ਸਮਝਾਂਦੇ ਹਨ—

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ੧ ॥

[ਧਨਾਸਰੀ ਮਹਲਾ ੯, ਪੰਨਾ ੬੮੪

ਫਰੀਦ ਜੀ ਤਾਂ ਇਥੋਂ ਤੱਕ ਕਹਿੰਦੇ ਹਨ—ਕਿ—ਐ ਮਨੁੱਖ !ਤੂੰ ਜੰਗਲ ਜੰਗਲ ਵਿਚ ਕੀ ਫਿਰਦਾ ਹੈਂ? ਤੂੰ ਤੇ ਐਵੇਂ ਅਜਾਈਂ ਹੀ ਜੰਗਲ ਦੇ ਕੰਡੇ ਮੋੜਦਾ ਫਿਰਦਾ ਹੈਂ, ਦੇਖ! ਰੱਬ ਤਾਂ ਤੇਰੇ ਦਿਲ ਵਿਚ ਵਸਦਾ ਹੈ, ਤੂੰ ਜੰਗਲ ਵਿਚੋਂ ਕੀ ਭਾਲਦਾ ਹੈਂ?

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥ ੧੯ ॥

ਅਥਵਾ :—ਮੈਨੂੰ ਤਾਂ ਅੰਤਹਕਰਣ ਰੂਪ ਘਰ ਦੇ ਵਿਚ ਹੀ ਸ਼ੁਭ ਗੁਣਾਂ ਦੀ ਹਰਿਆਵਲਤਾ ਬਣੀ ਹੈ। ਅਥਵਾ :—ਮੈਨੂੰ ਘਰ ਅਤੇ ਜੰਗਲ ਹਰੀਆਵਲ ਹੀ ਭਾਸਦੇ ਹਨ—ਭਾਵ ਇਕ ਸਮਾਨ ਲਗਦੇ ਹਨ।

## ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ ॥ ੧ ॥

ਗੁਰ ਸ਼ਬਦ ਗ੍ਰਹਿਣ ਕਰਨ ਦੀ ਬੜੀ ਲੋੜ ਹੈ, ਕਿਉਂਕਿ ਗੁਰ ਸ਼ਬਦ ਕਰਕੇ ਉਹ ਸੱਚਾ ਪਰਮੇਸ਼ਰ ਉਤਾਵਲਾ=ਸ਼ੀਘਰ ਹੀ ਅੰਤਹ ਕਰਣ ਰੂਪ ਘਰ ਵਿਚ ਆ ਟਿਕਦਾ ਹੈ, ਭਾਵ ਸਾਖਿਆਤਕਾਰ ਹੁੰਦਾ ਹੈ ॥ ੧ ॥

## ਜਹ ਦੇਖਾ ਤਹ ਸੋਇ ਅਵਰੁ ਨ ਜਾਣੀਐ ॥

ਜਿਸ ਪਾਸੇ ਦੇਖਦੇ ਹਾਂ, ਤਿਸ ਪਾਸੇ ਉਹ ਪਰਮੇਸ਼ਰ ਹੀ ਹੈ; ਉਸ ਤੋਂ ਬਿਨਾਂ ਮੈਂ ਹੋਰ ਕਿਸੇ ਨੂੰ ਨਹੀਂ ਜਾਣਦਾ।

## ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ ॥ ੧ ॥ ਰਹਾਉ ॥

ਗੁਰੂ ਦੀ ਦੱਸੀ ਹੋਈ ਕਾਰ ਨੂੰ ਕਮਾ ਕੇ ਮੈਂ ਮਹਲੁ=ਸਰੂਪ ਨੂੰ ਪਛਾਨਣਾ ਕੀਤਾ ਹੈ ।੧। ਰਹਾਉ।

## ਆਪਿ ਮਿਲਾਵੈ ਸਚੁ ਤਾ ਮਨਿ ਭਾਵਈ ॥
## ਚਲੈ ਸਦਾ ਰਜਾਇ ਅੰਕਿ ਸਮਾਵਈ ॥ ੨ ॥

ਜਾਂ ਉਸ ਦੇ ਮਨ ਵਿਚ ਇਹ ਜੀਵ ਭਾ ਜਾਵੇ, ਅਥਵਾ :—ਉਸ ਮਨਿ=ਸ਼ਰੋਮਣੀ ਪਰਮਾਤਮਾ ਨੂੰ, ਜਾਂ ਇਹ ਜੀਵ ਭਾ ਜਾਵੇ, ਤਾਂ ਸੱਚਾ ਵਾਹਿਗੁਰੂ ਉਸ ਜੀਵ ਨੂੰ ਆਪਣੇ ਵਿਚ ਮਿਲਾ ਲੈਂਦਾ ਹੈ।

ਉਸ ਪਰਮੇਸ਼ਰ ਦੀ ਰਜਾਇ=ਆਗਿਆ ਵਿਚ ਹਮੇਸ਼ਾਂ ਚਲੇ ਤਾਂ ਅੰਕਿ=ਸਰੂਪ ਵਿਚ ਸਮਾਉਂਦਾ ਹੈ।੨।

## ਸਚਾ ਸਾਹਿਬੁ ਮਨਿ ਵਸੈ ਵਸਿਆ ਮਨਿ ਸੋਈ ॥

ਜਿਸ ਮਨ ਵਿਖੇ ਸਚਾ ਸਾਹਿਬ ਵਸਦਾ ਹੈ, ਉਹੋ ਮਨ ਸ਼ੁਭ ਗੁਣਾਂ ਨਾਲ ਵਸਿਆ ਹੋਇਆ ਨਿਸਚੇ ਕਰੋ, ਨਹੀਂ ਤਾਂ ਉਜੜਿਆ ਸਮਝੋ।

ਅਥਵਾ:—ਉਹ ਮਨ ਵਸਿਆ=ਵਸੀਕਾਰ ਹੋਇਆ ਸਮਝੋ।

ਅਥਵਾ:—ਜਿਸ ਮਨ ਵਿਚ ਸਚਾ ਨਾਮ ਵਸਿਆ ਹੈ, ਉਸੇ ਮਨ ਵਿਚ ਸਾਹਿਬ ਆ ਕੇ ਵਸਿਆ ਹੈ।

## ਆਪੇ ਦੇ ਵਡਿਆਈਆ ਦੇ ਤੋਟਿ ਨ ਹੋਈ ॥ ੩ ॥

ਉਹ ਪ੍ਰਭੂ ਆਪ ਹੀ ਵਡਿਆਈਆਂ ਦੇਂਦਾ ਹੈ, ਦੇਂਦਿਆਂ ਹੋਇਆਂ ਉਸ ਨੂੰ ਤੋਟਿ ਨ

ਹੋਈ=ਘਾਟਾ ਨਹੀਂ ਹੁੰਦਾ । ੩ ।

**ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥**

ਗੁਰਾਂ ਨੇ ਕਿਹਾ, 'ਇਹ ਕੰਮ ਹੁਣੇ ਹੀ ਕਰ ।' ਸਿੱਖ ਆਖਦਾ ਹੈ, 'ਜਦੋਂ ਲੋੜ ਹੋਵੇਗੀ ਤਦ ਕਰਾਂਗਾ ।' ਇਸ ਤਰ੍ਹਾਂ ਦੀ ਚਾਕਰੀ ਕਰਨ ਨਾਲ ਦਰਗਾਹ ਵਿਚ ਕਿਵੇਂ ਸੁਖ ਪਾਵੇਗਾ ? ਅਥਵਾ:– ਅਬੇ ਤਬੇ=ਹੰਕਾਰ ਸਹਿਤ ਗੁਰਾਂ ਦੀ ਚਾਕਰੀ ਕਰਨ ਨਾਲ ਦਰਗਾਹ ਵਿਚ ਕਿਵੇਂ ਸੋਭਾ ਪਾਏਗਾ ?

**ਪਥਰ ਕੀ ਬੇੜੀ ਜੇ ਚੜੈ ਭਰਨਾਲਿ ਬੁਡਾਵੈ ॥ ੪ ॥**

ਜਿਵੇਂ ਪ੍ਰਤਖ ਪੱਥਰ ਦੀ ਬੇੜੀ 'ਚ ਚੜ੍ਹੇ ਤਾਂ ਉਹ ਭਰਨਾਲਿ=ਕਿਨਾਰੇ ਦੇ ਨਾਲ ਹੀ ਡੁਬਾ ਦੇਂਦੀ ਹੈ । ਐਸੇ ਅਭਗਤੀ, ਅਥਵਾ:–ਕੁਸੰਗਤ ਰੂਪ ਪੱਥਰ ਦੀ ਬੇੜੀ ਤੇ ਜੇ ਚੜ੍ਹਦਾ ਹੈ, ਤਾਂ ਉਹ ਸੰਸਾਰ ਰੂਪੀ ਭਰਨਾਲਿ=ਸਮੁੰਦਰ ਵਿਚ ਡੋਬ ਦੇਂਦੀ ਹੈ । ਕਿਸ ਨੂੰ ਡੋਬਦੀ ਹੈ ? ਉੱਤਰ:–ਜਿਸਦਾ ਅੰਤਹ ਕਰਣ ਪਾਪਾਂ ਨਾਲ ਭਰਿਆ ਹੋਇਆ ਹੈ । ੪ ।

**ਆਪਨੜਾ ਮਨੁ ਵੇਚੀਐ ਸਿਰੁ ਦੀਜੈ ਨਾਲੇ ॥**

ਆਪਣਾ ਮਨ ਗੁਰੂ ਅੱਗੇ ਵੇਚ ਦੇਵੇ, ਅਤੇ ਸਿਰੁ=ਹੰਕਾਰ ਨੂੰ ਭੀ ਨਾਲ ਦੇ ਦੇਵੇ ।

**ਗੁਰਮੁਖਿ ਵਸਤੁ ਪਛਾਣੀਐ ਅਪਨਾ ਘਰੁ ਭਾਲੇ ॥ ੫ ॥**

ਗੁਰਾਂ ਦੁਆਰੇ ਆਤਮ-ਵਸਤੂ ਨੂੰ ਪਛਾਣੀਏ, ਤਾਂ ਇਹ ਆਪਣੇ ਸਰੂਪ-ਘਰ ਨੂੰ ਭਾਲਦਾ ਹੈ ।

**ਜੰਮਣ ਮਰਣਾ ਆਖੀਐ ਤਿਨਿ ਕਰਤੈ ਕੀਆ ॥**

ਸੰਸਾਰ ਵਿਖੇ ਜੋ ਜੰਮਣਾ ਮਰਨਾ ਕਿਹਾ ਜਾਂਦਾ ਹੈ, ਇਹ ਉਸ ਅਕਾਲ ਪੁਰਖ ਨੇ ਆਪ ਹੀ ਕੀਤਾ ਹੈ ।

**ਆਪੁ ਗਵਾਇਆ ਮਰਿ ਰਹੇ ਫਿਰਿ ਮਰਣੁ ਨ ਥੀਆ ॥ ੬ ॥**

ਜਿਨ੍ਹਾਂ ਨੇ ਆਪੁ=ਹੰਕਾਰ ਗਵਾਇਆ ਹੈ ਤੇ ਜੀਵਤ ਭਾ ਤੋਂ ਮਰ ਰਹੇ ਹਨ, ਉਨ੍ਹਾਂ ਦਾ ਫਿਰ ਮਰਨਾ ਨਹੀਂ ਹੁੰਦਾ । ੬ ।

**ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ ॥**

ਉਹ ਕਾਰ ਜੀਵ ਨੂੰ ਕਮਾਉਣੀ ਚਾਹੀਦੀ ਹੈ, ਜੋ ਧੁਰ ਰੂਪ ਪਰਮੇਸ਼ਰ ਨੇ ਫੁਰਮਾਈ ਹੈ ।

**ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ ॥ ੭ ॥**

ਜਿਹੜਾ ਪੁਰਸ਼ ਮਨ ਦੇ ਕੇ ਸਤਿਗੁਰਾਂ ਨੂੰ ਮਿਲਦਾ ਹੈ, ਅਥਵਾ:–ਜਿਹੜਾ ਪੁਰਸ਼ ਸਤਿਗੁਰਾਂ ਨੂੰ ਆਪਣਾ ਮਨ ਦੇਂਦਾ ਹੈ ਤੇ ਅੱਗੋਂ ਜੋ ਉਸ ਨੂੰ ਉਪਦੇਸ਼ ਮਿਲਦਾ ਹੈ, ਉਸ ਦੀ ਕੀਮਤ ਭਲਾ ਕਿਸ ਨੇ ਪਾਈ ਹੈ ? ਭਾਵ ਕਿਸੇ ਨੇ ਭੀ ਨਹੀਂ ਪਾਈ । ੭ ।

## ਰਤਨਾ ਪਾਰਖੁ ਸੋ ਧਣੀ ਤਿਨਿ ਕੀਮਤਿ ਪਾਈ ॥

ਸੋ ਧਣੀ=ਜੋ ਪਰਮੇਸ਼ਰ ਹੈ, ਉਸ ਦੇ ਰਤਨਾਂ ਦੇ ਪਰਖਣ ਵਾਲਾ ਜੋ ਪੁਰਸ਼ ਹੈ, ਉਸ ਨੇ ਉਸ ਦੀ ਪ੍ਰਾਪਤੀ ਰੂਪ ਕੀਮਤ ਪਾਈ ਹੈ। ਅਥਵਾ:-ਜੋ ਸ਼ੁਭ ਗੁਣਾਂ ਰੂਪ ਰਤਨਾਂ ਨੂੰ ਪਰਖਦਾ ਹੈ, ਸੋ=ਓਹੀ ਪੁਰਸ਼ ਧਣੀ=ਧਨਾਢ ਹੈ, ਅਥਵਾ:=ਸਾਰਿਆਂ ਦਾ ਧਣੀ=ਮਾਲਕ ਜੋ ਪਰਮੇਸ਼ਰ ਹੈ, ਤਿਨਿ=ਉਸ ਮਨੁੱਖ ਨੇ ਉਸ ਦੀ ਪ੍ਰਾਪਤੀ ਰੂਪ ਕੀਮਤ ਪਾਈ ਹੈ।

## ਨਾਨਕ ਸਾਹਿਬੁ ਮਨਿ ਵਸੈ ਸਚੀ ਵਡਿਆਈ ॥ ੮ ॥ ੧੭ ॥

ਗੁਰੂ ਜੀ ਕਥਨ ਕਰਦੇ ਹਨ-ਜੇਕਰ ਸਾਹਿਬੁ=ਪਰਮੇਸ਼ਰ ਮਨ ਵਿਚ ਵਸ ਜਾਵੇ ਤਾਂ ਜੀਵ ਦੀ ਸੱਚੀ ਵਡਿਆਈ ਹੁੰਦੀ ਹੈ। ੯। ੧੭।

## ਆਸਾ ਮਹਲਾ ੧ ॥

## ਜਿਨੀ ਨਾਮੁ ਵਿਸਾਰਿਆ ਦੂਜੈ ਭਰਮਿ ਭੁਲਾਈ ॥

ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਭੁਲਾ ਦਿੱਤਾ ਹੈ, ਅਤੇ ਦ੍ਵੈਤ ਭਾ ਕਰਕੇ ਆਪਣੀ ਬੁੱਧੀ ਭਰਮ ਵਿਖੇ ਭੁਲਾਈ ਹੈ।

## ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ ॥ ੧ ॥

ਫਿਰ ਜੋ ਮੂਲ ਰੂਪ ਪਰਮਾਤਮਾ ਨੂੰ ਛੱਡਕੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪ ਡਾਲੀ ਨਾਲ ਲੱਗੇ ਹੋਏ ਹਨ, ਭਲਾ ਉਨ੍ਹਾਂ ਨੇ ਕੀ ਪਾਉਣਾ ਹੈ ? ਉੱਤਰ ਛਾਈ=ਸੁਆਹ ਹੀ ਪਾਉਣੀ ਹੈ, ਹੋਰ ਕੀ ਪਾਉਣਾ ਹੈ।

ਯਥਾ:-ਭੈਰਉ ਭੂਤ ਸੀਤਲਾ ਧਾਵੈ ॥
ਖਰ ਬਾਹਨ ਉਹੁ ਛਾਰ ਉਡਾਵੈ ॥ ੧ ॥ (ਗੋਂਡ ਨਾਮਦੇਵ, ਪੰਨਾ ੮੭੪)

## ਬਿਨੁ ਨਾਵੈ ਕਿਉ ਛੂਟੀਐ ਜੇ ਜਾਣੈ ਕੋਈ ॥
## ਗੁਰਮੁਖਿ ਹੋਇ ਤ ਛੂਟੀਐ ਮਨਮੁਖਿ ਪਤਿ ਖੋਈ ॥ ੧ ॥ ਰਹਾਉ ॥

ਹਰੀ ਨਾਮ ਤੋਂ ਬਿਨਾਂ ਕਿਵੇਂ ਛੁਟਕਾਰਾ ਹੋ ਸਕਦਾ ਹੈ, ਭਾਵ ਨਹੀਂ ਹੁੰਦਾ। ਗੁਰਮੁਖ ਹੋ ਕੇ ਜੇ ਇਸ ਗੱਲ ਨੂੰ ਕੋਈ ਜਾਣੇ ਤਾਂ ਛੁਟਕਾਰਾ ਹੁੰਦਾ ਹੈ। ਇਸ ਗੱਲ ਦੇ ਨਾ ਸਮਝਣ ਕਰਕੇ ਮਨਮੁਖਾਂ ਨੇ ਆਪਣੀ ਪਤਿ=ਇੱਜ਼ਤ ਖੋਹ ਲਈ ਹੈ। ੧।

## ਜਿਨੀ ਏਕੋ ਸੇਵਿਆ ਪੂਰੀ ਮਤਿ ਭਾਈ ॥

ਹੇ ਭਾਈ ! ਜਿਨ੍ਹਾਂ ਨੇ ਇਕ ਪਰਮਾਤਮਾ ਨੂੰ ਸੇਵਿਆ ਹੈ, ਉਨ੍ਹਾਂ ਦੀ ਬੁੱਧੀ ਪੂਰੀ ਹੈ।

## ਆਦਿ ਜੁਗਾਦਿ ਨਿਰੰਜਨਾ ਜਨ ਹਰਿ ਸਰਣਾਈ ॥ ੨ ॥

ਜੋ ਆਦਿ ਜੁਗਾਦਿ=ਸਦਾ ਸਦਾ ਨਿਰੰਜਨਾ=ਮਾਇਆ ਮਲ ਤੋਂ ਰਹਿਤ ਹੈ, ਗੁਰਮੁ

ਜਿਨ੍ਹਾਂ ਨੇ ਉਸ ਹਰੀ ਦੀ ਸ਼ਰਨ ਗ੍ਰਹਿਣ ਕੀਤੀ ਹੈ । ੨ ।

**ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀ ਭਾਈ ॥**

ਮੇਰਾ ਪ੍ਰਭੂ ਮਾਲਕ ਇਕ ਵਾਹਿਗੁਰੂ ਹੈ, ਹੇ ਭਾਈ ! ਉਸ ਤੋਂ ਬਿਨਾਂ ਹੋਰ ਕੋਈ ਤਾਰਨ ਵਾਲਾ ਨਹੀਂ ਹੈ ।

**ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ ॥ ੩ ॥**

ਜਿਸ ਨੇ ਭੀ ਸੁਖ ਪਾਇਆ ਹੈ, ਉਸ ਸਚੇ ਦੀ ਕਿਰਪਾ ਦੇ ਪਰਥਾਇ=ਸਬੱਬ ਕਰਕੇ ਪਾਇਆ ਹੈ । ੩ ।

**ਗੁਰ ਬਿਨੁ ਕਿਨੈ ਨ ਪਾਇਓ ਕੇਤੀ ਕਹੈ ਕਹਾਏ ॥**

ਉਸ ਪਰਮਾਤਮਾ ਨੂੰ ਗੁਰਾਂ ਬਗੈਰ ਕਿਸੀ ਨੇ ਨਹੀਂ ਪਾਇਆ, ਭਾਵੇਂ ਕਿਤਨੀ ਸ੍ਰਿਸ਼ਟੀ ਕਹੇ ਕਿ ਮੈਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਗਈ ਹੈ, ਚਾਹੇ ਹੋਰਨਾਂ ਪਾਸੋਂ ਭੀ ਕਹਾ ਲਵੇ ।

**ਆਪਿ ਦਿਖਾਵੈ ਵਾਟੜੀਂ ਸਚੀ ਭਗਤਿ ਦ੍ਰਿੜਾਏ ॥ ੪ ॥**

ਜਿਸ ਨੂੰ ਆਪ ਆਪਣੀ ਪ੍ਰਾਪਤੀ ਦੀ ਵਾਟ ਦਿਖਾਉਣੀ ਚਾਹੁੰਦਾ ਹੈ, ਉਸ ਨੂੰ ਸੱਚੀ ਭਗਤੀ ਦ੍ਰਿੜ੍ਹ ਕਰਾਉਂਦਾ ਹੈ । ੪ ।

**ਮਨਮੁਖੁ ਜੇ ਸਮਝਾਈਐ ਭੀ ਉਝੜਿ ਜਾਏ ॥**

ਜੇਕਰ ਮਨਮੁਖ ਪੁਰਸ਼ ਨੂੰ ਸਮਝਾਉਣਾ ਭੀ ਕਰੀਏ ਤਾਂ ਭੀ ਉਹ ਨਹੀਂ ਸਮਝਦਾ, ਭੀ=ਬਹੁੜ ਸੰਸਾਰ-ਉਜਾੜ ਵਲ ਹੀ ਜਾਂਦਾ ਹੈ ।

**ਬਿਨੁ ਹਰਿ ਨਾਮ ਨ ਛੂਟਸੀ ਮਰਿ ਨਰਕ ਸਮਾਏ ॥੫॥**

ਹਰੀ ਨਾਮ ਜਪੇ ਤੋਂ ਬਿਨਾਂ ਜਮਾਂ ਤੋਂ ਛੁਟਕਾਰਾ ਨਹੀਂ ਹੁੰਦਾ, ਇਸ ਲਈ ਉਹ ਮਰਕੇ ਨਰਕਾਂ ਵਿਚ ਸਮਾਉਂਦਾ ਹੈ । ੫ ।

**ਜਨਮਿ ਮਰੈ ਭਰਮਾਈਐ ਹਰਿ ਨਾਮੁ ਨ ਲੇਵੈ ॥**

ਉਹ ਪੁਰਸ਼ ਜਨਮ ਮਰਨ ਵਿਚ ਫੇਰਿਆ ਜਾਂਦਾ ਹੈ, ਜੋ ਹਰੀ ਨਾਮ ਨੂੰ ਲੈਂਦਾ ਨਹੀਂ ।

**ਤਾ ਕੀ ਕੀਮਤਿ ਨਾ ਪਵੈ ਬਿਨੁ ਗੁਰ ਕੀ ਸੇਵੈ ॥ ੬ ॥**

ਕਿਉਂਕਿ ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ, ਉਸ ਪਰਮੇਸ਼ਰ ਦੀ ਪ੍ਰਾਪਤੀ ਰੂਪ ਕੀਮਤ ਨਹੀਂ ਪੈਂਦੀ । ੬ ।

**(ਪੰਨਾ ੪੨੧) ਜੇਹੀ ਸੇਵ ਕਰਾਈਐ ਕਰਣੀ ਭੀ ਸਾਈ ॥**

**ਆਪਿ ਕਰੇ ਕਿਸੁ ਆਖੀਐ ਵੇਖੈ ਵਡਿਆਈ ॥੭॥**

ਸਾਥੋਂ ਜੇਹੋ ਜੇਹੀ ਸੇਵਾ ਕਰਾਉਂਦਾ ਹੈ, ਅਸੀਂ ਭੀ ਫਿਰ ਓਹੋ ਜੇਹੀ ਹੀ ਕਰਨੀ ਹੈ। ਜਦ ਆਪ ਹੀ ਸਭ ਕੁਝ ਕਰਦਾ ਹੈ, ਤਾਂ ਕਿਸ ਨੂੰ ਜਾ ਕੇ ਕੁਝ ਆਖੀਏ, ਉਹ ਆਪਣੀ ਵਡਿਆਈ=ਇੱਛਾ ਅਨੁਸਾਰ ਹੀ ਵੇਖਦਾ ਹੈ। ੭।

**ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ ॥**

ਉਹ ਪੁਰਸ਼ ਗੁਰਾਂ ਦੀ ਸੇਵਾ ਕਰਦਾ ਹੈ, ਜਿਸ ਪਾਸੋਂ ਪ੍ਰਭੂ ਆਪ ਕਰਾਉਂਦਾ ਹੈ।

**ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ ॥੮॥੧੮॥**

ਗੁਰੂ ਜੀ ਆਖਦੇ ਹਨ—ਗੁਰਾਂ ਨੂੰ ਸਿਰ ਦੇ ਕੇ ਸੇਵਾ ਕਰੇ ਤਾਂ ਜੀਵ ਦਾ ਛੁਟਕਾਰਾ ਹੁੰਦਾ ਹੈ, ਅਤੇ ਦਰਗਾਹ ਵਿਚ ਗਿਆ, ਪਤਿ=ਇੱਜ਼ਤ ਪਾਉਂਦਾ ਹੈ। ੮। ੧੮।

**ਆਸਾ ਮਹਲਾ ੧ ॥ ਰੂੜੋ ਠਾਕੁਰ ਮਾਹਰੋ ਰੂੜੀ ਗੁਰ ਬਾਣੀ ॥**

ਉਹ ਠਾਕੁਰ ਰੂੜੋ=ਸੁੰਦਰ ਹੈ ਅਤੇ ਮਾਹਰੋ=ਪ੍ਰਸਿੱਧ ਹੈ। ਅਥਵਾ :—ਮਾਹ ਰੋ=ਚੰਦ੍ਰਮਾ ਵਰਗਾ ਮੂੰਹ ਹੈ।

ਪ੍ਰਸ਼ਨ :—ਉਹ ਪ੍ਰਾਪਤ ਕਿਵੇਂ ਹੁੰਦਾ ਹੈ ?

ਉੱਤਰ :—ਰੂੜੀ=ਸੁੰਦਰ ਗੁਰਾਂ ਦੀ ਉਪਦੇਸ਼ ਬਾਣੀ ਕਰਕੇ ਪ੍ਰਾਪਤ ਹੁੰਦਾ ਹੈ।

**ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ ॥੧॥**

ਵਡਿਆਂ ਭਾਗਾਂ ਕਰਕੇ ਸਤਿਗੁਰਾਂ ਨਾਲ ਮਿਲੇ ਤਾਂ ਇਹ ਜੀਵ ਨਿਰਬੰਧ ਪਦ ਨੂੰ ਪਾਉਂਦਾ ਹੈ। ੧।

**ਮੈ ਓਲ੍ਗੀਆ ਓਲ੍ਗੀ ਹਮ ਛੋਰੂ ਥਾਰੇ ॥**

ਹੇ ਵਾਹਿਗੁਰੂ ! ਥਾਰੇ=ਆਪ ਜੀ ਦੇ ਜੋ ਹਮ=ਤਮਾਮ (ਸਭ) ਛੋਰੂ=ਦਾਸ ਹਨ, ਉਹਨਾਂ ਦੇ ਜੋ ਓਲ੍ਗੀ=ਸੇਵਕ ਹਨ, ਮੈਂ ਉਹਨਾਂ ਦਾ ਓਲ੍ਗੀਆ=ਦਾਸ ਹਾਂ। ਅਥਵਾ :—ਜੋ ਲਗਨ ਉਹਨਾਂ ਨੂੰ ਲੱਗੀ ਹੈ, ਓਹੀ ਲਗਨ ਮੈਨੂੰ ਲੱਗੀ ਹੈ।

**ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ ॥੧॥ਰਹਾਉ॥**

ਜਿਵੇਂ ਆਪ ਰਖਦੇ ਹੋ, ਓਵੇਂ ਅਸੀਂ ਰਹਿੰਦੇ ਹਾਂ, ਸਾਡੇ ਮਤ ਵਿਚ ਆਪ ਜੀ ਦੇ ਨਾਮ ਜਪਣ ਦੀ ਮੁਖਤਾ ਹੈ। ਅਥਵਾ :—ਸਾਡੇ ਮੂੰਹ ਵਿਚ ਆਪ ਜੀ ਦਾ ਨਾਮ ਹੈ। ੧। ਰਹਾਉ।

**ਦਰਸਨ ਕੀ ਪਿਆਸਾ ਘਣੀ ਭਾਣੈ ਮਨਿ ਭਾਈਐ ॥**

ਆਪ ਜੀ ਦੇ ਦਰਸ਼ਨ ਦੀ ਘਣੀ ਚਾਹ ਲਗ ਰਹੀ ਹੈ, ਭਾਣੇ ਦੇ ਮੰਨਣ ਤੇ ਆਪ ਜੀ ਦੇ ਮਨ ਵਿਚ ਭਾਈਦਾ ਹੈ।

**ਮੇਰੇ ਠਾਕੁਰ ਹਾਥਿ ਵਡਿਆਈਆ ਭਾਣੈ ਪਤਿ ਪਾਈਐ ॥੨॥**

ਹੇ ਮੇਰੇ ਠਾਕੁਰ ! ਸਭ ਵਡਿਆਈਆਂ ਆਪ ਜੀ ਦੇ ਹੱਥ ਵਿਚ ਹਨ, ਆਪ ਜੀ ਦੇ ਭਾਣੇ ਮੰਨਣ ਤੇ ਪਤਿ=ਇੱਜ਼ਤ ਪਾਈਦੀ ਹੈ। ੨।

**ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ ॥**

ਸਚੇ ਨੂੰ ਦੂਰ ਨਾ ਜਾਨਣਾ ਕਰੋ, ਉਹ ਤੁਹਾਡੇ ਅੰਦਰ ਹੀ ਹੈ।

**ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ ॥੩॥**

ਜਿਸ ਪਾਸੇ ਦੇਖਦਾ ਹਾਂ, ਉਹ ਉਸੇ ਪਾਸੇ ਰਵਿ ਰਹੇ=ਵਿਆਪਕ ਹੋ ਰਿਹਾ ਹੈ, ਉਸ ਦੀ ਕੀਮਤ ਕਿਸ ਪਾਸੋਂ ਹੋ ਸਕਦੀ ਹੈ ? ਭਾਵ ਕਿਸੇ ਪਾਸੋਂ ਨਹੀਂ ਹੋ ਸਕਦੀ। ੩।

**ਆਪਿ ਕਰੇ ਆਪੇ ਹਰੇ ਵੇਖੈ ਵਡਿਆਈ ॥**

ਉਹ ਆਪ ਹੀ ਜਗਤ ਦੀ ਉਤਪਤੀ ਕਰਦਾ ਹੈ, ਆਪ ਹੀ ਹਰੇ=ਹਰਿਆਂ (ਭਾਵ ਪਾਲਣਾ) ਕਰਦਾ ਹੈਂ, ਆਪ ਹੀ ਹਰੇ=ਲਯ ਕਰਦਾ ਹੈ, ਆਪਣੀ ਵਡਿਆਈ=ਇੱਛਾ ਅਨੁਸਾਰ ਦੇਖਦਾ ਹੈ।

**ਗੁਰਮੁਖਿ ਹੋਇ ਨਿਹਾਲੀਐ ਇਉ ਕੀਮਤਿ ਪਾਈ ॥੪॥**

ਗੁਰਾਂ ਦੁਆਰੇ ਗੁਰਮੁਖ ਹੋ ਕੇ ਉਸ ਨੂੰ ਦੇਖੀਏ, ਇਸ ਤਰ੍ਹਾਂ ਉਸ ਦੀ ਪ੍ਰਾਪਤੀ ਰੂਪ ਕੀਮਤ ਪਾਈ ਜਾਂਦੀ ਹੈ। ੪।

**ਜੀਵਦਿਆ ਲਾਹਾ ਮਿਲੈ ਗੁਰ ਕਾਰ ਕਮਾਵੈ ॥**

ਉਸ ਪੁਰਸ਼ ਨੂੰ ਜੀਉਂਦਿਆਂ ਜੀਉਂਦਿਆਂ ਲਾਭ ਮਿਲਦਾ ਹੈ, ਜੋ ਗੁਰਾਂ ਦੀ ਦੱਸੀ ਹੋਈ ਕਾਰ ਨੂੰ, ਭਾਵ ਸੇਵਾ ਨੂੰ ਕਮਾਉਂਦਾ ਹੈ।

**ਪੂਰਬਿ ਹੋਵੈ ਲਿਖਿਆ ਤਾ ਸਤਿਗੁਰੁ ਪਾਵੈ ॥ ੫ ॥**

ਜੇ ਕਰ ਪੂਰਬਲਾ ਚੰਗਾ ਲੇਖ ਲਿਖਿਆ ਹੋਵੇ, ਤਾਂ ਹੀ ਸਤਿਗੁਰਾਂ ਨੂੰ ਪਾਉਂਦਾ ਹੈ। ੫।

**ਮਨਮੁਖ ਤੋਟਾ ਨਿਤ ਹੈ ਭਰਮਹਿ ਭਰਮਾਏ ॥**

ਮਨਮੁਖ ਪੁਰਸ਼ਾਂ ਨੂੰ ਨਿਤਾ ਪ੍ਰਤੀ ਘਾਟਾ ਹੈ, ਉਹ ਭਰਮ ਦੇ ਭਰਮਾਏ ਹੋਏ ਭਟਕਦੇ ਫਿਰਦੇ ਹਨ।

**ਮਨਮੁਖੁ ਅੰਧੁ ਨ ਚੇਤਈ ਕਿਉ ਦਰਸਨੁ ਪਾਏ ॥੬॥**

ਮਨਮੁਖ ਅੰਨ੍ਹਾ ਅਗਿਆਨੀ ਹਰੀ ਨਾਮ ਨੂੰ ਚੇਤਦਾ ਨਹੀਂ ਹੈ, ਇਸ ਕਰਕੇ ਹਰੀ ਦਾ ਦਰਸ਼ਨ ਕਿਵੇਂ ਪਾ ਸਕਦਾ ਹੈ ? । ੬ ।

**ਤਾ ਜਗਿ ਆਇਆ ਜਾਣੀਐ ਸਾਚੈ ਲਿਵ ਲਾਏ ॥**

ਜਗਤ ਵਿਖੇ ਆਇਆ ਤਾਂ ਸਫਲਾ ਜਾਣਿਆ ਜਾਂਦਾ ਹੈ, ਜੇ ਸਚ ਵਿਖੇ ਲਿਵ ਲਗਾਵੇ ।

**ਗੁਰ ਭੇਟੇ ਪਾਰਸੁ ਭਏ ਜੋਤੀ ਜੋਤਿ ਮਿਲਾਏ ॥੭॥**

ਜੋ ਗੁਰਾਂ ਨਾਲ ਮਿਲੇ ਹਨ ਉਹ ਪਾਰਸ ਰੂਪ ਹੋਏ ਹਨ, ਉਹ ਜੋਤੀ ਨਾਲ ਆਪਣੀ ਜੋਤ ਮਿਲਾਉਂਦੇ ਹਨ । ੭ ।

**ਅਹਿਨਿਸਿ ਰਹੈ ਨਿਰਾਲਮੋ ਕਾਰ ਧੁਰ ਕੀ ਕਰਣੀ ॥**

ਉਹ ਗੁਰਮੁਖ ਦਿਨ ਰਾਤ ਸੰਸਾਰ ਦੇ ਪਦਾਰਥਾਂ ਤੋਂ ਅਸੰਗ ਰਹਿੰਦਾ ਹੈ, ਜੋ ਧੁਰ ਰੂਪ ਪਰਮੇਸ਼ਰ ਦੀ ਭਗਤੀ ਰੂਪ ਕਾਰ ਨੂੰ ਕਰਦਾ ਹੈ ।

**ਨਾਨਕ ਨਾਮਿ ਸੰਤੋਖੀਆ ਰਾਤੇ ਹਰਿ ਚਰਣੀ ॥੮॥੧੯॥**

ਗੁਰੂ ਜੀ ਆਖਦੇ ਹਨ—ਗੁਰਾਂ ਦੀ ਚਰਣੀ=ਪੈਰੀਂ ਪੈ ਕੇ ਜੋ ਹਰੀ ਨਾਮ ਵਿਖੇ ਰਾਤੇ=ਜੁੜੇ ਹਨ, ਉਹ ਸੰਤੋਖੀ ਹੋਏ ਹਨ । ੮ । ੧੯ ।

**ਆਸਾ ਮਹਲਾ ੧ ॥ ਕੇਤਾ ਆਖਣੁ ਆਖੀਐ ਤਾ ਕੇ ਅੰਤ ਨ ਜਾਣਾ ॥**

ਚਾਹੇ ਕਿਤਨੇ ਹੀ ਅਖਿਆਣਾਂ ਨੂੰ ਕਥਨ ਕਰੀਏ, ਪਰ ਹੇ ਪ੍ਰਭੂ ! ਤਿਸ ਆਪ ਜੀ ਦੇ ਗੁਣਾਂ ਦਾ ਅੰਤ ਨਹੀਂ ਜਾਣਿਆਂ ਜਾਂਦਾ ।

**ਮੈ ਨਿਧਰਿਆ ਧਰ ਏਕ ਤੂੰ ਮੈ ਤਾਣੁ ਸਤਾਣਾ ॥ ੧ ॥**

ਮੈਂ ਨਿਆਸਰੇ ਦਾ ਇਕ ਤੂੰ ਹੀ ਧਰ=ਆਸਰਾ ਹੈਂ, ਤੇਰੇ ਤਾਣੁ=ਬਲ ਕਰਕੇ ਹੀ ਮੈਂ ਸਤਾਣਾ=ਸਹਿਤ ਬਲ ਦੇ ਹੋ ਰਿਹਾ ਹਾਂ । ੧ ।

**ਨਾਨਕ ਕੀ ਅਰਦਾਸਿ ਹੈ ਸਚ ਨਾਮਿ ਸੁਹੇਲਾ ॥**

ਮੇਰੀ ਆਪ ਜੀ ਅੱਗੇ ਏਹੋ ਅਰਦਾਸ ਹੈ ਕਿ ਸਚ ਨਾਮ ਜਪਣ ਵਿਖੇ ਮੈਂ ਸੁਹੇਲਾ=ਸੁਖੀ ਰਹਾਂ ।

**ਆਪੁ ਗਇਆ ਸੋਝੀ ਪਈ ਗੁਰ ਸਬਦੀ ਮੇਲਾ ॥੧॥ਰਹਾਉ॥**

ਜਿਸ ਵੇਲੇ ਗੁਰ ਸ਼ਬਦ ਨਾਲ ਮੇਲਾ ਹੋਇਆ, ਤੇ ਆਪੁ=ਹੰਕਾਰ ਮਿਟ ਗਿਆ, ਤਦ ਸੱਤ ਅਸੱਤ ਦੇ ਨਿਰਣੇ ਦੀ ਸੋਝੀ=ਗਿਆਤ ਪਈ । ੧ । ਰਹਾਉ ।

**ਹਉਮੈ ਗਰਬੁ ਗਵਾਈਐ ਪਾਈਐ ਵੀਚਾਰੁ ॥**

ਹੰਗਤਾ ਦੇਹ ਦੀ, ਮੈਂ=ਮਮਤਾ ਸਬੰਧੀਆਂ ਦੀ, ਗਰਬੁ=ਹੰਕਾਰ ਧਨ ਦਾ ਇਨ੍ਹਾਂ ਨੂੰ ਗੁਆਈਏ ਤਾਂ ਆਤਮ-ਵਿਚਾਰ ਪਾਈਦਾ ਹੈ।

**ਸਾਹਿਬ ਸਿਉ ਮਨੁ ਮਾਨਿਆ ਦੇ ਸਾਚੁ ਅਧਾਰੁ ॥੨॥**

ਜਿਸ ਦਾ ਮਨ ਸਾਹਿਬ ਦੇ ਨਾਲ ਮੰਨਿਆਂ ਗਿਆ ਹੈ–ਉਸ ਨੂੰ ਸਚਾ ਵਾਹਿਗੁਰੂ ਆਪਣਾ ਅਧਾਰੁ=ਆਸਰਾ ਦੇਂਦਾ ਹੈ। ੨।

**ਅਹਿਨਿਸਿ ਨਾਮਿ ਸੰਤੋਖੀਆ ਸੇਵਾ ਸਚੁ ਸਾਈ ॥**

ਜੋ ਗੁਰਮੁਖ ਅਹਿਨਿਸਿ=ਦਿਨ ਰਾਤ ਨਾਮ ਜਪਕੇ ਸੰਤੋਖੀ ਹੋਏ ਹਨ, ਸਾਈ=ਉਨ੍ਹਾਂ ਗੁਰਮੁਖਾਂ ਦੀ ਸੇਵਾ ਸੱਚੀ ਹੈ।

**ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ ॥੩॥**

ਜੋ ਪੁਰਸ਼ ਰਜਾਈ=ਪਰਮਾਤਮਾ ਦੇ ਹੁਕਮ ਵਿਚ ਚਲਦੇ ਹਨ, ਉਹਨਾਂ ਨੂੰ ਕੋਈ ਭੀ ਵਿਘਨ ਨਹੀਂ ਲੱਗਦਾ। ੩।

**ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥**

ਰਜਾਈ=ਪਰਮਾਤਮਾ ਦੇ ਹੁਕਮ ਵਿਚ ਜੋ ਪੁਰਸ਼ ਚਲਦੇ ਹਨ, ਉਹ ਸਰੂਪ ਰੂਪੀ ਖਜ਼ਾਨੇ ਵਿਚ ਪੈਂਦੇ ਹਨ।

**ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ ॥੪॥**

ਖੋਟੇ ਪੁਰਸ਼ ਠਵਰ=ਠਹਿਰਣਾ ਨਹੀਂ ਪਾਉਂਦੇ, ਉਹ ਜੂਠਾਨੈ=ਅਪਵਿੱਤ੍ਰ ਤਾਈਆਂ ਵਿਖੇ ਜਾ ਰਲਦੇ ਹਨ। ਅਥਵਾ :–ਜੂਠ+ਆਨੈ=ਗੰਦਗੀ ਦੇ ਘਰ (ਗਰਭ) ਵਿਚ ਰੁਲਦੇ ਹਨ। ੪।

**ਨਿਤ ਨਿਤ ਖਰਾ ਸਮਾਲੀਐ ਸਚੁ ਸਉਦਾ ਪਾਈਐ ॥**

ਨਿਤਾ ਪ੍ਰਤੀ ਖਰਾ ਜੋ ਪਰਮੇਸ਼ਰ ਹੈ, ਉਸ ਨੂੰ ਸਮ੍ਹਾਲਣਾ ਕਰੀਏ ਅਤੇ ਸਚ ਨਾਮ ਰੂਪ ਸੌਦੇ ਨੂੰ ਪਾਉਣਾ ਕਰੀਏ।

**ਖੋਟੇ ਨਦਰਿ ਨ ਆਵਨੀ ਲੇ ਅਗਨਿ ਜਲਾਈਐ ॥੫॥**

ਖੋਟੇ ਪੁਰਸ਼ ਬੈਕੁੰਠ ਧਾਮ ਵਿਖੇ ਨਿਗਾਹ ਨਹੀਂ ਆਉਂਦੇ, ਖੋਟਿਆਂ ਨੂੰ ਲੈ ਕੇ ਜਮਦੂਤ ਨਰਕ ਅਗਨੀ ਵਿਚ ਸਾੜਦੇ ਹਨ। ੫।

**ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥**

ਜਿਨ੍ਹਾਂ ਨੇ ਆਪਣੇ ਸਰੂਪ ਨੂੰ ਜਾਣਿਆਂ ਹੈ, ਉਹ ਪਰਮਾਤਮਾ ਦਾ ਸਰੂਪ ਹਨ।

**ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥੬॥**

ਇਕ ਸਤਿਗੁਰੂ ਹੀ ਨਾਮ-ਅੰਮ੍ਰਿਤ ਦਾ ਬ੍ਰਿਛ ਹਨ, ਉਨ੍ਹਾਂ ਨੂੰ ਗਿਆਨ ਰੂਪੀ ਅੰਮ੍ਰਿਤ ਫਲ ਲੱਗਾ ਹੋਇਆ ਹੈ। ੬।

**ਅੰਮ੍ਰਿਤ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ ॥**

ਜਿਨ੍ਹਾਂ ਨੇ ਗੁਰਾਂ ਦੁਆਰੇ ਉਸ ਗਿਆਨ ਰੂਪ ਅੰਮ੍ਰਿਤ ਫਲ ਨੂੰ ਚਖਿਆ ਹੈ, ਉਹ ਸਚ ਵਿਖੇ ਇਸਥਿਤ ਹੋ ਕੇ ਅਘਾਈ=ਤ੍ਰਿਪਤ ਹੋ ਰਹੇ ਹਨ।

**ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ ॥੭॥**

ਉਨ੍ਹਾਂ ਗਿਆਨੀਆਂ ਦੇ ਅੰਦਰ ਨਾ ਕੋਈ ਭਰਮ ਹੈ, ਅਤੇ ਨਾ ਹੀ ਕੋਈ ਭੇਦ ਹੈ।

ਅਥਵਾ :–ਉਨ੍ਹਾਂ ਦੇ ਅੰਦਰ ਭੇਦ ਭਰਮ ਕੋਈ ਨਹੀਂ ਹੈ, ਜੀਵਨ ਮੁਕਤੀ ਦੇ ਆਨੰਦ ਲਈ ਉਹਨਾਂ ਨੇ ਰਸਨਾ ਹਰੀ-ਰਸ ਵਿਖੇ ਰਸਾਈ=ਜੋੜੀ ਹੈ। ੭।

**ਹੁਕਮਿ ਸੰਜੋਗੀ ਆਇਆ ਚਲੁ ਸਦਾ ਰਜਾਈ ॥**

ਇਹ ਜੀਵ ਪਰਮੇਸ਼ਰ ਦੇ ਹੁਕਮ ਅਨੁਸਾਰ ਅਤੇ ਕਰਮਾਂ ਦੇ ਸੰਜੋਗ ਕਰਕੇ ਸੰਸਾਰ ਵਿਚ ਆਇਆ ਹੈ, ਜੇ ਕਰ ਉਸ ਦੀ ਰਜਾਈ=ਆਗਿਆ ਵਿਚ ਸਦਾ ਚਲਣਾ ਕਰੇ। ਤਾਂ–

**ਅਉਗਣਿਆਰੇ ਕਉ ਗੁਣੁ ਨਾਨਕੈ ਸਚੁ ਮਿਲੈ ਵਡਾਈ ॥੮॥੨੦॥**

ਇਸ ਔਗੁਣਹਾਰੇ ਨੂੰ ਸ਼ੁਭ ਗੁਣ ਪ੍ਰਾਪਤ ਹੁੰਦੇ ਹਨ, ਅਤੇ ਸੱਚੀ ਵਡਿਆਈ ਮਿਲਦੀ ਹੈ। ੮। ੨੦।

**ਆਸਾ ਮਹਲਾ ੧॥ ਮਨੁ ਰਾਤਉ ਹਰਿ ਨਾਇ ਸਚੁ ਵਖਾਣਿਆ ॥**

ਹੇ ਹਰੀ ! ਜਿਸ ਦਾ ਮਨ ਆਪ ਜੀ ਦੇ ਨਾਮ ਵਿਖੇ ਰੱਤਾ ਹੈ, ਅਤੇ ਹੋਰਨਾਂ ਨੂੰ ਭੀ ਸਚ ਨਾਮ ਦਾ ਉਪਦੇਸ਼ ਕਥਨ ਕਰਦਾ ਹੈ।

**ਲੋਕਾ ਦਾ ਕਿਆ ਜਾਇ ਜਾ ਤੁਧੁ ਭਾਣਿਆ ॥੧॥**

ਜਾਂ ਉਹ ਪੁਰਸ਼ ਆਪ ਜੀ ਨੂੰ ਭਾਣਿਆ=ਭਾ ਗਿਆ ਹੈ, ਤਾਂ ਉਸ ਉਤੇ ਫਿਰ ਹੋਰ ਲੋਕਾਂ ਦਾ ਕੀ ਜ਼ੋਰ ਜਾਇ=ਚਲ ਸਕਦਾ ਹੈ। ੧।

**(ਪੰਨਾ ੪੨੨)**

**ਜਉ ਲਗੁ ਜੀਉ ਪਰਾਣ ਸਚੁ ਧਿਆਈਐ ॥**

ਹੇ ਹਰਿ ਜੀਉ ! ਜਦ ਤਕ ਜੀਵ ਦੇ ਸਰੀਰ ਵਿਚ ਪ੍ਰਾਣ ਹਨ, ਤਦ ਤਕ ਆਪ ਜੀ ਦੇ ਸਚ ਨਾਮ ਨੂੰ ਧਿਆਉਣਾ ਕਰੀਏ।

**ਲਾਹਾ ਹਰਿ ਗੁਣ ਗਾਇ ਮਿਲੈ ਸੁਖੁ ਪਾਈਐ ॥੧॥ਰਹਾਉ॥**

ਹੇ ਹਰੀ ! ਆਪ ਜੀਦੇ ਗੁਣ ਗਾਉਣ ਦਾ ਲਾਭ ਮਿਲੇ, ਜਿਸ ਤੇ ਅਸੀਂ ਸੁਖ ਪਾਈਏ ।੧।ਰਹਾਉ।

**ਸਚੀ ਤੇਰੀ ਕਾਰ ਦੇਹਿ ਦਇਆਲ ਤੂੰ ॥**

ਤੇਰੀ ਭਗਤੀ ਰੂਪ ਕਾਰ ਸੱਚੀ ਹੈ, ਹੇ ਵਾਹਿਗੁਰੂ ! ਤੂੰ ਦਿਆਲੂ ਹੋ ਕੇ ਦੇਣਾ ਕਰ ।

**ਹਉ ਜੀਵਾ ਤੁਧੁ ਸਾਲਾਹਿ ਮੈ ਟੇਕ ਅਧਾਰੁ ਤੂੰ ॥ ੨ ॥**

ਮੈਂ ਆਪ ਜੀ ਨੂੰ ਸਲਾਹ ਕੇ ਜੀਊਂਦਾ ਹਾਂ । ਹੇ ਅਧਾਰ ਰੂਪ ਵਾਹਿਗੁਰੂ ! ਮੇਰਾ ਟੇਕ=ਆਸਰਾ ਇਕ ਤੂੰਹੀ ਹੈਂ । ੨ ।

**ਦਰਿ ਸੇਵਕੁ ਦਰਵਾਨੁ ਦਰਦੁ ਤੂੰ ਜਾਣਹੀ ॥**

ਤੇਰੇ ਦਰ ਦਾ ਜੋ ਦਰਵਾਨਚੀ ਸੇਵਕ ਹੋਇਆ ਹੈ, ਉਸ ਦੀ ਪੀੜਾ ਨੂੰ ਤੂੰ ਆਪ ਹੀ ਜਾਣਦਾ ਹੈਂ ।

**ਭਗਤਿ ਤੇਰੀ ਹੈਰਾਨੁ ਦਰਦੁ ਗਵਾਵਹੀ ॥ ੩ ॥**

ਤੇਰੀ ਭਗਤੀ ਅਸਚਰਜ ਰੂਪ ਹੈ, ਜੋ ਦਰਵਾਨਚੀ ਸੇਵਕਾਂ ਦੀ ਪੀੜਾ ਨੂੰ ਗੁਆ ਦੇਂਦੀ ਹੈ । ੩ ।

**ਦਰਗਹ ਨਾਮੁ ਹਦੂਰਿ ਗੁਰਮੁਖਿ ਜਾਣਸੀ ॥**

ਜੋ ਗੁਰਮੁਖ ਜਨ ਤੇਰਾ ਨਾਮ ਜਪਣਾ ਜਾਣਦੇ ਹਨ, ਉਹ ਤੇਰੀ ਦਰਗਾਹ ਵਿਚ ਤੇਰੇ ਹਦੂਰਿ=ਸਮੀਪ ਰਹਿੰਦੇ ਹਨ । ਅਥਵਾ :—ਜੋ ਗੁਰਮੁਖ ਜਨ ਤੇਰਾ ਨਾਮ ਜਪਣਾ ਜਾਨਣਗੇ, ਉਹ ਤੇਰੀ ਦਰਗਾਹ ਦੇ ਸਮੀਪ ਹੋਣਗੇ ।

**ਵੇਲਾ ਸਚੁ ਪਰਵਾਣੁ ਸਬਦੁ ਪਛਾਣਸੀ ॥ ੪ ॥**

ਸਚੁ=ਨਿਸਚੇ ਕਰਕੇ ਉਨ੍ਹਾਂ ਦਾ ਉਹ ਵੇਲਾ ਪ੍ਰਮਾਣੀਕ ਹੋਵੇਗਾ, ਜਿਸ ਵੇਲੇ ਉਹ ਹੇ ਸਬਦੁ=ਬ੍ਰਹਮ ! ਤੈਨੂੰ ਪਛਾਨਣਗੇ । ੪ ।

**ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿ ਨਾਮੁ ਸੇਇ ॥**

ਜੋ ਸਤ ਸੰਤੋਖ ਆਦਿ ਸ਼ੁਭ ਗੁਣਾਂ ਵਿਚ ਪ੍ਰੇਮ ਕਰਦਾ ਹੈ, ਹੇ ਹਰੀ ! ਉਸ ਨੂੰ ਤੂੰ ਨਾਮ ਰੂਪ ਤੋਸਾ=ਖਰਚਾ ਦੇਂਦਾ ਹੈ, ਅਥਵਾ :—ਹਰੀ ਨਾਮ ਦੇ ਸੇਇ=ਸੇਵਨ ਵਾਲਿਆਂ ਨੂੰ ਤੂੰ ਸਤ ਸੰਤੋਖ ਤੇ ਪ੍ਰੇਮ ਰੂਪ ਤੋਸਾ ਦੇਣਾ ਕਰਦਾ ਹੈਂ ।

**ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ ॥ ੫ ॥**

ਜੋ ਮਨ 'ਚੋਂ ਵਿਕਾਰਾਂ ਨੂੰ ਛੱਡਦਾ ਹੈ, ਹੇ ਸਚੇ ! ਤੂੰ ਉਸ ਨੂੰ ਸਚੁ=ਸੁਖ ਦੇਂਦਾ ਹੈਂ । ੫ ।

**ਸਚੇ ਸਚਾ ਨੇਹੁ ਸਚੈ ਲਾਇਆ ॥**

**ਆਪੇ ਕਰੇ ਨਿਆਉ ਜੋ ਤਿਸੁ ਭਾਇਆ ॥੬॥**

ਹੇ ਸਚੇ ! ਤੇਰਾ ਪ੍ਰੇਮ ਸੱਚਾ ਹੈ, ਪਰ ਸਚ ਬੋਲਣ ਵਾਲਿਆਂ ਦੇ ਹਿਰਦੇ ਵਿਚ ਤੂੰ ਉਹ ਪ੍ਰੇਮ ਲਗਾਇਆ ਹੋਇਆ ਹੈ। ਹੇ ਵਾਹਿਗੁਰੂ ! ਫਿਰ ਤੂੰ ਉਹ ਨਿਆਂ ਕਰਦਾ ਹੈਂ, ਜੋ ਆਪ ਜੀ ਨੂੰ ਭਾਇਆ=ਚੰਗਾ ਲੱਗਾ ਹੈ । ੬ ।

**ਸਚੇ ਸਚੀ ਦਾਤਿ ਦੇਹਿ ਦਇਆਲੁ ਹੈ ॥**

**ਤਿਸੁ ਸੇਵੀ ਦਿਨੁ ਰਾਤਿ ਨਾਮੁ ਅਮੋਲੁ ਹੈ ॥ ੭ ॥**

ਹੇ ਸਚੇ ਵਾਹਿਗੁਰੂ ! ਤੇਰੀ ਦਾਤ ਸੱਚੀ ਹੈ, ਜਿਸ ਉਤੇ ਦਿਆਲੂ ਹੁੰਦਾ ਹੈਂ, ਉਸ ਨੂੰ ਦੇਂਦਾ ਹੈਂ । ਤਿਸੁ=ਆਪ ਜੀ ਨੂੰ ਮੈਂ ਰਾਤ ਦਿਨ ਸੇਂਵਦਾ ਹਾਂ, ਜਿਸ ਆਪ ਜੀ ਦਾ ਨਾਮ ਅਮੋਲਕ ਹੈ । ੭ ।

**ਤੂੰ ਉਤਮੁ ਹਉ ਨੀਚੁ ਸੇਵਕੁ ਕਾਂਢੀਆ ॥**

ਤੂੰ ਸਾਰਿਆਂ ਤੋਂ ਉਤਮ ਹੈਂ, ਮੈਂ ਆਪ ਜੀ ਦਾ ਨੀਚ ਸੇਵਕ ਕਾਂਢੀਆ=ਕਹਾਉਂਦਾ ਹਾਂ।

**ਨਾਨਕ ਨਦਰਿ ਕਰੇਹੁ ਮਿਲੈ ਸਚੁ ਵਾਂਢੀਆ ॥ ੮ ॥ ੨੧ ॥**

ਹੇ ਸਚੇ ਪ੍ਰਭੂ ! ਆਪਣੀ ਨਦਰਿ ਕਰੇਹੁ=ਕਿਰਪਾ ਦ੍ਰਿਸ਼ਟੀ ਕਰਕੇ ਮੈਂ ਵਾਂਢੀਆ=ਵਿਛੁੜੀ ਹੋਈ ਨੂੰ ਆਪ ਮਿਲਣਾ ਕਰੋ । ਅਥਵਾ :—ਅਜੇਹੀ ਕਿਰਪਾ ਦ੍ਰਿਸ਼ਟੀ ਕਰੋ, ਜੋ ਮੈਂ ਵਿਛੁੜੀ ਹੋਈ ਨੂੰ ਆਪ ਜੀ ਦਾ ਸਚਾ ਨਾਮ ਮਿਲੇ । ੮ । ੨੧ ।

ਜਗਿਆਸੂ ਬੇਨਤੀ ਕਰਦਾ ਹੈ :—

**ਆਸਾ ਮਹਲਾ ੧ ॥**

**ਆਵਣ ਜਾਣਾ ਕਿਉ ਰਹੈ ਕਿਉ ਮੇਲਾ ਹੋਈ ॥**

**ਜਨਮ ਮਰਣ ਕਾ ਦੁਖੁ ਘਣੋ ਨਿਤ ਸਹਸਾ ਦੋਈ ॥੧॥**

ਹੇ ਸਤਿਗੁਰੋ ! ਇਸ ਦਾ ਆਉਣਾ ਜਾਣਾ ਜੰਮਣਾ ਮਰਨਾ ਕਿਵੇਂ ਰਹਿ ਸਕਦਾ ਹੈ ? ਅਤੇ ਪਰਮੇਸ਼ਰ ਨਾਲ ਮਿਲਾਪ ਕਿਵੇਂ ਹੋ ਸਕਦਾ ਹੈ ? ਇਸ ਨੂੰ ਜਨਮ ਮਰਨ ਦਾ ਘਣੋ=ਬਹੁਤਾ ਦੁੱਖ ਕਿਉਂ ਹੋ ਰਿਹਾ ਹੈ ? ਉੱਤਰ :—ਨਿਤਾਪ੍ਰਤੀ ਸੰਸਾ ਤੇ ਦ੍ਵੈਤ ਕਰਕੇ ਇਸ ਨੂੰ ਜਨਮ ਮਰਨ ਦਾ ਬਹੁਤਾ ਦੁਖ ਹੋ ਰਿਹਾ ਹੈ । ੧ ।

**ਬਿਨੁ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ ॥**

ਨਾਮ ਜਪੇ ਬਿਨਾਂ, ਇਸ ਦਾ ਜੀਵਨ ਕੀ ਹੈ ਭਾਵ ਨਿਸਫਲ ਹੈ। ਇਸਦੇ ਜੀਉਣ ਨੂੰ ਫਿਟੇ ਮੂੰਹ ਹੈਂ, ਪ੍ਰਸ਼ਨ–ਸਿਆਣਾ ਤਾਂ ਬਹੁਤ ਹੈ ? ਉੱਤਰ :–ਉਸ ਦੀਆਂ ਚਤੁਰਾਈਆਂ ਨੂੰ ਭੀ ਧ੍ਰਿਗਾਕਾਰ ਹੈ। ਕਿਉਂਕਿ

**ਸਤਿਗੁਰ ਸਾਧੂ ਨ ਸੇਵਿਆ ਹਰਿ ਭਗਤਿ ਨ ਭਾਈ ॥੧॥ਰਹਾਉ॥**

ਇਸ ਨੇ ਨਾ ਸਤਿਗੁਰਾਂ ਨੂੰ ਸੇਵਿਆ ਹੈ, ਨਾ ਸੰਤਾਂ ਨੂੰ ਸੇਵਿਆ ਹੈ,

ਅਥਵਾ :–ਸਾਧੂ=ਸਰੇਸ਼ਟ ਸਤਿਗੁਰਾਂ ਨੂੰ ਨਹੀਂ ਸੇਵਿਆ, ਨਾ ਹੀ ਹਰੀ ਦੀ ਭਗਤੀ ਇਸ ਨੂੰ ਚੰਗੀ ਲਗੀ ਹੈ। ੧। ਰਹਾਉ।

ਪਹਿਲੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ–

**ਆਵਣੁ ਜਾਵਣੁ ਤਉ ਰਹੈ ਪਾਈਐ ਗੁਰੁ ਪੂਰਾ ॥**

ਇਸ ਦਾ ਆਉਣਾ ਜਾਣਾ ਤਦ ਰਹਿ ਸਕਦਾ ਹੈ, ਜੇ ਕਰ ਪੂਰਾ ਗੁਰੂ ਪਾਵੇ।

**ਰਾਮ ਨਾਮੁ ਧਨੁ ਰਾਸਿ ਦੇਇ ਬਿਨਸੈ ਭ੍ਰਮੁ ਕੂਰਾ ॥੨॥**

ਜਿਸ ਵੇਲੇ ਪੂਰੇ ਗੁਰੂ ਰਾਸਿ=ਸੱਚਾ ਰਾਮ ਨਾਮ ਰੂਪੀ ਧਨ ਦੇਂਦੇ ਹਨ, ਉਸ ਵੇਲੇ ਭਰਮ ਰੂਪੀ ਕੂੜਾ ਬਿਨਸੈ=ਨਾਸ ਹੋ ਜਾਂਦਾ ਹੈ। ਅਥਵਾ :–ਭਰਮ ਅਤੇ ਕੂੜਾ ਸੁਭਾਵ ਬਿਨਸੈ=ਦੂਰ ਹੋ ਜਾਂਦਾ ਹੈ। ੨।

**ਸੰਤ ਜਨਾ ਕਉ ਮਿਲਿ ਰਹੈ ਧਨੁ ਧਨੁ ਜਸੁ ਗਾਏ ॥**

ਸੰਤ ਜਨਾਂ ਨੂੰ ਮਿਲ ਰਹਿਣਾ ਕਰੇ ਅਤੇ ਧੰਨ ਧੰਨ ਕਹਿਕੇ ਉਨ੍ਹਾਂ ਦਾ,

ਅਥਵਾ :–ਪਰਮੇਸ਼ਰ ਦਾ ਜਸ ਗਾਵੇ।

**ਆਦਿ ਪੁਰਖੁ ਅਪਰੰਪਰਾ ਗੁਰਮੁਖਿ ਹਰਿ ਪਾਏ ॥ ੩ ॥**

ਤਾਂ ਗੁਰਾਂ ਦੁਆਰੇ ਆਦਿ ਪੁਰਖ ਜੋ ਅਪਰੰਪਰ ਹਰੀ ਹੈ, ਉਸ ਨੂੰ ਪਾ ਲੈਂਦਾ ਹੈ। ੩।

**ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ ॥**
**ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ ॥੪॥**

ਪਰਮੇਸ਼ਰ ਰੂਪ ਨਟ ਨੇ ਬਾਜ਼ੀਗਰ ਦੀ ਬਾਜੀ ਵਾਂਗ ਇਸ ਸੰਸਾਰ ਦਾ ਸਾਂਗੁ=ਚਲਿਤ੍ਰ ਬਣਾਇਆ ਹੈ। ਇਹ ਸੰਸਾਰ-ਬਾਜ਼ੀ ਪਲ ਦਾ ਖਿਨ ਭਰ ਸਮਾਂ ਦੇਖਣ ਵਿਚ ਆਉਂਦੀ ਹੈ, ਇਸਦੇ ਉਜੜਦਿਆਂ ਕੋਈ ਬਾਰਾ=ਦੇਰ ਨਹੀਂ ਲਗਦੀ। ੪।

**ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ ॥**

ਝੂਠੇ ਤੇ ਹੰਕਾਰੀ ਪੁਰਸ਼, ਹੰਗਤਾ ਸਹਿਤ ਕਰਮਾਂ ਦੇ ਕਰਨ ਰੂਪ ਚੌਪੜ ਨੂੰ ਖੇਡਦੇ ਹਨ।

**ਸਭੁ ਜਗੁ ਹਾਰੇ ਸੋ ਜਿਣੈ ਗੁਰ ਸਬਦੁ ਵੀਚਾਰਾ ॥ ੫ ॥**

ਇਸ ਕਰਕੇ ਸਾਰਾ ਜਗਤ ਹਾਰ ਜਾਂਦਾ ਹੈ, ਜਿਤਦਾ ਉਹ ਪੁਰਸ਼ ਹੈ, ਜੋ ਗੁਰ ਸ਼ਬਦ ਨੂੰ ਵਿਚਾਰਦਾ ਹੈ ।

**ਜਿਉ ਅੰਧੁਲੈ ਹਥਿ ਟੋਹਣੀ ਹਰਿ ਨਾਮੁ ਹਮਾਰੈ ॥**

ਜਿਵੇਂ ਅੰਨ੍ਹੇ (ਪੁਰਸ਼) ਦੇ ਹੱਥ ਵਿਚ ਟੋਹਣੀ=ਸੋਟੀ ਆਸਰਾ ਰੂਪ ਹੁੰਦੀ ਹੈ, ਤਿਵੇਂ ਸਾਨੂੰ ਹਰੀ ਨਾਮ ਦਾ ਆਸਰਾ ਹੈ ।

**ਰਾਮ ਨਾਮੁ ਹਰਿ ਟੇਕ ਹੈ ਨਿਸਿ ਦਉਤ ਸਵਾਰੈ ॥ ੬ ॥**

ਹਰੀ ਰਾਮ ਨਾਮ ਦਾ ਸਾਨੂੰ ਟੇਕ=ਆਸਰਾ ਹੈ, ਨਿਸਿ ਦਉਤ=ਰਾਤ ਦਿਨ ਸਵਾਰ ਸਵਾਰ ਕੇ ਨਾਮ ਜਪਦੇ ਹਾਂ । ਅਥਵਾ :–ਹਰੀ ਦੇ ਰਾਮ ਨਾਮ ਦੀ ਜੋ ਓਟ ਹੈ, ਏਹੋ ਸਾਡੇ ਰਾਤ ਤੇ ਦਉਤ=ਦਿਨ ਦੇ ਵੇਲੇ ਨੂੰ ਸਵਾਰਦੀ, ਭਾਵ ਸਫਲ ਕਰਦੀ ਹੈ । ੬ ।

ਇੰਵ ਬੇਨਤੀ ਕਰੇ–ਹੇ ਵਾਹਿਗੁਰੂ !

**ਜਿਉ ਤੂੰ ਰਾਖਹਿ ਤਿਉ ਰਹਾ ਹਰਿ ਨਾਮ ਅਧਾਰਾ ॥**

ਜਿਵੇਂ ਆਪ ਰਖਦੇ ਹੋ, ਓਵੇਂ ਅਸੀਂ ਖੁਸ਼ ਰਹਿੰਦੇ ਹਾਂ, ਸਾਨੂੰ ਕੇਵਲ ਆਪ ਜੀ ਦੇ ਨਾਮ ਦਾ ਅਧਾਰਾ=ਆਸਰਾ ਹੈ ।

**ਅੰਤਿ ਸਖਾਈ ਪਾਇਆ ਜਨ ਮੁਕਤਿ ਦੁਆਰਾ ॥ ੭ ॥**

ਗੁਰਮੁਖ ਜਨਾਂ ਨੇ ਅੰਤ ਨੂੰ ਸਹਾਇਤਾ ਕਰਨ ਵਾਲਾ ਜੋ ਮੁਕਤੀ ਦਾ ਦੁਆਰਾ=ਦਰਵਾਜ਼ਾ (ਗਿਆਨ) ਹੈ, ਉਸ ਨੂੰ ਪਾਉਣਾ ਕੀਤਾ ਹੈ । ੭ ।

**ਜਨਮ ਮਰਣ ਦੁਖ ਮੇਟਿਆ ਜਪਿ ਨਾਮੁ ਮੁਰਾਰੇ ॥**

ਗੁਰਮੁਖਾਂ ਨੇ ਮੁਰਾਰੀ ਦੇ ਨਾਮ ਨੂੰ ਜਪਕੇ ਜਨਮ ਮਰਨ ਦਾ ਦੁਖ ਮੇਟ ਲਿਆ ਹੈ ।

**ਨਾਨਕ ਨਾਮੁ ਨ ਵੀਸਰੈ ਪੂਰਾ ਗੁਰੁ ਤਾਰੇ ॥ ੮ ॥ ੨੨ ॥**

ਗੁਰੂ ਜੀ ਆਖਦੇ ਹਨ–ਜਿਨ੍ਹਾਂ ਨੂੰ ਨਾਮ ਨਹੀਂ ਭੁਲਦਾ, ਉਹਨਾਂ ਨੂੰ ਪੂਰਾ ਗੁਰੂ ਸੰਸਾਰ-ਸਮੁੰਦਰ ਤੋਂ ਤਾਰਦਾ ਹੈ । ੮ । ੨੨ ।

**ਆਸਾ ਮਹਲਾ ੩ ਅਸਟਪਦੀਆ ਘਰੁ ੨ ੧ਓ ਸਤਿਗੁਰ ਪ੍ਰਸਾਦਿ ॥**

**ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥**

੬ ਸ਼ਾਸਤ੍ਰ , ੪ ਵੇਦ, ੨੭ ਸਿੰਮ੍ਰਿਤੀਆਂ, ਇਹ ਤਾਂ ਆਪ ਜੀ ਦਾ ਸਰੁ=ਸਮੁੰਦਰ ਰਚਿਆ

ਹੋਇਆ ਹੈ। ਇਨ੍ਹਾਂ ਗੁੰਥਾਂ ਵਿਚ ਆਪ ਜੀ ਦੇ ਚਰਨਾਂ ਦੀ ਜੋ ਪ੍ਰੀਤੀ,

ਅਥਵਾ :—ਕੀਰਤੀ ਸਮਾ ਰਹੀ ਹੈ—ਇਹ ਇਕ ਸੁਰਸਰੀ=ਗੰਗਾ ਉਸ ਸਮੁੰਦਰ ਵਿਚ ਸਮਾ ਰਹੀ ਹੈ।

ਜਿਵੇਂ ਗੰਗਾ ਦਾ ਪ੍ਰਵਾਹ ਸਮੁੰਦ੍ਰ ਵਿਚ ਜਾ ਕੇ ਮਿਲ ਜਾਂਦਾ ਹੈ, ਤਿਵੇਂ ਆਪ ਜੀ ਦੀ ਕੀਰਤੀ ਸ਼ਾਸਤ੍ਰਾਂ ਅਤੇ ਵੇਦਾਂ ਵਿਚ ਸਮਾ ਰਹੀ ਹੈ।

ਅਥਵਾ :—ਪ੍ਰਤਖ ਗੰਗਾ ਆਪ ਜੀ ਦੇ ਚਰਨਾਂ ਵਿਚ ਸਮਾ ਰਹੀ ਹੈ।

## ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ ॥੧॥

ਤੀਨਿ=ਤ੍ਰਿਕਾਂਡ ਵੇਦ ਸਾਖਾ=ਉਗਾਹੀ ਦੇਂਦਾ ਹੈ, ਕਿ ਮਤੀ ਕਰਕੇ ਮੂਲੁ=ਮੁੱਢ ਰੂਪ ਪਰਮੇਸ਼ਰ ਦੇ ਨਾਮ ਨੂੰ ਰਾਵੈ=ਉਚਾਰਨਾ ਕਰੇ।

ਅਥਵਾ :—ਸੰਸਾਰ ਰੂਪ ਬ੍ਰਿਛ ਦੀਆਂ ਜਿਸ ਨੇ ਰਜੋ ਸਤੋ ਤਮੋ ਰੂਪ ਤਿੰਨ ਸਾਖਾਂ ਰਚੀਆਂ ਹਨ, ਉਸ ਮੂਲ ਰੂਪ ਪਰਮੇਸ਼ਰ ਦੇ ਨਾਮਾਂ ਨੂੰ ਉਚਾਰਨਾ ਕਰੇ।

ਅਥਵਾ :—ਜੋ ਤਿੰਨ ਸਾਖਾਂ ਦਾ ਮੂਲ ਹੈ, ਉਸ ਨੂੰ ਬੁੱਧੀ ਕਰਕੇ ਉਚਾਰਨਾ ਕਰੇ।

ਅਥਵਾ :—ਜਿਸ ਵੇਦ ਦੀਆਂ ਤਿੰਨ ਸਾਖਾਂ ਹਨ—ਕਰਮ, ਉਪਾਸ਼ਨਾ, ਗਿਆਨ। ਉਸ ਦੁਆਰੇ ਮੂਲ ਰੂਪ ਪਰਮੇਸ਼ਰ ਦੇ ਆਨੰਦ ਨੂੰ ਮਤੀ ਵਿਖੇ ਰਾਵੈ=ਭੋਗਣਾ ਕਰੇ।

ਅਤੇ ਐਸੇ ਉਚਾਰਨਾ ਕਰੇ—ਹੇ ਵਿਡਾਣੀ=ਅਸਚਰਜ ਰੂਪ ਪਰਮਾਤਮਾ! ਤੂੰ ਤਾਂ ਸਾਰੇ ਵਿਆਪਕ ਹੈਂ।੧।

## ਤਾ ਕੇ ਚਰਣ ਜਪੈ ਜਨੁ ਨਾਨਕੁ ਬੋਲੇ ਅੰਮ੍ਰਿਤ ਬਾਣੀ ॥੧॥ਰਹਾਉ॥

ਗੁਰੂ ਜੀ ਕਥਨ ਕਰਦੇ ਹਨ—ਪੁਰਸ਼ ਨੂੰ ਚਾਹੀਦਾ ਹੈ, ਕਿ ਉਸਦੇ ਚਰਨਾਂ ਨੂੰ ਜਪਣਾ ਕਰੇ, ਅਤੇ ਅੰਮ੍ਰਿਤ ਵਾਂਗ ਮਿਠੀ ਬਾਣੀ ਬੋਲੇ।੧।ਰਹਾਉ।

## (ਪੰਨਾ ੪੨੩)

## ਤੇਤੀਸ ਕਰੋੜੀ ਦਾਸ ਤੁਮ੍ਾਰੇ ਰਿਧਿ ਸਿਧਿ ਪ੍ਰਾਣ ਅਧਾਰੀ ॥

ਤੇਤੀਸ=ਤੇਤੀ ਕ੍ਰੋੜ ਦੇਵਤੇ ਆਪ ਜੀ ਦੇ ਦਾਸ ਹਨ, ਆਪ ਰਿਧੀਆਂ ਸਿਧੀਆਂ ਦੇ ਦਾਤੇ ਹੋ ਅਤੇ ਪ੍ਰਾਣਾਂ ਦਾ ਅਧਾਰੀ=ਆਸਰਾ ਰੂਪ ਹੋ।

## ਤਾ ਕੇ ਰੂਪ ਨ ਜਾਹੀ ਲਖਣੇ ਕਿਆ ਕਰਿ ਆਖਿ ਵੀਚਾਰੀ ॥ ੨ ॥

ਤਾ ਕੇ=ਤਿਸ ਆਪ ਜੀ ਦੇ ਸੁੰਦਰ ਰੂਪ ਜਾਣੇ ਨਹੀਂ ਜਾਂਦੇ, ਕੀ ਵਿਚਾਰ ਕੇ ਆਖਣਾ

ਕਰੀਏ। ਅਥਵਾ :—ਆਖਿ=ਅਖਿਆਣਾਂ ਦੁਆਰੇ ਕੀ ਵਿਚਾਰਨਾ ਕਰਾਂਏ।

**ਤੀਨਿ ਗੁਣਾ ਤੇਰੇ ਜੁਗ ਹੀ ਅੰਤਰਿ ਚਾਰੇ ਤੇਰੀਆ ਖਾਣੀ ॥**

ਹੇ ਪਰਮੇਸ਼ਰ ! ਤੇਰੇ ਰਚਤ ਤਿੰਨੇ ਗੁਣ ਸਭ ਜੁਗਾਂ ਦੇ ਅੰਦਰ ਹੀ ਫੈਲ ਰਹੇ ਹਨ ਅਤੇ ਚਾਰੇ ਖਾਣੀਆਂ ਭੀ ਤੇਰੀਆਂ ਰਚੀਆਂ ਹੋਈਆਂ ਹਨ।

**ਕਰਮੁ ਹੋਵੈ ਤਾ ਪਰਮ ਪਦੁ ਪਾਈਐ ਕਥੇ ਅਕਥ ਕਹਾਣੀ ॥ ੩ ॥**

ਹੇ ਪਰਮੇਸ਼ਰ ! ਤੇਰਾ ਕਰਮੁ=ਅਨੁਗ੍ਰਹੁ ਹੋਵੇ ਤਾਂ ਇਹ ਜੀਵ ਅਕਥ ਦੀ ਕਹਾਣੀ ਨੂੰ ਕਥਨ ਕਰਕੇ ਪਰਮ ਪਦੁ=ਆਤਮ ਪਦ ਪਾਉਂਦਾ ਹੈ। ੩।

**ਤੂੰ ਕਰਤਾ ਕੀਆ ਸਭੁ ਤੇਰਾ ਕਿਆ ਕੋ ਕਰੇ ਪਰਾਣੀ ॥**

ਹੇ ਪਰਮੇਸ਼ਰ ! ਤੂੰ ਹੀ ਕਰਤਾ ਹੈਂ, ਏਹ ਖੇਲ ਸਾਰਾ ਤੇਰਾ ਕੀਤਾ ਹੋਇਆ ਹੈ, ਤੈਥੋਂ ਬਿਨਾਂ ਏਹ ਪ੍ਰਾਣ ਧਾਰੀ ਜੀਵ ਕੋਈ ਕੀ ਕਰ ਸਕਦਾ ਹੈ ?

**ਜਾ ਕਉ ਨਦਰਿ ਕਰਹਿ ਤੂੰ ਅਪਣੀ ਸਾਈ ਸਚਿ ਸਮਾਣੀ ॥ ੪ ॥**

ਹੇ ਪਰਮੇਸ਼ਰ ! ਜਿਸ ਉਤੇ ਤੂੰ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈਂ, ਓਹੀ ਜੀਵ ਰੂਪ ਇਸਤਰੀ ਸਚ ਸਰੂਪ ਵਿਚ ਸਮਾ ਜਾਂਦੀ ਹੈ। ੪।

**ਨਾਮੁ ਤੇਰਾ ਸਭੁ ਕੋਈ ਲੇਤੁ ਹੈ ਜੇਤੀ ਆਵਣ ਜਾਣੀ ॥**

ਜਿਤਨੀ ਕੁ ਆਉਣ-ਜਾਣ ਵਾਲੀ ਸ੍ਰਿਸ਼ਟੀ ਹੈ, ਤਿਸ ਵਿਚ ਸਮਾਨ ਰੂਪ ਕਰਕੇ ਸਭ ਕੋਈ ਆਪ ਦਾ ਨਾਮ ਲੈਂਦਾ ਹੈ। ਅਥਵਾ :—ਜਿਤਨੀ ਕੁ ਆਉਣ ਜਾਣ ਵਾਲੀ ਸ੍ਰਿਸ਼ਟੀ ਹੈ ਤਿਸ ਸਾਰੀ ਸ੍ਰਿਸ਼ਟੀ ਵਿਚੋਂ ਆਪ ਜੀ ਦੇ ਨਾਮ ਨੂੰ ਕੋਈ ਕੋਈ ਲੈਂਦਾ ਹੈ।

**ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ ਹੋਰ ਮਨਮੁਖਿ ਫਿਰੈ ਇਆਣੀ ॥ ੫ ॥**

ਜਾਂ ਆਪ ਨੂੰ ਭਾਵੇ, ਅਥਵਾ:—ਆਪ ਦਾ ਭਾਣਾ ਮੰਨੇ, ਤਾਂ ਗੁਰਾਂ ਦੁਆਰੇ ਗੁਰਮੁਖ ਪੁਰਸ਼ ਬੁਝਦਾ ਹੈ, ਹੋਰ ਮਨਮੁਖ ਇਸਤਰੀ ਇਆਣੀ=ਅਗਿਆਤ ਹੋਈ ਫਿਰਦੀ ਹੈ। ੫।

**ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥**

ਜੀਵਾਂ ਨੂੰ ਕਰਮਾਂ ਧਰਮਾਂ ਵਿਚ ਪ੍ਰਵਿਰਤ ਕਰਾਉਣ ਵਾਸਤੇ ਈਸ਼੍ਵਰ ਨੇ ਚਾਰੇ ਵੇਦ ਜੋ ਬ੍ਰਹਮਾ ਨੂੰ ਦਿਤੇ ਹਨ, ਉਹ ਉਹਨਾਂ ਵੇਦਾਂ ਨੂੰ ਪੜ੍ਹ ਪੜ੍ਹ ਕੇ ਕਰਮਾਂ ਧਰਮਾਂ ਦਾ ਹੀ ਵਿਚਾਰ ਕਰਦਾ ਹੈ।

**ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ ॥ ੬ ॥**

ਬਪੁੜਾ=ਵਿਚਾਰਾ ਉਸ ਪਰਮੇਸ਼ਰ ਦਾ ਹੁਕਮ ਨਾ ਬੁਝਦਾ ਹੋਇਆ। ਜਦ ਕਵਲ ਦੀ

ਨਾਲੀ ਤੋਂ ਬ੍ਰਹਮਾ ਦੀ ਉਤਪਤੀ ਹੋਈ ਤਾਂ ਆਲੇ ਦੁਆਲੇ ਹੋਰ ਕੋਈ ਨਿਗਾਹ ਨਾ ਆਉਣ ਕਰਕੇ ਬ੍ਰਹਮਾ ਨੂੰ ਹੰਕਾਰ ਹੋ ਗਿਆ ਤਾਂ ਪਰਮੇਸ਼ਰ ਨੇ ਹੁਕਮ ਦਿੱਤਾ ਕਿ ਤੇਰੀ ਉਤਪਤੀ ਦਾ ਕਾਰਨ ਇਹ ਨਾਲੀ ਹੀ ਹੈ; ਪਰੰਤੂ, ਬ੍ਰਹਮਾ ਨੇ ਨਾ ਮੰਨਿਆਂ ਤੇ ਕਿਹਾ, ਕਿ ਇਹ ਨਿੱਕੀ ਜਿਹੀ ਨਾਲੀ ਮੇਰੀ ਉਤਪਤੀ ਦਾ ਕਾਰਨ ਕਿਵੇਂ ਹੋ ਸਕਦੀ ਹੈ? ਝਟ ਉਸ ਨੂੰ ਲਤ ਮਾਰੀ ਜਾਂ ਬ੍ਰਹਮਾ ਨੇ ਲਤ ਮਾਰੀ ਤਾਂ ਉਸੀ ਵੇਲੇ ਨਰਕ ਸੁਰਗ ਵਿਚ ਉਤਰਦਾ ਹੋਇਆ ਭਾਵ ਕਦੀ ਨਾਲੀ ਦੇ ਹੇਠਾਂ ਜਾਵੇ ਤੇ ਕਦੀ ਉਪਰ ਆਵੇ।੬।

**ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ ॥**

ਜੋ ਜੁਗਾਂ ਜੁਗਾਂ ਦੇ ਪ੍ਰਿਥੂ ਆਦਿਕ ਰਾਜੇ ਪ੍ਰਭੂ ਨੇ ਪੈਦਾ ਕੀਤੇ ਹਨ, ਜਿਨ੍ਹਾਂ ਨੂੰ ਸ਼ਾਸਤਰ ਅਵਤਾਰ ਕਰਕੇ ਗਾਉਂਦੇ ਹਨ। ਅਥਵਾ :—ਜੁਗਾਂ ਜੁਗਾਂ ਦੇ ਜੋ ਆਪੋ ਆਪਣੇ ਰਾਜੇ=ਅਵਤਾਰ ਕੀਤੇ ਹਨ, ਸਤਿਜੁਗ ਦਾ ਹੰਸ ਅਵਤਾਰ, ਤਰੇਤੇ ਦਾ ਰਾਮਾਂ ਦੁਆਪੁਰ ਦਾ ਕ੍ਰਿਸ਼ਨ, ਕਲਿਜੁਗ ਦਾ ਨਿਹਕਲੰਕ, ਜਿਨ੍ਹਾਂ ਨੂੰ ਅਵਤਾਰ ਕਰਕੇ ਗਾਉਂਦੇ ਹਨ।

**ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ ॥੭॥**

ਉਨ੍ਹਾਂ ਅਵਤਾਰਾਂ ਨੇ ਭੀ ਤਿਸ ਪਰਮਾਤਮਾ ਦਾ ਅੰਤ ਨਹੀਂ ਪਾਇਆ, ਅਤੇ ਮੈਂ ਕੀ ਵਿਚਾਰ ਕੇ ਆਖਣਾ ਕਰਾਂ।੭।

**ਤੂੰ ਸਚਾ ਤੇਰਾ ਕੀਆ ਸਭੁ ਸਾਚਾ ਦੇਹਿ ਤ ਸਾਚੁ ਵਖਾਣੀ ॥**

ਹੇ ਪ੍ਰਭੂ! ਤੂੰ ਆਪ ਸੱਚਾ ਹੈਂ, ਤੇਰਾ ਕੀਤਾ ਹੋਇਆ ਪ੍ਰਪੰਚ ਭੀ ਸਾਰਾ ਸੱਚਾ ਹੈ, ਜੇ ਤੂੰ ਕਿਰਪਾ ਕਰਕੇ ਦੇਵੇਂ ਤਾਂ ਮੈਂ ਸੱਚ ਨਾਮ ਨੂੰ ਕਥਨ ਕਰਾਂ।

**ਜਾ ਕਉ ਸਚੁ ਬੁਝਾਵਹਿ ਅਪਨਾ ਸਹਜੇ ਨਾਮਿ ਸਮਾਣੀ ॥੮॥੧॥੨੩॥**

ਹੇ ਸਚੇ! ਜਿਸ ਨੂੰ ਤੂੰ ਆਪਣਾ ਨਾਮ ਸਮਝਾਉਂਦਾ ਹੈਂ, ਉਸ ਦੀ ਬਿਰਤੀ ਸੁਤੇ ਹੀ ਨਾਮ ਵਿਚ ਸਮਾ ਜਾਂਦੀ ਹੈ। ਅਥਵਾ :—ਹੇ ਪ੍ਰਭੂ! ਜਿਸ ਨੂੰ ਤੂੰ ਆਪਣਾ ਸਚ ਨਾਮ ਸਮਝਾਉਂਦਾ ਹੈਂ, ਉਹ ਜੀਵ ਰੂਪ ਇਸਤਰੀ ਹੇ ਨਾਮੀ ਪ੍ਰਭੂ! ਸੁਤੇ ਹੀ ਤੇਰੇ ਵਿਚ ਅਭੇਦ ਹੁੰਦੀ ਹੈ।੮।੧।੨੩।

**ਆਸਾ ਮਹਲਾ ੩ ॥ ਸਤਿਗੁਰ ਹਮਰਾ ਭਰਮੁ ਗਵਾਇਆ ॥**

ਧੰਨ ਸਤਿਗੁਰੂ ਹਨ, ਜਿਨ੍ਹਾਂ ਨੇ ਸਾਡਾ ਭਰਮ ਗੁਆ ਦਿੱਤਾ ਹੈ। ਅਤੇ—

**ਹਰਿ ਨਾਮੁ ਨਿਰੰਜਨੁ ਮੰਨਿ ਵਸਾਇਆ ॥**

ਹਰੀ ਨਿਰੰਜਨ ਦਾ ਨਾਮ ਮਨ ਵਿਖੇ ਵਸਾ ਦਿੱਤਾ ਹੈ।

**ਸਬਦੁ ਚੀਨਿ ਸਦਾ ਸੁਖੁ ਪਾਇਆ ॥ ੧ ॥**

ਗੁਰ ਸ਼ਬਦ ਨੂੰ ਚੀਨਿ=ਜਾਣਕੇ ਸਦਾ=ਨਿਤ ਸੁਖ ਪਾਇਆ ਹੈ।੧।

**ਸੁਣਿ ਮਨ ਮੇਰੇ ਤਤੁ ਗਿਆਨੁ ॥**

ਹੇ ਮੇਰੇ ਪਿਆਰੇ ! ਤੂੰ ਤਤੁ ਗਿਆਨੁ=ਯਥਾਰਥ ਗਿਆਨ ਨੂੰ ਸੁਣਨਾ ਕਰ।

**ਦੇਵਣ ਵਾਲਾ ਸਭ ਬਿਧਿ ਜਾਣੈ**

**ਗੁਰਮੁਖਿ ਪਾਈਐ ਨਾਮੁ ਨਿਧਾਨੁ ॥੧॥ਰਹਾਉ॥**

ਦੇਵਣ ਵਾਲਾ ਪ੍ਰਭੂ ਸਭ ਵਿਧੀਆਂ ਨੂੰ ਜਾਣਦਾ ਹੈ, ਉਸ ਦਾ ਨਾਮ ਰੂਪ ਖਜ਼ਾਨਾ ਗੁਰਮੁਖਿ=ਗੁਰਾਂ ਦੁਆਰੇ ਪ੍ਰਾਪਤ ਹੁੰਦਾ ਹੈ ।੧। ਰਹਾਉ।

**ਸਤਿਗੁਰ ਭੇਟੇ ਕੀ ਵਡਿਆਈ ॥**

**ਜਿਨਿ ਮਮਤਾ ਅਗਨਿ ਤ੍ਰਿਸਨਾ ਬੁਝਾਈ ॥**

ਸਤਿਗੁਰੂ ਨਾਲ ਮਿਲਣ ਦੀ ਏਹੀ ਵਡਿਆਈ ਹੈ। ਜਿਸ ਨੇ ਪਦਾਰਥਾਂ ਦੀ ਮਮਤਾ ਅਤੇ ਤ੍ਰਿਸ਼ਨਾ ਰੂਪ ਅੱਗ ਬੁਝਾ ਦਿਤੀ ਹੈ।

**ਸਹਜੇ ਮਾਤਾ ਹਰਿ ਗੁਣ ਗਾਈ ॥ ੨ ॥**

ਹੁਣ ਮੇਰਾ ਮਨ, ਮਾਤਾ=ਮਸਤ ਹੋ ਕੇ ਸਹਜੇ ਹਰੀ ਗੁਣਾਂ ਨੂੰ ਗਾਉਂਦਾ ਹੈ।੨।

**ਵਿਣੁ ਗੁਰ ਪੂਰੇ ਕੋਇ ਨ ਜਾਣੀ ॥**

ਪਰ ਇਸ ਗੱਲ ਨੂੰ ਪੂਰਿਆਂ ਗੁਰਾਂ ਦੀ ਕਿਰਪਾ ਬਿਨਾਂ ਕੋਈ ਨਹਿਂ ਜਾਣ ਸਕਦਾ।

**ਮਾਇਆ ਮੋਹਿ ਦੂਜੈ ਲੋਭਾਣੀ ॥**

**ਗੁਰਮੁਖਿ ਨਾਮੁ ਮਿਲੈ ਹਰਿ ਬਾਣੀ ॥੩॥**

ਮਾਯਾ ਦੇ ਮੋਹ ਕਰਕੇ-ਇਹ ਜੀਵ ਦ੍ਵੈਤ ਭਾ ਵਿਖੇ ਲੁਭਾਇਮਾਨ ਹਨ। ਮੁਖ ਗੁਰਾਂ ਦੀ ਸ਼ਰਨ ਜਾਵੇ, ਤਾਂ ਹਰੀ ਦੀ ਨਾਮ ਬਾਣੀ ਮਿਲਦੀ ਹੈ।੩।

**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥**

**ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥**

ਗੁਰਾਂ ਦੀ ਜੋ ਸੇਵਾ ਕਰਨੀ ਹੈ, ਇਹ ਤਪਾਂ ਵਿਚੋਂ ਸ਼ਰੋਮਣੀ ਸਾਰੁ=ਸਰੇਸ਼ਟ ਤਪ ਹੈ। ਗੁਰ ਸੇਵਾ ਕਰਕੇ ਹੀ ਸਭ ਦੁਖਾਂ ਦੇ ਵਿਸਾਰਨ ਵਾਲਾ ਹਰਿ ਜੀ ਮਨ ਵਿਖੇ ਆ ਕੇ ਵਸਦਾ ਹੈ।

**ਦਰਿ ਸਾਚੈ ਦੀਸੈ ਸਚਿਆਰੁ ॥ ੪ ॥**

ਗੁਰ ਸੇਵਾ ਕਰਕੇ ਹੀ ਸਚੇ ਦਰਬਾਰ ਵਿਚ ਇਹ ਸਚਿਆਰੁ=ਸੱਚਾ ਦਿਸਦਾ ਹੈ।੪।

**ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ ॥**

ਗੁਰ ਸੇਵਾ ਕਰਕੇ ਹੀ ਤਿੰਨਾਂ ਭਵਨਾਂ ਦੀ ਮਿਥਿਆ ਰੂਪ ਕਰਕੇ, ਅਥਵਾ :—ਬ੍ਰਹਮ ਰੂਪਤਾ ਕਰਕੇ ਸੋਝੀ=ਗਿਆਤ ਪ੍ਰਾਪਤ ਹੁੰਦੀ ਹੈ।

**ਆਪੁ ਪਛਾਣਿ ਹਰਿ ਪਾਵੈ ਸੋਇ ॥**
**ਸਾਚੀ ਬਾਣੀ ਮਹਲੁ ਪਰਾਪਤਿ ਹੋਇ ॥੫॥**

ਗੁਰ ਸੇਵਾ ਕਰਕੇ ਹੀ ਆਪਣੇ ਸਰੂਪ ਨੂੰ ਪਛਾਣਦਾ ਹੈ ਅਤੇ ਉਸ ਹਰੀ ਨੂੰ ਪਾਉਂਦਾ ਹੈ। ਸਚੀ ਉਪਦੇਸ਼ ਬਾਣੀ ਅਤੇ ਨਾਮ ਬਾਣੀ ਕਰਕੇ ਮਹਲੁ=ਸਰੂਪ ਦੀ ਪ੍ਰਾਪਤੀ ਹੁੰਦੀ ਹੈ। ੫।

**ਗੁਰ ਸੇਵਾ ਤੇ ਸਭ ਕੁਲ ਉਧਾਰੇ ॥ ਨਿਰਮਲ ਨਾਮੁ ਰਖੈ ਉਰਿ ਧਾਰੇ ॥**

ਗੁਰ ਸੇਵਾ ਤੇ=ਕਰਕੇ ਹੀ ਇਹ ਜੀਵ ਆਪਣੀਆਂ ਸਭ ਕੁਲਾਂ ਨੂੰ ਤਾਰ ਲੈਂਦਾ ਹੈ। ਅਤੇ ਨਿਰਮਲ ਨਾਮ ਨੂੰ ਆਪਣੇ ਹਿਰਦੇ ਵਿਚ ਧਾਰ ਰਖਦਾ ਹੈ।

**ਸਾਚੀ ਸੋਭਾ ਸਾਚਿ ਦੁਆਰੇ ॥ ੬ ॥**

ਗੁਰ ਸੇਵਾ ਕਰਕੇ ਹੀ ਸਚੇ ਦੁਆਰੇ ਸਤਸੰਗ ਵਿਚ ਇਸ ਦੀ ਸਚੀ ਸੋਭਾ ਹੁੰਦੀ ਹੈ। ੬।

**ਸੇ ਵਡਭਾਗੀ ਜਿ ਗੁਰਿ ਸੇਵਾ ਲਾਏ ॥**

ਜਿਨ੍ਹਾਂ ਨੂੰ ਗੁਰਾਂ ਨੇ ਆਪਣੀ ਸੇਵਾ ਵਿਚ ਲਗਾਇਆ ਹੈ, ਉਹ ਪੁਰਸ਼ ਵਡਿਆਂ ਭਾਗਾਂ ਵਾਲੇ ਹਨ।

**ਅਨਦਿਨੁ ਭਗਤਿ ਸਚੁ ਨਾਮੁ ਦ੍ਰਿੜਾਏ ॥**
**ਨਾਮੇ ਉਧਰੇ ਕੁਲ ਸਬਾਏ ॥ ੭ ॥**

ਗੁਰੂ ਸਾਹਿਬ ਜੀ ਆਪਣੇ ਸੇਵਕ ਨੂੰ ਰਾਤ ਦਿਨ ਸਚੀ ਨਾਮ ਭਗਤੀ ਦ੍ਰਿੜ ਕਰਾਉਂਦੇ ਹਨ। ਨਾਮ ਕਰਕੇ ਸਾਰੇ ਕੁਲਾਂ ਦੇ ਜੀਵ ਤਰ ਜਾਂਦੇ ਹਨ। ੭।

**ਨਾਨਕੁ ਸਾਚੁ ਕਹੈ ਵੀਚਾਰੁ ॥ ਹਰਿ ਕਾ ਨਾਮੁ ਰਖਹੁ ਉਰਿ ਧਾਰਿ ॥**

ਗੁਰੂ ਜੀ ਆਖਦੇ ਹਨ—ਇਹ ਅਸੀਂ ਸੱਚਾ ਵਿਚਾਰ ਕਥਨ ਕੀਤਾ ਹੈ। ਤੁਸੀਂ ਹਰੀ ਦਾ ਨਾਮ ਹਿਰਦੇ ਵਿਚ ਟਿਕਾਈ ਰਖੋ।

**ਹਰਿ ਭਗਤੀ ਰਾਤੇ ਮੋਖ ਦੁਆਰੁ ॥੮॥੨॥੨੪॥**

ਜੋ ਹਰੀ ਦੀ ਭਗਤੀ ਵਿਚ ਤਦਾਕਾਰ ਹੋਏ ਹਨ, ਉਹਨਾਂ ਨੂੰ ਮੋਖ ਦਾ ਦੁਆਰਾ (ਗਿਆਨ) ਪ੍ਰਾਪਤ ਹੁੰਦਾ ਹੈ। ੮। ੨। ੨੪।

**ਆਸਾ ਮਹਲਾ ੩ ॥**

**ਆਸਾ ਆਸ ਕਰੇ ਸਭੁ ਕੋਈ ॥ ਹੁਕਮੈ ਬੂਝੈ ਨਿਰਾਸਾ ਹੋਈ ॥**

ਸਭ ਕੋਈ ਆਸਾ ਹੀ ਆਸਾ ਨੂੰ ਕਰਦਾ ਹੈ। ਅਥਵਾ :—ਆਸਾ ਵਾਲਿਆਂ ਦੀ ਆਸਾ

ਕਰਦਾ ਹੈ। ਅਥਵਾ :-ਆਸਾ ਰਾਗਣੀ ਦੁਆਰਾ ਕਥਨ ਕਰਦੇ ਹਨ-ਸਭ ਕੋਈ ਪਦਾਰਥਾਂ ਦੀ ਆਸਾ ਕਰਦਾ ਹੈ। ਪਰ ਜੋ ਪਰਮੇਸ਼ਰ ਦੇ ਹੁਕਮ ਨੂੰ ਬੁਝਦਾ ਹੈ, ਉਹ ਪਦਾਰਥਾਂ ਦੀ ਆਸਾ ਤੋਂ ਨਿਰਾਸ ਹੁੰਦਾ ਹੈ।

**ਆਸਾ ਵਿਚਿ ਸੁਤੇ ਕਈ ਲੋਈ ॥ ਜੋ ਜਾਗੈ ਜਾਗਾਵੈ ਸੋਈ ॥ ੧ ॥**

ਦੁਨੀਆਂ ਦੇ ਕਈ ਲੋਕ ਪਦਾਰਥਾਂ ਦੀ ਆਸਾ ਵਿਚ ਸੁਤੇ ਪਏ ਹਨ। ਉਹ ਪਰਮਾਤਮਾ ਜਿਸ ਨੂੰ ਜਗਾਉਂਦਾ ਹੈ, ਉਹੀ ਪੁਰਸ਼ ਭਜਨ ਸਿਮਰਨ ਵਿਚ ਜਾਗਦਾ ਹੈ। ੧।

**ਸਤਿਗੁਰਿ ਨਾਮੁ ਬੁਝਾਇਆ ਵਿਣੁ ਨਾਵੈ ਭੁਖ ਨ ਜਾਈ ॥**

ਧੰਨ ਸਤਿਗੁਰੂ ਹਨ ਜਿਨ੍ਹਾਂ ਨੇ ਨਾਮ ਸਮਝਾਣਾ ਕੀਤਾ ਹੈ, ਅਤੇ ਇਹ ਦਸਿਆ ਹੈ ਕਿ ਨਾਮ ਜਪੇ ਤੋਂ ਬਿਨਾਂ ਪਦਾਰਥਾਂ ਦੀ ਭੁਖ ਜਾਂਦੀ ਨਹੀਂ ਹੈ।

**(ਪੰਨਾ ੪੨੪)**

**ਨਾਮੇ ਤ੍ਰਿਸਨਾ ਅਗਨਿ ਬੁਝੈ ਨਾਮੁ ਮਿਲੈ ਤਿਸੈ ਰਜਾਈ ॥੧॥ਰਹਾਉ॥**

ਨਾਮ ਕਰਕੇ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਅਗਨੀ ਬੁਝ ਜਾਂਦੀ ਹੈ, ਪਰੰਤੂ ਤਿਸ ਰਜਾਈ=ਪਰਮੇਸ਼ਰ ਦਾ ਨਾਮ ਮਿਲੇ ਤਾਂ ਤ੍ਰਿਸ਼ਨਾ ਅੱਗ ਬੁਝਦੀ ਹੈ। ੧। ਰਹਾਉ।

**ਕਲਿ ਕੀਰਤਿ ਸਬਦੁ ਪਛਾਨੁ ॥ ਏਹਾ ਭਗਤਿ ਚੂਕੈ ਅਭਿਮਾਨੁ ॥**

ਗੁਰ ਸ਼ਬਦ ਦੁਆਰਾ ਕਲਜੁਗ ਵਿਚ ਕੀਰਤੀ ਕਰਨੀ ਪਛਾਨਣਾ ਕਰ।

ਅਥਵਾ :-ਕਲਜੁਗ ਵਿਚ ਕੀਰਤੀ ਕਰਕੇ ਸਬਦੁ=ਬ੍ਰਹਮ ਨੂੰ ਪਛਾਣ, ਇਹੋ ਵੱਡੀ ਭਗਤੀ ਹੈ, ਇਸ ਕਰਕੇ ਹੰਕਾਰ ਚੂਕੈ=ਨਵਿਰਤ ਹੁੰਦਾ ਹੈ।

**ਸਤਿਗੁਰੁ ਸੇਵਿਐ ਹੋਵੈ ਪਰਵਾਨੁ ॥**
**ਜਿਨਿ ਆਸਾ ਕੀਤੀ ਤਿਸ ਨੋ ਜਾਨੁ ॥੨॥**

ਸਤਿਗੁਰਾਂ ਦੀ ਸੇਵਾ ਕਰਕੇ ਹੀ ਜੀਵ ਪ੍ਰਮਾਣੀਕ ਹੁੰਦਾ ਹੈ। ਜਿਸ ਵਾਹਿਗੁਰੂ ਨੇ ਪਦਾਰਥਾਂ ਦੀ ਆਸਾ ਸਾਰਿਆਂ ਜੀਵਾਂ ਨੂੰ ਲਗਾਵਣਾ ਕੀਤੀ ਹੈ, ਉਸ ਨੂੰ ਤੂੰ ਜਾਣਨਾ ਕਰ। ੨।

**ਤਿਸੁ ਕਿਆ ਦੀਜੈ ਜਿ ਸਬਦੁ ਸੁਣਾਏ ॥**
**ਕਰਿ ਕਿਰਪਾ ਨਾਮੁ ਮੰਨਿ ਵਸਾਏ ॥**

ਜਿਹੜੇ ਸਤਿਗੁਰੂ ਉਪਦੇਸ਼ ਨੂੰ ਸੁਣਾ ਕੇ ਤੇ ਕਿਰਪਾ ਕਰਕੇ ਜਗਿਆਸੂ ਦੇ ਮਨ ਵਿਚ ਨਾਮ ਵਸਾ ਦਿੰਦੇ ਹਨ, ਤਿਨਾਂ ਨੂੰ ਕੀ ਦੇਣਾ ਕਰੀਏ ? ਗੁਰ ਉੱਤਰ :-

**ਇਹੁ ਸਿਰੁ ਦੀਜੈ ਆਪੁ ਗਵਾਇ ॥ ਹੁਕਮੇ ਬੂਝੈ ਸਦਾ ਸੁਖੁ ਪਾਏ ॥੩॥**

ਆਪੁ=ਹੰਕਾਰ ਨੂੰ ਗੁਆ ਕੇ ਇਹ ਸਿਰ ਅਰਪਨ ਕਰ ਦੇਈਏ। ਹੁਕਮ ਨੂੰ ਬੁਝੇ ਤਾਂ ਨਿਣ ਸੁਖ ਨੂੰ ਪਾਉਂਦਾ ਹੈ। ੩।

**ਆਪਿ ਕਰੇ ਤੈ ਆਪਿ ਕਰਾਏ ॥ ਆਪੇ ਗੁਰਮੁਖਿ ਨਾਮੁ ਵਸਾਏ ॥**

ਪ੍ਰਭੂ ਆਪ ਭੀ ਉਤਪਤ ਕਰਦਾ ਹੈ ਅਤੇ ਬ੍ਰਹਮਾ ਪਾਸੋਂ ਵੀ ਆਪ ਪੈਦਾ ਕਰਾਉਂਦਾ ਹੈ। ਅਥਵਾ :—ਆਪ ਹੀ ਜੀਵਾਂ ਪਾਸੋਂ ਕਰਮ ਕਰਾਉਂਦਾ ਹੈ ਤੇ ਆਪ ਹੀ ਫਿਰ ਉਹਨਾਂ ਕਰਮਾਂ ਦਾ ਫਲ ਦੇਣਾ ਕਰਦਾ ਹੈ। ਆਪ ਹੀ ਗੁਰਾਂ ਦੁਆਰੇ ਗੁਰਮੁਖਾਂ ਦੇ ਮਨ ਵਿਚ ਨਾਮ ਨੂੰ ਵਸਾਉਂਦਾ ਹੈ।

**ਆਪਿ ਭੁਲਾਵੈ ਆਪਿ ਮਾਰਗਿ ਪਾਏ ॥**
**ਸਚੈ ਸਬਦਿ ਸਚਿ ਸਮਾਏ ॥੪॥**

ਆਪ ਹੀ ਕਰਮਾਂ ਅਨੁਸਾਰ ਮਨਮੁਖਾਂ ਨੂੰ ਆਪਣੇ ਵਲੋਂ ਭੁਲਾਉਂਦਾ ਹੈ, ਆਪ ਹੀ ਗੁਰਮੁਖਾਂ ਨੂੰ ਗਿਆਨ-ਭਗਤੀ ਰੂਪ ਰਸਤੇ ਵਿਚ ਪਾਉਂਦਾ ਹੈ। ਸਚੇ ਉਪਦੇਸ਼ ਵਾਲਿਆਂ ਨੂੰ ਆਪਣੇ ਸੱਚ ਸਰੂਪ ਵਿਚ ਸਮਾਏ=ਮਿਲਾਉਂਦਾ ਹੈ। ੪।

**ਸਚਾ ਸਬਦੁ ਸਚੀ ਹੈ ਬਾਣੀ ॥**
**ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ ॥**

ਉਹ ਸਬਦੁ=ਬ੍ਰਹਮ ਆਪ ਭੀ ਸੱਚਾ ਹੈ, ਉਸ ਦੀ ਨਾਮਾਂ ਰੂਪੀ ਬਾਣੀ ਵੀ ਸੱਚੀ ਹੈ।

ਅਥਵਾ :—ਬ੍ਰਹਮ ਵੀ ਸੱਚਾ ਹੈ, ਉਸ ਦੀ ਬਾਣੀ=ਬਣਾਵਟ ਵੀ ਸੱਚੀ ਹੈ। ਗੁਰਮੁਖਾਂ ਨੇ ਉਹ ਨਾਮਾਂ ਰੂਪੀ ਬਾਣੀ ਜੁਗਾਂ ਜੁਗਾਂ ਵਿਚ ਆਖ ਕੇ, ਅਥਵਾ :—ਅਖਿਆਣਾਂ ਦੁਆਰੇ ਕਥਨ ਕੀਤੀ ਹੈ।

**ਮਨਮੁਖਿ ਮੋਹਿ ਭਰਮਿ ਭੋਲਾਣੀ ॥**
**ਬਿਨੁ ਨਾਵੈ ਸਭ ਫਿਰੈ ਬਉਰਾਣੀ ॥੫॥**

ਮਨਮੁਖਾਂ ਦੀ ਬੁੱਧੀ ਮੋਹ ਅਤੇ ਭਰਮ ਵਿਚ ਭੁੱਲ ਰਹੀ ਹੈ। ਨਾਮ ਤੋਂ ਬਿਨਾਂ ਸਾਰੀ ਸ੍ਰਿਸ਼ਟੀ ਝੱਲੀ ਹੋਈ ਫਿਰਦੀ ਹੈ। ੫।

**ਤੀਨਿ ਭਵਨ ਮਹਿ ਏਕਾ ਮਾਇਆ ॥**
**ਮੂਰਖਿ ਪੜਿ ਪੜਿ ਦੂਜਾ ਭਾਉ ਦ੍ਰਿੜਾਇਆ ॥**

ਤਿੰਨਾਂ ਭਵਨ=ਲੋਕਾਂ ਵਿਚ ਇਕ ਮਾਇਆ ਵਿਆਪਕ ਹੈ। ਅਥਵਾ :—ਇਕ ਮਾਇਆ ਹੀ ਦੁੱਖਾਂ

ਦਾ ਕਾਰਨ ਹੈ। ਮੂਰਖ ਪੁਰਸ਼ ਨੇ ਪੜ੍ਹ ਪੜ੍ਹ ਕੇ ਦ੍ਵੈਤ ਭਾ ਨੂੰ ਆਪ ਦ੍ਰਿੜ੍ਹ ਕੀਤਾ ਅਤੇ ਹੋਰਨਾਂ ਪਾਸੋਂ ਦ੍ਰਿੜ੍ਹ ਕਰਾਇਆ ਹੈ।

**ਬਹੁ ਕਰਮ ਕਮਾਵੈ ਦੁਖੁ ਸਬਾਇਆ ॥**
**ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥੬॥**

ਬਹੁਤ ਪ੍ਰਕਾਰ ਦੇ ਸ਼ਕਾਮ ਕਰਮਾਂ ਨੂੰ ਕਮਾ ਕੇ ਸਬਾਏ ਦੁਖਾਂ ਨੂੰ ਪਾਉਂਦਾ ਹੈ। ਗੁਰਮੁਖਾਂ ਨੇ ਸਤਿਗੁਰਾਂ ਨੂੰ ਸੇਵ ਕੇ ਨਿਤ ਸੁਖ ਪਾਇਆ ਹੈ। ੬।

**ਅੰਮ੍ਰਿਤੁ ਮੀਠਾ ਸਬਦੁ ਵੀਚਾਰਿ ॥ ਅਨਦਿਨੁ ਭੋਗੇ ਹਉਮੈ ਮਾਰਿ ॥**

ਗੁਰ ਉਪਦੇਸ਼ ਦਾ ਵਿਚਾਰ ਕਰਨਾ ਅੰਮ੍ਰਿਤ ਤੋਂ ਵੀ ਮਿੱਠਾ ਹੈ। ਜਿਸ ਨੇ ਹੰਗਤਾ ਮਮਤਾ ਨੂੰ ਮਾਰਿਆ ਹੈ, ਉਸ ਨੇ ਰਾਤ ਦਿਨੇ ਅਨੰਦ ਭੋਗਿਆ ਹੈ।

**ਸਹਜਿ ਅਨੰਦਿ ਕਿਰਪਾ ਧਾਰਿ ॥**
**ਨਾਮਿ ਰਤੇ ਸਦਾ ਸਚਿ ਪਿਆਰਿ ॥੭॥**

ਜਿਨ੍ਹਾਂ ਉਤੇ ਕਿਰਪਾ ਦ੍ਰਿਸ਼ਟੀ ਧਾਰੀ ਹੈ, ਉਹ ਸੁਭਾਵਕ ਹੀ ਅਨੰਦ ਰਹਿੰਦੇ ਹਨ। ਜੋ ਨਾਮ ਵਿਚ ਰਤੇ ਹਨ, ਉਹ ਸਦਾ ਸਚ ਵਿਚ ਪਿਆਰ ਕਰਦੇ ਹਨ। ੭।

**ਹਰਿ ਜਪਿ ਪੜੀਐ ਗੁਰ ਸਬਦੁ ਵੀਚਾਰਿ ॥**
**ਹਰਿ ਜਪਿ ਪੜੀਐ ਹਉਮੈ ਮਾਰਿ ॥**

ਗੁਰ ਸ਼ਬਦ ਨੂੰ ਵਿਚਾਰ ਕੇ, ਹਰੀ ਨਾਮ ਜਪ ਨੂੰ ਪੜ੍ਹਨਾ ਕਰੋ। ਹਉਮੈ ਨੂੰ ਮਾਰ ਕੇ ਹਰੀ ਨਾਮ ਜਪ ਨੂੰ ਪੜ੍ਹਨਾ ਕਰੋ।

**ਹਰਿ ਜਪੀਐ ਭਇ ਸਚਿ ਪਿਆਰਿ ॥**
**ਨਾਨਕ ਨਾਮੁ ਗੁਰਮਤਿ ਉਰ ਧਾਰਿ ॥੮॥੩॥੨੫॥**

ਹਰੀ ਨਾਮ ਦੇ ਜਪਣ ਕਰਕੇ ਸੱਚੇ ਵਿਚ ਪਿਆਰ ਭਇ=ਹੁੰਦਾ ਹੈ। ਹੇ ਭਾਈ! ਗੁਰ ਸਿਖਿਆ ਦੁਆਰੇ ਹਿਰਦੇ ਵਿਚ ਨਾਮ ਨੂੰ ਧਾਰਨਾ ਕਰ। ੮। ੩। ੨੫।

**੧ ੴ ਸਤਿਗੁਰ ਪ੍ਰਸਾਦਿ ॥**

**ਰਾਗੁ ਆਸਾ ਮਹਲਾ ੩ ਅਸਟਪਦੀਆ ਘਰੁ ੮ ਕਾਫੀ ॥**
**ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ ॥**

ਗੁਰਾਂ ਦੇ ਉਪਦੇਸ਼ ਤੋਂ ਹੀ ਸਿੱਖ ਦੇ ਹਿਰਦੇ ਵਿਚ ਸ਼ਾਂਤੀ ਉਪਜੈ=ਪੈਦਾ ਹੁੰਦੀ ਹੈ, ਜਿਸ ਗੁਰੂ

ਨੇ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਅਗਨੀ ਬੁਝਾਈ=ਨਵਿਰਤ ਕਰ ਦਿੱਤੀ ਹੈ।

**ਗੁਰ ਤੇ ਨਾਮੁ ਪਾਈਐ ਵਡੀ ਵਡਿਆਈ ॥ ੧ ॥**

ਜਿਸ ਗੁਰੂ ਦੀ ਵਡਿਆਈ ਸਭ ਤੋਂ ਵੱਡੀ ਹੈ, ਉਸ ਗੁਰੂ ਤੋਂ ਨਾਮ ਪ੍ਰਾਪਤ ਹੁੰਦਾ ਹੈ।

ਅਥਵਾ :-ਗੁਰਾਂ ਤੋਂ ਨਾਮ ਪਾਈਏ ਤਾਂ ਇਸ ਜੀਵ ਦੀ ਵੱਡੀ ਵਡਿਆਈ ਹੁੰਦੀ ਹੈ। ੧।

**ਏਕੋ ਨਾਮੁ ਚੇਤਿ ਮੇਰੇ ਭਾਈ ॥**

ਹੇ ਮੇਰੇ ਭਾਈ ! ਇਕ ਹਰੀ ਨਾਮ ਨੂੰ ਤੂੰ ਚੇਤਨਾ ਕਰ।

**ਜਗਤੁ ਜਲੰਦਾ ਦੇਖਿ ਕੈ ਭਜਿ ਪਏ ਸਰਣਾਈ ॥੧॥ਰਹਾਉ॥**

ਜਿਸ ਤਰ੍ਹਾਂ ਗੁਰਮੁਖ ਜਨ ਜਗਤ ਨੂੰ ਤ੍ਰਿਸ਼ਨਾ ਦੀ ਅੱਗ ਵਿਚ ਸੜਦਿਆਂ ਦੇਖ ਕੇ ਦੌੜ ਕੇ ਗੁਰਾਂ ਦੀ ਸ਼ਰਨ ਵਿਚ ਪਏ ਹਨ, ਤਿਵੇਂ ਤੂੰ ਭੀ ਦੌੜ ਕੇ ਗੁਰਾਂ ਦੀ ਸ਼ਰਨ ਜਾ ਪਉ। ੧। ਰਹਾਉ।

**ਗੁਰ ਤੇ ਗਿਆਨੁ ਊਪਜੈ ਮਹਾ ਤਤੁ ਬੀਚਾਰਾ ॥**

ਗੁਰਾਂ ਤੋਂ ਮਹਾਂ ਸਿਧਾਂਤ ਦਾ ਵਿਚਾਰ ਕਰੇ ਤਾਂ ਬ੍ਰਹਮ ਗਿਆਨ ਊਪਜੈ=ਪੈਦਾ ਹੁੰਦਾ ਹੈ।

**ਗੁਰ ਤੇ ਘਰੁ ਦਰੁ ਪਾਇਆ ਭਗਤੀ ਭਰੇ ਭੰਡਾਰਾ ॥੨॥**

ਜਿਸ ਪੁਰਸ਼ ਦਾ ਭੰਡਾਰਾ=ਅੰਤਹਕਰਣ ਭਗਤੀ ਨਾਲ ਭਰਿਆ ਹੋਇਆ ਹੈ, ਉਸ ਨੇ ਗੁਰਾਂ ਦੀ ਕਿਰਪਾ ਨਾਲ ਸਰੀਰ-ਘਰ ਦੇ ਦਰੁ=ਅੰਦਰ ਹੀ ਪਰਮੇਸ਼ਰ ਪਾਇਆ ਹੈ। ੨।

**ਗੁਰਮੁਖਿ ਨਾਮੁ ਧਿਆਈਐ ਬੂਝੈ ਵੀਚਾਰਾ ॥**

ਗੁਰਾਂ ਦੁਆਰੇ ਨਾਮ ਨੂੰ ਧਿਆਉਣਾ ਕਰ ਤਾਂ ਆਤਮ-ਵਿਚਾਰ ਨੂੰ ਬੁਝੇਂਗਾ।

**ਗੁਰਮੁਖਿ ਭਗਤਿ ਸਲਾਹ ਹੈ ਅੰਤਰਿ ਸਬਦੁ ਅਪਾਰਾ ॥੩॥**

ਗੁਰਾਂ ਦੁਆਰੇ ਭਗਤੀ ਦੀ ਸ਼ਲਾਘਾ ਕਰ ਤਾਂ ਅਪਾਰ ਰੂਪ ਸਬਦੁ=ਬ੍ਰਹਮ ਅੰਦਰ ਹੀ ਸਾਖਿਆਤਕਾਰ ਹੋਵੇਗਾ। ੩।

**ਗੁਰਮੁਖਿ ਸੂਖੁ ਊਪਜੈ ਦੁਖੁ ਕਦੇ ਨ ਹੋਈ ॥**

ਗੁਰਾਂ ਦੁਆਰੇ ਹੀ ਸੁਖ ਉਤਪੰਨ ਹੁੰਦਾ ਹੈ, ਮੁੜ ਕਦੇ ਦੁੱਖ ਨਹੀਂ ਹੁੰਦਾ।

**ਗੁਰਮੁਖਿ ਹਉਮੈ ਮਾਰੀਐ ਮਨੁ ਨਿਰਮਲੁ ਹੋਈ ॥੪॥**

ਗੁਰਾਂ ਦੁਆਰੇ ਹਉਮੈ=ਹੰਗਤਾ ਮਮਤਾ ਨੂੰ ਮਾਰੀਏ ਤਾਂ ਮਨ ਸ਼ੁੱਧ ਹੁੰਦਾ ਹੈ। ੪।

**ਸਤਿਗੁਰਿ ਮਿਲਿਐ ਆਪੁ ਗਇਆ ਤ੍ਰਿਭਵਣ ਸੋਝੀ ਪਾਈ ॥**

ਸਤਿਗੁਰਾਂ ਨਾਲ ਮਿਲਣ ਕਰਕੇ ਜਿਸ ਵੇਲੇ ਆਪੁ=ਹੰਕਾਰ ਮਿਟ ਗਿਆ ਤਾਂ ਤ੍ਰਿਭਵਣ=ਲੋਕਾਂ ਦੀ ਬ੍ਰਹਮ ਰੂਪਤਾ ਕਰਕੇ ਸੋਝੀ=ਗਿਆਤ ਹੋਈ।

## ਨਿਰਮਲ ਜੋਤਿ ਪਸਰਿ ਰਹੀ ਜੋਤੀ ਜੋਤਿ ਮਿਲਾਈ ॥੫॥

ਜਿਸ ਨਿਰਮਲ ਰੂਪ ਪਰਮਾਤਮਾ ਦੀ ਜੋਤ ਸਾਰੇ ਪਸਰ ਰਹੀ ਹੈ, ਉਸ ਜੋਤੀ ਨਾਲ ਆਪਣੀ ਜੋਤ ਮਿਲਾਈ। ੫।

## ਪੂਰੈ ਗੁਰਿ ਸਮਝਾਇਆ ਮਤਿ ਊਤਮ ਹੋਈ ॥

ਜਿਸ ਵੇਲੇ ਪੂਰਿਆਂ ਸਤਿਗੁਰਾਂ ਨੇ ਸਮਝਾਇਆ ਤਾਂ ਉੱਤਮ ਮਤੀ ਦੀ ਪ੍ਰਾਪਤੀ ਹੋਈ।

## ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ ॥੬॥

ਅੰਤਹਕਰਣ ਦੇ ਅੰਦਰ ਸੀਤਲ ਕਰਨ ਵਾਲੀ ਸ਼ਾਂਤੀ ਹੁੰਦੀ ਹੈ ਅਤੇ ਨਾਮ ਕਰਕੇ ਸੁਖ ਦੀ ਪ੍ਰਾਪਤੀ ਹੁੰਦੀ ਹੈ। ੬।

## ਪੂਰਾ ਸਤਿਗੁਰੁ ਤਾਂ ਮਿਲੈ ਜਾਂ ਨਦਰਿ ਕਰੇਈ ॥

ਪੂਰਾ ਗੁਰੂ ਤਾਂ ਮਿਲਦਾ ਹੈ ਜਾਂ=ਜਦੋਂ ਪਰਮੇਸ਼ਰ ਆਪਣੀ ਕਿਰਪਾ ਦ੍ਰਿਸ਼ਟੀ ਕਰੇ।

## ਕਿਲਵਿਖ ਪਾਪ ਸਭ ਕਟੀਅਹਿ
## ਫਿਰਿ ਦੁਖੁ ਬਿਘਨੁ ਨ ਹੋਈ ॥੭॥

ਕਿਲਵਿਖ=ਵੱਡੇ ਪਾਪ ਅਤੇ ਛੋਟੇ ਪਾਪ, ਅਥਵਾ :—ਕਿਲ=ਨਿਸਚੇ ਕਰਕੇ ਵਿਹੁ ਵਾਂਗ ਮਾਰਨ ਵਾਲੇ ਸਾਰੇ ਪਾਪ ਕਟੇ ਜਾਂਦੇ ਹਨ ਅਤੇ ਫਿਰ ਕਦੇ ਦੁਖਦਾਈ ਕੋਈ ਵਿਘਨ ਨਹੀਂ ਹੁੰਦਾ। ੭।

## (ਪੰਨਾ ੪੨੫)

## ਆਪਣੈ ਹਥਿ ਵਡਿਆਈਆ ਦੇ ਨਾਮੇ ਲਾਏ ॥

ਸਭ ਵਡਿਆਈਆਂ ਉਸ ਪ੍ਰਭੂ ਦੇ ਆਪਣੇ ਹੱਥ ਵਿਚ ਹਨ, ਦੇਂਦਾ ਉਸ ਨੂੰ ਹੈ, ਜਿਸ ਨੂੰ ਨਾਮ ਵਿਖੇ ਲਗਾਂਦਾ ਹੈ।

## ਨਾਨਕ ਨਾਮੁ ਨਿਧਾਨੁ ਮਨਿ ਵਸਿਆ ਵਡਿਆਈ ਪਾਏ ॥੮॥੪॥੨੬॥

ਜਿਸ ਦੇ ਮਨ ਵਿਚ ਨਾਮ ਨਿਧੀਆਂ ਕਾ ਖਜ਼ਾਨਾ ਵਸਿਆ ਹੈ, ਉਹ ਵਡਿਆਈਆਂ ਨੂੰ ਪਾਉਂਦਾ ਹੈ। ੮। ੪। ੨੬।

## ਆਸਾ ਮਹਲਾ ੩ ॥

## ਸੁਣਿ ਮਨ ਮੰਨਿ ਵਸਾਇ ਤੂੰ ਆਪੇ ਆਇ ਮਿਲੈ ਮੇਰੇ ਭਾਈ ॥

ਹੇ ਮੇਰੇ ਭਾਈ! ਤੂੰ ਪਹਿਲੇ ਨਾਮ ਨੂੰ ਸੁਣ ਅਤੇ ਮਨ=ਮੰਨਨ ਕਰ, ਮੰਨਿ ਵਸਾਇ=

ਨਿਧਿਆਸਣ ਕਰ, ਤਾਂ ਉਹ ਪ੍ਰਭੂ ਆਪ ਹੀ ਆ ਕੇ ਮਿਲੇਗਾ।

**ਅਨਦਿਨੁ ਸਚੀ ਭਗਤਿ ਕਰਿ ਸਚੇ ਚਿਤੁ ਲਾਈ ॥੧॥**

ਰਾਤ ਦਿਨ ਸਚੀ ਭਗਤੀ ਕਰ, ਅਤੇ ਸਚੇ ਵਿਚ ਚਿਤ ਨੂੰ ਲਗਾਣਾ ਕਰ। ੧।

**ਏਕੋ ਨਾਮੁ ਧਿਆਇ ਤੂੰ ਸੁਖੁ ਪਾਵਹਿ ਮੇਰੇ ਭਾਈ ॥**

ਹੇ ਮੇਰੇ ਭਾਈ! ਤੂੰ ਇਕ ਨਾਮ ਨੂੰ ਧਿਆਉਣਾ ਕਰ, ਤਾਂ ਹੀ ਸੁਖ ਪਾਵੇਂਗਾ।

**ਹਉਮੈ ਦੂਜਾ ਦੂਰਿ ਕਰਿ ਵਡੀ ਵਡਿਆਈ ॥੧॥ਰਹਾਉ॥**

ਹਉਮੈ ਅਤੇ ਦ੍ਵੈਤ ਭਾ ਨੂੰ ਦੂਰ ਕਰ ਤਾਂ ਤੇਰੀ ਵਡੀ ਵਡਿਆਈ ਹੋਵੇਗੀ। ੧। ਰਹਾਉ।

**ਇਸੁ ਭਗਤੀ ਨੋ ਸੁਰਿ ਨਰ ਮੁਨਿ ਜਨ ਲੋਚਦੇ**
**ਵਿਣੁ ਸਤਿਗੁਰ ਪਾਈ ਨ ਜਾਇ ॥**

ਇਸ ਭਗਤੀ ਨੂੰ ਦੇਵਤੇ, ਮਨੁਖ ਅਤੇ ਮੁਨੀ ਜਨ ਸਭ ਚਾਹੁੰਦੇ ਹਨ, ਪਰ ਸਤਿਗੁਰਾਂ ਤੋਂ ਬਿਨਾਂ ਪਾਈ ਨਹੀਂ ਜਾਂਦੀ।

**ਪੰਡਿਤ ਪੜ੍ਹਦੇ ਜੋਤਿਕੀ ਤਿਨ ਬੂਝ ਨ ਪਾਇ ॥ ੨ ॥**

ਪੰਡਿਤ ਸ਼ਾਸਤ੍ਰਾਂ ਨੂੰ ਪੜ੍ਹਦੇ ਹਨ, ਜੋਤਿਸ਼ੀ ਜੋਤਸ਼ ਲਾਉਂਦੇ ਹਨ, ਪਰ ਭਗਤੀ ਤੋਂ ਬਿਨਾਂ ਉਨ੍ਹਾਂ ਨੂੰ ਪਰਮੇਸ਼ਰ ਦੀ ਗਿਆਤ ਨਹੀਂ ਪੈਂਦੀ। ੨।

**ਆਪੈ ਥੈ ਸਭੁ ਰਖਿਓਨੁ ਕਿਛੁ ਕਹਣੁ ਨ ਜਾਈ ॥**

ਉਸ ਪਰਮੇਸ਼ਰ ਨੇ ਆਪਣੇ ਥੈ=ਅਧੀਨ ਅਥਵਾ:—ਆਪਣੇ ਹੱਥ ਵਿਚ ਸਭ ਕੁਝ ਰਖਿਆ ਹੋਇਆ ਹੈ, ਇਸ ਵਾਸਤੇ ਕੁਝ ਕਿਹਾ ਨਹੀਂ ਜਾਂਦਾ।

**ਆਪੇ ਦੇਇ ਸੁ ਪਾਈਐ ਗੁਰਿ ਬੂਝ ਬੁਝਾਈ ॥ ੩ ॥**

ਜਿਸ ਨੂੰ ਆਪ ਦੇਂਦਾ ਹੈ ਓਹੀ ਪਾਉਂਦਾ ਹੈ, ਇਹ ਬੂਝ ਸਾਨੂੰ ਗੁਰੂ ਨੇ ਸਮਝਾਈ ਹੈ। ੩।

**ਜੀਅ ਜੰਤ ਸਭਿ ਤਿਸ ਦੇ ਸਭਨਾ ਕਾ ਸੋਈ ॥**
**ਮੰਦਾ ਕਿਸ ਨੋ ਆਖੀਐ ਜੇ ਦੂਜਾ ਹੋਈ ॥੪॥**

ਸੂਖਮ, ਸਥੂਲ ਜੀਅ ਜੰਤ ਸਾਰੇ ਉਸ ਪਰਮਾਤਮਾ ਦੇ ਪੈਦਾ ਕੀਤੇ ਹੋਏ ਹਨ, ਓਹੀ ਸਾਰਿਆਂ ਦਾ ਮਾਲਕ ਹੈ। ਫਿਰ—ਮੰਦਾ=ਬੁਰਾ ਬਚਨ ਕਿਸ ਨੂੰ ਆਖੀਏ, ਜੇ ਕੋਈ ਦੂਜਾ ਹੋਵੇ ਤਾਂ ਕਹੀਏ। ੪।

**ਇਕੋ ਹੁਕਮੁ ਵਰਤਦਾ ਏਕਾ ਸਿਰਿ ਕਾਰਾ ॥**

ਇਕ ਪਰਮੇਸ਼ਰ ਦਾ ਹੁਕਮ ਸਾਰਿਆਂ ਉਪਰ ਵਰਤਦਾ ਹੈ। ਇਕ ਦੀ ਸਾਰੀ ਸਿਰਿਕਾਰਾ=ਰੱਯਤ

ਹੈ; ਅਥਵਾ :-ਸਾਰਿਆਂ ਦੇ ਸਿਰ ਉਪਰ ਇਕ ਦੀ ਕਾਰ ਹੈ ।

**ਆਪਿ ਭਵਾਲੀ ਦਿਤੀਅਨੁ ਅੰਤਰਿ ਲੋਭੁ ਵਿਕਾਰਾ ॥੫॥**

ਜਿਨ੍ਹਾਂ ਦੇ ਅੰਦਰ ਪਦਾਰਥਾਂ ਦਾ ਲੋਭ ਤੇ ਵਿਸ਼ੇ ਵਿਕਾਰ ਹਨ, ਉਹਨਾਂ ਨੂੰ ਆਪ ਹੀ ਪ੍ਰਭੂ ਨੇ ਚੁਰਾਸੀ ਲੱਖ ਜੂਨ ਦੇ ਭੋਗਣ ਵਿਚ ਭੁਆਂਟੜੀ ਦਿੱਤੀ ਹੈ। ਭਾਵ ਚੁਰਾਸੀ ਦੇ ਗੇੜ ਵਿਚ ਪਾ ਦਿੱਤਾ ਹੈ । ੫ ।

**ਇਕ ਆਪੇ ਗੁਰਮੁਖਿ ਕੀਤਿਅਨੁ ਬੂਝਨਿ ਵੀਚਾਰਾ ॥**

ਇਕਨਾਂ ਨੂੰ ਆਪ ਹੀ ਗੁਰਮੁਖ ਕੀਤਾ ਹੈ, ਅਥਵਾ :-ਗੁਰਾਂ ਦੇ ਸਨਮੁਖ ਖੜਾ ਕੀਤਾ ਹੈ, ਸ਼ੁਭ ਵਿਚਾਰ ਦੇ ਬੁਝਣ ਵਾਸਤੇ ।

**ਭਗਤਿ ਭੀ ਓਨਾ ਨੋ ਬਖਸੀਅਨੁ ਅੰਤਰਿ ਭੰਡਾਰਾ ॥੬॥**

ਭਗਤੀ ਵੀ ਉਹਨਾਂ ਨੂੰ ਹੀ ਬਖਸ਼ੀ ਹੈ, ਅਤੇ ਹਿਰਦੇ ਅੰਦਰ ਸ਼ੁਭ ਗੁਣਾਂ ਦਾ ਭੰਡਾਰਾ ਵੀ ਦਿੱਤਾ ਹੈ । ੬ ।

**ਗਿਆਨੀਆ ਨੋ ਸਭੁ ਸਚੁ ਹੈ ਸਚੁ ਸੋਝੀ ਹੋਈ ॥**

(ਸਰੂਪ ਦੇ ਜੋ ਗਿਆਨਵਾਨ ਹਨ, ਉਹਨਾਂ) ਗਿਆਨੀਆਂ ਨੂੰ ਸਾਰੇ ਸਚ ਹੀ ਪ੍ਰਤੀਤ ਹੁੰਦਾ ਹੈ, ਕਿਉਂਕਿ ਉਹਨਾਂ ਦੇ ਅੰਦਰ ਸਚੀ ਸੋਝੀ=ਗਿਆਤ ਪ੍ਰਾਪਤ ਹੋਈ ਹੈ ।

**ਓਇ ਭੁਲਾਏ ਕਿਸੈ ਦੇ ਨ ਭੁਲਨੀ ਸਚੁ ਜਾਣਨਿ ਸੋਈ ॥ ੭ ॥**

ਉਹ ਕਿਸੀ ਦੇ ਭੁਲਾਏ ਹੋਏ ਭੁੱਲਦੇ ਨਹੀਂ ਹਨ, ਉਹ ਸਚੇ ਵਾਹਿਗੁਰੂ ਨੂੰ ਜਾਣਦੇ ਹਨ । ੭ ।

**ਘਰ ਮਹਿ ਪੰਚ ਵਰਤਦੇ ਪੰਚੇ ਵੀਚਾਰੀ ॥**

ਗੁਰਮੁਖਾਂ ਦੇ ਸਰੀਰ-ਘਰ ਵਿਚ ਜੋ ਪੰਜ ਗਿਆਨ ਇੰਦ੍ਰੀਏ ਵਰਤਦੇ ਹਨ, ਉਹ ਪੰਜੇ ਵਿਚਾਰ ਪੂਰਬਕ ਵਰਤਦੇ ਹਨ । ਅਥਵਾ :-ਵਿਚਾਰ ਆਦਿਕ ਜੋ ਪੰਜ ਗੁਣ ਹਨ, ਉਹ ਪੰਜੇ ਹੀ ਗੁਰਮੁਖਾਂ ਦੇ ਸਰੀਰ-ਘਰ ਵਿਚ ਵਰਤਦੇ ਹਨ ।

**ਨਾਨਕ ਬਿਨੁ ਸਤਿਗੁਰ ਵਸਿ ਨ ਆਵਨੀ**
**ਨਾਮਿ ਹਉਮੈ ਮਾਰੀ ॥ ੮ ॥ ੫ ॥ ੨੭ ॥**

ਗੁਰੂ ਜੀ ਕਥਨ ਕਰਦੇ ਹਨ-ਸਤਿਗੁਰਾਂ ਤੋਂ ਬਿਨਾਂ ਇਹ ਪੰਜ ਗਿਆਨ ਇੰਦ੍ਰੀਏ ਵਸ ਵਿਚ ਨਹੀਂ ਆਉਂਦੇ, ਜਿਨ੍ਹਾਂ ਨੇ ਨਾਮ ਜਪ ਕੇ ਹੰਗਤਾ ਮਮਤਾ ਮਾਰੀ ਹੈ, ਉਹਨਾਂ ਦੇ ਵਸ ਵਿਚ ਆਉਂਦੇ ਹਨ । ੮ । ੫ । ੨੭ ।

**ਆਸਾ ਮਹਲਾ ੩ ॥**

**ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ ॥**

ਸਭ ਵਸਤੂਆਂ ਸਰੀਰ-ਘਰ ਦੇ ਅੰਦਰ ਹੀ ਹਨ, ਸਰੀਰ ਤੋਂ ਬਾਹਰ ਕੁਝ ਭੀ ਨਹੀਂ ਹੈ।

ਧਨਾਸਰੀ ਰਾਗ ਵਿਚ ਭਗਤ ਪੀਪਾ ਜੀ ਨੇ ਕਿਹਾ ਹੈ–

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ (ਪੰਨਾ ੬੯੫)

**ਗੁਰ ਪਰਸਾਦੀ ਪਾਈਐ ਅੰਤਰਿ ਕਪਟੁ ਖੁਲਾਹੀ ॥੧॥**

ਪਰ ਗੁਰਾਂ ਦੀ ਕਿਰਪਾ ਨਾਲ ਕਪਟ ਰੂਪੀ ਤਖਤੇ ਖੁਲ੍ਹ ਜਾਣ, ਅਥਵਾ :–ਅੰਦਰਲੇ ਪੰਜ ਕੋਸ਼ਾਂ ਰੂਪੀ ਤਖਤੇ ਖੁਲ੍ਹ ਜਾਣ ਤਾਂ ਅੰਦਰੋਂ ਹੀ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। ੧।

**ਸਤਿਗੁਰ ਤੇ ਹਰਿ ਪਾਈਐ ਭਾਈ ॥**

ਹੇ ਭਾਈ! ਸਤਿਗੁਰਾਂ ਦੀ ਕਿਰਪਾ ਨਾਲ ਹੀ ਹਰੀ ਪ੍ਰਾਪਤ ਹੁੰਦਾ ਹੈ!

ਅਥਵਾ :–ਸਤਿਗੁਰਾਂ ਪਾਸੋਂ ਹਰੀ ਪਾਈਦਾ ਹੈ।

**ਅੰਤਰਿ ਨਾਮੁ ਨਿਧਾਨੁ ਹੈ**
**ਪੂਰੈ ਸਤਿਗੁਰਿ ਦੀਆ ਦਿਖਾਈ ॥੧॥ ਰਹਾਉ ॥**

ਨਾਮ ਨਿਧੀਆਂ ਦਾ ਖਜ਼ਾਨਾ ਅੰਦਰ ਹੀ ਹੈ, ਪੂਰਿਆਂ ਸਤਿਗੁਰਾਂ ਨੇ ਕਿਰਪਾ ਕਰਕੇ ਦਿਖਾ ਦਿੱਤਾ ਹੈ। ੧।

**ਹਰਿ ਕਾ ਗਾਹਕੁ ਹੋਵੈ, ਸੋ ਲਏ, ਪਾਏ ਰਤਨੁ ਵੀਚਾਰਾ ॥**

ਜੋ ਪੁਰਸ਼ ਹਰੀ ਦਾ ਗਾਹਕ ਹੁੰਦਾ ਹੈ, ਓਹੀ ਹਰੀ ਨੂੰ ਲੈਂਦਾ ਹੈ, ਅਤੇ ਓਹੀ ਰਤਨੁ=ਵੈਰਾਗ ਤੇ ਵਿਚਾਰ ਨੂੰ ਪਾਉਂਦਾ ਹੈ, ਅਥਵਾ :–ਵਿਚਾਰ ਕੇ ਰਤਨ ਰੂਪ ਪਰਮਾਤਮਾ ਨੂੰ ਪਾਉਂਦਾ ਹੈ।

**ਅੰਦਰੁ ਖੋਲੈ ਦਿਬ ਦਿਸਟਿ ਦੇਖੈ ਮੁਕਤਿ ਭੰਡਾਰਾ ॥੨॥**

ਜਦ ਗੁਰੂ ਅੰਦਰੋਂ ਦਿਬ ਦਿਸਟਿ=ਗਿਆਨ ਦ੍ਰਿਸ਼ਟੀ ਖੋਲ੍ਹਣ, ਤਾਂ ਮੁਕਤੀ ਰੂਪ ਭੰਡਾਰੇ ਨੂੰ ਦੇਖਦਾ ਹੈ। ੨।

**ਅੰਦਰਿ ਮਹਲ ਅਨੇਕ ਹਹਿ ਜੀਉ ਕਰੇ ਵਸੇਰਾ ॥**

ਅਨੇਕਾਂ ਹੀ ਮਹਲ=ਸਰੀਰਾਂ ਦੇ ਅੰਦਰ ਜੋ ਇਕ ਪਰਮੇਸ਼੍ਵਰ ਹੈ, ਜੇਕਰ ਉਸ ਇਕ ਦੇ ਵਿਚ ਇਹ ਜੀਵ ਵਾਸਾ ਕਰੇ। ਤਾਂ–

**ਮਨ ਚਿੰਦਿਆ ਫਲੁ ਪਾਇਸੀ ਫਿਰਿ ਹੋਇ ਨ ਫੇਰਾ ॥੩॥**

ਮਨ ਇੱਛਤ ਫਲ ਪਾਉਂਦਾ ਹੈ, ਪੁਨਾ—ਇਸ ਦਾ ਜੂਨੀਆਂ ਵਿਚ ਫੇਰਾ ਨਹੀਂ ਹੁੰਦਾ। ੩।

**ਪਾਰਖੀਆ ਵਥੁ ਸਮਾਲਿ ਲਈ ਗੁਰ ਸੋਝੀ ਹੋਈ ॥**

ਗੁਰਾਂ ਦੀ ਦਿੱਤੀ ਹੋਈ ਸੋਝੀ ਜਿਨ੍ਹਾਂ ਨੂੰ ਪ੍ਰਾਪਤ ਹੋਈ ਹੈ, ਉਹਨਾਂ ਪਾਰਖੀਆਂ ਨੇ ਆਤਮ-ਵਸਤੂ ਸੰਭਾਲ ਲੀਤੀ ਹੈ।

**ਨਾਮੁ ਪਦਾਰਥੁ ਅਮੁਲੁ ਸਾ ਗੁਰਮੁਖਿ ਪਾਵੈ ਕੋਈ ॥੪॥**

ਸਾ=ਉਹ ਜੋ ਅਮੋਲਕ ਪਦਾਰਥ ਨਾਮ ਹੈ, ਉਸ ਨੂੰ ਕੋਈ ਵਿਰਲਾ ਹੀ ਗੁਰਮੁਖ ਪਾਉਂਦਾ ਹੈ।੪।

**ਬਾਹਰੁ ਭਾਲੇ ਸੁ ਕਿਆ ਲਹੈ ਵਥੁ ਘਰੈ ਅੰਦਰਿ ਭਾਈ ॥**

ਜਿਹੜਾ ਪੁਰਸ਼ ਸਰੀਰ ਤੋਂ ਬਾਹਰ ਭਾਲੇਗਾ, ਉਹ ਭਲਾ ਕੀ ਲਵੇਗਾ, ਕਿਉਂਕਿ ਹੇ ਭਾਈ! ਆਤਮ-ਵਸਤੂ ਤਾਂ ਘਰ ਦੇ ਅੰਦਰ ਹੈ।

**ਭਰਮੇ ਭੂਲਾ ਸਭੁ ਜਗੁ ਫਿਰੈ ਮਨਮੁਖਿ ਪਤਿ ਗਵਾਈ ॥੫॥**

ਸਾਰਾ ਸੰਸਾਰ ਭਰਮ ਵਿਚ ਭੁਲਿਆ ਫਿਰਦਾ ਹੈ, ਮਨਮੁਖਾਂ ਨੇ ਆਪਣੀ ਪਤਿ=ਇੱਜ਼ਤ ਗੁਆ ਲਈ ਹੈ।੫।

**ਘਰੁ ਦਰੁ ਛੋਡੇ ਆਪਨਾ ਪਰ ਘਰਿ ਝੂਠਾ ਜਾਈ ॥**

ਝੂਠਾ ਪੁਰਸ਼ ਆਪਣੇ ਸਰੂਪ-ਘਰ ਦੀ ਪ੍ਰਾਪਤੀ ਦੇ ਦਰਵਾਜ਼ੇ ਸਤਿਸੰਗ ਨੂੰ ਛੱਡ ਕੇ (ਦੇਵੀ ਦੇਵਤੇ, ਸਖੀ ਸਰਵਰ ਦੀ ਉਪਾਸ਼ਨਾ ਰੂਪੀ) ਪਰਾਏ ਘਰਾਂ ਵਲ ਜਾਂਦਾ ਹੈ।

**ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ ॥੬॥**

ਅੰਤ ਨੂੰ ਉਹ ਚੋਰ ਵਾਂਗ ਫੜਿਆ ਜਾਂਦਾ ਹੈ, ਅਤੇ ਹਰੀ ਨਾਮ ਤੋਂ ਬਿਨਾਂ ਹੋਣ ਕਰਕੇ ਉਹ ਜਮਾਂ ਦੀਆਂ ਚੋਟਾ ਖਾਈ=ਸੱਟਾਂ ਨੂੰ ਖਾਂਦਾ ਹੈ।੬।

**ਜਿਨੀ ਘਰੁ ਜਾਤਾ ਆਪਣਾ ਸੇ ਸੁਖੀਏ ਭਾਈ ॥**

ਹੇ ਭਾਈ! ਜਿਨ੍ਹਾਂ ਨੇ ਆਪਣੇ ਸਰੂਪ-ਘਰ ਨੂੰ ਜਾਣਿਆਂ ਹੈ, ਉਹ ਸੰਸਾਰ ਵਿਚ ਸੁਖੀ ਹਨ।

**ਅੰਤਰਿ ਬ੍ਰਹਮੁ ਪਛਾਣਿਆ ਗੁਰ ਕੀ ਵਡਿਆਈ ॥੭॥**

ਉਹਨਾਂ ਨੇ ਗੁਰਾਂ ਦੀ ਵਡਿਆਈ ਕਰਕੇ ਹਿਰਦੇ ਅੰਦਰ ਹੀ ਬ੍ਰਹਮ ਨੂੰ ਪਛਾਣ ਲਿਆ ਹੈ।੭।

**ਆਪੇ ਦਾਨੁ ਕਰੇ ਕਿਸੁ ਆਖੀਐ ਆਪੇ ਦੇਇ ਬੁਝਾਈ ॥**

ਉਹ ਪਰਮੇਸ਼ਰ ਆਪ ਹੀ ਦਾਨ ਦੇਣਾ ਕਰਦਾ ਹੈ, ਅਥਵਾ :-ਆਪ ਹੀ ਦਾਨੁ=ਜਣਾਉਣਾ ਕਰਦਾ ਹੈ, ਅਸੀਂ ਕਿਸ ਨੂੰ ਜਾ ਕੇ ਆਖਣਾ ਕਰੀਏ, ਉਹ ਆਪ ਹੀ ਸੁਰਤ ਨੂੰ ਸਮਝਾ ਦੇਂਦਾ ਹੈ।

**ਨਾਨਕ ਨਾਮੁ ਧਿਆਇ ਤੂੰ ਦਰਿ ਸਚੈ ਸੋਭਾ ਪਾਈ ॥ ੮ ॥ ੬ ॥ ੨੮ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਪੁਰਸ਼ਾ! ਤੂੰ ਨਾਮ ਨੂੰ ਧਿਆਉਣਾ ਕਰ, ਤਾਂ ਸਚੇ ਦਰ ਵਿਚ ਸੋਭਾ ਪਾਵੇਂਗਾ।੮।੬।੨੮।

## (ਪੰਨਾ ੪੨੬)

**ਆਸਾ ਮਹਲਾ ੩ ॥ ਆਪੈ ਆਪੁ ਪਛਾਣਿਆ ਸਾਦੁ ਮੀਠਾ ਭਾਈ ॥**

ਹੇ ਭਾਈ ! ਜਿਨ੍ਹਾਂ ਨੇ ਆਪਣੇ ਸਰੂਪ ਨੂੰ ਆਪ ਪਛਾਣਿਆਂ ਹੈ, ਉਨ੍ਹਾਂ ਨੂੰ ਮਿਠਾ ਸੁਆਦ ਆਇਆ ਹੈ ।

**ਹਰਿ ਰਸਿ ਚਾਖਿਐ ਮੁਕਤੁ ਭਏ ਜਿਨ੍ਹਾ ਸਾਚੋ ਭਾਈ ॥ ੧ ॥**

ਜਿਨ੍ਹਾਂ ਨੂੰ ਸੱਚਾ ਨਾਮ ਭਾਇਆ ਹੈ, ਉਹ ਹਰੀ ਨਾਮ-ਰਸ ਨੂੰ ਚੱਖ ਕੇ, ਭਾਵ ਧਾਰਨ ਕਰਕੇ ਮੁਕਤ ਹੋਏ ਹਨ । ੧ ।

**ਹਰਿ ਜੀਉ ਨਿਰਮਲ ਨਿਰਮਲਾ ਨਿਰਮਲ ਮਨਿ ਵਾਸਾ ॥**

ਹਰਿ ਜੀ ਸ਼ੁੱਧ ਤੋਂ ਸ਼ੁੱਧ ਹੈ, ਨਿਰਮਲ ਮਨ ਵਿਚ ਵਸਦਾ ਹੈ ।

**ਗੁਰਮਤੀ ਸਾਲਾਹੀਐ ਬਿਖਿਆ ਮਾਹਿ ਉਦਾਸਾ ॥ ੧ ॥ ਰਹਾਉ ॥**

ਵਿਸ਼ਿਆਂ ਤੋਂ ਉਦਾਸ ਹੋ ਕੇ ਗੁਰ ਸਿਖਿਆ ਦੁਆਰੇ ਉਸ ਨੂੰ ਸਲਾਹੁਣਾ ਕਰੀਏ । ੧ । ਰਹਾਉ ।

**ਬਿਨੁ ਸਬਦੈ ਆਪੁ ਨ ਜਾਪਈ ਸਭ ਅੰਧੀ ਭਾਈ ॥**

ਹੇ ਭਾਈ ! ਗੁਰ ਸ਼ਬਦ ਤੋਂ ਬਿਨਾਂ ਆਪਣਾ ਸਰੂਪ ਜਾਣਿਆਂ ਨਹੀਂ ਜਾਂਦਾ, ਸਾਰੀ ਦੁਨੀਆਂ ਅੰਨ੍ਹੀ ਹੋ ਰਹੀ ਹੈ ।

**ਗੁਰਮਤੀ ਘਟਿ ਚਾਨਣਾ ਨਾਮੁ ਅੰਤਿ ਸਖਾਈ ॥ ੨ ॥**

ਗੁਰਮਤੀਆਂ ਦੇ ਘਟਿ=ਦਿਲ ਵਿਚ ਚਾਨਣਾ=ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਅੰਤ ਦੇ ਸਮੇਂ ਨਾਮ ਹੀ ਉਹਨਾਂ ਦੀ ਸਹਾਇਤਾ ਕਰਦਾ ਹੈ । ੨ ।

**ਨਾਮੇ ਹੀ ਨਾਮਿ ਵਰਤਦੇ ਨਾਮੇ ਵਰਤਾਰਾ ॥**

ਗੁਰਮੁਖ ਜਨ ਨਾਮ ਹੀ ਨਾਮ ਵਿਚ ਆਪ ਵਰਤਦੇ ਹਨ ਅਤੇ ਹੋਰਨਾਂ ਨੂੰ ਭੀ ਨਾਮ ਦਾ ਵਰਤਾਰਾ=ਛਾਂਦਾ ਦਿੰਦੇ ਹਨ ।

**ਅੰਤਰਿ ਨਾਮੁ ਮੁਖਿ ਨਾਮੁ ਹੈ ਨਾਮੇ ਸਬਦਿ ਵੀਚਾਰਾ ॥ ੩ ॥**

ਉਹਨਾਂ ਦੇ ਅੰਦਰ ਵੀ ਨਾਮ, ਮੁਖਿ=ਮੂੰਹ ਵਿਚ ਭੀ ਨਾਮ ਅਤੇ ਗੁਰ ਸ਼ਬਦ ਦੁਆਰਾ ਨਾਮ ਦਾ ਹੀ ਵਿਚਾਰ ਕਰਦੇ ਹਨ, ਅਥਵਾ :–ਨਾਮ ਕਰਕੇ ਸਬਦਿ=ਬ੍ਰਹਮ ਦਾ ਵਿਚਾਰ ਕਰਦੇ ਹਨ । ੩ ।

**ਨਾਮੁ ਸੁਣੀਐ ਨਾਮੁ ਮੰਨੀਐ ਨਾਮੇ ਵਡਿਆਈ ॥**

ਤੁਸੀਂ ਭੀ ਨਾਮ ਨੂੰ ਸੁਣਨਾ ਕਰੋ, ਨਾਮ ਨੂੰ ਮੰਨਣਾ ਕਰੋ, ਨਾਮ ਕਰਕੇ ਹੀ ਵਡਿਆਈ ਹੁੰਦੀ ਹੈ।

**ਨਾਮੁ ਸਲਾਹੇ ਸਦਾ ਸਦਾ ਨਾਮੇ ਮਹਲੁ ਪਾਈ ॥੪॥**

ਨਿਤਾਪ੍ਰਤੀ ਨਾਮ ਨੂੰ ਸਲਾਹੁਣਾ ਕਰੋ, ਨਾਮ ਕਰਕੇ ਹੀ ਮਹਲੁ=ਸਰੂਪ ਦੀ ਪਰਾਪਤੀ ਹੁੰਦੀ ਹੈ। ੪।

**ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਪਾਈ ॥**

ਨਾਮ ਕਰਕੇ ਹੀ ਘਟਿ=ਦਿਲ ਵਿਚ ਗਿਆਨ ਹੁੰਦਾ ਹੈ, ਨਾਮ ਜਪਕੇ ਹੀ ਗੁਰਮੁਖਾਂ ਨੇ ਸੋਭਾ ਪਾਈ ਹੈ।

**ਨਾਮੇ ਹੀ ਸੁਖੁ ਊਪਜੈ ਨਾਮੇ ਸਰਣਾਈ ॥੫॥**

ਨਾਮ ਕਰਕੇ ਹੀ ਗੁਰਮੁਖਾਂ ਨੂੰ ਆਤਮ ਸੁਖ ਪੈਦਾ ਹੁੰਦਾ ਹੈ, ਇਸ ਕਰਕੇ ਉਹ ਨਾਮ ਦੀ ਸ਼ਰਨ ਵਿਚ ਰਹਿੰਦੇ ਹਨ। ੫।

**ਬਿਨੁ ਨਾਵੈ ਕੋਇ ਨ ਮੰਨੀਐ ਮਨਮੁਖਿ ਪਤਿ ਗਵਾਈ ॥**

ਨਾਮ ਤੋਂ ਬਿਨਾਂ ਜੋ ਮਨਮੁਖ ਹਨ, ਉਹਨਾਂ ਨੂੰ ਕੋਈ ਨਹੀਂ ਮੰਨਦਾ, ਮਨਮੁਖਾਂ ਨੇ ਆਪਣੀ ਪਤਿ=ਇੱਜ਼ਤ ਗੁਆ ਲਈ ਹੈ।

**ਜਮ ਪੁਰਿ ਬਾਧੇ ਮਾਰੀਅਹਿ ਬਿਰਥਾ ਜਨਮੁ ਗਵਾਈ ॥੬॥**

ਮਨਮੁਖ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਗੁਆਈ ਜਾਂਦੇ ਹਨ, ਇਸ ਕਰਕੇ ਅੰਤ ਨੂੰ ਉਹ ਜਮਪੁਰੀ ਵਿਚ ਬੱਝੇ ਹੋਏ ਮਾਰ ਖਾਂਦੇ ਹਨ। ੬।

**ਨਾਮੈ ਕੀ ਸਭ ਸੇਵਾ ਕਰੈ ਗੁਰਮੁਖਿ ਨਾਮੁ ਬੁਝਾਈ ॥**

ਜਿਨ੍ਹਾਂ ਗੁਰਮੁਖਾਂ ਨੂੰ ਨਾਮ ਦੀ ਬੁਝਾਈ=ਬੂਝ ਆਈ ਹੈ, ਉਹਨਾਂ ਗੁਰਮੁਖਾਂ ਦੀ ਨਾਮ ਕਰਕੇ ਹੀ ਸਭ ਕੋਈ ਸੇਵਾ ਕਰਦਾ ਹੈ।

**ਨਾਮਹੁ ਹੀ ਨਾਮੁ ਮੰਨੀਐ ਨਾਮੇ ਵਡਿਆਈ ॥੭॥**

ਪਰਮੇਸ਼ਰ ਦੇ ਨਾਮ ਕਰਕੇ ਹੀ ਗੁਰਮੁਖਾਂ ਦਾ ਨਾਂ ਮੰਨਿਆਂ ਜਾਂਦਾ ਹੈ, ਸਭ ਵਡਿਆਈਆਂ ਪਰਮੇਸ਼ਰ ਨਾਮ ਦੇ ਵਿਚ ਹਨ। ੭।

**ਜਿਸ ਨੋ ਦੇਵੈ ਤਿਸੁ ਮਿਲੈ ਗੁਰਮਤੀ ਨਾਮੁ ਬੁਝਾਈ ॥**

ਜਿਸ ਗੁਰਮਤੀਏ ਨੂੰ ਨਾਮ ਦੀ ਸਮਝ ਆਈ ਹੈ, ਉਹ ਗੁਰਮਤੀਆ ਕਿਰਪਾ ਕਰਕੇ, ਜਿਸ ਨੂੰ

ਨਾਮ ਦਾਨ ਦਿੰਦਾ ਹੈ, ਉਸੇ ਨੂੰ ਨਾਮ ਮਿਲਦਾ ਹੈ।

**ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ ਪੂਰੈ ਭਾਗਿ ਕੋ ਪਾਈ ॥੮॥੭॥੨੯॥**

ਗੁਰੂ ਜੀ ਕਥਨ ਕਰਦੇ ਹਨ—ਸਭ ਕੁਝ ਨਾਮ ਦੇ ਅਧੀਨ ਹੈ, ਕੋਈ ਪੂਰਿਆਂ ਭਾਗਾਂ ਵਾਲਾ ਪੁਰਸ਼ ਹੀ ਨਾਮ ਪਾਉਂਦਾ ਹੈ। ੮। ੭। ੨੯।

**ਆਸਾ ਮਹਲਾ ੩ ॥**

**ਦੋਹਾਗਣੀ ਮਹਲੁ ਨ ਪਾਇਨੀ ਨ ਜਾਣਨਿ ਪਿਰ ਕਾ ਸੁਆਉ ॥**

ਛੁੱਟੜ ਇਸਤਰੀ ਮਹਲੁ=ਸਰੂਪ ਨੂੰ ਨਹੀਂ ਪਾਉਂਦੀ ਅਤੇ ਨਾ ਹੀ ਉਹ ਪਿਰ=ਪਤੀ ਦਾ ਸੁਆਉ=ਅਨੰਦ ਜਾਣਦੀ ਹੈ।

**ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ ਸੁਆਉ ॥੧॥**

ਕਿਉਂਕਿ ਉਹ ਫਿੱਕਾ ਬਚਨ ਬੋਲਦੀ ਹੈ, ਪਿਆਰੇ ਪ੍ਰਭੂ ਅੱਗੇ ਨੀਊਂਦੀ ਨਹੀਂ ਹੈ ਅਤੇ ਉਸ ਨੂੰ ਦ੍ਵੈਤ ਭਾ ਦਾ ਹੀ ਸੁਆਉ=ਸੁਆਦ (ਅਨੰਦ) ਆ ਰਿਹਾ ਹੈ। ੧।

**ਇਹੁ ਮਨੂਆ ਕਿਉ ਕਰਿ ਵਸਿ ਆਵੈ ॥**

ਪ੍ਰਸ਼ਨ :—ਇਹ ਮਨ ਕਿਵੇਂ ਵੱਸ ਵਿਚ ਆਉਂਦਾ ਹੈ? ਉੱਤਰ :—

**ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ ॥੧॥ਰਹਾਉ॥**

ਗੁਰਾਂ ਦੀ ਕਿਰਪਾ ਹੋਵੇ ਤਾਂ ਇਹ ਮਨ ਠਾਕੀਐ=ਰੁਕਦਾ ਹੈ ਅਤੇ ਬੁੱਧੀ ਵਿਚ ਗਿਆਨ ਹੋਣ ਕਰਕੇ ਸਰੂਪ-ਘਰ ਵਿਚ ਆਉਂਦਾ ਹੈ। ੧। ਰਹਾਉ।

**ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ ॥**

ਸੁਹਾਗਣ ਔਰਤਾਂ ਨੇ ਪਿਆਰੇ ਪ੍ਰਭੂ ਵਿਚ ਪ੍ਰੇਮ ਲਗਾ ਕੇ ਆਪਣੇ ਆਪ ਨੂੰ ਸਵਾਰਨਾ ਕੀਤਾ ਹੈ।

**ਸਤਿਗੁਰ ਕੈ ਭਾਣੈ ਚਲਦੀਆ ਨਾਮੇ ਸਹਜਿ ਸੀਗਾਰੁ ॥੨॥**

ਸਤਿਗੁਰਾਂ ਦੇ ਭਾਣੇ ਵਿਚ ਚਲਦੀਆਂ ਹਨ ਅਤੇ ਸਹਜਿ=ਸੁਭਾਵਕ ਹੀ ਨਾਮ ਰੂਪੀ ਸ਼ਿੰਗਾਰ ਕਰਦੀਆਂ ਹਨ। ੨।

**ਸਦਾ ਰਾਵਹਿ ਪਿਰੁ ਆਪਣਾ ਸਚੀ ਸੇਜ ਸੁਭਾਇ ॥**

ਉਹ ਸੁਭਾਵਕ ਹੀ, ਅਥਵਾ :—ਸਰੇਸ਼ਟ ਪ੍ਰੇਮ ਕਰਕੇ ਸ਼ਰਧਾ ਵਸ਼ਿਸ਼ਟ ਅੰਤਹਕਰਣ ਰੂਪੀ ਸੱਚੀ ਸੇਜਾ ਉੱਤੇ ਆਪਣੇ ਪਤੀ ਦਾ ਅਨੰਦ ਸਦਾ ਰਾਵਹਿ=ਭੋਗਦੀ ਹੈ।

## ਪਿਰ ਕੈ ਪ੍ਰੇਮਿ ਮੋਹੀਆ ਮਿਲਿ ਪ੍ਰੀਤਮ ਸੁਖੁ ਪਾਇ ॥ ੩ ॥

ਪ੍ਰੇਮ ਕਰਕੇ ਪਿਰੀ ਦੇ ਤਾਂਈ ਮੋਹਿਆ ਹੈ, ਪ੍ਰੀਤਮ ਨਾਲ ਮਿਲਕੇ ਉਹ ਸੁਖ ਪਾਉਂਦੀ ਹੈ, ਅਥਵਾ :–ਪਿਆਰੇ ਦੇ ਪ੍ਰੇਮ ਵਿਚ ਮੋਹਤ ਹੋਈ ਰਹਿੰਦੀ ਹੈ । ੩ ।

## ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ ॥

ਅਪਾਰ ਦੀ ਪ੍ਰਾਪਤੀ ਕਰਨ ਵਾਲੇ ਗਿਆਨ ਰੂਪ ਸ਼ਿੰਗਾਰ ਨੂੰ ਜੋ ਔਰਤ ਕਰਦੀ ਹੈ, ਉਹ ਸੋਭਾ ਵਾਲੀ ਹੁੰਦੀ ਹੈ ।

## ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ ॥੪॥

ਸਾ=ਓਹੀ ਇਸਤ੍ਰੀ ਸ਼ੁਭ ਗੁਣਾਂ ਰੂਪੀ ਭਰਾਵਾਂ ਦੇ ਸਹਿਤ ਹੈ, ਅਥਵਾ :–ਸਾਰਿਆਂ ਵਿਚ ਰਾਈ=ਪ੍ਰਕਾਸ਼ਕ ਹੈ, ਅਥਵਾ :–ਸਭ ਦੀ ਰਾਣੀ ਹੈ ਤੇ ਸੁੰਦਰ ਹੈ, ਜੋ ਪਿਆਰੇ ਪਤੀ ਵਿਚ ਹੇਤਿ=ਪ੍ਰੇਮ ਕਰਦੀ ਹੈ । ੪ ।

## ਸੋਹਾਗਣੀ ਵਿਚਿ ਰੰਗੁ ਰਖਿਓਨੁ ਸਚੈ ਅਲਖਿ ਅਪਾਰਿ ॥

ਸੱਚੇ ਅਲੱਖ ਅਪਾਰ ਪ੍ਰਭੂ ਨੇ ਉਨ੍ਹਾਂ ਸੁਹਾਗਣ ਔਰਤਾਂ ਵਿਚ ਅਨੰਦ, ਜਾਂ ਪ੍ਰੇਮ ਰਖਿਆ ਹੈ ।

## ਸਤਿਗੁਰੁ ਸੇਵਨਿ ਆਪਣਾ ਸਚੈ ਭਾਇ ਪਿਆਰਿ ॥ ੫ ॥

ਜੋ ਆਪਣੇ ਸਤਿਗੁਰੂ ਦੀ ਸੇਵਾ ਕਰਦੀਆਂ ਹਨ ਅਤੇ ਸੱਚੇ ਪਿਆਰੇ ਵਿਚ ਭਾਇ=ਪ੍ਰੇਮ ਕਰਦੀਆਂ ਹਨ । ਅਥਵਾ :–ਉਹਨਾਂ ਦਾ ਪ੍ਰੇਮ ਸੱਚੇ ਨੂੰ ਭਾ ਗਿਆ ਹੈ । ੫ ।

## ਸੋਹਾਗਣੀ ਸੀਗਾਰੁ ਬਣਾਇਆ ਗੁਣ ਕਾ ਗਲਿ ਹਾਰੁ ॥

ਸੁਹਾਗਣਾਂ ਨੇ ਜਪ ਤਪ ਰੂਪੀ ਸ਼ਿੰਗਾਰ ਬਣਾਇਆ ਹੈ ਅਤੇ ਸ਼ੁਭ ਗੁਣਾਂ ਦਾ ਹਾਰ ਗਲ ਵਿਚ ਪਹਿਰਿਆ ਹੈ । ਅਥਵਾ :–ਸੁਹਾਗਣਾਂ ਨੇ ਜੋ ਸ਼ੁਭ ਗੁਣਾਂ ਦਾ ਹਾਰ ਗਲ ਵਿਚ ਪਹਿਰਿਆ ਹੈ, ਇਹੀ ਸੋਹਣਾ ਸ਼ਿੰਗਾਰ ਬਣਾਇਆ ਹੈ ।

## ਪ੍ਰੇਮ ਪਿਰਮਲੁ ਤਨਿ ਲਾਵਣਾ ਅੰਤਰਿ ਰਤਨੁ ਵੀਚਾਰੁ ॥ ੬ ॥

ਪਰਮੇਸ਼ਰ ਦੇ ਪ੍ਰੇਮ ਰੂਪ ਪਿਰਮਲੁ=ਚੰਦਨ ਨੂੰ ਤਨ ਉੱਤੇ ਲਗਾਉਣਾ ਕੀਤਾ ਹੈ ਅਤੇ ਅੰਤਹਕਰਣ ਦੇ ਅੰਦਰ ਰਤਨ ਰੂਪ ਪਰਮੇਸ਼ਰ ਦਾ ਵਿਚਾਰ ਕੀਤਾ ਹੈ । ੬ ।

## ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥

ਜੋ ਭਗਤੀ ਵਿਚ ਰੱਤੇ ਹਨ ਉਹ ਉਤਮ ਹਨ, ਜਾਤੀ ਅਤੇ ਪੰਗਤੀ ।

ਅਥਵਾ :–ਪਤਿ=ਇੱਜ਼ਤ ਗੁਰਾਂ ਦੇ ਉਪਦੇਸ਼ ਕਰਕੇ ਸਫਲ ਹੁੰਦੀ ਹੈ।

**ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥੭॥**

ਨਾਮ ਤੋਂ ਬਿਨਾਂ ਸਭ ਜੀਵ ਨੀਚ ਜਾਤੀ ਵਾਲੇ ਹਨ, ਉਹ ਮਰ ਕਰਕੇ ਗੰਦਗੀ ਦਾ ਕੀੜਾ ਹੁੰਦਾ ਹੈ।੭।

**ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥**

ਸਾਰੀ ਦੁਨੀਆਂ ਮੈਂ ਮੈਂ ਕਰਦੀ ਫਿਰਦੀ ਹੈ, ਪਰ ਗੁਰ ਸ਼ਬਦ ਤੋਂ ਬਿਨਾਂ ਹਉਮੈ ਜਾਂਦੀ ਨਹੀਂ ਹੈ।

**ਨਾਨਕ ਨਾਮਿ ਰਤੇ ਤਿਨ ਹਉਮੈ ਗਈ**
**ਸਚੈ ਰਹੇ ਸਮਾਇ ॥੮॥੮॥੩੦॥**

ਗੁਰੂ ਜੀ ਕਥਨ ਕਰਦੇ ਹਨ–ਜੋ ਨਾਮ ਵਿਚ ਰਤੇ=ਤਦਾਕਾਰ ਹੋ ਕੇ ਸੱਚੇ ਵਿਚ ਸਮਾ ਰਹੇ ਹਨ, ਉਨ੍ਹਾਂ ਦੀ ਹਉਮੈ ਚਲੀ ਗਈ ਹੈ।੮।੮।੩੦।

**ਆਸਾ ਮਹਲਾ ੩ ॥ ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ ॥**

ਜੋ ਪੁਰਸ਼ ਸੱਚੇ ਜਾਪ ਵਿਚ ਰਤੇ=ਜੁੜੇ ਹਨ, ਉਹ ਸ਼ੁਧ ਹਨ ਅਤੇ ਉਹਨਾਂ ਦੀ ਸਦਾ ਹੀ ਸੱਚੀ ਸੋਇ=ਸੋਭਾ ਹੁੰਦੀ ਹੈ।

**ਐਥੈ ਘਰਿ ਘਰਿ ਜਾਪਦੇ ਆਗੈ ਜੁਗਿ ਜੁਗਿ ਪਰਗਟੁ ਹੋਇ ॥੧॥**

ਉਹ ਪੁਰਸ਼ ਐਥੈ=ਇਸ ਲੋਕ ਵਿਚ ਘਰ ਘਰ ਵਿਚ ਜਾਣੇ ਜਾਂਦੇ ਹਨ ਅਤੇ ਆਗੈ=ਪ੍ਰਲੋਕ ਵਿਚ ਜੁਗਾਂ ਜੁਗਾਂ ਵਿਚ ਪ੍ਰਗਟ ਹੁੰਦੇ ਹਨ।੧।

## (ਪੰਨਾ ੪੨੭)

**ਏ ਮਨ ਰੂੜੇ ਰੰਗੁਲੇ ਤੂੰ ਸਚਾ ਰੰਗੁ ਚੜਾਇ ॥**

ਹੇ ਮਨ! ਰੂੜੇ=ਅਪਾਵਨ ਸੰਸਾਰ ਰੰਗ ਵਿਚ ਰੰਗੇ ਹੋਏ ਤੂੰ ਸੱਚਾ ਨਾਮ ਰੂਪੀ ਰੰਗ ਚੜ੍ਹਾ ਲੈ।

**ਰੂੜੀ ਬਾਣੀ ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ ॥੧॥ ਰਹਾਉ ॥**

ਹੇ ਮਨ! ਜੇ ਤੂੰ ਰੂੜੀ=ਸੁੰਦਰ ਨਾਮ ਬਾਣੀ ਵਿਚ ਰੰਗਿਆ ਜਾਵੇਂਗਾ, ਤਾਂ ਇਹ ਰੰਗ ਲਹੇਗਾ ਨਹੀਂ ਅਤੇ ਨਾ ਹੀ ਨਵਿਰਤ ਹੋ ਜਾਵੇਗਾ।

ਅਥਵਾ :–ਨਾ=ਪੁਰਸ਼ ਦਾ ਇਹ ਰੰਗ ਲਹਿ ਨਹੀਂ ਜਾਵੇਗਾ।

ਅਥਵਾ :–ਇਹ ਰੰਗ ਲਹੇਗਾ ਨਹੀਂ ਅਤੇ ਨਾ ਹੀ ਤੂੰ ਜਾਇ=ਜਨਮੇਂਗਾ।੧।ਰਹਾਉ।

**ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੈ ਭਾਇ ਵਿਕਾਰ ॥**

ਅਸੀਂ ਨੀਚ ਸੀ, ਸਾਡੇ ਅੰਤਹਕਰਣ ਮੈਲੇ ਸਨ, ਅਤਿਅੰਤ ਹੰਕਾਰ ਨਾਲ ਭਰੇ ਹੋਏ ਸਾਂ, ਦ੍ਵੈਤ ਭਾ ਕਰਕੇ ਵਿਕਾਰਾਂ ਵਿੱਚ ਲਗੇ ਹੋਏ ਸੀ।

**ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ ॥ ੨ ॥**

ਸ਼ੁਧ ਅਪਾਰ ਦੀ ਜੋਤ ਵਾਲੇ ਜੋ ਗੁਰੂ ਹਨ, ਉਹਨਾਂ ਗੁਰਾਂ ਰੂਪ ਪਾਰਸ ਨਾਲ ਮਿਲਕੇ ਅਸੀਂ ਸੋਨੇ ਦੀ ਤਰ੍ਹਾਂ ਸ਼ੁਧ ਹੋ ਗਏ ਹਾਂ। ੨।

**ਬਿਨੁ ਗੁਰ ਕੋਇ ਨ ਰੰਗੀਐ ਗੁਰਿ ਮਿਲਿਐ ਰੰਗੁ ਚੜਾਉ ॥**

ਗੁਰਾਂ ਤੋਂ ਬਗੈਰ ਪ੍ਰੇਮ-ਰੰਗ ਵਿੱਚ ਕੋਈ ਨਹੀਂ ਰੰਗ ਸਕਦਾ, ਜਦ ਗੁਰਾਂ ਨਾਲ ਮਿਲੀਏ ਤਦ ਉਹ ਰੰਗ ਚਾੜ੍ਹਦੇ ਹਨ।

**ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ ॥ ੩ ॥**

ਗੁਰਾਂ ਦੇ ਭੈ=ਡਰ ਅਤੇ ਪ੍ਰੇਮ ਵਿੱਚ ਜੋ ਰੱਤੇ ਹਨ, ਉਹ ਸੱਚੇ ਸਿਫਤੀ ਵਿੱਚ ਸਮਾਏ ਹਨ। ੩।

**ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ ॥**

ਪਰਮੇਸ਼ਰ ਦੇ ਡਰ ਧਾਰੇ ਬਿਨਾਂ ਸ਼ਰਮ ਰੂਪੀ ਲਾਗ ਨਹੀਂ ਲਗਦੀ ਅਤੇ ਨਾ ਹੀ ਮਨ ਸ਼ੁਧ ਹੁੰਦਾ ਹੈ।

**ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ ॥ ੪ ॥**

ਜੋ ਭੈ ਬਿਨੁ=ਨਿਡਰ ਹੋ ਕੇ ਕਰਮ ਕਮਾਉਂਦੇ ਹਨ, ਉਹਨਾਂ ਝੂਠਿਆਂ ਨੂੰ ਠਹਿਰਣ ਦੀ ਕੋਈ ਥਾਂ ਨਹੀਂ ਹੈ। ੪।

**ਜਿਸ ਨੋ ਆਪੇ ਰੰਗੇ ਸੁ ਰਪਸੀ ਸਤਸੰਗਤਿ ਮਿਲਾਇ ॥**

ਸਤ ਸੰਗਤਿ ਨਾਲ ਮਿਲਾ ਕੇ ਜਿਸ ਨੂੰ ਆਪ ਰੰਗਦਾ ਹੈ, ਉਹੀ ਰਪਸੀ=ਰੰਗਿਆ ਜਾਂਦਾ ਹੈ।

**ਪੂਰੇ ਗੁਰ ਤੇ ਸਤਸੰਗਤਿ ਊਪਜੈ ਸਹਜੇ ਸਚਿ ਸੁਭਾਇ ॥ ੫ ॥**

ਪੂਰਿਆਂ ਗੁਰਾਂ ਦੀ ਸਤਸੰਗਤਿ ਕਰਨ ਨਾਲ ਗਿਆਨ ਦੀ ਉਤਪਤੀ ਹੁੰਦੀ ਹੈ, ਤਦ ਸੁਤੇ ਹੀ ਸੱਚ ਨੂੰ ਪਾ ਕੇ ਸੁਭਾਇਮਾਨ ਹੁੰਦਾ ਹੈ। ਅਥਵਾ :—ਪੂਰੇ ਗੁਰਾਂ ਦੀ ਕਿਰਪਾ ਨਾਲ ਸਤ, ਸੰਤੋਖ ਆਦਿਕ ਦੈਵੀ ਗੁਣਾਂ ਦੀ ਸੰਗਤ ਊਪਜੈ=ਉਤਪੰਨ ਹੁੰਦੀ ਹੈ,

ਅਥਵਾ :—ਪੂਰੇ ਗੁਰਾਂ ਦੀ ਸੰਗਤ ਕਰਨ ਨਾਲ ਸਤਿ ਸਰੂਪ ਪਰਮੇਸ਼ਰ ਦੀ ਸਖਿਆਤਕਾਰੀ ਉਪਜਦੀ ਹੈ। ੫।

**ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥**

ਗੁਰਾਂ ਦੀ ਸੰਗਤ ਤੋਂ ਬਿਨਾਂ ਸਾਰੇ ਇਸ ਤਰ੍ਹਾਂ ਰਹਿੰਦੇ ਹਨ, ਜਿਵੇਂ ਪਸ਼ੂ ਢੋਰ=ਪਸੂਆਂ ਦੇ ਘਾਹ ਢੋਣ ਵਾਲੇ ਨੀਚ ਪਸ਼ੂ (ਖੋਤੇ) ਬਣਦੇ ਹਨ। ਕਿਉਂਕਿ—

**ਜਿਨਿ ਕੀਤੇ ਤਿਸੈ ਨ ਜਾਣਨੀ ਬਿਨੁ ਨਾਵੈ ਸਭਿ ਚੋਰ ॥ ੬ ॥**

ਜਿਸ ਵਾਹਿਗੁਰੂ ਨੇ ਉਹ ਪੈਦਾ ਕੀਤੇ ਹਨ, ਉਸ ਨੂੰ ਤਾਂ ਜਾਣਦੇ ਨਹੀਂ, ਨਾਮ ਤੋਂ ਬਿਨਾਂ ਹੋਣ ਕਰਕੇ ਸਭ ਚੋਰ ਹਨ। ੬।

**ਇਕਿ ਗੁਣ ਵਿਹਾਝਹਿ ਅਉਗਣ ਵਿਕਣਹਿ ਗੁਰ ਕੈ ਸਹਜਿ ਸੁਭਾਇ ॥**

ਇਕ ਗੁਰਮੁਖ ਪੁਰਸ਼ ਗੁਰਾਂ ਵਿਚ ਸੁਤੇ ਸਰੇਸ਼ਟ ਪ੍ਰੇਮ ਕਰਕੇ ਔਗੁਣਾਂ ਨੂੰ ਵਿਕਣਹਿ=ਤਿਆਗ ਕੇ ਸ਼ੁਭ ਗੁਣਾਂ ਨੂੰ ਵਿਹਾਝਹਿ=ਖਰੀਦਦੇ ਹਨ।

**ਗੁਰ ਸੇਵਾ ਤੇ ਨਾਉ ਪਾਇਆ ਵੁਠਾ ਅੰਦਰਿ ਆਇ ॥ ੭ ॥**

ਉਨ੍ਹਾਂ ਗੁਰਮੁਖਾਂ ਨੇ ਗੁਰ ਸੇਵਾ ਤੇ ਹੀ ਪ੍ਰਭੂ ਦਾ ਨਾਮ ਪਾਇਆ ਹੈ ਅਤੇ ਗੁਰ ਸੇਵਾ ਕਰਕੇ ਹੀ ਉਹਨਾਂ ਦੇ ਅੰਦਰ ਪ੍ਰਭੂ ਆਪ ਆ ਕੇ ਵੱਸਿਆ ਹੈ। ੭।

**ਸਭਨਾ ਕਾ ਦਾਤਾ ਏਕੁ ਹੈ ਸਿਰਿ ਧੰਧੈ ਲਾਇ ॥**

ਸਾਰਿਆਂ ਦਾ ਦਾਤਾ ਇਕ ਵਾਹਿਗੁਰੂ ਹੈ, ਉਹ ਸਿਰ-ਬ-ਸਿਰ ਸਾਰਿਆਂ ਨੂੰ ਵੱਖੋ ਵੱਖਰੇ ਧੰਦਿਆਂ ਵਿਚ ਲਗਾਉਂਦਾ ਹੈ।

**ਨਾਨਕ ਨਾਮੇ ਲਾਇ ਸਵਾਰਿਅਨੁ ਸਬਦੇ ਲਏ ਮਿਲਾਇ ॥੮॥੯॥੩੧॥**

ਗੁਰੂ ਜੀ ਕਥਨ ਕਰਦੇ ਹਨ—ਨਾਮ ਨਾਲ ਲਗਾ ਕੇ ਜਿਸ ਦੇ ਅੰਤਹਕਰਣ ਨੂੰ ਸਵਾਰਿਆ ਹੈ, ਉਸ ਨੂੰ ਸਬਦੇ=ਬ੍ਰਹਮ ਨੇ ਆਪਣੇ ਨਾਲ ਮਿਲਾ ਲਿਆ ਹੈ।੮।੯।੩੧।

**ਆਸਾ ਮਹਲਾ ੩ ॥ ਸਭ ਨਾਵੈ ਨੋ ਲੋਚਦੀ ਜਿਸੁ ਕ੍ਰਿਪਾ ਕਰੇ ਸੋ ਪਾਏ॥**

ਸਭ ਦੁਨੀਆਂ ਨਾਮ ਨੂੰ ਚਾਹੁੰਦੀ ਹੈ, ਪਰ ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ, ਉਹੀ ਪੁਰਸ਼ ਨਾਮ ਜਪਣਾ ਪਾਉਂਦਾ ਹੈ।

**ਬਿਨੁ ਨਾਵੈ ਸਭੁ ਦੁਖੁ ਹੈ ਸੁਖੁ ਤਿਸੁ ਜਿਸੁ ਮੰਨਿ ਵਸਾਏ ॥੧॥**

ਨਾਮ ਸਿਮਰਨ ਤੋਂ ਬਿਨਾਂ ਸਭਨਾਂ ਨੂੰ ਦੁਖ ਹੀ ਦੁਖ ਹੈ, ਸੁਖ ਉਸ ਨੂੰ ਹੁੰਦਾ ਹੈ, ਜਿਸ ਦੇ ਮਨ ਵਿਚ ਨਾਮ ਵਸਾਉਂਦਾ ਹੈ।੧।

**ਤੂੰ ਬੇਅੰਤੁ ਦਇਆਲੁ ਹੈ ਤੇਰੀ ਸਰਣਾਈ ॥**

ਹੇ ਹਰੀ ! ਤੂੰ ਬਿਅੰਤ ਦਿਆਲੂ ਹੈਂ, ਮੈਂ ਤੇਰੀ ਸ਼ਰਨ ਲਈ ਹੈ।

**ਗੁਰ ਪੂਰੇ ਤੇ ਪਾਈਐ ਨਾਮੇ ਵਡਿਆਈ ॥ ੧ ॥ ਰਹਾਉ ॥**

ਤੇਰੇ ਨਾਮ ਦੀ ਵਡਿਆਈ ਪੂਰਿਆਂ ਗੁਰਾਂ ਨਾਲ ਪਾਈਦੀ ਹੈ । ੧ । ਰਹਾਉ ।

**ਅੰਤਰਿ ਬਾਹਰਿ ਏਕੁ ਹੈ ਬਹੁ ਬਿਧਿ ਸ੍ਰਿਸਟਿ ਉਪਾਈ ॥**

ਬ੍ਰਹਿਮੰਡ ਦੇ ਅੰਦਰ ਬਾਹਰ ਇਕ ਤੂੰਹੀ ਹੈਂ, ਤੂੰ ਆਪ ਹੀ ਬਹੁਤ ਤਰ੍ਹਾਂ ਦੀ ਸ੍ਰਿਸ਼ਟੀ ਪੈਦਾ ਕੀਤੀ ਹੈ ।

**ਹੁਕਮੇ ਕਾਰ ਕਰਾਇਦਾ ਦੂਜਾ ਕਿਸੁ ਕਹੀਐ ਭਾਈ ॥ ੨ ॥**

ਆਪਣੇ ਹੁਕਮ ਅੰਦਰ ਸਭ ਜੀਵਾਂ ਤੋਂ ਕੰਮ ਕਾਰ ਕਰਾਉਂਦਾ ਹੈਂ, ਕਹੀਏ ਕਿਸ ਨੂੰ, ਤੇਰਾ ਕੋਈ ਦੂਜਾ ਭਾਈ ਹੋਵੇ ਤਾਂ ਕੁਝ ਕਹੀਏ ਭੀ ਸਹੀ ।

ਅਥਵਾ:—ਹੇ ਭਗਤਾਂ ਨੂੰ ਭਾਉਣ ਜੋਗ ਹਰੀ ! ਹੋਰ ਦੂਜਾ ਕਿਸ ਨੂੰ ਕਹੀਏ । ੨ ।

**ਬੁਝਣਾ ਅਬੁਝਣਾ ਤੁਧੁ ਕੀਆ ਇਹ ਤੇਰੀ ਸਿਰਿਕਾਰ ॥**

ਗਿਆਨ, ਅਗਿਆਨ ਨੂੰ ਤੂੰ ਆਪ ਹੀ ਕੀਤਾ ਹੈ, ਇਹ ਜੋ ਸ੍ਰਿਸ਼ਟੀ ਹੈ, ਇਸਦੇ ਸਿਰ ਉਤੇ ਤੇਰੀ ਹੁਕਮ ਰੂਪੀ ਕਾਰ ਹੈ । ਅਥਵਾ :—ਇਹ ਤੇਰੀ ਸਿਰਿਕਾਰ=ਰਯਤ ਹੈ ।

**ਇਕਨ੍ਹਾ ਬਖਸਿਹਿ ਮੇਲਿ ਲੈਹਿ ਇਕਿ ਦਰਗਹ ਮਾਰਿ ਕਢੇ ਕੂੜਿਆਰ ॥੩॥**

ਇਕਨਾ ਨੂੰ ਬਖਸ਼ਕੇ ਤੂੰ ਆਪਣੇ ਨਾਲ ਮੇਲ ਲੈਂਦਾ ਹੈਂ, ਇਕ ਜਿਹੜੇ ਕੂੜਿਆਰ=ਝੂਠੇ ਪੁਰਸ਼ ਹਨ, ਉਹਨਾਂ ਨੂੰ ਮਾਰ ਕੇ ਦਰਗਾਹ ਵਿਚੋਂ ਬਾਹਰ ਕੱਢ ਦਿੰਦਾ ਹੈਂ । ੩ ।

**ਇਕਿ ਧੁਰਿ ਪਵਿਤ ਪਾਵਨ ਹਹਿ ਤੁਧੁ ਨਾਮੇ ਲਾਏ ॥**

ਇਕ ਗੁਰਮੁਖ ਧੁਰ ਤੋਂ ਹੀ ਪਵਿਤ੍ਰ ਤੋਂ ਪਵਿਤ੍ਰ ਹਨ, ਜੋ ਤੂੰ ਨਾਮ ਜਾਪ ਵਿਚ ਲਗਾਏ ਹਨ ।

ਅਥਵਾ:—ਜਿਹੜੇ ਤੂੰ ਨਾਮ ਵਿਚ ਲਗਾਏ ਹਨ, ਹੇ ਧੁਰ ਰੂਪ ਪਰਮਾਤਮਾ ! ਉਹ ਇਕ ਤੈਨੂੰ ਪਾਵਨ=ਪਾ ਕੇ ਪਵਿਤ੍ਰ ਹੋਏ ਹਨ ।

**ਗੁਰ ਸੇਵਾ ਤੇ ਸੁਖੁ ਊਪਜੈ ਸਚੈ ਸਬਦਿ ਬੁਝਾਏ ॥ ੪ ॥**

ਸਚੇ ਵਾਹਿਗੁਰੂ ਨੇ ਸਾਨੂੰ ਇਹ ਬੁਝਾਏ=ਸਮਝਾ ਦਿੱਤਾ ਹੈ, ਕਿ ਸਬਦਿ=ਸੰਸਾਰ ਵਿਚ ਗੁਰ ਸੇਵਾ ਕਰਨ ਨਾਲ ਹੀ ਸੁਖ ਦਾ ਉਤਪੰਨ ਹੁੰਦਾ ਹੈ । ੪ ।

**ਇਕਿ ਕੁਚਲ ਕੁਚੀਲ ਵਿਖਿ ਲੀਪਤੇ ਨਾਵਹੁ ਆਪਿ ਖੁਆਏ ॥**

ਇਕ ਮਨਮੁਖ ਪੁਰਸ਼ ਕੁਚਲ ਕੁਚੀਲ=ਅਪਵਿੱਤ੍ਰ ਤੋਂ ਅਪਵਿੱਤ੍ਰ ਹਨ ।

ਅਥਵਾ :—ਦੂਜਿਆਂ ਦੀ ਗੱਲ ਕੁਚਲਨ ਵਾਲੇ ਹਨ ਤੇ ਕੁਚੀਲ=ਅਪਵਿੱਤ੍ਰ ਹਨ ਅਤੇ ਵਿਸ਼ਿਆਂ ਵਿਚ ਉਹਨਾਂ ਦੀ ਬੁੱਧੀ ਲੀਪਤੇ=ਲਿਪਾਇਮਾਨ ਹੈ । ਅਥਵਾ :—ਵਿਖਲੀ ਪਤੇ=ਵੇਸਵਾ ਦੇ ਪਤੀ ਹਨ, ਉਹਨਾਂ ਨੂੰ ਨਾਮ ਦੀ ਤਰਫੋਂ ਆਪ ਪਰਮੇਸ਼ਰ ਨੇ

ਖੁਆਏ=ਭੁਲਾਇਆ ਹੈ।

**ਨਾ ਓਨ ਸਿਧਿ ਨ ਬੁਧਿ ਹੈ ਨ ਸੰਜਮੀ ਫਿਰਹਿ ਉਤਵਤਾਏ ॥ ੫ ॥**

ਉਹਨਾਂ ਪੁਰਸ਼ਾਂ ਨੂੰ ਨਾ ਸਿੱਧੀ ਦੀ ਪ੍ਰਾਪਤੀ, ਨਾ ਸਰੇਸ਼ਟ ਬੁੱਧੀ ਦੀ ਪ੍ਰਾਪਤੀ ਹੈ, ਨਾ ਹੀ ਉਹਨਾਂ ਨੇ ਸੰਜਮੀ=ਇੰਦ੍ਰੀਆਂ ਦਾ ਦਮਨ ਕੀਤਾ ਹੈ, ਉਹ ਉਤਵਤਾਏ=ਅਵੇੜੇ ਫਿਰਦੇ ਹਨ ॥ ੫ ॥

**ਨਦਰਿ ਕਰੇ ਜਿਸੁ ਆਪਣੀ ਤਿਸਨੋ ਭਾਵਨੀ ਲਾਏ ॥**

ਜਿਸ ਉਪਰ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ ਤਿਸਨੂੰ ਭਾਵਨੀ=ਸ਼ਰਧਾ ਵਿੱਚ ਲਗਾਂਵਦਾ ਹੈ।

**ਸਤੁ ਸੰਤੋਖੁ ਇਹ ਸੰਜਮੀ ਮਨੁ ਨਿਰਮਲੁ ਸਬਦੁ ਸੁਣਾਏ ॥ ੬ ॥**

ਸਤ, ਸੰਤੋਖ ਆਦਿਕ ਜੋ ਸ਼ੁਭ ਗੁਣ ਹਨ ਇਸ ਸੰਜਮ ਕਰਕੇ ਮਨ ਨੂੰ ਨਿਰਮਲ ਕਰ ਅਤੇ ਗੁਰ ਉਪਦੇਸ਼ ਨੂੰ ਆਪ ਸੁਣ, ਤੇ ਹੋਰਨਾਂ ਨੂੰ ਸੁਨਾਵਣਾ ਕਰ ॥ ੬ ॥

**ਲੇਖਾ ਪੜਿ ਨ ਪਹੂਚੀਐ ਕਥਿ ਕਹਣੈ ਅੰਤੁ ਨ ਪਾਇ ॥**

ਲੇਖੇ ਦੇ ਪੜਨ ਕਰਕੇ ਭੀ ਪਰਮੇਸ਼ਰ ਨੂੰ ਪਹੁੰਚ ਨਹੀਂ ਸਕੀਦਾ, ਕਥਾ ਦੇ ਕਹਿਣ ਕਰਕੇ ਵੀ ਉਸਦਾ ਅੰਤ ਨਹੀਂ ਪੈਂਦਾ।

**ਗੁਰ ਤੇ ਕੀਮਤਿ ਪਾਈਐ ਸਚਿ ਸਬਦਿ ਸੋਝੀ ਪਾਇ ॥ ੭ ॥**

ਗੁਰਾਂ ਦੀ ਕਿਰਪਾ ਨਾਲ ਉਸ ਦੀ ਪ੍ਰਾਪਤੀ ਰੂਪੀ ਕੀਮਤ ਪੈਂਦੀ ਹੈ, ਅਤੇ ਸੱਚੇ ਉਪਦੇਸ਼ ਕਰਕੇ ਯਥਾਰਥ ਸਰੂਪ ਦੀ ਗਿਆਤ ਪਾਂਵਦਾ ਹੈ ॥ ੭ ॥

**ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ ॥**

ਹੇ ਪੁਰਸ਼ਾ! ਤੂੰ ਗੁਰ ਉਪਦੇਸ਼ ਨੂੰ ਵਿਚਾਰ ਕੇ ਇਸ ਮਨ ਅਤੇ ਦੇਹੀ ਨੂੰ ਸੋਧਣਾ ਕਰ ਭਾਵ ਵਿਸ਼ਿਆਂ ਤੋਂ ਰਹਿਤ ਕਰ। ਅਥਵਾ:—ਇਸ ਮਨ ਦੇ ਵਿਚ ਦੇਹ ਵਾਲੇ ਚੇਤਨ ਨੂੰ ਸੋਧ।

**ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ**
**ਪਾਈਐ ਗੁਰ ਕੈ ਹੇਤਿ ਅਪਾਰਿ ॥ ੮ ॥ ੧੦ ॥ ੩੨ ॥**

ਗੁਰੂ ਜੀ ਕਥਨ ਕਰਦੇ ਹਨ ਇਸ ਦੇਹੀ ਦੇ ਵਿਚ ਹੀ ਨਾਮ ਨਿਧੀਆਂ ਦਾ ਖਜਾਨਾ ਹੈ, ਪਰੰਤੂ ਗੁਰਾਂ ਦੇ ਵਿਚ ਅਪਾਰ ਹੇਤਿ=ਪ੍ਰੇਮ ਕਰਨ ਨਾਲ ਪਾਈਦਾ ਹੈ ।੮।੧੦।੩੨।

**ਆਸਾ ਮਹਲਾ ੩ ॥**

**ਸਚਿ ਰਤੀਆ ਸੋਹਾਗਣੀ ਜਿਨਾ ਗੁਰ ਕੈ ਸਬਦਿ ਸੀਗਾਰਿ ॥**

ਜੋ ਸੱਚ ਵਿੱਚ ਰੱਤੀਆਂ ਹਨ ਉਹ ਸੁਹਾਗ ਵੰਤੀਆਂ ਇਸਤ੍ਰੀਆਂ ਹਨ, ਪ੍ਰਸ਼ਨ:—ਸੱਚ ਵਿੱਚ

ਕਿਹੜੀਆਂ ਰੱਤੀਆਂ ਹਨ ? ਗੁਰ ਉੱਤਰ:-ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਕਰਕੇ ਸ਼ੁਭ ਗੁਣਾਂ ਰੂਪੀ ਸ਼ਿੰਗਾਰ ਕੀਤਾ ਹੈ।

## ਪੰਨਾ ੪੨੯

### ਘਰਿ ਹੀ ਸੋ ਪਿਰੁ ਪਾਇਆ ਸਚੈ ਸਬਦਿ ਵੀਚਾਰਿ ॥ ੧ ॥

ਸਚੇ ਸ਼ਬਦ ਦੀ ਵਿਚਾਰ ਦੁਆਰਾ, ਸੁਹਾਗਣੀਆਂ ਨੇ ਸਰੀਰ ਘਰ ਦੇ ਵਿਚ ਹੀ ਉਸ ਪਤੀ ਪਰਮਾਤਮਾ ਨੂੰ ਪਾਇਆ ਹੈ। ੧।

### ਅਵਗਣ ਗੁਣੀ ਬਖਸਾਇਆ ਹਰਿ ਸਿਉ ਲਿਵ ਲਾਈ ॥

ਜਿਨ੍ਹਾਂ ਨੇ ਸ਼ੁਭ ਗੁਣ ਧਾਰਕੇ ਔਗੁਣਾਂ ਨੂੰ ਬਖਸ਼ਾ ਲਿਆ ਹੈ, ਤੇ ਹਰੀ ਨਾਮ ਚਿੰਤਨ ਕਰਨ ਵਿਖੇ ਲਿਵ ਲਗਾਈ ਹੈ, ਅਤੇ-

### ਹਰਿ ਵਰੁ ਪਾਇਆ ਕਾਮਣੀ ਗੁਰਿ ਮੇਲਿ ਮਿਲਾਈ ॥੧॥ਰਹਾਉ॥

ਗੁਰਾਂ ਦੇ ਮੇਲ=ਸਤਸੰਗ ਨਾਲ ਬੁੱਧੀ ਮਿਲਾਈ ਹੈ, ਉਸ ਜਗਿਆਸੂ ਰੂਪੀ ਕਾਮਣੀ= ਇਸਤ੍ਰੀ ਨੇ ਹਰੀ ਰੂਪ ਪਤੀ ਨੂੰ ਪਾ ਲਿਆ ਹੈ। ੧। ਰਹਾਉ।

### ਇਕਿ ਪਿਰੁ ਹਦੂਰਿ ਨ ਜਾਣਨੀ ਦੂਜੈ ਭਰਮਿ ਭੁਲਾਇ ॥

ਇਕ ਮਨਮੁਖ ਇਸਤ੍ਰੀਆਂ ਪਿਰੀ ਨੂੰ ਆਪਣੇ ਪਾਸ ਨਹੀਂ ਜਾਣਦੀਆਂ, ਦੂਜੇ ਭਾ ਅਤੇ ਭਰਮ ਵਿਖੇ ਬੁੱਧੀ ਭੁਲਾਈ ਹੋਈ ਹੈ।

### ਕਿਉ ਪਾਇਨਿ੍ ਡੋਹਾਗਣੀ ਦੁਖੀ ਰੈਣਿ ਵਿਹਾਇ ॥ ੨ ॥

ਦੁਹਾਗਣ ਇਸਤ੍ਰੀਆਂ ਪਤੀ ਦੇ ਆਨੰਦ ਨੂੰ ਕਿਵੇਂ ਪਾ ਸਕਦੀਆਂ ਹਨ ਉਹਨਾਂ ਦੀ ਅਵੱਸਥਾ ਰੂਪੀ ਰਾਤ ਦੁਖਾਂ ਵਿਚ ਹੀ ਬਤੀਤ ਹੁੰਦੀ ਹੈ। ੨।

### ਜਿਨ ਕੈ ਮਨਿ ਸਚੁ ਵਸਿਆ ਸਚੀ ਕਾਰ ਕਮਾਇ ॥

ਜਿਨ੍ਹਾਂ ਦੇ ਮਨ ਵਿਖੇ ਸਚਾ ਵਾਹਿਗੁਰੂ ਵਸਿਆ ਹੈ ਉਹ ਸਚੀ ਭਗਤੀ ਰੂਪੀ ਕਾਰ ਨੂੰ ਕਮਾਂਵਦੇ ਹਨ।

### ਅਨਦਿਨੁ ਸੇਵਹਿ ਸਹਜ ਸਿਉ ਸਚੇ ਮਾਹਿ ਸਮਾਇ ॥ ੩ ॥

ਜੋ ਰਾਤ ਦਿਨੇ ਸਹਜ=ਸ਼ਾਂਤੀ ਪੂਰਬਕ ਗੁਰਾਂ ਨੂੰ ਸੇਂਵਦੇ ਹਨ, ਉਹ ਸਚੇ ਦੇ ਵਿਚ ਸਮਾਂਵਦੇ ਹਨ। ੩।

### ਦੋਹਾਗਣੀ ਭਰਮਿ ਭੁਲਾਈਆ ਕੂੜੁ ਬੋਲਿ ਬਿਖੁ ਖਾਹਿ ॥

ਦੁਹਾਗਣ ਇਸਤ੍ਰੀਆਂ ਭਰਮ ਵਿਖੇ ਭੁਲਾਈਆਂ ਹਨ, ਜੋ ਕੂੜ ਬੋਲਨੇ ਰੂਪੀ ਵਿਹੁ ਨੂੰ ਖਾਂਦੀਆਂ ਹਨ।

**ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ ॥ ੪ ॥**

ਜੋ ਆਪਣੇ ਪਿਰੀ ਨੂੰ ਜਾਣਦੀਆਂ ਨਹੀਂ ਹਨ, ਉਹ ਸ਼ਰਧਾ ਰਹਿਤ ਅੰਤਰ ਕਰਣ ਰੂਪੀ ਖਾਲੀ ਸਿਹਜਾ ਉਤੇ ਦੁਖਾਂ ਨੂੰ ਪਾਂਵਦੀਆਂ ਹਨ। ੪।

**ਸਚਾ ਸਾਹਿਬੁ ਏਕੁ ਹੈ ਮਤੁ ਮਨ ਭਰਮਿ ਭੁਲਾਹਿ ॥**

ਸਚਾ ਸਾਹਿਬ ਇਕ ਵਾਹਿਗੁਰੂ ਹੀ ਹੈ, ਹੇ ਮਨ ! ਮਤਾ ਤੂੰ ਭਰਮ ਵਿਖੇ ਭੁਲਣਾ ਕਰੇਂ ।

**ਗੁਰ ਪੂਛਿ ਸੇਵਾ ਕਰਹਿ ਸਚੁ ਨਿਰਮਲੁ ਮੰਨਿ ਵਸਾਹਿ ॥ ੫ ॥**

ਜੋ ਪੁਰਸ਼ ਗੁਰਾਂ ਤੋਂ ਪੁਛਕੇ ਸੇਵਾ ਕਰਦੇ ਹਨ, ਉਹ ਨਿਰਮਲ ਸਚੇ ਵਾਹਿਗੁਰੂ ਨੂੰ ਮਨ ਵਿਖੇ ਵਸਾਂਦੇ ਹਨ। ੫।

**ਸੋਹਾਗਣੀ ਸਦਾ ਪਿਰੁ ਪਾਇਆ ਹਉਮੈ ਆਪੁ ਗਵਾਇ ॥**
**ਪਿਰੁ ਸੇਤੀ ਅਨਦਿਨੁ ਗਹਿ ਰਹੀ ਸਚੀ ਸੇਜ ਸੁਖੁ ਪਾਇ ॥੬॥**

ਸੋਹਾਗਣ ਇਸਤ੍ਰੀ ਨੇ ਸਦਾ ਹੀ ਪਿਰੀ ਨੂੰ ਪਾਇਆ ਹੈ, ਹਉਮੈ ਅਤੇ ਆਪਾ ਭਾ ਨੂੰ ਗੁਆਕੇ, ਅਥਵਾ :—ਆਪੁ=ਆਪਣੇ ਜਤਨ ਨਾਲ ਹਉਮੈ ਨੂੰ ਗੁਆਕੇ ਪਿਰੀ ਪਰਮਾਤਮਾ ਦੇ ਨਾਲ ਰਾਤ ਦਿਨ ਗਹਿ ਰਹੀ=ਗਹਿ ਗਚ ਭਾਵ ਤਦਾਕਾਰ ਹੋ ਰਹੀ ਹੈ, ਸ਼ਰਧਾ ਵਸ਼ਿਸ਼ਟ ਅੰਤਹ ਕਰਣ ਰੂਪੀ ਸਚੀ ਸੇਹਜਾ ਪਰ ਸੁਖ ਪਾਂਵਦੀ ਹੈ। ੬।

**ਮੇਰੀ ਮੇਰੀ ਕਰਿ ਗਏ ਪਲੈ ਕਿਛੁ ਨ ਪਾਇ ॥**

ਮੇਰੀ ਮਾਇਆ, ਮੇਰੀ ਭੂਮੀ ਕਰਕੇ ਸਭ ਹਰੀ ਹਰ ਹੋ ਗਏ ਹਨ, ਮੇਰੀ ਮੇਰੀ ਕਰਨ ਨਾਲ ਬੁੱਧੀ ਰੂਪੀ ਪਲੇ ਵਿਚ ਕੁਝ ਨਹੀਂ ਪੈਂਦਾ।

**ਮਹਲੁ ਨਾਹੀ ਡੋਹਾਗਣੀ ਅੰਤਿ ਗਈ ਪਛੁਤਾਇ ॥੭॥**

ਦੋਹਾਗਣ ਇਸਤ੍ਰੀ ਨੂੰ ਮਹਲ ਸਰੂਪ ਦੀ ਪ੍ਰਾਪਤੀ ਨਹੀਂ ਹੈ, ਅੰਤ ਨੂੰ ਗਈ ਹੋਈ ਪਸਚਾਤਾਪ ਕਰਦੀ ਹੈ। ੭।

**ਸੋ ਪਿਰੁ ਮੇਰਾ ਏਕੁ ਹੈ ਏਕਸੁ ਸਿਉ ਲਿਵ ਲਾਇ ॥**

ਉਹ ਮੇਰਾ ਪਤੀ ਇਕ ਹੀ ਹੈ, ਉਸ ਇਕ ਦੇ ਨਾਲ ਤੂੰ ਲਿਵ ਲਗਾਣਾ ਕਰੇਂ।

**ਨਾਨਕ ਜੇ ਸੁਖੁ ਲੋੜਹਿ ਕਾਮਣੀ**
**ਹਰਿ ਕਾ ਨਾਮੁ ਮੰਨਿ ਵਸਾਇ॥੮॥੧੧॥੩੩॥**

ਗੁਰੂ ਜੀ ਕਥਨ ਕਰਦੇ ਹਨ ਹੇ ਕਾਮਣੀ ! ਜੇ ਤੂੰ ਸੁਖਾਂ ਨੂੰ ਚਾਹੁੰਦੀ ਹੈਂ ਤਾਂ ਹਰੀ ਦੇ ਨਾਮ ਨੂੰ

ਮਨ ਵਿਚ ਵਸਾਣਾ ਕਰ। ੮। ੧੧। ੩੩।

**ਆਸਾ ਮਹਲਾ ੩ ॥**

**ਅੰਮ੍ਰਿਤੁ ਜਿਨ੍ਾ ਚਖਾਇਓਨੁ ਰਸੁ ਆਇਆ ਸਹਜਿ ਸੁਭਾਇ ॥**

ਗੁਰਾਂ ਨੇ ਕ੍ਰਿਪਾ ਕਰਕੇ ਜਿਨ੍ਹਾਂ ਨੂੰ ਨਾਮ ਅੰਮ੍ਰਿਤ ਚਖਾਇਆ ਹੈ ਉਹਨਾਂ ਨੂੰ ਸੁਤੇ ਸਿਧ ਹੀ ਰਸੁ=ਅਨੰਦ ਆਇਆ ਹੈ।

**ਸਚਾ ਵੇਪਰਵਾਹੁ ਹੈ ਤਿਸ ਨੋ ਤਿਲੁ ਨ ਤਮਾਇ ॥੧॥**

ਉਹ ਸਚਾ ਪ੍ਰਭੂ ਬੇਪਰਵਾਹ ਹੈ, ਕਿਉਂਕਿ ਉਸ ਨੂੰ ਤਿਲ ਮਾਤ੍ਰ ਵੀ ਕਿਸੇ ਪਦਾਰਥ ਦੀ ਤਮਾਇ=ਇੱਛਾ ਨਹੀਂ ਹੈ, ਅਥਵਾ :-ਉਸ ਨੂੰ ਤਿਲ ਮਾਤ੍ਰ ਵੀ ਤਮਾਇ=ਤਮੋ ਗੁਣ ਭਾਵ ਗੁੱਸਾ ਨਹੀਂ ਆਉਂਦਾ। ੧।

**ਅੰਮ੍ਰਿਤੁ ਸਚਾ ਵਰਸਦਾ ਗੁਰਮੁਖਾ ਮੁਖਿ ਪਾਇ ॥**

ਗੁਰੂ ਰੂਪੀ ਬੱਦਲ ਸਚਾ ਨਾਮ ਰੂਪੀ ਅੰਮ੍ਰਿਤ ਵਰਸਾਂਦੇ ਹਨ, ਗੁਰਮੁਖਾਂ ਦੇ ਮੂੰਹ ਵਿਚ ਪਾਂਵਦੇ ਹਨ।

**ਮਨੁ ਸਦਾ ਹਰੀਆਵਲਾ ਸਹਜੇ ਹਰਿ ਗੁਣ ਗਾਇ ॥੧॥ਰਹਾਉ॥**

ਸੁਤੇ ਹੀ ਹਰੀ ਗੁਣਾਂ ਦੇ ਗਾਵਣੇ ਕਰਕੇ ਗੁਰਮੁਖਾਂ ਦਾ ਮਨ ਸਦਾ ਹਰੀਆਵਲਾ ਹੈ।

**ਮਨਮੁਖਿ ਸਦਾ ਦੋਹਾਗਣੀ ਦਰਿ ਖੜੀਆ ਬਿਲਲਾਹਿ ॥**

ਮਨਮੁਖ ਇਸਤ੍ਰੀਆਂ ਸਦਾ ਦੁਹਾਗਣਾਂ ਹਨ ਜੋ ਸੰਸਾਰ ਦਰਵਾਜੇ ਪਰ ਖੜੋਕੇ ਵਿਰਲਾਪ ਕਰਦੀਆਂ ਹਨ!

**ਜਿਨਾ ਪਿਰ ਕਾ ਸੁਆਦੁ ਨ ਆਇਓ ਜੋ ਧੁਰਿ ਲਿਖਿਆ ਸੁੋ ਕਮਾਹਿ ॥੨॥**

ਜਿਨ੍ਹਾਂ ਨੂੰ ਪਿਰੀ ਦਾ ਅਨੰਦ ਨਹੀਂ ਆਕੇ ਪ੍ਰਾਪਤ ਹੋਇਆ, ਜੋ ਧੁਰੋਂ ਲੇਖ ਲਿਖਿਆ ਗਿਆ ਹੈ, ਸੋ ਉਸ ਦੇ ਅਨੁਸਾਰ ਉਹ ਦੁਖਦਾਈ ਕਰਮਾਂ ਨੂੰ ਕਮਾਉਂਦੇ ਹਨ। ੨।

**ਗੁਰਮੁਖਿ ਬੀਜੇ ਸਚੁ ਜਮੈ ਸਚੁ ਨਾਮੁ ਵਾਪਾਰੁ ॥**

ਗੁਰਮੁਖ ਪੁਰਸ਼ ਸਰਧਾ ਰੂਪੀ ਬੀਜ ਨੂੰ ਬੀਜਦੇ ਹਨ, ਜਿਸ ਤੇ ਰਿਦੇ ਰੂਪੀ ਭੂਮੀ ਵਿਚ ਸਚ ਨਾਮ ਰੂਪੀ ਅੰਕੂਰ ਜੰਮਦਾ ਹੈ, ਅਥਵਾ :- ਸਚ ਦੀ ਪ੍ਰਾਪਤੀ ਰੂਪ ਫਲ ਜੰਮਦਾ ਹੈ, ਗੁਰਮੁਖ ਵਾਪਾਰ ਭੀ ਸਚ ਨਾਮ ਦਾ ਕਰਦੇ ਹਨ।

**ਜੋ ਇਤੁ ਲਾਹੇ ਲਾਇਅਨੁ ਭਗਤੀ ਦੇਇ ਭੰਡਾਰ ॥੩॥**

ਜੋ ਪੁਰਸ਼ ਇਸ ਲਾਭ ਦੇ ਵਿਚ ਲਗਾਵਣਾ ਕੀਤੇ ਹਨ, ਤਿਨ੍ਹਾਂ ਨੂੰ ਭਗਤੀ ਦਾ ਭੰਡਾਰਾ ਦਿੰਦਾ ਹੈ। ੩।

**ਗੁਰਮੁਖਿ ਸਦਾ ਸੋਹਾਗਣੀ ਭੈ ਭਗਤਿ ਸੀਗਾਰਿ ॥**

ਗੁਰਮੁਖ ਸਖੀ ਸਦਾ ਹੀ ਸੁਹਾਗਣ ਹੈ, ਜੋ ਭੈ ਭਗਤੀ ਰੂਪੀ ਸ਼ਿੰਗਾਰ ਨੂੰ ਕਰਦੀ ਹੈ !

**ਅਨਦਿਨੁ ਰਾਵਹਿ ਪਿਰੁ ਆਪਣਾ ਸਚੁ ਰਖਹਿ ਉਰਧਾਰਿ ॥੪॥**

ਉਹ ਅਨਦਿਨੁ=ਰਾਤ ਦਿਨੇ ਆਪਣੇ ਪਿਰੀ ਨੂੰ ਭਾਂਵਦੀ ਹੈ, ਅਤੇ ਸਚ ਨੂੰ ਹਿਰਦੇ ਵਿਚ ਧਾਰ ਰਖਦੀ ਹੈ। ੪।

**ਜਿਨਾ ਪਿਰੁ ਰਾਵਿਆ ਆਪਣਾ ਤਿਨਾ ਵਿ[illegible] ਬਲਿ ਜਾਉ ॥**

ਜਿਨ੍ਹਾਂ ਸਖੀਆਂ ਨੇ ਆਪਣੇ ਪਿਰੀ ਦੇ ਅਨੰਦ ਨੂੰ ਰਾਵਿਆ ਹੈ, ਮੈਂ ਤਿਨ੍ਹਾਂ ਦੇ ਉਪਰੋਂ ਬਲਿਹਾਰ ਜਾਂਦਾ ਹਾਂ।

**ਸਦਾ ਪਿਰ ਕੈ ਸੰਗਿ ਰਹਹਿ ਵਿਚਹੁ ਆਪੁ ਗਵਾਇ ॥੫॥**

ਉਹ ਸਦੀਵ ਕਾਲ ਹਿਰਦੇ ਵਿਚੋਂ ਆਪਾ ਭਾ ਹੰਕਾਰ ਗੁਆਕੇ ਪਿਰੀ ਦੇ ਨਾਲ ਰਹਿੰਦੀਆਂ ਹਨ। ੫।

**ਤਨੁ ਮਨੁ ਸੀਤਲੁ ਮੁਖ ਉਜਲੇ ਪਿਰ ਕੈ ਭਾਇ ਪਿਆਰਿ ॥**

ਪਿਆਰੇ ਪਿਰੀ ਵਿਖੇ ਭਾਇ=ਪ੍ਰੇਮ ਕਰਨ ਨਾਲ ਤਨ ਮਨ ਸੀਤਲ ਅਤੇ ਮੂੰਹ ਉਜਲਾ ਹੋਇਆ ਹੈ।

**ਸੇਜ ਸੁਖਾਲੀ ਪਿਰੁ ਰਵੈ ਹਉਮੈ ਤ੍ਰਿਸਨਾ ਮਾਰਿ ॥੬॥**

ਸ਼ਰਧਾ ਵਸਿਸ਼ਟ ਅੰਤਹਕਰਣ ਰੂਪ ਸੁਖਾਲੀ ਸਿਹਜਾ ਉਤੇ ਹਉਮੈ ਅਤੇ ਤ੍ਰਿਸ਼ਨਾਂ ਨੂੰ ਮਾਰ ਕੇ ਪਿਰੀ ਦੇ ਅਨੰਦ ਨੂੰ ਰਵੈ=ਭੋਗਦੀ ਹੈ। ੬।

**ਕਰਿ ਕਿਰਪਾ ਘਰਿ ਆਇਆ ਗੁਰ ਕੈ ਹੇਤਿ ਅਪਾਰਿ ॥**

ਗੁਰਾਂ ਵਿਖੇ ਅਪਾਰ ਪ੍ਰੇਮ ਕਰਨ ਨਾਲ ਕਿਰਪਾ ਦੇ ਕਰਨ ਵਾਲਾ ਪ੍ਰਭੂ ਹਿਰਦੇ ਘਰ ਵਿਖੇ ਆਇਆ ਸਾਖਿਆਤਕਾਰ ਹੋਇਆ ਹੈ !

**ਵਰੁ ਪਾਇਆ ਸੋਹਾਗਣੀ ਕੇਵਲ ਏਕੁ ਮੁਰਾਰਿ ॥੭॥**

ਸੁਹਾਗਣਾਂ ਨੇ ਕੇਵਲ=ਫਕਤ ਇਕ ਮੁਰਾਰੀ ਰੂਪ ਵਰੁ=ਪਤੀ ਨੂੰ ਪਾਇਆ ਹੈ। ੭।

**ਸਭੇ ਗੁਨਹ ਬਖਸਾਇ ਲਇਓਨੁ ਮੇਲੇ ਮੇਲਣਹਾਰਿ ॥**

ਜੀਵ ਦੇ ਸਭ ਕੀਤੇ ਹੋਏ ਔਗੁਣਾਂ ਨੂੰ ਬਖਸ਼ਾ ਲੀਤਾ ਹੈ, ਅਤੇ ਮੇਲਣਹਾਰ ਗੁਰਾਂ ਨੇ ਪਰਮੇਸ਼ਰ ਪਤੀ ਨਾਲ ਮੇਲ ਲੀਤਾ ਹੈ।

**ਨਾਨਕ ਆਖਣੁ ਆਖੀਐ ਜੇ ਸੁਣਿ ਧਰੇ ਪਿਆਰੁ ॥੮॥੧੨॥੩੪॥**

ਗੁਰੂ ਜੀ ਕਹਿੰਦੇ ਹਨ–ਉਹਨਾਂ ਆਖਣੁ=ਪ੍ਰਸੰਗਾਂ ਨੂੰ ਆਖਣਾ ਕਰੀਏ, ਜਿਨ੍ਹਾਂ ਪ੍ਰਸੰਗਾਂ ਨੂੰ ਸੁਣਕੇ ਪਰਮੇਸ਼ਰ ਪਿਆਰ ਧਾਰੇ। ੮। ੧੨। ੩੪।

**ਆਸਾ ਮਹਲਾ ੩ ॥ ਸਤਿਗੁਰ ਤੇ ਗੁਣ ਊਪਜੈ ਜਾ ਪ੍ਰਭੁ ਮੇਲੈ ਸੋਇ ॥**

ਸਤਿਗੁਰਾਂ ਦੀ ਕ੍ਰਿਪਾ ਨਾਲ ਸ਼ੁਭ ਗੁਣ ਉਤਪੰਨ ਹੁੰਦੇ ਹਨ, ਪਰੰਤੂ ਸਤਿਗੁਰਾਂ ਦੀ ਪ੍ਰਾਪਤੀ ਤਾਂ ਹੁੰਦੀ ਹੈ ਜਾਂ ਉਹ ਪ੍ਰਭੂ ਉਹਨਾਂ ਸਤਿਗੁਰਾਂ ਨਾਲ ਮੇਲਣਾ ਕਰੇ।

**(ਪੰਨਾ ੪੨੯)**

**ਸਹਜੇ ਨਾਮੁ ਧਿਆਈਐ ਗਿਆਨੁ ਪਰਗਟੁ ਹੋਇ ॥੧॥**

ਸਹਜੇ=ਸ਼ਾਂਤੀ ਨਾਲ ਪ੍ਰਭੂ ਦੇ ਨਾਮ ਨੂੰ ਧਿਆਈਏ ਤਾਂ ਗਿਆਨ ਪ੍ਰਗਟ ਹੁੰਦਾ ਹੈ। ੧।

**ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ ॥**

ਹੇ ਮਨ! ਇਹ ਤੂੰ ਮਤਾਂ ਜਾਣ ਕਿ ਹਰੀ ਦੂਰ ਹੈ, ਉਹ ਤਾਂ ਸਦਾ ਹਾਜ਼ਰਾ ਹਜ਼ੂਰ ਦੇਖ ਰਿਹਾ ਹੈ।

**ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥੧॥ਰਹਾਉ॥**

ਉਸ ਜੀਵਾਂ ਦੀਆਂ ਗੱਲਾਂ ਨੂੰ ਸਦਾ ਸੁਣਦਾ ਹੈ, ਅਤੇ ਕਰਤਬਾਂ ਨੂੰ ਸਦਾ ਵੇਖਦਾ ਹੈ, ਉਹ ਸਬਦਿ=ਬ੍ਰਹਮ ਸਾਰੇ ਭਰਪੂਰ ਹੋ ਰਿਹਾ ਹੈ, ਅਥਵਾ :—ਉਹ ਸਾਰੇ ਸਬਦਿ=ਸੰਸਾਰ ਵਿਚ ਪੂਰਨ ਹੋ ਰਿਹਾ ਹੈ। ੧। ਰਹਾਉ।

**ਗੁਰਮੁਖਿ ਆਪੁ ਪਛਾਣਿਆ ਤਿਨ੍ਹੀ ਇਕ ਮਨਿ ਧਿਆਇਆ ॥**

ਅੰਨ੍ਹੇ! ਜਿਨ੍ਹਾਂ ਗੁਰਮੁਖਾਂ ਨੇ ਇਕਾਗਰ ਮਨ ਹੋਕੇ ਨਾਮ ਧਿਆਇਆ ਹੈ, ਤਿਨ੍ਹਾਂ ਗੁਰਮੁਖਾਂ ਨੇ ਆਪਣਾ ਸਰੂਪ ਪਛਾਣਿਆਂ ਹੈ। ਅਤੇ

**ਸਦਾ ਰਵਹਿ ਪਿਰੁ ਆਪਣਾ ਸਚੈ ਨਾਮਿ ਸੁਖੁ ਪਾਇਆ ॥੨॥**

ਉਹ ਅਪਣੇ ਪਿਰੀ ਦੇ ਆਨੰਦ ਨੂੰ ਸਦਾ ਰਵਹਿ=ਭੋਗਦੇ ਹਨ, ਸਚੇ ਨਾਮੀ ਦੇ ਨਾਮ ਕਰਕੇ ਸੁਖ ਨੂੰ ਪਾਇਆ ਹੈ। ੨।

**ਏ ਮਨ ਤੇਰਾ ਕੋ ਨਹੀ ਕਰਿ ਵੇਖੁ ਸਬਦਿ ਵੀਚਾਰੁ ॥**

ਹੇ ਮਨ! ਤੇਰਾ ਕੋਈ ਭੀ ਸਹਾਇਕ ਨਹੀਂ ਹੈ, ਗੁਰ ਸ਼ਬਦ ਨੂੰ ਵਿਚਾਰਕੇ ਦੇਖ ਲੈ।

**ਹਰਿ ਸਰਣਾਈ ਭਜਿ ਪਉ ਪਾਇਹਿ ਮੋਖ ਦੁਆਰੁ ॥੩॥**

ਹਰੀ ਦੀ ਸ਼ਰਨ ਵਿਖੇ ਭਜਕੇ ਪੈਣਾ ਕਰ ਤਾਂ ਮੋਖ ਦਾ ਦੁਆਰਾ ਗਿਆਨ ਪਾਏਂਗਾ। ੩।

**ਸਬਦਿ ਸੁਣੀਐ ਸਬਦਿ ਬੁਝੀਐ ਸਚਿ ਰਹੈ ਲਿਵਲਾਇ ॥**

ਗੁਰ ਸ਼ਬਦ ਨੂੰ ਸੁਣਨਾ ਕਰ, ਗੁਰਸ਼ਬਦ ਨੂੰ ਬੂਝਣਾ ਕਰ, ਅਤੇ ਸਚ ਵਿਖੇ ਲਿਵ ਲਗਾ ਰਹਿਣਾ ਕਰ।

**ਸਬਦੇ ਹਉਮੈ ਮਾਰੀਐ ਸਚੈ ਮਹਲਿ ਸੁਖੁ ਪਾਇ ॥੪॥**

ਗੁਰਸ਼ਬਦ ਦੁਆਰਾ ਹਉਮੈ ਨੂੰ ਮਾਰਨਾ ਕਰ, ਤਾਂ ਸਚੇ ਮਹਲੀ=ਸਰੂਪ ਸੁਖ ਨੂੰ ਪਾਏਂਗਾ।੪।

**ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ॥**
**ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ ॥੫॥**

ਇਸ ਕਲਜੁਗ ਵਿਚ ਨਾਮ ਦੀ ਸੋਭਾ ਹੈ, ਨਾਮ ਤੋਂ ਬਿਨਾਂ ਜੀਵ ਦੀ ਸੋਭਾ ਨਹੀਂ ਹੁੰਦੀ। ਇਸ ਮਾਇਆ ਦੀ ਸੋਭਾ ਤਾਂ ਚਾਰਿ ਦਿਹਾੜੇ=ਚਾਰ ਦਿਨ ਰਹਿਣ ਵਾਲੀ ਹੈ, ਇਸਦੇ ਜਾਂਦਿਆਂ ਕੋਈ ਬਿਲਮੁ=ਦੇਰ ਨਹੀਂ ਹੁੰਦੀ।੫।

**ਜਿਨੀ ਨਾਮੁ ਵਿਸਾਰਿਆ ਸੇ ਮੁਏ ਮਰਿ ਜਾਹਿ ॥**

ਜਿਨ੍ਹਾਂ ਨੇ ਵਾਹਿਗੁਰੂ ਨਾਮ ਨੂੰ ਭੁਲਾਇਆ ਹੈ, ਉਹ ਪੁਰਸ਼ ਮਰ ਹੀ ਮਰ ਜਾਂਦੇ ਹਨ।

**ਹਰਿ ਰਸ ਸਾਦੁ ਨ ਆਇਓ ਬਿਸਟਾ ਮਾਹਿ ਸਮਾਹਿ ॥੬॥**

ਜਿਨ੍ਹਾਂ ਨੂੰ ਹਰੀ ਨਾਮ ਰਸ ਦਾ ਸੁਆਦ ਨਹੀਂ ਆਇਆ, ਉਹ ਮਰਕੇ ਗੂੰਹ ਦੇ ਵਿਚ ਸਮਾਉਂਦੇ ਹਨ।੬।

**ਇਕਿ ਆਪੇ ਬਖਸਿ ਮਿਲਾਇਅਨੁ ਅਨਦਿਨੁ ਨਾਮੇ ਲਾਇ ॥**

ਇਕਨਾਂ ਨੂੰ ਬਖਸ਼ਕੇ ਆਪਣੇ ਨਾਲ ਮਿਲਾ ਲਿਆ ਹੈ, ਰਾਤ ਦਿਨੇ ਨਾਮ ਜਾਪ ਵਿਖੇ ਲਗਵਾਕੇ।

**ਸਚੁ ਕਮਾਵਹਿ ਸਚਿ ਰਹਹਿ ਸਚੇ ਸਚਿ ਸਮਾਹਿ ॥੭॥**

ਜੋ ਪੁਰਸ਼ ਸਚ ਨਾਮ ਨੂੰ ਕਮਾਉਂਦੇ ਹਨ ਮਨ ਕਰਕੇ, ਸਚ ਨਾਮ ਵਿਖੇ ਰਹਿੰਦੇ ਹਨ, ਤਨ ਕਰਕੇ, ਉਹ ਸਚੇ ਪੁਰਸ਼ ਸਚ ਸਰੂਪ ਪਰਮਾਤਮਾ ਵਿਚ ਸਮਾਹਿ=ਅਭੇਦ ਹੋਏ ਹਨ।੭।

**ਬਿਨੁ ਸਬਦੈ ਸੁਣੀਐ ਨ ਦੇਖੀਐ ਜਗੁ ਬੋਲਾ ਅੰਨ੍ਹਾ ਭਰਮਾਇ ॥**

ਮਨਮੁਖ ਜੀਵ ਗੁਰ ਸ਼ਬਦ ਤੋਂ ਬਿਨਾਂ ਹੋਣ ਕਰਕੇ ਨਾ ਪਰਮੇਸ਼ਰ ਜਸ ਨੂੰ ਸੁਣਦਾ ਹੈ ਨਾ ਹੀ ਉਸ ਦੇ ਦਰਸ਼ਨ ਨੂੰ ਵੇਖਦਾ ਹੈ। ਇਹ ਜਗੁ=ਜੀਵ ਨਿਸਚਾ ਵਿਚਾਰ ਰੂਪੀ ਕੰਨਾਂ ਤੋਂ ਰਹਿਤ ਹੋਣ ਕਰਕੇ ਬੋਲਾ ਹੈ, ਸੁਰਤੀ ਸਿਮ੍ਰਿਤੀ ਰੂਪ ਅੱਖਾਂ ਤੋਂ ਬਿਨਾਂ ਹੋਣ ਕਰਕੇ ਅੰਨ੍ਹਾਂ ਹੈ ਇਸ ਤੇ ਭਰਮਣੇ ਵਿਖੇ ਆ ਰਿਹਾ ਹੈ।

**ਬਿਨੁ ਨਾਵੈ ਦੂਖੁ ਪਾਇਸੀ ਨਾਮੁ ਮਿਲੈ ਤਿਸੈ ਰਜਾਇ ॥੮॥**

ਨਾਮ ਤੋਂ ਬਿਨਾਂ ਦੁਖ ਪਾਵੇਗਾ, ਤਿਸ ਪਰਮੇਸ਼ਰ ਦੀ ਰਜਾਇ=ਆਗਿਆ ਨਾਲ ਨਾਮ ਮਿਲਦਾ ਹੈ। ੮।

**ਜਿਨ ਬਾਣੀ ਸਿਉ ਚਿਤੁ ਲਾਇਆ ਸੇ ਜਨ ਨਿਰਮਲ ਪਰਵਾਣੁ ॥**

ਜਿਨ੍ਹਾਂ ਨੇ ਗੁਰਬਾਣੀ ਦੇ ਨਾਲ ਚਿਤ ਨੂੰ ਲਗਾਇਆ ਹੈ, ਉਹ ਪੁਰਸ਼ ਨਿਰਮਲ ਤੇ ਪ੍ਰਮਾਣੀਕ ਹਨ।

**ਨਾਨਕ ਨਾਮੁ ਤਿਨਾ ਕਦੇ ਨ ਵੀਸਰੈ ਸੇ ਦਰਿ ਸਚੇ ਜਾਣ ॥੯॥੧੩॥੩੫॥**

ਗੁਰੂ ਜੀ ਕਹਿੰਦੇ ਹਨ ਤਿਨ੍ਹਾਂ ਨੂੰ ਕਦੇ ਨਾਮ ਭੁਲਦਾ ਨਹੀਂ, ਇਸ ਲਈ ਉਹ ਪੁਰਸ਼ ਪਰਮੇਸ਼ਰ ਦੇ ਦਰ ਵਿਚ ਸਚੇ ਜਾਣੇ ਜਾਂਦੇ ਹਨ। ੯। ੧੩। ੩੫।

**ਆਸਾ ਮਹਲਾ ੩ ॥**

**ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ ॥**

ਗੁਰਾਂ ਦੇ ਸਬਦੌਂ=ਉਪਦੇਸ਼ ਕਰਕੇ ਹੀ ਭਗਤ ਜਾਣੇ ਜਾਂਦੇ ਹਨ, ਜਿਨ੍ਹਾਂ ਦੀ ਉਚਾਰੀ ਹੋਈ ਬਾਣੀ ਸਚੀ ਹੁੰਦੀ ਹੈ।

**ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ ॥੧॥**

ਜਿਸ ਵੇਲੇ ਵਾਹਿਗੁਰੂ ਨਾਮ ਨੂੰ ਮੰਨਿਆ, ਤੇ ਹਿਰਦੇ ਵਿਚੋਂ ਆਪਾ ਭਾ ਹੰਕਾਰ ਨਵਿਰਤ ਹੋਇਆ ਤਾਂ ਸਚ ਵਿਖੇ ਮਿਲਾਪ ਹੋਇਆ। ੧।

**ਹਰਿ ਹਰਿ ਨਾਮੁ ਜਨ ਕੀ ਪਤਿ ਹੋਇ ॥**

ਹਰਿ ਹਰਿ ਨਾਮ ਨੂੰ ਜਪੇ ਤਾਂ ਪੁਰਸ਼ ਦੀ ਪਤ ਅਬਰੋ ਹੁੰਦੀ ਹੈ।

**ਸਫਲੁ ਤਿਨ੍ਹਾ ਕਾ ਜਨਮੁ ਹੈ ਤਿਨ੍ਹ ਮਾਨੈ ਸਭੁ ਕੋਇ ॥੧॥ਰਹਾਉ॥**

ਉਨ੍ਹਾਂ ਦਾ ਮਨੁਖਾ ਜਨਮ ਸਫਲਾ ਹੈ, ਸਭ ਕੋਈ ਉਨ੍ਹਾਂ ਦੀ ਆਗਿਆ ਨੂੰ ਮੰਨਦਾ ਹੈ। ੧। ਰਹਾਉ।

**ਹਉਮੈ ਮੇਰਾ ਜਾਤਿ ਹੈ ਅਤਿ ਕ੍ਰੋਧੁ ਅਭਿਮਾਨੁ ॥**

ਹਉਮੈ, ਅਤੇ ਮੇਰਾ ਪਦਾਰਥ, ਜਾਤੀ ਅਭਮਾਨ, ਤੇ ਅਤਿਅੰਤ ਕ੍ਰੋਧ ਦੇ ਸਹਿਤ ਹੋ ਰਿਹਾ ਹੈ।

**ਸਬਦਿ ਮਰੈ ਤਾ ਜਾਤਿ ਜਾਇ ਜੋਤੀ ਜੋਤਿ ਮਿਲੈ ਭਗਵਾਨੁ ॥੨॥**

ਗੁਰਾਂ ਦੇ ਸ਼ਬਦ ਦੁਆਰਾ ਜੀਵਤ ਭਾ ਤੋਂ ਮਰੇ, ਤਾਂ ਜਾਤੀ ਅਭਿਮਾਨ, ਕ੍ਰੋਧ, ਤੇ ਹਉਮੈ,

ਮੇਰਾ ਆਦਿਕ ਸਭ ਚਲਿਆ ਜਾਂਦਾ ਹੈ, ਅਤੇ ਖਟਾਂ ਭਗਾਂ ਸਪੰਨ ਜੋ ਭਗਵਾਨ ਜੋਤੀ ਹੈ, ਉਸ ਨਾਲ ਜੋਤ ਮਿਲ ਜਾਂਦੀ ਹੈ। ੨।

**ਪੂਰਾ ਸਤਿਗੁਰੁ ਭੇਟਿਆ ਸਫਲ ਜਨਮੁ ਹਮਾਰਾ ॥**

ਪੂਰਾ ਸਤਿਗੁਰੂ ਮੈਨੂੰ ਮਿਲਿਆ ਹੈ ਇਸੀ ਤੇ ਸਾਡਾ ਮਨੁਖਾ ਜਨਮ ਸਫਲਾ ਹੋਇਆ ਹੈ।

**ਨਾਮੁ ਨਵੈ ਨਿਧਿ ਪਾਇਆ ਭਰੇ ਅਖੁਟ ਭੰਡਾਰਾ ॥ ੩ ॥**

ਜਿਸ ਵੇਲੇ ਗੁਰਾਂ ਪਾਸੋਂ ਨੌਂ ਨਿਧੀਆਂ ਦੇ ਦਾਤੇ ਨਾਮ ਨੂੰ ਪਾਇਆ, ਤਾਂ ਅੰਤਹ ਕਰਣ ਰੂਪ ਭੰਡਾਰਾ ਅਖੁਟ=ਅਮੁਕ ਭਰ ਗਿਆ। ੩।

**ਆਵਹਿ ਇਸੁ ਰਾਸੀ ਕੇ ਵਾਪਾਰੀਏ ਜਿਨ੍ਹਾ ਨਾਮੁ ਪਿਆਰਾ ॥**

ਇਸ ਰਾਸ ਦੇ ਖ੍ਰੀਦਣੇ ਨੂੰ ਉਹ ਵਾਪਾਰੀ ਪੁਰਸ਼ ਆਉਂਦੇ ਹਨ, ਜਿਨ੍ਹਾਂ ਨੂੰ ਨਾਮ ਪਿਆਰਾ ਹੈ।

**ਗੁਰਮੁਖਿ ਹੋਵੈ ਸੋ ਧਨੁ ਪਾਏ ਤਿਨ੍ਹਾ ਅੰਤਰਿ ਸਬਦੁ ਵੀਚਾਰਾ ॥ ੪ ॥**

ਜੋ ਗੁਰਮੁਖ ਹੁੰਦਾ ਹੈ, ਉਹੀ ਨਾਮ-ਧਨ ਨੂੰ ਪਾਉਂਦਾ ਹੈ, ਉਨ੍ਹਾਂ ਦੇ ਅੰਦਰ ਸਬਦੁ=ਬ੍ਰਹਮ ਦਾ ਵਿਚਾਰ ਹੈ। ੪।

**ਭਗਤੀ ਸਾਰ ਨ ਜਾਣਨੀ ਮਨਮੁਖ ਅਹੰਕਾਰੀ ॥**

ਮਨਮੁਖ ਜੋ ਹੰਕਾਰੀ ਹਨ, ਉਹ ਭਗਤੀ ਦੀ ਸਾਰ=ਸੰਭਾਲ ਨਹੀਂ ਜਾਣਦੇ।

**ਧੁਰਹੁ ਆਪਿ ਖੁਆਇਅਨੁ ਜੂਐ ਬਾਜੀ ਹਾਰੀ ॥ ੫ ॥**

ਧੁਰ ਤੋਂ ਹੀ ਆਪ ਪਰਮੇਸ਼ਰ ਨੇ ਉਹਨਾਂ ਨੂੰ ਆਪਣੇ ਵਲੋਂ ਭੁਲਾ ਦਿੱਤਾ ਹੈ, ਇਸ ਕਰਕੇ ਸੰਸਾਰ ਜੂਏ ਵਿਚ ਉਨ੍ਹਾਂ ਨੇ ਮਨੁਖਾ ਦੇਹ ਰੂਪੀ ਬਾਜੀ ਹਾਰ ਦਿੱਤੀ ਹੈ। ੫।

**ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ ॥**

ਪਿਆਰੇ ਗੁਰਾਂ ਤੋਂ ਬਿਨਾਂ ਹਰੀ ਦੀ ਭਗਤੀ ਨਹੀਂ ਹੁੰਦੀ, ਅਤੇ ਨਾ ਹੀ ਸਰੀਰ ਵਿਖੇ ਸੁਖ ਪ੍ਰਾਪਤ ਹੁੰਦਾ ਹੈ।

**ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥ ੬ ॥**

ਜਦ ਪ੍ਰੇਮ ਰੂਪ ਪਦਾਰਥ ਨੂੰ ਪਾਈਏ ਤਦ ਗੁਰ ਭਗਤੀ ਕਰਕੇ ਮਨ ਧੀਰਜ ਨੂੰ ਪ੍ਰਾਪਤ ਹੁੰਦਾ ਹੈ। ੬।

**ਜਿਸ ਨੋ ਭਗਤਿ ਕਰਾਏ ਸੋ ਕਰੇ ਗੁਰ ਸਬਦ ਵੀਚਾਰਿ ॥**

ਜਿਸ ਦੇ ਪਾਸੋਂ ਭਗਤੀ ਕਰਾਉਂਦਾ ਹੈ, ਓਹੀ ਪੁਰਸ਼ ਗੁਰ ਸ਼ਬਦ ਦੇ ਵਿਚਾਰ ਦੁਆਰਾ

ਭਗਤੀ ਕਰਦਾ ਹੈ।

**ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ ਮਾਰਿ ॥੭॥**

ਜੇਕਰ ਹਿਰਦੇ ਵਿਚ ਇਕ ਨਾਮ ਵਸ ਜਾਵੇ, ਤਾਂ ਹਉਮੈ ਸਹਿਤ ਦੁਬਿਧਾ ਨੂੰ ਮਾਰ ਦੇਂਦਾ ਹੈ। ੭।

**ਭਗਤਾ ਕੀ ਜਤਿ ਪਤਿ ਏਕੋੁ ਨਾਮੁ ਹੈ ਆਪੇ ਲਏ ਸਵਾਰਿ ॥**

ਭਗਤਾਂ ਦੀ ਜਾਤੀ, ਪੰਗਤੀ, ਅਥਵਾ :-ਪਤਿ=ਇੱਜ਼ਤ ਇਕ ਨਾਮ ਹੀ ਹੈ, ਭਗਤਾਂ ਨੂੰ ਆਪ ਹੀ ਪਰਮੇਸ਼ਰ ਸਵਾਰ ਲੈਂਦਾ ਹੈ।

**ਸਦਾ ਸਰਣਾਈ ਤਿਸ ਕੀ ਜਿਉ ਭਾਵੈ ਤਿਉ ਕਾਰਜੁ ਸਾਰਿ ॥ ੮ ॥**

ਭਗਤ ਸਦਾ ਤਿਸ ਪਰਮੇਸ਼ਰ ਦੀ ਸ਼ਰਨ ਵਿਖੇ ਪਏ ਰਹਿੰਦੇ ਹਨ, ਜਿਵੇਂ ਵਾਹਿਗੁਰੂ ਨੂੰ ਭਾਉਂਦਾ ਹੈ, ਤਿਵੇਂ ਉਹ ਭਗਤਾਂ ਦੇ ਕਾਰਜ ਨੂੰ ਸਾਰਿ=ਪੂਰਿਆਂ ਕਰਦਾ ਹੈ। ੮।

**(ਪੰਨਾ ੪੩੦)**

**ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ ॥**

ਅਲਾਹ=ਅਲਖ ਪਰਮਾਤਮਾ ਦੀ ਭਗਤੀ ਹੋਰਨਾਂ ਦੇਵੀ ਦੇਵਤਿਆਂ ਦੀ ਭਗਤੀ ਤੋਂ ਅਸੰਗ ਹੈ। ਪਰ ਗੁਰਾਂ ਦੇ ਵਿਚਾਰ ਦੁਆਰਾ ਜਾਪੈ=ਜਾਣੀ ਜਾਂਦੀ ਹੈ।

**ਨਾਨਕ ਨਾਮੁ ਹਿਰਦੈ ਵਸੈ ਭੈ ਭਗਤੀ ਨਾਮਿ ਸਵਾਰਿ ॥੯॥੧੪॥੩੬॥**

ਗੁਰੂ ਜੀ ਕਹਿੰਦੇ ਹਨ-ਭੈ ਅਤੇ ਭਗਤੀ ਦੇ ਸਹਿਤ ਜੇਕਰ ਨਾਮ ਹਿਰਦੇ ਵਿਚ ਵਸ ਜਾਵੇ, ਤਾਂ ਨਾਮੀ ਪਰਮਾਤਮਾ ਇਸ ਦੇ ਸਭ ਕਰਤਬਾਂ ਨੂੰ ਸੁਆਰਦਾ ਹੈ। ੯। ੧੪। ੩੬।

**ਆਸਾ ਮਹਲਾ ੩ ॥**

ਮਨ ਦੇ ਪ੍ਰਥਾਇ ਉਪਦੇਸ਼ ਦੇਣਾ ਕਰਦੇ ਹਨ (ਰਹਾਉ ਵਾਲੀ ਤੁਕ ਦਾ ਅਰਥ ਪਹਿਲੇ ਕਰਣਾ)-

**ਅਨ ਰਸ ਮਹਿ ਭੋਲਾਇਆ ਬਿਨੁ ਨਾਮੈ ਦੁਖ ਪਾਇ ॥**
**ਸਤਿਗੁਰੁ ਪੁਰਖੁ ਨ ਭੇਟਿਓ ਜਿ ਸਚੀ ਬੂਝ ਬੁਝਾਇ ॥੧॥**

ਹੇ ਮਨ! ਤੂੰ ਹੋਰ ਰਸਾਂ ਵਿਖੇ ਭੁਲਾਇਆ ਗਿਆ ਹੈਂ, ਨਾਮ ਤੋਂ ਬਿਨਾਂ ਦੁੱਖ ਪਾਉਂਦਾ ਹੈਂ। ਸਤਿਗੁਰੂ ਪੁਰਖ ਨੂੰ ਤੂੰ ਨਹੀਂ ਮਿਲਿਆ, ਜੋ ਤੈਨੂੰ ਸਚੀ ਪ੍ਰੇਮਾ ਭਗਤੀ ਦੀ ਬੂਝ=ਸਿਖਿਆ ਸਮਝਾ ਦੇਂਦੇ। ੧।

**ਏ ਮਨ ਮੇਰੇ ਬਾਵਲੇ ਹਰਿ ਰਸੁ ਚਖਿ ਸਾਦੁ ਪਾਇ ॥**

ਹੇ ਮੇਰੇ ਬਾਵਲੇ=ਝੱਲੇ ਮਨ ! ਹਰੀ ਨਾਮ-ਰਸ ਨੂੰ ਚਖਕੇ ਸੁਆਦ ਨੂੰ ਪਾਉਣਾ ਕਰ।

**ਅਨ ਰਸਿ ਲਾਗਾ ਤੂੰ ਫਿਰਹਿ ਬਿਰਥਾ ਜਨਮੁ ਗਵਾਇ ॥੧॥ਰਹਾਉ॥**

ਤੂੰ ਅਨ ਰਸਿ=ਹੋਰ ਸੰਸਾਰਕ ਰਸਾਂ ਵਿਖੇ ਲੱਗਾ ਫਿਰਦਾ ਹੈਂ, ਇਸੀ ਤੇ ਆਪਣੇ ਮਨੁੱਖਾ ਜਨਮ ਨੂੰ ਨਿਸਫਲ ਗੁਆ ਰਿਹਾ ਹੈਂ। ੧। ਰਹਾਉ।

**ਇਸੁ ਜੁਗ ਮਹਿ ਗੁਰਮੁਖ ਨਿਰਮਲੇ ਸਚਿ ਨਾਮਿ ਰਹਹਿ ਲਿਵ ਲਾਇ॥**

ਇਸ ਕਲਜੁਗ ਵਿਖੇ ਜੋ ਗੁਰਮੁਖ ਸਚ ਨਾਮ ਵਿਚ ਲਿਵ ਨੂੰ ਲਗਾ ਰਹੇ ਹਨ, ਉਹ ਨਿਰਮਲੇ= ਸ਼ੁੱਧ ਹਨ।

**ਵਿਣੁ ਕਰਮਾ ਕਿਛੁ ਪਾਈਐ ਨਹੀ ਕਿਆ ਕਰਿ ਕਹਿਆ ਜਾਇ ॥੨॥**

ਜਦ ਕਿ ਕਰਮਾਂ ਤੋਂ ਬਿਨਾਂ ਕੁਝ ਪ੍ਰਾਪਤ ਨਹੀਂ ਹੁੰਦਾ, ਤਾ ਕਿਸ ਤਰ੍ਹਾਂ ਕਰਕੇ ਕੁਝ ਕਿਹਾ ਜਾਵੇ ਕਿ ਹੇ ਪਰਮੇਸ਼ਰ ! ਅਮਕਾ ਪਦਾਰਥ ਸਾਨੂੰ ਮਿਲੇ। ੨।

**ਆਪੁ ਪਛਾਣਹਿ ਸਬਦਿ ਮਰਹਿ ਮਨਹੁ ਤਜਿ ਵਿਕਾਰ ॥**

**ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ ॥੩॥**

ਅੰਨ੍ਹੈ :—ਜੋ ਸੰਸਾਰ ਵਲੋਂ ਭਜ ਕੇ ਭਾਵ ਹਟ ਕੇ ਗੁਰਾਂ ਦੀ ਸ਼ਰਨ ਵਿਖੇ ਪਏ ਹਨ ਤੇ ਮਨ ਵਿਚੋਂ ਵਿਸ਼ੇ ਵਿਕਾਰ ਤਿਆਗ ਕੇ ਗੁਰ ਸ਼ਬਦ ਦੁਆਰਾ ਜੀਵਤ ਭਾ ਤੋਂ ਮਰੇ ਹਨ, ਉਹ ਆਪਣੇ ਆਪ ਨੂੰ ਪਛਾਣਦੇ ਹਨ, ਉਹਨਾਂ ਨੂੰ ਹੀ ਬਖਸਣਹਾਰ=ਪਰਮਾਤਮਾ ਬਖਸ਼ ਲੈਂਦਾ ਹੈ। ੩।

**ਬਿਨੁ ਨਾਵੈ ਸੁਖੁ ਨ ਪਾਈਐ ਨਾ ਦੁਖੁ ਵਿਚਹੁ ਜਾਇ ॥**

ਨਾਮ ਤੋਂ ਬਿਨਾਂ ਸੁਖ ਨਹੀਂ ਪ੍ਰਾਪਤ ਹੁੰਦਾ, ਅਨੇ ਨਾ ਹੀ ਅੰਤਹਕਰਣ ਵਿਚੋਂ ਰਾਗ ਦਵੇਸ਼ ਦਾ ਦੁੱਖ ਜਾਂਦਾ ਹੈ।

**ਇਹੁ ਜਗੁ ਮਾਇਆ ਮੋਹਿ ਵਿਆਪਿਆ ਦੂਜੈ ਭਰਮਿ ਭੁਲਾਇ ॥ ੪ ॥**

ਇਹ ਸਾਰਾ ਜਗਤ ਮਾਇਆ ਦੇ ਮੋਹ ਵਿਖੇ ਵਿਆਪਿਆ ਹੋਇਆ ਦਵੈਤ ਕਰਕੇ ਭਰਮ ਵਿਖੇ ਭੁੱਲ ਰਿਹਾ ਹੈ। ੪।

**ਦੋਹਾਗਣੀ ਪਿਰ ਕੀ ਸਾਰ ਨ ਜਾਣਹੀ ਕਿਆ ਕਰਿ ਕਰਹਿ ਸੀਗਾਰੁ ॥**

ਜਦ ਕਿ ਦੁਹਾਗਣੀ=ਛੁਟੜ ਔਰਤ ਪਤੀ ਦੀ ਸੰਭਾਲ ਤਾਂ ਜਾਣਦੀ ਨਹੀਂ, ਤਾਂ ਜਪ ਤਪ ਅਥਵਾ :—ਸਾਧਨਾਂ ਰੂਪੀ ਸ਼ਿੰਗਾਰ ਕਰਕੇ ਕੀ ਕਰੇਗੀ ?

**ਅਨਦਿਨੁ ਸਦਾ ਜਲਦੀਆ ਫਿਰਹਿ ਸੇਜੈ ਰਵੈ ਨ ਭਤਾਰੁ ॥੫॥**

ਉਹ ਵਿਛੋੜੇ ਰੂਪ ਅੱਗ ਨਾਲ ਰਾਤ ਦਿਨੇ ਹਮੇਸ਼ਾਂ ਸੜਦੀਆਂ ਫਿਰਦੀਆਂ ਹਨ। ਅਤੇ ਉਹ

ਅੰਤਹ ਕਰਨ ਰੂਪੀ ਸੇਜਾ ਤੇ ਪਤੀ ਦੇ ਅਨੰਦ ਨੂੰ ਨਹੀਂ ਰਵੈ=ਮਾਣਦੀਆਂ ।੫।

**ਸੋਹਾਗਣੀ ਮਹਲੁ ਪਾਇਆ ਵਿਚਹੁ ਆਪੁ ਗਵਾਇ ॥**

ਸੁਹਾਗਣਾਂ ਨੇ ਹਿਰਦੇ ਵਿਚੋਂ ਆਪੁ=ਹੰਕਾਰ ਗੁਆ ਕੇ ਮਹਲੁ=ਸਰੂਪ ਪਾਇਆ ਹੈ ।

**ਗੁਰ ਸਬਦੀ ਸੀਗਾਰੀਆ ਅਪਣੇ ਸਹਿ ਲਈਆ ਮਿਲਾਇ ॥ ੬ ॥**

ਜੋ ਗੁਰ ਸ਼ਬਦ ਕਰਕੇ ਸ਼ੁਭ ਗੁਣਾਂ ਰੂਪ ਸ਼ਿੰਗਾਰ ਨਾਲ ਸ਼ਿੰਗਾਰੀਆਂ ਹਨ, ਉਹ ਪਤੀ ਪਰਮਾਤਮਾ ਨੇ ਆਪਣੇ ਨਾਲ ਮਿਲਾ ਲਈਆਂ ਹਨ ।੬।

**ਮਰਣਾ ਮਨਹੁ ਵਿਸਾਰਿਆ ਮਾਇਆ ਮੋਹੁ ਗੁਬਾਰੁ ॥**

ਮਨਮੁਖ ਜੋ ਦੁਹਾਗਣਾਂ ਹਨ, ਉਹਨਾਂ ਨੇ ਮਾਇਆ ਦੇ ਮੋਹ ਰੂਪ ਗਾਹੜੇ ਹਨੇਰੇ ਵਿਚ ਰਹਿਕੇ ਮਰਨਾ ਮਨ ਵਿਚੋਂ ਭੁਲਾ ਦਿੱਤਾ ਹੈ । ਇਸੇ ਕਰਕੇ—

**ਮਨਮੁਖ ਮਰਿ ਮਰਿ ਜੰਮਹਿ ਭੀ ਮਰਹਿ ਜਮ ਦਰਿ ਹੋਹਿ ਖੁਆਰੁ ॥ ੭ ॥**

ਮਨਮੁਖ ਪੁਰਸ਼ ਮਾਤਾ ਦੇ ਪੇਟ ਵਿਚ ਹੀ ਮਰ ਮਰ ਕੇ ਜੰਮਦੇ ਹਨ, ਅਤੇ ਭੀ=ਜਦੋਂ ਵੀ ਮਰਦੇ ਹਨ, ਤਦੋਂ ਹੀ ਜਮਾਂ ਦੇ ਦਰ ਵਿਚ ਜਾ ਕੇ ਖਰਾਬ ਹੁੰਦੇ ਹਨ ।੭।

**ਆਪਿ ਮਿਲਾਇਅਨੁ ਸੇ ਮਿਲੇ ਗੁਰ ਸਬਦਿ ਵੀਚਾਰਿ ॥**

ਗੁਰਾਂ ਨੇ ਸ਼ਬਦ ਦੀ ਵੀਚਾਰ ਦੁਆਰਾ ਜਿਨ੍ਹਾਂ ਨੂੰ ਆਪ ਮਿਲਾਇਆ ਹੈ, ਉਹੀ ਪਰਮਾਤਮਾ ਨਾਲ ਮਿਲੇ ਹਨ ।

**ਨਾਨਕ ਨਾਮਿ ਸਮਾਣੇ ਮੁਖ ਉਜਲੇ**
**ਤਿਤੁ ਸਚੈ ਦਰਬਾਰਿ ॥ ੮ ॥ ੨੨ ॥ ੧੫ ॥ ੩੭ ॥**

ਗੁਰੂ ਜੀ ਕਹਿੰਦੇ ਹਨ—ਜੋ ਨਾਮੀ ਦੇ ਨਾਮ ਵਿਚ ਸਮਾਏ ਹਨ, ਉਨ੍ਹਾਂ ਦੇ ਉਸ ਸਚੇ ਦਰਬਾਰ ਵਿਚ ਮੂੰਹ ਉੱਜਲੇ ਹੋਏ ਹਨ ।੮।੨੨।੧੫।੩੭।

(ਤੀਜੀ ਪਾਤਸ਼ਾਹੀ ਜੀ ਦੀਆਂ ਅਸਟਪਦੀਆਂ ਸਮਾਪਤ)

**ਆਸਾ ਮਹਲਾ ੫ ਅਸਟਪਦੀਆ ਘਰੁ ੨ ੧ ੴ ਸਤਿਗੁਰ ਪ੍ਰਸਾਦਿ ॥**

ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ, ਸ੍ਰੀ ਅੰਮ੍ਰਿਤਸਰ ਨਗਰ ਵਸਾਇਆ ਉਸ ਵੇਲੇ ਏਹ ਸ਼ਬਦ ਉਚਾਰਿਆ—

**ਪੰਚ ਮਨਾਏ ਪੰਚ ਰੁਸਾਏ ॥ ਪੰਚ ਵਸਾਏ ਪੰਚ ਗਵਾਏ ॥ ੧ ॥**

ਜੇਹੜੇ ਭਲੇ ਲੋਕ ਸਨ, ਉਹ ਤਾਂ ਕਈ ਪੰਜ ਸਤ ਮਨਾਏ, ਅਤੇ ਜੇਹੜੇ ਖਰਾਬ ਆਦਮੀ ਸਨ,

ਉਹ ਕਈ ਪੰਜ ਸਤ ਰੁਸਾਨਾ ਕੀਤੇ।

ਜੇਹੜੇ ਪੰਜ ਸਤ ਭਲੇ ਲੋਕ ਸਨ ਉਹ ਤਾਂ ਇਸ ਅੰਮ੍ਰਿਤਸਰ ਵਿਚ ਵਸਾਏ, ਜਿਹੜੇ ਖਰਾਬ ਆਦਮੀ ਪੰਜ ਸਤ ਰੁਸਾ ਦਿਤੇ ਸਨ, ਭਾਵ ਉਹ ਸ਼ਹਿਰ 'ਚੋਂ ਬਾਹਰ ਕੱਢ ਦਿਤੇ।

## ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ॥

ਹੇ ਮੇਰੇ ਭਾਈ! ਇਸ ਵਿਧੀ ਨਾਲ ਸ੍ਰੀ ਅੰਮ੍ਰਿਤਸਰ ਨਗਰ ਵੁਠਾ=ਵਸਿਆ।

ਪ੍ਰਸ਼ਨ :—ਅੰਤਹ ਕਰਣ ਰੂਪੀ ਨਗਰ ਕਿਵੇਂ ਵਸਿਆ ਹੈ? ਉੱਤਰ :—

ਪੰਚ ਮਨਾਏ ਪੰਚ ਰੁਸਾਏ॥ ਪੰਚ ਵਸਾਏ ਪੰਚ ਗਵਾਏ॥ ੧॥

ਦੂਜਾ ਅਰਥ—ਪੰਜ ਸਤ ਸੰਤੋਖ ਆਦਿਕ ਮਨਾਏ, ਅਤੇ ਪੰਜ ਕਾਮ ਕ੍ਰੋਧ ਆਦਿਕ ਰੁਸਾਏ। ਜੇਹੜੇ ਪੰਜ ਸਤ ਸੰਤੋਖ ਆਦਿਕ ਮਨਾਏ ਸਨ, ਉਹ ਪੰਜ ਚੰਗੀ ਤਰ੍ਹਾਂ ਵਸਾਏ, ਤੇ ਜੇਹੜੇ ਪੰਜ ਕਾਮ ਕ੍ਰੋਧ ਆਦਿਕ ਰੁਸਾਏ ਸਨ, ਉਹ ਪੰਜ ਚੰਗੀ ਤਰ੍ਹਾਂ ਗੁਆ ਦਿਤੇ।

(ਤੀਜਾ ਅਰਥ) ਅੰਨੇ ਅੱਖਰ ਲਾਉਣੇ :—ਪੰਚ ਵਸਾਏ=ਪੰਜਾਂ ਤੱਤਾਂ ਦੀ ਰਹਿਣੀ ਨੂੰ ਵਸਾਉਣਾ ਕੀਤਾ, ਤੇ ਪੰਚ ਗਵਾਏ=ਪੰਜਾਂ ਵਿਸ਼ਿਆਂ ਨੂੰ ਗੁਆਣਾ ਕੀਤਾ। ਜੇਹੜੀ ਪੰਜਾਂ ਤੱਤਾਂ ਦੀ ਰਹਿਣੀ ਨੂੰ ਵਸਾਇਆ ਹੈ, ਉਨ੍ਹਾਂ ਪੰਜਾਂ ਨੂੰ ਚੰਗੀ ਤਰ੍ਹਾਂ ਮਨਾਯਾ। ਅਤੇ ਜੇਹੜੇ ਪੰਜ ਵਿਸ਼ਿਆਂ ਨੂੰ ਗੁਆਣਾ ਕੀਤਾ ਸੀ, ਉਹਨਾਂ ਪੰਜਾਂ ਨੂੰ ਚੰਗੀ ਤਰ੍ਹਾਂ ਰੁਸਾਇਆ।

(ਚੌਥਾ ਅਰਥ) ਪੰਚ ਰੁਸਾਏ=ਪੰਜ ਜੇਹੜੇ ਸਤ ਸੰਤੋਖ ਆਦਿਕ ਰੁਸਾਏ ਹੋਏ ਸਨ, ਉਹ ਤਾਂ ਪੰਜ ਮਨਾਉਣਾ ਕੀਤੇ। ਅਤੇ ਪੰਚ ਵਸਾਏ=ਪੰਜ ਜੇਹੜੇ ਕਾਮ ਕ੍ਰੋਧ ਆਦਿਕ ਵਸਾਏ ਹੋਏ ਸਨ, ਉਹ ਪੰਜ ਗੁਆਣਾ ਕੀਤੇ।

(ਪੰਜਵਾਂ ਅਰਥ) ਸਿਧਾ ਕੀਤੀ ਜਾਣਾ :—ਪੰਜ ਸਤ ਸੰਤੋਖ ਆਦਿਕ ਮਨਾਏ। ਪੰਜ ਕਾਮ ਕ੍ਰੋਧ ਆਦਿਕ ਰੁਸਾਏ।

ਪੰਚ ਵਸਾਏ=ਪੰਜਾਂ ਤਤਾਂ ਦੀ ਰਹਿਣੀ ਨੂੰ ਵਸਾਣਾ ਕੀਤਾ।

ਪੰਚ ਗਵਾਏ=ਪੰਜ ਵਿਸ਼ਿਆਂ ਨੂੰ ਗੁਆ ਦਿਤਾ।

ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ॥

ਹੇ ਮੇਰੇ ਭਾਈ! ਇਸ ਵਿਧੀ ਨਾਲ ਸਤਿਸੰਗ, ਅਥਵਾ :—ਅੰਤਹ ਕਰਣ ਰੂਪੀ ਨਗਰ ਵਸਿਆ।

## ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ॥ ੧॥ ਰਹਾਉ॥

ਜਿਸ ਵੇਲੇ ਗੁਰਾਂ ਨੇ ਗਿਆਨ ਦ੍ਰਿੜਾਇਆ, ਤਾਂ ਦੁਰਤੁ=ਪਾਪਾਂ ਦਾ ਪੁੰਜ ਨਵਿਰਤ ਹੋ ਗਿਆ। ੧। ਰਹਾਉ।

ਜਿਵੇਂ ਪ੍ਰਤਖ ਨਗਰ ਦੇ ਆਲੇ ਦੁਆਲੇ ਵਾੜ ਦਿਤੀ ਹੋਈ ਹੁੰਦੀ ਹੈ। ਤਿਵੇਂ ਉਸ ਸਤਿਸੰਗ, ਅਥਵਾ :—ਅੰਤਹ ਕਰਣ ਰੂਪੀ ਨਗਰ ਦੇ ਆਲੇ ਦੁਆਲੇ —

**ਸਾਚ ਧਰਮ ਕੀ ਕਰਿ ਦੀਨੀ ਵਾਰਿ ॥**

ਸਚਾ ਧਰਮ=ਨਿਸ਼ਕਪਟ ਹੋ ਕੇ ਜੋ ਧਰਮ ਦਾ ਧਾਰਨਾ ਹੈ, ਏਹੀ ਵਾਰਿ=ਵਾੜ ਕਰ ਦਿਤੀ ਹੈ। ਪੁਨਾ ਵਾੜ ਦੇ ਵਿਚ ਇਕ ਫ਼ਿਤੂਕ ਹੁੰਦਾ ਹੈ,(ਉਸ ਨੂੰ ਫਲਾ ਭੀ ਕਹਿੰਦੇ ਹਨ),ਜਿਥੋਂ ਲੋਕ ਨਿਕਲ ਕੇ ਆਉਂਦੇ ਜਾਂਦੇ ਹਨ। ਇਸ ਤਰਫ—

**ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ ॥ ੨ ॥**

ਗੁਰਾਂ ਦੁਆਰੇ ਜੋ ਅਪ੍ਰੋਖ ਗਿਆਨ ਦਾ ਵਿਚਾਰ ਕੀਤਾ ਹੈ, ਏਹੋ ਮੁਹਕਮ=ਤਕੜਾ ਇਕ ਫਰਹੇ=ਫਲਾ (ਫਿੜਕ) ਹੈ।

**ਨਾਮੁ ਖੇਤੀ ਬੀਜਹੁ ਭਾਈ ਮੀਤ ॥ ਸਉਦਾ ਕਰਹੁ ਗੁਰੁ ਸੇਵਹੁ ਨੀਤ ॥੩॥**

ਹੇ ਭਾਈ ਮਿੱਤਰੋ ! ਨਾਮ ਰੂਪ ਖੇਤੀ ਨੂੰ ਬੀਜਣਾ ਕਰੋ । ਨਿਤਾ ਪ੍ਰਤੀ ਗੁਰੂ ਦੀ ਸੇਵਾ ਕਰਕੇ ਨਾਮ ਰੂਪੀ ਸੌਦਾ ਕਰੋ। ਅਥਵਾ :—ਨਿਤਾ ਪ੍ਰਤੀ ਜੋ ਗੁਰਾਂ ਨੂੰ ਸੇਵਨਾ ਹੈ, ਏਹੀ ਸਉਦਾ ਖਰੀਦਣਾ ਕਰੋ।੩।

ਪ੍ਰਸਨ—ਨਗਰ ਵਿਚ ਹੱਟਾਂ ਹੁੰਦੀਆਂ ਹਨ। ਇਧਰ ਹੱਟਾਂ ਕੇਹੜੀਆਂ ਹਨ ? ਉੱਤਰ :—

**ਸਾਂਤਿ ਸਹਜ ਸੁਖ ਕੇ ਸਭਿ ਹਾਟ ॥ ਸਾਹ ਵਾਪਾਰੀ ਏਕੈ ਥਾਟ ॥ ੪ ॥**

ਸਹਜੇ ਹੀ ਸ਼ਾਂਤੀ ਸੁਖ ਦੇ ਸਹਿਤ ਜੋ ਇੰਦ੍ਰੀਆਂ ਇਸਥਿਤ ਕੀਤੀਆਂ ਹਨ, ਏਹੀ ਮਾਲ ਨਾਲ ਭਰਪੂਰ ਹੱਟੀਆਂ ਹਨ। ਭਾਵ ਇੰਦ੍ਰੀਆਂ ਰੂਪ ਤਾਂ ਹੱਟਾਂ ਹਨ, ਇਸ ਵਿਚ ਜੇਹੜਾ ਸ਼ਾਂਤੀ ਸੁਖ ਹੈ, ਏਹੀ ਮਾਲ ਹੈ।

ਸ਼ਾਹ ਕੌਣ—ਗੁਰੂ, ਅਤੇ ਵਾਪਾਰੀ ਜਗਿਆਸੂ ਇਨ੍ਹਾਂ ਦੋਹਾਂ ਦਾ ਇਕ ਹੀ ਥਾਟ, ਭਾਵ ਸਿਧਾਂਤ ਹੈ।੪।

ਜਿਵੇਂ ਕਿਸੇ ਤੀਰਥ ਤੇ ਜਾਈਏ ਤਾਂ ਹਰ ਬੋਦੀ ਪ੍ਰਤੀ 'ਜੇਜੀਆ' (ਟੈਕਸ) ਲਗਦਾ ਹੈ। ਜਿਵੇਂ ਹਰਦੁਆਰ ਜਾਓ ਤਾਂ ਟਿਕਟ ਦੇ ਨਾਲ ਹੀ ਪਹਿਲੇ ਟੈਕਸ ਲੈਂਦੇ ਹਨ, ਤਾਂ ਆਦਮੀ ਨੂੰ ਹਰਦੁਆਰ ਦੀ ਹੱਦ ਵਿਚ ਪ੍ਰਵੇਸ਼ ਕਰਨ ਦੇਂਦੇ ਹਨ। ਤੇ ਡੰਨ ਕੋਈ ਹੋਰ ਨਵਾਂ ਲਗਾ ਦੇਂਦੇ ਹਨ ਤੇ ਮਾਲ ਉਤੇ ਮਸੂਲ ਲਗਾ ਲੈਂਦੇ ਹਨ। ਪਰ ਜੇਕਰ ਵਡਾ ਅਫਸਰ ਮਾਫੀ ਪਟਾ ਲਿਖ ਦੇਵੇ ਤਾਂ ਫਿਰ ਨਾ ਕੋਈ ਜੇਜੀਆ, ਨਾ ਹੀ ਡੰਨ ਅਤੇ ਨਾ ਕੋਈ ਮਸੂਲ ਲੈਂਦਾ ਹੈ। ਇਸੀ ਪ੍ਰਕਾਰ—

**ਜੇਜੀਆ ਡੰਨੁ ਕੋ ਲਏ ਨ ਜਗਾਤਿ ॥**

**ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ ॥੫॥**

ਜਿਸ ਵੇਲੇ ਸਤਿਗੁਰਾਂ ਨੇ ਧੁਰ ਦੀ ਭਗਤੀ ਰੂਪੀ ਮੋਹਰ ਛਾਪ ਕਰ ਦਿਤੀ। ਤਾਂ ਕੋਈ ਕਾਮ ਕ੍ਰੋਧ ਆਦਿਕ ਜੇਜੀਆ ਨਹੀਂ ਲੈਂਦਾ, ਅਤੇ ਰਿਖੀ ਦੰਡ, ਪਿਤਰ ਦੰਡ, ਜਮ ਦੰਡ, ਵੀ ਨਹੀਂ ਲਗਦਾ, ਅਥਵਾ :—ਨੌਂ ਗ੍ਰਿਹਾਂ ਦਾ ਕੋਈ ਡੰਨ ਨਹੀਂ ਲਗਦਾ, ਅਤੇ ਜਮਦੂਤ ਵੀ ਕੋਈ

ਜਗਾਤਿ=ਮਸੂਲ ਨਹੀਂ ਲੈਂਦੇ ਹਨ । ੫ ।

**ਵਖਰੁ ਨਾਮੁ ਲਦਿ ਖੇਪ ਚਲਾਵਹੁ ॥**
**ਲੈ ਲਾਹਾ ਗੁਰਮੁਖਿ ਘਰਿ ਆਵਹੁ ॥੬॥**

ਨਾਮ ਰੂਪ ਸੌਦੇ ਨੂੰ ਲਦ ਕੇ ਸਰੀਰ ਰੂਪੀ ਖੇਪ ਨੂੰ ਪਰਮੇਸ਼ਰ ਦੀ ਤਰਫ ਚਲਾਵੋ । ਗੁਰਾਂ ਦੁਆਰੇ ਲਾਭ ਲੈ ਕੇ ਸਰੂਪ-ਘਰ ਵਿਚ ਆਵੋ । ੬ ।

**ਸਤਿਗੁਰੁ ਸਾਹੁ ਸਿਖ ਵਣਜਾਰੇ ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ ॥੭॥**

ਸਤਿਗੁਰੂ ਹੀ ਸ਼ਾਹ ਹਨ, ਅਤੇ ਸਿਖ ਵਣਜਾਰੇ ਹਨ ਸੌਦੇ ਦੇ ਖਰੀਦਣ ਵਾਲੇ ਜੋ ਸ਼ਰਧਾ ਰੂਪੀ ਪੂੰਜੀ ਕਰਕੇ ਸਚ ਨਾਮ ਰੂਪੀ ਲੇਖੇ ਨੂੰ ਸੰਮ੍ਹਾਲਦੇ ਹਨ । ੭ ।

**ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ ॥**
**ਅਬਿਚਲ ਨਗਰੀ ਨਾਨਕ ਦੇਵ ॥੮॥੧॥**

ਇਸ ਸਤਿਸੰਗ ਘਰ ਵਿਚ ਉਹ ਵਸਦਾ ਹੈ, ਜਿਸ ਨੇ ਪੂਰੇ ਸਤਿਗੁਰੂ ਦੀ ਸੇਵਾ ਕੀਤੀ ਹੈ । ਇਹ ਸਤਿਸੰਗ, ਅਥਵਾ :—ਮਨੁਖਾ ਦੇਹ ਰੂਪੀ ਨਗਰੀ ਅਬਿਚਲ ਦੇਵ=ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲੀ ਹੈ । ੮ । ੧ ।

## (ਪੰਨਾ ੪੩੧)

**ਆਸਾਵਰੀ ਮਹਲਾ ੫ ਘਰੁ ੩ ੧ ੴ ਸਤਿਗੁਰ ਪ੍ਰਸਾਦਿ ॥**
**ਮੇਰੇ ਮਨ ਹਰਿ ਸਿਉ ਲਾਗੀ ਪ੍ਰੀਤਿ ॥**

ਮੇਰੇ ਮਨ ਦੀ ਪ੍ਰੀਤੀ ਹੇ ਹਰੀ ! ਆਪ ਦੇ ਨਾਲ ਲੱਗ ਰਹੀ ਹੈ ।

**ਸਾਧਸੰਗਿ ਹਰਿ ਹਰਿ ਜਪਤ ਨਿਰਮਲ ਸਾਚੀ ਰੀਤਿ ॥੧॥ ਰਹਾਉ ॥**

ਸਾਧ ਸੰਗਤ ਵਿਖੇ ਜਿਹੜਾ ਹਰਿ ਹਰਿ ਨਾਮ ਦਾ ਜਪਣਾ ਹੈ ਏਹੀ ਨਿਰਮਲ ਅਤੇ ਸੱਚੀ ਰੀਤੀ ਹੈ । ੧ । ਰਹਾਉ ।

**ਦਰਸਨ ਕੀ ਪਿਆਸ ਘਣੀ ਚਿਤਵਤ ਅਨਿਕ ਪ੍ਰਕਾਰ ॥**

ਮੈਨੂੰ ਆਪ ਜੀ ਦੇ ਦਰਸ਼ਨ ਦੀ ਬੜੀ ਪਿਆਸ=ਚਾਹ ਲਗ ਰਹੀ ਹੈ, ਮੈਂ ਅਨੇਕ ਤਰ੍ਹਾਂ ਨਾਲ ਏਹੋ ਚਿਤਵਨਾ ਕਰਦਾ ਹਾਂ । ਕਿ—

**ਕਰਹੁ ਅਨੁਗ੍ਰਹੁ ਪਾਰਬ੍ਰਹਮ ਹਰਿ ਕਿਰਪਾ ਧਾਰਿ ਮੁਰਾਰਿ ॥੧॥**

ਹੇ ਪਾਰਬ੍ਰਹਮ ! ਆਪ ਮੇਰੇ ਉਪਰ ਅਨੁਗ੍ਰਹੁ=ਕਿਰਪਾ ਦ੍ਰਿਸ਼ਟੀ ਕਰੋ, ਜਿਵੇਂ ਹੇ ਹਰੀ ਮੁਰਾਰੀ ! ਆਪ ਭਗਤਾਂ ਉਪਰ ਕਿਰਪਾ ਧਾਰਦੇ ਹੋ । ੧ ।

**ਮਨੁ ਪਰਦੇਸੀ ਆਇਆ ਮਿਲਿਓ ਸਾਧ ਕੈ ਸੰਗਿ ॥**

ਇਹ ਮਨ ਪ੍ਰਦੇਸੀ=ਮੁਸਾਫਰਾਂ ਦੀ ਨਿਆਈਂ ਸਰੂਪ ਦੇਸ਼ ਤੋਂ ਪਰ੍ਹੇ, ਭਟਕਦਾ ਫਿਰਦਾ ਹੁਣ ਮਨੁਖਾ ਦੇਹ ਵਿਚ ਆਇਆ ਹੈ, ਸੰਤਾਂ ਦੇ ਨਾਲ ਆ ਕੇ ਮਿਲਿਆ ਹੈ ।

**ਜਿਸੁ ਵਖਰ ਕਉ ਚਾਹਤਾ ਸੋ ਪਾਇਓ ਨਾਮਹਿ ਰੰਗਿ ॥ ੨ ॥**

ਜਿਸ ਮੁਕਤੀ ਰੂਪੀ ਸੌਦੇ ਨੂੰ ਚਾਹੁੰਦਾ ਸੀ, ਉਹ ਸੌਦਾ-ਨਾਮ ਵਿਖੇ ਰੰਗਿ=ਪ੍ਰੇਮ ਕਰਕੇ ਪਾਇਆ ਹੈ । ੨ ।

**ਜੇਤੇ ਮਾਇਆ ਰੰਗ ਰਸ ਬਿਨਸਿ ਜਾਹਿ ਖਿਨ ਮਾਹਿ ॥**

ਜਿਤਨੇ ਕੁ ਮਾਇਆ ਦੇ ਰੰਗ ਰਸ ਹਨ, ਇਹ ਇਕ ਖਿਨ ਵਿਖੇ ਨਾਸ ਹੋ ਜਾਣ ਵਾਲੇ ਹਨ ।

**ਭਗਤ ਰਤੇ ਤੇਰੇ ਨਾਮ ਸਿਉ ਸੁਖੁ ਭੁੰਚਹਿ ਸਭ ਠਾਇ ॥ ੩ ॥**

ਇਹ ਨਿਸਚੇ ਕਰਕੇ ਭਗਤ ਜਨ ਤੇਰੇ ਨਾਮ ਨਾਲ ਰਤੇ ਹਨ, ਇਸ ਲਈ ਉਹ ਸਭ ਜਗ੍ਹਾ ਸੁਖ ਭੋਗਦੇ ਹਨ । ੩ ।

**ਸਭੁ ਜਗੁ ਚਲਤਉ ਪੇਖੀਐ ਨਿਹਚਲੁ ਹਰਿ ਕੋ ਨਾਉ ॥**

ਇਹ ਸਾਰਾ ਸੰਸਾਰ ਤੁਰਿਆ ਜਾਂਦਾ ਭਾਵ ਨਾਸਵੰਤ ਦਿਖਾਈ ਦੇਂਦਾ ਹੈ, ਇਕ ਹਰੀ ਦਾ ਨਾਮ ਅਚਲ ਹੈ ।

**ਕਰਿ ਮਿਤ੍ਰਾਈ ਸਾਧ ਸਿਉ ਨਿਹਚਲੁ ਪਾਵਹਿ ਠਾਉ ॥੪॥**

ਇਸ ਲਈ ਹੇ ਪੁਰਸ਼ਾ ! ਤੂੰ ਸੰਤਾਂ ਨਾਲ ਮਿੱਤ੍ਰਤਾ ਕਰ, ਜਿਸ ਤੇ ਤੂੰ ਅਬਿਨਾਸੀ ਜਗ੍ਹਾ ਨੂੰ ਪਾਵੇਂਗਾ । ੪ ।

**ਮੀਤ ਸਾਜਨ ਸੁਤ ਬੰਧਪਾ ਕੋਊ ਹੋਤ ਨ ਸਾਥ ॥**

ਚਾਹੇ ਕੋਈ ਮਿਤ੍ਰ ਹੈ, ਚਾਹੇ ਕੋਈ ਸਜਣ, ਅਕਿੱਰਤਮ ਉਪਕਾਰੀ ਹੈ, ਚਾਹੇ ਪੁੱਤਰ ਹੈ, ਚਾਹੇ ਕੋਈ ਸਬੰਧੀ, ਇਨ੍ਹਾਂ ਵਿਚੋਂ ਕੋਈ ਭੀ ਦਰਗਾਹ ਦਾ ਸਾਥੀ ਨਹੀਂ ਹੁੰਦਾ ।

**ਏਕੁ ਨਿਵਾਹੂ ਰਾਮ ਨਾਮ ਦੀਨਾ ਕਾ ਪ੍ਰਭੁ ਨਾਥ ॥ ੫ ॥**

ਇਕ ਰਾਮ ਦਾ ਨਾਮ ਹੀ ਤੋੜ ਤਕ ਜੀਵ ਦੇ ਨਾਲ ਨਿਵਾਹੂ=ਨਿਭਣ ਵਾਲਾ ਹੈ, ਜੋ ਪ੍ਰਭੂ ਦੀਨਾਂ ਦਾ ਸੁਆਮੀ ਹੈ । ੫ ।

**ਚਰਨ ਕਮਲ ਬੋਹਿਥ ਭਏ ਲਗਿ ਸਾਗਰੁ ਤਰਿਓ ਤੇਹ ॥**

ਜਿਨ੍ਹਾ ਨੂੰ ਬੋਹਿਥ=ਜਹਾਜ਼ ਰੂਪ ਗੁਰੂ ਸਾਹਿਬ ਜੀ ਦੇ ਚਰਨ ਕਮਲ ਪ੍ਰਾਪਤ ਹੋਏ ਹਨ, ਉਹ ਤੇਹ=ਤਿਨ੍ਹਾਂ ਚਰਨਾਂ ਕਵਲਾਂ ਨਾਲ ਲੱਗ ਕੇ, ਅਥਵਾ :-ਚਰਨਾਂ ਨਾਲ ਤੇਹ=ਹਿਤ ਕਰਕੇ ਸੰਸਾਰ-ਸਾਗਰ ਤੋਂ ਤਰ ਗਏ ਹਨ।

**ਭੇਟਿਓ ਪੂਰਾ ਸਤਿਗੁਰੂ ਸਾਚਾ ਪ੍ਰਭ ਸਿਉ ਨੇਹ ॥੬॥**

ਜਿਸ ਵੇਲੇ ਪੂਰਾ ਸਤਿਗੁਰੂ ਮਿਲਿਆ ਤਾਂ ਪ੍ਰਭੂ ਨਾਲ ਸੱਚਾ ਪ੍ਰੇਮ ਲਗ ਗਿਆ। ੬।

**ਸਾਧ ਤੇਰੇ ਕੀ ਜਾਚਨਾ ਵਿਸਰੁ ਨ ਸਾਸਿ ਗਿਰਾਸਿ ॥**

ਹੇ ਪ੍ਰਭੂ ! ਤੇਰੇ ਜੋ ਸੰਤ ਹਨ ਉਹਨਾਂ ਦੀ ਏਹੋ ਜਾਚਨਾ=ਮੰਗ ਹੈ, ਕਿ ਅੰਦਰ ਬਾਹਰ ਸੁਆਸ ਆਉਂਦਿਆਂ ਜਾਂਦਿਆਂ, ਅਥਵਾ :-ਸੁਆਸ ਲੈਂਦਿਆਂ ਤੇ ਗਿਰਾਸਿ=ਭੋਜਨ ਖਾਂਦਿਆਂ ਤੂੰ ਵਿਸਰ ਨਾ।

**ਜੋ ਤੁਧੁ ਭਾਵੈ ਸੋ ਭਲਾ ਤੇਰੈ ਭਾਣੈ ਕਾਰਜ ਰਾਸਿ ॥ ੭ ॥**

ਜੋ ਆਪ ਜੀ ਨੂੰ ਭਾਂਵਦਾ ਹੈ ਮੇਰੇ ਲਈ ਓਹੀ ਭਲਾ ਹੈ, ਕਿਉਂਕਿ ਤੇਰੇ ਹੁਕਮ ਵਿਖੇ ਤੁਰਿਆਂ ਹੀ ਸਾਰੇ ਕਾਰਜ ਰਾਸਿ=ਪੂਰਨ ਹੁੰਦੇ ਹਨ। ੭।

**ਸੁਖ ਸਾਗਰ ਪ੍ਰੀਤਮ ਮਿਲੇ ਉਪਜੇ ਮਹਾ ਅਨੰਦ ॥**

ਜਦ ਸੁਖਾਂ ਦੇ ਸਮੁੰਦਰ ਅਸਲੀ ਪ੍ਰੀਤਮ ਗੁਰੂ ਸਾਹਿਬ ਜੀ ਮਿਲੇ ਤਦ ਮਹਾਂ ਅਨੰਦ ਉਤਪੰਨ ਹੋਏ।

**ਕਹੁ ਨਾਨਕ ਸਭ ਦੁਖ ਮਿਟੇ ਪ੍ਰਭ ਭੇਟੇ ਪਰਮਾਨੰਦ ॥੮॥੧॥੨॥**

ਗੁਰੂ ਜੀ ਆਖਦੇ ਹਨ-ਗੁਰੂ ਜੀ ਦੀ ਕਿਰਪਾ ਨਾਲ ਪਰਮ ਅਨੰਦ ਸਰੂਪ ਪ੍ਰਭੂ ਦੇ ਮਿਲਣ ਕਰਕੇ ਸਾਰੇ ਦੁਖ ਮਿਟ ਗਏ। ੮। ੧। ੨। ੩੯।

## ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਕੀ ਜਤਿ

## ੧ ਓ ਸਤਿਗੁਰ ਪ੍ਰਸਾਦਿ ॥

'ਬਿਰਹੜੇ' ਵਿਜੋਗ ਨੂੰ ਕਹਿੰਦੇ ਹਨ*।

---

*ਗਾਵਹੁ ਗੀਤ ਨ ਬਿਰਹੜਾ ਨਾਨਕ ਬ੍ਰਹਮ ਬੀਚਾਰੋ ॥

[ਵਡਹੰਸੁ ਮ: ੧, ਪੰਨਾ ੫੮੧]

ਅਰਥ :-ਉਸ ਪਰਮੇਸ਼ਰ ਦੇ ਗੀਤ=ਜਸ ਨੂੰ ਗਾਓ, ਅਤੇ ਉਸ ਬ੍ਰਹਮ ਦਾ ਵਿਚਾਰ ਕਰੋ ਤਾਂ ਤੁਹਾਨੂੰ ਉਸ ਦਾ ਬਿਰਹੜਾ=ਵਿਛੋੜਾ ਨਹੀਂ ਹੋਵੇਗਾ।

ਹੁਣ ਗੁਰੂ ਸਾਹਿਬ ਜੀ ਬਿਰਹੜੇ=ਵਿਛੋੜੇ ਵਿਖੇ ਤਿੰਨ ਸ਼ਬਦ ਉਚਾਰਦੇ ਹਨ।

ਇਹ ਸ਼ਬਦ 'ਛੰਤਾ ਕੀ ਜਤਿ'=ਛੰਤਾਂ ਦੀ ਜਾਤੀ ਵਿਖੇ ਕਥਨ ਕੀਤੇ ਹਨ।

ਜਤਿ ਦਾ ਅਰਥ ਜਾਤੀ ਹੈ।

ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮ ॥

[ਸੂਹੀ ਮਹਲਾ ੫, ਪੰਨਾ ੭੪੨]

(ਅ) ਭਗਤਾ ਕੀ ਜਤਿ ਪਤਿ ਏਕੋ ਨਾਮੁ ਹੈ ਆਪੇ ਲਏ ਸਵਾਰਿ ॥

[ਆਸਾ ਮਹਲਾ ੩, ਪੰਨਾ ੪੨੯]

ਅਥਵਾ :–ਸੰਗੀਤ ਸ਼ਾਸਤ੍ਰ ਅਨੁਸਾਰ ਤਿੰਨ ਭੇਦ ਜੋੜੀ ਦੇ ਹਨ –

ਜਤਿ ੧, ਗਤਿ ੨, ਸਾਥ ੩।

ਜਿਸ ਵੇਲੇ ਸੱਜਾ ਹੱਥ ਗਤ ਦਾ ਕੰਮ ਕਰਦਾ ਹੈ, ਤੇ ਉਂਗਲੀਆਂ ਜੋੜੀ ਦੇ ਕਿਨਾਰੇ ਅਤੇ ਵਿਚਕਾਰ ਕੰਮ ਕਰਦੀਆਂ ਹਨ, ਤੇ ਖੱਬਾ ਹੱਥ ਖੁਲਾਸਾ ਵਜਾਉਂਦਾ ਹੈ, ਉਸ ਨੂੰ 'ਜਤਿ' ਆਖਦੇ ਹਨ।

ਜਿਸ ਵੇਲੇ ਦੋਹਾਂ ਹੱਥਾਂ ਦੀਆਂ ਉਂਗਲਾਂ ਹਰਫਾਂ ਨੂੰ ਕਢਦੀਆਂ ਹਨ, ਤੇ ਅਵਾਜ਼ ਵੀ ਨਰਮ ਨਰਮ ਨਿਕਲਦੀ ਹੈ, ਉਸ ਨੂੰ 'ਗਤਿ' ਆਖਦੇ ਹਨ।

ਜਿਸ ਵੇਲੇ ਦੋਵੇਂ ਹੱਥ ਖੁਲ੍ਹਾ ਕੰਮ ਕਰਨ, ਅਤੇ ਅਵਾਜ਼ ਵੀ ਖੁਲ੍ਹੀ ਨਿਕਲੇ (ਜਿਸ ਨੂੰ ਕੜਕੁਟ ਵੀ ਆਖਦੇ ਹਨ) ਉਸ ਨੂੰ 'ਸਾਥ' ਕਹਿੰਦੇ ਹਨ।

ਗੁਰੂ ਜੀ ਦਾ ਹੁਕਮ ਹੈ, ਇਸ ਸ਼ਬਦ ਨੂੰ 'ਜਤਿ' ਚਾਲ ਵਿਚ ਗਾਉਣਾ ਹੈ। ਇਤਨਾ ਕਹਿਕੇ ਹੁਣ ਉਸ ਦੀ ਪ੍ਰਾਪਤੀ ਦਾ ਉਪਦੇਸ਼ ਦੇਂਦੇ ਹਨ –

**ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ ਦਰਸਨ ਕਉ ਬਲਿ ਜਾਉ ॥੧॥**

ਹੇ ਪਿਆਰੇ ! ਪ੍ਰਭੂ ਪਾਰਬ੍ਰਹਮ ਨੂੰ ਸਿਮਰਨਾ ਕਰੀਏ, ਅਤੇ ਉਸ ਦੇ ਦਰਸ਼ਨਾ ਤੋਂ ਬਲਿਹਾਰ ਜਾਣਾ ਕਰੋ।੧।

**ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ ਸੋ ਕਿਉ ਤਜਣਾ ਜਾਇ ॥੨॥**

ਹੇ ਪਿਆਰੇ ! ਜਿਸ ਦੇ ਸਿਮਰਨੇ ਕਰਕੇ ਸਾਰੇ ਦੁਖ ਬੀਸਰਹਿ=ਭੁੱਲ ਜਾਂਦੇ ਹਨ, ਉਹ ਪ੍ਰਭੂ ਕਿਵੇਂ ਤਿਆਗਿਆ ਜਾ ਸਕਦਾ ਹੈ।੨।

**ਇਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ ॥੩॥**

ਹੇ ਪਿਆਰੇ ! ਇਸ ਤਨ ਨੂੰ ਸੰਤਾਂ ਪਾਸ ਵੇਚ ਦੇ, ਜੋ ਪ੍ਰੀਤਮ ਪ੍ਰਭੂ ਨਾਲ ਮਿਲਾ ਦੇਂਦੇ ਹਨ।੩।

ਅਥਵਾ :–ਹੇ ਪਿਆਰੇ ! ਇਸ ਤਨ ਨੂੰ ਸੰਤਾਂ ਪਾਸ ਵੇਚਕੇ ਭਾਵ ਆਪਣੀ ਹੰਗਤਾ ਛਡ ਕੇ ਇਉਂ ਬੇਨਤੀ ਕਰ ਕਿ ਹੇ ਸੰਤੋ ! ਮੈਨੂੰ ਪ੍ਰੀਤਮ ਨਾਲ ਮਿਲਾ ਦਿਓ।

**ਸੁਖ ਸੀਗਾਰ ਬਿਖਿਆ ਕੇ ਫੀਕੇ ਤਜਿ ਛੋਡੇ ਮੇਰੀ ਮਾਇ ॥੪॥**

ਵਿਸ਼ਿਆਂ ਦੀ ਉਤਪਤੀ ਕਰਨ ਵਾਲੇ ਜੋ ਸੰਸਾਰਕ ਸੁਖ ਅਤੇ ਸ਼ਿੰਗਾਰ ਹਨ ਉਹ ਫਿੱਕੇ ਜਾਣਕੇ, ਹੇ ਮੇਰੀ ਮਾਇ=ਸੰਤੋ ! ਮੈਂ ਤਜਿ=ਤਿਆਗ ਛੱਡੇ ਹਨ। ੪।

**ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ ਸਤਿਗੁਰ ਚਰਨੀ ਪਾਇ ॥੫॥**

ਹੇ ਪਿਆਰੇ ! ਜਿਸ ਵੇਲੇ ਮੈਂ ਆਪਣੇ ਆਪ ਨੂੰ ਸਤਿਗੁਰਾਂ ਦੀ ਚਰਨੀਂ ਪਾਇਆ ਤਾਂ ਕਾਮ ਕ੍ਰੋਧ ਲੋਭ ਮੋਹ ਹੰਕਾਰ ਪੰਜੇ ਦੂਤ ਆਪੇ ਤਿਆਗ ਕੇ ਚਲੇ ਗਏ। ੫।

**ਜੋ ਜਨ ਰਾਤੇ ਰਾਮ ਸਿਉ ਪਿਆਰੇ ਅਨਤ ਨ ਕਾਹੂ ਜਾਇ ॥੬॥**

ਹੇ ਪਿਆਰੇ ! ਜੋ ਗੁਰਮੁਖ ਜਨ ਰਾਮ ਨਾਮ ਦੇ ਭਜਨ ਨਾਲ ਰਾਤੇ=ਜੁੜੇ ਹੋਏ ਹਨ, ਉਹ ਕਿਸੇ ਹੋਰ ਤਰਫ ਨਹੀਂ ਜਾਂਦੇ। ੬।

**ਹਰਿ ਰਸੁ ਜਿਨ੍ਹੀ ਚਾਖਿਆ ਪਿਆਰੇ ਤ੍ਰਿਪਤਿ ਰਹੇ ਆਘਾਇ ॥੭॥**

ਹੇ ਪਿਆਰੇ ! ਜਿਨ੍ਹਾਂ ਨੇ ਹਰੀ ਨਾਮ-ਰਸ ਨੂੰ ਚਖਿਆ ਹੈ, ਉਹ ਇਸ ਲੋਕ ਦੇ ਪਦਾਰਥਾਂ ਤੋਂ ਭੀ ਤ੍ਰਿਪਤ, ਅਤੇ ਪ੍ਰਲੋਕ ਦੇ ਪਦਾਰਥਾਂ ਵਲੋਂ ਵੀ ਆਘਾਇ=ਰੱਜ ਰਹੇ ਹਨ। ੭।

**ਅੰਚਲੁ ਗਹਿਆ ਸਾਧ ਕਾ ਨਾਨਕ ਭੈ ਸਾਗਰੁ ਪਾਰਿ ਪਰਾਇ ॥੮॥੧॥੩॥**

ਗੁਰੂ ਜੀ ਆਖਦੇ ਹਨ—ਜਿਨ੍ਹਾਂ ਨੇ ਸੰਤਾਂ ਦਾ ਅੰਚਲੁ=ਪੱਲਾ ਫੜਿਆ ਹੈ, ਉਹਨਾਂ ਨੂੰ ਭੈ ਦਾਇਕ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ ਹੈ। ੮। ੧। ੩।

**ਜਨਮ ਮਰਣ ਦੁਖੁ ਕਟੀਐ ਪਿਆਰੇ ਜਬ ਭੇਟੈ ਹਰਿ ਰਾਇ ॥੧॥**

ਹੇ ਪਿਆਰੇ ! ਉਸ ਵੇਲੇ ਜਨਮ ਮਰਨ ਦਾ ਦੁਖ ਕੱਟਿਆ ਜਾਂਦਾ ਹੈ, ਜਿਸ ਵੇਲੇ ਹਰੀ ਰਾਜਾ ਇਸ ਨੂੰ ਆ ਕੇ ਮਿਲਦਾ ਹੈ। ੧।

**ਸੁੰਦਰੁ ਸੁਘਰੁ ਸੁਜਾਣੁ, ਪ੍ਰਭੁ ਮੇਰਾ, ਜੀਵਨੁ ਦਰਸੁ ਦਿਖਾਇ ॥੨॥**

ਉਹ ਮੇਰਾ ਪ੍ਰਭੂ ਸੁੰਦਰ ਹੈ, ਸੁਘਰੁ=ਸਰੇਸ਼ਟ ਘਾੜਤ ਦੇ ਘੜਨ ਵਾਲਾ ਹੈ, ਸੁਜਾਣੁ=ਚਤੁਰ ਹੈ, ਉਚੇ ਜੀਵਨ ਵਾਲਿਆਂ ਨੂੰ ਉਹ ਆਪਣਾ ਦਰਸ਼ਨ ਵਿਖਾਉਂਦਾ ਹੈ। ੨।

**ਜੋ ਜੀਅ ਤੁਝ ਤੇ ਬੀਛੁਰੇ ਪਿਆਰੇ ਜਨਮਿ ਮਰਹਿ ਬਿਖੁ ਖਾਇ ॥੩॥**

ਹੇ ਪਿਆਰੇ ਪ੍ਰਭੂ ! ਜਿਹੜੇ ਜੀਵ ਆਪ ਤੋਂ ਵਿਛੁੜੇ ਹੋਏ ਹਨ, ਉਹ ਵਿਸ਼ਿਆਂ ਰੂਪੀ ਵਿਹੁ ਨੂੰ ਖਾ ਕੇ ਭਾਵ ਭੋਗ ਕੇ ਜੰਮਦੇ ਮਰਦੇ ਹਨ। ੩।

**ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ ਤਿਸ ਕੈ ਲਾਗਉ ਪਾਇ ॥੪॥**

ਹੇ ਪਿਆਰੇ ਪ੍ਰਭੂ ! ਜਿਸ ਨੂੰ ਤੂੰ ਆਪਣੇ ਨਾਲ ਮੇਲਦਾ ਹੈਂ, ਉਹੀ ਆਪ ਜੀ ਨਾਲ

ਮਿਲਦਾ ਹੈ, ਮੈਂ ਉਸ ਦੇ ਚਰਨੀਂ ਲਗਦਾ ਹਾਂ । ੪.।

**ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥੫॥**

ਹੇ ਪਿਆਰੇ ਪ੍ਰਭੂ ! ਆਪ ਜੀ ਦਾ ਦਰਸ਼ਨ ਦੇਖਦਿਆਂ ਜੋ ਸੁਖ ਪ੍ਰਾਪਤ ਹੋਇਆ ਹੈ, ਉਹ ਮੂੰਹ ਨਾਲ ਕਿਹਾ ਨਹੀਂ ਜਾਂਦਾ । ੫ ।

**ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ ॥੬॥**

ਹੇ ਪਿਆਰੇ ਪ੍ਰਭੂ ! ਆਪ ਜੀ ਨਾਲ ਜੋ ਸੱਚੀ ਪ੍ਰੀਤੀ ਹੈ, ਉਹ ਕਦੇ ਟੁਟਦੀ ਨਹੀਂ ਹੈ, ਜੋ ਜੁਗਾਂ ਜੁਗਾਂ ਵਿਚ ਸਮਾ ਰਹੀ ਹੈ । ੬ ।

**(ਪੰਨਾ ੪੩੨)**

**ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ ਅਮਰੁ ਰਜਾਇ ॥੭॥**

ਹੇ ਪਿਆਰੇ ਪ੍ਰਭੂ ! ਜੋ ਆਪ ਜੀ ਨੂੰ ਭਾਉਂਦਾ ਹੈ ਉਹੀ ਚੰਗਾ ਹੈ, ਆਪ ਜੀ ਦੀ ਰਜਾਇ= ਆਗਿਆ ਅਮਰੁ=ਅਮੇਟ ਹੈ, ਅਥਵਾ :-ਇਸ ਜੀਵ ਨੂੰ ਅਮਰ ਕਰਨ ਵਾਲੀ ਹੈ ।

**ਨਾਨਕ ਰੰਗਿ ਰਤੇ ਨਾਰਾਇਣੈ ਪਿਆਰੇ ਮਾਤੇ ਸਹਜਿ ਸੁਭਾਇ ॥੮॥੨॥੪॥**

ਗੁਰੂ ਜੀ ਆਖਦੇ ਹਨ-ਹੇ ਪਿਆਰੇ ਨਰਾਇਣ! ਅਸੀਂ ਆਪ ਜੀ ਦੇ ਰੰਗਿ=ਪ੍ਰੇਮ ਵਿਖੇ ਰਤੇ ਹਾਂ, ਅਤੇ ਸ਼ਾਂਤੀ ਸੁਭਾ ਵਿਖੇ ਮਸਤ ਰਹਿੰਦੇ ਹਾਂ । ੮ । ੨ । ੪ ।

**ਸਭ ਬਿਧਿ ਤੁਮ ਹੀ ਜਾਨਤੇ ਪਿਆਰੇ ਕਿਸੁ ਪਹਿ ਕਹਉ ਸੁਨਾਇ ॥੧॥**

ਹੇ ਪਿਆਰੇ ਪ੍ਰਭੂ ! ਆਪ ਸਭ ਵਿਧੀ ਨੂੰ ਜਾਣਦੇ ਹੋ, ਤੇਰੇ ਬਿਨਾਂ ਮੈਂ ਆਪਣੀ ਹਾਲਤ ਕਿਸ ਦੇ ਪਾਸ ਕਹਿਕੇ ਸੁਣਾਵਾਂ । ੧ ।

**ਤੂੰ ਦਾਤਾ ਜੀਆ ਸਭਨਾ ਕਾ ਤੇਰਾ ਦਿਤਾ ਪਹਿਰਹਿ ਖਾਇ ॥੨॥**

ਤੂੰ ਸਾਰਿਆਂ ਜੀਵਾਂ ਦਾ ਦਾਤਾ ਹੈਂ, ਤੇਰਾ ਦਿੱਤਾ ਹੋਇਆ ਹੀ ਅਸੀਂ ਬਸਤ੍ਰ ਵਗੈਰਾ ਪਹਿਨਦੇ ਹਾਂ ਤੇ ਭੋਜਨ ਖਾਂਦੇ ਹਾਂ । ੨ ।

**ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ ॥੩॥**

ਹੇ ਪਿਆਰੇ ਪ੍ਰਭੂ ! ਦੁਖ ਅਤੇ ਸੁਖ ਤੇਰੀ ਆਗਿਆ ਅਨੁਸਾਰ ਹੀ ਆ ਕੇ ਮਿਲਦੇ ਹਨ, ਤੇਰੇ ਬਿਨਾਂ ਦੂਜੀ ਹੋਰ ਕੋਈ ਜਗ੍ਹਾ ਨਹੀਂ ਹੈ । ੩ ।

**ਜੋ ਤੂੰ ਕਰਾਵਹਿ ਸੋ ਕਰੀ ਪਿਆਰੇ ਅਵਰੁ ਕਿਛੁ ਕਰਣੁ ਨ ਜਾਇ ॥੪॥**

ਹੇ ਪਿਆਰੇ ਪ੍ਰਭੂ ! ਜੋ ਤੂੰ ਕਰਾਉਂਦਾ ਹੈਂ, ਓਹੀ ਮੈਂ ਕਰਦਾ ਹਾਂ, ਤੇਰੀ ਆਗਿਆ ਬਿਨਾਂ ਹੋਰ ਕੁਝ ਨਹੀਂ ਕੀਤਾ ਜਾਂਦਾ । ੪ ।

**ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ ॥੫॥**

ਹੇ ਪਿਆਰੇ ਪ੍ਰਭੂ ! ਉਹ ਰਾਤ ਦਿਨ ਸਾਰੇ ਸੋਭਨੀਕ ਹਨ, ਜਿਸ ਰਾਤ ਦਿਨ ਵਿਚ ਹਰੀ ਨਾਮ ਜਪਿਆ ਜਾਂਦਾ ਹੈ । ੫ ।

**ਸਾਈ ਕਾਰ ਕਮਾਵਣੀ ਪਿਆਰੇ ਧੁਰਿ ਮਸਤਕਿ ਲੇਖੁ ਲਿਖਾਇ ॥੬॥**

ਹੇ ਪਿਆਰੇ ਪ੍ਰਭੂ ! ਅਸੀਂ ਸਾਰੇ ਜੀਵ ਓਹੀ ਕਾਰ=ਕਿਰਤ ਕਮਾਉਂਦੇ ਹਾਂ, ਜੋ ਧੁਰੋਂ ਮਸਤਕ ਪਰ ਲੇਖ ਲਿਖਾ ਕੇ ਆਏ ਹਾਂ । ੬ ।

**ਏਕੋ ਆਪਿ ਵਰਤਦਾ ਪਿਆਰੇ ਘਟਿ ਘਟਿ ਰਹਿਆ ਸਮਾਇ ॥੭॥**

ਹੇ ਪਿਆਰੇ ਪ੍ਰਭੂ ! ਇਕ ਤੂੰ ਆਪ ਹੀ ਸਾਰੇ ਵਰਤ ਰਿਹਾ ਹੈਂ, ਘਟਾਂ ਘਟਾਂ ਵਿਚ ਭੀ ਤੂੰ ਸਮਾ ਰਿਹਾ ਹੈਂ । ੭ ।

**ਸੰਸਾਰ ਕੂਪ ਤੇ ਉਧਰਿ ਲੈ ਪਿਆਰੇ**
**ਨਾਨਕ ਹਰਿ ਸਰਣਾਇ ॥੮॥੩॥੨੨॥੧੫॥੨॥੪੨॥**

ਹੇ ਪਿਆਰੇ ਪ੍ਰਭੂ ! ਮੈਨੂੰ ਸੰਸਾਰ ਖੂਹ ਤੋਂ ਉਧਾਰ ਲੈ ਭਾਵ ਕਢ ਲੈ ਅਰਥਾਤ ਜਨਮ ਮਰਨ ਦੂਰ ਕਰ ਦੇ । ਗੁਰੂ ਜੀ ਕਥਨ ਕਰਦੇ ਹਨ–ਹੇ ਹਰੀ ! ਮੈਂ ਆਪ ਜੀ ਦੇ ਚਰਨਾਂ ਦੀ ਸ਼ਰਨ ਵਿਚ ਆਇਆ ਹਾਂ । ੮ । ੩ । ੨੨ । ੧੫ । ੨ । ੪੨ ।

## ਰਾਗੁ ਆਸਾ ਮਹਲਾ ੧ ਪਟੀ ਲਿਖੀ ੴ ਸਤਿਗੁਰ ਪ੍ਰਸਾਦਿ ॥

ਜਿਸ ਵੇਲੇ ਪਿਤਾ ਕਾਲੂ ਜੀ ਨੇ ਗੁਰੂ ਨਾਨਕ ਨੂੰ ਪਾਂਧੇ ਪਾਸ ਪੜ੍ਹਨ ਵਾਸਤੇ ਬਿਠਾਇਆ ਤਾਂ ਪਹਿਲੇ ਇਕ ਦਿਨ ਪਿਤਾ ਜੀ ਦੀ ਆਗਿਆ ਮੰਨ ਕੇ ਪਾਂਧੇ ਦੇ ਪਿਛੇ ਪਿਛੇ ਪੜ੍ਹੀ ਜਾਣ । ਜਦ ਦੂਜੇ ਦਿਨ ਗਏ ਤਾਂ ਪਾਂਧੇ ਨੇ ਪੱਟੀ ਉਤੇ ਅੱਖਰ ਲਿਖ ਦਿਤੇ । ਉਹਨਾਂ ਅੱਖਰਾਂ ਨੂੰ ਵੇਖ ਕੇ ਗੁਰੂ ਜੀ ਨੇ ਕਿਹਾ, "ਇਨ੍ਹਾਂ ਅੱਖਰਾਂ ਦਾ ਤਾਤ ਪਰਜ ਵੀ ਜਾਣਦਾ ਹੈਂ ਕਿ ਨਹੀਂ ?" ਪਾਂਧੇ ਨੇ ਕਿਹਾ–"ਮੈਂ ਤਾਂ ਕੇਵਲ ਅੱਖਰ ਪੜ੍ਹਾਉਣ ਜਾਣਦਾ ਹਾਂ, ਮੈਨੂੰ ਇਨ੍ਹਾਂ ਅੱਖਰਾਂ ਦੇ ਤਾਤਪਰਜ ਦਾ ਕੋਈ ਪਤਾ ਨਹੀਂ ।" ਇਹ ਗੱਲ ਸੁਣ ਕੇ ਗੁਰੂ ਜੀ ਭੁਲਾਵੇਂ ਅੱਖਰਾਂ ਦਾ ਸਿਧਾਂਤ ਪੱਟੀ ਉਤੇ ਲਿਖ ਕੇ ਗੁਪਾਲ ਪਾਂਧੇ ਨੂੰ ਸੁਣਾਉਂਦੇ ਹਨ –

**ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥**

ਸਸੈ=ਸੱਸੇ ਦੁਆਰਾ ਕਥਨ ਕਰਦੇ ਹਨ–ਜਿਸ ਪਰਮੇਸ਼ਰ ਨੇ ਇਹ ਸ੍ਰਿਸ਼ਟੀ ਸਾਜੀ ਹੈ, ਸੋਇ= ਓਹੀ ਸਾਰਿਆਂ ਦਾ ਇਕ ਸਾਹਿਬੁ=ਮਾਲਕ ਹੋਇਆ ਹੈ ।

**ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ**
**ਆਇਆ ਤਿਨ੍ ਕਾ ਸਫਲੁ ਭਇਆ ॥੧॥**

ਗੁਰਾਂ ਦੀ ਸੇਵਾ ਵਿਚ ਖੜੇ ਰਹਿਣ ਦਾ ਜਿਨ੍ਹਾਂ ਦਾ ਚਿੱਤ ਲੱਗਾ ਹੈ, ਉਨ੍ਹਾਂ ਪੁਰਸ਼ਾਂ ਦਾ ਸੰਸਾਰ ਵਿਚ ਆਇਆ ਸਫਲ ਹੋਇਆ ਹੈ।੧।

**ਮਨ ਕਾਹੇ ਭੂਲੇ ਮੂੜ ਮਨਾ ॥**
**ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥੧॥ਰਹਾਉ॥**

ਮੂੜ ਮਨਾ=ਹੇ ਮੂਰਖ ਮਨ! ਮਨ=ਸ੍ਰਵੱਣ, ਮੰਨਨ, ਨਿਧਿਆਸਣਿ ਵਲੋਂ ਕੀ ਭੁਲ ਰਿਹਾ ਹੈਂ। ਅਥਵਾ :–ਮਨ–ਸ਼ਰੋਮਣੀ ਜੋ ਪਰਮੇਸ਼ਰ ਹੈ, ਉਸ ਵਲੋਂ ਕਿਸ ਵਾਸਤੇ ਭੁਲ ਰਿਹਾ ਹੈਂ ? ਅਥਵਾ :–ਹੇ ਮਨ ! ਮੂੜ੍ਹਤਾ ਤੇ ਮਨੌਤਤਾ ਵਿਚ ਲਗ ਕੇ ਕੀ ਭੁਲ ਰਿਹਾ ਹੈਂ। ਬੀਰਾ=ਹੇ ਭਾਈ! ਜਦੋਂ ਲੇਖਾ ਦੇਣਾ ਪਵੇਗਾ, ਤਦ ਤੈਨੂੰ ਪੜ੍ਹਿਆਂ ਤੇ ਅਨਪੜ੍ਹਿਆਂ ਦਾ ਪਤਾ ਲੱਗੇਗਾ।੧।ਰਹਾਉ।

**ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ ॥**

ਈੜੀ ਦੁਆਰਾ ਕਥਨ ਕਰਦੇ ਹਨ–ਸਾਰਿਆਂ ਦਾ ਦਾਤਾ ਆਦਿ ਪੁਰਖ ਪਰਮਾਤਮਾਂ ਹੈ, ਉਹ ਪਰਮੇਸ਼ਰ ਆਪ ਭੀ ਸੱਚਾ ਹੈ।

**ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ ॥੨॥**

ਇਨ੍ਹਾਂ ਅੱਖਰਾਂ ਦੇ ਵਿਚੋਂ ਜੋ ਗੁਰਮੁਖ ਗੁਰਾਂ ਦੁਆਰੇ ਸਿਧਾਂਤ ਨੂੰ ਬੁੱਝਦਾ ਹੈ, ਉਹ ਇਹ ਨਿਸਚੇ ਕਰਦਾ ਹੈ ਕਿ ਉਸ ਪਰਮੇਸ਼ਰ ਦੇ ਸਿਰ ਤੇ ਕੋਈ ਲੇਖ ਨਹੀਂ ਹੁੰਦਾ।

ਅਥਵਾ :–ਤਿਸ ਪੁਰਸ਼ ਦੇ ਸਿਰ ਉਤੇ ਕੋਈ ਮਾੜਾ ਲੇਖ ਨਹੀਂ ਹੁੰਦਾ।੨।

**ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ ॥**

ਊੜੇ ਦੁਆਰਾ ਕਥਨ ਕਰਦੇ ਹਨ–ਉਸ ਪਰਮੇਸ਼ਰ ਦੀ ਉਪਮਾ ਕਰਨੀ ਚਾਹੀਦੀ ਹੈ, ਜਿਸ ਦਾ ਅੰਤ ਨਹੀਂ ਪਾਇਆ ਜਾਂਦਾ।

**ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨੀ ਸਚੁ ਕਮਾਇਆ ॥੩॥**

ਜੋ ਪੁਰਸ਼ ਸੇਵਾ ਨੂੰ ਕਰਦੇ ਹਨ, ਓਹੀ ਗਿਆਨ-ਫਲ ਨੂੰ ਪਾਉਂਦੇ ਹਨ, ਜਿਨ੍ਹਾਂ ਨੇ ਸੱਚ ਨਾਮ ਨੂੰ ਕਮਾਇਆ ਹੈ, ਓਹੀ ਤਰਦੇ ਹਨ।੩।

**ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ ॥**

ਙੰਙੇ ਦੁਆਰਾ ਕਥਨ ਕਰਦੇ ਹਨ–ਜਿਹੜਾ ਕੋਈ ਪੁਰਸ਼ ਪਰਮੇਸ਼ਰ-ਪ੍ਰਾਪਤੀ ਦੇ ਗਿਆਨ ਨੂੰ

ਬੁੱਝਦਾ ਹੈ, ਉਹੀ ਪੰਡਿਤ ਪੜ੍ਹਿਆ ਹੋਇਆ ਹੈ।

**ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ ॥੪॥**

ਜਦੀ ਸਾਰਿਆਂ ਜੀਵਾਂ ਵਿਚ ਇਕ ਪਰਮਾਤਮਾ ਨੂੰ ਜਾਣੇ, ਤਾਂ ਕੋਈ ਵੀ ਹੰਗਤਾ ਮਮਤਾ ਨੂੰ ਨਹੀਂ ਕਹਿੰਦਾ। ੪।

**ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥**

ਕੱਕੇ ਦੁਆਰਾ ਕਥਨ ਕਰਦੇ ਹਨ–ਜਦ ਬੁਢੇਪਾ ਆਉਣ ਕਰਕੇ ਕੇਸ ਪੁੰਡਰ=ਚਿੱਟੇ ਹੋਏ, ਤਾਂ ਸਾਬਣ ਤੋਂ ਬਿਨਾਂ ਹੀ ਉੱਜਲ ਹੋ ਗਏ।

**ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥੫॥**

ਜਮ ਰਾਜੇ=ਧਰਮ ਰਾਜਾ ਦੇ ਭੇਜੇ ਹੋਏ ਹੇਰੂ=ਵੇਖਣ ਵਾਲੇ, ਅਥਵਾ :–ਹੇਰੂ=ਹੇਲੂ ਭਾਵ ਦੁਖ ਦੇਣ ਵਾਲੇ ਜਮਦੂਤ ਆਏ, ਆਉਂਦਿਆਂ ਸਾਰ ਹੀ ਮਾਇਆਧਾਰੀਆਂ ਨੂੰ ਸੰਗਲਾਂ ਨਾਲ ਬੰਨ੍ਹ ਲਿਆ। ਅਥਵਾ :–ਮਇਆਵਕੀ ਸੰਗਲਾਂ ਨਾਲ ਬੰਨ੍ਹ ਲਿਆ, ਕਿਉਂਕਿ ਵਾਸਤਵ ਵਿਚ ਸੰਗਲ ਕੋਈ ਭੀ ਨਹੀਂ ਹੈ। ੫।

**ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ ॥**

ਖੱਖੇ ਦੁਆਰਾ ਕਥਨ ਕਰਦੇ ਹਨ–ਆਲਮ=ਸੰਸਾਰ ਰੂਪ ਜੋ ਇਕ ਖੁੰਦਕਾਰੁ=ਹਫਤ ਵਲੈਤ ਹੈ, ਉਸ ਦਾ ਉਹ ਪਰਮੇਸ਼ਰ ਸਾਹ=ਮਾਲਕ ਹੈ। ਅਥਵਾ :–ਧੋਬੀ ਦੇ ਪਟੜੇ ਦਾ ਆਸਰਾ ਜਿਵੇਂ ਖੁੰਦਕਾਰੁ=ਕਿੱਲਾ ਹੁੰਦਾ ਹੈ, ਤਿਵੇਂ ਉਹ ਪਰਮੇਸ਼ਰ ਆਲਮੁ=ਸੰਸਾਰ ਦਾ ਆਸਰਾ ਰੂਪ ਹੈ, ਜਿਸ ਪਰਮੇਸ਼ਰ ਨੇ ਸੰਸਾਰ ਨੂੰ ਖਰੀਦਿ=ਉਤਪੰਨ ਕਰਕੇ ਸਾਰਿਆਂ ਨੂੰ ਖਰਚੁ=ਖਾਣ ਪਾਣ ਦਿੱਤਾ ਹੈ।

**ਬੰਧਨਿ ਜਾ ਕੈ ਸਭੁ ਜਗੁ ਬਾਧਿਆ**
**ਅਵਰੀ ਕਾ ਨਹੀ ਹੁਕਮੁ ਪਇਆ ॥੬॥**

ਜਿਸ ਪਰਮੇਸ਼ਰ ਦੇ ਪਾਏ ਹੋਏ ਬੰਧਨਾਂ ਕਰਕੇ ਹੀ ਸਾਰਾ ਜਗਤ ਬੱਝਾ ਹੋਇਆ ਹੈ, ਉਸ ਪਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਦਾ ਹੁਕਮ ਨਹੀਂ ਪਿਆ। ੬।

**ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ ॥**
**ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ ਵਾਹੈ ਤਈ ਕੀਆ ॥੭॥**

ਗੱਗੇ ਦੁਆਰਾ ਕਥਨ ਕਰਦੇ ਹਨ–ਜਿਸ ਪੁਰਸ਼ ਨੇ ਗੋਬਿੰਦ ਦੀ ਗੋਇ=ਬਾਣੀ ਗਾਇ=ਗਾਉਣੀ ਛੱਡ ਦਿਤੀ ਹੈ, ਅਤੇ ਗੱਲਾਂ ਕਰਨ ਵਿਚ ਗਰਬਿ ਭਇਆ=ਹੰਕਾਰੀ ਹੋ ਗਿਆ ਹੈ। ਉਸ ਦਾ ਫਿਰ ਇਹ ਹਾਲ ਹੁੰਦਾ ਹੈ ਕਿ–ਜਿਸ ਘੁਮਾਰ ਨੇ ਕਈ ਤਰ੍ਹਾਂ ਦੇ ਭਾਂਡੇ ਘੜ ਕੇ ਉਨ੍ਹਾਂ ਦੇ ਪਕਾਣ

ਵਾਸਤੇ ਆਵੀ ਸਜਾਈ ਹੈ, ਉਸ ਚਾੜ੍ਹਨ ਵਾਲੇ ਘੁਮਾਰ ਨੇ ਤਈ=ਤਿਸ ਪੁਰਸ਼ ਨੂੰ ਮੋਹਰਲੀ ਭਾਵ ਅਗਲੀ ਇੱਟ ਕੀਤਾ ਹੈ। ਕਿਉਂਕਿ ਅਗਲੀ ਇੱਟ ਨੂੰ ਸੇਕ ਬਹੁਤ ਲਗਦਾ ਹੈ। ਜੋ ਹਰ ਵੇਲੇ ਸੜਦੀ ਰਹਿੰਦੀ ਹੈ।

ਦੂਜਾ ਅਰਥ :–ਜਿਸ ਈਸ਼੍ਵਰ ਨੇ ਸਰੀਰਾਂ ਰੂਪੀ ਭਾਂਡੇ ਘੜ ਕੇ ਸੰਸਾਰ ਰੂਪੀ ਆਵੀ ਸਾਜੀ ਹੈ, ਤਿਸ ਈਸ਼੍ਵਰ ਨੇ ਤਿਸ ਪੁਰਸ਼ ਨੂੰ ਚਾੜ੍ਹਨ ਵਾਲਾ ਤੇ ਵਾਹੇ=ਵਿਨਾਸ ਕਰਨ ਵਾਲਾ ਭਾਵ ਜਨਮ ਮਰਨ ਵਾਲਾ ਕੀਤਾ ਹੈ।

ਤੀਜਾ ਅਰਥ :–ਸਰੀਰਾਂ ਰੂਪੀ ਭਾਂਡਿਆਂ ਨੂੰ ਘੜ ਕੇ ਜਿਸ ਨੇ ਸੰਸਾਰ ਆਵੀ ਸਾਜੀ ਹੈ ਐਸਾ ਜੋ ਬ੍ਰਹਮਾ ਹੈ, ਚਾੜ੍ਹਨ=ਪਾਲਣ ਕਰਨ ਵਾਲਾ ਜੋ ਵਿਸ਼ਨੂੰ ਹੈ, ਵਾਹੇ=ਬਿਨਾਸ ਕਰਨ ਵਾਲਾ ਜੋ ਸ਼ਿਵ ਹੈ, ਇਹਨਾਂ ਤਿੰਨ ਦੇਵਤਿਆਂ ਨੂੰ ਚੰਗੀ ਤਰ੍ਹਾਂ ਹਿਸਾਬ ਲੈਣ ਵਾਸਤੇ, ਉਸ ਪੁਰਸ਼ ਉਤੇ ਤਈ ਕੀਆ=ਤਾਇਨਾਤ ਕੀਤਾ ਭਾਵ ਮੁਕੱਰਰ ਕੀਤਾ ਹੈ, ਜਿਨ੍ਹਾਂ ਨੇ ਗੋਬਿੰਦ ਦੀ ਬਾਣੀ ਗਾਉਣੀ ਛੱਡੀ ਹੈ। ੭।

## ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ ॥

ਘੱਘੇ ਦੁਆਰਾ ਕਥਨ ਕਰਦੇ ਹਨ–ਜੋ ਸੇਵਕ ਹੋ ਕੇ ਸੇਵਾ ਰੂਪੀ ਘਾਲ=ਕਮਾਈ ਨੂੰ ਘਾਲੈ= ਕਰਦਾ ਹੈ, ਅਤੇ ਗੁਰਾਂ ਦੇ ਉਪਦੇਸ਼ ਵਿਚ ਲੱਗਾ ਰਹਿੰਦਾ ਹੈ।

## ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ ॥੮॥

ਪੁਨਾ ਜੋ ਬੁਰਾ ਭਲਾ ਦੋਹਾਂ ਨੂੰ ਸਮ ਕਰਕੇ ਜਾਣਦਾ ਹੈ ਤਾਂ ਇਸ ਵਿਧੀ ਵਾਲਾ ਪੁਰਸ਼ ਸਾਹਿਬੁ= ਪਰਮਾਤਮਾ ਨੂੰ ਰਮਤੁ ਰਹੈ=ਮਿਲਿਆ ਰਹਿੰਦਾ ਹੈ। ੮।

## ਚਚੈ ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰਿ ਜੁਗਾ ॥

ਚੱਚੇ ਦੁਆਰਾ ਕਥਨ ਕਰਦੇ ਹਨ–ਜਿਸ ਈਸ਼੍ਵਰ ਨੇ ਚਾਰ ਵੇਦ ਸਾਜੇ=ਬਣਾਏ ਹਨ, ਅਤੇ ਚਾਰ ਖਾਣੀਆਂ ਤੇ ਚਾਰ ਜੁਗ ਬਣਾਏ ਹਨ।

## ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ ॥੯॥

ਪੁਨਾ ਜੋ ਈਸ਼੍ਵਰ ਸਭ ਜੁਗਾਂ ਜੁਗਾਂ ਵਿਚ ਜੋਗੀ=ਜੁੜ ਰਿਹਾ ਹੈ, ਅਤੇ ਸਰਬ ਖਾਣੀਆਂ ਵਿਚ ਇਸਥਿਤ ਹੋ ਕੇ ਭੋਗੀ ਹੋ ਰਿਹਾ ਹੈ, ਉਹ ਈਸ਼੍ਵਰ ਆਪ ਹੀ ਪੜ੍ਹਿਆ ਹੋਇਆ ਪੰਡਿਤ ਥੀਆ=ਹੋ ਰਿਹਾ ਹੈ। ੯।

## (ਪੰਨਾ ੪੩੩)

## ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ ॥

ਛੱਛੇ ਦੁਆਰਾ ਕਥਨ ਕਰਦੇ ਹਨ–ਸਭ ਜੀਵਾਂ ਦੇ ਅੰਦਰ ਛਾਇਆ=ਅਵਿਦਿਆ ਵਰਤ ਰਹੀ ਹੈ, ਅਤੇ ਹੇ ਪ੍ਰਭੂ ! ਤੇਰਾ ਕੀਤਾ ਹੋਇਆ ਹੀ ਭਰਮ ਸਭ ਨੂੰ ਹੋ ਰਿਹਾ ਹੈ।

**ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ॥੧੦॥**

ਭਰਮ ਨੂੰ ਉਤਪੰਨ ਕਰਕੇ ਤੂੰ ਆਪ ਹੀ ਜੀਵਾਂ ਨੂੰ ਆਪਣੀ ਵਲੋਂ ਭੁਲਾ ਦਿੱਤਾ ਹੈ, ਜਿਨ੍ਹਾਂ ਉਤੇ ਤੇਰਾ ਕਰਮੁ=ਅਨੁਗ੍ਰਹੁ ਹੋਇਆ ਹੈ ਤਿਨ੍ਹਾਂ ਨੂੰ ਪੂਰਾ ਗੁਰੂ ਮਿਲਿਆ ਹੈ। ਅਥਵਾ :–ਜਿਨ੍ਹਾਂ ਨੂੰ ਗੁਰੂ ਮਿਲਿਆ ਹੈ, ਉਨ੍ਹਾਂ ਪਾਸੋਂ ਤੇਰਾ ਕਰਮ ਹੋਇਆ ਹੈ ॥ ੧੦ ॥

**ਜਜੈ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ ॥**

ਜੱਜੇ ਦੁਆਰਾ ਕਥਨ ਕਰਦੇ ਹਨ, ਮੈਂ ਜਨ ਮੰਗਤਾ ਹੋ ਕੇ ਜਾਨੁ=ਮਨੁਖਾ ਦੇਹ, ਅਥਵਾ :–ਪਰਮੇਸ਼ਰ ਦਾ ਜਾਨਣਾ, ਅਥਵਾ :–ਜਾਨੁ=ਗਿਆਨ ਮੰਗਦਾ ਹਾਂ, ਕਿਉਂਕਿ ਜਿਸ ਗਿਆਨ ਤੋਂ ਬਿਨਾਂ ਚੁਰਾਸੀ ਲੱਖ ਜੂਨੀਆਂ ਰੂਪ ਭਿਖਿਆ ਵਿਚ ਭਵਿਆ=ਫਿਰਿਆ ਹਾਂ।

**ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ ॥ ੧੧ ॥**

ਹੇ ਪਰਮੇਸ਼ਰ ! ਤੂੰ ਇਕ ਹੀ ਸਭ ਕੁਝ ਲੈਂਦਾ ਹੈਂ, ਤੂੰ ਇਕ ਹੀ ਸਭਨਾਂ ਨੂੰ ਦੇਂਦਾ ਹੈ, ਆਪ ਤੋਂ ਬਿਨਾਂ ਮੈਂ ਹੋਰ ਕੋਈ ਦੂਜਾ ਨਹੀਂ ਸੁਣਿਆਂ। ੧੧।

**ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ ॥**

ਝੱਝੇ ਦੁਆਰਾ ਕਥਨ ਕਰਦੇ ਹਨ–ਹੇ ਪ੍ਰਾਣੀਓਂ ! ਕੀ ਝੂਰ ਝੂਰਕੇ ਮਰਦੇ ਹੋ ? ਵਾਹਿਗੁਰੂ ਨੇ ਜੋ ਕੁਝ ਤੁਹਾਨੂੰ ਦੇਣਾ ਹੈ, ਉਹ ਆਪੇ ਦੇ ਰਿਹਾ ਹੈ।

**ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ ॥੧੨॥**

ਜਿਵੇਂ ਜਿਵੇਂ ਜੀਆਂ ਦਾ ਰਿਜ਼ਕ ਪਿਆ ਹੈ, ਅਰਥਾਤ ਰਿਜ਼ਕ ਦੇ ਅਨੁਸਾਰ ਲੇਖ ਪਿਆ ਹੈ, ਤਿਵੇਂ ਤਿਵੇਂ ਦੇ ਦੇ ਕੇ ਵੇਖਦਾ ਹੈ, ਅਤੇ ਆਪਣੇ ਹੁਕਮ ਵਿਚ ਸਭਨਾਂ ਨੂੰ ਚਲਾਉਂਦਾ ਹੈ। ੧੨।

**ਞੰਞੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ ॥**

ਞੰਞੇ ਦੁਆਰਾ ਕਥਨ ਕਰਦੇ ਹਨ–ਗਿਆਨ ਦ੍ਰਿਸ਼ਟੀ ਕਰਕੇ ਜਾਂ ਦੇਖਣਾ ਕਰੀਏ, ਤਾਂ ਪਰਮੇਸ਼ਰ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ।

**ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ ॥ ੧੩ ॥**

ਸਭ ਥਾਵਾਂ ਵਿਚ ਇਕ ਪਰਮੇਸ਼ਰ ਹੀ ਰਵਿ ਰਿਹਾ ਹੈ, ਅਤੇ ਓਹੀ ਇਕ ਸਭ ਦੇ ਮਨ ਵਿਚ ਵਸ ਰਿਹਾ ਹੈ। ੧੩।

**ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ ॥**

ਟੈਂਕੇ ਦੁਆਰਾ ਕਥਨ ਕਰਦੇ ਹਨ–ਹੇ ਪ੍ਰਾਣੀਓਂ ! ਟੰਚੁ=ਟਿਚਕਰਾਂ, ਤਰਕਾਂ, ਹੁਜਤਾਂ, ਕੀ ਕਰਦੇ ਹੋ ? ਅਥਵਾ :–ਟੰਟੇ ਕੀ ਕਰਦੇ ਹੋ, ਘੜੀ ਨੂੰ ਅਥਵਾ ਮੁਹਤਿ=ਅੱਧੀ ਘੜੀ ਨੂੰ ਇਥੋਂ

ਉਠਕੇ ਚਲਿਆਂ ਜਾਣਾ ਹੈ।

**ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ ॥੧੪॥**

ਸੰਸਾਰ ਜੂਏ ਵਿਚ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਹਾਰਨਾ ਨਾ ਕਰੋ, ਦੌੜ ਕੇ ਤੁਸੀਂ ਹਰੀ ਦੀ ਸ਼ਰਨ ਵਿਚ ਪੈਣਾ ਕਰੋ। ੧੪।

**ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ ॥**

ਠੱਠੇ ਦੁਆਰਾ ਕਥਨ ਕਰਦੇ ਹਨ—ਤਿਨ੍ਹਾਂ ਪੁਰਸ਼ਾਂ ਦੇ ਅੰਦਰ ਠਾਢਿ=ਸ਼ਾਂਤੀ ਵਰਤੀ ਹੈ, ਜਿਨ੍ਹਾਂ ਦਾ ਚਿਤ ਹਰੀ ਦੇ ਚਰਨਾਂ ਵਿਚ ਲੱਗਾ ਹੈ।

**ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ ॥੧੫॥**

ਜਿਨ੍ਹਾਂ ਦਾ ਚਿਤ ਹਰੀ ਦੇ ਚਰਨਾਂ ਵਿਚ ਲੱਗਾ ਹੈ ਉਹ ਪੁਰਸ਼ ਸੰਸਾਰ-ਸਮੁੰਦਰ ਤੋਂ ਨਿਸਤਰੇ=ਤਰ ਗਏ ਹਨ, ਅਤੇ ਤਉ ਪਰਸਾਦੀ=ਤਿਨ੍ਹਾਂ ਦੀ ਕਿਰਪਾ ਨਾਲ ਹੋਰਨਾਂ ਨੇ ਵੀ ਸੁਖ ਪਾਉਣਾ ਕੀਤਾ। ੧੫।

**ਡਡੈ ਡੰਫੁ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭੁ ਚਲਣਾ ॥**

ਡੱਡੇ ਦੁਆਰਾ ਕਥਨ ਕਰਦੇ ਹਨ—ਹੇ ਪ੍ਰਾਣੀਓ ! ਤੁਸੀਂ ਕੀ ਡੰਫੁ=ਪਖੰਡ ਕਰਦੇ ਹੋ ? ਜੋ ਕੁਝ ਉਤਪਤ ਹੋਇਆ ਹੈ, ਉਹ ਸਭ ਚਲਿਆ ਜਾਣਾ ਭਾਵ ਨਾਸ ਹੋ ਜਾਣਾ ਹੈ।

**ਤਿਸੈ ਸਰੇਵਹੁ ਤਾ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ ॥੧੬॥**

ਤਿਸ ਪਰਮਾਤਮਾ ਨੂੰ ਸੇਵੋ, ਜੋ ਸਭ ਦੇ ਅੰਦਰ ਇਕ ਰਸ ਰਵ ਰਿਹਾ ਹੈ ਤਾਂ ਤੁਸੀਂ ਸੁਖ ਨੂੰ ਪਾਵੋਗੇ।੧੬।

**ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ ॥**

ਢੱਢੇ ਦੁਆਰਾ ਕਥਨ ਕਰਦੇ ਹਨ, ਉਹ ਪਰਮੇਸ਼ਰ ਆਪ ਹੀ ਉਸਾਰਦਾ ਤੇ ਢਾਹੁੰਦਾ ਹੈ, ਜਿਵੇਂ ਉਸ ਨੂੰ ਭਾਉਂਦਾ ਹੈ, ਤਿਵੇਂ ਕਰਦਾ ਹੈ।

**ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ ॥੧੭॥**

ਆਪ ਹੀ ਜੀਵਾਂ ਨੂੰ ਉਤਪਤ ਕਰ ਕਰਕੇ ਵੇਖਦਾ ਹੈ, ਤੇ ਆਪ ਹੀ ਆਪਣੇ ਹੁਕਮ ਵਿਚ ਚਲਾਉਂਦਾ ਹੈ, ਪਰੰਤੂ ਸੰਸਾਰ-ਸਮੁੰਦਰ ਤੋਂ ਉਸ ਨੂੰ ਤਾਰਦਾ ਹੈ, ਜਿਸ ਉਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ। ੧੭।

**ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ ॥**

ਣਾਣੇ ਦੁਆਰਾ ਕਥਨ ਕਰਦੇ ਹਨ—ਜੋ ਪੁਰਸ਼ ਘਟ ਅੰਤਰਿ=ਹਿਰਦੇ ਅੰਦਰ ਉਸ

ਪਰਮੇਸ਼ਰ ਨੂੰ ਰਵਤੁ ਰਹੈ=ਉਚਾਰਦਾ ਰਹਿੰਦਾ ਹੈ, ਓਹੀ ਬਾਹਰ ਬਾਣੀ ਦੁਆਰਾ ਹਰੀ ਗੁਣਾਂ ਨੂੰ ਗਾਉਂਦਾ ਹੈ।

## ਆਪੇ ਆਪਿ ਮਿਲਾਇ ਕਰਤਾ ਪੁਨਰਪਿ ਜਨਮੁ ਨ ਹੋਈ ॥੧੮॥

ਉਸ ਨੂੰ ਕਰਤਾ ਪੁਰਖ ਆਪ ਹੀ ਆਪਣੇ ਨਾਲ ਮਿਲਾਉਂਦਾ ਹੈ, ਜਿਸ ਨੂੰ ਆਪਣੇ ਨਾਲ ਮਿਲਾਂਵਦਾ ਹੈ, ਰਪਿ =ਨਿਸਚੇ ਕਰਕੇ ਉਸ ਦਾ ਪੁਨਾ=ਫਿਰ ਜਨਮ ਨਹੀਂ ਹੁੰਦਾ, ਭਾਵ ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ। ੧੮।

## ਤਤੈ ਤਾਰੂ ਭਵਜਲੁ ਹੋਆ ਤਾ ਕਾ ਅੰਤੁ ਨ ਪਾਇਆ ॥

ਤੱਤੇ ਦੁਆਰਾ ਕਥਨ ਕਰਦੇ ਹਨ, ਸੰਸਾਰ ਰੂਪ ਸਮੁੰਦਰ ਬੜਾ ਤਾਰੂ=ਡੂੰਘਾ ਹੋ ਰਿਹਾ ਹੈ, ਗਿਆਨ ਤੋਂ ਬਿਨਾਂ ਇਸ ਸੰਸਾਰ ਦਾ ਅੰਤ ਕਿਸੀ ਨੇ ਨਹੀਂ ਪਾਇਆ।

## ਨਾ ਤਰ ਨਾ ਤੁਲਹਾ ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ ॥੧੯॥

ਨਿਸ਼ਕਾਮ ਅਥਵਾ :–ਸਾਧਨਾ ਰੂਪੀ ਮੇਰੇ ਹੱਥ ਨਹੀਂ, ਇਸ ਕਰਕੇ ਮੈਂ ਤਰ ਨਹੀਂ ਸਕਦਾ, ਅਥਵਾ :–ਨਾਮ ਗਿਆਨ ਰੂਪੀ ਤਰ=ਜਹਾਜ਼ ਨਹੀਂ, ਨਾਹੀ ਅਦ੍ਵੈਤ ਨਿਸਚਾ, ਅਥਵਾ :–ਪ੍ਰੇਮ ਰੂਪ ਤੁਲਹਾ ਹੈ, ਇਸੀ ਤੇ ਮੈਂ ਡੁੱਬ ਰਿਹਾ ਹਾਂ, ਹੇ ਤਾਰਣ ਵਾਲੇ ਰਾਇਆ=ਪ੍ਰਕਾਸ਼ ਰੂਪ ਪਰਮਾਤਮਾ ਆਪ ਮੈਨੂੰ ਤਾਰ ਲੈਣਾ ਕਰ। ੧੯।

## ਥਥੈ ਥਾਨਿ ਥਾਨੰਤਰਿ ਸੋਈ ਜਾ ਕਾ ਕੀਆ ਸਭੁ ਹੋਆ ॥

ਥੱਥੇ ਦੁਆਰਾ ਕਥਨ ਕਰਦੇ ਹਨ–ਉਹ ਪਰਮਾਤਮਾ ਥਾਨਾਂ ਅੰਤਰ ਥਾਨਾਂ, ਅਥਵਾ :– ਥਾਨਾਂ ਅਤੇ ਥਨੰਤਰੀਆਂ ਵਿਚ ਭਰਪੂਰ ਹੈ, ਜਿਸ ਦਾ ਕੀਤਾ ਹੋਇਆ ਸਭ ਕੁਝ ਹੋ ਰਿਹਾ ਹੈ।

## ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ ॥੨੦॥

ਅੰਨ੍ਹੈ :–ਜੋ ਪੁਰਸ਼ ਉਸ ਪਰਮਾਤਮਾ ਨੂੰ ਭਾਉਂਦਾ ਹੈ, ਓਹੀ ਭਲਾ ਹੈ; ਉਸ ਨੂੰ ਭਰਮ ਕੀ, ਅਤੇ ਮਾਇਆ ਕੀ ਕਹਿ ਸਕਦੀ ਹੈ, ਭਾਵ ਕੁਝ ਨਹੀਂ ਕਹਿ ਸਕਦੀ। ੨੦।

## ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥

ਦੱਦੇ ਦੁਆਰਾ ਕਥਨ ਕਰਦੇ ਹਨ–ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ, ਦੋਸ਼ ਸਭ ਆਪਣਿਆਂ ਕਰਮਾਂ ਦਾ ਹੈ।

## ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥ ੨੧ ॥

ਜੋ ਕਰਮ ਮੈਂ ਕੀਤਾ ਹੈ, ਉਸ ਦਾ ਓਹੀ ਫਲ ਮੈਂ ਪਾਇਆ ਹੈ, ਇੰਜ ਨਿਸਚੇ ਕਰਕੇ, ਅਵਰ ਜਨਾ=ਹੋਰ ਪੁਰਸ਼ ਨੂੰ ਦੋਸ਼ ਨਾ ਦੇਣਾ ਕਰੀਏ। ੨੧।

**ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ**

ਧੱਧੇ ਦੁਆਰਾ ਕਥਨ ਕਰਦੇ ਹਨ, ਜਿਸ ਪਰਮਾਤਮਾ ਨੇ ਆਪਣੀ ਕਲਾ=ਸ਼ਕਤੀ ਸਾਰੇ ਧਾਰ ਛੱਡੀ ਹੈ। ਅਤੇ ਜਿਸ ਨੇ ਹਰ ਚੀਜ਼ਾਂ ਵਿਚ ਰੰਗ=ਆਨੰਦ ਕੀਤਾ ਹੈ, ਅਥਵਾ :-ਜਿਸ ਨੇ ਹਰ ਰੰਗਾਂ ਦੀਆਂ ਚੀਜ਼ਾਂ ਨੂੰ ਪੈਦਾ ਕੀਤਾ ਹੈ।

**ਤਿਸ ਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਾਇਆ ॥੨੨॥**

ਤਿਸ ਪਰਮੇਸ਼ਰ ਦਾ ਦਿਤਾ ਹੋਇਆ ਸਭਨਾਂ ਨੇ ਲੀਤਾ ਹੈ। ਕਰਮੀ=ਜੀਵ ਕਰਮਾਂ ਅਨੁਸਾਰ ਤਿਸ ਪਰਮੇਸ਼ਰ ਦੇ ਹਕਮ ਵਿਚ ਪਿਆ ਹੋਇਆ ਹੈ। ੨੨।

**ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮ੍ਹਲਿਆ ॥**

ਨੱਨੇ ਦੁਆਰਾ ਕਥਨ ਕਰਦੇ ਹਨ, ਇਹ ਜੀਵ ਨਾਹ=ਪਤੀ ਪਰਮੇਸ਼ਰ ਦੇ ਦਿਤੇ ਹੋਏ ਭੋਗਾਂ ਨੂੰ ਨਿਤਾ ਪ੍ਰਤੀ ਭੋਗ ਰਿਹਾ ਹੈ। ਪਰ ਇਸ ਨੇ ਨਾ ਕਦੀ ਉਸ ਨੂੰ ਸੰਭਾਲਿਆ ਹੈ, ਅਤੇ ਨਾ ਹੀ ਕਦੇ ਉਸ ਨੂੰ ਦੇਖਿਆ ਹੈ।

**ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ ॥ ੨੩ ॥**

ਗੱਲਾਂ ਬਾਤਾਂ ਕਰਕੇ ਤਾਂ ਆਖਦੀ ਹੈ ਕਿ ਹੇ ਭੈਣੇ ! ਮੈਂ ਸੁਹਾਗਣ ਹਾਂ। ਪ੍ਰੰਤੂ ਹੰਗਤਾ ਮਮਤਾ ਹੋਣ ਕਰਕੇ ਪਤੀ ਮੈਨੂੰ ਮਿਲਿਆ ਹੀ ਨਹੀਂ ਹੈ। ੨੩।

**ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ ॥**

ਪੱਪੇ ਦੁਆਰਾ ਕਥਨ ਕਰਦੇ ਹਨ, ਸਾਰਿਆਂ ਦਾ ਪਾਤਸ਼ਾਹ ਉਹ ਪਰਮੇਸ਼ਰ ਹੈ, ਉਸ ਨੇ ਆਪਣੇ ਵੇਖਣ ਨੂੰ ਇਹ ਪ੍ਰਪੰਚ ਕੀਤਾ ਹੈ। ਅਥਵਾ :-ਵੇਖਣ ਕਉ=ਅਜ਼ਮਾਇਸ਼ ਕਰਨੇ ਨੂੰ ਇਹ ਸੰਸਾਰ ਰਚਨਾ ਕੀਤਾ ਹੈ।

**ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥੨੪॥**

ਉਹ ਪਰਮਾਤਮਾ ਸਭ ਜੀਵਾਂ ਨੂੰ ਦੇਖਦਾ ਹੈ, ਤੇ ਜੀਵਾਂ ਦੇ ਕਰਮਾਂ ਨੂੰ ਬੂਝਦਾ ਹੈ, ਫੇਰ ਸਭ ਕੁਝ ਫਲ ਦੇਣਾ ਜਾਣਦਾ ਹੈ, ਕਿਉਂਕਿ ਬ੍ਰਹਿਮੰਡ ਦੇ ਅੰਦਰ ਬਾਹਰ, ਸਰੀਰ ਦੇ ਅੰਦਰ ਬਾਹਰ ਉਹ ਆਪ ਹੀ ਸਾਰੇ ਰਵ ਰਿਹਾ ਹੈ। ੨੪।

**ਫਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ ॥**

ਫੱਫੇ ਦੁਆਰਾ ਕਥਨ ਕਰਦੇ ਹਨ, ਸਾਰਾ ਜਗਤ ਮੋਹ ਰੂਪ ਫਾਹੀ ਵਿਚ ਫਸਿਆ ਹੋਇਆ ਹੈ, ਇਸੀ ਤੇ ਜਮਾਂ ਨੇ ਅੰਤ ਸਮੇਂ ਇਸ ਨੂੰ ਸੰਗਲਾਂ ਦੇ ਨਾਲ ਬੰਨ੍ਹ ਲਿਆ ਹੈ।

**ਗੁਰ ਪਰਸਾਦੀ ਸੇ ਨਰ ਉਬਰੇ ਜਿ ਹਰਿ ਸਰਣਾਗਤਿ ਭਜਿ ਪਇਆ ॥੨੫॥**

ਗੁਰਾਂ ਦੀ ਕਿਰਪਾ ਕਰਕੇ ਉਹ ਪੁਰਸ਼ ਬਚੇ ਹਨ, ਜਿਹੜੇ ਭੱਜ ਕੇ ਹਰੀ ਦੀ ਸ਼ਰਨ ਵਿਚ ਪਏ ਹਨ। ੨੫।

## ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ ॥

ਬੱਬੇ ਦੁਆਰਾ ਕਥਨ ਕਰਦੇ ਹਨ, ਜਿਸ ਵੇਲੇ ਪਰਮਾਤਮਾ ਬਾਜੀ ਨੂੰ ਖੇਡਣ ਲੱਗਾ, ਭਾਵ ਮਾਇਆ ਦੁਆਰੇ ਜਗਤ ਨੂੰ ਰਚਨੇ ਲੱਗਾ, ਤਾਂ ਉਸ ਨੇ ਚਾਰੇ ਜੁਗ ਚੌਪੜ ਦੀ ਥਾਂ ਤੇ ਕਾਇਮ ਕੀਤੇ ਹਨ।

(ਪੰਨਾ ੪੩੪)

## ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ ॥੨੬॥

ਸੂਖਮ ਅਸਥੂਲ ਜਿਤਨੇ-ਕੁ ਜੀਅ ਜੰਤ ਹਨ ਏਹ ਸਭ ਸਾਰੀ=ਨਰਦਾਂ ਕੀਤੀਆਂ ਹਨ, ਪੁਨਾ ਆਪ ਹੀ ਪਰਮਾਤਮਾ ਤਿੰਨਾਂ ਗੁਣਾਂ ਰੂਪੀ ਪਾਸਾ ਢਾਲਣੇ ਲੱਗਾ ਹੈ। ੨੬।

## ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ੍ ਕਉ ਭਉ ਪਇਆ ॥

ਭੱਭੇ ਦੁਆਰਾ ਕਥਨ ਕਰਦੇ ਹਨ, ਗੁਰਾਂ ਦੀ ਕਿਰਪਾ ਦੁਆਰਾ ਜਿਸ ਨੂੰ ਪਰਮੇਸ਼ਰ ਦਾ ਡਰ ਪ੍ਰਾਪਤ ਹੋਇਆ ਹੈ, ਅਤੇ ਜੋ ਉਸ ਪਰਮੇਸ਼ਰ ਨੂੰ ਭਾਲਦਾ ਹੈ, ਉਹੀ ਪੁਰਸ਼ ਗਿਆਨ ਰੂਪ ਫਲ ਨੂੰ ਪਾਂਵਦੇ ਹਨ।

## ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ ॥੨੭॥

ਜੋ ਮੂਰਖ ਮਨਮੁਖ ਨਿਕੰਮੇ ਫਿਰਦੇ ਹਨ, ਤੇ ਪਰਮਾਤਮਾ ਨੂੰ ਯਾਦ ਨਹੀਂ ਕਰਦੇ, ਉਹਨਾਂ ਨੂੰ ਚੁਰਾਸੀ ਲੱਖ ਜੂਨਾਂ ਦਾ ਫੇਰੁ=ਚੱਕ੍ਰ ਪਿਆ ਹੈ। ੨੭।

## ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ ॥

ਮੰਮੇ ਦੁਆਰਾ ਕਥਨ ਕਰਦੇ ਹਨ—ਹੇ ਪੁਰਸ਼ਾ! ਸਬੰਧੀਆਂ ਦੇ ਮੋਹ ਕਰਕੇ ਤੂੰ ਮਧਸੂਦਨ ਪਰਮਾਤਮਾ ਦੀ ਤਰਫੋਂ ਮਰ ਰਿਹਾ ਹੈਂ, ਜਦ ਤੇਰਾ ਮਰਨਾ ਹੋਵੇਗਾ, ਤਦ ਤੂੰ ਵਾਹਿਗੁਰੂ ਨੂੰ ਯਾਦ ਕਰੇਂਗਾ? ਭਾਵ ਫਿਰ ਨਹੀਂ ਯਾਦ ਆਉਣਾ।

## ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ ॥੨੮॥

ਤੂੰ ਸਰੀਰ ਦੇ ਵਿਚ ਅਵਰੋ=ਹੋਰ ਵਿਸ਼ੇ ਸਬੰਧੀ ਕਿਤਾਬਾਂ ਨੂੰ ਪੜ੍ਹ ਰਿਹਾ ਹੈਂ, ਮੰਮਾ ਅਖਰੁ= ਮਧਸੂਦਨ, ਅਥਵਾ :—ਮਰਨਾ ਇਹ ਤਾਂ ਤੈਨੂੰ ਭੁੱਲ ਹੀ ਗਿਆ ਹੈ। ੨੮।

## ਯਯੈ ਜਨਮੁ ਨ ਹੋਵੀ ਕਦ ਹੀ ਜੇ ਕਰਿ ਸਚੁ ਪਛਾਣੈ ॥

ਯੱਯੇ ਦੁਆਰਾ ਕਥਨ ਕਰਦੇ ਹਨ, ਇਸ ਜੀਵ ਦਾ ਫਿਰ ਕਦੇ ਭੀ ਜਨਮ ਮਰਨ ਨਹੀਂ ਹੋਵੇਗਾ, ਜੇਕਰ ਇਹ ਸੱਚ ਸਰੂਪ ਨੂੰ ਪਛਾਨਣਾ ਕਰੇ।

## ਗੁਰਮੁਖਿ ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ ॥੨੯॥

ਮੁਖ ਗੁਰੂ ਉਪਦੇਸ਼ ਨੂੰ ਆਖਣ, ਤਾਂ ਗੁਰਮੁਖ ਜਗਿਆਸੂ ਬੂਝਣਾ ਕਰੇ, ਤਾਂ ਗੁਰ=ਪੂਜਯ, ਮੁਖਿ=ਅਧਿਸ਼ਠਾਨ ਰੂਪ ਇਕ ਪਰਮਾਤਮਾ ਨੂੰ ਜਾਣਦਾ ਹੈ। ੨੯।

**ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ ॥**

ਰਾਰੇ ਦੁਆਰਾ ਕਥਨ ਕਰਦੇ ਹਨ, ਜਿਤਨੇ ਭੀ ਜੰਤ ਪੈਦਾ ਕੀਤੇ ਹਨ ਸਭਨਾਂ ਦੇ ਅੰਦਰ ਉਹ ਪਰਮੇਸ਼ਰ ਰਵ ਰਿਹਾ ਹੈ।

**ਜੰਤ ਉਪਾਇ ਧੰਧੈ ਸਭ ਲਾਏ ਕਰਮੁ ਹੋਆ ਤਿਨ ਨਾਮੁ ਲਇਆ ॥੩੦॥**

ਜੰਤਾ ਨੂੰ ਉਤਪੰਨ ਕਰਕੇ ਸਾਰਿਆਂ ਨੂੰ ਆਪੋ ਆਪਣੇ ਧੰਦਿਆਂ ਵਿਚ ਲਗਾ ਦਿੱਤਾ ਹੈ, ਜਿਸ ਦਾ ਪੂਰਬਲਾ ਕਰਮ ਕੋਈ ਚੰਗਾ ਪ੍ਰਗਟ ਹੋਇਆ ਹੈ, ਉਸਨੇ ਪਰਮੇਸ਼ਰ ਦਾ ਨਾਮ ਜਪ ਲਿਆ ਹੈ। ੩੦।

**ਲਲੈ ਲਾਇ ਧੰਧੈ ਜਿਨਿ ਛੋਡੀ ਮੀਠਾ ਮਾਇਆ ਮੋਹੁ ਕੀਆ ॥**

ਲੱਲੇ ਦੁਆਰਾ ਕਥਨ ਕਰਦੇ ਹਨ, ਜਿਸ ਪਰਮੇਸ਼ਰ ਨੇ ਸ੍ਰਿਸ਼ਟੀ ਧੰਦਿਆਂ ਵਿਚ ਲਗਾ ਛੱਡੀ ਹੈ, ਉਸੀ ਨੇ ਮਾਇਆ ਦਾ ਮੋਹ ਮਿੱਠਾ ਕੀਤਾ ਹੈ।

**ਖਾਣਾ ਪੀਣਾ ਸਮ ਕਰਿ ਸਹਣਾ ਭਾਣੈ ਤਾ ਕੈ ਹੁਕਮੁ ਪਇਆ ॥੩੧॥**

ਪਰੰਤੂ ਉਹ ਪੁਰਸ਼ ਖਾਣਾ ਪੀਣਾ=ਦੁਖ ਸੁਖ ਨੂੰ ਸਮ ਕਰਕੇ ਸਹਾਰਨਾ ਕਰਦਾ ਹੈ, ਜੋ ਪੁਰਸ਼ ਤਿਸ ਦੇ ਭਾਣੇ ਮੰਨਣੇ ਦੇ ਹੁਕਮ ਵਿਚ ਪਿਆ ਹੋਇਆ ਹੈ। ੩੧।

**ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ ॥**

ਵੱਵੇ ਦੁਆਰਾ ਕਥਨ ਕਰਦੇ ਹਨ—ਜਿਸ ਵਾਸੁਦੇਉ=ਪਰਮਾਤਮਾ ਨੇ ਜੀਵ ਦੇ ਵੇਖਣ ਕਉ= ਅਜ਼ਮਾਇਸ਼ ਕਰਨੇ ਨੂੰ ਇਹ ਸ੍ਰਿਸ਼ਟੀ ਦਾ ਵੇਸ ਕੀਤਾ ਹੈ, ਕਿ ਮੇਰੇ ਵਿਚ ਲਗਦਾ ਹੈ ਯਾਂ ਦੁਨੀਆਂ ਵਿਚ ਲਗਦਾ ਹੈ। ਅਥਵਾ :—ਕੇਵਲ ਵੇਖਣੇ ਨੂੰ ਹੀ ਇਹ ਜਗਤ ਦਾ ਵੇਸ ਕੀਤਾ ਹੈ।

**ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥ ੩੨ ॥**

ਵੇਖਦਾ ਭੀ ਓਹੀ ਹੈ, ਰਸਾਂ ਨੂੰ ਚਾਖੈ=ਭੋਗਦਾ ਵੀ ਓਹੀ ਹੈ ਹੋਰ ਸਭ ਕੁਝ ਗੱਲ-ਬਾਤ ਨੂੰ ਓਹੀ ਜਾਣਦਾ ਹੈ, ਕਿਉਂਕਿ ਓਹੀ ਪਰਮਾਤਮਾ ਅੰਦਰ ਬਾਹਰ ਸਾਰੇ ਰਵ ਰਿਹਾ ਹੈ। ੩੨।

**ੜਾੜੈ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ ਹੋਆ ॥**

ੜਾੜੇ ਦੁਆਰਾ ਕਥਨ ਕਰਦੇ ਹਨ—ਹੇ ਪ੍ਰਾਣੀ! ਤੂੰ ਰਾੜਿ=ਝਗੜੇ ਕੀ ਕਰਦਾ ਹੈਂ? ਜੇ ਤੈਨੂੰ ਅਮਰ ਹੋਣ ਦੀ ਇੱਛਾ ਹੈ, ਤਾਂ ਤੂੰ ਉਸ ਪਰਮਾਤਮਾ ਨੂੰ ਧਿਆਉਣਾ ਕਰ।

**ਤਿਸਹਿ ਧਿਆਵਹੁ ਸਚਿ ਸਮਾਵਹੁ ਓਸੁ ਵਿਟਹੁ ਕੁਰਬਾਣੁ ਕੀਆ ॥੩੩॥**

ਮਨ ਕਰਕੇ ਤਿਸ ਨੂੰ ਧਿਆਵੋ, ਅਤੇ ਸਚ ਵਿਚ ਅਭੇਦ ਹੋਵੋ, ਗੁਰਮੁਖ ਪੁਰਸ਼ ਨੇ ਉਸ ਤੋਂ

ਆਪਣੇ ਆਪ ਨੂੰ ਕੁਰਬਾਨ ਕੀਤਾ ਹੋਇਆ ਹੈ। ੩੩।

**ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ ॥**

ਹਾਹੇ ਦੁਆਰਾ ਕਥਨ ਕਰਦੇ ਹਨ, ਬਿਨਾਂ ਹਰੀ ਦੇ, ਹੋਰ ਕੋਈ ਦਾਤਾ ਨਹੀਂ ਹੈ, ਜਿਸ ਨੇ ਜੀਵਾਂ ਨੂੰ ਪੈਦਾ ਕਰਕੇ ਰਿਜਕੁ=ਖਾਣ ਪਾਣ ਦਿੱਤਾ ਹੈ।

**ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ**
**ਅਨਦਿਨੁ ਲਾਹਾ ਹਰਿ ਨਾਮੁ ਲੀਆ ॥ ੩੪ ॥**

ਹਰੀ ਨਾਮ ਨੂੰ ਧਿਆਵੋ, ਹਰੀ ਨਾਮੀ ਵਿਚ ਅਭੇਦ ਹੋਵੋ, ਅਤੇ ਰਾਤ ਦਿਨੇ ਹਰੀ ਨਾਮ ਦਾ ਲਾਭ ਲੀਤਾ ਕਰੋ। ੩੪।

**ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ ॥**

ਐੜੇ ਦੁਆਰਾ ਕਥਨ ਕਰਦੇ ਹਨ—ਜਿਸ ਪਰਮਾਤਮਾ ਨੇ ਆਪ ਇਹ ਸ੍ਰਿਸ਼ਟੀ ਪੈਦਾ ਕਰ ਛੱਡੀ ਹੈ, ਅਤੇ ਜੋ ਕੁਝ ਉਸ ਨੇ ਕਰਨਾ ਹੈ, ਓਹੀ ਗੱਲ-ਬਾਤ ਆਪ ਕਰ ਰਿਹਾ ਹੈ।

**ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ ॥੩੫॥੧॥**

ਉਹ ਆਪ ਹੀ ਕਰਦਾ ਕਰਾਉਂਦਾ, ਸਭ ਕੁਝ ਜਾਣਦਾ ਹੈ। ਗੁਰੂ ਜੀ ਕਹਿੰਦੇ ਹਨ, ਬੜੇ ਬੜੇ ਬਿਆਸ, ਵਸ਼ਿਸ਼ਟ ਆਦਿਕ ਸਾਇਰ=(ਸ਼ਾਇਰ) ਕਵੀਆਂ ਨੇ ਇਸ ਪ੍ਰਕਾਰ ਕਿਹਾ ਹੈ। ਅਥਵਾ :—ਮੈਂ ਸਾਇਰ=ਕਵੀ ਨੇ ਇਸ ਪ੍ਰਕਾਰ ਉਸ ਦਾ ਜੱਸ ਕਿਹਾ ਹੈ। ੩੫। ੧।

## ਰਾਗੁ ਆਸਾ ਮਹਲਾ ੩ ਪਟੀ ੧ੴ ਸਤਿਗੁਰ ਪ੍ਰਸਾਦਿ ॥

ਉਥਾਨਕਾ :—ਸ੍ਰੀ ਗੋਇੰਦਵਾਲ ਵਿਚ ਪਾਂਧਾ ਲੜਕਿਆਂ ਨੂੰ ਪੜ੍ਹਾਉਂਦਾ ਸੀ, ਅਤੇ ਮਨ ਦਾ ਕਪਟੀ ਹੋਣ ਕਰਕੇ ਖੋਟੀ ਸਿਖਿਆ ਦੇਂਦਾ ਸੀ। ਤੇ ਇਕ ਜਜਮਾਨ ਦੀ ਲੜਕੀ ਦਾ ਨਾਤਾ ਕਰਵਾ ਕੇ ਵਿਚੋਂ ਉਸ ਨੇ ਵੱਢੀ ਖਾਧੀ ਸੀ। ਇਹ ਗੱਲ ਸੁਣ ਕੇ ਉਸਦੇ ਪ੍ਰਤੀ ਗੁਰੂ ਜੀ ਕਥਨ ਕਰਦੇ ਹਨ—

**ਅਯੋ ਅੰਙੈ ਸਭੁ ਜਗੁ ਆਇਆ ਕਾਖੈ ਘੰਙੈ ਕਾਲੁ ਭਇਆ ॥**

ਅਯੋ=ਐੜੇ ਦੁਆਰਾ, ਅੰਙੈ=ਙੰਙੇ ਦੁਆਰਾ ਸਾਰਾ ਜਗਤ ਉਤਪੰਨ ਹੋ ਆਇਆ ਹੈ। ਕਾ=ਕਕੇ ਦੁਆਰੇ, ਖੈ=ਖਖੇ ਦੁਆਰੇ, ਘੰਙੈ=ਘੱਘੇ ਦੁਆਰੇ ਪੁਨਾ ਇਸ ਜਗਤ ਦਾ ਕਾਲ ਹੋ ਗਿਆ। ਅਥਵਾ :—ਜੋ ਪਰਮਾਤਮਾ ਸਾਰੇ ਅੰਗਾਂ ਵਿਚ ਆ ਰਿਹਾ ਹੈ, ਉਸ ਤੋਂ ਸਾਰਾ ਜਗਤ ਉਤਪੰਨ ਹੋ ਆਇਆ ਹੈ। ਇਹ ਜਗਤ ਖੈ ਦਾ ਘੰਙੈ=ਘਰ ਕਾ=ਕੀਤਾ ਹੈ, ਇਸੀ ਤੇ ਇਸ ਦਾ ਕਾਲ ਭਇਆ=ਹੋ ਗਿਆ।

**ਰੀਰੀ ਲਲੀ ਪਾਪ ਕਮਾਣੇ ਪੜਿ ਅਵਗਣ ਗੁਣ ਵੀਸਰਿਆ ॥੧॥**

ਰੀਰ੍ਹੀ ਦੁਆਰਾ ਲਲ੍ਹੀ ਦੁਆਰਾ ਇਹ ਜੀਵ ਪਾਪ ਕਰਮਾਂ ਨੂੰ ਕਮਾਉਂਦਾ ਹੈ, ਅਥਵਾ :–ਰੀ=ਹੇ ਭਾਈ ! ਰੀ=ਇੰਦ੍ਰੀਆਂ ਦੇ ਲਲੀ=ਲਾਲਚ ਵਿਚ ਲੱਗ ਕੇ ਇੰਦ੍ਰੀ ਨਾਲ ਪਾਪ ਕਰਮ ਕਮਾਉਂਦਾ ਹੈ। ਔਗੁਣ ਸਬੰਧੀ ਕਿਤਾਬਾਂ ਦੇ ਪੜ੍ਹਨ ਨਾਲ ਸ਼ੁਭ ਗੁਣ ਤਾਂ ਵਿਸਰ ਗਏ ਹਨ ।੧।

**ਮਨ ਐਸਾ ਲੇਖਾ ਤੂੰ ਕੀ ਪੜਿਆ ॥**
**ਲੇਖਾ ਦੇਣਾ ਤੇਰੈ ਸਿਰਿ ਰਹਿਆ ॥ ੧ ॥ ਰਹਾਉ ॥**

ਹੇ ਮਨ ! ਅਜਿਹਾ ਲੇਖਾ ਤੂੰ ਕੀ ਪੜ੍ਹ ਰਿਹਾ ਹੈਂ ਅਤੇ ਲੜਕਿਆਂ ਨੂੰ ਪੜ੍ਹਾ ਰਿਹਾ ਹੈ। ਜਿਸ ਕਰਕੇ ਪ੍ਰਲੋਕ ਦਰਗਾਹ ਵਿਚ ਜਾਕੇ ਲੇਖਾ ਦੇਣਾ ਤੇਰੇ ਸਿਰ ਉਤੇ ਜਿਉਂ ਦਾ ਤਿਉਂ ਬਣਿਆਂ ਹੀ ਰਿਹਾ ਹੈ।੧। ਰਹਾਉ।

**ਸਿਧੰਙਾਇਐ ਸਿਮਰਹਿ ਨਾਹੀ, ਨੰਨੈ ਨਾ ਤੁਧੁ ਨਾਮੁ ਲਇਆ ॥**

ਓਅੰ ਨਮਹ ਸੀਧੰ, ਦੁਆਰਾ ਤੂੰ ਪਰਮੇਸ਼ਰ ਨੂੰ ਸਿਮਰਦਾ ਨਹੀਂ। ਅਥਵਾ :–ਜੋ ਸਿਧ ਰੂਪ ਪ੍ਰਮਾਤਮਾ ਸਭ ਅੰਗਾਂ ਵਿਚ ਆ ਰਿਹਾ ਹੈ, ਉਸ ਨੂੰ ਤੂੰ ਸਿਮਰਦਾ ਨਹੀਂ। ਨੰਨੇ ਦੁਆਰਾ ਕਥਨ ਕਰਦੇ ਹਨ ਅਤੇ ਨਾ ਹੀ ਤੂੰ ਨਾਮ ਨੂੰ ਲਿਆ ਹੈ।

**ਛਛੈ ਛੀਜਹਿ ਅਹਿਨਿਸਿ ਮੂੜੇ, ਕਿਉ ਛੂਟਹਿ ਜਮਿ ਪਾਕੜਿਆ ॥੨॥**

ਛੱਛੇ ਦੁਆਰਾ ਕਥਨ ਕਰਦੇ ਹਨ–ਹੇ ਮੂੜੇ ! ਰਾਤ ਦਿਨ ਦੀ ਸੰਗਿਆ ਕਰਕੇ ਤੇਰੀ ਉਮਰਾ ਛਿਜਦੀ ਜਾਂਦੀ ਹੈ। ਜਿਸ ਵੇਲੇ ਜਮਦੂਤਾਂ ਨੇ ਆ ਕੇ ਤੈਨੂੰ ਫੜਿਆ ਤਾਂ ਤੂੰ ਕਿਵੇਂ ਛੁੱਟੇਂਗਾ।੨।

**ਬਬੈ ਬੂਝਹਿ ਨਾਹੀ ਮੂੜੇ, ਭਰਮਿ ਭੂਲੇ ਤੇਰਾ ਜਨਮੁ ਗਇਆ ॥**

ਬੱਬੇ ਦੁਆਰਾ ਕਥਨ ਕਰਦੇ ਹਨ–ਹੇ ਮੂੜੇ=ਮੂਰਖਾ ! ਤੂੰ ਪਰਮੇਸ਼ਰ ਨੂੰ ਬੂਝਦਾ ਨਹੀਂ, ਭਰਮ ਵਿਚ ਭੁਲਣ ਕਰਕੇ ਤੇਰਾ ਮਨੁੱਖਾ ਜਨਮ ਨਿਸਫਲ ਚਲਾ ਗਿਆ।

**ਅਣਹੋਦਾ ਨਾਉ ਧਰਾਇਓ ਪਾਧਾ, ਅਵਰਾ ਕਾ ਭਾਰੁ ਤੁਧੁ ਲਇਆ ॥੩॥**

ਤੂੰ ਅਣਹੋਂਦਾ ਹੀ ਆਪਣਾ ਨਾਮ ਪਾਂਧਾ ਰਖਵਾ ਲੀਤਾ ਹੈ ਪਰੰਤੂ ਤੂੰ ਪਾਂਧਾ ਅਖਵਾਉਣ ਦੇ ਯੋਗ ਨਹੀਂ। ਪਾਂਧਾ ਨਾਂ ਰਖਵਾਕੇ ਸਗੋਂ ਤੂੰ ਹੋਰਨਾਂ ਦਾ ਭਾਰ ਪਾਪਾਂ ਦਾ ਆਪਣੇ ਸਿਰ ਤੇ ਚੁੱਕ ਲਿਆ ਹੈ।੩।

**ਜਜੈ ਜੋਤਿ ਹਿਰਿ ਲਈ ਤੇਰੀ ਮੂੜੇ, ਅੰਤਿ ਗਇਆ ਪਛੁਤਾਵਹਿਗਾ ॥**

ਜੱਜੇ ਦੁਆਰਾ ਕਥਨ ਕਰਦੇ ਹਨ–ਹੇ ਮੂੜੇ=ਮੂਰਖਾ ! ਤੇਰੀ ਜੋਤਿ=ਸ਼ੁਭ ਗਿਆਤ ਪ੍ਰਮਾਤਮਾ ਨੇ ਹਿਰਿ

ਲਈ=ਖੋਹ ਲਈ ਹੈ, ਅੰਤਿ=ਪ੍ਰਾਣਾਂ ਦੇ ਵਿਜੋਗ ਕਾਲ ਵਿਚ ਤੂੰ ਪ੍ਰਲੋਕ ਵਿਚ ਗਿਆ ਹੋਇਆ ਪਸਚਾਤਾਪ ਕਰੇਂਗਾ।

**ਏਕੁ ਸਬਦੁ ਤੂੰ ਚੀਨਹਿ ਨਾਹੀ ਫਿਰਿ ਫਿਰਿ ਜੂਨੀ ਆਵਹਿਗਾ ॥੪॥**

ਇਕ ਗੁਰਾਂ ਦੇ ਸਬਦੁ=ਉਪਦੇਸ਼ ਨੂੰ ਤੂੰ ਚੀਨਹਿ=ਜਾਣਦਾ ਨਹੀਂ ਹੈਂ, ਇਸ ਲਈ ਬਾਰ-ਬਾਰ ਤੂੰ ਜੂਨਾਂ ਵਿਚ ਆਵੇਂਗਾ। ੪।

ਇਸ ਪੰਡਿਤ ਨੇ ਵੱਢੀ ਲੈ ਕੇ ਮੰਗੇਵਾ ਕਰਵਾਇਆ ਸੀ, ਇਸ ਕਰਕੇ ਇਸ ਨੂੰ ਮੂੜਾ ਪਦ ਦਿੱਤਾ ਹੈ।

**ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ ਅਵਰਾ ਨੋ ਨ ਸਿਖਾਲਿ ਬਿਖਿਆ ॥**

ਹੇ ਪੰਡਿਤ! ਜੋ ਤੇਰੇ ਸਿਰ ਤੇ ਮੰਦ ਲੇਖ ਲਿਖਿਆ ਹੋਇਆ ਹੈ, ਉਸਨੂੰ ਤੂੰ ਆਪ ਹੀ ਪੜ ਭਾਵ ਭੋਗ, ਹੋਰਨਾਂ ਲੜਕਿਆਂ ਨੂੰ ਤੂੰ ਬਿਖਿਆ=ਵਿਹੁ ਵਾਂਗ ਦੁਖਦਾਈ ਸਿਖਿਆ ਨਾ ਸਿਖਾ। ਜੇ ਤੂੰ ਮੰਦ ਸਿਖਿਆ ਸਿਖਾਵੇਂਗਾ, ਤਾਂ ਹੇ ਪਾਂਧੇ!

**ਪਹਿਲਾ ਫਾਹਾ ਪਇਆ ਪਾਧੇ ਪਿਛੋਦੇ ਗਲਿ ਚਾਟੜਿਆ ॥੫॥**

ਪਹਿਲੋਂ ਤੇਰੇ ਗਲ ਵਿਚ ਫਾਹ ਪਵੇਗਾ, ਪਿਛੋਂ ਚਾਟੜਿਆ=(ਚਾਟੜਿਆਂ) ਬੱਚਿਆਂ ਦੇ ਗਲ ਵਿਚ ਫਾਹ ਪਵੇਗਾ। ੫।

**(ਪੰਨਾ ੪੩੫) ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥**
**ਸਾਈ ਪੁਤ੍ਰੀ ਜਜਮਾਨਕੀ, ਸਾ ਤੇਰੀ, ਏਤੁ ਧਾਨਿ ਖਾਧੈ, ਤੇਰਾ ਜਨਮੁ ਗਇਆ ॥੬॥**

ਸੱਸੇ ਦੁਆਰਾ ਕਥਨ ਕਰਦੇ ਹਨ–ਹੇ ਮੂੜੇ! ਤੇਰਾ ਸਚਾ ਸੰਜਮ ਤਾਂ ਦੂਰ ਹੋ ਗਿਆ ਹੈ, ਕਿਉਂਕਿ ਇਕ ਦਾਨ ਤੂੰ ਖੋਟੀ ਥਾਂ ਦਾ ਲੈ ਲਿਆ ਹੈ। ਕਿਹੜਾ? ਕਿ ਸਾਈ=ਉਹ ਜਿਹੜੀ ਜਜਮਾਨ ਦੀ ਪੁਤਰੀ ਸੀ, ਸਾ=ਉਹ ਤੇਰੀ ਹੀ ਪੁਤ੍ਰੀ ਸੀ, ਤੂੰ ਉਸ ਵਿਚੋਂ ਵੱਢੀ ਕਿਉਂ ਖਾਧੀ ਹੈ, ਇਸ ਧਾਨ ਭਾਵ ਅੰਨ ਦੇ ਖਾਣੇ ਕਰਕੇ ਤੇਰਾ ਮਨੁੱਖਾ ਜਨਮ ਨਿਸਫਲ ਚਲਾ ਗਿਆ ਹੈ। ੬।

**ਮੰਮੈ ਮਤਿ ਹਿਰਿ ਲਈ ਤੇਰੀ ਮੂੜੇ, ਹਉਮੈ ਵਡਾ ਰੋਗੁ ਪਇਆ ॥**

ਮੰਮੇ ਦੁਆਰਾ ਕਥਨ ਕਰਦੇ ਹਨ–ਹੇ ਮੂੜੇ! ਤੇਰੀ ਸ਼ੁਭ ਮਤੀ ਹਰੀ ਨੇ ਹਿਰਿ ਲਈ=ਖੋਹ ਲਈ ਹੈ, ਕਿਉਂਕਿ ਤੇਰੇ ਅੰਦਰ ਇਕ ਹਉਮੈ ਰੂਪੀ ਵੱਡਾ ਭਾਰੀ ਰੋਗ ਪਿਆ ਹੋਇਆ ਹੈ।

**ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ ॥੭॥**

ਹਿਰਦੇ ਅੰਦਰ ਆਪਣੇ ਆਪ ਨੂੰ ਤੂੰ ਬ੍ਰਹਮ ਰੂਪ ਕਰਕੇ ਨਹੀਂ ਜਾਣਿਆਂ।

ਅਥਵਾ:–ਆਤਮੈ=ਮਨ ਵਿਚ ਤੂੰ ਬ੍ਰਹਮ ਨੂੰ ਨਹੀਂ ਜਾਣਿਆਂ, ਅਤੇ ਮਾਇਆ ਦਾ ਮੁਹਤਾਜੁ=ਮੁਥਾਜ, ਭਾਵ ਅਧੀਨ ਹੋ ਰਿਹਾ ਹੈਂ। ੭।

**ਕਕੈ ਕਾਮਿ ਕ੍ਰੋਧਿ ਭਰਮਿਓਹੁ ਮੂੜੇ, ਮਮਤਾ ਲਾਗੇ ਤੁਧੁ ਹਰਿ ਵਿਸਰਿਆ ॥**

ਕੱਕੇ ਦੁਆਰਾ ਕਥਨ ਕਰਦੇ ਹਨ–ਹੇ ਮੂੜੇ! ਤੂੰ ਕਾਮ ਕ੍ਰੋਧ ਆਦਿਕਾਂ ਵਿਚ ਭਰਮ ਰਿਹਾ ਹੈਂ,

ਪਦਾਰਥ ਦੀ ਮਮਤਾ ਵਿਚ ਲੱਗਣ ਕਰਕੇ ਤੈਨੂੰ ਹਰੀ ਭੁਲ ਗਿਆ ਹੈ ।

**ਪੜਹਿ ਗੁਣਹਿ ਤੂੰ ਬਹੁਤੁ ਪੁਕਾਰਹਿ ਵਿਣੁ ਬੂਝੇ ਤੂੰ ਡੂਬਿ ਮੂਆ ॥੮॥**

ਤੂੰ ਕਿਤਾਬਾਂ ਨੂੰ ਪੜ੍ਹਦਾ, ਗੁਣਹਿ=ਵਿਚਾਰਦਾ ਅਤੇ ਬਹੁਤ ਪੁਕਾਰਦਾ ਹੈਂ, ਪਰੰਤੂ ਸਿਧਾਂਤ ਦੇ ਬੂਝੇ ਤੋਂ ਬਿਨਾਂ ਹੀ ਤੂੰ (ਸੰਸਾਰ-ਸਮੁੰਦ੍ਰ ਵਿਚ) ਡੁੱਬ ਕੇ ਮਰ ਗਿਆ ਹੈਂ । ੮ ।

**ਤਤੈ ਤਾਮਸਿ ਜਲਿਓਹੁ ਮੂੜੇ ਥਥੈ ਥਾਨ ਭਰਿਸਟੁ ਹੋਆ ॥**

ਤੱਤੇ ਦੁਆਰਾ ਕਥਨ ਕਰਦੇ ਹਨ—ਹੇ ਮੂੜੇ ! ਤਮੋ ਗੁਣ ਵਿਚ ਤੂੰ ਜਲਿਓਹੁ=ਸੜ ਰਿਹਾ ਹੈ, ਥੱਥੇ ਦੁਆਰਾ ਕਥਨ ਕਰਦੇ ਹਨ—ਜਿਸ ਥਾਂ ਤੇ ਤੂੰ ਬੈਠਦਾ ਹੈਂ ਓਹ ਥਾਂ ਵੀ ਭਰਿਸ਼ਟ ਹੋ ਜਾਂਦਾ ਹੈ । ਅਥਵਾ :—ਸਰੂਪ-ਥਾਂ ਵਲੋਂ ਤੂੰ ਭਰਿਸ਼ਟ ਹੋ ਰਿਹਾ ਹੈਂ ।

**ਘਘੈ ਘਰਿ ਘਰਿ ਫਿਰਹਿ ਤੂੰ ਮੂੜੇ ਦਦੈ ਦਾਨੁ ਨ ਤੁਧੁ ਲਇਆ ॥੯॥**

ਘੱਘੇ ਦੁਆਰਾ ਕਥਨ ਕਰਦੇ ਹਨ—ਹੇ ਮੂੜੇ ! ਤੂੰ ਘਰਾਂ ਘਰਾਂ ਵਿਚ ਹੰਦੇ ਮੰਗਦਾ ਫਿਰਦਾ ਹੈਂ, ਦੱਦੇ ਦੁਆਰਾ ਕਥਨ ਕਰਦੇ ਹਨ, ਤੂੰ ਸਰੇਸ਼ਟ ਦਾਨ ਨਾ ਲਿਆ, ਅਰਥਾਤ ਜੋ ਦਾਨ ਲੈਣਾ ਤੈਨੂੰ ਯੋਗ ਸੀ, ਉਹ ਤੂੰ ਲਿਆ ਨਹੀਂ । ਅਥਵਾ :—ਪਰਮੇਸ਼ਰ ਦਾ ਦਾਨੁ=ਜਾਨਣਾ ਤੂੰ ਨਾ ਲਿਆ । ੯ ।

**ਪਪੈ ਪਾਰਿ ਨ ਪਵਹੀ ਮੂੜੇ ਪਰਪੰਚਿ ਤੂੰ ਪਲਚਿ ਰਹਿਆ ॥**

ਪੱਪੇ ਦੁਆਰਾ ਕਥਨ ਕਰਦੇ ਹਨ—ਹੇ ਮੂੜੇ ! ਤੂੰ ਸੰਸਾਰ ਤੋਂ ਪਾਰ ਨਹੀਂ ਪਵੇਂਗਾ, ਕਿਉਂਕਿ ਤੂੰ ਪਰਪੰਚਿ=ਛਲਵਲ ਦੇ ਕਰਨ ਵਿਚ ਪਲਚਿ=ਤਦਾਕਾਰ ਹੋ ਰਿਹਾ ਹੈਂ ।

**ਸਚੈ ਆਪਿ ਖੁਆਇਓਹੁ ਮੂੜੇ ਇਹੁ ਸਿਰਿ ਤੇਰੈ ਲੇਖੁ ਪਇਆ ॥੧੦॥**

ਹੇ ਮੂੜੇ ! ਤੇਰੇ ਕਰਮਾਂ ਅਨੁਸਾਰ ਸਚੇ ਨੇ ਆਪ ਤੈਨੂੰ ਖੁਆਇਓਹੁ=ਭੁਲਾਇਆ ਹੈ, ਤੇਰੇ ਸਿਰ ਉਤੇ ਲੇਖ ਹੀ ਏਹੋ ਜੇਹਾ ਪਿਆ ਹੋਇਆ ਹੈ । ੧੦ ।

**ਭਭੈ ਭਵਜਲਿ ਡੁਬੋਹੁ ਮੂੜੇ ਮਾਇਆ ਵਿਚਿ ਗਲਤਾਨੁ ਭਇਆ ॥**
**ਗੁਰ ਪਰਸਾਦੀ ਏਕੋ ਜਾਣੈ ਏਕ ਘੜੀ ਮਹਿ ਪਾਰਿ ਪਇਆ ॥੧੧॥**

ਭੱਭੇ ਦੁਆਰਾ ਕਥਨ ਕਰਦੇ ਹਨ, ਹੇ ਮੂੜੇ ! ਤੂੰ ਸੰਸਾਰ-ਸਮੁੰਦ੍ਰ ਵਿਚ ਡੁੱਬ ਰਿਹਾ ਹੈਂ, ਅਤੇ ਮਾਇਆ ਦੇ ਵਿਚ ਤੂੰ ਗਲਤਾਨ ਹੋ ਰਿਹਾ ਹੈਂ, ਗੁਰਾਂ ਦੀ ਕਿਰਪਾ ਦੁਆਰਾ ਜੇ ਤੂੰ ਇਕ ਵਾਹਿਗੁਰੂ ਨੂੰ ਜਾਣੇਂ, ਤਾਂ ਇਕ ਘੜੀ ਦੇ ਵਿਚ ਹੀ ਤੂੰ ਪਾਰ ਪੈ ਜਾਵੇਂਗਾ । ੧੧ ।

**ਵਵੈ ਵਾਰੀ ਆਈਆ ਮੂੜੇ ਵਾਸੁਦੇਉ ਤੁਧੁ ਵੀਸਰਿਆ ॥**

ਵੱਵੇ ਦੁਆਰਾ ਕਥਨ ਕਰਦੇ ਹਨ—ਹੇ ਮੂੜੇ ! ਮਨੁਖਾ ਦੇਹ ਦੀ ਪ੍ਰਾਪਤੀ ਰੂਪ ਵਾਰੀ ਆ ਕੇ ਮਿਲੀ ਹੈ; ਪਰੰਤੂ ਵਾਸਾ ਦੇਣ ਵਾਲਾ ਜੋ ਪਰਮੇਸ਼ਰ ਹੈ, ਉਹ ਤੈਨੂੰ ਭੁਲ ਗਿਆ ਹੈ ।

**ਏਹ ਵੇਲਾ ਨ ਲਹਸਹਿ ਮੂੜੇ ਫਿਰਿ ਤੂੰ ਜਮ ਕੈ ਵਸਿ ਪਇਆ ॥੧੨॥**

ਹੇ ਮੂਰਖ ! ਏਹ ਮਨੁੱਖਾ ਦੇਹ ਦੀ ਪ੍ਰਾਪਤੀ ਦਾ ਵੇਲਾ ਫਿਰ ਤੂੰ ਨਹੀਂ ਲਵੇਂਗਾ, ਫਿਰ ਤਾਂ ਤੂੰ ਜਮਾਂ ਦੇ ਵਸ ਵਿਚ ਪੈ ਜਾਵੇਂਗਾ । ੧੨ ।

**ਝਝੈ ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ ॥**

ਝੱਝੇ ਦੁਆਰਾ ਕਥਨ ਕਰਦੇ ਹਨ—ਹੇ ਮੂੜੇ ! ਤੂੰ ਕਦੇ ਨਹੀਂ ਝੁਰੇਂਗਾ, ਇਕ ਵਾਰੀ ਸਤਿਗੁਰਾਂ ਦੇ ਉਪਦੇਸ਼ ਨੂੰ ਤੂੰ ਸੁਣ ਵੇਖ । ਅਥਵਾ :—ਵਿਖਾ=ਰੰਚਕ ਮਾਤ੍ਰ, ਅਥਵਾ :—ਵਿਖਾ=ਕਦਮਾਂ ਨਾਲ ਚੱਲ ਕੇ ਗੁਰਾਂ ਪਾਸੋਂ ਉਪਦੇਸ਼ ਸੁਣਨਾ ਕਰ ।

**ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥੧੩॥**

ਸਤਿਗੁਰਾਂ ਤੋਂ ਬਿਨਾਂ ਹੋਰ ਕੋਈ ਗੁਰੂ ਨਹੀਂ, ਅਥਵਾ :—ਪੂਜਨੀਕ ਨਹੀਂ । ਜੋ ਪੁਰਸ਼ ਨਿਗੁਰਾ ਹੈ, ਉਸ ਦਾ ਨਾਂ ਲੈਣਾ ਹੀ ਬੁਰਾ ਹੈ । ੧੩ ।

**ਧਧੈ ਧਾਵਤ ਵਰਜਿ ਰਖੁ ਮੂੜੇ ਅੰਤਰਿ ਤੇਰੈ ਨਿਧਾਨੁ ਪਇਆ ॥**

ਧੱਧੇ ਦੁਆਰਾ ਕਥਨ ਕਰਦੇ ਹਨ—ਹੇ ਮੂੜੇ ! ਧਾਵਤ=ਭੱਜੇ ਜਾਂਦੇ ਮਨ ਨੂੰ ਵਰਜਿ=ਰੋਕ ਰੱਖ, ਤਾਂ ਤੇਰੇ ਅੰਦਰ ਨਿਧੀਆਂ ਦਾ ਖ਼ਜ਼ਾਨਾ ਪਰਮੇਸ਼ਰ ਸਾਖਿਆਤਕਾਰ ਹੋ ਪਵੇਗਾ ।

**ਗੁਰਮੁਖਿ ਹੋਵਹਿ ਤਾ ਹਰਿ ਰਸੁ ਪੀਵਹਿ ਜੁਗਾ ਜੁਗੰਤਰਿ ਖਾਹਿ ਪਇਆ॥੧੪॥**

ਜੇ ਤੂੰ ਗੁਰਮੁਖ ਹੋ ਜਾਵੇਂ ਤਾਂ ਤੂੰ ਹਰੀ-ਰਸ ਨੂੰ ਪੀਵੇਂਗਾ, ਅਤੇ ਜੁਗਾਂ ਜੁਗਾਂ ਦੇ ਅੰਦਰ ਖਾਣੇ ਜੋਗ ਬ੍ਰਹਮਾਨੰਦ ਦੇ ਖਾਨ ਵਿਚ ਪਵੇਂਗਾ । ਅਥਵਾ :—ਜੁਗਾਂ ਜੁਗਾਂ ਵਿਚ ਪਿਆ ਖਾਏਂਗਾ ਤਾਂ ਭੀ ਉਹ ਮੁੱਕੇਗਾ ਨਹੀਂ । ੧੪ ।

**ਗਗੈ ਗੋਬਿੰਦੁ ਚਿਤਿ ਕਰਿ ਮੂੜੇ ਗਲੀ ਕਿਨੈ ਨ ਪਾਇਆ ॥**

ਗੱਗੇ ਦੁਆਰਾ ਕਥਨ ਕਰਦੇ ਹਨ—ਹੇ ਮੂੜੇ ! ਗੋਬਿੰਦ ਨੂੰ ਯਾਦ ਕਰ, ਗੱਲਾਂ ਦੇ ਕਰਨ ਨਾਲ ਉਸ ਨੂੰ ਕਿਸੀ ਨੇ ਭੀ ਨਹੀਂ ਪਾਇਆ ।

**ਗੁਰ ਕੇ ਚਰਨ ਹਿਰਦੈ ਵਸਾਇ ਮੂੜੇ ਪਿਛਲੇ ਗੁਨਹ ਸਭ ਬਖਸਿ ਲਇਆ॥੧੫॥**

ਹੇ ਮੂੜੇ ! ਗੁਰਾਂ ਦੇ ਚਰਨਾਂ ਨੂੰ ਤੂੰ ਆਪਣੇ ਹਿਰਦੇ ਵਿਚ ਵਸਾ, ਤਾਂ ਗੁਰੂ ਸਾਹਿਬ ਜੀ ਤੇਰੇ ਪਿਛਲੇ ਔਗੁਣਾਂ ਨੂੰ ਬਖਸ਼ ਲੈਣਗੇ । ੧੫ ।

**ਹਾਹੈ ਹਰਿ ਕਥਾ ਬੂਝੁ ਤੂੰ ਮੂੜੇ ਤਾ ਸਦਾ ਸੁਖੁ ਹੋਈ ॥**

ਹਾਹੇ ਦੁਆਰਾ ਕਥਨ ਕਰਦੇ ਹਨ—ਹੇ ਮੂੜੇ ! ਤੂੰ ਹਰੀ ਦੀ ਕਥਾ ਨੂੰ ਬੁਝਣਾ ਕਰ, ਤਾਂ ਤੈਨੂੰ ਨਿਤਸੁਖ ਦੀ ਪਰਾਪਤੀ ਹੋਵੇਗੀ ।

**ਮਨਮੁਖਿ ਪੜਹਿ ਤੇਤਾ ਦੁਖੁ ਲਾਗੈ ਵਿਣੁ ਸਤਿਗੁਰ ਮੁਕਤਿ ਨ ਹੋਈ ॥੧੬॥**

ਮਨਮੁਖ ਪੁਰਸ਼ ਜਿਤਨਾ ਪੜ੍ਹਦਾ ਹੈ, ਤਿਤਨਾ ਦੁਖ ਲਗਦਾ ਹੈ। ਸਤਿਗੁਰਾਂ ਤੋਂ ਬਿਨਾਂ ਮੁਕਤੀ ਨਹੀਂ ਪ੍ਰਾਪਤ ਹੁੰਦੀ। ੧੬।

**ਰਾਰੈ ਰਾਮੁ ਚਿਤਿ ਕਰਿ ਮੂੜੇ ਹਿਰਦੈ ਜਿਨ੍ ਕੈ ਰਵਿ ਰਹਿਆ ॥**

ਰਾਰੇ ਦੁਆਰਾ ਕਥਨ ਕਰਦੇ ਹਨ–ਹੇ ਮੂੜੇ ! ਤੂੰ ਰਾਮ ਨੂੰ ਚੇਤੇ ਕਰ, ਜਿਨ੍ਹਾਂ ਗੁਰਾਂ ਦੇ ਹਿਰਦੇ ਵਿਚ ਉਹ ਰਾਮ ਰਵ ਰਿਹਾ ਹੈ।

**ਗੁਰ ਪਰਸਾਦੀ ਜਿਨੀ ਰਾਮੁ ਪਛਾਤਾ**
**ਨਿਰਗੁਣ ਰਾਮੁ ਤਿਨੀ ਬੂਝਿ ਲਹਿਆ ॥੧੭॥**

ਉਨ੍ਹਾਂ ਗੁਰਾਂ ਦੀ ਕਿਰਪਾ ਦੁਆਰਾ ਜਿਨ੍ਹਾਂ ਪੁਰਸ਼ਾਂ ਨੇ ਰਾਮ ਨੂੰ ਪਛਾਣਿਆਂ ਹੈ, ਉਨ੍ਹਾਂ ਨੇ ਨਿਰਗੁਣ ਰਾਮ ਨੂੰ ਬੂਝਿ=ਸਮਝ ਲੀਤਾ ਹੈ। ੧੭।

**ਤੇਰਾ ਅੰਤੁ ਨ ਜਾਈ ਲਖਿਆ ਅਕਥੁ ਨ ਜਾਈ ਹਰਿ ਕਥਿਆ ॥**

ਹੇ ਪਰਮੇਸ਼ਰ ! ਆਪ ਦਾ ਅੰਤ ਜਾਣਿਆਂ ਨਹੀਂ ਜਾਂਦਾ ਅਤੇ ਹੇ ਅਕਥ ਹਰੀ ! ਤੂੰ ਕਥਿਆ= ਬਿਆਨ ਭੀ ਨਹੀਂ ਕੀਤਾ ਜਾਂਦਾ।

**ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ**
**ਤਿਨ੍ ਕਾ ਲੇਖਾ ਨਿਬੜਿਆ ॥੧੮॥੧॥੨॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਨੂੰ ਸਤਿਗੁਰੂ ਮਿਲਿਆ ਹੈ, ਉਸ ਦਾ ਲੇਖਾ=ਹਿਸਾਬ ਸਾਰਾ ਨਿਬੜ ਗਿਆ ਹੈ। ੧੮। ੧। ੨।

**ਰਾਗੁ ਆਸਾ ਮਹਲਾ ੧ ਛੰਤ ਘਰੁ ੧ ੧ ੴ ਸਤਿਗੁਰ ਪ੍ਰਸਾਦਿ ॥**

ਗੁਰੂ ਸਾਹਿਬ ਜੀ ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ।
ਜਗਿਆਸੂ ਨੇ ਆ ਕੇ ਬੇਨਤੀ ਕੀਤੀ ਕਿ ਹੇ ਸੰਤ ਜੀ ! ਆਪ ਜੀ ਨੂੰ ਉਸ ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੋਈ ਹੈ ? ਅਤੇ ਉਹ ਪਤੀ ਕਿਹੋ ਜਿਹਾ ਹੈ ? ਇਹ ਗੱਲ ਸੁਣਕੇ ਮਹਾਤਮਾ ਉੱਤਰ ਦੇਂਦੇ ਹਨ–

**ਮੁੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ ॥**

ਹੇ ਜਗਿਆਸੂ ਰੂਪ ਮੁੰਧ=ਇਸਤ੍ਰੀ ਸ਼ੌਕ ਅਵਸਥਾ ਰੂਪ ਜੋਬਨ ਵਾਲੀ ਮੇਰਾ ਰਾਮ ਪਿਰੁ=ਪਤੀ ਰਲੀਆਲਾ=ਖੁਸ਼ੀਆਂ ਵਾਲਾ ਹੈ, ਅਥਵਾ :–ਰਲੀਆ=ਖੁਸ਼ੀਆਂ ਦਾ ਆਲਾ=ਘਰ ਹੈ।

**ਧਨ ਪਿਰ ਨੇਹੁ ਘਣਾ ਰਸਿ ਪ੍ਰੀਤਿ ਦਇਆਲਾ ਰਾਮ ॥**

ਮੈਂ ਧਨ ਦਾ ਉਸ ਪਿਰੀ ਵਿਚ ਘਣਾ ਨੇਹੁ=ਬਹੁਤਾ ਪ੍ਰੇਮ ਹੈ, ਜਿਸ ਦਿਆਲੂ ਰਾਮ ਦੀ ਰਸਿ=ਪ੍ਰੇਮੀਆਂ ਵਿਚ ਪ੍ਰੀਤੀ ਹੈ।

## (ਪੰਨਾ ੪੩੬)

### ਧਨ ਪਿਰਹਿ ਮੇਲਾ ਹੋਇ ਸੁਆਮੀ ਆਪਿ ਪ੍ਰਭੁ ਕਿਰਪਾ ਕਰੇ ॥

ਉਦੋਂ ਇਸ ਜਗਿਆਸੂ ਰੂਪ ਧਨ=ਇਸਤ੍ਰੀ ਦਾ ਪਿਰਹਿ ਸੁਆਮੀ=ਪਤੀ ਮਾਲਕ ਨਾਲ ਤਾਂ ਮਿਲਾਪ ਹੁੰਦਾ ਹੈ, ਜਦੋਂ ਆਪ ਪ੍ਰਭੂ ਕਿਰਪਾ ਦ੍ਰਿਸ਼ਟੀ ਕਰੇ।

### ਸੇਜਾ ਸੁਹਾਵੀ ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ ॥

ਪਤੀ ਦੇ ਸੰਗ ਹੋਣ ਕਰਕੇ ਅੰਤਹਕਰਣ ਰੂਪੀ ਸਿਹਜਾ ਸੋਭਨੀਕ ਹੋਈ, ਤੇ ਅੰਤਹਕਰਣ ਰੂਪੀ ਸਰੋਵਰ ਸ਼ਾਂਤੀ ਰੂਪ ਅੰਮ੍ਰਿਤ ਨਾਲ ਭਰਿਆ। ਅਥਵਾ :–ਪੰਜ ਗਿਆਨ ਇੰਦ੍ਰੀਏ ਤੇ ਮਨ ਬੁੱਧੀ ਇਹ ਸੱਤ ਸਰੋਵਰ ਨਾਮ ਅੰਮ੍ਰਿਤ ਨਾਲ ਭਰੇ ਗਏ। ਅਥਵਾ :–ਅੰਤਹਕਰਣ ਰੂਪੀ ਸਰੋਵਰ ਸਤ-ਚਾਰ ਸਾਧਨ ਤੇ ਸ੍ਰਵਨ ਮੰਨਨ ਨਿਧਿਆਸਣ ਰੂਪ ਅੰਮ੍ਰਿਤ ਨਾਲ ਭਰੇ ਗਏ।

ਹੇ ਜਗਿਆਸੂ ! ਤੂੰ ਪਰਮੇਸ਼ਰ ਅੱਗੇ ਇੰਞ ਬੇਨਤੀ ਕਰ, ਕਿ–

### ਕਰਿ ਦਇਆ ਮਇਆ ਦਇਆਲ ਸਾਚੇ ਸਬਦਿ ਮਿਲਿ ਗੁਣ ਗਾਵਓ ॥

ਹੇ ਸੱਚੇ ਦਿਆਲੂ ! ਮਇਆ ਸਰੂਪ ਤੂੰ ਦਇਆ ਕਰ, ਜੋ ਗੁਰ ਉਪਦੇਸ਼ ਨਾਲ ਮਿਲ ਕੇ ਗੁਣ ਗਾਵਾਂ।

### ਨਾਨਕਾ ਹਰਿ ਵਰੁ ਦੇਖਿ ਬਿਗਸੀ ਮੁੰਧ ਮਨਿ ਓਮਾਹਓ ॥ ੧ ॥

ਮੈਂ ਹਰੀ ਰੂਪ ਪਤੀ ਨੂੰ ਵੇਖ ਕੇ ਆਨੰਦ ਹੋਈ ਹਾਂ, ਮੈਂ ਮੁੰਧ ਦੇ ਮਨ ਵਿਚ ਬੜਾ ਉਤਸ਼ਾਹ ਹੋਇਆ ਹੈ। ੧।

### ਮੁੰਧ ਸਹਜਿ ਸਲੋਨੜੀਏ ਇਕ ਪ੍ਰੇਮ ਬਿਨੰਤੀ ਰਾਮ ॥
### ਮੈ ਮਨਿ ਤਨਿ ਹਰਿ ਭਾਵੈ ਪ੍ਰਭ ਸੰਗਮਿ ਰਾਤੀ ਰਾਮ ॥

ਹੇ ਮੁੰਧ=ਜਗਿਆਸੂ ਰੂਪ ਇਸਤ੍ਰੀ ! ਸਹਜੇ ਹੀ ਸੁਰਤੀ ਸਿੰਮ੍ਰਿਤੀ ਰੂਪ ਸੁੰਦਰ ਨੇਤ੍ਰਾਂ ਵਾਲੀਏ, ਰਾਮ ਦੇ ਅੱਗੇ ਇਕ ਪ੍ਰੇਮ ਪੂਰਬਕ ਬੇਨਤੀ ਕਰ। ਕਿਉਂਕਿ ਮੇਰੇ ਮਨ ਤਨ ਦੇ ਵਿਚ ਹਰੀ ਭਾਉਂਦਾ ਹੈ, ਅਤੇ ਓਸੇ ਪ੍ਰਭੂ ਰਾਮ ਦੇ ਨਾਲ ਬਿਰਤੀ ਰਤੀ ਹੈ।

### ਪ੍ਰਭ ਪ੍ਰੇਮਿ ਰਾਤੀ ਹਰਿ ਬਿਨੰਤੀ ਨਾਮਿ ਹਰਿ ਕੈ ਸੁਖਿ ਵਸੈ ॥

ਹਰੀ ਅੱਗੇ ਬੇਨਤੀ ਕਰਕੇ ਜੋ ਪ੍ਰਭੂ ਦੇ ਪ੍ਰੇਮ ਵਿਚ ਰੰਗੀ ਹੋਈ ਹੈ, ਤੇ ਹਰੀ ਦੇ ਨਾਮ ਨੂੰ ਜਪਦੀ ਹੈ, ਉਹ ਸੁਖ ਵਿਚ ਵਸਦੀ ਹੈ।

### ਤਉ ਗੁਣ ਪਛਾਣਹਿ ਤਾ ਪ੍ਰਭੁ ਜਾਣਹਿ ਗੁਣਹ ਵਸਿ ਅਵਗਣ ਨਸੈ ॥

ਉਸ ਦੀ ਪ੍ਰਾਪਤੀ ਦੇ ਗੁਣਾਂ ਨੂੰ ਪਛਾਣੇ ਤਾਂ ਪ੍ਰਭੂ ਨੂੰ ਜਾਣਦੀ ਹੈ, ਉਹ ਪਰਮਾਤਮਾ ਗੁਣਾਂ ਕਰਕੇ ਵਸੀਕਾਰ ਹੁੰਦਾ ਹੈ। ਔਗੁਣਾਂ ਕਰਕੇ ਨੱਸ ਜਾਂਦਾ ਹੈ। ਅਥਵਾ :–ਗੁਣਾਂ ਦੇ ਵਸਣ ਕਰਕੇ ਔਗੁਣ ਨੱਸ ਜਾਂਦੇ ਹਨ।

**ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ ਕਹਣਿ ਸੁਨਣਿ ਨ ਧੀਜਏ ॥**

ਆਪ ਜੀ ਤੋਂ ਬਿਨਾਂ ਇਕ ਤਿਲ ਭਰ ਸਮਾਂ ਭੀ ਰਹਿ ਨਹੀਂ ਸਕੰਦੀ ਕਿਉਂਕਿ ਕਹਿਣ ਸੁਣਨ ਨਾਲ ਮਨ ਧੀਰਜ ਨੂੰ ਪ੍ਰਾਪਤ ਨਹੀਂ ਹੁੰਦਾ।

**ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ ਰਸਨ ਰਸਿ ਮਨੁ ਭੀਜਏ ॥੨॥**

ਗੁਰੂ ਜੀ ਕਥਨ ਕਰਦੇ ਹਨ–ਪਿਰੀ ਪਿਰੀ ਕਰਕੇ ਮੈਂ ਪੁਕਾਰਦੀ ਹਾਂ, ਏਸੇ ਰਸ ਵਿਚ ਰਸਨਾ ਤੇ ਮਨ ਭਿੱਜਾ ਹੋਇਆ ਹੈ। ੨।

**ਸਖੀਹੋ ਸਹੇਲੜੀਹੋ ਮੇਰਾ ਪਿਰੁ ਵਣਜਾਰਾ ਰਾਮ ॥**

ਸਖੀ ਹੋ ਸਹੇਲੜੀ ਹੋ=ਹੇ ਪਿਆਰੀ ਸਖੀਓ ! ਮੇਰਾ ਮਨ ਰਾਮ ਪਿਰਾਂ ਦਾ ਵਣਜਾਰਾ ਹੋ ਰਿਹਾ ਹੈ।

**ਹਰਿ ਨਾਮੋੁ ਵਣੰਜੜਿਆ ਰਸਿ ਮੋਲਿ ਅਪਾਰਾ ਰਾਮ ॥**

ਮੈਂ ਹਰੀ ਨਾਮ ਨੂੰ ਵਣੰਜੜਿਆ=ਖਰੀਦਿਆ ਹੈ, ਅਪਾਰ ਰਾਮ ਦੀ ਪ੍ਰਾਪਤੀ ਦਾ ਮੁਲ ਰਸਿ= ਪ੍ਰੇਮ ਹੀ ਹੈ।

**ਮੋਲਿ ਅਮੋਲੋ ਸਚ ਘਰਿ ਢੋਲੋ ਪ੍ਰਭ ਭਾਵੈ ਤਾ ਮੁੰਧ ਭਲੀ ॥**

ਉਹ ਪ੍ਰਤੱਖ ਮੁਲ ਤੋਂ ਅਮੁਲ ਹੈ, ਉਹ ਸੱਚਾ ਢੋਲੋ=ਪਿਆਰਾ ਘਰ ਦੇ ਵਿਚ ਹੀ ਹੈ, ਉਸ ਪ੍ਰਭੂ ਨੂੰ ਭਾਵੇ ਤਾਂ ਇਹ ਜਗਿਆਸੂ ਰੂਪੀ ਇਸਤ੍ਰੀ ਭਲੀ ਹੈ।

**ਇਕਿ ਸੰਗਿ ਹਰਿ ਕੈ ਕਰਹਿ ਰਲੀਆ ਹਉ ਪੁਕਾਰੀ ਦਰਿ ਖਲੀ ॥**

ਇਕ ਉਤਮ ਸਖੀਆਂ ਹਰੀ ਦੇ ਨਾਲ ਮਿਲਕੇ ਰਲੀਆ=ਖੁਸ਼ੀਆਂ ਕਰਦੀਆਂ ਹਨ। ਅਤੇ ਮੈਂ ਸਤਿਸੰਗ ਦਰਵਾਜ਼ੇ ਪਰ ਖਲੋ ਕੇ ਪੁਕਾਰ ਕਰਦੀ ਹਾਂ। ਮਹਾਤਮਾ ਕਹਿੰਦੇ ਹਨ–

**ਕਰਣ ਕਾਰਣ ਸਮਰਥ ਸ੍ਰੀਧਰ ਆਪਿ ਕਾਰਜੁ ਸਾਰਏ ॥**

ਸ੍ਰੀ ਧਰ=ਸੋਭਾ, ਵਾ :–ਮਾਇਆ ਦੇ ਧਾਰਨ ਵਾਲਾ ਪਰਮੇਸ਼ਰ ਸਭ ਕਾਰਣਾਂ ਦੇ ਕਰਨ ਨੂੰ ਸਮਰੱਥ ਹੈ, ਜਿਸ ਉਤੇ ਕਿਰਪਾ ਕਰਦਾ ਹੈ; ਉਸਦੇ ਕਾਰਜ ਨੂੰ ਆਪ ਹੀ ਸਾਰਏ=ਸਵਾਰਦਾ ਹੈ।

**ਨਾਨਕ ਨਦਰੀ ਧਨ ਸੋਹਾਗਣਿ ਸਬਦੁ ਅਭ ਸਾਧਾਰਏ ॥ ੩ ॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਉਤੇ ਪਰਮੇਸ਼ਰ ਦੀ ਨਜ਼ਰ ਹੋਈ ਹੈ, ਉਹ ਸੁਹਾਗਣ ਧੰਨਤਾ ਯੋਗ ਹੈ; ਕਿਉਂਕਿ ਸੁਹਾਗਣ ਨੇ ਗੁਰਸ਼ਬਦ ਦੁਆਰਾ ਅਭ=ਹਿਰਦੇ ਨੂੰ ਸੁਧਾਰਨਾ ਕੀਤਾ ਹੈ, ਅਥਵਾ :–ਸਹਿਤ ਆਧਾਰ ਦੇ ਕੀਤਾ ਹੈ। ੩।

## ਹਮ ਘਰਿ ਸਾਚਾ ਸੋਹਿਲੜਾ ਪ੍ਰਭ ਆਇਅੜੇ ਮੀਤਾ ਰਾਮ ॥

ਤਿਸ ਵੇਲੇ ਸਾਡੇ ਘਰ ਵਿਚ ਸਚਾ ਸੋਹਿਲੜਾ=ਅਨੰਦ ਹੋਇਆ, ਜਿਸ ਵੇਲੇ ਪ੍ਰਭੂ ਰਾਮ ਮਿੱਤਰ ਸਾਡੇ ਘਰ ਵਿਚ ਆਇਅੜੇ=ਆਏ ।

## ਰਾਵੇ ਰੰਗਿ ਰਾਤੜਿਆ ਮਨੁ ਲੀਅੜਾ ਦੀਤਾ ਰਾਮ ॥

ਰੰਗਿ ਰਾਤੜਿਆ=ਪ੍ਰੇਮ ਵਿਚ ਤਦਾਕਾਰ ਹੋ ਕੇ ਉਸ ਦਾ ਰਾਵ=ਉਚਾਰਨ ਕੀਤਾ ਹੈ, ਮਨ ਦਿੱਤਾ ਤਾਂ ਰਾਮ ਨੂੰ ਲੀਅੜਾ=ਲਿਆ । ਇਸ ਤੁਕ ਦੇ ਭਾਵ ਨਾਲ ਐਨ ਮਿਲਦਾ ਜੁਲਦਾ ਭਾਵ ਕਬੀਰ ਜੀ ਨੇ ਗਉੜੀ ਰਾਗ ਵਿਚ ਕਿਸੇ ਬਾਦਸ਼ਾਹ ਨੂੰ ਮੁੱਖ ਰੱਖ ਕੇ ਕਿਹਾ–ਜਿਸ ਨੇ ਮੋਤੀਆਂ ਦਾ ਥਾਲ ਭਰ ਕੇ ਭਗਤ ਜੀ ਦੀ ਭੇਟਾ ਕੀਤਾ ਤੇ ਕਿਹਾ ਕਿ ਮੈਨੂੰ ਰਾਮ-ਪਰਮੇਸ਼ਰ ਦੀ ਪ੍ਰਾਪਤੀ ਦਾ ਉਪਦੇਸ਼ ਬਖਸ਼ੋ । ਤਾਂ ਭਗਤ ਜੀ ਨੇ ਕਿਹਾ, ਰਾਮ ਮੁਲ ਨਹੀਂ ਮਿਲਦਾ; ਉਸ ਦੀ ਪ੍ਰਾਪਤੀ ਮਨ (ਦਿਲ) ਨਾਲ ਹੁੰਦੀ ਹੈ ।

ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥ (ਪੰਨਾ ੩੨੭)

## ਆਪਣਾ ਮਨੁ ਦੀਆ ਹਰਿ ਵਰੁ ਲੀਆ ਜਿਉ ਭਾਵੈ ਤਿਉ ਰਾਵਏ ॥

ਆਪਣਾ ਮਨ ਗੁਰੂ ਨੂੰ ਦਿੱਤਾ ਤਾਂ ਹਰੀ ਰੂਪ ਪਤੀ ਨੂੰ ਪਾਇਆ, ਹੁਣ ਜਿਸ ਪ੍ਰਕਾਰ ਉਸਨੂੰ ਭਾਂਵਦਾ ਹੈ ਤਿਸੀ ਪਰਕਾਰ ਉਹ ਰਾਂਵਦਾ ਹੈ ।

## ਤਨੁ ਮਨੁ ਪਿਰ ਆਗੈ ਸਬਦਿ ਸਭਾਗੈ ਘਰਿ ਅੰਮ੍ਰਿਤ ਫਲੁ ਪਾਵਏ ॥

ਜਿਸ ਸਭਾਗੇ ਨੇ ਗੁਰ ਉਪਦੇਸ਼ ਦੁਆਰਾ ਤਨ ਮਨ ਨੂੰ ਪਿਰੀ ਅਗੇ ਅਰਪਨ ਕੀਤਾ ਹੈ, ਉਸਨੇ ਘਰਿ=ਹਿਰਦੇ ਵਿਚ ਗਿਆਨ ਰੂਪੀ ਅੰਮ੍ਰਿਤ ਫਲ ਨੂੰ ਪਾਣਾ ਕੀਤਾ ਹੈ ।

## ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ ਭਾਇ ਮਿਲੈ ਮਨਿ ਭਾਣੇ ॥

ਸੰਸਾਰਕ ਬੁੱਧੀ ਤੇ ਵਿਹਾਰਕ ਪਾਠਾਂ ਕਰਕੇ, ਅਤੇ ਬਹੁਤੀਆਂ ਚਤੁਰਾਈਆਂ ਕਰਕੇ ਉਹ ਪਰਮੇਸ਼ਰ ਨਹੀਂ ਪਾਇਆ ਜਾਂਦਾ, ਭਾਇ=ਪ੍ਰੇਮ ਦੇ ਕਰਨ ਨਾਲ 'ਮਨ ਭਾਉਂਦਾ' ਪਰਮੇਸ਼ਰ ਮਿਲਦਾ ਹੈ, ਵਾ :–ਮਨ ਕਰਕੇ ਭਾਣੇ ਵਿਚ ਤੁਰੀਏ ਤਾਂ ਉਹ ਭਾਇ=ਪਿਆਰਾ ਪ੍ਰਭੂ ਮਿਲਦਾ ਹੈ ।

## ਨਾਨਕ ਠਾਕੁਰ ਮੀਤ ਹਮਾਰੇ ਹਮ ਨਾਹੀ ਲੋਕਾਣੇ ॥੪॥੧॥

ਗੁਰੂ ਜੀ ਕਥਨ ਕਰਦੇ ਹਨ–ਉਹ ਠਾਕੁਰ ਸਾਡਾ ਮਿੱਤਰ ਹੈ, ਅਸੀਂ ਉਸਦੇ ਦਾਸ ਹਾਂ, ਹੁਣ ਅਸੀਂ ਲੋਕਾਣੇ=ਲੋਕਾਂ ਦੇ ਨਹੀਂ ਹਾਂ । ਅਥਵਾ :–ਲੋਕਾਂ ਦੀ ਕਾਨ-ਕਨੋਡ ਨਹੀਂ ਹੈ, ਅਥਵਾ :–ਲੋਕਾਣੇ=ਲੁਕੇ ਹੋਏ ਭਾਵ ਛਿਪੇ ਹੋਏ ਨਹੀਂ ਹਾਂ । ੪ । ੧ ।

## ਆਸਾ ਮਹਲਾ ੧ ॥ ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ ॥

ਰਾਮ ਦੀ ਪਰਾਪਤੀ ਕਰਨ ਵਾਲੇ ਰੁਣਝੁਣਕਾਰ ਸੰਗਿਆਂ ਦੇ ਇਕਰਸ ਵਾਜੇ ਵੱਜ ਰਹੇ ਹਨ, ਇਕ ਰਸ ਵਾਜੇ ਵੱਜ ਰਹੇ ਹਨ । ਇਹ ਬੀਪਸਾ ਅਲੰਕਾਰ ਦੀ ਰੀਤੀ ਹੈ, ਕਿਉਂਕਿ ਛੰਤਾਂ ਦੀ ਚਾਲ ਅਨੁਸਾਰ ਦੋ ਵਾਰ ਸ਼ਬਦ ਆਉਂਦਾ ਹੈ । ਇਸ ਵਿਚ ਪੁਨਰੁਕਤੀ ਦੋਸ਼ ਨਹੀਂ ਸਮਝਣਾ । ਅਥਵਾ :–ਜਿਵੇਂ ਪ੍ਰਤੱਖ ਰਾਜੇ ਦਰਬਾਰਾਂ ਵਿਚ ਇਕਰਸ ਵਾਜੇ ਵੱਜਦੇ ਹਨ,

ਇਸ ਤਰ੍ਹਾਂ ਰਾਮ ਦੀ ਪਰਾਪਤੀ ਕਰਨ ਵਾਲੇ ਰੁਣਝੁਣਕਾਰ ਸੰਗਿਆ ਦੇ ਇਕਰਸ ਵਾਜੇ ਵੱਜ ਰਹੇ ਹਨ। ਅਥਵਾ :–ਜਿਸ ਵੇਲੇ ਅਨਹਦੋ=ਇਕਰਸ ਰੁਣਝੁਣਕਾਰ ਸੰਗਿਆਂ ਦੇ ਵਾਜੇ ਵੱਜੇ ਤਾਂ ਅਨਹਦੁ ਰਾਮ=ਹਦ ਤੋਂ ਰਹਿਤ ਪਰਮਾਤਮਾ ਦੀ ਪ੍ਰਾਪਤੀ ਹੋਈ।

**ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ ॥**

ਰਾਮ ਜੋ ਪਿਆਰਾ ਲਾਲ ਹੈ, ਤਿਸ ਵਿਚ ਮੇਰਾ ਮਨ ਰਾਤਾ=ਤਦਾਕਾਰ ਹੋਇਆ, ਮੇਰਾ ਮਨ ਤਦਾਕਾਰ ਹੋਇਆ। ਅਥਵਾ :–ਮੇਰਾ=ਸੁਮੇਰ ਪਰਬਤ ਵਾਂਗ ਮਨੋ=ਸ਼ਰੋਮਣੀ ਜੋ ਪਿਆਰਾ ਰਾਮ ਲਾਲ ਹੈ, ਉਸ ਵਿਚ ਮੇਰਾ ਮਨ ਤਦਾਕਾਰ ਹੋਇਆ।

**ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥**

ਜਿਸਦਾ ਮਨ ਵੈਰਾਗਵਾਨ ਹੋਕੇ ਰਾਤ ਦਿਨੇ ਨਾਮ ਵਿਚ ਰਤਾ ਹੈ, ਉਸ ਨੇ ਘਰੁ=ਹਿਰਦੇ ਵਿਚ ਹੀ ਸੁੰਨ ਮੰਡਲਿ=ਪਰਮਾਤਮਾ ਨੂੰ ਪਾਇਆ ਹੈ।

**ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ ॥**

ਅਪਰੰ ਪਰੁ=ਸੰਸਾਰ ਤੋਂ ਪਰਾ ਰੂਪ ਪਿਆਰਾ ਪਰਮੇਸ਼ਰ ਜੋ ਸਭ ਪੁਰਖਾਂ ਦੀ ਆਦ ਹੈ, ਉਸ ਅਲਖ ਨੂੰ ਸਤਿਗੁਰਾਂ ਨੇ ਲਖਾਇਆ=ਜਣਾਇਆ ਹੈ।

**ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥**

ਥਿਰ ਰੂਪ ਨਰਾਇਣ ਵਿਚ ਜੋ ਅਸੀਂ ਬੈਠੇ ਹਾਂ ਏਹੀ ਸਾਡਾ ਆਸਣ ਹੈ, ਮੇਰਾ ਮਨ ਵਿਚਾਰਕੇ ਤਿਸ ਵਿਚ ਤਦਾਕਾਰ ਹੋਇਆ ਹੈ।

**ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣ ਝੁਣਕਾਰੇ ॥੧॥**

ਗੁਰੂ ਜੀ ਕਥਨ ਕਰਦੇ ਹਨ–ਜੋ ਪੁਰਸ਼ ਬੈਰਾਗੀ=ਪ੍ਰੇਮੀ ਹੋ ਕੇ ਨਾਮ ਵਿਚ ਰਤੇ ਹਨ, ਉਨ੍ਹਾਂ ਨੂੰ ਰੁਣਝੁਣਕਾਰ ਸੰਗਿਆ ਦੇ ਅਨਹਦ=ਇਕ ਰਸ ਵਾਜੇ ਵੱਜੇ ਹਨ। ੧।

**ਤਿਤੁ ਅਗਮ ਤਿਤੁ ਅਗਮ ਪੁਰੇ ਕਹੁ ਕਿਤੁ ਬਿਧਿ ਜਾਈਐ ਰਾਮ ॥**

ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ ਜਗਿਆਸੂ ਬੇਨਤੀ ਕਰਦਾ ਹੈ, ਕਿ ਤਿਸ ਰਾਮ ਰੂਪੀ ਅਗਮ ਪੁਰੇ ਵਿਚ ਤਿਸ ਰਾਮ ਰੂਪੀ ਅਗਮ ਪੁਰੇ ਵਿਚ ਕਹੁ=ਦੱਸੋ, ਕਿਵੇਂ ਪਹੁੰਚੀਏ ?
ਅਥਵਾ :–ਜਿਵੇਂ ਪ੍ਰਤੱਖ ਰਾਜ ਦਰਬਾਰਾਂ ਦੇ ਅਗਮ ਪੁਰੇ ਹੁੰਦੇ ਹਨ, ਓਥੇ ਥੋੜੇ ਕੀਤੇ ਕੋਈ ਜਾ ਨਹੀਂ ਸਕਦਾ। ਇਸੇ ਤਰ੍ਹਾਂ ਉਸ ਰਾਮ ਰੂਪੀ ਅਗਮ ਪੁਰੇ ਵਿਚ ਦੱਸੋ ਕਿਵੇਂ ਜਾਣਾ ਕਰੀਏ।
ਅਥਵਾ :–'ਤਿਤੁ ਅਗਮ ਪੁਰੇ', ਇਸ ਇਕ ਪਦ ਨੂੰ ਪ੍ਰਸ਼ਨ ਵਿਚ ਰਖਣਾ, ਅਤੇ ਇਕ ਪਦ ਨੂੰ ਉੱਤਰ ਵਿਚ ਲਗਾਉਣਾ :–ਕਹੋ ਖਾਂ, ਤਿਸ ਰਾਮ ਰੂਪੀ ਅਗਮ ਪੁਰੇ ਵਿਚ ਕਿਵੇਂ ਪੁੱਜੀਏ ? ਉੱਤਰ :–

**ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ ॥**

ਪਹਿਲਾਂ ਰਾਮ ਦੀ ਪ੍ਰਾਪਤੀ ਕਰਨ ਵਾਲੇ ਗੁਰ ਉਪਦੇਸ਼ ਨੂੰ ਕਮਾਈਏ, ਤੇ ਸਚੁ ਸੰਜਮੋ=ਸਚਾ ਨਿਸ਼ਕਪਟ ਇੰਦ੍ਰੀਆਂ ਦਾ ਦਮਨ ਕਰਕੇ ਈਸ਼ਵਰ ਦੇ ਗੁਣਾਂ ਨੂੰ ਸਾਰਿ=ਸੰਭਾਲੀਏ ਤਾਂ ਉਸ ਅਗਮ ਪੁਰੇ ਵਿਚ ਜਾਣਾ ਹੁੰਦਾ ਹੈ।

## ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ ਪਾਈਐ ਗੁਣੀ ਨਿਧਾਨਾ ॥

ਸਚੇ ਗੁਰਾਂ ਦੇ ਉਪਦੇਸ਼ ਨੂੰ ਕਮਾਈਏ, ਤੇ ਸਰੂਪ ਰੂਪੀ ਨਿਜ ਘਰਿ=ਆਪਣੇ ਘਰ (ਸਰੂਪ) ਵਿਚ ਜਾਈਏ, ਤਾਂ ਸ਼ੁਭ ਗੁਣਾਂ ਦਾ ਖਜ਼ਾਨਾ (ਪਰਮੇਸ਼ਰ) ਪਰਾਪਤ ਹੁੰਦਾ ਹੈ।

## ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਾ ॥

ਤਿਸ ਪਰਮਾਤਮਾ ਵਿਚ ਮੂਲਾ=ਅਵਿਦਿਆ ਨਹੀਂ, ਸਾਖਾ=ਤਿੰਨ ਗੁਣ ਵੀ ਨਹੀਂ, ਡਾਲੀ= ਵਾਸ਼ਨਾ, ਪਤੁ=(ਪੱਤੇ) ਸੰਕਲਪ ਵਿਕਲਪ ਨਹੀਂ ਹਨ। ਅਥਵਾ :-ਤਿਤੁ ਮੂਲੁ=ਉਸ ਅਧਿਸ਼ਠਾਨ ਰੂਪ ਪਰਮਾਤਮਾ ਵਿਚ (ਸੁਤ ਵਿਚ ਲੋਕ ਈਖਣਾ ਤੀਨੀ) ਤਿੰਨ ਵਾਸ਼ਨਾਂ ਰੂਪ ਸਾਖਾ= ਸ਼ਾਖਾਂ (ਟਾਹਣੀਆਂ) ਨਹੀਂ, ਸੂਖਮ ਭੂਤ ਰੂਪ ਡਾਲੀ ਨਹੀਂ, ਅਸਥੂਲ ਭੂਤ ਰੂਪੀ ਪੱਤੇ ਨਹੀਂ।

ਨੋਟ :-ਜਿਵੇਂ ਡਾਲੀਆਂ ਪਹਿਲੇ ਹੁੰਦੀਆਂ ਹਨ ਤੇ ਪੱਤੇ ਪਿਛੋਂ ਹੁੰਦੇ ਹਨ, ਤਿਵੇਂ ਸੂਖਮ ਭੂਤ ਪਹਿਲੇ ਹੁੰਦੇ ਹਨ ਤੇ ਅਸਥੂਲ ਭੂਤ ਪਿਛੋਂ ਹੁੰਦੇ ਹਨ। ਏਸੇ ਵਾਸਤੇ ਸੂਖਮ ਭੂਤ ਡਾਲੀਆਂ ਹਨ, ਅਸਥੂਲ ਭੂਤ ਪੱਤੇ ਕਹੇ ਹਨ।

ਦੂਜਾ ਅਰਥ ਇਸ ਤਰ੍ਹਾਂ ਭੀ ਕਰਦੇ ਹਨ :-ਡਾਲੀ=ਅਸਥੂਲ ਭੂਤ ਵੀ ਨਹੀਂ ਤੇ ਪੱਤੇ ਸੂਖਮ ਭੂਤ ਵੀ ਨਹੀਂ। ਅਤੇ ਸਾਰਿਆਂ ਦੇ ਸਿਰ ਉਤੇ ਉਹ ਪਰਧਾਨਾ ਮੁਖੀ ਹੈ।

## ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ ॥

ਜਪ ਕਰਕੇ, ਤਪ ਕਰਕੇ, ਸੰਜਮ ਕਰਕੇ ਜਗਿਆਸੂ ਰੂਪੀ ਇਸਤ੍ਰੀ, ਅਥਵਾ :-ਸ੍ਰਿਸ਼ਟੀ ਥੱਕ ਗਈ ਹੈ, ਨਿ=ਵਿਸ਼ੇਸ਼ ਹਠ ਗ੍ਰਹਿ=ਗ੍ਰਹਿਣ (ਧਾਰਨ) ਕਰਨ ਨਾਲ ਉਹ ਪਰਮੇਸ਼ਰ ਪਾਇਆ ਨਹੀਂ ਜਾਂਦਾ।

## ਨਾਨਕ ਸਹਜਿ ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ ॥੨॥

ਗੁਰੂ ਜੀ ਕਥਨ ਕਰਦੇ ਹਨ-ਸਤਿਗੁਰਾਂ ਨੇ ਇਹ ਬੂਝ=ਸਿਖਿਆ ਸਮਝਾਈ ਹੈ ਕਿ ਜਗਜੀਵਨ=ਪਰਮਾਤਮਾ ਸਹਜਿ=ਸ਼ਾਂਤੀ ਆਦਿਕ ਗੁਣਾਂ ਦੇ ਧਾਰਨ ਨਾਲ, ਜਾਂ ਸਹਜਿ=ਗਿਆਨ ਕਰਕੇ ਮਿਲਦਾ ਹੈ।੨।

ਗੁਰੂ ਸਾਹਿਬ ਜੀ ਕਿਹੋ ਜਿਹੇ ਹਨ ? ਉੱਤਰ :-

## (ਪੰਨਾ ੪੩੭)

## ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ ॥

ਸਾਗਰੋ=ਸਮੁੰਦਰ ਵਾਂਗ ਹਨ, ਜਿਨ੍ਹਾਂ ਵਿਚ ਆਗਰੁ=ਸਰੇਸ਼ਟ ਰਤਨ ਹਨ, ਅਥਵਾ :-ਜੋ ਰਤਨਾਂ ਦੀ ਆਗਰੁ=ਖਾਨ ਹਨ। ਪ੍ਰਸ਼ਨ-ਰਤਨ ਥੋੜੇ ਹੋਣਗੇ ? ਉੱਤਰ-ਥੋੜੇ ਨਹੀਂ, ਉਸ ਗੁਰੂ

ਰੂਪ ਸਮੁੰਦਰ ਵਿਚ ਰਾਮ ਦੀ ਪ੍ਰਾਪਤੀ ਕਰਨ ਵਾਲੇ ਬਹੁਤ ਰਤਨ ਹਨ।

## ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ ॥

ਸਹਿਤ ਪਤ ਦੇ ਜੋ ਗੁਰੂ ਰੂਪੀ ਸਰੇ=ਸਰੋਵਰ ਹੈ, ਉਸ ਵਿਚ ਮਜਨੋ=ਇਸ਼ਨਾਨ ਕਰ। ਇਕ ਸਰੋਵਰ ਅਜਿਹੇ ਹੁੰਦੇ ਹਨ, ਜੋ ਬਿਪਤੇ ਹੁੰਦੇ ਹਨ। ਬਿਪਤੇ ਸਰੋਵਰ ਉਹ ਹਨ, ਜਿਨ੍ਹਾਂ ਉਤੇ ਜੁਤੀਆਂ ਵਗੈਰਾ ਚਲੀਆਂ ਜਾਣ, ਤੇ ਪਿਸ਼ਾਬ ਵਗੈਰਾ ਹੁੰਦਾ ਰਹੇ।

ਲੇਕਿਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਸਰੋਵਰ ਅਜਿਹਾ ਹੈ, ਜੋ ਸਹਿਤ ਪਤ ਦੇ ਹੈ, ਜਿਤਨੀ-ਕੁ ਮਾਨਤਾ ਇਸ ਸਰੋਵਰ ਦੀ ਹੈ, ਇਤਨੀ ਹੋਰ ਕਿਸੇ ਦੀ ਨਹੀਂ। ਅਥਵਾ :–ਸਪਤ ਨਾਂ ਸੰਤਾਂ ਦਾ ਹੈ, ਸਤ ਆਦੀ ਗੁਣਾਂ ਦਾ ਸਰੋਵਰ ਜੋ ਗੁਰੂ ਹੈ, ਉਸ ਵਿਚ ਇਸ਼ਨਾਨ ਕਰ। ਅਥਵਾ :–ਕਾਮ ਆਦਿਕਾਂ ਦੀ ਤਰਫੋਂ ਸਪਤ=ਸੌਂਹ ਖਾ ਕੇ ਤੂੰ ਗੁਰੂ ਰੂਪੀ ਸਰੋਵਰ ਵਿਚ ਇਸ਼ਨਾਨ ਕਰ। ਅਥਵਾ :–ਸਪਤ=ਸ਼ੀਘਰ ਇਸ਼ਨਾਨ ਕਰ। ਜੇ ਇਸ਼ਨਾਨ ਨਾ ਕਰੇਂਗਾ, ਤਾਂ ਤੈਨੂੰ ਸਪਥ= ਸੌਂਹ ਹੈ। ਅਥਵਾ :–ਜੇ ਤੂੰ ਇਸ਼ਨਾਨ ਕਰੇਂਗਾ ਤਾਂ ਸ-ਪਤ=ਸਹਿਤ ਪਤੀ (ਪ੍ਰਮਾਤਮਾ) ਦੇ ਹੋ ਜਾਵੇਂਗਾ।

ਅਥਵਾ :–ਸਪਤ=ਸੱਤਾਂ ਇੰਦ੍ਰੀਆਂ ਦੇ ਕਾਬੂ ਕਰਨ ਰੂਪੀ ਸਰੋਵਰ ਵਿਚ ਇਸ਼ਨਾਨ ਕਰ। ਅਥਵਾ :–(ਚਾਰ ਸਾਧਨ ਤੇ ਤਿੰਨ ਸ੍ਰਵਨ ਮੰਨਨ, ਨਿਧਿਆਸਣ) ਇਨ੍ਹਾਂ ਸੱਤਾਂ ਦੇ ਧਾਰਨ ਕਰਨ ਰੂਪੀ ਸਰੋਵਰ ਵਿਚ ਇਸ਼ਨਾਨ ਕਰ।

ਹੇ ਮੇਰੇ ਭਾਈ! ਰਾਮ ਦੇ ਜਪਣ ਕਰਕੇ ਮਨ ਨਿਰਮਲ ਹੁੰਦਾ ਹੈ।

## ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ ॥

ਜਾਂ ਪ੍ਰਭੂ ਨੂੰ ਇਹ ਜੀਵ ਭਾ ਜਾਏ ਤਾਂ ਨਾਮ ਰੂਪੀ ਨਿਰਮਲ ਜਲ ਵਿਚ ਇਸ਼ਨਾਨ ਹੁੰਦਾ ਹੈ। ਅਥਵਾ :–ਜਾਂ ਇਹ ਨਿਰਮਲ ਨਾਮ-ਜਲ ਵਿਚ ਇਸ਼ਨਾਨ ਕਰੇ ਤਾਂ ਪ੍ਰਭੂ ਨੂੰ ਇਹ ਜੀਵ ਭਾ ਜਾਂਦਾ ਹੈ, ਅਤੇ ਪੰਜ ਕਾਮ ਕਰੋਧ ਆਦਿਕ ਵਿਚਾਰ ਵਿਚ ਮਿਲਦੇ ਹਨ।

ਭਾਵ–ਜੇ ਕਾਮ ਦੀ ਇੱਛਾ ਫੁਰੇ ਤਾਂ ਪਰਮੇਸ਼ਰ ਪਰਾਪਤੀ ਦੀ ਇੱਛਾ ਕਰਦੇ ਹਨ।

ਜੇ ਕਰੋਧ ਹੋਵੇ ਤਾਂ ਭਜਨ ਸਿਮਰਨ ਵੱਲ ਕਰਦੇ ਹਨ।

ਮੋਹ–ਸਤਿਗੁਰਾਂ ਦੇ ਚਰਨਾਂ ਵਿਚ ਕਰਦੇ ਹਨ।

ਲੋਭ–ਨਾਮ ਜਪਣ ਵਿਚ ਕਰਦੇ ਹਨ। ਅਤੇ ਸ਼ੁਧ ਹੰਕਾਰ ਕਰਦੇ ਹਨ। ਅਥਵਾ :–ਪੰਜ ਗਿਆਨ ਇੰਦ੍ਰੀਏ ਵਿਚਾਰ ਵਿਖੇ ਮਿਲਦੇ ਹਨ। ਅਥਵਾ:–ਵਿਚਾਰ ਆਦਿਕ ਪੰਜ ਸ਼ੁਭ ਗੁਣ ਮਿਲਦੇ ਹਨ।

## ਕਾਮੁ ਕਰੋਧੁ ਕਪਟੁ ਬਿਖਿਆ ਤਜਿ ਸਚੁ ਨਾਮੁ ਉਰਿ ਧਾਰੇ ॥

ਹੇ ਪੁਰਸ਼ਾ! ਕਾਮ, ਕਰੋਧ, ਕਪਟ ਅਤੇ ਵਿਸ਼ਿਆਂ ਨੂੰ ਤਜਿ=ਛਡ ਦੇ ਅਤੇ ਹਿਰਦੇ ਵਿਚ ਸੱਚ ਨਾਮ ਨੂੰ ਧਾਰਨਾ ਕਰ।

## ਹਉਮੈ ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ ॥

ਜਿਸ ਵੇਲੇ ਹੰਗਤਾ, ਮਮਤਾ, ਲੋਭ, ਤ੍ਰਿਸ਼ਨਾ ਦੀ ਲਹਿਰ, ਲਬ–ਪਦਾਰਥਾਂ ਦੇ ਇਕੱਠੇ

ਕਰਨ ਦਾ ਥੱਕ ਗਿਆ, ਤਾਂ ਦੀਨ ਦਇਆਲ=ਪਰਮਾਤਮਾ ਨੂੰ ਪਾਉਣਾ ਕੀਤਾ।

**ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥੩॥**

ਗੁਰੂ ਜੀ ਕਥਨ ਕਰਦੇ ਹਨ–ਸਤਿਗੁਰਾਂ ਦੇ ਸਮਾਨਿ=ਬਰਾਬਰ ਹੋਰ ਕੋਈ ਤੀਰਥ ਨਹੀਂ, ਗੁਰੂ ਸਾਹਿਬ ਜੀ ਸਚੇ ਗੋਪਾਲ ਦਾ ਰੂਪ ਹਨ।

**ਹਉ ਬਨੁ ਬਨੋ ਦੇਖਿ ਰਹੀ ਤ੍ਰਿਣੁ ਦੇਖਿ ਸਬਾਇਆ ਰਾਮ ॥**

ਮੈਂ ਬਨੁ ਬਨੋ=ਜੰਗਲ ਜੰਗਲ ਵਿਖੇ ਵੇਖ ਰਹੀ ਹਾਂ, ਅਥਵਾ :–ਤੀਰਥ ਤੀਰਥ ਪਰ ਦੇਖ ਰਹੀ ਹਾਂ, ਸਬਾਇਆ=ਸਾਰਿਆਂ ਤ੍ਰਿਣੁ=ਕੱਖਾਂ ਵਿਚ ਵੀ ਰਾਮ ਨੂੰ ਦੇਖ ਰਹੀ ਹਾਂ।

**ਤ੍ਰਿਭਵਣੋ ਤੁਝਹਿ ਕੀਆ ਸਭੁ ਜਗਤੁ ਸਬਾਇਆ ਰਾਮ ॥**

ਇਹ ਤਿੰਨਾਂ ਭਵਣੋ=ਲੋਕਾਂ ਰੂਪੀ ਜੋ ਸਬਾਇਆ ਜਗਤ ਹੈ, ਇਹ ਸਾਰਾ ਹੇ ਰਾਮ ! ਆਪ ਨੇ ਪੈਦਾ ਕੀਤਾ ਹੈ।

**ਤੇਰਾ ਸਭੁ ਕੀਆ ਤੂੰ ਥਿਰੁ ਥੀਆ ਤੁਧੁ ਸਮਾਨਿ ਕੋ ਨਾਹੀ ॥**

ਸਭ ਕੁਝ ਤੇਰਾ ਕੀਤਾ ਹੋਇਆ ਹੈ, ਤੂੰ ਹੀ ਇਸਥਿਤ ਹੋ ਰਿਹਾ ਹੈਂ, ਆਪ ਵਰਗਾ ਹੋਰ ਕੋਈ ਨਹੀਂ।

**ਤੂੰ ਦਾਤਾ ਸਭ ਜਾਚਿਕ ਤੇਰੇ ਤੁਧੁ ਬਿਨੁ ਕਿਸੁ ਸਾਲਾਹੀ ॥**

ਇਕ ਤੂੰ ਹੀ ਦਾਤਾ ਹੈਂ ਹੋਰ ਸਾਰੇ ਤੇਰੇ ਜਾਚਿਕ=ਮੰਗਤੇ ਹਨ, ਆਪ ਤੋਂ ਬਿਨਾਂ ਕਿਸ ਨੂੰ ਸਾਲਾਹੀ=ਸ਼ਲਾਘਾ ਕਰਾਂ।

**ਅਣਮੰਗਿਆ ਦਾਨੁ ਦੀਜੈ ਦਾਤੇ ਤੇਰੀ ਭਗਤਿ ਭਰੇ ਭੰਡਾਰਾ ॥**

ਹੇ ਦਾਤੇ ! ਆਪ ਅਣਮੰਗਿਆ ਦਾਨ ਦੇਂਦੇ ਹੋ, ਅਥਵਾ :–ਜਿਸ ਨੂੰ ਦਾਨ ਦੇਂਦੇ ਹੋ, ਉਸ ਨੂੰ ਅਨਮੰਗ ਕਰ ਦੇਂਦੇ ਹੋ। ਅਥਵਾ :–ਜੋ ਦਾਨ ਮੰਗਿਆਂ ਕੋਈ ਨਾ ਦੇਵੇ, ਧਾਮ (ਘਰ), ਬਾਮ (ਇਸਤ੍ਰੀ), ਸਰੂਪ (ਸਰੀਰਕ ਸੁੰਦਰਤਾ), ਕੋਈ ਨਹੀਂ ਦੇਂਦਾ ਆਪ ਉਹ ਭੀ ਦੇ ਦਿੰਦੇ ਹੋ। ਅਥਵਾ :–ਅਣਮੰਗਿਆ ਦਾਨ ਦੁੱਖ ਹੈ, ਕਿਉਂਕਿ ਦੁੱਖ ਨੂੰ ਕੋਈ ਨਹੀਂ ਮੰਗਦਾ ਆਪ ਉਹ ਭੀ ਦੇਂਦੇ ਹੋ। ਆਪ ਦੀ ਭਗਤੀ ਦੇ ਭੰਡਾਰੇ ਭਰੇ ਹੋਏ ਹਨ।

**ਰਾਮ ਨਾਮ ਬਿਨੁ ਮੁਕਤਿ ਨ ਹੋਈ ਨਾਨਕੁ ਕਹੈ ਵੀਚਾਰਾ ॥੪॥੨॥**

ਗੁਰੂ ਜੀ ਕਹਿੰਦੇ ਹਨ, ਕਿ ਸਾਡਾ ਤਾਂ ਇਹ ਵਿਚਾਰ ਹੈ ਕਿ, ਰਾਮ ਨਾਮ ਤੋਂ ਬਿਨਾਂ ਮੁਕਤੀ ਨਹੀਂ ਹੁੰਦੀ ।੪।੨।

**ਆਸਾ ਮਹਲਾ ੧ ॥ ਮੇਰਾ ਮਨੋ ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ ॥**

(ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ) ਰਾਮ ਜੋ ਪਿਆਰਾ ਰਮਿਆ ਹੋਇਆ ਹੈ, ਉਸ ਵਿਖੇ ਮੇਰਾ

ਮਨ ਰਾਤਾ, ਮੇਰਾ ਮਨ ਰਾਤਾ=ਤਦਾਕਾਰ ਹੋਇਆ ਹੈ। ਅਥਵਾ :—ਮਨ ਆਦਿਕਾਂ ਵਿਖੇ ਮੇਰਾ= ਮਿਲਿਆ ਹੋਇਆ ਜੋ ਰਾਮ ਪਿਆਰਾ ਸਾਰੇ ਰਮਿਆ ਹੋਇਆ ਹੈ, ਉਸ ਵਿਖੇ ਮੇਰਾ ਮਨ ਰਾਤਾ= ਜੁੜਿਆ ਹੈ।

**ਸਚੁ ਸਾਹਿਬੋ ਆਦਿ ਪੁਰਖੁ ਅਪਰੰਪਰੋ ਧਾਰੇ ਰਾਮ ॥**

ਉਹ ਆਦਿ ਪੁਰਖ ਪਰਮਾਤਮਾ ਸੱਚਾ ਸਾਹਿਬ ਹੈ, ਉਹ ਰਾਮ ਅਪਰੱਪਰ=ਸੰਸਾਰ ਤੋਂ ਪਰਾ ਰੂਪ ਸਭ ਮਰਯਾਦਾ ਦੇ ਧਾਰੇ=ਧਾਰਨ ਵਾਲਾ ਹੈ।

**ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ ॥**

ਉਹ ਅਪਰ ਅਪਾਰ ਪਰਮਾਤਮਾ ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰੁ=ਅਵਿਸ਼ੇ ਹੈ, ਫੇਰ ਉਹ ਪਾਰਬ੍ਰਹਮ ਸਭ ਤੋਂ ਪਰਧਾਨੋ=ਮੁਖੀ ਹੈ।

**ਆਦਿ ਜੁਗਾਦੀ ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਨੋ ॥**

ਉਹ ਪਰਮਾਤਮਾ ਆਦਿ ਜੁਗਾਦੀ=ਸਦਾ ਸਦਾ ਹੁਣ ਹੈ, ਭੀ=ਪਿਛੇ ਸੀ, ਹੋਸੀ=ਅੱਗੇ ਹੋਵੇਗਾ, ਉਸ ਤੋਂ ਬਿਨਾਂ ਹੋਰ ਸਾਰਾ ਜਗਤ ਝੂਠਾ ਮੰਨੋ।

**ਕਰਮ ਧਰਮ ਕੀ ਸਾਰ ਨ ਜਾਣੈ ਸੁਰਤਿ ਮੁਕਤਿ ਕਿਉ ਪਾਈਐ ॥**

ਇਹ ਜੀਵ ਸਰੇਸ਼ਟ ਕਰਮਾਂ ਧਰਮਾਂ ਦੀ ਸੰਭਾਲ ਤਾਂ ਜਾਣਦਾ ਨਹੀਂ, ਤੇ ਮੁਕਤੀ ਦੀ ਗਿਆਤ ਨੂੰ ਭਲਾ ਕਿਵੇਂ ਪਾਵੇਗਾ।

**ਨਾਨਕ ਗੁਰਮੁਖਿ ਸਬਦਿ ਪਛਾਣੈ ਅਹਿਨਿਸਿ ਨਾਮੁ ਧਿਆਈਐ ॥੧॥**

ਗੁਰੂ ਜੀ ਕਥਨ ਕਰਦੇ ਹਨ—ਮੁਖ ਗੁਰਾਂ ਦੇ ਉਪਦੇਸ਼ ਨੂੰ ਪਛਾਣਕੇ ਰਾਤ ਦਿਨੇ ਨਾਮ ਨੂੰ ਧਿਆਉਣਾ ਕਰੇ ਤਾਂ ਮੁਕਤੀ ਪਾਉਂਦਾ ਹੈ। ੧।

ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ ਕਹਿੰਦੇ ਹਨ—

**ਮੇਰਾ ਮਨੋ ਮੇਰਾ ਮਨੁ ਮਾਨਿਆ ਨਾਮੁ ਸਖਾਈ ਰਾਮ ॥**

ਰਾਮ ਦਾ ਨਾਮ ਜੋ ਸਖਾਈ=ਸਹਾਇਤਾ ਕਰਨ ਵਾਲਾ ਹੈ, ਤਿਸ ਦੇ ਉਪਰ ਮੇਰਾ ਮਨ ਮੰਨਿਆਂ ਗਿਆ ਹੈ। ਅਥਵਾ :—ਗੁਰਾਂ ਦੇ ਮਨੁ=ਮੰਤਰ ਨਾਲ ਮੇਰਾ=ਮਿਲ ਕੇ ਰਾਮ ਦਾ ਨਾਮ ਜੋ ਸਹਾਇਤਾ ਕਰਨ ਵਾਲਾ ਹੈ, ਉਸਦੇ ਉਪਰ ਮੇਰਾ ਮਨ ਮੰਨਿਆਂ ਗਿਆ ਹੈ।

**ਹਉਮੈ ਮਮਤਾ ਮਾਇਆ ਸੰਗਿ ਨ ਜਾਈ ਰਾਮ ॥**

ਮਾਇਆ ਦੀ ਜੋ ਹੰਗਤਾ ਮਮਤਾ ਹੈ, ਉਹ ਇਸ ਜੀਵ ਦੇ ਨਾਲ ਨਹੀਂ ਜਾਂਦੀ, ਇਸ ਦੇ ਨਾਲ ਤਾਂ ਇਕ ਰਾਮ ਹੀ ਜਾਂਦਾ ਹੈ।

**ਮਾਤਾ ਪਿਤ ਭਾਈ ਸੁਤ ਚਤੁਰਾਈ ਸੰਗਿ ਨ ਸੰਪੈ ਨਾਰੇ ॥**

ਮਾਤਾ ਪਿਤਾ ਭਰਾ ਪੁੱਤਰ, ਸੰਸਾਰਕ ਚਤਰਾਈ, ਸੰਪਦਾ, ਅਤੇ ਨਾਰੀ ਇਹਨਾਂ ਵਿਚੋਂ ਇਸ ਜੀਵ ਦਾ ਸੰਗੀ ਕੋਈ ਭੀ ਨਹੀਂ ।

**ਸਾਇਰ ਕੀ ਪੁਤ੍ਰੀ ਪਰਹਰਿ ਤਿਆਗੀ ਚਰਣ ਤਲੈ ਵੀਚਾਰੇ ॥**

ਗੁਰਮੁਖਾਂ ਨੇ ਸਾਇਰ=ਸਮੁੰਦਰ ਦੀ ਪੁੱਤਰੀ ਜੋ ਲਛਮੀ ਹੈ, ਉਸ ਨੂੰ ਪਰਹਰਿ ਤਿਆਗੀ= ਤਿਆਗ ਛਡਿਆ ਹੈ । ਅਥਵਾ :—ਸਭ ਦੇ ਪਰਹਾਰਨੇ ਵਾਲੀ ਜੋ ਸਮੁੰਦਰ ਦੀ ਪੁਤ੍ਰੀ ਲਛਮੀ ਹੈ, ਭਾਵ ਮਾਇਆ ਉਹ ਤਿਆਗ ਦਿੱਤੀ । ਜਦ ਵਿਚਾਰ ਕੇ ਮਹਾਤਮਾਂ ਦੇ ਚਰਨਾਂ ਹੇਠ ਪਏ ।

**ਆਦਿ ਪੁਰਖਿ ਇਕੁ ਚਲਤੁ ਦਿਖਾਇਆ ਜਹ ਦੇਖਾ ਤਹ ਸੋਈ ॥**
**ਨਾਨਕ ਹਰਿ ਕੀ ਭਗਤਿ ਨ ਛੋਡਉ ਸਹਜੇ ਹੋਇ ਸੁ ਹੋਈ ॥ ੨ ॥**

ਆਦਿ ਪੁਰਖ=ਪਰਮਾਤਮਾ ਨੇ ਇਕ ਕੌਤਕ ਵਿਖਾਇਆ ਹੈ, ਕਿ ਜਿਥੇ ਵੇਖਦੇ ਹਾਂ, ਉਥੇ ਓਹੀ ਦਿਸਦਾ ਹੈ । ਗੁਰੂ ਜੀ ਕਥਨ ਕਰਦੇ ਹਨ—ਅਸੀਂ ਹਰੀ ਦੀ ਭਗਤੀ ਨਹੀਂ ਛਡਦੇ, ਉਸ ਦੇ ਭਾਣੇ ਵਿਚ ਸੁਭਾਵਕ ਜੋ ਹੋਣਾ ਹੈ, ਉਹ ਹੋਵੇ ਪਿਆ । ੧ ।

ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ ਕਥਨ ਕਰਦੇ ਹਨ—

**ਮੇਰਾ ਮਨੋ ਮੇਰਾ ਮਨੁ ਨਿਰਮਲੁ ਸਾਚੁ ਸਮਾਲੇ ਰਾਮ ॥**

ਸੱਚੇ ਰਾਮ ਨੂੰ ਸੰਭਾਲ ਕੇ ਮੇਰਾ ਮਨ ਨਿਰਮਲ ਹੋਇਆ, ਮੇਰਾ ਮਨ ਨਿਰਮਲ ਹੋਇਆ । ਅਥਵਾ :—ਮੇਰੇ ਮਨ ਨੇ ਜਿਸ ਵੇਲੇ ਨਿਰਮਲ ਸਚੇ ਰਾਮ ਨੂੰ ਸੰਮ੍ਹਾਲਿਆ ਤਾਂ ਮਨੁ=ਸ਼ਰੋਮਣੀ ਪਰਮੇਸ਼ਰ ਨਾਲ ਮੇਰਾ=ਮੇਲਾ ਹੋਇਆ ।

**ਅਵਗਣ ਮੇਟਿ ਚਲੇ ਗੁਣ ਸੰਗਮ ਨਾਲੇ ਰਾਮ ॥**

ਔਗੁਣਾਂ ਨੂੰ ਮੇਟ ਕੇ ਗੁਣਾਂ ਦੇ ਧਾਰਨ ਵਿਖੇ ਚਲੇ, ਕਿਹੜੇ ਗੁਣ ? ਉੱਤਰ ਜਿਹੜੇ ਗੁਣ ਰਾਮ ਨਾਲ ਸੰਗਮ=ਮਿਲਾਪ ਕਰਾਉਣ ਵਾਲੇ ਹਨ ।

**ਅਵਗਣ ਪਰਹਰਿ ਕਰਣੀ ਸਾਰੀ ਦਰਿ ਸਚੈ ਸਚਿਆਰੋ ॥**

ਔਗੁਣਾਂ ਨੂੰ ਜਿਹੜਾ ਪਰਹਰਿ=ਤਿਆਗਣਾ ਹੈ, ਏਹੋ ਕਰਣੀ ਸਾਰੀ=ਸਰੇਸ਼ਟ ਹੈ, ਇਸ ਕਰਣੀ ਕਰਕੇ ਸਚੇ ਦਰ ਵਿਚ ਸਚਿਆਰ ਹੋਏ ਹਾਂ ।

**ਆਵਣੁ ਜਾਵਣੁ ਠਾਕਿ ਰਹਾਏ ਗੁਰਮੁਖਿ ਤਤੁ ਵੀਚਾਰੋ ॥**

ਉਹ ਪੁਰਸ਼ ਆਉਣ ਜਾਣ, ਭਾਵ ਜੰਮਣ ਮਰਨ ਨੂੰ ਠਾਕਿ ਰਹਾਏ=ਰੋਕ ਰੱਖਦਾ ਹੈ, ਜੋ ਗੁਰਮੁਖ

ਗੁਰਾਂ ਦੁਆਰੇ ਤਤੁ=ਸਿਧਾਂਤ ਨੂੰ ਵਿਚਾਰਦਾ ਹੈ। ਅਥਵਾ :-ਗੁਰਾਂ ਦੁਆਰੇ ਤਤ ਮਿਥਿਆ ਦਾ ਵਿਚਾਰ ਕਰਕੇ ਮਨ ਨੂੰ ਆਉਣ ਜਾਣ ਵਲੋਂ ਰੋਕ ਰਖਿਆ ਹੈ।

**ਸਾਜਨੁ ਮੀਤੁ ਸੁਜਾਣੁ ਸਖਾ ਤੂੰ ਸਚਿ ਮਿਲੈ ਵਡਿਆਈ ॥**

ਹੇ ਵਾਹਿਗੁਰੂ ! ਸੱਜਣ ਭੀ ਤੂੰ ਹੀ ਮਿੱਤਰ ਭੀ ਤੂੰ ਹੀ ਹੈਂ, ਸੁਜਾਣੁ=ਚਤੁਰ ਭੀ ਤੂੰ ਹੀ ਹੈਂ, ਸਖਾ ਭੀ ਤੂੰ ਹੀ ਹੈਂ, ਸੱਚ ਨਾਮ ਜਪਣ ਕਰਕੇ ਹੀ ਵਡਿਆਈ ਮਿਲਦੀ ਹੈ।

**ਨਾਨਕ ਨਾਮੁ ਰਤਨੁ ਪਰਗਾਸਿਆ ਐਸੀ ਗੁਰਮਤਿ ਪਾਈ ॥ ੩ ॥**

ਗੁਰੂ ਜੀ ਕਥਨ ਕਰਦੇ ਹਨ-ਅਜੇਹੀ ਗੁਰਾਂ ਦੀ ਸਿਖਿਆ ਪਾਈ ਹੈ, ਜੋ ਰਤਨ ਵਾਂਗ ਅਮੋਲਕ ਨਾਮ ਨੂੰ ਪਰਗਾਸਿਆ=ਉਚਾਰਿਆ ਹੈ।

**ਸਚੁ ਅੰਜਨੋ ਅੰਜਨੁ ਸਾਰਿ ਨਿਰੰਜਨਿ ਰਾਤਾ ਰਾਮ ॥**
**ਮਨਿ ਤਨਿ ਰਵਿ ਰਹਿਆ ਜਗਜੀਵਨੋ ਦਾਤਾ ਰਾਮ ॥**

ਜਿਸ ਵੇਲੇ ਬੁੱਧੀ ਰੂਪ ਅੱਖਾਂ ਵਿਚ ਸੱਚੇ ਸੁਰਮੇ ਨੂੰ ਪਾਇਆ, ਸਚੇ ਅੰਜਨੁ ਸਾਰਿ=ਸੁਰਮੇ ਨੂੰ ਪਾਇਆ ਤਾਂ ਮਨ ਨਿਰੰਜਨ ਰਾਮ ਵਿਚ ਲੀਨ ਹੋਇਆ। ਅਥਵਾ :-ਅੰਜਨਾਂ ਵਿਚੋਂ ਜਦ ਸਚੇ ਗਿਆਨ ਰੂਪੀ ਅੰਜਨੁ=ਸੁਰਮੇ ਨੂੰ ਸਾਰਿ=ਪਾਇਆ, ਤਾਂ ਨਿਰੰਜਨ ਰਾਮ ਵਿਚ ਜੁੜਿਆ। ਸਾਰੇ ਜਗਤ ਦਾ ਦਾਤਾ ਜੀਵਨ ਰੂਪ ਰਾਮ ਮਨ ਤਨ ਵਿਚ ਮਿਲ ਰਿਹਾ ਹੈ।

**ਜਗਜੀਵਨੁ ਦਾਤਾ ਹਰਿ ਮਨਿ ਰਾਤਾ ਸਹਜਿ ਮਿਲੈ ਮੇਲਾਇਆ ॥**

ਸਾਰੇ ਜਗਤ ਦਾ ਜੀਵਨ ਦਾਤਾ ਹਰੀ ਜੋ ਮੇਰੇ ਮਨ ਵਿਚ ਰਾਤਾ=ਮਿਲ ਰਿਹਾ ਹੈ, ਉਹ ਪਰਮੇਸ਼ਰ ਗੁਰਾਂ ਦਾ ਮਿਲਾਇਆ ਹੋਇਆ ਗਿਆਨ ਦੁਆਰਾ ਸਹਜਿ=ਸੁਭਾਵਕ ਹੀ ਮਿਲਦਾ ਹੈ।

**ਸਾਧ ਸਭਾ ਸੰਤਾ ਕੀ ਸੰਗਤਿ ਨਦਰਿ ਪ੍ਰਭੂ ਸੁਖੁ ਪਾਇਆ॥**

ਸਾਧ=ਸਰੇਸ਼ਟ ਸਭਾ=ਪ੍ਰੇਮ ਦੇ ਸਹਿਤ ਜੋ ਸੰਤ ਹਨ ਉਹਨਾਂ ਸੰਤਾਂ ਦੀ ਸੰਗਤ ਕੀਤੀ ਤਾਂ ਪ੍ਰਭੂ ਦੀ ਨਜ਼ਰ ਕਰਕੇ ਸੁਖ ਪਾਇਆ। ਅਥਵਾ :-ਸਾਧ=ਸਰਧਾ ਕਰਕੇ ਸੰਤ ਸਭਾ ਦੀ ਸੰਗਤ ਕੀਤੀ, ਤਾਂ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਕਰਕੇ ਸੁਖ ਪਾਇਆ।

**ਹਰਿ ਕੀ ਭਗਤਿ ਰਤੇ ਬੈਰਾਗੀ ਚੂਕੇ ਮੋਹ ਪਿਆਸਾ ॥**

ਜੋ ਬੈਰਾਗੀ=ਪ੍ਰੇਮੀ ਹੋ ਕੇ ਹਰੀ ਦੀ ਭਗਤੀ ਵਿਚ ਰਤੇ=ਜੁੜੇ ਹਨ, ਉਹਨਾਂ ਦੇ ਹਿਰਦੇ ਵਿਚੋਂ ਸਬੰਧੀਆਂ ਦਾ ਮੋਹ ਤੇ ਪਦਾਰਥਾਂ ਦੀ ਪਿਆਸ ਆਦਿ ਸਭ ਵਿਕਾਰ ਚੂਕੇ=ਦੂਰ ਹੋ ਗਏ ਹਨ।

**ਨਾਨਕ ਹਉਮੈ ਮਾਰਿ ਪਤੀਣੇ ਵਿਰਲੇ ਦਾਸ ਉਦਾਸਾ ॥੪॥੩॥ (ਪੰਨਾ ੪੩੮)**

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਹੰਗਤਾ ਮਮਤਾ ਨੂੰ ਮਾਰਕੇ ਸੰਸਾਰ ਵਲੋਂ ਉਦਾਸ ਹੋ ਕੇ ਪਰਮੇਸ਼ਰ ਵਿਚ ਪਤੀਣੇ=ਭਰੋਸਾ ਕਰਦੇ ਹਨ, ਉਹ ਕੋਈ ਵਿਰਲੇ ਦਾਸ ਹਨ।

**ਰਾਗੁ ਆਸਾ ਮਹਲਾ ੧ ਛੰਤ ਘਰੁ ੨ ੧ ਓ ਸਤਿਗੁਰ ਪ੍ਰਸਾਦਿ॥**

**ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥**

ਹੇ ਸੱਚੇ ਸਿਰਜਣਹਾਰ ਵਾਹਿਗੁਰੂ ! ਜਿਥੇ ਭੀ ਅਸੀਂ ਜਾਂਦੇ ਹਾਂ, ਤੂੰ ਉਨ੍ਹਾਂ ਸਾਰੀਆਂ ਥਾਵਾਂ ਵਿਚ ਪੂਰਨ ਹੈਂ ।

**ਸਭਨਾ ਕਾ ਦਾਤਾ ਕਰਮ ਬਿਧਾਤਾ ਦੂਖ ਬਿਸਾਰਣਹਾਰੁ ਜੀਉ ॥**

ਤੂੰ ਸਾਰਿਆਂ ਦਾ ਦਾਤਾ ਹੈਂ, ਕਰਮ ਬਿਧਾਤਾ=ਫਲਬਰ ਦਾਤਾ ਹੈਂ ਅਤੇ ਦੁੱਖਾਂ ਦੇ ਦੂਰ ਕਰਨ ਵਾਲਾ ਹੈਂ ।

**ਦੂਖ ਬਿਸਾਰਣਹਾਰੁ ਸੁਆਮੀ ਕੀਤਾ ਜਾ ਕਾ ਹੋਵੈ ॥**

ਹੇ ਸੁਆਮੀ ! ਤੂੰ ਦੁੱਖਾਂ ਦੇ ਦੂਰ ਕਰਨ ਵਾਲਾ ਹੈਂ, ਜਿਸ ਆਪ ਜੀ ਦਾ ਕੀਤਾ ਹੋਇਆ ਸਭ ਕੁਝ ਹੋ ਰਿਹਾ ਹੈ ।

**ਕੋਟ ਕੋਟੰਤਰ ਪਾਪਾ ਕੇਰੇ ਏਕ ਘੜੀ ਮਹਿ ਖੋਵੈ ॥**

ਕੋਟਾਨ ਕੋਟ ਅੰਦਰ ਦੇ ਪਾਪਾਂ ਦੇ ਸਮੁਦਾਅ ਨੂੰ ਇਕ ਘੜੀ ਵਿਚ ਖੋਵੈ=ਨਾਸ ਕਰ ਦੇਂਦਾ ਹੈਂ ।

**ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ ॥**

ਹੰਸ ਜਿਹੜੇ ਹਨ, ਉਹ ਤਾਂ ਹੰਸ ਹੀ ਹਨ, ਬਗਲੇ ਜਿਹੜੇ ਹਨ ਉਹ ਤਾਂ ਬਗਲੇ ਹੀ ਹਨ । ਪਰੰਤੂ ਜਗਿਆਸੂ ਨੂੰ ਚਾਹੀਦਾ ਹੈ ਕਿ ਘਟ ਘਟ ਵਿਚ ਉਸ ਦੀ ਪ੍ਰਾਪਤੀ ਦਾ ਵਿਚਾਰ ਕਰੇ । ਅਥਵਾ :–ਜੋ ਪਹਿਲੇ ਬਗਲਿਆਂ ਸੇ ਭੀ ਬਗਲੇ ਭਾਵ ਬੜੇ ਪਖੰਡੀ ਸਨ ਤੇ ਜਿਸ ਵੇਲੇ ਉਹਨਾਂ ਨੇ ਘਟ ਵਿਚ ਅਘਟ=ਇਕਰਸ ਸੱਤ ਅਸੱਤ ਦਾ ਵਿਚਾਰ ਕੀਤਾ ਤਾਂ ਉਹ ਹੰਸਾਂ ਤੋਂ ਭੀ ਪਰਮ ਹੰਸ ਹੋ ਗਏ ।

**ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥ ੧ ॥**

ਹੇ ਸੱਚੇ ਸਿਰਜਣਹਾਰ ਵਾਹਿਗੁਰੂ ! ਜਿਥੇ ਵੀ ਅਸੀਂ ਜਾਂਦੇ ਹਾਂ, ਉਹਨਾਂ ਸਭਨਾਂ ਥਾਵਾਂ ਵਿਚ ਤੂੰ ਪੂਰਨ ਹੈਂ ।

**ਜਿਨ੍ ਇਕ ਮਨਿ ਧਿਆਇਆ,**
**ਤਿਨ੍ ਸੁਖੁ ਪਾਇਆ; ਤੇ ਵਿਰਲੇ ਸੰਸਾਰਿ ਜੀਉ॥**

ਜਿਨ੍ਹਾਂ ਨੇ ਇਕ ਮਨ ਹੋ ਕੇ ਆਪ ਜੀ ਨੂੰ ਧਿਆਇਆ ਹੈ, ਉਹਨਾਂ ਨੇ ਆਤਮਕ-ਸੁਖ ਪਾਇਆ

ਹੈ, ਪਰ ਉਹ ਸੰਸਾਰ ਵਿਚ ਵਿਰਲੇ ਪੁਰਸ਼ ਹਨ।

**ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ**
**ਕਬਹੁ ਨ ਆਵਹਿ ਹਾਰਿ ਜੀਉ॥**

ਜੋ ਗੁਰ ਉਪਦੇਸ਼ ਨੂੰ ਕਮਾਉਂਦਾ ਹੈ, ਉਸ ਦੇ ਨੇੜੇ ਜਮ ਨਹੀਂ ਆਉਂਦਾ ਅਤੇ ਨਾ ਹੀ ਉਸ ਦੀ ਕਦੇ ਹਾਰ ਆਉਂਦੀ ਹੈ।

**ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ ਤਿਨ੍ ਜਮੁ ਨੇੜਿ ਨ ਆਵੈ॥**

ਜੋ ਹਰਿ ਹਰਿ ਦੇ ਗੁਣਾਂ ਨੂੰ ਸਾਰਹਿ=ਸੰਭਾਲਦੇ ਹਨ, ਉਹ ਪੁਰਸ਼ ਕਦੇ ਹਾਰਦੇ ਨਹੀਂ, ਬਲਕਿ ਉਹਨਾਂ ਦੇ ਨੇੜੇ ਜਮ ਵੀ ਨਹੀਂ ਆਉਂਦਾ।

**ਜੰਮਣੁ ਮਰਣੁ ਤਿਨਾ ਕਾ ਚੂਕਾ ਜੋ ਹਰਿ ਲਾਗੇ ਪਾਵੈ॥**

ਜੋ ਹਰੀ ਦੇ ਪਾਵੈ=ਚਰਨਾਂ ਨਾਲ ਲਗੇ ਹਨ, ਉਹਨਾਂ ਦਾ ਜਨਮ ਮਰਨ ਰੂਪ ਦੁਖ ਦੂਰ ਹੋ ਗਿਆ ਹੈ।

**ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ**
**ਹਰਿ ਹਰਿ ਨਾਮੁ ਉਰ ਧਾਰਿ ਜੀਉ॥**

ਅੰਨਵੇਂ! ਹਰਿ ਹਰਿ ਦੀ ਪ੍ਰਾਪਤੀ ਕਰਨ ਵਾਲੀ ਜੋ ਗੁਰ ਸਿਖਿਆ ਹੈ, ਉਸ ।੯੭ ਰਸੁ=ਪ੍ਰੇਮ ਕਰਕੇ ਜਿਸ ਨੇ ਹਿਰਦੇ ਵਿਚ ਹਰਿ ਹਰਿ ਨਾਮ ਨੂੰ ਧਾਰਿਆ ਹੈ; ਉਸ ਨੇ ਗਿਆਨ ਰੂਪ ਫਲ ਨੂੰ ਪਾਇਆ ਹੈ।

**ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ**
**ਤੇ ਵਿਰਲੇ ਸੰਸਾਰਿ ਜੀਉ॥੨॥**

ਜਿਸ ਨੇ ਇਕਾਗਰ ਮਨ ਹੋ ਕੇ ਵਾਹਿਗੁਰੂ ਨੂੰ ਧਿਆਇਆ ਹੈ, ਉਸ ਨੇ ਸੁਖ ਪਾਇਆ ਹੈ ਤੇ ਐਹੋ ਜਿਹੇ ਪੁਰਸ਼ ਸੰਸਾਰ ਵਿਚ ਵਿਰਲੇ ਹਨ।

**ਜਿਨਿ ਜਗਤੁ ਉਪਾਇਆ ਧੰਧੈ ਲਾਇਆ ਤਿਸੈ ਵਿਟਹੁ ਕੁਰਬਾਣੁ ਜੀਉ॥**

ਜਿਸ ਪ੍ਰਭੂ ਨੇ ਜਗਤ ਨੂੰ ਪੈਦਾ ਕੀਤਾ ਹੈ, ਅਤੇ ਧੰਦਿਆਂ ਵਿਚ ਲਗਾਇਆ ਹੈ, ਮੈਂ ਉਸ ਉਪਰੋਂ ਬਲਿਹਾਰ ਕੁਰਬਾਨ ਜਾਂਦਾ ਹਾਂ।

**ਤਾ ਕੀ ਸੇਵ ਕਰੀਜੈ ਲਾਹਾ ਲੀਜੈ ਹਰਿ ਦਰਗਹ ਪਾਈਐ ਮਾਣੁ ਜੀਉ॥**

ਉਸ ਪ੍ਰਭੂ ਦੀ ਸੇਵਾ ਕਰੀਏ ਤਾਂ ਮਨੁੱਖ ਜਨਮ ਦਾ ਲਾਭ ਲਈਦਾ ਹੈ, ਅਤੇ ਹਰੀ ਦੀ ਪ੍ਰਲੋਕ ਦਰਗਾਹ ਵਿਚ ਜਾ ਕੇ ਮਾਣੁ=ਆਦਰ ਪਾਈਦਾ ਹੈ।

**ਹਰਿ ਦਰਗਹ ਮਾਨੁ ਸੋਈ ਜਨੁ ਪਾਵੈ ਜੋ ਨਰੁ ਏਕੁ ਪਛਾਣੈ ॥**

ਹਰੀ ਦੀ ਦਰਗਾਹ ਵਿਚ ਜਾ ਕੇ ਓਹੀ ਪੁਰਸ਼ ਮਾਨੁ=ਸਤਿਕਾਰ ਪਾਉਂਦਾ ਹੈ, ਜੋ ਪੁਰਸ਼ ਇਕ ਵਾਹਿਗੁਰੂ ਦਾ ਸਿਮਰਨ ਕਰਨਾ ਪਛਾਣਦਾ ਹੈ।

**ਓਹੁ ਨਵ ਨਿਧਿ ਪਾਵੈ ਗੁਰਮਤਿ ਹਰਿ ਧਿਆਵੈ**
**ਨਿਤ ਹਰਿ ਗੁਣ ਆਖਿ ਵਖਾਣੈ ॥**

ਜੋ ਗੁਰ ਸਿਖਿਆ ਦੁਆਰੇ ਹਰੀ ਨਾਮ ਧਿਆਉਂਦਾ ਹੈ, ਉਹ ਨੌਂ ਨਿਧੀਆਂ ਨੂੰ ਪਾ ਲੈਂਦਾ ਹੈ, ਅਤੇ ਨਿਤਾਪ੍ਰਤੀ ਹਰੀ ਦੇ ਗੁਣਾਂ ਨੂੰ ਆਖ ਕੇ ਵਖਾਣੈ=ਵਖਿਆਨ ਕਰਦਾ ਹੈ।

**ਅਹਿਨਿਸਿ ਨਾਮੁ ਤਿਸੈ ਕਾ ਲੀਜੈ ਹਰਿ ਊਤਮੁ ਪੁਰਖੁ ਪਰਧਾਨੁ ਜੀਉ ॥**

ਅਹਿਨਿਸਿ=ਦਿਨ ਰਾਤ ਉਸ ਪ੍ਰਭੂ ਦਾ ਨਾਮ ਲੈਣਾ ਚਾਹੀਦਾ ਹੈ, ਜੋ ਹਰੀ ਪੁਰਖ ਸਾਰਿਆਂ ਤੋਂ ਉੱਤਮ ਤੇ ਪ੍ਰਧਾਨ ਹੈ।

**ਜਿਨਿ ਜਗਤੁ ਉਪਾਇਆ ਧੰਧੈ ਲਾਇਆ**
**ਹਉ ਤਿਸੈ ਵਿਟਹੁ ਕੁਰਬਾਨੁ ਜੀਉ ॥ ੩ ॥**

ਜਿਸ ਪ੍ਰਭੂ ਨੇ ਜਗਤ ਨੂੰ ਪੈਦਾ ਕੀਤਾ ਤੇ ਫਿਰ ਧੰਧੈ=ਵਿਹਾਰਾਂ ਵਿਚ ਲਗਾਇਆ ਹੈ, ਮੈਂ ਤਿਸੈ-ਵਿਟਹੁ=ਉਸ ਉਪਰੋਂ ਕੁਰਬਾਨੁ=ਸਦਕੇ ਜਾਂਦਾ ਹਾਂ। ੩।

**ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ**
**ਮਾਨਹਿ ਸੇ ਜਿਣਿ ਜਾਹਿ ਜੀਉ ॥**

ਜੋ ਪੁਰਸ਼ ਵਾਹਿਗੁਰੂ ਦਾ ਨਾਮ ਲੈਂਦੇ ਹਨ, ਉਹ ਸੋਹਹਿ=ਸੋਭਾ ਪਾਉਂਦੇ ਹਨ, ਅਤੇ ਉਹਨਾਂ ਨੂੰ ਸੁਖ ਰੂਪ ਫਲ ਪ੍ਰਾਪਤ ਹੁੰਦਾ ਹੈ, ਜੋ ਵਾਹਿਗੁਰੂ ਨਾਮ ਨੂੰ ਮੰਨਦੇ ਹਨ, ਉਹ ਮਨੁਖਾ ਜਨਮ ਰੂਪ ਬਾਜੀ ਨੂੰ ਜਿੱਤ ਕੇ ਜਾਂਦੇ ਹਨ।

**ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ ਜੇ ਜੁਗ ਕੇਤੇ ਜਾਹਿ ਜੀਉ ॥**

ਜਿਹੜਾ ਪੁਰਸ਼, ਜਾਂ ਉਸ ਪਰਮੇਸ਼ਰ ਨੂੰ ਭਾਉਂਦਾ ਹੈ, ਉਸ ਪੁਰਸ਼ ਨੂੰ ਕਿਸੇ ਫਲ ਦਾ, ਅਥਵਾ–ਗਿਆਨ ਫਲ ਦਾ ਘਾਟਾ ਨਹੀਂ ਆਉਂਦਾ, ਜੇਕਰ ਕਿਤਨੇ ਭੀ ਜੁਗ ਚਲੇ ਜਾਣ ਭਾਵ ਬਤੀਤ ਹੋ ਜਾਣ।

**ਜੇ ਜੁਗ ਕੇਤੇ ਜਾਹਿ ਸੁਆਮੀ ਤਿਨ ਫਲ ਤੋਟਿ ਨ ਆਵੈ ॥**

ਜੇਕਰ ਕਿਤਨੇ ਜੁਗ ਭੀ ਬਤੀਤ ਹੋ ਜਾਣ, ਤਾਂ ਭੀ ਤਿਸ ਨੂੰ ਸੁਆਮੀ ਰੂਪੀ ਫਲ ਦਾ, ਅਥਵਾ:– ਸੁਆਮੀ ਦੇ ਦਿਤੇ ਹੋਏ ਗਿਆਨ ਫਲ ਦਾ ਘਾਟਾ ਨਹੀਂ ਆਉਂਦਾ।

**ਤਿਨ੍ ਜਰਾ ਨ ਮਰਣਾ ਨਰਕਿ ਨ ਪਰਣਾ ਜੋ ਹਰਿ ਨਾਮੁ ਧਿਆਵੈ ॥**

ਜੋ ਪੁਰਸ਼ ਹਰੀ ਨਾਮ ਨੂੰ ਧਿਆਉਂਦਾ ਹੈ, ਉਸ ਨੂੰ ਜਰਾ=ਬੁਢੇਪਾ ਅਤੇ ਮਰਨ ਦਾ ਦੁਖ ਨਹੀਂ ਹੁੰਦਾ ਅਤੇ ਨਾ ਹੀ ਉਹ ਨਰਕ ਵਿਚ ਪਰਣਾ=ਪੈਣਾ ਕਰਦਾ ਹੈ।

**ਹਰਿ ਹਰਿ ਕਰਹਿ ਸਿ ਸੂਕਹਿ ਨਾਹੀ ਨਾਨਕ ਪੀੜ ਨ ਖਾਹਿ ਜੀਉ ॥**

ਗੁਰੂ ਜੀ ਕਥਨ ਕਰਦੇ ਹਨ–ਜੋ ਪੁਰਸ਼ ਹਰਿ ਹਰਿ ਨਾਮ ਦਾ ਜਾਪ ਕਰਦੇ ਹਨ, ਉਹ ਗਮਾਂ ਨਾਲ ਸੁਕਦੇ ਨਹੀਂ, ਅਤੇ ਨਾ ਹੀ ਉਸ ਨੂੰ ਪੀੜ ਖਾਂਦੀ ਹੈ।

**ਨਾਮੁ ਲੈਨਿ੍ ਸਿ ਸੋਹਹਿ ਤਿਨ੍ ਸੁਖ ਫਲ ਹੋਵਹਿ**
**ਮਾਨਹਿ ਸੇ ਜਿਣਿ ਜਾਹਿ ਜੀਉ ॥ ੪ ॥ ੧ ॥ ੪ ॥**

ਜੋ ਪੁਰਸ਼ ਨਾਮ ਨੂੰ ਲੈਂਦੇ ਹਨ, ਉਹੀ ਸੋਭਦੇ ਹਨ, ਤਿਸ ਨੂੰ ਸੁਖ ਫਲ ਦੀ ਪ੍ਰਾਪਤੀ ਹੁੰਦੀ ਹੈ। ਜੋ ਨਾਮ ਨੂੰ ਮੰਨਦੇ ਹਨ ਸੇ=ਉਹ ਪੁਰਸ਼ ਮਨੁਖਾ ਜਨਮ ਰੂਪ ਬਾਜੀ ਨੂੰ ਜਿਣਿ ਜਾਹਿ=ਜਿੱਤ ਕੇ ਜਾਂਦੇ ਹਨ।੪।੧।੪।

**ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੧ ਛੰਤ ਘਰੁ ੩ ॥**

ਸ੍ਰੀ ਗੁਰੂ ਨਾਨਕ ਦੇਵ ਜੀ ਬਾਹਰ ਜਾ ਰਹੇ ਸਨ, ਰਾਹ ਵਿਚ ਇਕ ਪੁਰਸ਼ ਨੂੰ ਵਿਸ਼ੇ ਲੰਪਟ ਵੇਖ ਕੇ ਅਨੁਕਤੀ ਅਲੰਕਾਰ ਦੁਆਰਾ (ਕੋਈ ਸਾਹਮਣੇ ਜੰਗਲ ਵਿਚ ਹਰਨ ਚਰ ਰਿਹਾ ਸੀ ਉਸ) ਹਰਨ ਨੂੰ ਮੁਖ ਰਖਕੇ ਵੈਰਾਗ ਜਨਕ ਉਪਦੇਸ਼ ਦਿੰਦੇ ਹਨ:–

**ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ ॥**

ਹੇ ਕਾਲੇ ਹਰਨ! ਤੂੰ ਸੁਣਨਾ ਕਰ, ਇਸ ਵਾੜੀਐ=ਬਗੀਚੀ ਵਿਚ ਤੂੰ ਕੀ ਰਾਤਾ=ਫਸਿਆ ਹੋਇਆ ਹੈਂ। ਜਦ ਇੰਵ ਕਿਹਾ ਤਾਂ ਉਸ ਨੇ ਵਿਚਾਰਿਆ ਕਿ ਇਹਨਾਂ ਸੰਤਾਂ ਨੇ ਹਰਨ ਨੂੰ ਕੀ ਕਹਿਣਾ ਸੀ, ਇਹ ਤਾਂ ਕੁਝ ਮੈਨੂੰ ਕਹਿ ਰਹੇ ਹਨ। ਉਠਕੇ ਪਾਸ ਆ ਕੇ ਪੁਛਦਾ ਹੈ ਕਿ ਹੇ ਮਹਾਰਾਜ ਜੀ! ਆਪ ਜੀ ਨੇ ਕੀ ਫੁਰਮਾਇਆ ਹੈ? ਗੁਰ ਉੱਤਰ:–

ਹੇ ਕਾਲੇ ਹਰਨ ਵਾਂਗ ਪਾਪਾਤਮਾ ਜੀਵ! ਤੂੰ ਸੁਣ, ਰਾਮ ਨੂੰ ਭੁਲਾ ਕੇ ਤੂੰ ਪਰ ਇਸਤਰੀ ਰੂਪ ਬਗੀਚੀ ਵਿਚ ਕੀ ਰਤਾ ਹੋਇਆ ਹੈਂ। ਅਥਵਾ:–ਸਭ ਹਰਨਾਂ ਵਿਚੋਂ ਜਿਵੇਂ ਕਾਲਾ ਹਰਨ ਸਰੇਸ਼ਟ ਹੁੰਦਾ ਹੈ। ਇਵੇਂ ਹੀ ਹੇ ਕਾਲੇ ਹਰਨ ਵਤ ਅਮੋਲਕ ਮਨੁਖਾ ਦੇਹ ਵਾਲੇ ਪੁਰਸ਼ਾ! ਤੂੰ ਸੁਣ, ਰਾਮ ਨੂੰ ਭੁਲਾ ਕੇ ਤੂੰ ਵਿਸ਼ਿਆਂ ਰੂਪੀ ਬਗੀਚੀ ਵਿਚ ਕੀ ਰਾਤਾ=ਫਸਿਆ ਹੋਇਆ ਹੈਂ।

**ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ ॥**

ਰਾਮ=ਹੇ ਭਾਈ! ਇਹ ਵਿਸ਼ਿਆਂ ਰੂਪੀ ਫਲ ਚਾਰ ਦਿਨ ਹੀ ਮਿੱਠਾ ਹੈ, ਫਿਰ ਤਾਂ ਇਸ ਨੇ ਤਾਤਾ=ਦੁਖਦਾਈ ਹੋ ਜਾਣਾ ਹੈ।

## ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨੁ ਪਰਤਾਪਏ ॥

ਜਿਨ੍ਹਾਂ ਵਿਚ ਤੂੰ ਖਰਾ ਮਾਤਾ=ਚੰਗਾ ਮਸਤ ਹੋ ਰਿਹਾ ਹੈਂ, ਉਹ ਫਿਰ ਤਾਤਾ=ਦੁਖਦਾਈ ਹੋ ਜਾਣਗੇ। ਅਤੇ ਹਰੀ ਨਾਮ ਤੋਂ ਬਿਨਾਂ ਤੂੰ ਪਰਤਾਪਏ=ਪਛਤਾਵੇਂਗਾ।

## (ਪੰਨਾ ੪੩੯) ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ ॥

ਉਹ ਵੈਤਰਨੀ ਨਦੀ ਸਾਇਰ ਜੇਵ=ਸਮੁੰਦ੍ਰ ਦੀ ਨਿਆਈਂ ਲਹਿਰਾਂ ਭਾਵ ਛੱਲਾਂ ਦੇ ਰਹੀ ਹੈ, ਅਤੇ ਅਸਪੱਤ੍ਰ ਬਨ ਦੇ ਪੱਤੇ ਬਿਜਲੀ ਦੀ ਨਿਆਈਂ ਚਮਕ ਰਹੇ ਹਨ।

## ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ ॥

ਉਥੇ ਹਰੀ ਤੋਂ ਬਿਨਾਂ ਹੋਰ ਕੋਈ ਰੱਖਜਕ ਨਹੀਂ, ਤੇ ਉਸ ਨੂੰ ਤੂੰ ਭੁਲਾ ਦਿੱਤਾ ਹੈ।

## ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ ॥ ੧ ॥

ਗੁਰੂ ਜੀ ਕਥਨ ਕਰਦੇ ਹਨ–ਹੇ ਮਨ! ਅਸੀਂ ਸਚੀ ਗੱਲ ਕਹਿੰਦੇ ਹਾਂ, ਤੂੰ ਵਾਹਿਗੁਰੂ ਵਾਹਿਗੁਰੂ ਚੇਤਨਾ ਕਰ, ਨਹੀਂ ਤਾਂ ਹੇ ਕਾਲੇ ਹਰਨ ਵਤ ਪਾਪਾਤਮਾ ਜੀਵ! ਤੇਰਾ ਨਿਸਫਲ ਹੀ ਮਰਨਾ ਹੋਵੇਗਾ ॥ ੧ ॥

ਜਦ ਗੁਰੂ ਸਾਹਿਬ ਜੀ ਅੱਗੇ ਗਏ ਤਾਂ ਕੀ ਵੇਖਿਆ ਇਕ ਪੁਰਸ਼ ਸੰਬੰਧੀਆਂ ਵਿਚ ਬੜਾ ਮਸਤ ਸੀ, ਉਸ ਨੂੰ ਭੀ ਅਨੁਕਤੀ ਅਲੰਕਾਰ ਦੁਆਰਾ ਭੌਰੇ ਨੂੰ ਮੁਖ ਰਖਕੇ ਉਪਦੇਸ਼ ਦਿੰਦੇ ਹਨ–

## ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ ॥

ਹੇ ਫੁੱਲਾਂ ਉਤੇ ਭਵੰਤਿਆ=ਫਿਰਨ ਵਾਲੇ ਭੌਰਿਆ! ਰਾਮ ਤੋਂ ਬਿਨਾਂ ਤੈਨੂੰ ਅਤਿਅੰਤ ਭਾਰੀ ਦੁੱਖ ਹੋਵੇਗਾ। ਜਦ ਇੰਝ ਕਿਹਾ ਤਾਂ ਜੀਵ ਨੇ ਵਿਚਾਰਿਆ ਕਿ ਸੰਤਾਂ ਨੇ ਭੌਰੇ ਨੂੰ ਭਲਾ ਕੀ ਕਹਿਣਾ ਸੀ, ਇਹ ਤਾਂ ਮੈਨੂੰ ਕਹਿ ਰਹੇ ਹਨ, ਉਸੀ ਵੇਲੇ ਉਹ ਉਠਕੇ ਗੁਰੂ ਜੀ ਦੇ ਕੋਲ ਆ ਕੇ ਬੈਠ ਗਿਆ ਤੇ ਕਿਹਾ–'ਆਪ ਜੀ ਨੇ ਕੀ ਫੁਰਮਾਇਆ ਹੈ?' ਗੁਰ ਉੱਤਰ :–

ਹੇ ਭੌਰੇ ਜੀਵ! ਇਸਤ੍ਰੀ ਪੁਤਰ ਆਦਿਕਾਂ ਦੇ ਮੂੰਹ ਰੂਪੀ ਕੰਵਲ ਫੁੱਲਾਂ ਉਤੇ ਆਸ਼ਕ ਹੋ ਕੇ ਫਿਰਨ ਵਾਲੇ, ਰਾਮ ਨਾਮ ਸਿਮਰਨ ਤੋਂ ਬਿਨਾ ਤੈਨੂੰ ਅਤਿਅੰਤ ਭਾਰੀ ਦੁਖ ਹੋਵੇਗਾ।

## ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ ॥

ਮੈਂ ਤਾਂ ਆਪਣੇ ਗੁਰਾਂ ਪਾਸੋਂ ਸਚੇ ਰਾਮ ਦਾ ਵਿਚਾਰ ਪੁਛਣਾ ਕੀਤਾ ਹੈ।

## ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ ॥

ਮੈਂ ਵਿਚਾਰ ਕੇ ਸਤਿਗੁਰਾਂ ਪਾਸੋਂ ਪੁਛਿਆ ਕਿ ਜੀਵ ਕਿਉਂ ਨਹੀਂ ਤਰਦਾ? ਤਾਂ ਉਹਨਾਂ

ਨੇ ਕਿਹਾ :–ਕਿ ਜੀਵ ਰੂਪੀ ਭੌਰਾ ਵਿਸ਼ਿਆਂ ਰੂਪੀ ਬੇਲੀ=ਵਲੀਆਂ ਤੇ ਮਸਤ ਹੈ, ਇਸੇ ਕਰਕੇ ਨਹੀਂ ਤਰਦਾ।

ਇਸ ਦਾ ਦੂਜਾ ਅਰਥ ਇਵੇਂ ਭੀ ਕਰਦੇ ਹਨ, ਕਿ–

ਵਿਚਾਰਵਾਨ ਸਤਿਗੁਰਾਂ ਪਾਸੋਂ ਮੈਂ ਪੁਛਿਆ ਹੈ ਕਿ ਜੋ ਜੀਵ ਰੂਪੀ ਭੌਰਾ ਵਿਸ਼ਿਆਂ ਰੂਪੀ ਵਲੀਆਂ ਤੇ ਮਸਤ ਹੈ, ਉਸ ਦੀ ਕੀ ਹਾਲਤ ਹੁੰਦੀ ਹੈ? ਗੁਰ ਉੱਤਰ :–

**ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ॥**

ਪਹਿਲਾ ਅਰਥ–ਜਿਸ ਵੇਲੇ ਕਾਲ ਰੂਪੀ ਸੂਰਜ ਚੜ੍ਹਿਆ ਤਾਂ ਇਸ ਦਾ ਪਿੰਡੁ ਪੜਿਆ=ਸਰੀਰ ਨਾਸ ਹੋ ਜਾਂਦਾ ਹੈ, ਤੇ ਨਰਕਾਂ ਰੂਪ ਤਾਤਓ=ਤੱਤੇ ਤੇਲ ਵਿਚ ਇਸ ਨੂੰ ਤਾਵਣਿ=ਤਪਾਇਆ (ਤਲਿਆ) ਜਾਂਦਾ ਹੈ। ਪਰਸੰਗ ਅਨੁਸਾਰ ਇਹ ਅਰਥ ਲੱਗ ਚੁੱਕਾ ਹੈ।

ਦੂਜਾ ਅਰਥ ਸੁਣੋ–ਪਹਿਲੇ ਦ੍ਰਿਸ਼ਟਾਂਤ :–ਜਿਸ ਵੇਲੇ ਪ੍ਰਤੱਖ ਸੂਰਜ ਚੜ੍ਹਦਾ ਹੈ ਤਾਂ ਭੌਰੇ ਦਾ ਪਿੰਡੁ=ਸਰੀਰ ਤੱਤੇ ਜਲ ਵਿਚ ਪੈ ਜਾਂਦਾ ਹੈ।

ਕਿਵੇਂ ? ਰਾਤ ਨੂੰ ਸੁਗੰਧੀ ਲੈਣ ਵਾਸਤੇ ਭੌਰਾ ਕਲੀਆਂ (ਫੁੱਲਾਂ) ਉਤੇ ਬੈਠਾ ਹੁੰਦਾ ਹੈ ਤੇ ਜਿਸ ਵੇਲੇ ਸੂਰਜ ਚੜ੍ਹਦਾ ਹੈ ਤੇ ਕਲੀਆਂ ਮੁਰਝਾ ਕੇ ਤੱਤੇ ਪਾਨੀ ਵਿਚ ਪੈ ਜਾਂਦੀਆਂ ਹਨ ਤੇ ਭੌਰਾ ਵੀ ਵਿਚ ਪਿਆ ਹੋਇਆ ਓਵੇਂ ਦੁਖੀ ਹੁੰਦਾ ਹੈ, ਜਿਵੇਂ ਤੇਲ ਦੀ ਤੱਤੀ ਤਾਵਣ ਹੁੰਦੀ ਹੈ ਜਦ ਤੇਲ ਤੱਤਾ ਕਰਕੇ ਕੋਹਲੂ ਵਿਚ ਪਾਉਂਦੇ ਹਨ ਤਾਂ ਤਿਲ ਸੁਲਗਦੇ ਹਨ।

ਇਸੀ ਪਰਕਾਰ ਬੁਢਾਪੇ ਰੂਪ ਚੜ੍ਹਦੇ ਪਾਸਿਓਂ ਕਾਲ ਰੂਪੀ ਸੂਰਜ ਚੜ੍ਹਿਆ, ਜੋ ਜੀਵ ਰੂਪ ਭੌਰਾ ਵਿਸ਼ਿਆਂ ਰੂਪ ਸੁਗੰਧੀ ਦੇ ਲੈਣ ਵਾਸਤੇ ਪਰ ਇਸਤ੍ਰੀ ਰੂਪ ਕਲੀ ਪਰ ਬੈਠਾ ਹੋਇਆ ਸੀ, ਉਸ ਵੇਲੇ ਉਸ ਦਾ ਪਿੰਡੁ ਪੜਿਆ=ਸਰੀਰ ਡਿਗ ਪਿਆ ਤੇ ਜੀਵ ਨਰਕਾਂ ਵਿਚ ਪੈ ਕੇ ਇਉਂ ਦੁਖੀ ਹੁੰਦਾ ਹੈ, ਜਿਵੇਂ ਤੇਲ ਦੀ ਤਤੀ ਤਾਵਣ ਤਿਲਾਂ ਵਿਚ ਪਾਈਏ ਤੇ ਉਹ ਸੁਲਗਦੇ ਹਨ।

ਤੀਜਾ ਅਰਥ :–ਸੂਰਜ ਮੁਖੀ ਕਮਲ ਫੁੱਲ ਦਾ ਦ੍ਰਿਸ਼ਟਾਂਤ ਦੇ ਕੇ ਦਸਦੇ ਹਨ।

ਜਿਸ ਵੇਲੇ ਸੂਰਜ ਚੜ੍ਹਦਾ ਹੈ, ਤਿਸ ਵੇਲੇ ਭੌਰੇ ਦਾ ਸਰੀਰ ਸੁਗੰਧੀ ਦੇ ਲਾਲਚ ਕਰਕੇ ਕਮਲ ਫੁੱਲ ਵਿਚ ਆ ਕੇ ਪੈਂਦਾ ਹੈ। ਸਾਰਾ ਦਿਨ ਬੀਤ ਜਾਣ ਤੇ ਸੂਰਜ ਅਸਤ ਹੋ ਜਾਂਦਾ ਹੈ ਤੇ ਚੰਦ੍ਰਮਾ ਚੜ੍ਹ ਜਾਂਦਾ ਹੈ, ਉਸ ਵੇਲੇ ਕਮਲ ਫੁੱਲ ਮੁੰਦਿਆ ਜਾਂਦਾ ਹੈ, ਤੇ ਭੌਰਾ ਵਿਚ ਹੀ ਹੁੰਦਾ ਹੈ। ਤੇ ਜੇਠ ਹਾੜ ਦੇ ਦਿਨਾਂ ਦਾ ਪਾਨੀ ਗਰਮ ਹੋਣ ਕਰਕੇ, ਭੌਰਾ ਇਉਂ ਦੁਖੀ ਹੁੰਦਾ ਹੈ, ਜਿਵੇਂ ਤੇਲ ਦੀ ਤਤੀ ਤਾਵਣ ਹੁੰਦੀ ਹੈ।

ਇਸੀ ਪਰਕਾਰ ਜਿਸ ਵੇਲੇ ਅਵਸਥਾ ਰੂਪੀ ਸੂਰਜ ਚੜ੍ਹਿਆ ਭਾਵ ਜੁਆਨੀ ਆਈ, ਉਸ ਵੇਲੇ ਜੀਵ ਰੂਪੀ ਭੌਰੇ ਦਾ ਸਰੀਰ ਵਿਸ਼ਿਆਂ ਵਿਚ ਪੈ ਗਿਆ। ਜਦ ਮੌਤ ਦੇ ਸਮੇਂ ਰੂਪ ਰਾਤ ਵਿਚ ਕਾਲ ਰੂਪੀ ਚੰਦ੍ਰਮਾ ਚੜ੍ਹਿਆ, ਤਾਂ ਉਸ ਵੇਲੇ ਨਰਕਾਂ ਵਿਚ ਪੈ ਕੇ ਇਵੇਂ ਦੁਖੀ ਹੁੰਦਾ ਹੈ, ਜਿਵੇਂ ਤੇਲ ਦੀ ਤੱਤੀ ਤਾਵਣ ਹੁੰਦੀ ਹੈ।

**ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ ॥**

ਜਮ ਰਸਤੇ ਵਿਚ ਬੱਝਾ ਹੋਇਆ ਸੱਟਾਂ ਖਾਂਦਾ ਹੈ, ਗੁਰ ਉਪਦੇਸ਼ ਤੋਂ ਬਿਨਾਂ ਬੇਤਾਲਿਆ= ਭੂਤਨਾ, ਅਥਵਾ :-ਤਾਲ=ਸਰੂਪ ਤੋਂ ਬੇ=ਰਹਿਤ ਹੈ।

**ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ ॥ ੨ ॥**

ਗੁਰੂ ਜੀ ਕਥਨ ਕਰਦੇ ਹਨ=ਹੇ ਮਨ=ਪਿਆਰੇ ਅਸੀਂ ਸਚੀ ਗੱਲ ਕਹਿੰਦੇ ਹਾਂ, ਤੂੰ ਵਾਹਿਗੁਰੂ ਨੂੰ ਚੇਤਨਾ ਕਰ, ਨਹੀਂ ਤਾਂ ਹੇ ਕਾਲੇ ਭਵਰਾ=ਪਾਪੀ ਜੀਵ ! ਤੇਰਾ ਨਿਸਫਲ ਮਰਨਾ ਹੋਵੇਗਾ।੨।

**ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ ॥**

ਹੇ ਮੇਰੇ ਜੀਅ ! ਪਰਦੇਸੀਆ=ਸਰੂਪ ਦੇਸ ਤੋਂ ਪਰ੍ਹੇ, ਤੂੰ ਰਾਮ ਨੂੰ ਭੁਲਾਕੇ ਕਿਸ ਵਾਸਤੇ ਜ਼ੰਜਾਲਾਂ ਵਿਚ ਪੈ ਗਿਆ ਹੈਂ।

**ਸਾਚਾ ਸਾਹਿਬੁ ਮਨਿ ਵਸੈ ਕੀ ਫਾਸਹਿ ਜਮ ਜਾਲੇ ਰਾਮ ॥**

ਸੱਚਾ ਸਾਹਿਬ ਪਰਮਾਤਮਾ ਮਨ ਵਿਚ ਵਸ ਜਾਵੇ, ਤਾਂ ਹੇ ਰਾਮ=ਭਾਈ ! ਜਮਾਂ ਦੇ ਜਾਲ ਵਿਚ ਕੀ ਫਸੇਂਗਾ, ਭਾਵ ਨਹੀਂ ਫਸੇਂਗਾ।

**ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ॥**

ਜਿਸ ਵੇਲੇ ਬਧਿਕਿ=ਫੰਧਕ ਨੇ ਜਾਲ ਪਾਇਆ ਤਾਂ ਮੱਛੀ ਪਾਣੀ ਤੋਂ ਵਿਛੁੜਕੇ ਅੱਖਾਂ ਭਰਕੇ ਰੁੰਨੀ=ਰੋਂਦੀ ਹੈ। ਇਸੀ ਪ੍ਰਕਾਰ ਜਦ ਜਮ ਰੂਪੀ ਫੰਧਕ ਨੇ ਜਾਲ ਪਾਇਆ ਤਾਂ ਜੀਵ ਰੂਪੀ ਮੱਛੀ ਪਦਾਰਥਾਂ ਰੂਪ ਜਲ ਤੋਂ ਵਿਛੁੜਕ ਮਨ ਬੁੱਧੀ ਰੂਪ ਅੱਖਾਂ ਵਿੱਚ ਪਦਾਰਥਾਂ ਦਾ ਮੋਹ ਰੂਪ ਜਲ ਭਰ ਕੇ ਰੋਂਦੀ ਹੈ।

**ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ ॥**

ਸੰਸਾਰ ਵਿਚ ਇਸ ਨੂੰ ਮਾਇਆ ਦਾ ਮੋਹ ਮਿੱਠਾ ਲਗ ਰਿਹਾ ਹੈ; ਪਰੰਤੂ, ਜਿਸ ਵੇਲੇ ਅੰਤ ਦਾ ਸਮਾਂ ਆਉਂਦਾ ਹੈ ਤਾਂ ਕੌੜੇ ਪਦਾਰਥਾਂ ਵਿਚ ਜੋ ਮਿੱਠੇ ਦਾ ਭਰਮੁ=ਭੁਲੇਖਾ ਹੋ ਰਿਹਾ ਸੀ, ਉਹ ਦੂਰ ਹੋ ਗਿਆ।

**ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ ॥**

ਹੇ ਪੁਰਸ਼ਾ ! ਹਰੀ ਨਾਲ ਚਿਤ ਨੂੰ ਲਗਾ ਕੇ ਭਗਤੀ ਕਰ, ਮਨ ਦੇ ਅੰਦੇਸਿਆ=ਸੰਸੇ ਛੱਡ ਦੇ।

**ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ ॥ ੩ ॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਸੱਚੀ ਗੱਲ ਕਹਿੰਦਾ ਹਾਂ,

ਹੇ ਮਨ=ਪਿਆਰੇ ! ਜੀਅ ਪਰਦੇਸੀਆ=ਸਰੂਪ ਦੇਸ਼ ਤੋਂ ਪਰ੍ਹੇ ! ਤੂੰ ਵਾਹਿਗੁਰੂ ਨੂੰ ਚੇਤਨਾ ਕਰ।੩।

## ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥

ਜਿਸ ਤਰ੍ਹਾਂ ਵਾਹ=ਵਾਹੜਾ ਨਦੀ ਨਾਲੋਂ ਵਿਛੜ ਜਾਵੇ, ਤਾਂ ਉਸ ਦਾ ਸੰਜੋਗਾਂ ਕਰਕੇ ਹੀ ਸਮੁੰਦਰ ਨਾਲ ਮਿਲਾਪ ਹੁੰਦਾ ਹੈ, ਨਹੀਂ ਤਾਂ ਹੁੰਦਾ ਹੀ ਨਹੀਂ ਇਸੀ ਪ੍ਰਕਾਰ ਜੀਵ ਰੂਪ ਨਾਲੇ ਦਾ-ਈਸ੍ਵਰ ਉਪਾਸ਼ਨਾ ਰੂਪ ਨਦੀ ਤੋਂ ਵਿਛੋੜਾ ਹੋ ਜਾਵੇ, ਤਾਂ ਫਿਰ ਕਰਮਾਂ ਦੇ ਸੰਜੋਗ ਕਰਕੇ ਹੀ ਰਾਮ=ਬ੍ਰਹਮ ਰੂਪ ਸਮੁੰਦਰ ਦੇ ਨਾਲ ਮਿਲਾਪ ਹੁੰਦਾ ਹੈ, ਨਹੀਂ ਤਾਂ ਨਹੀਂ ਹੁੰਦਾ।

## ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ ॥

ਜੁਗਾਂ ਜੁਗਾਂ ਵਿਚ ਜੋ ਪਦਾਰਥ ਵਿਸੁ=ਵਿਹੁ ਰੂਪ ਹਨ, ਉਹਨਾਂ ਨੂੰ ਮਿੱਠਾ ਜਾਣਕੇ ਭਰੇ= ਭਰਦਾ ਭਾਵ ਭੋਗਦਾ ਹੈ, ਅਤੇ ਰਾਮ ਵਿਖੇ ਜੋਗੀ=ਜੁੜਨਾ ਕੋਈ ਵਿਰਲਾ ਪੁਰਸ਼ ਹੀ ਜਾਣਦਾ ਹੈ।

## ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ ॥

ਜਿਹੜਾ ਕੋਈ ਪੁਰਸ਼ ਸਹਜਿ=ਸਤੋਗੁਣ, ਅਥਵਾ :-ਗਿਆਨ ਨੂੰ ਜਾਣਦਾ ਹੈ; ਓਹੀ ਹਰੀ ਨੂੰ ਪਛਾਣਦਾ ਹੈ। ਪਰੰਤੂ ਗਿਆਨ ਨੂੰ ਓਹੀ ਜਾਣਦਾ ਹੈ, ਜਿਸ ਨੇ ਸਤਿਗੁਰਾਂ ਦੇ ਉਪਦੇਸ਼ ਨੂੰ ਚੇਤਿਆ=ਯਾਦ ਕੀਤਾ ਹੈ।

## ਬਿਨੁ ਨਾਮ ਹਰਿ ਕੇ ਭਰਮਿ ਭੂਲੇ ਪਚਹਿ ਮੁਗਧ ਅਚੇਤਿਆ ॥

ਜੋ ਹਰੀ ਦੇ ਨਾਮ ਤੋਂ ਬਿਨਾਂ ਹੋਰਨਾਂ ਭਰਮਾਂ ਵਿਚ ਭੁੱਲੇ ਫਿਰਦੇ ਹਨ, ਉਹ ਮੂਰਖ ਅਚੇਤਿਆ=ਅਗਿਆਤ ਪਚਹਿ=ਖਰਾਬ ਹੁੰਦੇ ਹਨ।

## ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ॥

ਜਿਸ ਦੇ ਹਿਰਦੇ ਵਿਚ ਸਚਾ ਨਾਮ ਅਤੇ ਭਗਤੀ ਨਹੀਂ ਹੈ, ਉਹ ਪੁਰਸ਼ ਅੰਤਿ=ਪ੍ਰਾਣ ਨਿਕਲਨ ਸਮੇਂ ਧਾਹਾਂ ਮਾਰਕੇ ਰੋਂਦਾ ਹੈ।

## ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ ॥੪॥੧॥੫॥

ਗੁਰੂ ਸਾਹਿਬ ਜੀ ਸੱਚਾ ਬਚਨ ਕਹਿੰਦੇ ਹਨ ਕਿ ਸਚੇ ਗੁਰਾਂ ਦੇ ਉਪਦੇਸ਼ ਕਰਕੇ ਹੀ ਚਿਰ ਦੇ ਵਿਛੜੇ ਹੋਏ ਜੀਵ ਦਾ ਪਰਮੇਸ਼ਰ ਨਾਲ ਮਿਲਾਪ ਹੁੰਦਾ ਹੈ। ਇਸ ਲਈ ਮਨੁੱਖ ਨੂੰ ਗੁਰੂ ਦਾ ਉਪਦੇਸ਼ ਦਾ ਧਾਰਨ ਕਰਨਾ ਅਤਿ ਲਾਭਵੰਦ ਹੈ। ੪। ੧। ੫।

## ੧ ਓ ਸਤਿਗੁਰ ਪ੍ਰਸਾਦਿ॥ ਆਸਾ ਮਹਲਾ ੩ ਛੰਤ ਘਰੁ ੧ ॥

## ਹਮ ਘਰੇ ਸਾਚਾ ਸੋਹਿਲਾ ਸਾਚੈ ਸਬਦਿ ਸੁਹਾਇਆ ਰਾਮ ॥

(ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਗੁਰੂ ਜੀ ਕਥਨ ਕਰਦੇ ਹਨ) ਮਹਾਤਮਾ ਜਗਿਆਸੂ ਨੂੰ ਕਹਿੰਦੇ ਹਨ, ਕਿ–ਸਾਡੇ ਅੰਤਹਕਰਣ ਰੂਪੀ ਘਰ ਵਿਚ ਸੱਚਾ ਸੋਹਿਲਾ=ਅਨੰਦ ਪਰਾਪਤ ਹੋਇਆ ਹੈ, ਰਾਮ ਦੀ ਪ੍ਰਾਪਤੀ ਕਰਨ ਵਾਲੇ ਸੋਭਨੀਕ ਸਚੇ ਗੁਰਾਂ ਦੇ ਉਪਦੇਸ਼ ਦੁਆਰਾ।

**ਧਨ ਪਿਰ ਮੇਲੁ ਭਇਆ ਪ੍ਰਭਿ ਆਪਿ ਮਿਲਾਇਆ ਰਾਮ ॥**

ਮੈਂ ਧਨ ਦਾ ਪਿਰੁ=ਪਤੀ ਪਰਮਾਤਮਾ ਨਾਲ ਮੇਲ ਹੋਇਆ ਹੈ, ਪ੍ਰਭੂ ਰਾਮ ਨੇ ਕਿਰਪਾ ਕਰਕੇ ਆਪ ਹੀ ਮਿਲਾਉਣਾ ਕੀਤਾ ਹੈ।

**ਪ੍ਰਭਿ ਆਪਿ ਮਿਲਾਇਆ ਸਚੁ ਮੰਨਿ ਵਸਾਇਆ ਕਾਮਣਿ ਸਹਜੇ ਮਾਤੀ ॥**

ਸੱਚ ਨਾਮ ਨੂੰ ਮਨ ਵਿਚ ਵਸਾਇਆ, ਤੇ ਸਹਜੇ ਮਾਤੀ=ਸ਼ਾਂਤੀ ਆਦਿਕ ਗੁਣਾਂ ਵਿਚ ਮਸਤ ਹੋਈ, ਤਾਂ ਮੈਂ ਕਾਮਣਿ=ਇਸਤ੍ਰੀ ਨੂੰ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ।

**ਗੁਰ ਸਬਦਿ ਸੀਗਾਰੀ ਸਚਿ ਸਵਾਰੀ ਸਦਾ ਰਾਵੇ ਰੰਗਿ ਰਾਤੀ ॥**

ਗੁਰਾਂ ਨੇ ਉਪਦੇਸ਼ ਦੁਆਰਾ ਸ਼ੁਭ ਗੁਣਾਂ ਰੂਪੀ ਸ਼ਿੰਗਾਰ ਨਾਲ ਸ਼ਿੰਗਾਰੀ, ਤੇ ਸੱਚ ਨਾਮ ਦੁਆਰਾ ਬੁੱਧੀ ਸਵਾਰੀ, ਤਾਂ ਰੰਗਿ=ਪ੍ਰੇਮ ਵਿਚ ਰਾਤੀ=ਰੰਗੀ ਹੋਈ ਉਸ ਦੇ ਅਨੰਦ ਨੂੰ ਮੈਂ ਸਦਾ ਰਾਵੇ=ਮਾਣਦੀ ਹਾਂ।

**ਆਪੁ ਗਵਾਏ ਹਰਿ ਵਰੁ ਪਾਏ ਤਾ ਹਰਿ ਰਸੁ ਮੰਨਿ ਵਸਾਇਆ ॥**

ਜਦੀ ਆਪੁ=ਹੰਕਾਰ ਨੂੰ ਗੁਆਕੇ ਹਰੀ ਰੂਪ ਪਤੀ ਨੂੰ ਪਾਇਆ, ਤਾਂ ਮਨ ਵਿਚ ਹਰੀ ਰਸ ਨੂੰ ਵਸਾਇਆ।

**ਕਹੁ ਨਾਨਕ ਗੁਰ ਸਬਦਿ ਸਵਾਰੀ ਸਫਲਿਉ ਜਨਮੁ ਸਬਾਇਆ ॥ ੧ ॥**

ਗੁਰੂ ਜੀ ਕਥਨ ਕਰਦੇ ਹਨ–ਗੁਰਾਂ ਨੇ ਉਪਦੇਸ਼ ਦੇ ਕੇ ਜਿਸ ਦੀ ਬੁੱਧੀ ਸਵਾਰੀ ਹੈ, ਉਸ ਦਾ ਸਬਾਇਆ=ਸਾਰਾ ਹੀ ਮਨੁਖਾ ਜਨਮ ਸਫਲਾ ਹੋਇਆ ਹੈ। ੧।

**ਦੂਜੜੈ ਕਾਮਣਿ ਭਰਮਿ ਭੁਲੀ ਹਰਿ ਵਰੁ ਨ ਪਾਏ ਰਾਮ ॥**

ਜੋ ਜੀਵ ਰੂਪੀ ਕਾਮਣਿ=ਇਸਤ੍ਰੀ ਦੂਜੜੇ=ਦ੍ਵੈਤ ਭਾ ਕਰਕੇ ਭਰਮ ਵਿਚ ਭੁਲੀ ਹੈ, ਉਹ ਹਰੀ ਰੂਪੀ ਵਰੁ=ਪਤੀ ਨੂੰ ਨਹੀਂ ਪਾਉਂਦੀ।

**ਕਾਮਣਿ ਗੁਣੁ ਨਾਹੀ ਬਿਰਥਾ ਜਨਮੁ ਗਵਾਏ ਰਾਮ ॥**

ਜਿਸ ਕਾਮਣਿ=ਇਸਤ੍ਰੀ ਵਿਚ ਕੋਈ ਸ਼ੁਭ ਗੁਣ ਨਹੀਂ, ਉਸ ਨੇ ਰਾਮ ਤੋਂ ਬਿਨਾਂ ਆਪਣੇ ਮਨੁਖਾ ਜਨਮ ਨੂੰ ਵਿਅਰਥ ਗਵਾਇਆ ਹੈ।

**ਬਿਰਥਾ ਜਨਮੁ ਗਵਾਏ ਮਨਮੁਖਿ ਇਆਣੀ ਅਉਗਣਵੰਤੀ ਝੂਰੇ ॥**

ਮਨਮੁਖ ਇਆਣੀ ਆਪਣੇ ਮਨੁਖਾ ਜਨਮ ਨੂੰ ਵਿਅਰਥ ਗੁਆ ਕੇ, ਔਗਣਾਂ ਵਾਲੀ

ਝੁਰਦੀ ਰਹਿੰਦੀ ਹੈ।

**ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਤਾ ਪਿਰੁ ਮਿਲਿਆ ਹਦੂਰੇ ॥**

ਜਾਂ ਆਪਣੇ ਸਤਿਗੁਰੂ ਦੀ ਸੇਵਾ ਕਰਕੇ ਸਦਾ ਸੁਖੁ=ਨਿਤ ਸੁਖ ਨੂੰ ਪਾਇਆ, ਤਾਂ ਪਿਰੁ=ਪਤੀ-ਪਰਮਾਤਮਾ ਹਾਜ਼ਰਾ ਹਜ਼ੂਰ ਮਿਲ ਪਿਆ।

**ਦੇਖਿ ਪਿਰੁ ਵਿਗਸੀ ਅੰਦਰਹੁ ਸਰਸੀ ਸਚੈ ਸਬਦਿ ਸੁਭਾਏ ॥**

ਸ਼ੋਭਨੀਕ ਗੁਰਾਂ ਦੇ ਸਚੇ ਉਪਦੇਸ਼ ਦੁਆਰਾ, ਅੰਦਰੋਂ ਸ-ਜਸੀ=ਸਹਿਤ ਪ੍ਰੇਮ ਦੇ ਹੋਈ, ਤਾਂ ਪਿਰੁ=ਪਤੀ ਪਰਮਾਤਮਾ ਨੂੰ ਦੇਖਕੇ ਵਿਗਸੀ=ਆਨੰਦ ਹੋਈ।

**ਨਾਨਕ ਵਿਣੁ ਨਾਵੈ ਕਾਮਣਿ ਭਰ.ਮ ਭੁਲਾਣੀ**
**ਮਿਲਿ ਪ੍ਰੀਤਮ ਸੁਖੁ ਪਾਏ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਇਹ ਜੀਵ ਰੂਪੀ ਇਸਤ੍ਰੀ ਨਾਮ ਤੋਂ ਬਿਨਾਂ ਭਰਮ ਵਿਚ ਭੁਲੀ ਹੋਈ ਹੈ, ਪ੍ਰੀਤਮ=ਪਰਮਾਤਮਾ ਨਾਲ ਮਿਲੇ ਤਾਂ ਹੀ ਸੁਖ ਪਾਉਂਦੀ ਹੈ।੨।

**(ਪੰਨਾ ੪੪੦)**

**ਪਿਰੁ ਸੰਗਿ ਕਾਮਣਿ ਜਾਣਿਆ ਗੁਰਿ ਮੇਲਿ ਮਿਲਾਈ ਰਾਮ ॥**

ਜਿਸ ਵੇਲੇ ਰਾਮ ਨੇ ਗੁਰਾਂ ਦੇ ਮੇਲ ਨਾਲ ਮਿਲਾਈ ਤਾਂ ਇਸ ਕਾਮਣਿ=ਇਸਤਰੀ ਨੇ ਪਿਰੁ-ਪਤੀ ਨੂੰ ਆਪਣੇ ਅੰਗ-ਸੰਗ ਹੀ ਜਾਨਣਾ ਕੀਤਾ।

**ਅੰਤਰਿ ਸਬਦਿ ਮਿਲੀ ਸਹਜੇ ਤਪਤਿ ਬੁਝਾਈ ਰਾਮ ॥**

ਜੋ ਗੁਰਾਂ ਦੇ ਉਪਦੇਸ਼ ਅੰਦਰ ਮਿਲੀ ਹੈ, ਉਸ ਦੀ ਤਪਸ਼ ਰਾਮ ਨੇ ਸਹਜੇ=ਸੁਭਾਵਕ ਹੀ ਬੁਝਾ ਦਿੱਤੀ ਹੈ।

**ਸਬਦਿ ਤਪਤਿ ਬੁਝਾਈ ਅੰਤਰਿ ਸਾਂਤਿ ਆਈ ਸਹਜੇ ਹਰਿ ਰਸੁ ਚਾਖਿਆ ॥**

ਗੁਰ ਉਪਦੇਸ਼ ਦੁਆਰਾ ਸਹਜੇ ਹੀ ਹਰੀ-ਰਸ ਨੂੰ ਚਖਿਆ, ਤੇ ਤਪਸ਼ ਬੁਝਾਈ, ਤਾਂ ਅੰਦਰ ਸ਼ਾਂਤੀ ਆਈ।

**ਮਿਲਿ ਪ੍ਰੀਤਮ ਅਪਣੇ ਸਦਾ ਰੰਗੁ ਮਾਣੇ ਸਚੈ ਸਬਦਿ ਸੁਭਾਖਿਆ ॥**

ਜਿਸ ਨੇ ਸਚੇ ਗੁਰਾਂ ਦੇ ਉਪਦੇਸ਼ ਨੂੰ ਕਥਨ ਕੀਤਾ ਹੈ, ਉਹ ਪ੍ਰੀਤਮ ਪਰਮਾਤਮਾ ਨਾਲ ਮਿਲਕੇ ਹਮੇਸ਼ਾਂ ਰੰਗੁ ਮਾਣੇ=ਆਨੰਦ ਭੋਗਦੀ ਹੈ।

**ਪੜਿ ਪੜਿ ਪੰਡਿਤ ਮੋਨੀ ਥਾਕੇ ਭੇਖੀ ਮੁਕਤਿ ਨ ਪਾਈ ॥**

ਪੰਡਿਤ ਪੜ੍ਹ-ਪੜ੍ਹ ਕੇ, ਮੋਨੀ ਮੋਨਧਾਰ ਕੇ ਥੱਕ ਗਏ, ਭੇਖਾਂ ਦੇ ਧਾਰਨ ਵਾਲੇ ਭੇਖੀਆਂ ਨੇ ਭੀ ਮੁਕਤੀ ਨਹੀਂ ਪਾਈ।

**ਨਾਨਕ ਬਿਨੁ ਭਗਤੀ ਜਗੁ ਬਉਰਾਨਾ ਸਚੈ ਸਬਦਿ ਮਿਲਾਈ ॥ ੩ ॥**

ਗੁਰੂ ਜੀ ਕਥਨ ਕਰਦੇ ਹਨ–ਭਗਤੀ ਤੋਂ ਬਿਨਾਂ ਸਾਰਾ ਜਗਤ ਝੱਲਾ ਹੈ, ਗੁਰ ਉਪਦੇਸ਼ ਵਾਲੀ ਜੀਵ ਰੂਪ ਇਸਤ੍ਰੀ ਸਚੇ ਨੇ ਆਪਣੇ ਨਾਲ ਮਿਲਾਈ ਹੈ। ੩।

**ਸਾ ਧਨ ਮਨਿ ਅਨਦੁ ਭਇਆ ਹਰਿ ਜੀਉ ਮੇਲਿ ਪਿਆਰੇ ਰਾਮ ॥**

ਉਸ ਜਗਿਆਸੂ ਰੂਪ ਇਸਤ੍ਰੀ ਦੇ ਮਨ ਵਿਚ ਆਨੰਦ ਹੋਇਆ ਹੈ, ਹਰਿ ਜੀਉ ਪਿਆਰੇ ਰਾਮ ਨੇ ਜਿਹੜੀ ਆਪਣੇ ਨਾਲ ਮੇਲੀ ਹੈ।

**ਸਾ ਧਨ ਹਰਿ ਕੈ ਰਸਿ ਰਸੀ ਗੁਰ ਕੈ ਸਬਦਿ ਅਪਾਰੇ ਰਾਮ ॥**

ਓਹੀ ਇਸਤ੍ਰੀ ਹਰੀ ਦੇ ਰਸ ਵਿਚ ਰਸੀ=ਲੀਨ (ਖੱਚਤ) ਹੋਈ ਹੈ, ਜਿਸ ਨੂੰ ਅਪਾਰ ਰਾਮ ਦੀ ਪ੍ਰਾਪਤੀ ਕਰਨ ਵਾਲੇ ਗੁਰਾਂ ਦੇ ਉਪਦੇਸ਼ ਦੀ ਪ੍ਰਾਪਤੀ ਹੋਈ ਹੈ।

**ਸਬਦਿ ਅਪਾਰੇ ਮਿਲੇ ਪਿਆਰੇ ਸਦਾ ਗੁਣ ਸਾਰੇ ਮਨਿ ਵਸੇ ॥**
**ਸੇਜ ਸੁਹਾਵੀ ਜਾ ਪਿਰਿ ਰਾਵੀ ਮਿਲਿ ਪ੍ਰੀਤਮ ਅਵਗਣ ਨਸੇ ॥**

ਅਪਾਰ ਗੁਰਾਂ ਦੇ ਉਪਦੇਸ਼ ਦੁਆਰਾ ਹਮੇਸ਼ਾਂ ਸਾਰੇ ਸ਼ੁਭ ਗੁਣ ਮਨ ਵਿਚ ਵਸੇ ਤਾਂ ਪਿਆਰੇ ਪਰਮੇਸ਼ਰ-ਪਤੀ ਮਿਲੇ। ਜਾਂ ਪਿਰੀ ਦੇ ਆਨੰਦ ਨੂੰ ਰਾਵਿਆ ਤਾਂ ਅੰਤਹਕਰਣ ਰੂਪੀ ਸੇਜ ਸ਼ੋਭਨੀਕ ਹੋਈ, ਅਤੇ ਪ੍ਰੀਤਮ=ਪਰਮਾਤਮਾ ਨਾਲ ਮਿਲਣ ਕਰਕੇ ਸਾਰੇ ਔਗੁਣ ਨੱਸ ਗਏ।

**ਜਿਤੁ ਘਰਿ ਨਾਮੁ ਹਰਿ ਸਦਾ ਧਿਆਈਐ ਸੋਹਿਲੜਾ ਜੁਗ ਚਾਰੇ ॥**

ਜਿਸ ਹਿਰਦੇ-ਘਰ ਵਿਚ ਹਰੀ ਦਾ ਨਾਮ ਸਦਾ ਜਪਿਆ ਜਾਂਦਾ ਹੈ, ਉਸ ਨੂੰ ਚਾਰਿਆਂ ਹੀ ਜੁਗਾਂ ਵਿਚ ਸੋਹਿਲੜਾ=ਅਨੰਦ ਪ੍ਰਾਪਤ ਹੈ।

**ਨਾਨਕ ਨਾਮਿ ਰਤੇ ਸਦਾ ਅਨਦੁ ਹੈ**
**ਹਰਿ ਮਿਲਿਆ ਕਾਰਜ ਸਾਰੇ ॥ ੪ ॥ ੧ ॥ ੬ ॥**

ਗੁਰੂ ਜੀ ਆਖਦੇ ਹਨ–ਜੋ ਨਾਮੀ ਦੇ ਨਾਮ ਵਿਚ ਰੱਤੇ ਜੁੜੇ ਹੋਏ ਹਨ, ਉਹਨਾਂ ਨੂੰ ਹਮੇਸ਼ਾਂ ਅਨੰਦ ਹੈ, ਕਿਉਂਕਿ ਉਨ੍ਹਾਂ ਨੂੰ ਹਰੀ ਮਿਲ ਪਿਆ ਹੈ, ਅਤੇ ਉਨ੍ਹਾਂ ਦੇ ਸਾਰੇ ਕਾਰਜ ਸਾਰੇ=ਪੂਰੇ ਹੋ ਗਏ ਹਨ। ੪। ੧। ੬।

**ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੩ ਛੰਤ ਘਰੁ ੩ ॥**

**ਸਾਜਨ ਮੇਰੇ ਪ੍ਰੀਤਮਹੁ ਤੁਮ ਸਹ ਕੀ ਭਗਤਿ ਕਰੇਹੋ ॥**

ਹੇ ਮੇਰੇ ਸਜਨ ਪ੍ਰੀਤਮੋਂ ! ਤੁਸੀਂ ਸਹ=ਅਕਾਲ ਪੁਰਖ ਦੀ ਭਗਤੀ ਕਰੋ।

**ਗੁਰੁ ਸੇਵਹੁ ਸਦਾ ਆਪਣਾ ਨਾਮੁ ਪਦਾਰਥੁ ਲੇਹੋ ॥**

ਆਪਣੇ ਗੁਰਾਂ ਨੂੰ ਹਮੇਸ਼ਾ ਸੇਵੋ, ਅਤੇ ਨਾਮ ਪਦਾਰਥ ਨੂੰ ਲੈਣਾ ਕਰੋ।

**ਭਗਤਿ ਕਰਹੁ ਤੁਮ ਸਹੈ ਕੇਰੀ ਜੋ ਸਹ ਪਿਆਰੇ ਭਾਵਏ ॥**

ਤੁਸੀਂ ਸਹੈ ਕੇਰੀ=ਪਤੀ ਪਰਮਾਤਮਾ ਦੀ ਭਗਤੀ ਕਰੋ, ਜੋ ਭਗਤੀ ਪਿਆਰੇ ਸਹ=ਪਤੀ ਪਰਮਾਤਮਾ ਨੂੰ ਭਾਉਂਦੀ ਹੈ।

**ਆਪਣਾ ਭਾਣਾ ਤੁਮ ਕਰਹੁ ਤਾ ਫਿਰਿ ਸਹ ਖੁਸੀ ਨ ਆਵਏ ॥**

ਜੇ ਤੁਸੀਂ ਆਪਣੇ ਭਾਣੇ ਅਨੁਸਾਰ ਕੰਮ-ਕਾਰ ਕਰੋਗੇ, ਤਾਂ ਫਿਰ ਸਹ=ਪਤੀ (ਪਰਮਾਤਮਾ) ਖੁਸ਼ੀ ਵਿਚ ਨਹੀਂ ਆਵੇਗਾ।

**ਭਗਤਿ ਭਾਵ ਇਹੁ ਮਾਰਗੁ ਬਿਖੜਾ ਗੁਰ ਦੁਆਰੈ ਕੋ ਪਾਵਏ ॥**

ਪਰਮੇਸ਼ਰ ਦੀ ਜੋ ਭਗਤਿ ਭਾਵ=ਪ੍ਰੇਮਾ ਭਗਤੀ ਕਰਨੀ ਹੈ, ਇਹ ਸਭ ਤੋਂ ਬਿਖੜਾ=ਕਠਨ ਰਸਤਾ ਹੈ, ਇਸ ਰਸਤੇ ਨੂੰ ਗੁਰੂ ਦੁਆਰੈ=ਰਾਹੀਂ ਕੋਈ ਵਿਰਲਾ ਪੁਰਸ਼ ਹੀ ਪਾਉਂਦਾ ਹੈ।

**ਕਹੈ ਨਾਨਕੁ ਜਿਸੁ ਕਰੇ ਕਿਰਪਾ ਸੋ ਹਰਿ ਭਗਤੀ ਚਿਤੁ ਲਾਵਏ ॥ ੧ ॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਉੱਤੇ ਪਰਮੇਸ਼ਰ ਕਿਰਪਾ ਕਰਦਾ ਹੈ, ਉਹ ਪੁਰਸ਼ ਹੀ ਹਰੀ ਦੀ ਭਗਤੀ ਵਿਚ ਚਿੱਤ ਲਾਵਏ=ਲਾਉਂਦਾ ਹੈ। ੧।

**ਮੇਰੇ ਮਨ ਬੈਰਾਗੀਆ ਤੂੰ ਬੈਰਾਗੁ ਕਰਿ ਕਿਸੁ ਦਿਖਾਵਹਿ ॥**

ਹੇ ਮੇਰੇ ਮਨ ਬੈਰਾਗੀ ! ਤੂੰ ਬੈਰਾਗ ਨੂੰ ਧਾਰਨ ਕਰਕੇ ਕਿਸ ਨੂੰ ਵਿਖਾਂਦਾ ਹੈਂ।

**ਹਰਿ ਸੋਹਿਲਾ ਤਿਨ੍ ਸਦ ਸਦਾ ਜੋ ਹਰਿ ਗੁਣ ਗਾਵਹਿ ॥**

ਉਸ ਪੁਰਸ਼ ਨੂੰ ਸਦ ਸਦਾ=ਸਦੀਵ ਕਾਲ ਹਰੀ ਦਾ ਸੋਹਿਲਾ=ਆਨੰਦ ਪ੍ਰਾਪਤ ਹੋਇਆ ਹੈ, ਜੋ ਪੁਰਸ਼ ਹਰੀ ਦੇ ਗੁਣ ਗਾਉਂਦਾ ਹੈ।

**ਕਰਿ ਬੈਰਾਗੁ ਤੂੰ ਛੋਡਿ ਪਾਖੰਡੁ, ਸੋ ਸਹੁ ਸਭੁ ਕਿਛੁ ਜਾਣਏ ॥**

ਵੈਰਾਗ ਨੂੰ ਧਾਰਨ ਕਰਕੇ ਜਿਹੜਾ ਤੂੰ ਪਖੰਡ ਕਰਦਾ ਹੈਂ, ਇਹ ਤੂੰ ਛਡ ਦੇ, ਕਿਉਂਕਿ ਸਹੁ=ਪਤੀ (ਪਰਮਾਤਮਾ) ਸਭ ਕੁਝ ਜਾਣਦਾ ਹੈ।

**ਜਲਿ ਥਲਿ ਮਹੀਅਲਿ ਏਕੋ ਸੋਈ ਗੁਰਮੁਖਿ ਹੁਕਮੁ ਪਛਾਣਏ ॥**

ਜਲ ਥਲ ਮਹੀ=ਪ੍ਰਿਥਮੀ ਅਲਿ=ਅਕਾਸ਼ ਸਾਰਿਆਂ ਵਿਚ ਇਕ ਓਹੀ ਪੂਰਨ ਹੈ, ਪਰ ਉਸ ਦੇ ਹੁਕਮ ਨੂੰ ਗੁਰਮੁਖ ਜਨ ਹੀ ਪਛਾਣਦੇ ਹਨ।

**ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥**

ਜਿਸ ਗੁਰਮੁਖ ਨੇ ਹਰੀ ਦਾ ਹੁਕਮ ਪਛਾਣਿਆਂ ਹੈ, ਉਹ ਸਾਰਿਆਂ ਸੁਖਾਂ ਨੂੰ ਪਾਉਂਦਾ ਹੈ।

**ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ ॥ ੨ ॥**

ਗੁਰੂ ਜੀ ਕਥਨ ਕਰਦੇ ਹਨ–ਇਸ ਪ੍ਰਕਾਰ ਜੋ ਰਾਤ ਦਿਨ ਹਰੀ ਵਿਚ ਲਿਵ ਲਾਉਂਦਾ ਹੈ, ਉਹ ਅਸਲ ਬੈਰਾਗੀ ਹੈ। ੨।

**ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ ॥**

ਹੇ ਮਨ! ਜਿਥੇ ਜਿਥੇ ਤੂੰ ਦੌੜਦਾ ਹੈਂ, ਓਥੇ ਓਥੇ ਹਰੀ ਤੇਰੇ ਨਾਲ ਹੈ।

**ਮਨ ਸਿਆਣਪ ਛੋਡੀਐ ਗੁਰ ਕਾ ਸਬਦੁ ਸਮਾਲੇ ॥**

ਮਨ ਦੀ ਸਿਆਣਪ ਛੱਡਦੇ, ਅਤੇ ਗੁਰਾਂ ਦੇ ਉਪਦੇਸ਼ ਨੂੰ ਯਾਦ ਕਰ।

**ਸਾਥਿ ਤੇਰੈ ਸੋ ਸਹੁ ਸਦਾ ਹੈ ਇਕੁ ਖਿਨੁ ਹਰਿ ਨਾਮੁ ਸਮਾਲਹੇ ॥**

ਉਹ ਸਹੁ=ਪਤੀ (ਪਰਮਾਤਮਾ) ਸਦਾ ਤੇਰੇ ਸਾਥਿ=ਅੰਗ-ਸੰਗ ਹੈ, ਇਉਂ ਵਿਸ਼ਵਾਸ ਕਰਕੇ ਜੇ ਤੂੰ ਇਕ ਛਿਨ ਭਰ ਵੀ ਹਰੀ ਨਾਮ ਨੂੰ ਯਾਦ ਕਰੇਂ।

**ਜਨਮ ਜਨਮ ਕੇ ਤੇਰੇ ਪਾਪ ਕਟੇ ਅੰਤਿ ਪਰਮ ਪਦੁ ਪਾਵਹੇ ॥**

ਤਾਂ ਤੇਰੇ ਜਨਮਾਂ ਜਨਮਾਂਤਰਾਂ ਦੇ ਪਾਪ ਕਟੇ ਜਾਣਗੇ, ਅਤੇ ਅੰਤ ਸਮੇਂ ਪਰਮ ਪਦਵੀ ਨੂੰ ਪਾ ਲਵੇਂਗਾ।

**ਸਾਚੇ ਨਾਲਿ ਤੇਰਾ ਗੰਢੁ ਲਾਗੈ ਗੁਰਮੁਖਿ ਸਦਾ ਸਮਾਲੇ ॥**

ਸੱਚੇ ਪਰਮੇਸ਼ਰ ਨਾਲ ਤੇਰਾ ਗੰਢ ਲੱਗ ਜਾਵੇਗਾ, ਭਾਵ ਉਸ ਨਾਲ ਤੇਰਾ ਮਿਲਾਪ ਹੋ ਜਾਵੇਗਾ, ਤੂੰ ਗੁਰਾਂ ਦੁਆਰੇ ਸਦਾ ਉਸ ਨੂੰ ਸੰਮ੍ਹਾਲਣਾ ਕਰ।

**ਇਉ ਕਹੈ ਨਾਨਕੁ ਜਹ ਮਨ ਤੂੰ ਧਾਵਦਾ ਤਹ ਹਰਿ ਤੇਰੈ ਸਦਾ ਨਾਲੇ ॥ ੩ ॥**

ਇਸ ਪ੍ਰਕਾਰ ਗੁਰੂ ਜੀ ਕਥਨ ਕਰਦੇ ਹਨ–ਹੇ ਮਨ! ਜਿਥੇ ਤੂੰ ਦੌੜਦਾ ਹੈ, ਓਥੇ ਹਰੀ ਸਦਾ ਤੇਰੇ ਨਾਲ ਹੈ। ੩।

**ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਇ ॥**

ਸਤਿਗੁਰਾਂ ਨਾਲ ਮਿਲਕੇ ਮਨ ਧਾਂਵਦੇ ਨੂੰ ਥੰਮਿਆ=ਰੋਕਿਆ ਤਾਂ ਸਰੂਪ ਰੂਪੀ ਨਿਜ ਘਰਿ ਵਿਚ ਆ ਕੇ ਵਸਿਆ।

**ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਇ ॥**

ਨਾਮ ਨੂੰ ਵਿਹਾਝੇ=ਖਰੀਦੇ, ਨਾਮ ਨੂੰ ਲੈਣਾ ਕਰੇ ਤਾਂ ਨਾਮੀ ਪਰਮਾਤਮਾ ਵਿਚ ਸਮਾ

ਰਹਿੰਦਾ ਹੈ।

## (ਪੰਨਾ ੪੪੧)

**ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥**

ਸਤਿਗੁਰਾਂ ਦੇ ਮਿਲਣ ਕਰਕੇ ਜਿਸ ਵੇਲੇ ਬੜੀ ਤੇਜ਼ ਰਫਤਾਰ ਵਿੱਚ ਭੱਜੇ ਜਾਂਦੇ ਪ੍ਰਾਣਾਂ ਨੂੰ ਰੋਕਿਆ, ਤਾਂ ਦਸਮ ਦੁਆਰ ਵਿਚ ਪ੍ਰਾਣਾਂ ਨੂੰ ਟਿਕਾਉਣਾ ਪਾਇਆ।

**ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ**
**ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥**

ਤਿਥੈ=ਉਸ ਦਸਮ ਦੁਆਰ ਵਿਚ ਸਹਜ ਧੁਨਿ=ਸ਼ਾਂਤੀ ਪੁਨ ਦਾਇਕ ਜੋਗਾਨੰਦ ਰੂਪੀ ਅੰਮ੍ਰਿਤ ਭੋਜਨ ਦੀ ਉਤਪਤੀ ਹੁੰਦੀ ਹੈ। ਅਥਵਾ :–ਤਿਸ ਦਸਮ ਦੁਆਰ ਵਿਚ ਜੋਗਾਨੰਦ ਰੂਪੀ ਅੰਮ੍ਰਿਤ ਭੋਜਨ ਪ੍ਰਾਪਤ ਹੁੰਦਾ ਹੈ, ਤੇ ਸਹਿਜੇ ਹੀ ਧੁਨਿ=ਬਾਣੀ ਉਤਪੰਨ ਹੁੰਦੀ ਹੈ ਭਾਵ ਉਥੋਂ ਦੇ ਸ਼ਬਦ ਵਜ ਆਉਂਦੇ ਹਨ, ਜਿਸ ਸ਼ਬਦ ਕਰਕੇ ਜਗਤੁ=ਜੀਵ ਇਸਥਿਤ ਹੋ ਰਹਿੰਦਾ ਹੈ। ਅਥਵਾ :–ਸਤਿਗੁਰਾਂ ਦੇ ਮਿਲਣ ਕਰਕੇ ਭਜੇ ਫਿਰਦੇ ਮਨ ਨੂੰ ਰੋਕਿਆ ਤਾਂ ਦਸਾਂ ਦੁਆਰਿਆਂ ਵਿਚ ਪੂਰਨ ਪਰਮੇਸ਼ਰ ਨੂੰ ਪਾਇਆ। ਤਿਥੈ=ਉਸ ਸਤਿਸੰਗ, ਜਾਂ ਅੰਤਹਕਰਣ ਵਿਚ ਬ੍ਰਹਮਾਨੰਦ ਰੂਪੀ ਅੰਮ੍ਰਿਤ ਭੋਜਨ ਪ੍ਰਾਪਤ ਹੁੰਦਾ ਹੈ, ਤੇ ਸਹਜ ਧੁਨਿ=ਸ਼ਾਂਤੀ ਧੁਨ ਉਤਪੰਨ ਹੁੰਦੀ ਹੈ, ਕਿਸ ਦੀ ਸ਼ਾਂਤੀ ਧੁਨਿ ਉਤਪੰਨ ਹੁੰਦੀ ਹੈ ?

ਉੱਤਰ :–ਜਿਸ ਸਬਦਿ=ਬ੍ਰਹਮ ਨੇ ਜਗਤ ਨੂੰ ਆਪਣੇ ਆਸਰੇ ਟਿਕਾਇਆ ਹੈ।

**ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ ॥**

ਉਸ ਸਤਿਸੰਗ ਵਿਚ ਅਨੰਦ ਦਾਇਕ ਅਨੇਕਾਂ ਵਾਜੇ ਵੱਜ ਰਹੇ ਹਨ, ਉਹਨਾਂ ਵਾਜਿਆਂ ਨੂੰ ਜੋ ਸੁਣਦਾ ਹੈ, ਉਹ ਸਚੇ ਵਿਚ ਸਮਾ ਰਿਹਾ ਹੈ।

**ਇਉ ਕਹੈ ਨਾਨਕੁ ਸਤਿਗੁਰਿ ਮਿਲਿਐ**
**ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ ॥ ੪ ॥**

ਇਸ ਪ੍ਰਕਾਰ ਸਤਿਗੁਰੂ ਜੀ ਕਹਿੰਦੇ ਹਨ–ਸਤਿਗੁਰਾਂ ਦੇ ਮਿਲਣ ਕਰਕੇ ਭੱਜੇ ਜਾਂਦੇ ਮਨ ਨੂੰ ਥੰਮ੍ਹਿਆ=ਰੋਕਿਆ ਤਾਂ ਸਰੂਪ ਰੂਪੀ ਨਿਜ ਘਰਿ=ਆਪਣੇ ਘਰ ਵਿਚ ਆਕੇ ਵਸਿਆ। ੪।

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

ਹੇ ਮਨ ! ਤੂੰ ਜੋਤੀ=ਪਰਮਾਤਮਾ ਰੂਪ ਹੈਂ ਇਸ ਕਰਕੇ ਤੈਨੂੰ ਚਾਹੀਦਾ ਹੈ ਕਿ ਤੂੰ ਆਪਣਾ ਮੂਲੁ=ਅਧਿਸ਼ਠਾਨ ਰੂਪ ਜੋ ਪਰਮੇਸ਼ਰ ਹੈ, ਉਸ ਨੂੰ ਪਛਾਣ।

**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥**

ਹੇ ਮਨ! ਉਹ ਹਰਿ ਜੀ ਤੇਰੇ ਨਾਲ ਹੀ ਹੈ, ਗੁਰ ਸਿਖਿਆ ਦੁਆਰੇ ਉਸ ਦੇ ਰੰਗੁ ਮਾਣੁ= ਆਨੰਦ ਨੂੰ ਭੋਗਣਾ ਕਰ।

**ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥**

ਆਪਣੇ ਮੂਲ ਨੂੰ ਪਛਾਣੇਂਗਾ ਤਾਂ ਤੂੰ ਪਤੀ ਪਰਮਾਤਮਾ ਨੂੰ ਜਾਣੇਂਗਾ, ਅਤੇ ਤਾਂ ਹੀ ਜੀਵਤ ਭਾ ਤੋਂ ਮਰਨੇ ਦੀ ਸੋਝੀ=ਗਿਆਤ ਹੁੰਦੀ ਹੈ।

**ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥**

ਗੁਰੂ ਦੀ ਕਿਰਪਾ ਕਰਕੇ ਇਕ ਵਾਹਿਗੁਰੂ ਨੂੰ ਜਾਣੇ, ਤਾਂ ਫਿਰ ਦੂਜਾ ਭਾਉ=ਦ੍ਵੈਤ ਭਾ ਹੰਕਾਰ ਨਹੀਂ ਹੋਵੇਗਾ।

**ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥**

ਜਿਸ ਵੇਲੇ ਮਨ ਵਿਚ ਸ਼ਾਂਤੀ ਆਈ, ਤੇ ਅਨੰਦ ਦੀ ਵਧਾਈ ਵੱਜੀ, ਤਾਂ ਹੀ ਸੰਸਾਰ ਵਿਚ ਪ੍ਰਮਾਣੀਕ ਹੋਇਆ।

**ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥ ੫ ॥**

ਇਸ ਪ੍ਰਕਾਰ ਗੁਰੂ ਜੀ ਕਥਨ ਕਰਦੇ ਹਨ–ਹੇ ਮਨ! ਤੂੰ ਜੋਤੀ ਸਰੂਪ ਹੀ ਹੈਂ, ਇਸ ਲਈ ਤੂੰ ਆਪਣੇ ਮੂਲੁ=ਮੁੱਢ ਨੂੰ ਪਛਾਨਣਾ ਕਰ। ੫।

**ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਹਿ ॥**

ਹੇ ਮਨ! ਹੰਕਾਰ ਕਰਕੇ ਤੂੰ ਅੱਗੇ ਹੀ ਅਟਿਆ=ਪੂਰਤ ਹੈਂ, ਪਰੰਤੂ ਹੋਰ ਭੀ ਹੰਕਾਰ ਨੂੰ ਲੱਦੀ ਜਾ ਰਿਹਾ ਹੈਂ, ਅਰਥਾਤ ਕੂੜੇ ਉਤੇ ਹੋਰ ਕੂੜਾ ਸੁਟੀ ਜਾ ਰਿਹਾ ਹੈਂ।

**ਮਾਇਆ ਮੋਹਣੀ ਮੋਹਿਆ ਫਿਰਿ ਫਿਰਿ ਜੂਨੀ ਭਵਾਹਿ ॥**

ਮੋਹਣੇ ਵਾਲੀ ਜੋ ਮਾਇਆ ਹੈ, ਉਸ ਦਾ ਮੋਹਿਆ ਹੋਇਆ ਬਾਰ-ਬਾਰ ਜੂਨੀਆਂ ਵਿਚ ਭਵਾਹਿ=ਭੌਂਦਾ ਫਿਰਦਾ ਹੈਂ।

**ਗਾਰਬਿ ਲਾਗਾ ਜਾਹਿ ਮੁਗਧ ਮਨ ਅੰਤਿ ਗਇਆ ਪਛੁਤਾਵਹੇ ॥**

ਹੇ ਮੂਰਖ ਮਨ! ਹੁਣ ਤਾਂ ਹੰਕਾਰ ਵਿਚ ਲੱਗਾ ਜਾ ਰਿਹਾ ਹੈਂ, ਪਰ ਅੰਤ ਨੂੰ ਪਰਲੋਕ ਵਿਚ ਗਿਆ ਹੋਇਆ ਪਛਤਾਵੇਂਗਾ।

**ਅਹੰਕਾਰ ਤਿਸਨਾ ਰੋਗੁ ਲਗਾ ਬਿਰਥਾ ਜਨਮੁ ਗਵਾਵਹੇ ॥**

ਹੰਕਾਰ ਅਤੇ ਤ੍ਰਿਸ਼ਨਾ ਰੂਪੀ ਰੋਗ ਤੈਨੂੰ ਲੱਗਾ ਹੋਇਆ ਹੈ, ਇਸ ਤੇ ਤੂੰ ਆਪਣੇ ਅਮੋਲਕ ਮਨੁਖਾ

ਜਨਮ ਨੂੰ ਨਿਸਫਲ ਗੁਆ ਰਿਹਾ ਹੈਂ।

**ਮਨਮੁਖ ਮੁਗਧ ਚੇਤਹਿ ਨਾਹੀ ਅਗੈ ਗਇਆ ਪਛੁਤਾਵਹੇ ॥**

ਹੇ ਮੂਰਖ ਮਨਮੁਖ ! ਤੂੰ ਵਾਹਿਗੁਰੂ ਨੂੰ ਚੇਤਦਾ ਨਹੀਂ, ਇਹ ਨਿਯਮ ਸਮਝ ਲੈ–ਅਗੈ=ਪ੍ਰਲੋਕ ਵਿਚ ਗਿਆ ਹੋਇਆ ਤੂੰ ਪਛਤਾਵੇਂਗਾ।

**ਇਉ ਕਹੈ ਨਾਨਕੁ ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਵਹੇ॥੬॥**

ਗੁਰੂ ਜੀ ਕਥਨ ਕਰਦੇ ਹਨ–ਇਉਂ ਹੇ ਮਨ ! ਤੂੰ ਹੰਕਾਰ ਕਰਕੇ ਅਟਿਆ=ਪੂਰਤ ਹੈਂ, ਅਤੇ ਹੋਰ ਭੀ ਹੰਕਾਰ ਨੂੰ ਲੱਦੀ ਜਾ ਰਿਹਾ ਹੈਂ । ੬ ।

**ਮਨ ਤੂੰ ਮਤ ਮਾਣੁ ਕਰਹਿ, ਜਿ ਹਉ ਕਿਛੁ ਜਾਣਦਾ,**
**ਗੁਰਮੁਖਿ ਨਿਮਾਣਾ ਹੋਹੁ ॥**

ਹੇ ਮਨ ! ਤੂੰ ਮਤਾ ਮਾਣ ਕਰ, ਜੋ ਹਉ=ਮੈਂ ਕੁਝ ਜਾਣਦਾ ਹਾਂ, ਤੈਨੂੰ ਤਾਂ ਚਾਹੀਦਾ ਹੈ ਕਿ ਗੁਰਾਂ ਦੁਆਰੇ ਨਿਮਾਣਾ ਹੋ ਕੇ ਰਹੁ।

**ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ ॥**

ਹਿਰਦੇ ਅੰਦਰ ਅਗਿਆਨ ਕਰਕੇ ਹੰਗਤਾ ਵਾਲੀ ਬੁੱਧੀ ਹੋ ਰਹੀ ਹੈ, ਇਸ ਤੇ ਚਾਹੀਦਾ ਹੈ ਕਿ ਸਚੇ ਗੁਰਾਂ ਦੇ ਉਪਦੇਸ਼ ਦੁਆਰਾ ਰਾਗ ਦ੍ਵੈਸ਼, ਅਥਵਾ :–ਪਾਪਾਂ ਰੂਪੀ ਮੈਲ ਨੂੰ ਤੂੰ ਖੋਹੁ=ਖੋਹਣਾ ਕਰ।

**ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ ॥**

ਸਤਿਗੁਰਾਂ ਅੱਗੇ ਨਿਮਾਣਾ ਹੋ ਰਹੁ, ਮਤਾਂ ਕੁਝ ਆਪਣੇ ਆਪ ਨੂੰ ਜਣਾ।

**ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪੁ ਗਵਾਵਹੇ ॥**

ਆਪਣੇ ਹੰਕਾਰ ਵਿਚ ਸਾਰਾ ਸੰਸਾਰ ਜੇਲਿਆ=ਸੜ ਰਿਹਾ ਹੈ, ਹੰਕਾਰ ਕਰਕੇ ਤੂੰ ਆਪਣਾ ਆਪ ਨਾ ਗਵਾ ਲਈਂ ।

**ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ ॥**

ਹੇ ਮਨ ! ਸਤਿਗੁਰਾਂ ਦੇ ਭਾਣੇ ਵਿਚ ਜੇ ਤੂੰ ਭਗਤੀ ਰੂਪੀ ਕਾਰ ਕਰੇਂ ਤਾਂ ਤੂੰ ਕਲਿਆਣ ਹੋ ਜਾਵੇਂ, ਇਸ ਤੇ ਚਾਹੀਦਾ ਹੈ ਕਿ ਸਤਿਗੁਰਾਂ ਦੇ ਭਾਣੇ ਵਿਚ ਲਗ ਰਹਿਣਾ ਕਰ।

**ਇਉ ਕਹੈ ਨਾਨਕੁ, ਆਪਿ ਛਡਿ ਸੁਖ ਪਾਵਹਿ;**
**ਮਨ ਨਿਮਾਣਾ ਹੋਇ ਰਹੁ ॥ ੭ ॥**

ਗੁਰੂ ਜੀ ਕਥਨ ਕਰਦੇ ਹਨ–ਕਿ ਇਸ ਪ੍ਰਕਾਰ ਹੇ ਮਨ ! ਹੰਕਾਰ ਛੱਡ ਕੇ ਨਿਮਾਣਾ ਹੋ ਰਹੇਂ

ਕਮਾਉਂਦੇ ਹਨ।

**ਤਿਨਿ ਸਹਿ ਆਪਿ ਭੁਲਾਏ ਕੁਮਾਰਗਿ ਪਾਏ ਤਿਨ ਕਾ ਕਿਛੁ ਨ ਵਸਾਈ ॥**

ਤਿਸ ਸਹਿ=ਪਰਮਾਤਮਾ ਨੇ ਆਪ ਭੁਲਾ ਕੇ ਜਿਹੜੇ ਪੁਰਸ਼ ਖੋਟੇ ਰਸਤੇ ਵਿਚ ਪਾਏ ਹਨ, ਉਹਨਾਂ ਦਾ ਕੁਝ ਵੀ ਵਸਾਈ=ਵੱਸ ਨਹੀਂ ਚਲਦਾ।

**ਤਿਨ ਕੀ ਗਤਿ ਅਵਗਤਿ ਤੂੰਹੈ ਜਾਣਹਿ ਜਿਨਿ ਇਹ ਰਚਨ ਰਚਾਈ ॥**

ਉਨ੍ਹਾਂ ਦੀ ਗਤੀ ਤੇ ਅਗਤੀ ਨੂੰ, ਹੇ ਹਰੀ! ਤੂੰ ਹੀ ਜਾਣਦਾ ਹੈਂ, ਜਿਸ ਆਪ ਇਹ ਸੰਸਾਰ ਰਚਨਾ ਰਚਾਈ ਹੈ।

**(ਪੰਨਾ ੪੪੨)**

**ਹੁਕਮੁ ਤੇਰਾ ਖਰਾ ਭਾਰਾ ਗੁਰਮੁਖਿ ਕਿਸੈ ਬੁਝਾਏ ॥**

ਹੇ ਹਰੀ! ਤੇਰਾ ਹੁਕਮ ਮੰਨਣਾ ਖਰਾ ਭਾਰਾ=ਵੱਡਾ ਭਾਰੀ ਭਾਵ ਔਖਾ ਹੈ, ਕਿਸੇ ਵਿਰਲੇ ਗੁਰਮੁਖ ਨੂੰ ਆਪਣਾ ਹੁਕਮ ਬੁਝਾਉਂਦੇ ਹੋ।

**ਇਉ ਕਹੈ ਨਾਨਕੁ ਕਿਆ ਜੰਤ ਵਿਚਾਰੇ ਜਾ ਤੁਧੁ ਭਰਮਿ ਭੁਲਾਏ ॥ ੯ ॥**

ਇਸ ਪ੍ਰਕਾਰ ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਵਿਚਾਰੇ ਜੀਵ ਕੀ ਕਰ ਸਕਦੇ ਹਨ, ਜਾਂ ਤੁਸੀਂ ਆਪ ਹੀ ਇਨ੍ਹਾਂ ਨੂੰ ਭਰਮ ਵਿਚ ਭੁਲਾ ਦਿੱਤਾ ਹੈ। ੯।

**ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥**

ਹੇ ਮੇਰੇ ਸੱਚੇ ਸਾਹਿਬ! ਤੇਰੀ ਵਡਿਆਈ ਸੱਚੀ ਹੈ।

**ਤੂੰ ਪਾਰਬ੍ਰਹਮੁ ਬੇਅੰਤੁ ਸੁਆਮੀ ਤੇਰੀ ਕੁਦਰਤਿ ਕਹਣੁ ਨ ਜਾਈ ॥**

ਹੇ ਪਾਰਬ੍ਰਹਮ ਸੁਆਮੀ! ਤੂੰ ਬਿਅੰਤ ਹੈਂ, ਮੇਰੇ ਪਾਸੋਂ ਆਪ ਦੀ ਸ਼ਕਤੀ ਬਾਰੇ ਕੁਝ ਕਿਹਾ ਨਹੀਂ ਜਾਂਦਾ।

**ਸਚੀ ਤੇਰੀ ਵਡਿਆਈ ਜਾ ਕਉ ਤੁਧੁ ਮੰਨਿ ਵਸਾਈ**
**ਸਦਾ ਤੇਰੇ ਗੁਣ ਗਾਵਹੇ ॥**

ਤੇਰੀ ਵਡਿਆਈ ਸੱਚੀ ਹੈ, ਜਿਸਦੇ ਮਨ ਵਿਚ ਤੁਸੀਂ ਵਡਿਆਈ ਵਸਾਈ ਹੈ, ਉਹ ਤੇਰੇ ਗੁਣਾਂ ਨੂੰ ਸਦਾ ਗਾਉਂਦੇ ਹਨ।

**ਤੇਰੇ ਗੁਣ ਗਾਵਹਿ ਜਾ ਤੁਧੁ ਭਾਵਹਿ ਸਚੇ ਸਿਉ ਚਿਤੁ ਲਾਵਹੇ ॥**

ਜਾਂ ਤੇਰੇ ਗੁਣਾਂ ਨੂੰ ਗਾਉਣ ਤਾਂ ਤੈਨੂੰ ਭਾਉਂਦੇ ਹਨ, ਅਤੇ ਸੱਚੇ ਨਾਮ ਨਾਲ ਚਿਤ ਲਾਵਹੇ= ਲਾਉਂਦੇ (ਜੋੜਦੇ) ਹਨ।

**ਜਿਸ ਨੋ ਤੂੰ ਆਪੇ ਮੇਲਹਿ ਸੁ ਗੁਰਮੁਖਿ ਰਹੈ ਸਮਾਈ ॥**

ਜਿਸ ਗੁਰਮੁਖ ਨੂੰ ਤੂੰ ਆਪ ਗੁਰਾਂ ਨਾਲ ਮੇਲਦਾ ਹੈਂ, ਉਹ ਗੁਰਮੁਖ ਆਪ ਦੇ ਵਿਚ ਸਮਾ ਰਹਿੰਦਾ ਹੈ ।

**ਇਉ ਕਹੈ ਨਾਨਕੁ ਸਚੇ ਮੇਰੇ ਸਾਹਿਬਾ**
**ਸਚੀ ਤੇਰੀ ਵਡਿਆਈ ॥੧੦॥੨॥੭॥੫॥੨॥੭॥**

ਇਸ ਪ੍ਰਕਾਰ ਗੁਰੂ ਜੀ ਕਥਨ ਕਰਦੇ ਹਨ—ਹੇ ਮੇਰੇ ਸੱਚੇ ਸਾਹਿਬ ! ਆਪ ਦੀ ਵਡਿਆਈ ਸੱਚੀ ਹੈ ।੧੦।੨।੭।੫।੨।੭।

**ਰਾਗੁ ਆਸਾ ਛੰਤ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥**

**ਜੀਵਨੋ ਮੈ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ ॥**

(ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ ਕਥਨ ਕਰਦੇ ਹਨ) ਰਾਮ ਸਰੂਪ ਮੁਖੀ ਗੁਰਾਂ ਨੂੰ ਭਾਏ ਤਾਂ ਮੈਂ ਜੀਵਨ ਰੂਪ ਪਰਮਾਤਮਾ ਨੂੰ ਪਾਇਆ, ਜੀਵਨ ਰੂਪ ਪਰਮਾਤਮਾ ਨੂੰ ਪਾਇਆ । ਅਥਵਾ :—ਜੀਵਨੁ=ਪ੍ਰਾਣਾਂ ਦਾ ਜੋ ਪ੍ਰਾਣ ਰੂਪ ਹੈ, ਉਸ ਨੂੰ ਮੈਂ ਪਾਇਆ । ਅਥਵਾ :—ਜੀਵਨ ਰੂਪ ਪਰਮਾਤਮਾ ਨੂੰ ਪਾਇਆ, ਤਦ ਮੇਰਾ ਸਫਲ ਜੀਵਨ ਹੋਇਆ ।

**ਹਰਿ ਨਾਮੋ ਹਰਿ ਨਾਮੁ ਦੇਵੈ ਮੇਰੈ ਪ੍ਰਾਨਿ ਵਸਾਏ ਰਾਮ ॥**

ਰਾਮ ਸਰੂਪ ਗੁਰਾਂ ਨੇ ਹਰੀ ਨਾਮ ਦੇ ਕੇ ਹਰੀ ਨਾਮ ਦੇ ਕੇ ਮੇਰੇ ਪ੍ਰਾਣ ਵਸਾਏ=ਸਫਲ ਕੀਤੇ ਹਨ । ਅਥਵਾ :—ਹਰਿ ਨਾਮੋ=ਤਮਾਮ ਨਾਮਾਂ ਵਿਚੋਂ ਹਰੀ ਦਾ ਨਾਮ ਦੇ ਕੇ ਮੇਤੇ ਪ੍ਰਾਣ ਵਸਾਏ ਹਨ ।

**ਹਰਿ ਹਰਿ ਨਾਮੁ ਮੇਰੈ ਪ੍ਰਾਨਿ ਵਸਾਏ ਸਭੁ ਸੰਸਾ ਦੂਖੁ ਗਵਾਇਆ ॥**

ਹਰਿ ਹਰਿ ਨਾਮ ਦੇ ਕੇ ਮੇਰੇ ਪ੍ਰਾਣ ਵਸਾਏ=ਸਫਲ ਕੀਤੇ ਹਨ, ਦੁਖਦਾਈ ਸੰਸਾ ਸਭ ਗੁਆ ਦਿੱਤਾ ਹੈ ।

**ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ ਪਵਿਤ੍ਰ ਪਰਮ ਪਦੁ ਪਾਇਆ ॥**

ਜਿਸ ਵੇਲੇ (ਅਦਿਸਟੁ ਅਗੋਚਰੁ) ਪਰਮਾਤਮਾ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਧਿਆਇਆ, ਤਾਂ ਪਵਿਤ੍ਰ ਆਤਮ-ਪਦ ਨੂੰ ਪਾਇਆ ।

**ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥**

ਜਿਸ ਵੇਲੇ ਸਤਿਗੁਰਾਂ ਦੀ ਬਾਣੀ ਗਾਈ, ਤਾਂ ਅਨਹਦ ਧੁਨੀ ਦੇ ਇਕ ਰਸ ਵਾਜੇ

ਨਿਤਾਪ੍ਰਤੀ ਵੱਜੇ।

**ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥੧॥**

ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਦਾਤੇ ਨੇ ਜਿਸ ਵੇਲੇ ਦਾਤ ਕੀਤੀ, ਤਾਂ (ਜੋਤੀ) ਪਰਮਾਤਮਾ ਵਿਚ ਜੋਤ ਸਮਾ ਗਈ। ੧।

**ਮਨਮੁਖਾ ਮਨਮੁਖਿ ਮੁਏ ਮੇਰੀ ਕਰਿ ਮਾਇਆ ਰਾਮ ॥**

ਮਨਮੁਖ ਪੁਰਸ਼ ਮਰ ਗਏ, ਮਨਮੁਖ ਪੁਰਸ਼ ਮਰ ਗਏ ਰਾਮ ਦੀ ਮਾਇਆ ਨੂੰ ਮੇਰੀ ਮਾਇਆ ਮੰਨ ਕਰਕੇ। ਅਥਵਾ :-ਮਨਮੁਖ ਪੁਰਸ਼ ਮਨਮੁਖਤਾ ਕਰਕੇ ਮਰ ਗਏ। ਅਤੇ-

**ਖਿਨੁ ਆਵੈ ਖਿਨੁ ਜਾਵੈ ਦੁਰਗੰਧ ਮੜੈ ਚਿਤੁ ਲਾਇਆ ਰਾਮ ॥**

ਮਨਮੁਖਾਂ ਦਾ ਮਨ ਇਕ ਖਿਨ ਵਿਚ ਆਉਂਦਾ ਤੇ ਦੂਜੇ ਖਿਨ ਵਿਚ ਚਲਿਆ ਜਾਂਦਾ ਹੈ, ਰਾਮ ਨੂੰ ਭੁਲਾ ਕੇ ਦੁਰਗੰਧ=ਗੰਦਗੀ ਦਾ ਮੜ੍ਹਾ ਜੋ ਸਰੀਰ-ਇਸਤ੍ਰੀ ਹੈ, ਉਸ ਵਿਖੇ ਚਿਤ ਲਗਾਇਆ ਹੋਇਆ ਹੈ।

**ਲਾਇਆ ਦੁਰਗੰਧ ਮੜੈ ਚਿਤੁ ਲਾਗਾ ਜਿਉ ਰੰਗੁ ਕਸੁੰਭ ਦਿਖਾਇਆ ॥**

ਕਰਮਾਂ ਦਾ ਲਗਾਇਆ ਹੋਇਆ ਇਸ ਦਾ ਚਿਤ ਦੁਰਗੰਧੀ ਦੇ ਮੜੇ=ਸਰੀਰ, ਜਾਂ ਇਸਤ੍ਰੀ, ਜਾਂ ਮਾਇਆ ਵਿਚ ਲਗ ਰਿਹਾ ਹੈ, ਜਿਵੇਂ ਕਸੁੰਭੇ ਦਾ ਰੰਗ ਦੇਖਣ ਵਿਚ ਆਉਂਦਾ ਹੈ। ਭਾਵ ਜਿਵੇਂ ਉਹ ਨਾਸਵੰਤ ਹੈ, ਇਸੇ ਤਰ੍ਹਾਂ ਸਰੀਰ,

**ਖਿਨੁ ਪੂਰਬਿ ਖਿਨੁ ਪਛਮਿ ਛਾਏ ਜਿਉ ਚਕੁ ਕੁਮ੍ਹਿਆਰਿ ਭਵਾਇਆ ॥**

ਪਦਾਰਥਾਂ ਵਾਸਤੇ ਇਹ ਜੀਵ ਇਕ ਖਿਨ ਵਿਚ ਪੂਰਬਿ ਚੜ੍ਹਦੇ ਪਾਸੇ ਵੱਲ ਜਾਂਦਾ ਹੈ। ਦੂਜੇ ਖਿਨ ਵਿਚ ਪਛਮਿ ਲਹਿੰਦੀ ਦਿਸ਼ਾ ਵਿਚ ਜਾ ਇਸਥਿਤ ਹੁੰਦਾ ਹੈ, ਜਿਵੇਂ ਘੁੰਮਿਆਰ ਦਾ ਚੱਕ ਫਿਰਨੇ ਵਿਚ ਆਉਂਦਾ ਹੈ, ਇੰਜ ਹੀ ਜੀਵ ਭਟਕਦਾ ਫ਼ਿਰਦਾ ਹੈ।

**ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ ਵਧਾਈ ॥**

ਇਹ ਮਾਇਆ ਐਹੋ ਜਿਹੀ ਹੈ, ਜੋ ਤ੍ਰਿੰਨੇ ਹੀ ਸਮਿਆਂ ਵਿਚ ਦੁਖ ਰੂਪ ਹੈ, ਮਾਇਆ ਦੇ ਸੰਚਹਿ=ਇਕੱਠੇ ਕਰਨ ਸਮੇਂ ਭੀ ਦੁੱਖਾਂ ਨੂੰ ਖਾਂਦਾ ਹੈ, ਦੌਲਤ ਦੀ ਰਖਵਾਲੀ ਸਮੇਂ ਭੀ ਦੁੱਖ ਭੋਗਦਾ ਹੈ, ਤੇ ਜਿਸ ਵੇਲੇ ਮਾਇਆ ਚਲੀ ਜਾਂਦੀ ਹੈ, ਤਾਂ ਦੁਖਾਂ ਦੀ ਬਿਰਧਿ=ਔਧੀ ਉਮਰ ਵਧ ਜਾਂਦੀ ਹੈ।

**ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਬਿਖਮੁ=ਕਠਨ ਸੰਸਾਰ ਤੋਂ ਤਾਂ ਸੁਖੱਲਾ ਤਰ ਸਕਦਾ ਹੈ, ਜਾਂ ਇਹ ਜੀਵ ਗੁਰਾਂ ਦੇ ਚਰਨ ਕਮਲਾਂ ਦੇ ਸ਼ਰਨ ਵਿਚ ਆਵੇ। ੨।

**ਮੇਰਾ ਠਾਕੁਰੋ ਠਾਕੁਰੁ ਨੀਕਾ ਅਗਮ ਅਥਾਹਾ ਰਾਮ ॥**

ਮੇਰਾ ਠਾਕੁਰ ਨੀਕਾ=ਚੰਗਾ ਹੈ, ਮੇਰਾ ਠਾਕੁਰ ਚੰਗਾ ਹੈ, ਅਥਵਾ :–ਠਾਕੁਰਾਂ ਵਿਚੋਂ ਮੇਰਾ ਠਾਕੁਰ ਨੀਕਾ=ਚੰਗਾ ਹੈ, ਜੋ ਰਾਮ ਅਗਮ ਤੇ ਅਥਾਹ ਹੈ।

**ਹਰਿ ਪੂਜੀ ਹਰਿ ਪੂਜੀ ਚਾਹੀ ਮੇਰੇ ਸਤਿਗੁਰ ਸਾਹਾ ਰਾਮ ॥**

ਹਰੀ ਨਾਮ ਰੂਪੀ ਪੂੰਜੀ ਚਾਹੀ, ਹਰੀ ਨਾਮ ਰੂਪੀ ਪੂੰਜੀ ਚਾਹੀ, ਅਥਵਾ :–ਹਰਿ=ਤਮਾਮ ਪੂੰਜੀਆਂ ਵਿਚੋਂ ਹਰੀ ਨਾਮ ਰੂਪੀ ਪੂੰਜੀ ਚਾਹੀ, ਰਾਮ ਦੀ ਪ੍ਰਾਪਤੀ ਕਰਨੇ ਨੂੰ ਮੇਰੇ ਸਤਿਗੁਰੂ ਹੀ ਸ਼ਾਹ ਹਨ।

**ਹਰਿ ਪੂਜੀ ਚਾਹੀ ਨਾਮੁ ਬਿਸਾਹੀ ਗੁਣ ਗਾਵੈ ਗੁਣ ਭਾਵੈ ॥**

ਹਰੀ ਪ੍ਰਾਪਤੀ ਦੀ ਸ਼ਰਧਾ ਰੂਪੀ ਪੂੰਜੀ ਚਾਹੀ ਤੇ ਨਾਮ ਨੂੰ ਬਿਸਾਹੀ=ਖਰੀਦਿਆ ਹੈ, ਗੁਣਾਂ ਨੂੰ ਮੈਂ ਗਾਉਂਦਾ ਹਾਂ, ਹਰੀ ਦੇ ਗੁਣ ਹੀ ਮੈਨੂੰ ਭਾਉਂਦੇ ਹਨ।

**ਨੀਂਦ ਭੂਖ ਸਭ ਪਰਹਰਿ ਤਿਆਗੀ ਸੁੰਨੇ ਸੁੰਨਿ ਸਮਾਵੈ ॥**

ਪਰਹਾਰ ਕਰਨੇ ਵਾਲੀ ਜੋ ਪ੍ਰਤਖ ਨਿੰਦਾ ਤੇ ਭੁਖ ਸੀ, ਅਥਵਾ :–ਅਵਿਦਿਆ ਰੂਪੀ ਨੀਂਦ ਤੇ ਭੂਖ=ਤ੍ਰਿਸ਼ਨਾ ਸਭ ਤਿਆਗ ਦਿੱਤੀ ਹੈ, ਅਫੁਰ ਰੂਪ ਹੋ ਕੇ ਭਾਵ ਫੁਰਨੇ ਤੋਂ ਰਹਿਤ ਹੋ ਕੇ ਸੁੰਨਿ=ਅਫੁਰ ਦੇ ਵਿਚ ਸਮਾਉਂਦੇ ਹਾਂ।

**ਵਣਜਾਰੇ ਇਕ ਭਾਤੀ ਆਵਹਿ ਲਾਹਾ ਹਰਿ ਨਾਮੁ ਲੈ ਜਾਹੇ ॥**

ਗੁਰੂ-ਸ਼ਾਹ ਕੋਲ ਇਕ ਭਾਤੀ=ਇਕੋ ਤਰ੍ਹਾਂ ਦੇ, ਭਾਵ ਪਰਮੇਸ਼ਰ ਪ੍ਰਾਪਤੀ ਦੀ ਇੱਛਾ ਵਾਲੇ ਵਣਜਾਰੇ (ਜਗਿਆਸੂ )ਆਉਂਦੇ ਹਨ, ਜੋ ਹਰੀ ਨਾਮ ਦਾ ਲਾਭ ਲੈ ਜਾਂਦੇ ਹਨ।

**ਨਾਨਕ ਮਨੁ ਤਨੁ ਅਰਪਿ ਗੁਰ ਆਗੈ ਜਿਸੁ ਪ੍ਰਾਪਤਿ ਸੋ ਪਾਏ ॥ ੩ ॥**

ਹੇ ਪੁਰਸ਼ਾ ! ਆਪਣੇ ਮਨ ਤਨ ਨੂੰ ਗੁਰਾਂ ਅੱਗੇ ਅਰਪਨਾ ਕਰ, ਜਿਸ ਨੂੰ ਪ੍ਰਾਪਤ ਹੋਣਾ ਲਿਖਿਆ ਹੈ, ਉਹੀ ਪੁਰਸ਼ ਪਾਉਂਦਾ ਹੈ। ੩।

**ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥**

ਰਾਮ ਸਰੂਪ ਜੋ ਗੁਰੂ ਹਨ, ਉਹ ਗੁਰੂ ਰੂਪ ਸਮੁੰਦਰ ਰਤਨਾ ਰਤਨ ਪਦਾਰਥ=ਵੈਰਾਗ ਆਦਿਕ ਰਤਨ ਪਦਾਰਥਾਂ ਕਰਕੇ ਵੈਰਾਗ ਆਦਿਕ ਰਤਨ ਪਦਾਰਥਾਂ ਕਰਕੇ ਬਹੁਤ ਹੀ ਭਰੇ ਹੋਏ ਹਨ। ਅਥਵਾ :–ਜਿਵੇਂ ਸਮੁੰਦ੍ਰ ਪ੍ਰਤਖ ਰਤਨ ਪਦਾਰਥਾਂ ਕਰਕੇ ਭਰਿਆ ਹੋਇਆ ਹੈ, ਇਸੇ ਤਰ੍ਹਾਂ ਗੁਰੂ ਰੂਪੀ ਸਮੁੰਦਰ ਵੈਰਾਗ ਆਦੀ ਰਤਨ ਪਦਾਰਥਾਂ ਕਰਕੇ ਭਰੇ ਹੋਏ ਹਨ।

**ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥**

ਜੋ ਪੁਰਸ਼ ਗੁਰਬਾਣੀ ਵਿਚ ਲਗੇ ਹਨ, ਜੋ ਪੁਰਸ਼ ਗੁਰਬਾਣੀ ਵਿਚ ਲਗੇ ਹਨ।

ਅਥਵਾ :–ਪ੍ਰਤਖ ਬਾਣੀਆਂ ਵਿਚੋਂ ਜੋ ਪੁਰਸ਼ ਗੁਰਬਾਣੀ ਵਿਚ ਲਗੇ ਹਨ, ਤਿਨ੍ਹਾਂ ਦੇ ਮਨ ਰੂਪੀ ਹੱਥ ਵਿਚ ਰਾਮ=ਪਰਮਾਤਮਾ ਚੜ੍ਹਿਆ=ਪ੍ਰਾਪਤ ਹੋਇਆ ਹੈ।

**ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥**

ਜੋ ਪੁਰਸ਼ ਗੁਰਬਾਣੀ ਵਿਚ ਲਗੇ ਹਨ, ਨਿਰਮੋਲਕੁ=ਮੁਲ ਤੋਂ ਰਹਿਤ ਅਪਾਰਾ=ਜਿਸ ਦਾ ਪਾਰਾਵਾਰ ਨਹੀਂ ਹੁੰਦਾ, ਅਜਿਹਾ ਹਰੀ ਨਾਮ ਰਤਨ ਤਿਨ੍ਹਾਂ ਦੇ ਮਨ ਰੂਪ ਹੱਥ ਪਰ ਚੜਿਆ=ਪ੍ਰਾਪਤ ਹੋਇਆ ਹੈ।

**ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥**

ਅਤੋਲਕੁ=ਤੋਲਣ ਤੋਂ ਰਹਿਤ ਜੋ ਹਰਿ ਹਰਿ ਨਾਮ ਹੈ, ਉਸ ਨੂੰ ਪਾਉਣਾ ਕੀਤਾ, ਉਸ ਪਰਮਾਤਮਾ ਦੀ ਭਗਤੀ ਦੇ ਭੰਡਾਰੇ ਵੇਦ, ਸ਼ਾਸਤ੍ਰ; ਅਥਵਾ :–ਮਹਾਤਮਾ ਦੇ ਅੰਤਹਕਰਣ ਭਰੇ ਹੋਏ ਹਨ।

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥**

ਜਦ ਅਸੀਂ ਸਰੀਰ ਰੂਪ ਸਮੁੰਦਰ ਨੂੰ ਵਿਰੋਲਿ=ਰਿੜਕ ਕੇ ਭਾਵ ਵਿਚਾਰ ਕੇ ਦੇਖਿਆ, ਤਾਂ ਗੁਰਾਂ ਨੇ ਇਕ ਅਭੇਦਾਕਾਰ ਬਿਰਤੀ ਰੂਪੀ ਅਨੂਪੰ ਵਸਤੂ ਦਿਖਾਈ।

**ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥ ੪ ॥ ੧ ॥ ੮ ॥**

ਕਿ ਗੁਰੂ ਗੋਬਿੰਦ ਰੂਪ ਹੈ, ਤੇ ਗੋਬਿੰਦ ਗੁਰੂ ਰੂਪ ਹੈ, ਹੇ ਭਾਈ! ਇਨ੍ਹਾਂ ਦੋਹਾਂ ਦਾ ਆਪਸ ਵਿਚ ਕੋਈ ਭੇਦੁ=ਫਰਕ ਨਹੀਂ ਹੈ।੪।੧।੮।

**ਆਸਾ ਮਹਲਾ ੪ ॥**

**ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ ॥**

ਰਾਮ ਨਾਮ ਰੂਪੀ ਅੰਮ੍ਰਿਤ ਧਾਰਾ ਝਿਮਿ ਝਿਮੇ=ਇਕ ਰਸ ਝਿਮਿ ਝਿਮਿ=ਇਕ ਰਸ ਵਸ ਰਹੀ ਹੈ। ਅਥਵਾ :–ਜਿਵੇਂ ਬੱਦਲ ਝਿਮੇ ਝਿਮਿ=ਇਕ ਰਸ ਮੀਂਹ ਦੀ ਧਾਰਾ ਵਰਸਦਾ ਹੈ, ਇਸੇ ਤਰ੍ਹਾਂ ਗੁਰੂ ਰੂਪੀ ਬੱਦਲ ਇਕ ਰਸ ਰਾਮ ਨਾਮ ਰੂਪ ਅੰਮ੍ਰਿਤ ਧਾਰਾ ਨੂੰ ਵਰਸਦਾ ਹੈ।

ਅਥਵਾ :–ਜਿਸ ਵੇਲੇ ਰਾਮ ਨਾਮ ਰੂਪੀ ਅੰਮ੍ਰਿਤ ਧਾਰਾ ਦੀ ਝਿਮਿ ਝਿਮੇ=ਇਕ ਰਸ ਵਰਖਾ ਹੋਈ ਤਾਂ ਝਿਮਿ ਝਿਮਿ=ਪ੍ਰਕਾਸ਼ ਹੀ ਪ੍ਰਕਾਸ਼ ਹੋਇਆ।

**(ਪੰਨਾ ੪੪੩)**

**ਗੁਰਮੁਖੇ ਗੁਰਮੁਖਿ ਨਦਰੀ ਰਾਮੁ ਪਿਆਰਾ ਰਾਮ ॥**

ਰਾਮ ਜੋ ਪਿਆਰਾ ਰਮਿਆ ਹੋਇਆ ਹੈ, ਉਹ ਗੁਰਮੁਖਾਂ ਨੂੰ ਨਿਗਾਹ ਆਇਆ ਹੈ, ਗੁਰਮੁਖਾਂ ਨੂੰ ਨਿਗਾਹ ਆਇਆ ਹੈ। ਅਥਵਾ :–ਗੁਰਮੁਖਾਂ ਨੂੰ ਗੁਰਾਂ ਦੁਆਰੇ ਨਿਗਾਹ ਆਇਆ ਹੈ।

ਅਥਵਾ :–ਗੁਰਮੁਖਾਂ ਨੂੰ ਗੁਰਮੁਖਤਾ ਕਰਕੇ ਰਾਮ ਪਿਆਰਾ ਰਮਿਆ ਹੋਇਆ ਨਿਗਾਹ ਆਇਆ ਹੈ।

**ਰਾਮ ਨਾਮੁ ਪਿਆਰਾ ਜਗਤ ਨਿਸਤਾਰਾ ਰਾਮ ਨਾਮਿ ਵਡਿਆਈ ॥**

ਜਗਤ ਤੋਂ ਨਿਸਤਾਰਾ=ਤਾਰਨ ਵਾਲਾ ਰਾਮ ਨਾਮ ਹੀ ਗੁਰਮੁਖਾਂ ਨੂੰ ਪਿਆਰਾ ਲਗ ਰਿਹਾ ਹੈ, ਰਾਮ ਨਾਮ ਕਰਕੇ ਹੀ ਗੁਰਮੁਖਾਂ ਦੀ ਵਡਿਆਈ ਹੁੰਦੀ ਹੈ।

**ਕਲਿਜੁਗਿ ਰਾਮ ਨਾਮੁ ਬੋਹਿਥਾ ਗੁਰਮੁਖਿ ਪਾਰਿ ਲਘਾਈ ॥**

ਇਸ ਕਲਜੁਗ ਵਿਚ ਰਾਮ ਦਾ ਨਾਮ ਹੀ ਜਹਾਜ਼ ਹੈ; ਪਰੰਤੂ, ਗੁਰਾਂ ਦੁਆਰੇ ਜਪਿਆ ਹੋਇਆ ਰਾਮ ਨਾਮ ਸੰਸਾਰ ਤੋਂ ਪਾਰ ਲੰਘਾਉਂਦਾ ਹੈ।

**ਹਲਤਿ ਪਲਤਿ ਰਾਮ ਨਾਮਿ ਸੁਹੇਲੇ ਗੁਰਮੁਖਿ ਕਰਣੀ ਸਾਰੀ ॥**

ਰਾਮ ਨਾਮ ਕਰਕੇ ਗੁਰਮੁਖ ਹਲਤਿ ਪਲਤਿ=ਲੋਕ ਪ੍ਰਲੋਕ ਵਿਚ ਸੁਹੇਲੇ=ਸੁਖੀ ਹੋਏ ਹਨ, ਅਤੇ ਗੁਰਮੁਖਾਂ ਦੀ ਕਰਣੀ ਸਭ ਤੋਂ ਸਾਰੀ=ਸਰੇਸ਼ਟ ਹੈ।

**ਨਾਨਕ ਦਾਤਿ ਦਇਆ ਕਰਿ ਦੇਵੈ ਰਾਮ ਨਾਮਿ ਨਿਸਤਾਰੀ ॥ ੧ ॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਨੂੰ ਦਇਆ ਕਰਕੇ ਗੁਰੂ ਸਾਹਿਬ ਜੀ ਨਾਮ ਦੀ ਦਾਤ ਦਿੰਦੇ ਹਨ, ਉਸ ਨੂੰ ਰਾਮ ਦਾ ਨਾਮ ਹੀ ਨਿਸਤਾਰੀ=ਤਾਰਦਾ ਹੈ। ੧।

**ਰਾਮੋ ਰਾਮ ਨਾਮੁ ਜਪਿਆ ਦੁਖ ਕਿਲਵਿਖ ਨਾਸ ਗਵਾਇਆ ਰਾਮ ॥**

ਰਾਮ=ਹੇ ਭਾਈ! ਰਮਣ ਕਰਨੇ ਯੋਗ ਰਾਮ ਦੇ ਨਾਮ ਨੂੰ ਜਿਸ ਨੇ ਜਪਿਆ ਹੈ, ਉਸ ਦੇ ਦੁਖ ਵੀ ਨਾਸ ਹੋਏ, ਅਤੇ ਕਿਲਵਿਖ=ਪਾਪਾਂ ਨੂੰ ਭੀ ਗਵਾਇਆ ਹੈ।

**ਗੁਰ ਪਰਚੈ ਗੁਰ ਪਰਚੈ ਧਿਆਇਆ ਮੈ ਹਿਰਦੈ ਰਾਮੁ ਰਵਾਇਆ ਰਾਮ ॥**

(ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ :–) ਗੁਰਾਂ ਦੇ ਪਰਚੇ ਦੁਆਰਾ ਗੁਰਾਂ ਦੇ ਪਰਚੇ ਦੁਆਰਾ ਉਸ ਪਰਮੇਸ਼ਰ ਨੂੰ ਧਿਆਉਣਾ ਕੀਤਾ, ਅਥਵਾ :–ਪਰਚਿਆਂ ਵਿਚੋਂ ਗੁਰਾਂ ਦੇ ਗੁਰ ਪਰਚੈ=ਵੱਡੇ ਪਰਚੇ ਦੁਆਰਾ ਧਿਆਇਆ, ਹੇ ਭਾਈ! ਮੈਂ ਹਿਰਦੇ ਵਿਚ ਭੀ ਰਾਮ ਨੂੰ ਰਵਾਇਆ=ਉਚਾਰਿਆ ਹੈ।

**ਰਵਿਆ ਰਾਮੁ ਹਿਰਦੈ ਪਰਮ ਗਤਿ ਪਾਈ ਜਾ ਗੁਰ ਸਰਣਾਈ ਆਏ ॥**

ਜਾਂ ਗੁਰਾਂ ਦੀ ਸ਼ਰਨ ਵਿਚ ਆਏ, ਤੇ ਹਿਰਦੇ ਵਿਚ ਰਾਮ ਨੂੰ ਰਵਿਆ=ਉਚਾਰਿਆ ਤਾਂ ਪਰਮ ਗਤਿ=ਕੇਵਲ ਮੁਕਤੀ ਪਾਈ।

**ਲੋਭ ਵਿਕਾਰ ਨਾਵ ਡੁਬਦੀ ਨਿਕਲੀ ਜਾ ਸਤਿਗੁਰਿ ਨਾਮੁ ਦਿੜਾਏ ॥**

ਜਾਂ ਸਤਿਗੁਰਾਂ ਨੇ ਕਿਰਪਾ ਕਰਕੇ ਨਾਮ ਨੂੰ ਦਿੜਾਇਆ, ਤਾਂ ਵਿਕਾਰਾਂ ਦੀ ਉਤਪਤੀ ਕਰਨ ਵਾਲੇ ਲੋਭ ਵਿਚ ਬਿਰਤੀ ਰੂਪ ਨਾਵ=ਬੇੜੀ ਡੁੱਬਦੀ ਜਾਂਦੀ ਨਿਕਲੀ=ਪਾਰ ਹੋ ਗਈ।

**ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ ॥**

ਪੂਰਿਆਂ ਗੁਰਾਂ ਨੇ ਸਫਲ ਜੀਵਨ ਦਾ ਦਾਨ ਦਿੱਤਾ, ਕਦੋਂ ? ਕਿ ਜਿਸ ਵੇਲੇ ਰਾਮ ਨਾਮ ਵਿਚ ਚਿੱਤ ਨੂੰ ਲਗਾਣਾ ਕੀਤਾ।

**ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ ॥੨॥**

ਕਿਰਪਾਲੂ ਪਰਮੇਸ਼ਰ ਆਪ ਕਿਰਪਾ ਕਰਕੇ ਜਿਸ ਨੂੰ ਉਦਮ ਦਿੰਦਾ ਹੈ, ਉਹ ਪੁਰਸ਼ ਗੁਰਾਂ ਦੀ ਸ਼ਰਨ ਵਿਚ ਆਉਂਦਾ ਹੈ। ੨।

**ਬਾਣੀ ਰਾਮ ਨਾਮ ਸੁਣੀ ਸਿਧਿ ਕਾਰਜ ਸਭਿ ਸੁਹਾਏ ਰਾਮ ॥**

ਜਿਸ ਵੇਲੇ ਰਾਮ=ਹੇ ਭਾਈ ! ਰਾਮ ਨਾਮ ਰੂਪੀ ਬਾਣੀ ਸੁਣੀ, ਤਾਂ ਸਾਰੇ ਕਾਰਜ ਸਿਧਿ=ਪੂਰੇ ਹੋ ਗਏ ਤੇ ਅਸੀਂ ਵੀ ਸ਼ੋਭਨੀਕ ਹੋਏ।

**ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ ॥**

ਜੋ ਰਾਮ ਰੋਮ ਰੋਮ ਵਿਚ ਵਿਆਪਕ ਹੈ, ਉਸ ਰਾਮ ਨੂੰ ਮੈਂ ਗੁਰਾਂ ਦੁਆਰੇ ਰੋਮ ਰੋਮ ਧਿਆਉਣਾ ਕੀਤਾ ਹੈ। ਅਥਵਾ :—ਜਿਨ੍ਹਾਂ ਗੁਰਾਂ ਨੇ ਰੋਮ ਰੋਮ ਕਰਕੇ ਰਾਮ ਨੂੰ ਧਿਆਇਆ ਹੈ, ਉਹਨਾਂ ਗੁਰਾਂ ਦੁਆਰੇ ਮੈਂ ਭੀ ਰੋਮ ਰੋਮ ਕਰਕੇ ਰਾਮ ਨੂੰ ਧਿਆਇਆ।

**ਰਾਮ ਨਾਮੁ ਧਿਆਏ ਪਵਿਤੁ ਹੋਇ ਆਏ ਤਿਸੁ ਰੂਪੁ ਨ ਰੇਖਿਆ ਕਾਈ ॥**

ਉਸ ਰਾਮ ਨਾਮ ਨੂੰ ਧਿਆ ਕੇ ਅਸੀਂ ਪਵਿੱਤ੍ਰ ਹੋ ਆਏ ਹਾਂ, ਜਿਸ ਰਾਮ ਦਾ ਕੋਈ ਰੂਪ ਰੇਖ ਨਹੀਂ।

**ਰਾਮੋ ਰਾਮੁ ਰਵਿਆ ਘਟ ਅੰਤਰਿ ਸਭ ਤ੍ਰਿਸਨਾ ਭੂਖ ਗਵਾਈ ॥**

ਜਿਸ ਵੇਲੇ ਘਟ ਅੰਦਰ ਰਾਮ ਹੀ ਰਾਮ ਨੂੰ ਰਵਿਆ=ਉਚਾਰਿਆ, ਤਾਂ ਸਭ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਭੁੱਖ ਗੁਆ ਦਿਤੀ।

**ਮਨੁ ਤਨੁ ਸੀਤਲੁ ਸੀਗਾਰੁ ਸਭੁ ਹੋਆ ਗੁਰਮਤਿ ਰਾਮੁ ਪ੍ਰਗਾਸਾ ॥**

ਗੁਰ ਸਿਖਿਆ ਦੁਆਰੇ ਜਦ ਰਾਮ ਦਾ ਪ੍ਰਗਾਸਾ=ਗਿਆਨ ਹੋਇਆ, ਤਾਂ ਮਨ ਤਨ ਸੀਤਲ ਹੋਇਆ, ਅਤੇ ਜਪ ਤਪ ਰੂਪੀ ਸਭ ਸ਼ਿੰਗਾਰ ਕੀਤਾ ਹੋਇਆ ਸਫਲਾ ਹੋਇਆ।

**ਨਾਨਕ ਆਪਿ ਅਨੁਗ੍ਰਹੁ ਕੀਆ ਹਮ ਦਾਸਨਿ ਦਾਸਨਿ ਦਾਸਾ ॥ ੩ ॥**

ਗੁਰੂ ਜੀ ਕਥਨ ਕਰਦੇ ਹਨ–ਇਹ ਸਭ ਅਨੁਗ੍ਰਹੁ ਵਾਹਿਗੁਰੂ ਨੇ ਆਪ ਹੀ ਕੀਤਾ ਹੈ ਅਸੀਂ ਤਾਂ ਉਸ ਦੇ ਦਾਸਾਂ ਦੇ ਭੀ ਦਾਸ ਹਾਂ । ੩ ।

**ਜਿਨੀ ਰਾਮੋ ਰਾਮ ਨਾਮੁ ਵਿਸਾਰਿਆ ਸੇ ਮਨਮੁਖ ਮੂੜ ਅਭਾਗੀ ਰਾਮ ॥**

ਰਾਮ=ਹੇ ਭਾਈ ! ਜਿਨ੍ਹਾਂ ਪੁਰਸ਼ਾਂ ਨੇ ਰਾਮ ਜੋ ਰਮਿਆ ਹੋਇਆ ਹੈ, ਉਸ ਦੇ ਨਾਮ ਨੂੰ ਵਿਸਾਰਿਆ=ਭੁਲਾਇਆ ਹੈ, ਉਹ ਮਨਮੁਖ ਮੂਰਖ ਅਭਾਗੀ=ਖੋਟਿਆਂ ਭਾਗਾਂ ਵਾਲੇ ਹਨ ।

**ਤਿਨ ਅੰਤਰੇ ਮੋਹੁ ਵਿਆਪੈ ਖਿਨੁ ਖਿਨੁ ਮਾਇਆ ਲਾਗੀ ਰਾਮ ॥**

ਉਹਨਾਂ ਦੇ ਅੰਦਰ ਮਾਇਆ ਦਾ ਮੋਹ ਵਿਆਪੈ=ਲੱਗ ਰਿਹਾ ਹੈ ਅਤੇ ਰਾਮ ਦੇ ਵਿਸਾਰਨ ਕਰਕੇ ਖਿਨ ਖਿਨ ਵਿਚ ਮਾਇਆ ਦੀ ਮਮਤਾ ਲੱਗ ਰਹੀ ਹੈ ।

**ਮਾਇਆ ਮਲੁ ਲਾਗੀ ਮੂੜ ਭਏ ਅਭਾਗੀ**
**ਜਿਨ ਰਾਮ ਨਾਮੁ ਨਹ ਭਾਇਆ ॥**

ਮਾਇਆ ਰੂਪ ਮਲ ਦੇ ਲੱਗਣ ਕਰਕੇ ਮੂਰਖ ਖੋਟਿਆਂ ਭਾਗਾਂ ਵਾਲਾ ਹੋ ਰਿਹਾ ਹੈ, ਜਿਸ ਨੂੰ ਰਾਮ ਨਾਮ ਚੰਗਾ ਨਹੀਂ ਲੱਗਾ ।

**ਅਨੇਕ ਕਰਮ ਕਰਹਿ ਅਭਿਮਾਨੀ ਹਰਿ ਰਾਮੋ ਨਾਮੁ ਚੋਰਾਇਆ ॥**

ਅਭਿਮਾਨੀ=ਹੰਕਾਰੀ ਪੁਰਸ਼ ਅਨੇਕ ਪ੍ਰਕਾਰ ਦੇ ਕਰਮ ਕਰਦਾ ਹੈ; ਪਰੰਤੂ, ਹਰੀ ਰਾਮ ਨਾਮ ਵਲੋਂ ਉਸ ਨੇ ਆਪਣਾ ਚਿਤ ਚੁਰਾਇਆ ਹੋਇਆ ਹੈ ।

**ਮਹਾ ਬਿਖਮੁ ਜਮ ਪੰਥੁ ਦੁਹੇਲਾ ਕਾਲੂਖਤ ਮੋਹ ਅੰਧਿਆਰਾ ॥**

ਉਹਨਾਂ ਪੁਰਸ਼ਾਂ ਨੂੰ ਜਮ ਰਸਤਾ ਮਹਾਂ ਬਿਖਮੁ=ਬੜਾ ਕਠਨ ਤੇ ਦੁਹੇਲਾ=ਦੁਖ ਰੂਪ ਪ੍ਰਤੀਤ ਹੁੰਦਾ ਹੈ, ਜਿਨ੍ਹਾਂ ਨੂੰ ਕਾਲੂਖਤ=ਪਾਪ ਅਤੇ ਮੋਹ ਰੂਪ ਅੰਧਕਾਰ ਭਾਵ ਅਗਿਆਨ ਹੋ ਰਿਹਾ ਹੈ ।

**ਨਾਨਕ ਗੁਰਮੁਖਿ ਨਾਮੁ ਧਿਆਇਆ ਤਾ ਪਾਏ ਮੋਖ ਦੁਆਰਾ ॥੪॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਵੇਲੇ ਗੁਰਾਂ ਦੁਆਰੇ ਨਾਮ ਧਿਆਇਆ ਓਸੇ ਵਕਤ ਮੋਖ ਦਾ ਦੁਆਰਾ (ਗਿਆਨ) ਪਾਇਆ । ੪ ।

**ਰਾਮੋ ਰਾਮ ਨਾਮੁ ਗੁਰੂ ਰਾਮੁ ਗੁਰਮੁਖੇ ਜਾਣੈ ਰਾਮ ॥**

ਜੋ ਰਾਮ ਸਾਰੇ ਰਮਿਆ ਹੋਇਆ ਹੈ, ਉਸ ਦਾ ਰਾਮ ਨਾਮ ਜੋ ਸਭ ਤੋਂ ਗੁਰੂ=ਪੂਜਯ ਹੈ ਉਸ ਰਾਮ ਨਾਮ ਨੂੰ ਗੁਰਾਂ ਦੁਆਰੇ ਜਾਣੇ ।

**ਇਹੁ ਮਨੂਆ ਖਿਨੁ ਊਭ ਪਇਆਲੀ ਭਰਮਦਾ ਇਕਤੁ ਘਰਿ ਆਣੈ ਰਾਮ**

ਇਹ ਜੋ ਮਨ ਖਿਨ ਖਿਨ ਕਾਲ ਵਿਚ ਊਭ ਪਇਆਲੀ=ਅਕਾਸ਼ ਪਤਾਲ ਵਿਚ ਭਰਮਦਾ=ਫਿਰਦਾ ਹੈ, ਇਸ ਨੂੰ ਇਕ ਹਿਰਦੇ-ਘਰ ਵਿਚ, ਅਥਵਾ :–ਇਕ ਰਾਮ ਰੂਪੀ ਘਰ ਵਿਚ ਆਣੈ=ਲਿਆਵੇ।

**ਮਨੁ ਇਕਤੁ ਘਰਿ ਆਣੈ ਸਭ ਗਤਿ ਮਿਤਿ ਜਾਣੈ ਹਰਿ ਰਾਮੋ ਨਾਮੁ ਰਸਾਏ।**

ਜਦ ਮਨ ਨੂੰ ਇਕ ਹਿਰਦੇ ਰੂਪ ਘਰ ਵਿਚ, ਅਥਵਾ :–ਏਕਤਾ ਰੂਪੀ ਘਰ ਵਿਚ ਲਿਆਵੇ, ਤਾਂ ਸਭ ਮੁਕਤੀਆਂ ਦੀ ਮਰਯਾਦਾ ਨੂੰ ਜਾਣਦਾ ਹੈ, ਅਤੇ ਰਸਨਾ ਨੂੰ ਹਰੀ ਰਾਮ ਨਾਮ ਵਿਚ ਰਸਾਉਂਦਾ ਹੈ।

**ਜਨ ਕੀ ਪੈਜ ਰਖੈ ਰਾਮ ਨਾਮਾ ਪ੍ਰਹਿਲਾਦ ਉਧਾਰਿ ਤਰਾਏ॥**

ਰਾਮ ਦਾ ਨਾਮ ਹੀ ਜਨਾਂ ਦੀ ਪੈਜ=ਇੱਜ਼ਤ ਨੂੰ ਰੱਖਦਾ ਹੈ, ਜਿਸ ਨੇ ਪ੍ਰਹਿਲਾਦ ਭਗਤ ਨੂੰ ਦੁਖਾਂ ਤੋਂ ਉਧਾਰਿ=ਬਚਾ ਕੇ ਸੰਸਾਰ ਤੋਂ ਤਰਾਇਆ ਹੈ।

**ਰਾਮੋ ਰਾਮੁ ਰਮੋ ਰਮੁ ਊਚਾ ਗੁਣ ਕਹਤਿਆ ਅੰਤੁ ਨ ਪਾਇਆ॥**

ਰਾਮੋ=ਹੇ ਭਾਈ! ਉਹ ਰਾਮ ਰਮੁ=ਸੁੰਦਰ ਸਭਨਾ ਕਰਕੇ ਰਮਣ ਕਰਨੇ ਯੋਗ ਅਤੇ ਉੱਚਾ ਹੈ, ਬਿਆਸ ਵਸ਼ਿਸ਼ਟ ਆਦਿਕਾਂ ਨੇ ਵੀ ਗੁਣਾਂ ਨੂੰ ਕਹਿੰਦਿਆਂ ਹੋਇਆਂ ਉਸ ਦਾ ਅੰਤ ਨਹੀਂ ਪਾਇਆ।

**ਨਾਨਕ ਰਾਮ ਨਾਮੁ ਸੁਣਿ ਭੀਨੇ ਰਾਮੈ ਨਾਮਿ ਸਮਾਇਆ॥੫॥**

ਗੁਰੂ ਜੀ ਕਥਨ ਕਰਦੇ ਹਨ–ਗੁਰਮੁਖਾਂ ਦਾ ਮਨ ਰਾਮ ਨਾਮ ਦੇ ਸੁਣਨ ਵਿਚ ਭਿਜ ਰਿਹਾ ਹੈ, ਤੇ ਰਾਮ ਕਰਕੇ ਹੀ ਨਾਮੀ ਦੇ ਵਿਚ ਅਭੇਦ ਹੋਇਆ ਹੈ। ੫।

**ਜਿਨ ਅੰਤਰੇ ਰਾਮ ਨਾਮੁ ਵਸੈ ਤਿਨ ਚਿੰਤਾ ਸਭ ਗਵਾਇਆ ਰਾਮ॥**

ਜਿਹਨਾਂ ਦੇ ਹਿਰਦੇ ਅੰਦਰ ਰਾਮ ਨਾਮ ਵਸਿਆ ਹੈ, ਉਹਨਾਂ ਨੇ ਰਾਮ ਦੀ ਕਿਰਪਾ ਕਰਕੇ ਚਿੰਤਾ ਰੂਪੀ ਰੋਗ ਸਾਰਾ ਗੁਆ ਲਿਆ ਹੈ।

**ਸਭਿ ਅਰਥਾ ਸਭਿ ਧਰਮ ਮਿਲੇ ਮਨਿ ਚਿੰਦਿਆ ਸੋ ਫਲੁ ਪਾਇਆ ਰਾਮ॥**

ਸਾਰੇ ਅਰਥਾ=ਪਦਾਰਥ ਤੇ ਸਭ ਧਰਮ ਉਸ ਨੂੰ ਮਿਲੇ ਹਨ ਅਤੇ ਰਾਮ ਦੀ ਕਿਰਪਾ ਕਰਕੇ ਹੋਰ ਭੀ ਜੋ ਮਨ ਇੱਛਤ ਫਲ ਸੀ, ਉਸ ਨੂੰ ਪਾਉਣਾ ਕੀਤਾ ਹੈ।

**ਮਨ ਚਿੰਦਿਆ ਫਲੁ ਪਾਇਆ ਰਾਮਨਾਮੁ ਧਿਆਇਆ ਰਾਮਨਾਮ ਗੁਣ ਗਾਏ॥**

ਮਨ ਚਿੰਦਿਆ=ਮਨ ਇੱਛਤ ਫਲ ਪ੍ਰਾਪਤ ਕਰਕੇ ਭੀ ਉਸ ਨੇ ਰਾਮ ਨਾਮ ਨੂੰ ਧਿਆਇਆ ਹੈ, ਤੇ ਰਾਮ ਨਾਮ ਦੇ ਗੁਣ ਗਾਏ ਹਨ।

**ਦੁਰਮਤਿ ਕਬੁਧਿ ਗਈ ਸੁਧਿ ਹੋਈ ਰਾਮ ਨਾਮਿ ਮਨੁ ਲਾਏ॥**

ਦੁਰਮਤਿ=ਖੋਟੀ ਸਿਖਿਆ ਦੇਣ ਵਾਲੀ ਜੋ ਕਬੁਧਿ=ਖੋਟੀ ਬੁੱਧੀ ਹੈ, ਉਹ ਉਹਨਾਂ ਦੀ [illegible] ਹੋ ਗਈ ਹੈ, ਅਤੇ ਰਾਮ ਨਾਮੀ ਵਿਚ ਮਨ ਨੂੰ ਲਾਉਣ ਕਰ ਕੇ ਅੰਤਹਕਰਣ ਦੀ ਸ਼ੁੱਧੀ ਹੋਈ ਹੈ।

## (ਪੰਨਾ ੪੪੪)

**ਸਫਲੁ ਜਨਮੁ ਸਰੀਰੁ ਸਭੁ ਹੋਆ ਜਿਤੁ ਰਾਮ ਨਾਮੁ ਪਰਗਾਸਿਆ ॥**

ਉਸ ਦਾ ਸਰੀਰੁ ਜਨਮੁ=ਮਨੁਖਾ ਜਨਮ ਸਾਰਾ ਸਫਲ ਹੋਇਆ ਹੈ, ਜਿਸ ਕਰਕੇ ਰਾਮ ਨਾਮ ਪਰਗਾਸਿਆ=ਉਚਾਰਿਆ ਹੈ।

**ਨਾਨਕ ਹਰਿ ਭਜੁ ਸਦਾ ਦਿਨੁ ਰਾਤੀ ਗੁਰਮੁਖਿ ਨਿਜ ਘਰਿ ਵਾਸਿਆ ॥੬॥**

ਗੁਰੂ ਜੀ ਕਥਨ ਕਰਦੇ ਹਨ–ਰਾਤ ਦਿਨੇ ਹਮੇਸ਼ਾਂ ਹਰੀ ਦਾ ਭਜਨ ਕਰਨ ਨਾਲ ਗੁਰਮੁਖ ਸਰੂਪ ਰੂਪੀ ਨਿਜ ਘਰ ਵਿਚ ਵਸਿਆ ਹੈ। ੬।

**ਜਿਨ ਸਰਧਾ ਰਾਮ ਨਾਮਿ ਲਗੀ ਤਿਨ੍ ਦੂਜੈ ਚਿਤੁ ਨ ਲਾਇਆ ਰਾਮ ॥**

ਜਿਸ ਦੀ ਰਾਮ ਨਾਮ ਵਿਚ ਸ਼ਰਧਾਂ ਲੱਗੀ ਹੈ, ਉਸ ਨੇ ਰਾਮ ਨੂੰ ਛਡ ਕੇ ਦ੍ਵੈਤ ਭਾ ਵਲ ਚਿਤ ਨੂੰ ਨਹੀਂ ਲਗਾਇਆ।

**ਜੇ ਧਰਤੀ ਸਭ ਕੰਚਨੁ ਕਰਿ ਦੀਜੈ**
**ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥**

ਜੇਕਰ ਸਾਰੀ ਧਰਤੀ ਸੋਨੇ ਦੀ ਬਣਾ ਕੇ ਉਸ ਨੂੰ ਦੇਣਾ ਕਰੀਏ, ਤਾਂ ਭੀ ਹਰੀ ਨਾਮ ਤੋਂ ਬਿਨਾਂ ਉਸ ਨੂੰ ਹੋਰ ਕੁਝ ਵੀ ਚੰਗਾ ਨਹੀਂ ਲੱਗਦਾ।

**ਰਾਮ ਨਾਮੁ ਮਨਿ ਭਾਇਆ ਪਰਮ ਸੁਖੁ ਪਾਇਆ**
**ਅੰਤਿ ਚਲਦਿਆ ਨਾਲਿ ਸਖਾਈ ॥**

ਜਿਸ ਦੇ ਮਨ ਵਿਚ ਰਾਮ ਨਾਮ ਚੰਗਾ ਲੱਗਾ ਹੈ, ਉਸ ਨੇ ਪਰਮ ਸੁਖ ਨੂੰ ਪਾਇਆ ਹੈ, ਅੰਤਿ=ਪ੍ਰਾਣਾਂ ਦੇ ਨਿਕਲਣ ਸਮੇਂ, ਚਲਦਿਆਂ ਹੋਇਆਂ ਹਰੀ ਦਾ ਨਾਮ ਨਾਲ ਹੋ ਕੇ ਸਹਾਇਤਾ ਕਰਦਾ ਹੈ।

**ਰਾਮ ਨਾਮ ਧਨੁ ਪੂੰਜੀ ਸੰਚੀ ਨਾ ਡੂਬੈ ਨਾ ਜਾਈ ॥**

ਗੁਰਮੁਖਾਂ ਨੇ ਰਾਮ ਨਾਮ ਰੂਪੀ ਪੂੰਜੀ ਧੰਨਤਾ ਜੋਗ ਇਕੱਠੀ ਕੀਤੀ ਹੈ, ਉਹ ਪੂੰਜੀ ਨਾ ਡੁਬਦੀ ਹੈ, ਨਾ ਹੀ ਖੋਈ ਜਾਂਦੀ ਹੈ।

**ਰਾਮ ਨਾਮੁ ਇਸੁ ਜੁਗ ਮਹਿ ਤੁਲਹਾ ਜਮਕਾਲੁ ਨੇੜਿ ਨ ਆਵੈ ॥**

ਇਸ ਕਲਜੁਗ ਵਿਚ ਪਾਰ ਕਰਨੇ ਨੂੰ ਰਾਮ ਨਾਮ ਹੀ ਤੁਲਹਾ=ਜਹਾਜ਼ ਹੈ, ਰਾਮ ਨਾਮ ਜਪਣ ਕਰਕੇ ਜਮਕਾਲ ਇਸ ਦੇ ਨੇੜੇ ਨਹੀਂ ਆਉਂਦਾ।

**ਨਾਨਕ ਗੁਰਮੁਖਿ ਰਾਮੁ ਪਛਾਤਾ ਕਰਿ ਕਿਰਪਾ ਆਪਿ ਮਿਲਾਵੈ ॥੭॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਨੇ ਗੁਰਾਂ ਦੁਆਰੇ ਰਾਮ ਨੂੰ ਪਛਾਣਿਆਂ ਹੈ, ਉਸ ਨੂੰ ਪਰਮੇਸ਼ਰ ਕਿਰਪਾ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈ। ੭।

**ਰਾਮੋ ਰਾਮ ਨਾਮੁ ਸਤੇ ਸਤਿ ਗੁਰਮੁਖਿ ਜਾਣਿਆ ਰਾਮ ॥**

ਰਾਮੋ=ਹੇ ਭਾਈ! ਰਾਮ ਜੋ ਸਾਰੇ ਰਮਿਆ ਹੋਇਆ ਹੈ, ਤਿਸ ਰਾਮ ਦੇ ਸਤਿਨਾਮੁ ਨੂੰ ਸਤਿ=ਨਿਸਚੇ ਕਰਕੇ ਗੁਰਮੁਖਾਂ ਨੇ ਜਾਣਿਆਂ ਹੈ।

**ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ ॥**

ਅੰਨ੍ਵੈ :–ਜਿਸ ਨੇ ਮਨ ਨੂੰ ਵੀ ਅਰਪਿਆ ਹੈ ਤੇ ਤਨ ਨੂੰ ਵੀ ਰਾਮ ਸਰੂਪ ਗੁਰਾਂ ਅੱਗੇ ਚੜ੍ਹਾਇਆ ਹੈ, ਉਹ ਸੇਵਕ ਗੁਰਾਂ ਦੀ ਸੇਵਾ ਵਿਚ ਲੱਗਾ ਹੈ।

**ਮਨੁ ਤਨੁ ਅਰਪਿਆ ਬਹੁਤੁ ਮਨਿ ਸਰਧਿਆ ਗੁਰ ਸੇਵਕ ਭਾਇ ਮਿਲਾਏ ॥**

ਮਨ ਦੀ ਬਹੁਤੀ ਸ਼ਰਧਾ ਕਰਕੇ ਗੁਰਮੁਖਾਂ ਨੇ ਆਪਣੇ ਮਨ ਤਨ ਨੂੰ ਅਰਪਿਆ ਹੈ, ਧੰਨ ਗੁਰੂ ਹਨ ਜੋ ਸੇਵਕੀ ਭਾ ਵਾਲਿਆਂ ਨੂੰ ਪਰਮੇਸ਼ਰ ਨਾਲ ਮਿਲਾਉਂਦੇ ਹਨ।

**ਦੀਨਾ ਨਾਥੁ ਜੀਆ ਕਾ ਦਾਤਾ ਪੂਰੇ ਗੁਰ ਤੇ ਪਾਏ ॥**

ਦੀਨਾਂ ਦੇ ਸੁਆਮੀ, ਜੀਆਂ ਦੇ ਦਾਤੇ ਪਰਮੇਸ਼ਰ ਨੂੰ ਗੁਰਮੁਖ ਜਨ ਪੂਰੇ ਗੁਰੂ ਤੋਂ ਪਾਉਂਦੇ ਹਨ।

**ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਏ ॥**

ਜੋ ਸਿਖ ਗੁਰ ਉਪਦੇਸ਼ ਵਿਚ ਆਪ ਚਲਦਾ, ਤੇ ਹੋਰਨਾਂ ਨੂੰ ਚਲਾਉਂਦਾ ਹੈ, ਉਹ ਗੁਰੂ ਦਾ ਇਕ ਸਿਖ ਗੁਰੂ ਰੂਪ ਹੈ। ਅਥਵਾ :–ਗੁਰੂ ਸਿੱਖ ਰੂਪ, ਤੇ ਸਿੱਖ ਗੁਰੂ ਰੂਪ ਦੋਨੋਂ ਆਪਸ ਵਿਚ ਅਭੇਦ ਰੂਪ ਹਨ, ਜੋ ਗੁਰ ਉਪਦੇਸ਼ ਦੁਆਰਾ ਏਕਤਾ ਦੀ ਸੰਪ੍ਰਦਾ ਚਲਾਉਂਦੇ ਹਨ।

**ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥੮॥੨॥੯॥**

ਗੁਰੂ ਜੀ ਕਹਿੰਦੇ ਹਨ–(ਇਸ ਪ੍ਰਕਾਰ ਏਕਤਾ ਦੀ ਸੰਪ੍ਰਦਾ ਵਿਚ ਜੇਕਰ ਗੁਰੂ) ਹਿਰਦੇ ਵਿਚ ਰਾਮ ਨਾਮ ਰੂਪੀ ਮੰਤ੍ਰ ਦੇਂਦਾ ਹੈ, ਉਸ ਪਰਮੇਸ਼ਰ ਨਾਲ ਸੁਭਾਵਕ ਹੀ ਮਿਲਣਾ ਹੁੰਦਾ ਹੈ।੮।੨।੯।

**ੴ ਸਤਿਗੁਰ ਪ੍ਰਸਾਦਿ ॥ ਆਸਾ ਛੰਤ ਮਹਲਾ ੪ ਘਰੁ ੨ ॥**

ਪ੍ਰਸ਼ਨ–ਵਾਹਿਗੁਰੂ ਪਰਮੇਸ਼ਰ ਕਿਹੋ ਜਿਹਾ ਹੈ? ਉੱਤਰ–

**ਹਰਿ ਹਰਿ ਕਰਤਾ ਦੂਖ ਬਿਨਾਸਨੁ ਪਤਿਤ ਪਾਵਨੁ ਹਰਿ ਨਾਮੁ ਜੀਉ ॥**

ਹਰਿ ਹਰਿ (ਕਰਤਾ) ਸਾਰੇ ਜੀਵਾਂ ਨੂੰ ਪੈਦਾ ਕਰਨ ਵਾਲਾ ਪਰਮੇਸ਼ਰ ਦੁੱਖਾਂ ਦੇ ਨਾਸ ਕਰਨ

ਵਾਲਾ ਹੈ, ਅਤੇ ਉਸ ਹਰੀ ਦਾ ਨਾਮ ਪਾਪੀਆਂ ਦੇ ਪਵਿਤ੍ਰ ਕਰਨ ਵਾਲਾ ਹੈ।

**ਹਰਿ ਸੇਵਾ ਭਾਈ ਪਰਮ ਗਤਿ ਪਾਈ ਹਰਿ ਊਤਮੁ ਹਰਿ ਹਰਿ ਕਾਮੁ ਜੀਉ ॥**

ਜਿਸ ਨੂੰ ਹਰੀ ਦੀ ਸੇਵਾ ਕਰਨੀ ਭਾਈ ਹੈ, ਉਸ ਨੇ ਪਰਮ ਗਤੀ ਪਾਈ ਹੈ ਹਰਿ ਹਰਿ ਦੇ ਨਾਮ ਜਪਣੇ ਰੂਪੀ ਕੰਮ ਸਭ ਤੋਂ ਉੱਤਮ ਹੈ।

**ਹਰਿ ਊਤਮੁ ਕਾਮੁ ਜਪੀਐ ਹਰਿ ਨਾਮੁ ਹਰਿ ਜਪੀਐ ਅਸਥਿਰੁ ਹੋਵੈ ॥**

ਹਰੀ ਰੂਪੀ ਕੰਮ ਸਭ ਤੋਂ ਉੱਤਮ ਹੈ, ਇਸੀ ਤੇ ਹਰੀ ਨਾਮ ਨੂੰ ਜਪਣਾ ਕਰੀਏ;
ਹਰੀ ਦੇ ਜਪਣੇ ਕਰਕੇ ਮਨ ਇਸਥਿਤ ਹੁੰਦਾ ਹੈ।

**ਜਨਮ ਮਰਣ ਦੋਵੈ ਦੂਖ ਮੇਟੇ ਸਹਜੇ ਹੀ ਸੁਖਿ ਸੋਵੈ ॥**

ਜਨਮ ਮਰਨ ਦੇ ਦੋਵੇਂ ਦੁਖ ਮੇਟੇ ਜਾਂਦੇ ਹਨ, ਅਤੇ ਸੁਤੇ ਹੀ, ਗਿਆਨ ਕਰਕੇ ਸੁਖਾਂ ਵਿਚ ਸੋਵੈ=ਇਸਥਿਤ ਹੁੰਦਾ ਹੈ।

**ਹਰਿ ਹਰਿ ਕਿਰਪਾ ਧਾਰਹੁ ਠਾਕੁਰ ਹਰਿ ਜਪੀਐ ਆਤਮ ਰਾਮੁ ਜੀਉ ॥**

ਹੇ ਹਰਿ ਹਰਿ ਠਾਕੁਰ ! ਆਪ ਕਿਰਪਾ ਦ੍ਰਿਸ਼ਟੀ ਧਾਰੋ, ਜਿਸ ਤੇ ਹੇ ਹਰੀ ! ਆਤਮ ਰਾਮ= ਆਪਣੇ ਸ੍ਵੈ ਸਰੂਪ ਨੂੰ ਜਪਣਾ ਕਰੀਏ।

**ਹਰਿ ਹਰਿ ਕਰਤਾ ਦੂਖ ਬਿਨਾਸਨੁ ਪਤਿਤ ਪਾਵਨੁ ਹਰਿ ਨਾਮੁ ਜੀਉ ॥੧॥**

ਹਰਿ ਹਰਿ ਕਰਤਾ ਦੁਖਾਂ ਦੇ ਬਿਨਾਸ ਕਰਨ ਵਾਲਾ ਹੈ, ਅਤੇ ਹਰੀ ਦਾ ਨਾਮ ਪਾਪੀਆਂ ਦੇ ਪਵਿਤ੍ਰ ਕਰਨ ਵਾਲਾ ਹੈ।੧।

**ਹਰਿ ਨਾਮੁ ਪਦਾਰਥੁ ਕਲਿਜੁਗਿ ਊਤਮੁ**
**ਹਰਿ ਜਪੀਐ ਸਤਿਗੁਰ ਭਾਇ ਜੀਉ ॥**

ਕਲਜੁਗ ਵਿਚ ਹਰੀ ਨਾਮ ਪਦਾਰਥ ਉੱਤਮ ਹੈ, ਤਾਂ ਤੇ ਸਤਿਗੁਰਾਂ ਵਿਚ ਭਾਇ=ਪ੍ਰੇਮ ਕਰਕੇ ਹਰੀ ਨਾਮ ਨੂੰ ਜਪਣਾ ਕਰੀਏ।

**ਗੁਰਮੁਖਿ ਹਰਿ ਪੜੀਐ ਗੁਰਮੁਖਿ ਹਰਿ ਸੁਣੀਐ**
**ਹਰਿ ਜਪਤ ਸੁਣਤ ਦੁਖੁ ਜਾਇ ਜੀਉ ॥**

ਗੁਰਾਂ ਦੁਆਰੇ ਹਰੀ ਨੂੰ ਪੜ੍ਹੀਏ, ਗੁਰਾਂ ਦੁਆਰੇ ਹਰੀ ਨੂੰ ਸੁਣੀਏ, ਅਥਵਾ :–ਗੁਰਮੁਖ ਹੋ ਕੇ ਹਰੀ ਨੂੰ ਪੜ੍ਹੀਏ, ਗੁਰਮੁਖ ਹੋ ਕੇ ਹਰੀ ਨੂੰ ਸੁਣੀਏ, ਕਿਉਂਕਿ ਹਰੀ ਨਾਮ ਦੇ ਜਪਣ ਅਤੇ ਸੁਣਨ ਕਰ ਕੇ ਦੁਖ ਦੂਰ ਹੋ ਜਾਂਦਾ ਹੈ।

**ਹਰਿ ਹਰਿ ਨਾਮੁ ਜਪਿਆ ਦੁਖੁ ਬਿਨਸਿਆ**
**ਹਰਿ ਨਾਮੁ ਪਰਮ ਸੁਖੁ ਪਾਇਆ ॥**

ਜਿਸ ਵੇਲੇ ਹਰਿ ਹਰਿ ਦਾ ਨਾਮ ਜਪਿਆ ਤਾਂ ਦੁਖ ਬਿਨਸ ਗਿਆ, ਹਰੀ ਨਾਮ ਨੂੰ ਜਪਕੇ ਗੁਰਮੁਖਾਂ ਨੇ ਪਰਮ ਸੁਖੁ=ਆਤਮ ਸੁਖ ਨੂੰ ਪਾਇਆ ਹੈ।

**ਸਤਿਗੁਰ ਗਿਆਨੁ ਬਲਿਆ ਘਟਿ ਚਾਨਣੁ**
**ਅਗਿਆਨੁ ਅੰਧੇਰੁ ਗਵਾਇਆ ॥**

ਸਤਿਗੁਰਾਂ ਦੁਆਰੇ ਗਿਆਨ ਰੂਪ ਦੀਵਾ ਬਲਿਆ ਤਾਂ ਘਟਿ=ਅੰਤਹ ਕਰਣ ਵਿਚ ਚਾਨਣ ਹੋਇਆ, ਜਾਂ ਚਾਨਣ ਹੋਇਆ ਤਾਂ ਅਗਿਆਨ ਰੂਪ ਹਨੇਰੇ ਨੂੰ ਗਵਾਇਆ=ਦੂਰ ਕਰ ਦਿੱਤਾ।

**ਹਰਿ ਹਰਿ ਨਾਮੁ ਤਿਨੀ ਆਰਾਧਿਆ**
**ਜਿਨ ਮਸਤਕਿ ਧੁਰਿ ਲਿਖਿ ਪਾਇ ਜੀਉ ॥**

ਉਹਨਾਂ ਨੇ ਹਰਿ ਹਰਿ ਨਾਮ ਨੂੰ ਅਰਾਧਣਾ ਕੀਤਾ ਹੈ, ਜਿਨ੍ਹਾਂ ਦੇ ਮੱਥੇ ਪਰ ਧੁਰ ਤੋਂ ਹੀ ਸਰੇਸ਼ਟ ਲੇਖ ਲਿਖ ਪਾਇਆ ਹੈ।

**ਹਰਿ ਨਾਮੁ ਪਦਾਰਥੁ ਕਲਿਜੁਗਿ ਊਤਮੁ**
**ਹਰਿ ਜਪੀਐ ਸਤਿਗੁਰ ਭਾਇ ਜੀਉ ॥ ੨ ॥**

ਕਲਜੁਗ ਵਿਚ ਹਰੀ ਨਾਮ ਪਦਾਰਥ ਉੱਤਮ ਹੈ, ਪਰ ਸਤਿਗੁਰਾਂ ਦੇ ਭਾਇ=ਪ੍ਰੇਮ ਕਰਕੇ ਹਰੀ ਨਾਮ ਜਪਿਆ ਜਾਂਦਾ ਹੈ।੨।

**ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ**
**ਹਰਿ ਲਾਹਾ ਪਦੁ ਨਿਰਬਾਣੁ ਜੀਉ ॥**

ਜਿਸ ਦੇ ਮਨ ਵਿਚ ਹਰਿ ਹਰਿ ਨਾਮ ਜਪਣਾ ਭਾਇਆ=ਚੰਗਾ ਲੱਗਾ ਹੈ, ਉਸ ਨੇ ਪਰਮ ਸੁਖ=ਆਤਮ ਸੁਖ ਪਾਇਆ ਹੈ। ਹਰੀ ਨਾਮ ਕਰਕੇ ਨਿਰਬੰਧ ਪਦ ਦੀ ਪ੍ਰਾਪਤੀ ਰੂਪ ਲਾਭ ਹੁੰਦਾ ਹੈ।

**ਹਰਿ ਪ੍ਰੀਤਿ ਲਗਾਈ ਹਰਿ ਨਾਮੁ ਸਖਾਈ ਭ੍ਰਮੁ ਚੂਕਾ ਆਵਣੁ ਜਾਣੁ ਜੀਉ ॥**

ਹਰੀ ਜੋ ਸਖਾਈ ਹੈ, ਉਸ ਹਰੀ ਦੇ ਨਾਮ ਵਿਚ ਜਿਨ੍ਹਾਂ ਨੇ ਪ੍ਰੀਤੀ ਲਗਾਈ ਹੈ, ਉਹਨਾਂ ਦੇ ਆਵਣੁ ਜਾਣੁ=ਜੰਮਣ ਮਰਨ ਦਾ ਭਰਮ ਚੁੱਕ ਗਿਆ ਹੈ।

## (ਪੰਨਾ ੪੪੫)

**ਆਵਣ ਜਾਣਾ ਭ੍ਰਮੁ ਭਉ ਭਾਗਾ ਹਰਿ ਹਰਿ ਹਰਿ ਗੁਣ ਗਾਇਆ ॥**

ਜਿਸ ਨੇ ਮਨ, ਬਾਣੀ, ਸਰੀਰ ਕਰਕੇ ਹਰਿ ਹਰਿ ਦੇ ਗੁਣਾਂ ਨੂੰ ਗਾਇਆ ਹੈ, ਉਸ ਦਾ ਆਵਣ ਜਾਣਾ=ਜੰਮਣ ਮਰਨ ਦਾ ਕਾਰਨ ਰੂਪ ਭਰਮ ਤੇ ਜਮਾਂ ਦਾ ਭਉ=ਡਰ ਭੱਜ ਗਿਆ ਹੈ।

**ਜਨਮ ਜਨਮ ਕੇ ਕਿਲਵਿਖ ਦੁਖ ਉਤਰੇ ਹਰਿ ਹਰਿ ਨਾਮਿ ਸਮਾਇਆ ॥**

ਉਸ ਦੇ ਜਨਮਾਂ ਜਨਮਾਂਤਰਾਂ ਦੇ ਕਿਲਵਿਖ=ਪਾਪ ਤੇ ਦੁੱਖ ਉਤਰ ਗਏ ਹਨ, ਅਤੇ ਉਹ ਹਰਿ ਹਰਿ ਨਾਮੀ ਵਿਚ ਸਮਾਇਆ=ਅਭੇਦ ਹੋਇਆ ਹੈ।

**ਜਿਨ ਹਰਿ ਧਿਆਇਆ ਧੁਰਿ ਭਾਗ ਲਿਖਿ ਪਾਇਆ**
**ਤਿਨ ਸਫਲੁ ਜਨਮੁ ਪਰਵਾਣੁ ਜੀਉ ॥**

ਧੁਰ ਤੋਂ ਹੀ ਭਾਗਾਂ ਦੇ ਲਿਖ ਪਾਏ ਅਨੁਸਾਰ ਜਿਨ੍ਹਾਂ ਨੇ ਹਰੀ ਨਾਮ ਧਿਆਇਆ ਹੈ, ਉਨ੍ਹਾਂ ਦਾ ਪ੍ਰਮਾਣੀਕ ਮਨੁਖਾ ਜਨਮ ਸਫਲ ਹੈ।

**ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ**
**ਹਰਿ ਲਾਹਾ ਪਦੁ ਨਿਰਬਾਣੁ ਜੀਉ ॥ ੩ ॥**

ਜਿਸ ਦੇ ਮਨ ਵਿਚ ਹਰਿ ਹਰਿ ਦਾ ਨਾਮ ਜਪਣਾ ਭਾਇਆ ਹੈ, ਉਸ ਨੇ ਪਰਮ ਸੁਖ=ਆਤਮ ਸੁਖ ਪਾਇਆ ਹੈ, ਹਰੀ ਨਾਮ ਕਰਕੇ ਹੀ ਨਿਰਬੰਧ ਪਦ ਦੀ ਪ੍ਰਾਪਤੀ ਰੂਪ ਲਾਭ ਹੁੰਦਾ ਹੈ। ੩।

**ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ**
**ਤੇ ਊਤਮ ਹਰਿ ਹਰਿ ਲੋਗ ਜੀਉ ॥**

ਜਿਨ੍ਹਾਂ ਨੂੰ ਹਰੀ ਨਾਮ ਮਿੱਠਾ ਲੱਗ ਆਇਆ ਹੈ, ਅਥਵਾ :—ਹਰੀ ਮੀਠਲ ਨੂੰ ਜਿਨ੍ਹਾਂ ਨੇ ਗਾਨਾ=ਗਾਇਆ ਹੈ, ਅਥਵਾ :—ਗਾਨਾ=ਗੰਨੇ ਦੀ ਰਸ ਵਾਂਗ ਜਿਨ੍ਹਾਂ ਨੂੰ ਹਰੀ ਮੀਠ=ਪਿਆਰਾ ਲਗਾਨਾ=ਲੱਗਾ ਹੈ, ਉਹ ਜਨ ਸਭ ਤੋਂ ਮੁਖੀ ਹਨ, ਅਤੇ ਉਹ ਹਰਿ ਹਰਿ ਦੇ ਲੋਕ ਸਭ ਤੋਂ ਉੱਤਮ ਹਨ।

**ਹਰਿ ਨਾਮੁ ਵਡਾਈ ਹਰਿ ਨਾਮੁ ਸਖਾਈ ਗੁਰ ਸਬਦੀ ਹਰਿ ਰਸ ਭੋਗ ਜੀਉ ॥**

ਹਰੀ ਨਾਮ ਹੀ ਉਨ੍ਹਾਂ ਦੀ ਵਡਿਆਈ ਹੈ, ਹਰੀ ਨਾਮ ਹੀ ਉਨ੍ਹਾਂ ਦਾ ਸਖਾਈ=ਮਿੱਤ੍ਰ ਹੈ, ਉਹ ਗੁਰ ਸ਼ਬਦੀਏ ਗੁਰੂ ਉਪਦੇਸ਼ ਕਰਕੇ ਹਰੀ ਨਾਮ-ਰਸ ਨੂੰ ਭੋਗਦੇ ਹਨ।

**ਹਰਿ ਰਸ ਭੋਗ ਮਹਾ ਨਿਰਜੋਗ ਵਡਭਾਗੀ ਹਰਿ ਰਸੁ ਪਾਇਆ ॥**

ਹਰੀ ਰਸ ਨੂੰ ਭੋਗ ਰਹੇ ਹਨ, ਸੰਸਾਰ ਤੋਂ ਮਹਾ ਨਿਰਜੋਗ=ਬੜੇ ਅਸੰਗ ਭਾਵ ਨਿਰਲੇਪ ਰਹਿੰਦੇ ਹਨ, ਪਰ ਵੱਡੇ ਭਾਗਾਂ ਵਾਲਿਆਂ ਨੇ ਹਰੀ-ਰਸ ਨੂੰ ਪਾਇਆ ਹੈ।

**ਸੇ ਧੰਨੁ ਵਡੇ ਸਤ ਪੁਰਖਾ ਪੂਰੇ ਜਿਨ ਗੁਰਮਤਿ ਨਾਮੁ ਧਿਆਇਆ ॥**

ਉਹ ਪੂਰੇ ਸਤ ਪੁਰਖ ਬਹੁਤ ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਗੁਰ ਸਿਖਿਆ ਦੁਆਰੇ ਨਾਮ ਨੂੰ ਧਿਆਉਣਾ ਕੀਤਾ ਹੈ।

**ਜਨੁ ਨਾਨਕੁ ਰੇਣੁ ਮੰਗੈ ਪਗ ਸਾਧੂ ਮਨਿ ਚੂਕਾ ਸੋਗੁ ਵਿਜੋਗੁ ਜੀਉ ॥**

ਗੁਰੂ ਜੀ ਕਥਨ ਕਰਦੇ ਹਨ—ਸਾਧੂ ਜਨਾਂ ਦੇ ਚਰਨਾਂ ਦੀ ਧੂੜ ਮੰਗਣਾ ਕਰੇ, ਜਿਸ ਤੇ ਮਨ ਦਾ ਸੋਗੁ=ਫਿਕਰ ਤੇ ਵਿਜੋਗੁ=ਵਿਛੋੜਾ ਚੂਕਾ=ਦੂਰ ਹੋ ਜਾਵੇ।

**ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ**
**ਤੇ ਊਤਮ ਹਰਿ ਹਰਿ ਲੋਗ ਜੀਉ ॥ ੪ ॥ ੩ ॥ ੧੦ ॥**

ਜਿਨ੍ਹਾਂ ਨੂੰ ਹਰੀ ਮਿੱਠਾ ਲੱਗ ਆਇਆ ਹੈ, ਉਹ ਜਨ ਪਰਧਾਨਾ=ਮੁਖੀ ਹਨ ਅਤੇ ਉਹ ਹਰਿ ਹਰਿ ਦੇ ਲੋਕ ਉੱਤਮ ਹਨ। ੪। ੩। ੧੦।

**ਆਸਾ ਮਹਲਾ ੪ ॥**

ਉਥਾਨਕਾ—ਸਿੱਖਾਂ ਨੇ ਬੇਨਤੀ ਕੀਤੀ, ਕਿ ਐ ਗੁਰੂ ਜੀ ! ਜਿਸ ਧਰਮ ਦੇ ਆਸਰੇ ਇਹ ਸ੍ਰਿਸ਼ਟੀ ਖੜੀ ਹੈ, ਉਹ ਧਰਮ ਸਤਿਜੁਗ ਵਿਚ ਕਿਤਨੇ ਪੈਰਾਂ ਪਰ, ਤ੍ਰੇਤੇ ਜੁਗ ਵਿਚ ਕਿਤਨੇ ਪੈਰਾਂ ਪਰ, ਦੁਆਪੁਰ ਜੁਗ ਵਿਚ ਕਿਤਨੇ ਪੈਰਾਂ ਪਰ, ਤੇ ਕਲਜੁਗ ਵਿਚ ਕਿਤਨੇ ਪੈਰਾਂ ਪਰ ਖੜਾ ਹੈ ? ਗੁਰ ਉੱਤਰ :—

**ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥**

ਸਤਜੁਗ ਵਿਚ ਸਾਰੇ ਸਰੀਰ ਸੰਤੋਖ-ਮਈ ਸਨ, ਅਤੇ ਸਤਜੁਗ ਵਿਚ ਧਰਮ (ਸਤ, ਯਗ, ਤਪ, ਨਾਮ ਰੂਪ) ਚਾਰੇ ਪੈਰਾਂ ਉਤੇ ਖੜਾ, ਧਿਆਨੁ=ਦੇਖਣ ਵਿਚ ਆਉਂਦਾ ਸੀ।

**ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ**
**ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ ॥**

ਮਨੋਂ ਤਨੋਂ ਹੋ ਕੇ ਗੁਰਮੁਖ ਹਰੀ ਨੂੰ ਗਾਉਂਦੇ ਸਨ ਤੇ ਪਰਮ ਸੁਖ ਪਾਉਂਦੇ ਸਨ, ਹਿਰਦੇ ਵਿਚ ਹਰਿ ਹਰਿ ਦੇ ਗੁਣ ਧਾਰਕੇ ਗਿਆਨ ਦੇ ਸਹਿਤ ਸਨ।

**ਗੁਣ ਗਿਆਨੁ ਪਦਾਰਥੁ ਹਰਿ ਹਰਿ ਕਿਰਤਾਰਥੁ ਸੋਭਾ ਗੁਰਮੁਖਿ ਹੋਈ ॥**

ਸ਼ੁਭ ਗੁਣਾਂ ਕਰਕੇ ਗਿਆਨ ਪਦਾਰਥ ਦੇ ਸਹਿਤ ਸਨ, ਅਤੇ ਹਰਿ ਹਰਿ ਨਾਮ ਨੂੰ ਜਪਕੇ ਕਿਰਤਾਰਥੁ=ਕਲਿਆਣ ਹੁੰਦੇ ਸਨ, ਇਸ ਵਜ੍ਹਾ ਕਰਕੇ ਗੁਰਮੁਖਾਂ ਦੀ ਸੋਭਾ ਹੁੰਦੀ ਸੀ।

**ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਦੂਜਾ ਅਵਰੁ ਨ ਕੋਈ ॥**

ਸਰੀਰ, ਅਥਵਾ :—ਬ੍ਰਹਿਮੰਡ ਦੇ ਅੰਦਰ ਬਾਹਰ ਇਕ ਹਰੀ ਪ੍ਰਭੂ ਦ੍ਰਿਸ਼ਟ ਆਉਂਦਾ ਸੀ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਦਿੱਸਦਾ ਨਹੀਂ ਸੀ।

**ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ<br>ਹਰਿ ਦਰਗਹ ਪਾਵੈ ਮਾਨੁ ਜੀਉ ॥**

ਸਤਜੁਗੀ ਜੀਵ, ਹਰਿ ਹਰਿ ਵਿਚ ਲਿਵ ਲਗਾਈ ਰਖਦੇ ਸੀ, ਹਰੀ ਨਾਮ ਨੂੰ ਸਹਾਇਕ ਮੰਨਦੇ ਸੀ, ਅਤੇ ਹਰੀ ਦੀ ਦਰਗਾਹ ਵਿਚ ਮਾਨੁ=ਆਦਰ ਪਾਉਂਦੇ ਸਨ।

**ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮ ਧਿਆਨੁ ਜੀਉ ॥੧॥**

ਸਤਜੁਗ ਵਿਚ ਸਾਰੇ ਸਰੀਰ ਸੰਤੋਖ ਮਈ ਸਨ, ਅਤੇ ਧਰਮ ਚਾਰੇ ਪੈਰਾਂ ਉਤੇ ਖੜਾ ਧਿਆਨੁ=ਦੇਖਣ ਵਿਚ ਆਉਂਦਾ ਸੀ।੧।

**ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ<br>ਜਤੁ ਸੰਜਮ ਕਰਮ ਕਮਾਇ ਜੀਉ ॥**

ਜਿਸ ਵੇਲੇ ਤ੍ਰੇਤਾ ਜੁਗ ਆਇਆ, ਤਾਂ ਅੰਤਰੇ ਭੇਦ ਨੇ ਆਪਣਾ ਜੋਰੁ=ਬਲ ਪਾ ਲਿਆ, ਜਤ ਨੂੰ ਧਾਰ ਕੇ ਇੰਦ੍ਰੀਆਂ ਦੇ ਸੰਜਮ ਰੂਪ ਕਰਮ ਨੂੰ ਕਮਾਉਂਦੇ ਹੋਏ।

**ਪਗੁ ਚਉਥਾ ਖਿਸਿਆ ਤ੍ਰੈ ਪਗ ਟਿਕਿਆ ਮਨਿ ਹਿਰਦੈ ਕ੍ਰੋਧੁ ਜਲਾਇ ਜੀਉ ॥**

ਧਰਮ ਦਾ ਚੌਥਾ ਪੈਰ 'ਸਤ' ਖਿਸਕ ਗਿਆ, ਤੇ ਧਰਮ ਤਿੰਨ ਪੈਰਾਂ (ਯਗ, ਤਪ, ਦਾਨ) ਉਤੇ ਟਿਕ ਗਿਆ,

ਮਨਿ ਹਿਰਦੈ=ਮਨ ਵਿਚ ਕ੍ਰੋਧ ਜਲਾਉਂਦਾ ਹੋਇਆ। ਅਥਵਾ :—ਹਿਰਦੇ ਵਿਚ ਮਣਾ ਮੂੰਹ ਕ੍ਰੋਧ ਜਲਾਂਵਦਾ ਹੋਇਆ।

**ਮਨਿ ਹਿਰਦੈ ਕ੍ਰੋਧੁ ਮਹਾ ਬਿਸ ਲੋਧੁ ਨਿਰਪ ਧਾਵਹਿ ਲੜਿ ਦੁਖੁ ਪਾਇਆ ॥**

ਮਨ ਦੇ ਹਿਰਦੈ=ਵਿਚ ਕ੍ਰੋਧ ਹੋਣ ਕਰਕੇ, ਮਹਾਂ ਵਿਸ਼ਿਆਂ ਨੂੰ ਲੋਧੁ=ਬੀਜਦੇ ਸਨ, ਅਥਵਾ :—ਲੋਧੁ=ਘੋਲਦੇ ਸਨ। ਰਾਜੇ ਲੋਕ ਦੌੜ ਕੇ ਆਪੋ ਵਿਚ ਲੜ ਕੇ ਦੁਖ ਨੂੰ ਪਾਉਂਦੇ ਸਨ।

**ਅੰਤਰਿ ਮਮਤਾ ਰੋਗੁ ਲਗਾਨਾ ਹਉਮੈ ਅਹੰਕਾਰੁ ਵਧਾਇਆ ॥**

ਤ੍ਰੇਤੇ ਜੁਗ ਵਿਚ ਜੀਵਾਂ ਦੇ ਹਿਰਦੇ ਅੰਦਰ ਮਮਤਾ ਰੂਪੀ ਰੋਗ ਲੱਗ ਗਿਆ, ਇਸੀ ਤੇ ਲੋਕਾਂ ਨੇ

ਹਉਮੈਂ ਤੇ ਹੰਕਾਰ ਨੂੰ ਵਧਾ ਲਿਆ।

**ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ**
**ਬਿਖੁ ਗੁਰਮਤਿ ਹਰਿ ਨਾਮਿ ਲਹਿ ਜਾਇ ਜੀਉ ॥**

ਮੇਰੇ ਹਰਿ ਹਰਿ ਠਾਕੁਰ ਨੇ ਜਿਨ੍ਹਾਂ ਉਤੇ ਕਿਰਪਾ ਧਾਰੀ ਸੀ, ਗੁਰ ਸਿਖਿਆ ਦੁਆਰੇ ਹਰੀ ਨਾਮ ਜਪਣ ਕਰਕੇ ਉਨ੍ਹਾਂ ਦੀ ਰਾਗ ਦ੍ਵੈਖ ਰੂਪੀ ਮੈਲ ਲਹਿ ਜਾਂਦੀ ਸੀ।

**ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ**
**ਜਤੁ ਸੰਜਮ ਕਰਮ ਕਮਾਇ ਜੀਉ ॥ ੨ ॥**

ਜਿਸ ਵੇਲੇ ਤ੍ਰੇਤਾ ਜੁਗ ਆਇਆ ਤਾਂ ਅੰਤਰੇ ਭੇਦ ਨੇ ਜ਼ੋਰ ਪਾ ਲਿਆ, ਜਤ ਨੂੰ ਧਾਰ ਕੇ ਇੰਦ੍ਰੀਆਂ ਦੇ ਸੰਜਮ ਰੂਪ ਕਰਮ ਨੂੰ ਕਮਾਉਂਦੇ ਹੋਏ। ੨।

**ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ**
**ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥**

ਜਿਸ ਵੇਲੇ ਦੁਆਪੁਰ ਜੁਗ ਆਇਆ, ਤਾਂ ਭਰਮ ਨੇ ਜੀਵਾਂ ਦੇ ਮਨ ਨੂੰ ਭਰਮਾ ਦਿੱਤਾ, ਤਦ ਹਰੀ ਨੇ ਆਪ ਹੀ ਗੋਪੀਆਂ ਤੇ ਕਾਨ੍ਹ=ਕ੍ਰਿਸ਼ਨ ਨੂੰ ਉਪਾਇ=ਪੈਦਾ ਕਰ ਦਿੱਤਾ।

**ਤਪੁ ਤਾਪਨ ਤਾਪਹਿ ਜਗ ਪੁੰਨ ਆਰੰਭਹਿ**
**ਅਤਿ ਕਿਰਿਆ ਕਰਮ ਕਮਾਇ ਜੀਉ ॥**

ਤਾਪਨ=ਅਗਨੀ ਤਪ ਨੂੰ, ਅਥਵਾ :—ਸੂਰਜ ਤਪ ਨੂੰ ਤਪਦੇ ਸੀ, ਭਾਵ ਸੂਰਜ ਦੇ ਸਾਹਮਣੇ ਬੈਠ ਕੇ ਤਪ ਕਰਦੇ ਸੀ, ਪੁੰਨ ਰੂਪ ਯੱਗਾਂ ਦਾ ਆਰੰਭ ਕਰਦੇ ਸੀ, ਅਥਵਾ :—ਜਗਤ ਵਿਚ ਪੁੰਨਾਂ ਦਾ ਅਰੰਭ ਕਰਦੇ ਸੀ, ਅਤਿ=ਕਠਨ ਕਰਮਾਂ ਦੀ ਕਿਰਿਆ ਕਮਾਉਂਦੇ ਸਨ।

**ਕਿਰਿਆ ਕਰਮ ਕਮਾਇਆ ਪਗ ਦੁਇ ਖਿਸਕਾਇਆ**
**ਦੁਇ ਪਗ ਟਿਕੈ ਟਿਕਾਇ ਜੀਉ ॥**

ਜੀਵਾਂ ਨੇ ਕਰਮਾਂ ਦੀ ਕਿਰਿਆ ਨੂੰ ਕਮਾਇਆ, ਤੇ ਧਰਮ ਦੇ ਦੋ ਪੈਰ ਸਤ ਤੇ ਯੱਗ ਖਿਸਕ ਗਏ। ਤੇ ਦੁਆਪੁਰ ਜੁਗ ਵਿਚ ਧਰਮ ਤਪ ਤੇ ਨਾਮ-ਦਾਨ ਰੂਪ ਦੋ ਪੈਰਾਂ ਉਤੇ ਟਿਕਾਇਆ ਹੋਇਆ ਟਿਕਦਾ ਹੋਇਆ।

**ਮਹਾ ਜੁਧ ਜੋਧ ਬਹੁ ਕੀਨ੍ਹੇ ਵਿਚਿ ਹਉਮੈ ਪਚੈ ਪਚਾਇ ਜੀਉ ॥**

ਬਹੁਤੇ ਜੋਧਿਆਂ ਨੇ ਮਹਾ ਜੁਧ=ਬੜੇ ਭਾਰੀ ਜੰਗ ਕੀਤੇ, ਹਉਮੈਂ ਦੇ ਵਿਚ ਆਪ ਪਚਦੇ ਤੇ ਹੋਰਨਾਂ ਨੂੰ ਪਚਾਂਵਦੇ ਸੀ।

**ਦੀਨ ਦਇਆਲਿ ਗੁਰੁ ਸਾਧੁ ਮਿਲਾਇਆ**
**ਮਿਲਿ ਸਤਿਗੁਰ ਮਲੁ ਲਹਿ ਜਾਇ ਜੀਉ ॥**

ਜਿਸ ਵੇਲੇ ਦੀਨ ਦਿਆਲ ਪਰਮਾਤਮਾ ਨੇ ਸਾਧੁ=ਸਰੇਸ਼ਟ ਗੁਰੂ ਨਾਲ ਮਿਲਾਇਆ, ਤਾਂ ਸਤਿਗੁਰਾਂ ਨਾਲ ਮਿਲਣ ਕਰਕੇ ਉਤਮ ਅਧਿਕਾਰੀਆਂ ਦੀ ਮਲ ਲਹਿ ਜਾਂਦੀ ਸੀ।

**ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ**
**ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥ ੩ ॥**

ਜਿਸ ਵੇਲੇ ਦੁਆਪੁਰ ਜੁਗ ਆਇਆ ਤਾਂ ਭਰਮ ਦੇ ਵਿਚ ਜੀਵਾਂ ਨੂੰ ਭਰਮਾ ਦਿੱਤਾ, ਤੇ ਹਰੀ ਨੇ ਗੋਪੀਆਂ ਤੇ ਕਾਨ੍ਹ=ਕ੍ਰਿਸ਼ਨ ਜੀ ਨੂੰ ਉਪਾਇ=ਪੈਦਾ ਕਰ ਦਿੱਤਾ। ੩।

**(ਪੰਨਾ ੪੪੬) ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ**
**ਪਗੁ ਚਉਥਾ ਟਿਕੈ ਟਿਕਾਇ ਜੀਉ ॥**

ਹੇ ਭਾਈ! ਜਦ ਹਰੀ ਨੇ ਕਲਜੁਗ ਦਾ ਸਮਾਂ ਕੀਤਾ, ਤਾਂ ਧਰਮ ਦੇ [ਸਤ, ਯੱਗ, ਤਪ, ਰੂਪ] ਤਿੰਨ ਪੈਰ ਖਿਸਕ ਗਏ, ਧਰਮ ਨਾਮ ਰੂਪ ਚੌਥੇ ਪੈਰ ਉਤੇ ਟਿਕਾਇਆ ਹੋਇਆ ਟਿਕਦਾ ਭਇਆ।

**ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ**
**ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ ॥**

ਇਸ ਕਲਜੁਗ ਵਿਚ ਜਿਸ ਨੇ ਗੁਰਾਂ ਦੇ ਉਪਦੇਸ਼ ਨੂੰ ਕਮਾਇਆ ਹੈ, ਉਸ ਨੇ ਹਰੀ ਨਾਮ ਰੂਪੀ ਔਸ਼ਧੀ ਨੂੰ ਪਾਇਆ ਹੈ, ਪੁਨਾ ਹਰੀ ਦੀ ਕੀਰਤੀ ਕਰਕੇ ਹਰੀ ਪਾਸੋਂ ਸ਼ਾਂਤੀ ਪਾਈ ਹੈ।

**ਹਰਿ ਕੀਰਤਿ ਰੁਤਿ ਆਈ ਹਰਿ ਨਾਮੁ ਵਡਾਈ**
**ਹਰਿ ਹਰਿ ਨਾਮੁ ਖੇਤੁ ਜਮਾਇਆ ॥**

ਇਹ ਕਲਜੁਗ ਹਰੀ ਦੀ ਕੀਰਤੀ ਕਰਨ ਦੀ ਰੁੱਤ ਆਈ ਹੈ, ਇਸ ਤੇ ਹਰੀ ਨਾਮ ਦੀ ਵਡਿਆਈ ਕਰੇ; ਗੁਰਮੁਖਾਂ ਨੇ ਹਰਿ ਹਰਿ ਦੇ ਨਾਮ ਰੂਪੀ ਖੇਤ ਨੂੰ ਜਮਾਇਆ=ਉਗਾਉਣਾ ਕੀਤਾ ਹੈ। ਭਾਵ ਹਿਰਦੇ ਵਿਚ ਨਾਮ ਨੂੰ ਧਾਰਨ ਕੀਤਾ ਹੈ।

**ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ ॥**

ਕਲਜੁਗ ਵਿਚ ਜੋ ਪੁਰਸ਼ ਨਾਮ ਰੂਪ ਬੀਜ ਦੇ ਬੀਜਣ ਤੋਂ ਬਿਨਾਂ ਹਨ, ਅਥਵਾ :—ਨਾਮ ਬਿਨਾਂ ਹੋਰ ਖੇਤੀ ਜਿੰਨੇ ਕੀ ਬੀਜ ਬੀਜਦਾ ਹੈ, ਉਹਨਾਂ ਨੇ ਮੂਲ-ਸਮਾਂ ਤੇ ਲਾਹਾ [illegible]

ਆਤਮ ਲਾਭ ਹੋਣਾ ਸੀ, ਉਹ ਸਭ ਗਵਾ ਦਿੱਤਾ ਹੈ। ਅਥਵਾ :-ਮੂਲੁ=ਪੁੰਨ ਤੇ ਲਾਭ ਸੁਖ ਇਹ ਸਭ ਉਸ ਨੇ ਗੁਆ ਦਿੱਤਾ ਹੈ।

**ਜਨ ਨਾਨਕਿ ਗੁਰੁ ਪੂਰਾ ਪਾਇਆ ਮਨਿ ਹਿਰਦੈ ਨਾਮੁ ਲਖਾਇ ਜੀਉ ॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਜਨਾਂ ਨੇ ਪੂਰਾ ਗੁਰੂ ਪਾਇਆ ਹੈ, ਉਹਨਾਂ ਦੇ ਮਨ ਦੇ ਹਿਰਦੇ=ਵਿਚ ਗੁਰੂ ਨੇ ਨਾਮੀ ਨੂੰ ਜਣਾ ਦਿੱਤਾ ਹੈ।

**ਕਲਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ**
**ਪਗੁ ਚਉਥਾ ਟਿਕੈ ਟਿਕਾਇ ਜੀਉ ॥ ੪ ॥ ੪ ॥ ੧੧ ॥**

ਜਦ ਹਰੀ ਨੇ ਕਲਜੁਗ ਕੀਤਾ, ਤਦ ਧਰਮ ਦੇ ਤਿੰਨ ਪੈਰ (ਸਤ, ਯਗ, ਤਪ) ਖਿਸਕ ਗਏ, ਦਾਨ ਰੂਪ ਚੌਥੇ ਪੈਰ ਉਤੇ ਧਰਮ ਟਿਕਾਇਆ ਹੋਇਆ ਟਿਕਦਾ ਹੋਇਆ। ੪। ੪। ੧੧।

**ਆਸਾ ਮਹਲਾ ੪ ॥**

**ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ**
**ਹਰਿ ਮਨਿ ਤਨਿ ਮੀਠ ਲਗਾਨ ਜੀਉ ॥**

ਜਿਸ ਦੇ ਮਨ ਵਿਚ ਹਰੀ ਦੀ ਕੀਰਤੀ ਕਰਨੀ ਭਾਈ ਹੈ, ਉਸ ਨੇ ਕੇਵਲ ਮੁਕਤੀ ਪਾਈ ਹੈ ਅਤੇ ਉਸ ਦੇ ਮਨ ਤਨ ਵਿਚ ਹਰੀ ਮਿੱਠਾ ਲੱਗ ਆਇਆ ਹੈ।

**ਹਰਿ ਹਰਿ ਰਸੁ ਪਾਇਆ ਗੁਰਮਤਿ ਹਰਿ ਧਿਆਇਆ**
**ਧੁਰਿ ਮਸਤਕਿ ਭਾਗ ਪੁਰਾਨ ਜੀਉ ॥**

ਜਿਸ ਨੇ ਗੁਰ ਸਿਖਿਆ ਦੁਆਰੇ ਹਰੀ ਨੂੰ ਧਿਆਇਆ ਹੈ, ਉਸ ਨੇ ਹਰਿ ਹਰਿ-ਰਸ ਨੂੰ ਪਾਇਆ ਹੈ। ਧੁਰੋਂ ਹੀ ਮਸਤਕਿ=ਮੱਥੇ ਦੇ ਪੁਰਾਨ=ਪੂਰਨ ਭਾਗਾਂ ਦੁਆਰੇ। ਅਥਵਾ :-ਉਸ ਦੇ ਮੱਥੇ ਦੇ ਧੁਰ ਤੋਂ ਚੰਗੇ ਭਾਗ ਪੁਰਾਨ=ਪਛਾਣੋ।

**ਧੁਰਿ ਮਸਤਕਿ ਭਾਗੁ ਹਰਿ ਨਾਮਿ ਸੁਹਾਗੁ**
**ਹਰਿ ਨਾਮੈ ਹਰਿ ਗੁਣ ਗਾਇਆ ॥**

ਜਿਸ ਦੇ ਮਸਤਕ ਦੇ ਭਾਗ ਧੁਰ ਤੋਂ ਸਰੇਸ਼ਟ ਹਨ, ਉਸ ਨੂੰ ਹਰੀ ਨਾਮੀ ਸੁਹਾਗੁ=ਪਤੀ ਮਿਲਿਆ ਹੈ, ਉਸ ਨੇ ਹਰੀ ਨਾਮ ਨੂੰ ਜਪਿਆ ਹੈ, ਤੇ ਹਰੀ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ।

**ਮਸਤਕਿ ਮਣੀ ਪ੍ਰੀਤਿ ਬਹੁ ਪ੍ਰਗਟੀ ਹਰਿ ਨਾਮੈ ਹਰਿ ਸੋਹਾਇਆ ॥**

ਮਸਤਕਿ=ਮੱਥੇ ਦੇ ਭਾਗਾਂ ਦੀ ਮਣੀ=ਰਤੀ ਕਰਕੇ ਬਹੁਤੀ ਪ੍ਰੀਤੀ ਪ੍ਰਗਟ ਹੋਈ,

ਅਥਵਾ :—ਮਣੀ=ਸ਼ਰੋਮਣੀ ਮਸਤਕ ਦੇ ਭਾਗਾ ਕਰਕੇ ਪ੍ਰੀਤੀ ਪ੍ਰਗਟ ਹੋਈ, ਤਾਂ ਉਹ ਹਰਿ ਹਰਿ ਨਾਮ ਨੂੰ ਜਪ ਕੇ ਸੋਭਨੀਕ ਹੋਇਆ।

**ਜੋਤੀ ਜੋਤਿ ਮਿਲੀ ਪ੍ਰਭੁ ਪਾਇਆ ਮਿਲਿ ਸਤਿਗੁਰ ਮਨੂਆ ਮਾਨ ਜੀਉ ॥**

ਸਤਿਗੁਰਾਂ ਨਾਲ ਮਿਲਣ ਕਰਕੇ ਨਾਮ ਸਿਮਰਨ ਪਰ ਮਨ ਮੰਨਿਆਂ ਗਿਆ, ਤੇ ਪ੍ਰਭੂ ਨੂੰ ਪਾਇਆ ਤਾਂ ਜੋਤੀ=ਪ੍ਰਕਾਸ਼ ਰੂਪ ਪਰਮਾਤਮਾ ਨਾਲ ਜੀਵ ਦੀ ਆਪਣੀ ਜੋਤ ਮਿਲ ਗਈ।

**ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ**
**ਹਰਿ ਮਨਿ ਤਨਿ ਮੀਠ ਲਗਾਨ ਜੀਉ ॥ ੧ ॥**

ਜਿਨ੍ਹਾਂ ਦੇ ਮਨ ਵਿਚ ਹਰੀ ਦੀ ਕੀਰਤੀ ਕਰਨੀ ਭਾਈ ਹੈ, ਅਤੇ ਹਰੀ ਦਾ ਭਾਣਾ ਮੰਨਣਾ ਮਨ ਤਨ ਵਿਚ ਮਿੱਠਾ ਲੱਗ ਆਇਆ ਹੈ, ਉਹਨਾਂ ਨੇ ਪਰਮ ਗਤਿ=ਕੈਵਲ ਮੁਕਤੀ ਪਾਈ ਹੈ। ੧।

**ਹਰਿ ਹਰਿ ਜਸੁ ਗਾਇਆ ਪਰਮ ਪਦੁ ਪਾਇਆ**
**ਤੇ ਊਤਮ ਜਨ ਪਰਧਾਨ ਜੀਉ ॥**

ਜਿਨ੍ਹਾਂ ਨੇ ਮਨ ਤਨ ਕਰਕੇ ਹਰਿ ਹਰਿ ਦੇ ਜਸ ਨੂੰ ਗਾਇਆ ਹੈ, ਉਹਨਾਂ ਨੇ ਪਰਮ ਪਦ ਨੂੰ ਪਾਇਆ ਹੈ, ਉਹ ਪੁਰਸ਼ ਸਭ ਤੋਂ ਉਤਮ ਅਤੇ ਸਾਰਿਆਂ 'ਚੋਂ ਪਰਧਾਨ=ਮੁਖੀ ਹੋਏ ਹਨ।

**ਤਿਨ੍ ਹਮ ਚਰਣ ਸਰੇਵਹ, ਖਿਨੁ ਖਿਨੁ ਪਗ ਧੋਵਹ,**
**ਜਿਨ ਹਰਿ ਮੀਠ ਲਗਾਨ ਜੀਉ ॥**

ਅਸੀਂ ਉਨ੍ਹਾਂ ਦੇ ਚਰਨਾਂ ਦੀ ਸੇਵਾ ਕਰਦੇ ਹਾਂ, ਅਤੇ ਖਿਨੁ ਖਿਨੁ=ਹਰੇਕ ਛਿਨ ਵਿਚ ਉਨ੍ਹਾਂ ਦੇ ਪੈਰ ਧੋਂਦੇ ਹਾਂ, ਜਿਨ੍ਹਾਂ ਨੂੰ ਹਰੀ ਦਾ ਨਾਮ ਮਿੱਠਾ ਲੱਗਾ ਹੈ।

**ਹਰਿ ਮੀਠਾ ਲਾਇਆ ਪਰਮ ਸੁਖੁ ਪਾਇਆ ਮੁਖਿ ਭਾਗਾ ਰਤੀ ਚਾਰੇ ॥**

ਜਿਨ੍ਹਾਂ ਨੂੰ ਹਰੀ ਨਾਮ ਮਿੱਠਾ ਲੱਗ ਆਇਆ ਹੈ, ਉਹਨਾਂ ਨੇ ਪਰਮ ਸੁਖੁ=ਆਤਮਕ-ਸੁਖ ਪਾਇਆ ਹੈ, ਉਹਨਾਂ ਦੇ ਮੁਖ ਪਰ ਭਾਗਾਂ ਦੀ ਰਤੀ ਚਾਰੇ=ਸੁੰਦਰ ਪ੍ਰਕਾਸ਼ ਰਹੀ ਹੈ,
ਅਥਵਾ :—ਚਾਰੇ ਵੇਦ ਇਸ ਤਰ੍ਹਾਂ ਕਹਿੰਦੇ ਹਨ।

**ਗੁਰਮਤਿ ਹਰਿ ਗਾਇਆ, ਹਰਿ ਹਾਰੁ ਉਰਿ ਪਾਇਆ,**
**ਹਰਿ ਨਾਮਾ ਕੰਠਿ ਧਾਰੇ ॥**

ਜਿਸ ਨੇ ਗੁਰ ਸਿਖਿਆ ਦੁਆਰੇ ਹਰੀ ਦਾ ਜਸ ਕੀਤਾ ਹੈ, ਉਸ ਨੇ ਹਰਿ ਹਰਿ ਦੇ ਨਾਮਾਂ ਰੂਪੀ ਹਾਰ ਉਰਿ=ਗਲ ਵਿਚ ਪਹਿਰਿਆ ਹੈ ਤੇ ਕੰਠ ਵਿਚ ਵੀ ਹਰੀ ਨਾਮ ਨੂੰ ਧਾਰਨਾ ਕੀਤਾ ਹੈ।

**ਸਭ ਏਕ ਦ੍ਰਿਸਟਿ ਸਮਤੁ ਕਰਿ ਦੇਖੈ ਸਭੁ ਆਤਮ ਰਾਮੁ ਪਛਾਨ ਜੀਉ ॥**

ਉਹ ਸਭਨਾਂ ਨੂੰ ਇਕ ਸਮ ਦ੍ਰਿਸ਼ਟੀ ਕਰਕੇ ਵੇਖਦਾ ਹੈ, ਅਤੇ ਸਭਨਾਂ ਨੂੰ ਆਤਮ-ਰਾਮੁ=ਆਪਣਾ ਸਰੂਪ ਕਰਕੇ ਪਛਾਣਦਾ ਹੈ।

**ਹਰਿ ਹਰਿ ਜਸੁ ਗਾਇਆ ਪਰਮ ਪਦੁ ਪਾਇਆ
ਤੇ ਊਤਮ ਜਨ ਪਰਧਾਨ ਜੀਉ ॥ ੨ ॥**

ਜਿਨ੍ਹਾਂ ਨੇ ਹਰਿ ਹਰਿ ਦੇ ਜਸ ਨੂੰ ਹਰ ਵੇਲੇ ਗਾਇਆ ਹੈ, ਉਹਨਾਂ ਨੇ ਪਰਮ ਪਦਵੀ ਨੂੰ ਪਾਇਆ ਹੈ; ਉਹ ਪੁਰਸ਼ ਸਭ ਤੋਂ ਉੱਤਮ ਅਤੇ ਸਾਰਿਆਂ 'ਚੋਂ ਪਰਧਾਨੁ=ਮੁਖੀ ਹੋਏ ਹਨ।

ਅਥਵਾ :—ਉਹ ਪੁਰਸ਼ ਇਸ ਲੋਕ ਵਿਚ ਉੱਤਮ ਤੇ ਪ੍ਰਲੋਕ ਵਿਚ ਵੀ ਪ੍ਰਧਾਨ ਹੋਏ ਹਨ।੨।

**ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ
ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥**

ਜਿਸ ਦੇ ਮਨ ਵਿਚ ਸਤਸੰਗਤਿ ਕਰਨੀ ਭਾਈ ਹੈ, ਉਸੀ ਨੇ ਰਸਨਾ ਹਰੀ-ਰਸ ਵਿਚ ਰਸਾਈ=ਤਦਾਕਾਰ ਕੀਤੀ ਹੈ, ਕਿਉਂਕਿ ਸਤਸੰਗਤਿ ਦੇ ਵਿਚੋਂ ਹੀ ਹਰੀ-ਰਸ ਦੀ ਪ੍ਰਾਪਤੀ ਹੁੰਦੀ ਹੈ।

**ਹਰਿ ਹਰਿ ਆਰਾਧਿਆ, ਗੁਰ ਸਬਦਿ ਵਿਗਾਸਿਆ,
ਬੀਜਾ ਅਵਰੁ ਨ ਕੋਇ ਜੀਉ ॥**

ਜਿਸਨੇ ਗੁਰ ਸ਼ਬਦ ਦੁਆਰਾ ਹਰਿ ਹਰਿ ਨੂੰ ਆਰਾਧਿਆ ਹੈ, ਉਸ ਦਾ ਮਨ ਵਿਗਾਸਿਆ=ਖਿੜਿਆ ਹੈ। ਉਸ ਦੀ ਨਿਗਾਹ ਵਿਚ ਬੀਜਾ=ਦੂਜਾ ਅਵਰੁ=ਹੋਰ ਕੋਈ ਨਹੀਂ।

**ਅਵਰੁ ਨ ਕੋਇ ਹਰਿ ਅੰਮ੍ਰਿਤੁ ਸੋਇ ਜਿਨਿ ਪੀਆ ਸੋ ਬਿਧਿ ਜਾਣੈ ॥**

ਹੋਰ ਕੋਈ ਭੀ ਨਹੀਂ, ਸੋ ਇਕ ਹਰੀ ਅੰਮ੍ਰਿਤ ਰੂਪ ਹੈ, ਜਿਸ ਪੁਰਸ਼ ਨੇ ਉਸ ਦੇ ਨਾਮ-ਅੰਮ੍ਰਿਤ ਨੂੰ ਪੀਤਾ ਹੈ, ਉਹੀ ਉਸ ਦੀ ਪ੍ਰਾਪਤੀ ਦੀ ਬਿਧਿ=ਯੁਕਤੀ ਜਾਣਦਾ ਹੈ।

**ਧਨੁ ਧੰਨੁ ਗੁਰੂ ਪੂਰਾ ਪ੍ਰਭੁ ਪਾਇਆ ਲਗਿ ਸੰਗਤਿ ਨਾਮੁ ਪਛਾਣੈ ॥**

ਧੰਨ ਹਨ ਧੰਨ ਪੂਰੇ ਗੁਰੂ ਸਾਹਿਬ ਜੀ, ਜਿਨ੍ਹਾਂ ਨੇ ਪ੍ਰਭੂ ਨੂੰ ਪਾਇਆ ਹੈ, ਉਹਨਾਂ ਗੁਰਾਂ ਦੀ ਸੰਗਤ ਨਾਲ ਲੱਗਕੇ ਨਾਮ ਨੂੰ ਪਛਾਣੇ।

**ਨਾਮੋ ਸੇਵਿ ਨਾਮੋ ਆਰਾਧੈ ਬਿਨੁ ਨਾਮੈ ਅਵਰੁ ਨ ਕੋਇ ਜੀਉ ॥**

ਗੁਰਮੁਖਾਂ ਨੇ ਨਾਮ ਨੂੰ ਸੇਵਿਆ ਹੈ, ਨਾਮ ਨੂੰ ਹੀ ਅਰਾਧਿਆ ਹੈ, ਕਿਉਂਕਿ ਨਾਮ ਤੋਂ ਬਿਨਾਂ ਜੀਵ ਦਾ ਹੋਰ ਕੋਈ ਰਾਖਾ ਨਹੀਂ ਹੈ।

**ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ**
**ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥ ੩ ॥**

ਮਨ ਨੂੰ ਸਤਸੰਗਤਿ ਕਰਨੀ ਚੰਗੀ ਲਗੀ ਹੈ, ਇਸੀ ਤੇ ਰਸਨਾ ਹਰੀ-ਰਸ ਵਿਚ ਰਸਾਈ= ਤਦਾਕਾਰ ਕੀਤੀ ਹੈ, ਕਿਉਂਕਿ ਸਤਸੰਗਤ ਵਿਚੋਂ ਹੀ ਹਰੀ ਰਸ ਦੀ ਪ੍ਰਾਪਤੀ ਹੁੰਦੀ ਹੈ । ੩ ।

**ਹਰਿ ਦਇਆ ਪ੍ਰਭ ਧਾਰਹੁ, ਪਾਖਣ ਹਮ ਤਾਰਹੁ**
**ਕਢਿ ਲੇਵਹੁ ਸਬਦਿ ਸੁਭਾਇ ਜੀਉ ॥**

ਹੇ ਹਰੀ ਪ੍ਰਭੂ ! ਦਇਆ ਦ੍ਰਿਸ਼ਟੀ ਧਾਰਨਾ ਕਰੋ, ਅਸੀਂ ਪਾਖਣ=ਪੱਥਰਾਂ ਵਾਂਗ ਡੁਬ ਰਹੇ ਹਾਂ ਸ਼ਾਨੂੰ ਤਾਰ ਲਵੋ, ਸੁਭਾਵਕ ਹੀ ਸਬਦਿ=ਸੰਸਾਰ-ਸਮੁੰਦਰ ਵਿਚੋਂ ਕੱਢ ਲਵੋ ।

**ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥**

ਮੋਹ ਰੂਪੀ ਚਿੱਕੜ ਵਿਚ ਫਸੇ ਹੋਏ ਅਸੀਂ ਨਿਘਰਤ=ਗਰਕ ਹੁੰਦੇ ਜਾਂਦੇ ਹਾਂ, ਹੇ ਹਰੀ ਪ੍ਰਭੂ ! ਆਪ ਕਿਰਪਾ ਰੂਪੀ ਆਪਣੀ ਬਾਂਹ ਫੜਾ ਦਿਓ ।

**ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰ ਚਰਣੀ ਜਨੁ ਲਾਗਾ ॥**

ਜਿਸ ਵੇਲੇ ਪ੍ਰਭੂ ਨੇ ਕਿਰਪਾ ਰੂਪੀ ਬਾਂਹ ਪਕਰਾਈ=ਫੜੀ ਤਾਂ ਉੱਤਮ ਸਿਖਿਆ ਪਾਈ ਤਾਂ ਹੀ ਸੇਵਕ ਜਨ ਦਾ ਗੁਰਾਂ ਦੇ ਚਰਨਾਂ ਵਿਚ ਧਿਆਨ ਲੱਗਾ ।

**(ਪੰਨਾ ੪੪੭)**

**ਹਰਿ ਹਰਿ ਨਾਮੁ ਜਪਿਆ ਆਰਾਧਿਆ ਮੁਖਿ ਮਸਤਕਿ ਭਾਗੁ ਸਭਾਗਾ ॥**

ਜਿਸ ਨੇ ਹਰਿ ਹਰਿ ਦੇ ਨਾਮ ਨੂੰ ਜਪਿਆ ਮਨ ਕਰਕੇ, ਆਰਾਧਿਆ ਬਾਣੀ ਦੁਆਰਾ, ਉਸ ਸਭਾਗੇ ਦੇ ਮਸਤਕ ਦੇ ਮੁਖੀ ਭਾਗ ਹਨ ।

**ਜਨ ਨਾਨਕ ਹਰਿ ਕਿਰਪਾ ਧਾਰੀ ਮਨਿ ਹਰਿ ਹਰਿ ਮੀਠਾ ਲਾਇ ਜੀਉ ॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਪੁਰਸ਼ ਉਤੇ ਹਰੀ ਨੇ ਕਿਰਪਾ ਦ੍ਰਿਸ਼ਟੀ ਧਾਰੀ ਹੈ, ਉਸ ਦੇ ਮਨ ਵਿਚ ਹਰਿ ਹਰਿ ਨਾਮ ਮਿੱਠਾ ਲੱਗਾ ਹੈ ।

**ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ**
**ਕਢਿ ਲੇਵਹੁ ਸਬਦਿ ਸੁਭਾਇ ਜੀਉ ॥੪॥੫॥੧੨॥**

ਹੇ ਹਰੀ ਪ੍ਰਭੂ ! ਦਇਆ ਦ੍ਰਿਸ਼ਟੀ ਧਾਰਨਾ ਕਰੋ, ਅਸੀਂ ਪਾਖਣ=ਪੱਥਰਾਂ ਵਾਂਗ ਡੁਬ ਰਹੇ ਹਾਂ ਸਾਨੂੰ ਤਾਰ ਲਵੋ, ਸੁਭਾਵਕ ਹੀ ਸਬਦਿ=ਸੰਸਾਰ-ਸਮੁੰਦਰ ਵਿਚੋਂ ਕੱਢ ਲਵੋ । ੪ । ੫ । ੧੨ ।

## ਆਸਾ ਮਹਲਾ ੪ ॥

**ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ ਹਰਿ ਭਗਤ ਜਨਾ ਮਨਿ ਚਾਉ ਜੀਉ॥**

ਮਨਿ=ਸ਼ਰੋਮਣੀ ਹਰਿ ਹਰਿ ਨੂੰ ਜੋ ਭਾਨਾ=ਭਾਇਆ ਹੈ, ਉਸ ਨੇ ਆਪਣੇ ਮਨ ਵਿਚ ਨਾਮ ਜਪਣਾ ਤੇ ਹੋਰਨਾਂ ਤੋਂ ਜਪਾਉਣਾ ਕੀਤਾ ਹੈ, ਹਰੀ ਦੇ ਭਗਤ ਜਨਾਂ ਦੇ ਮਨ ਵਿਚ ਨਾਮ ਜਪਣ ਦਾ ਹੀ ਚਾਉ=ਉਤਸ਼ਾਹ ਹੈ।

**ਜੋ ਜਨ ਮਰਿ ਜੀਵੇ ਤਿਨੑ ਅੰਮ੍ਰਿਤੁ ਪੀਵੇ ਮਨਿ ਲਾਗਾ ਗੁਰਮਤਿ ਭਾਉ ਜੀਉ ॥**

ਜੋ ਪੁਰਸ਼ ਮਰਿ ਜੀਵੇ=ਮਰਜੀਵੜੇ ਹੋਏ ਹਨ ਅਰਥਾਤ ਜੀਵਤ ਭਾ ਤੋਂ ਮਰੇ ਹਨ, ਉਨ੍ਹਾਂ ਨੇ ਨਾਮ-ਅੰਮ੍ਰਿਤ ਪੀਤਾ ਹੈ, ਪਰ ਗੁਰਮਤਿ=ਗੁਰ ਸਿਖਿਆ ਕਰਕੇ ਹੀ ਮਨ ਵਿਚ ਉਸ ਪ੍ਰਭੂ ਦਾ ਭਾਉ=ਪ੍ਰੇਮ ਲਗਦਾ ਹੈ।

**ਮਨਿ ਹਰਿ ਹਰਿ ਭਾਉ ਗੁਰੁ ਕਰੇ ਪਸਾਉ ਜੀਵਨ ਮੁਕਤੁ ਸੁਖੁ ਹੋਈ ॥**

ਜਿਸ ਦੇ ਮਨ ਵਿਚ ਹਰਿ ਹਰਿ ਨਾਮ ਦਾ ਭਾਉ=ਪ੍ਰੇਮ ਹੈ, ਉਸੇ ਨੂੰ ਗੁਰੂ ਸਾਹਿਬ ਜੀ ਨਾਮ ਦੀ ਪਸਾਉ=ਦਾਤ ਦਿੰਦੇ ਹਨ, ਉਸੇ ਨੂੰ ਫਿਰ ਜੀਵਨ ਮੁਕਤੀ ਦਾ ਸੁਖ ਪ੍ਰਾਪਤ ਹੁੰਦਾ ਹੈ।

**ਜੀਵਣਿ ਮਰਣਿ ਹਰਿ ਨਾਮਿ ਸੁਹੇਲੇ ਮਨਿ ਹਰਿ ਹਰਿ ਹਿਰਦੈ ਸੋਈ ॥**

ਜਿਨ੍ਹਾਂ ਨੇ ਹਿਰਦੇ ਵਿਚ ਉਸ ਹਰਿ ਹਰਿ ਨੂੰ ਮਨਿ=ਮੰਨਨ ਕੀਤਾ ਹੈ ਤੇ ਜੀਵਣਿ ਮਰਣਿ= ਜੀਵਤ ਭਾ ਤੋਂ ਮਰਨਾ ਕੀਤਾ ਹੈ, ਉਹ ਹਰੀ ਨਾਮੀ ਨੂੰ ਪਾ ਕੇ ਸੁਹੇਲੇ=ਸੁਖੀ ਹੋਏ ਹਨ।

**ਮਨਿ ਹਰਿ ਹਰਿ ਵਸਿਆ ਗੁਰਮਤਿ ਹਰਿ ਰਸਿਆ**
**ਹਰਿ ਹਰਿ ਰਸ ਗਟਾਕ ਪੀਆਉ ਜੀਉ ॥**

ਗੁਰਾਂ ਦੀ ਸਿਖਿਆ ਦੁਆਰੇ ਜਿਸ ਦੇ ਮਨ ਵਿਚ ਹਰਿ ਹਰਿ ਨਾਮ ਵੱਸਿਆ ਹੈ, ਉਹ ਹਰੀ ਵਿਚ ਰਸਿਆ=ਤਦਾਕਾਰ ਹੋਇਆ ਹੈ, ਪੁਨਾ ਉਹ ਆਪ ਹਰੀ ਰਸ ਨੂੰ ਗਟ-ਗਟ ਕਰਕੇ ਪੀਂਦਾ ਹੈ ਅਤੇ ਹੋਰਨਾਂ ਨੂੰ ਹਰੀ ਨਾਮ ਰਸ ਪਿਲਾਉਂਦਾ ਹੈ।

**ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ**
**ਹਰਿ ਭਗਤ ਜਨਾ ਮਨਿ ਚਾਉ ਜੀਉ ॥੧॥**

ਜਿਸ ਨੇ ਆਪ ਮਨ ਵਿਚ ਨਾਮ ਜਪਿਆ ਤੇ ਹੋਰਨਾਂ ਪਾਸੋਂ ਜਪਾਉਣਾ ਕੀਤਾ ਹੈ, ਉਹ ਮਨਿ= ਸ਼ਰੋਮਣੀ ਹਰਿ ਹਰਿ ਨੂੰ ਭਾਨਾ=ਭਾ ਗਿਆ ਹੈ। ਕਿਉਂਕਿ ਹਰੀ ਦੇ ਭਗਤ ਜਨਾਂ ਦੇ ਮਨ ਵਿਚ ਹਰੀ ਨਾਮ ਜਪਣ ਦਾ ਹੀ ਚਾਉ=ਉਤਸ਼ਾਹ ਹੋ ਰਿਹਾ ਹੈ।੧।

**ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ**
**ਮਤ ਜਮੁ ਪਕਰੈ ਲੈ ਜਾਇ ਜੀਉ ॥**

ਜਗਿ=ਜਗਤ ਵਿਚ ਸੰਸਾਰੀ ਜੀਵਾਂ ਨੂੰ ਮਰਨਾ ਚੰਗਾ ਨਹੀਂ ਲਗਦਾ, ਇਸ ਲਈ ਨਿਤਾਪ੍ਰਤੀ ਆਪਣੇ ਆਪ ਨੂੰ ਲੁਕਾਉਂਦਾ ਹੈ। ਭਾਵ ਛਿਪਾ ਕੇ ਰਖਦਾ ਹੈ ਕਿ ਕਿਤੇ ਜਮ ਫੜਕੇ ਹੀ ਨਾ ਲੈ ਜਾਵੇ।

**ਹਰਿ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ**
**ਇਹੁ ਜੀਅੜਾ ਰਖਿਆ ਨ ਜਾਇ ਜੀਉ ॥**

ਅੰਦਰ ਬਾਹਰ ਸਾਰੇ ਇਕ ਹਰਿ ਹਰਿ ਪ੍ਰਭੂ ਹੈ, ਇਸ ਕਰਕੇ ਇਹ ਜੀਵ ਰੱਖਿਆ ਨਹੀਂ ਜਾਂਦਾ।

**ਕਿਉ ਜੀਉ ਰਖੀਜੈ ਹਰਿ ਵਸਤੁ ਲੋੜੀਜੈ**
**ਜਿਸ ਕੀ ਵਸਤੁ ਸੋ ਲੈ ਜਾਇ ਜੀਉ ॥**

ਜਿਸ ਵੇਲੇ ਹਰੀ ਜੀਵ ਰੂਪ ਵਸਤੂ ਨੂੰ ਲਿਆ ਚਾਹੇ, ਤਾਂ ਜੀਵ ਕਿਵੇਂ ਰਖਿਆ ਜਾ ਸਕਦਾ ਹੈ। ਹੇ ਭਾਈ! ਜਿਸ ਦੀ ਵਸਤੂ ਇਹ ਦਿੱਤੀ ਹੋਈ ਹੈ, ਓਹੀ ਲੈ ਜਾਂਦਾ ਹੈ।

**ਮਨਮੁਖ ਕਰਣ ਪਲਾਵ ਕਰਿ ਭਰਮੇ ਸਭ ਅਉਖਧ ਦਾਰੂ ਲਾਇ ਜੀਉ ॥**

ਮਨਮੁਖ ਪੁਰਸ਼ ਆਪਣੇ ਬਚਾਉ ਵਾਸਤੇ ਕੀਰਨੇ ਤੇ ਪਲਾਵ=ਜਤਨ ਕਰਕੇ ਭਟਕਦੇ ਫਿਰਦੇ ਹਨ ਅਤੇ ਸਭ ਤਰ੍ਹਾਂ ਦੀਆਂ ਔਸ਼ਧੀਆਂ ਖਾਂਦੇ ਹਨ, ਤੇ ਦਾਰੂ ਲਗਾਉਣਾ ਕਰਦੇ ਹਨ; ਪਰ, ਇਸ ਦੇ ਸਾਰੇ ਜਤਨ ਨਿਸਫਲ ਹੀ ਗਏ। ਕਿਉਂਕਿ–

**ਜਿਸ ਕੀ ਵਸਤੁ ਪ੍ਰਭੁ ਲਏ ਸੁਆਮੀ ਜਨ ਉਬਰੇ ਸਬਦੁ ਕਮਾਇ ਜੀਉ ॥**

ਇਹ ਜੀਵ ਰੂਪ ਵਸਤੂ ਜਿਸ ਦੀ ਹੈ, ਉਹ ਸੁਆਮੀ ਪ੍ਰਭੂ ਆਪ ਲੈ ਲੈਂਦਾ ਹੈ; ਪਰੰਤੂ ਜੋ ਸੇਵਕ ਜਨ ਹਨ, ਉਹ ਗੁਰ ਉਪਦੇਸ਼ ਨੂੰ ਕਮਾ ਕੇ ਕਾਲ ਤੋਂ ਉਬਰੇ=ਬਚ ਜਾਂਦੇ ਹਨ।

**ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ**
**ਮਤ ਜਮੁ ਪਕਰੈ ਲੈ ਜਾਇ ਜੀਉ ॥ ੨ ॥**

ਜਗਤ ਵਿਚ ਸੰਸਾਰੀ ਜੀਵ ਨੂੰ ਮਰਨਾ ਚੰਗਾ ਨਹੀਂ ਲਗਦਾ, ਇਸ ਕਰਕੇ ਨਿਤਾਪ੍ਰਤੀ ਆਪਣੇ ਆਪ ਨੂੰ ਲੁਕਾਉਂਦਾ ਭਾਵ ਛਿਪਾਕੇ ਰਖਦਾ ਹੈ, ਕਿ ਮਤਾਂ ਜਮ ਫੜਕੇ ਨਾ ਲੈ ਜਾਵੇ।੨।

**ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ**
**ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥**

ਮਰਨੇ ਨੂੰ ਧੁਰ ਤੋਂ ਹੀ ਸਭ ਨੇ ਲਿਖਾਇਆ ਹੈ; ਪਰੰਤੂ, ਗੁਰਮੁਖਾਂ ਦਾ ਮਰਨਾ ਸੋਭਨੀਕ ਹੈ, ਕਿਉਂਕਿ ਗੁਰਮੁਖ ਜਨ ਹਰਿ ਹਰਿ ਵਿਚ ਧਿਆਨ ਲਗਾ ਕੇ ਉਬਰੇ=ਬਚ ਗਏ ਹਨ।

**ਹਰਿ ਸੋਭਾ ਪਾਈ ਹਰਿ ਨਾਮਿ ਵਡਿਆਈ**
**ਹਰਿ ਦਰਗਹ ਪੈਧੇ ਜਾਨਿ ਜੀਉ ॥**

ਹਰੀ ਨਾਮ ਦੀ ਵਡਿਆਈ ਕਰਕੇ ਗੁਰਮੁਖਾਂ ਨੇ ਜਗਤ ਵਿਚ ਹਰੀ ਤੋਂ ਸੋਭਾ ਪਾਈ ਹੈ, ਅਤੇ ਹਰੀ ਦੀ ਦਰਗਾਹ ਵਿਚ ਜਸ ਰੂਪੀ ਪੁਸ਼ਾਕ ਨੂੰ ਪੈਧੇ=ਪਹਿਨ ਕੇ ਭਾਵ ਪਾ ਕੇ ਜਾਣਗੇ।

**ਹਰਿ ਦਰਗਹ ਪੈਧੇ ਹਰਿ ਨਾਮੈ ਸੀਧੇ ਹਰਿ ਨਾਮੈ ਤੇ ਸੁਖੁ ਪਾਇਆ ॥**

ਹਰੀ ਦੀ ਦਰਗਾਹ ਵਿਚ ਜਸ ਰੂਪੀ ਪੁਸ਼ਾਕ ਪਹਿਨ ਕੇ ਜਾਂਦੇ ਹਨ, ਹਰੀ ਨਾਮ ਕਰਕੇ ਸੀਧੇ= ਕਲਿਆਣ ਹੁੰਦੇ ਹਨ, ਜਿਸ ਨੇ ਸੁਖ ਪਾਇਆ ਹੈ ਸੋ ਹਰੀ ਨਾਮ ਕਰਕੇ ਹੀ ਸੁਖ ਪਾਇਆ ਹੈ।

**ਜਨਮ ਮਰਣ ਦੋਵੈ ਦੁਖ ਮੇਟੇ ਹਰਿ ਰਾਮੈ ਨਾਮਿ ਸਮਾਇਆ ॥**

ਜਨਮ ਮਰਨ ਰੂਪ ਦੋਹਾਂ ਦੁਖਾਂ ਨੂੰ ਮੇਟਕੇ ਹਰੀ ਰਾਮ ਨਾਮੀ ਵਿਚ ਸਮਾਇਆ= ਅਭੇਦ ਹੋਏ ਹਨ।

**ਹਰਿ ਜਨ ਪ੍ਰਭੁ ਰਲਿ ਏਕੋ ਹੋਏ ਹਰਿ ਜਨ ਪ੍ਰਭੁ ਏਕ ਸਮਾਨਿ ਜੀਉ ॥**

ਹਰੀ ਦੇ ਸੇਵਕ ਜਨ ਪ੍ਰਭੂ ਨਾਲ ਰਲਕੇ ਇਕ ਸਰੂਪ ਹੋਏ ਹਨ, ਇਸ ਲਈ ਹਰੀ ਦੇ ਸੇਵਕ ਜਨ (ਸੰਤ) ਤੇ ਪ੍ਰਭੂ ਦੋਵੇਂ ਇਕ ਸਮਾਨ ਹਨ।

**ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ**
**ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥**

ਮਰਨਾ ਤਾਂ ਧੁਰ ਤੋਂ ਹੀ ਸਭਨਾਂ ਨੇ ਲਿਖਾਇਆ ਹੈ; ਪਰ, ਗੁਰਮੁਖਾਂ ਦਾ ਮਰਨਾ ਸੋਭਨੀਕ ਹੈ, ਕਿਉਂਕਿ ਗੁਰਮੁਖ ਜਨ ਹਰਿ ਹਰਿ ਵਿਚ ਧਿਆਨ ਲਗਾਕੇ ਜਮਾਂ ਤੋਂ ਉਬਰੇ= ਬਚ ਗਏ ਹਨ। ੩।

**ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ**
**ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥**

ਜਗਤ ਪਿਛੇ ਵੀ ਉਤਪਤ ਹੋ ਕੇ ਬਿਨਸਿਆ, ਹੁਣ ਵੀ ਬਿਨਸ ਰਿਹਾ ਹੈ, ਅੱਗੇ ਵੀ ਬਿਨਸ ਜਾਏਗਾ। ਅਥਵਾ :–ਜਗਤ ਉਤਪਤ ਹੋ ਕੇ ਬਿਨਸਨੇ ਵਾਲਾ ਹੋ ਕੇ ਬਿਨਸਿ=ਸ਼ੀਘਰ ਹੀ ਬਿਨਸ਼ ਰਿਹਾ ਹੈ। ਅਥਵਾ :–ਜਗਤ ਉਤਪੰਨ ਹੋ ਕੇ ਬਿਨਸਦਾ ਜਾਂਦਾ ਹੈ, ਹੇ ਪੁਰਸ਼ਾ! ਤੂੰ ਬਿਨਸਿ=

ਸ਼... ਇਸ ਦੀ ਆਸਾਂ ਤੋਂ ਬਿਨਾਂ ਹੋ ਜਾ ਅਤੇ ਮੁਖੀ ਗੁਰਾਂ ਦੇ ਉਪਦੇਸ਼ ਵਿਚ ਲੱਗ ਕੇ ਅਸਥਿਰ ਹੋ ਜਾ।

**ਗੁਰੁ ਮੰਤ੍ਰੁ ਦ੍ਰਿੜਾਏ ਹਰਿ ਰਸਿਕ ਰਸਾਏ**
**ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ ॥**

ਗੁਰਾਂ ਦੇ ਮੰਤ੍ਰ ਦ੍ਰਿੜ ਕਰਾਉਣ ਨਾਲ ਜੋ ਪੁਰਸ਼ ਰਸਿਕ=ਪ੍ਰੇਮੀ ਹੋ ਕੇ ਹਰੀ ਵਿਚ ਰਸਾਏ=ਤਦਾਕਾਰ ਹੋਏ ਹਨ, ਉਹਨਾਂ ਦੇ ਮੂੰਹ ਵਿਚ ਗੁਰਾਂ ਨੇ ਹਰਿ ਹਰਿ ਦਾ ਨਾਮ ਅੰਮ੍ਰਿਤ ਚੋਇ=ਚੁਆ ਦਿੱਤਾ, ਭਾਵ ਪਾ ਦਿੱਤਾ ਹੈ।

**ਹਰਿ ਅੰਮ੍ਰਿਤ ਰਸੁ ਪਾਇਆ ਮੁਆ ਜੀਵਾਇਆ**
**ਫਿਰਿ ਬਾਹੁੜਿ ਮਰਣੁ ਨ ਹੋਈ ॥**

ਜਿਸ ਨੇ ਐਸਾ ਹਰੀ ਨਾਮ ਅੰਮ੍ਰਿਤ-ਰਸ ਪਾਇਆ ਹੈ, ਉਸ ਮਰੇ ਹੋਏ ਨੂੰ ਮੁੜ ਜੀਊਂਦਾ ਕੀਤਾ ਹੈ। ਫਿਰ ਦੁਬਾਰਾ ਉਸ ਦਾ ਮਰਨਾ ਕਦੇ ਨਹੀਂ ਹੁੰਦਾ।

**ਹਰਿ ਹਰਿ ਨਾਮੁ ਅਮਰ ਪਦੁ ਪਾਇਆ ਹਰਿ ਨਾਮਿ ਸਮਾਵੈ ਸੋਈ ॥**

ਜਿਸ ਨੇ ਹਰਿ ਹਰਿ ਨਾਮ ਨੂੰ ਜਪ ਕੇ ਅਮਰ ਪਦ ਨੂੰ ਪਾਇਆ ਹੈ, ਉਹ ਹਰੀ ਨਾਮੀ ਵਿਚ ਅਭੇਦ ਹੁੰਦਾ ਹੈ।

**ਜਨ ਨਾਨਕ ਨਾਮੁ ਅਧਾਰੁ ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ ਜੀਉ ॥**

ਗੁਰੂ ਜੀ ਕਥਨ ਕਰਦੇ ਹਨ—ਗੁਰਮੁਖ ਜਨਾਂ ਨੂੰ (ਮਨ, ਬਾਣੀ ਕਰਕੇ) ਨਾਮ ਦਾ ਅਧਾਰ ਤੇ ਟੇਕ ਹੈ। ਅਥਵਾ :—ਅਧਾਰੁ=ਆਸਰਾ ਰੂਪ ਜੋ ਪਰਮੇਸ਼ਰ ਹੈ, ਉਸ ਦੇ ਨਾਮ ਦੀ ਟੇਕ ਗੁਰਮੁਖ ਜਨਾਂ ਨੂੰ ਹੈ, ਨਾਮ ਤੋਂ ਬਿਨਾਂ ਹੋਰ ਕੋਈ ਸਹਾਇਕ ਨਹੀਂ ਹੈ।

**ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ**
**ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥੪॥੬॥੧੩॥**

ਜਗਤ ਉਤਪਤ ਹੋ ਕੇ ਬਿਨਸਣੇ ਵਾਲਾ ਹੋ ਕੇ ਬਿਨਸਿ=ਸ਼ੀਘਰ ਹੀ ਬਿਨਸ ਰਿਹਾ ਹੈ, ਜੋ ਮੁਖ ਗੁਰੂ ਦੀ ਚਰਨੀਂ ਲਗਿਆ ਹੈ, ਉਹ ਅਸਥਿਰੁ=ਅਚਲ ਹੋਇਆ ਹੈ।੪।੬।੧੩।

## (ਪੰਨਾ ੪੪੯) ਆਸਾ ਮਹਲਾ ੪ ਛੰਤ ॥

**ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ ॥**

ਹੇ ਮੇਰੇ ਗੋਬਿੰਦ ! ਤੂੰ ਸਾਰਿਆਂ ਤੋਂ ਵੱਡਾ ਹੈਂ, ਮਨ ਕਰਕੇ ਅਗਮ (ਅਪਹੁੰਚ) ਹੈਂ, ਇੰਦ੍ਰੀਆਂ

ਕਰਕੇ ਅਗੋਚਰੁ (ਅਵਿਸ਼ੇ) ਹੈਂ, ਹੇ ਨਿਰੰਕਾਰ ! ਤੂੰ ਸਾਰਿਆਂ ਦੀ ਆਦ ਹੈਂ ਅਤੇ ਨਿਰੰਜਨੁ=ਮਾਇਆ ਮਲ ਤੋਂ ਰਹਿਤ ਹੈਂ ।

**ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ**
**ਮੇਰਾ ਗੋਵਿੰਦੁ ਅਲਖ ਅਪਾਰ ਜੀਉ ॥**

ਤਾ ਕੀ=ਤਿਸ ਆਪ ਜੀ ਦੀ ਗਤਿ=ਰੀਤੀ ਕਹੀ ਨਹੀਂ ਜਾਂਦੀ, ਆਪ ਦੀ ਵਡਿਆਈ ਅਮਿਤਿ=ਮਰਯਾਦਾ ਤੋਂ ਰਹਿਤ ਹੈ, ਹੇ ਗੋਬਿੰਦ ! ਤੂੰ ਅਲੱਖ ਹੈਂ ਤੇ ਅਪਾਰ=ਪਾਰਾਵਾਰ ਤੋਂ ਰਹਿਤ ਹੈਂ ।

**ਗੋਵਿੰਦੁ ਅਲਖ ਅਪਾਰੁ ਅਪਰੰਪਰੁ ਆਪੁ ਆਪਣਾ ਜਾਣੈ ॥**

ਹੇ ਅਲਖ ਅਪਾਰ ਗੋਬਿੰਦ ! ਤੂੰ ਅਪਰੰਪਰੁ=ਸੰਸਾਰ ਤੋਂ ਪਰਾ ਰੂਪ ਹੈਂ, ਆਪਣੇ ਸਰੂਪ ਨੂੰ ਤੂੰ ਆਪ ਹੀ ਜਾਣਦਾ ਹੈਂ ।

**ਕਿਆ ਏਹ ਜੰਤ ਵਿਚਾਰੇ ਕਹੀਅਹਿ ਜੋ ਤੁਧੁ ਆਖਿ ਵਖਾਣੈ ॥**

ਇਹ ਵਿਚਾਰੇ ਜੀਵ ਕੀ ਹਨ, ਜੋ ਤੇਰੇ ਅੰਤ ਨੂੰ ਮੂੰਹੋਂ ਆਖਕੇ ਕਥਨ ਕਰ ਸਕਣ ।

**ਜਿਸ ਨੋ ਨਦਰਿ ਕਰਹਿ ਤੂੰ ਅਪਣੀ ਸੋ ਗੁਰਮੁਖਿ ਕਰੇ ਵੀਚਾਰ ਜੀਉ ॥**

ਜਿਸ ਉਤੇ ਤੂੰ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈਂ, ਉਹ ਗੁਰਮੁਖ ਗੁਰਾਂ ਦੁਆਰੇ ਤੇਰੇ ਨਾਮ ਦਾ ਵਿਚਾਰ ਕਰਦਾ ਹੈ ।

**ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ ॥੧॥**

ਹੇ ਮੇਰੇ ਗੋਬਿੰਦ ! ਤੂੰ ਸਾਰਿਆਂ ਤੋਂ ਵੱਡਾ ਹੈਂ, ਮਨ ਕਰਕੇ ਅਗਮ, ਤੇ ਇੰਦ੍ਰੀਆਂ ਕਰਕੇ ਅਗੋਚਰ ਹੈਂ, ਹੇ ਨਿਰੰਕਾਰ ! ਤੂੰ ਸਾਰਿਆਂ ਦੀ ਆਦ ਹੈਂ ਅਤੇ ਨਿਰੰਜਨੁ=ਮਾਇਆ ਰੂਪ ਮੈਲ ਤੋਂ ਰਹਿਤ ਹੈਂ । ੧ ।

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ**
**ਤੇਰਾ ਪਾਰੁ ਨ ਪਾਇਆ ਜਾਇ ਜੀਉ ॥**

ਹੇ ਆਦ ਪੁਰਖ ! ਤੂੰ ਅਪਰੰਪਰੁ=ਸੰਸਾਰ ਤੋਂ ਪਰਾ ਰੂਪ ਹੈਂ, ਤੇ ਸਾਰਿਆਂ ਦਾ ਕਰਤਾ ਹੈਂ, ਸਾਥੋਂ ਤੇਰਾ ਪਾਰਾਵਾਰ ਨਹੀਂ ਪਾਇਆ ਜਾਂਦਾ ।

**ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ**
**ਸਭ ਮਹਿ ਰਹਿਆ ਸਮਾਇ ਜੀਉ ॥**

ਸਾਰਿਆਂ ਘਟਾਂ ਅੰਦਰ ਨਿਰੰਤਰਿ=ਇਕਰਸ ਤੂੰ ਪੂਰਨ ਹੈਂ ਅਤੇ ਸਭ ਜਗ੍ਹਾ ਵਿਚ ਵੀ ਤੂੰ

ਹੀ ਸਮਾ ਰਿਹਾ ਹੈਂ।

**ਘਟ ਅੰਤਰਿ ਪਾਰਬ੍ਰਹਮੁ ਪਰਮੇਸਰੁ ਤਾ ਕਾ ਅੰਤੁ ਨ ਪਾਇਆ ॥**

ਹੇ ਪਾਰਬ੍ਰਹਮ ਪਰਮੇਸ਼ਰ ! ਤੂੰ ਭਾਵੇਂ ਸਾਰਿਆਂ ਘਟਾਂ ਦੇ ਅੰਦਰ ਪੂਰਨ ਹੈਂ, ਪਰ ਤਾ ਕਾ= ਤਿਸ ਆਪ ਜੀ ਦਾ ਅੰਤ ਨਹੀਂ ਪਾਇਆ ਜਾਂਦਾ।

**ਤਿਸੁ ਰੂਪੁ ਨ ਰੇਖ ਅਦਿਸਟੁ ਅਗੋਚਰੁ ਗੁਰਮੁਖਿ ਅਲਖੁ ਲਖਾਇਆ ॥**

ਤਿਸ ਆਪ ਜੀ ਦਾ ਕੋਈ ਰੂਪ ਰੇਖ ਨਹੀਂ ਹੈ, ਅਦਿਸਟੁ=ਦਿਸਣੇ ਤੋਂ ਰਹਿਤ ਹੈਂ, ਅਗੋਚਰੁ=ਇੰਦ੍ਰੀਆਂ ਕਰਕੇ ਅਵਿਸ਼ੇ ਹੈਂ, ਗੁਰਮੁਖਾਂ ਨੇ ਆਪ ਜੀ ਦੇ ਅਲਖ ਸਰੂਪ ਨੂੰ ਆਪ ਲਖਿਆ ਹੈ ਤੇ ਉਤਮ ਜਗਿਆਸੂਆਂ ਨੂੰ ਲਖਾ ਦਿੱਤਾ ਹੈ।

**ਸਦਾ ਅਨੰਦਿ ਰਹੈ ਦਿਨੁ ਰਾਤੀ ਸਹਜੇ ਨਾਮਿ ਸਮਾਇ ਜੀਉ ॥**

ਉਹ ਪੁਰਸ਼ ਰਾਤ ਦਿਨੇ ਸਦਾ ਅਨੰਦ ਵਿਚ ਰਹਿੰਦੇ ਹਨ, ਜੋ ਸਹਜ=ਸੁਭਾਵਕ ਹੀ ਨਾਮੀ ਵਿਚ ਅਭੇਦ ਹੋਏ ਹਨ।

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ<br>ਤੇਰਾ ਪਾਰੁ ਨ ਪਾਇਆ ਜਾਇ ਜੀਉ ॥ ੨ ॥**

ਹੇ ਆਦ ਪੁਰਖ ! ਤੂੰ ਅਪਰੰਪਰੁ=ਸੰਸਾਰ ਤੋਂ ਪਰਾ ਰੂਪ ਹੈਂ, ਤੇ ਸਾਰਿਆਂ ਦਾ ਕਰਤਾ ਹੈਂ, ਸਾਥੋਂ ਤੇਰਾ ਪਾਰਾ ਵਾਰ ਨਹੀਂ ਪਾਇਆ ਜਾਂਦਾ। ੨।

**ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ ॥**

ਹੇ ਸਤ ਚਿਤ ਅਨੰਦ ਸਰੂਪ ਪਰਮੇਸ਼ਰ ! ਤੂੰ ਸਦਾ ਅਬਿਨਾਸੀ=ਨਾਸ ਤੋਂ ਰਹਿਤ ਹੈਂ, ਪੁਨਾ ਹੇ ਹਰਿ ਹਰਿ ! ਤੂੰ ਸ਼ੁਭ ਗੁਣਾਂ ਦਾ ਨਿਧਾਨੁ=ਖਜ਼ਾਨਾ ਹੈਂ।

**ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ ਤੂੰ ਆਪੇ ਪੁਰਖੁ ਸੁਜਾਨੁ ਜੀਉ ॥**

ਹੇ ਹਰਿ ਹਰਿ ਪ੍ਰਭੂ ! ਇਕ ਤੂਹੀਂ ਸਰਬ ਕਲਾਂ ਸਮਰੱਥ ਹੈਂ, ਤੇਰੇ ਵਰਗਾ ਹੋਰ ਕੋਈ ਨਹੀਂ ਹੈ, ਰ ਤੂੰ ਆਪ ਹੀ ਸੁਜਾਨੁ=ਚਤੁਰ ਪੁਰਖ ਹੈਂ।

**ਪੁਰਖੁ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ ॥**

ਹੇ ਸੁਜਾਨੁ=ਚਤੁਰ ਪੁਰਖ ! ਤੂੰਹੀ ਸਾਰਿਆਂ ਵਿਚੋਂ ਪਰਧਾਨੁ=ਮੁਖੀ ਹੈਂ, ਤੇਰੇ ਜੇਡਾ ਵੱਡਾ ਕੋਈ ਨਹੀਂ ਹੈ।

**ਤੇਰਾ ਸਬਦੁ ਸਭੁ ਤੂੰਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ ॥**

ਇਹ ਸਬਦੁ=ਸੰਸਾਰ ਤੇਰਾ ਹੈ, ਤੂੰ ਹੀ ਸਾਰਿਆਂ ਵਿਚ ਵਰਤ ਰਿਹਾ ਹੈਂ। ਜੋ ਤੂੰ ਆਪ

ਕਰਦਾ ਹੈਂ; ਓਹੋ ਹੀ ਹੁੰਦਾ ਹੈ।

**ਹਰਿ ਸਭ ਮਹਿ ਰਵਿਆ ਏਕੋ ਸੋਈ ਗੁਰਮੁਖਿ ਲਖਿਆ ਹਰਿ ਨਾਮੁ ਜੀਉ ॥**

ਉਹ ਇਕ ਹਰੀ ਸਾਰਿਆਂ ਵਿਚ ਰਵ ਰਿਹਾ ਹੈ, ਗੁਰਮੁਖਾਂ ਨੇ ਗੁਰਾਂ ਦੁਆਰੇ ਨਾਮ ਜਪ ਕੇ ਉਸ ਹਰੀ ਨੂੰ ਲਖਿਆ=ਜਾਣ ਲਿਆ ਹੈ।

**ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ ॥੩॥**

ਹੇ ਸਤ ਚਿਤ ਅਨੰਦ ਰੂਪ ਪਰਮੇਸ਼ਰ ਤੂੰ ਸਦਾ ਹੀ ਨਾਸ ਤੋਂ ਰਹਿਤ ਹੈਂ, ਹੇ ਹਰਿ ਹਰਿ ! ਤੂੰ ਸ਼ੁਭ ਗੁਣਾਂ ਦਾ ਨਿਧਾਨੁ=ਖਜ਼ਾਨਾ ਹੈਂ। ੩।

**ਸਭੁ ਤੂੰਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ ॥**

ਸਾਰਿਆਂ ਦਾ ਕਰਤਾ ਤੂੰ ਆਪ ਹੀ ਹੈਂ, ਸਾਰੇ ਲੋਕ ਤੇਰੀ ਵਡਿਆਈ ਕਰਦੇ ਹਨ, ਜਿਵੇਂ ਤੂੰ ਭਾਵੈ=ਚਾਹੁੰਦਾ ਹੈਂ, ਤਿਵੇਂ ਸਾਰਿਆਂ ਜੀਵਾਂ ਨੂੰ ਚਲਾਉਂਦਾ, ਭਾਵ ਤੋਰਦਾ ਹੈਂ।

**ਤੁਧੁ ਆਪੇ ਭਾਵੈ ਤਿਵੈ ਚਲਾਵਹਿ ਸਭ ਤੇਰੈ ਸਬਦਿ ਸਮਾਇ ਜੀਉ ॥**

ਤੁਧੁ=ਤੂੰ ਆਪੇ ਜਿਵੇਂ ਭਾਵੈ=ਚਾਹੁੰਦਾ ਹੈਂ, ਤਿਵੇਂ ਤੂੰ ਸਾਰਿਆਂ ਨੂੰ ਤੋਰਦਾ ਹੈਂ, ਕਿਉਂਕਿ ਸਾਰੇ ਜੀਵ ਤੇਰੇ ਸਬਦਿ=ਹੁਕਮ ਵਿਚ ਸਮਾਏ ਹੋਏ ਹਨ।

**ਸਭ ਸਬਦਿ ਸਮਾਵੈ ਜਾਂ ਤੁਧੁ ਭਾਵੈ ਤੇਰੈ ਸਬਦਿ ਵਡਿਆਈ ॥**

ਹੇ ਵਾਹਿਗੁਰੂ ! ਸਾਰੇ ਜੀਵ ਤੇਰੇ ਸਬਦਿ=ਹੁਕਮ ਵਿਚ ਸਮਾ ਰਹੇ ਹਨ। ਜਾਂ ਤੈਨੂੰ ਭਾ ਜਾਣ ਤਾਂ ਉਹਨਾਂ ਨੂੰ ਤੇਰੇ ਸਬਦਿ=ਹੁਕਮ ਵਿਚ ਹੀ ਵਡਿਆਈ ਮਿਲਦੀ ਹੈ।

**ਗੁਰਮੁਖਿ ਬੁਧਿ ਪਾਈਐ ਆਪੁ ਗਵਾਈਐ ਸਬਦੇ ਰਹਿਆ ਸਮਾਈ ॥**

ਗੁਰਾਂ ਦੁਆਰੇ ਆਤਮ ਵਿਸ਼ੈਣੀ ਬੁੱਧੀ ਪਾਈਏ ਤੇ ਆਪੁ=ਹੰਕਾਰ ਨੂੰ ਗਵਾਈਏ ਤਾਂ ਫਿਰ ਐਸੇ ਨਿਸਚੇ ਕਰਦਾ ਹੈ ਕਿ ਉਹ ਬ੍ਰਹਮ ਸਬਦੇ=ਸੰਸਾਰ ਦੇ ਵਿਚ ਹੀ ਸਮਾਈ ਕਰ ਰਿਹਾ ਹੈ।

**ਤੇਰਾ ਸਬਦੁ ਅਗੋਚਰੁ ਗੁਰਮੁਖਿ ਪਾਈਐ ਨਾਨਕ ਨਾਮਿ ਸਮਾਇ ਜੀਉ ॥**

ਹੇ ਅਗੋਚਰੁ=ਇੰਦ੍ਰੀਆਂ ਕਰਕੇ ਅਵਿਸ਼ੇ ਪਰਮਾਤਮਾ ! ਤੇਰਾ ਉਪਦੇਸ਼ ਗੁਰਾਂ ਦੁਆਰੇ ਪਾਈਏ ਤਾਂ ਨਾਮੀ ਵਿਚ ਸਮਾਇ=ਅਭੇਦ ਹੋ ਜਾਈਦਾ ਹੈ।

**ਸਭੁ ਤੂੰਹੈ ਕਰਤਾ ਸਭ ਤੇਰੀ ਵਡਿਆਈ**
**ਜਿਉ ਭਾਵੈ ਤਿਵੈ ਚਲਾਇ ਜੀਉ ॥੪॥੭॥੧੪॥**

ਹੇ (ਕਰਤਾ) ਵਾਹਿਗੁਰੂ ! ਸਰਬ ਰੂਪ ਤੂੰ ਹੀ ਹੈਂ, ਸਾਰੇ ਤੇਰੀ ਹੀ ਵਡਿਆਈ ਹੋ ਰਹੀ ਹੈ, ਜਿਵੇਂ ਆਪ ਨੂੰ ਭਾਵੇ, ਤਿਵੇਂ ਆਪ ਜੀਵਾਂ ਨੂੰ ਚਲਾਉਂਦੇ ਹੋ। ੪। ੭। ੧੪।

## ੧ ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੪ ਛੰਤ ਘਰੁ ੪ ॥

ਸਿਖਾਂ ਨੇ ਬੇਨਤੀ ਕੀਤੀ, 'ਸ੍ਰੀ ਆਸਾ ਜੀ ਦੀ ਵਾਰ' ਦਾ ਕੀਰਤਨ ਕਰਨ ਦਾ ਹੁਕਮ ਕਿਥੋਂ ਚਲਿਆ ਹੈ ? ਗੁਰੂ ਜੀ ਨੇ ਕਿਹਾ–ਅੰਮ੍ਰਿਤ ਵੇਲੇ 'ਸ੍ਰੀ ਆਸਾ ਜੀ ਦੀ ਵਾਰ' ਗਾਉਣ ਦਾ ਹੁਕਮ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਚਲਿਆ ਆ ਰਿਹਾ ਹੈ, ਇਸ ਲਈ ਰਬਾਬੀ ਲੋਕ ਅੰਮ੍ਰਿਤ ਵੇਲੇ ਆ ਕੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕਰਦੇ ਹਨ।

ਸਿੱਖਾਂ ਨੇ ਇਹ ਗੱਲ ਸੁਣ ਕੇ ਕਿਹਾ–ਰਬਾਬੀ ਜਿਸ ਵੇਲੇ 'ਸ੍ਰੀ ਆਸਾ ਜੀ ਦੀ ਵਾਰ' ਗਾਉਂਦੇ ਹਨ, ਤਾਂ ਸਲੋਕਾਂ ਦੇ ਨਾਲ ਸ਼ਬਦ ਆਪੋ ਆਪਣੀ ਮਰਜ਼ੀ ਅਨੁਸਾਰ ਪੜ੍ਹਦੇ ਹਨ, ਆਪ ਕੋਈ ਅਜਿਹੀ ਬਾਣੀ ਰਚੋ, ਜੋ ਹਰ-ਇਕ ਸਲੋਕ ਤੋਂ ਪਹਿਲਾਂ ਓਹੀ ਬਾਣੀ ਪੜ੍ਹੀ ਜਾਵੇ।

(ਸਿੱਖਾਂ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਆਸਾ ਜੀ ਦੀ ਵਾਰ ਦੇ ਚਵੀ ਸਲੋਕਾਂ ਦੇ ਅਨੁਸਾਰ ਛੇ ਛੰਤ ਉਚਾਰਕੇ ਚਵੀ ਛੱਕੇ ਬਣਾ ਦਿਤੇ, ਤੇ ਸਭ ਰਬਾਬੀਆਂ, ਰਾਗੀਆਂ ਨੂੰ ਹੁਕਮ ਦਿੱਤਾ ਕਿ 'ਹਰ ਸਲੋਕ ਤੋਂ ਪਹਿਲਾਂ ਇਹਨਾਂ ਛੰਤਾਂ ਦੀ ਇਕ ਇਕ ਪਉੜੀ ਪਹਿਲੇ ਗਾਉਣੀ।

ਫਿਰ ਸਿੱਖਾਂ ਨੇ ਕਿਹਾ–ਪਰਮਾਤਮਾ ਦੀ ਭਗਤੀ ਰੂਪੀ ਗਾਹੜੇ ਰੰਗ ਵਿਚ ਆਪ ਜੀ ਦਾ ਮਨ ਕਿਵੇਂ ਰੰਗਿਆ ਗਿਆ ਹੈ ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ–

### ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥

ਜਿਸ ਵੇਲੇ ਰਾਮ ਰਾਜੇ ਦੇ ਪ੍ਰੇਮ ਵਿਚ ਮਨ ਰਤੰਨਾ=ਰੰਗਿਆ ਗਿਆ, ਤਾਂ ਅੰਮ੍ਰਿਤ ਰੂਪ ਹਰੀ ਵਿਖੇ ਮੇਰੇ ਲੋਇਣਾ=ਨੇਤ੍ਰ ਭਿੰਨੇ=ਭਿੱਜ ਗਏ।

### ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥

ਜਿਸ ਵੇਲੇ ਮਨ ਨੂੰ ਰਾਮ ਦੀ ਭਗਤੀ ਰੂਪ* ਕਸੌਟੀ ਉਤੇ ਲਗਾਇਆ, ਤਾਂ ਕੰਚਨੁ=ਸੋਨੇ ਵਾਂਗ ਸੋਵਿੰਨਾ=ਸੁੰਦਰ ਰੰਗ ਵਾਲਾ ਹੋ ਗਿਆ।

ਅਥਵਾ :–ਕੰਚਨੁ-ਸੋਵਿੰਨਾ=ਬਾਰਾਂ ਵੰਨੀਆਂ ਦੇ ਸੋਨੇ ਵਾਂਗ ਸ਼ੁਧ ਹੋ ਗਿਆ, ਅਰਥਾਤ ਦਸ ਇੰਦ੍ਰੀਏ ਤੇ ਮਨ ਬੁੱਧੀ, ਵਿਕਾਰ ਰੂਪ ਵਿਸ਼ਿਆਂ ਤੋਂ ਰਹਿਤ ਹੋ ਕੇ ਸ਼ੁਧ ਹੋ ਗਏ।

### ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥

ਗੁਰਾਂ ਦੁਆਰੇ ਚਲੂਲਿਆ=ਗਾਹੜਾ ਰੰਗ (ਨਾਮ ਦਾ) ਮਿਲਿਆ ਤਾਂ ਮੇਰਾ ਮਨ ਤਨ ਉਸ ਵਿਚ ਭਿੰਨਾ=ਭਿਜ ਗਿਆ।

---

*ਕਸੌਟੀ :–ਇਸ ਤਰ੍ਹਾਂ ਦੇ ਪੱਥਰ ਦਾ ਟੁਕੜਾ ਹੁੰਦਾ ਹੈ, ਜਿਸ ਤੇ ਸੋਨੇ ਨੂੰ ਘਸਾ ਕੇ ਪਰਖਦੇ ਹਨ।

## (ਪੰਨਾ ੪੪੯)

## ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥ ੧ ॥

ਸਤਿਗੁਰਾਂ ਨੇ ਮੈਂ ਸੇਵਕ ਜਨ ਨੂੰ ਭਗਤੀ ਰੂਪ ਮੁਸਕਿ=ਸੁਗੰਧੀ ਵਿਚ ਝਕੋਲਿਆ=ਮਿਲਾਇਆ ਤਾਂ ਅਗਲੇ ਪਿਛਲੇ ਸਾਰੇ ਜਨਮ ਧੰਨਤਾ ਯੋਗ ਹੋ ਗਏ, ਅਥਵਾ :–ਸਾਰੇ ਇੰਦ੍ਰੀਏ ਵੀ ਧੰਨ ਤੇ ਮਨੁਖਾ ਜਨਮ ਵੀ ਧੰਨਤਾ ਦੇ ਸਹਿਤ ਹੋ ਗਿਆ । ੧ ।

## ਹਰਿ ਪ੍ਰੇਮ ਬਾਨੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥

ਹਰੀ ਰਾਮ ਰਾਜੇ ਦੀ ਜੋ ਪ੍ਰੇਮ ਮਈ ਬਾਣੀ ਹੈ, ਏਹੀ ਅਣੀਆ=ਕੁੰਡਲੀਆਂ ਵਾਲੇ ਅਣੀਆਲੇ=ਤੀਰ ਹਨ, ਇਹਨਾਂ ਤੀਰਾਂ ਨਾਲ ਮਨ ਰੂਪੀ ਹਰਨ ਨੂੰ ਮਾਰਨਾ ਕੀਤਾ ਹੈ ।

ਜਿਵੇਂ ਸ੍ਰੀ ਰਾਮ ਚੰਦਰ ਜੀ ਦੇ ਅਮੋਘ ਬਾਣ ਕੁੰਡਲੀਆਂ ਵਾਲੇ ਸਨ, ਉਹ ਜਿਸ ਨੂੰ ਵੱਜਦੇ ਸਨ, ਉਸ ਦੀਆਂ ਆਂਦਰਾਂ ਬਾਹਰ ਕੱਢ ਕੇ ਲੈ ਆਉਂਦੇ ਸਨ । ਇਸੇ ਤਰ੍ਹਾਂ–

'ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥' ਗੋਂਡ ਮ: ੪, ਪੰਨਾ ੮੬੧

ਮੇਰੇ ਮਨ ਵਿਚ ਹਰੀ ਦੇ ਪ੍ਰੇਮ ਰੂਪ ਬਾਣ ਲਗੇ ਹਨ, ਇਨ੍ਹਾਂ ਪ੍ਰੇਮ ਰੂਪੀ ਬਾਣਾਂ ਨਾਲ ਮਨ ਰੂਪ ਹਰਨ ਨੂੰ ਮਾਰਨਾ ਕੀਤਾ ਹੈ ।

## ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥

ਜਿਸ ਨੂੰ ਪ੍ਰੇਮ ਦੀ ਪੀੜਾ ਲੱਗੀ ਹੈ, ਉਸ ਪੀੜਾ ਨੂੰ ਓਹੀ ਆਦਮੀ ਜਾਣਦਾ ਹੈ, ਜਾਂ ਜਿਸ ਨੇ ਪਰੇਮ ਦੀ ਪੀੜਾ ਜਰੀਆ=ਲਗਾਈ ਹੈ, ਓਹ ਜਾਣਦਾ ਹੈ । ਯਥਾ :–

ਕਤ ਨਹੀ ਠਉਰ ਮੂਲੁ ਕਤ ਲਾਵਉ ॥ ਖੋਜਤ ਤਨ ਮਹਿ ਠਉਰ ਨ ਪਾਵਉ ॥ ੧ ॥
ਲਾਗੀ ਹੋਇ ਸੁ ਜਾਨੈ ਪੀਰ ॥ ਰਾਮ ਭਗਤਿ ਅਣੀਆਲੇ ਤੀਰ ॥ ੧ ॥
[ਗਉੜੀ ਕਬੀਰ ਜੀ, ਪੰਨਾ ੩੨੭]

ਤਥਾ–ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨ ਤੀਰ ਲਗਈਆ ॥
ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥ ੧ ॥
(ਬਿਲਾਵਲੁ ਮਹਲਾ ੪, ਪੰਨਾ ੮੩੫)

## ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ ॥

ਮਰਿ ਜੀਵੈ=ਮਰਜੀਵੜੇ ਜੋ ਮਹਾਤਮਾ ਹਨ, *ਉਹਨਾਂ ਦੁਆਰੇ ਜੋ ਆਦਮੀ ਜੀਵਤ ਭਾ ਤੋਂ ਮਰਦਾ ਹੈ, ਉਹ ਜੀਉਂਦਾ ਹੀ ਮੁਕਤ ਰੂਪ ਆਖੀਦਾ ਹੈ ।

---

*ਸਮੁੰਦਰ ਵਿਚੋਂ ਹੀਰੇ ਮੋਤੀ ਰਤਨਾਂ ਦੇ ਕੱਢਣ ਲਈ ਟੁਬੀ ਮਾਰਨ ਵਾਲਾ, ਜੋ ਮੁਰਦੇ ਤੁਲ ਹੋ ਕੇ ਜੀਵਨ ਦਸ਼ਾ ਵਿਚ ਆਉਂਦਾ ਹੈ, ਉਸ ਨੂੰ 'ਮਰਜੀਵੜਾ' ਆਖਦੇ ਹਨ । ਮਰਹਟੇ ਲੋਕ ਉਸ ਨੂੰ 'ਪਾਨ ਬੂੜਾ' ਆਖਦੇ ਹਨ 'ਪਾਣੀ ਵਿਚ ਡੁੱਬਣ ਵਾਲਾ' । ਐਸੇ ਦੇਹ ਅਭਿਮਾਨ ਨੂੰ ਤਿਆਗ ਕੇ ਆਤਮ ਜੀਵਨ ਪ੍ਰਾਪਤ ਕਰਨ ਵਾਲਾ ਜੋ ਮਹਾਤਮਾ ਹੈ, ਉਹ ਮਰਜੀਵੜਾ ਹੈ ।

ਅਥਵਾ :–ਜਿਸ ਪਰਮੇਸ਼ਰ ਦੀ ਤਰਫੋਂ ਮਰਿਆ ਹੋਇਆ ਹੈ, ਉਸ ਵਲ ਜੋ ਜੀਵਿਆ ਹੈ ਅਤੇ ਜਿਸ ਸੰਸਾਰ ਵਲ ਜੀਉਂਦਾ ਹੈ, ਉਸ ਤਰਫੋਂ ਜੋ ਮਰਿਆ ਹੈ, ਉਹ ਪੁਰਸ਼ ਜੀਵਨ ਮੁਕਤ ਆਖੀਦਾ ਹੈ ।

## ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ ॥ ੨ ॥

ਗੁਰੂ ਸਾਹਿਬ ਜੀ ਆਖਦੇ ਹਨ–ਇੰਜ ਬੇਨਤੀ ਕਰੋ–ਹੇ ਹਰੀ ! ਮੈਂ ਸੇਵਕ ਜਨ ਨੂੰ ਪੂਰੇ ਸਤਿਗੁਰੂ ਨਾਲ ਮੇਲਣਾ ਕਰ ਜਿਸ ਕਰਕੇ ਦੁਤਰੁ=ਕਠਨ ਸੰਸਾਰ ਤੋਂ ਤਰ ਜਾਵਾਂ । ੨ ।

## ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥

ਹੇ ਸਾਰਿਆਂ ਵਿਚ ਰੰਗੇ ਹੋਏ ਰਾਮ ਰਾਜੇ ! ਅਸੀਂ ਮੂਰਖ ਮੁਗਧ ਆਪ ਦੀ ਸ਼ਰਨ ਵਿਚ ਪ੍ਰਾਪਤ ਹੋਏ ਹਾਂ । ਹੇ ਗੋਵਿੰਦ ! ਤੂੰ ਸਾਨੂੰ ਮਿਲਣਾ ਕਰ ।

'ਮੂਰਖ' ਤੇ 'ਮੁਗਧ' ਦੋ ਸ਼ਬਦ ਹਨ–

ਮੂਰਖ ਉਸ ਨੂੰ ਆਖਦੇ ਹਨ, ਜੋ ਵਿਹਾਰਕ ਗਿਆਤ ਤੋਂ ਰਹਿਤ ਹੈ ।

ਮੁਗਧ ਉਸ ਨੂੰ ਆਖਦੇ ਹਨ, ਸੋ ਪਰਮਾਰਥ ਗਿਆਤ ਤੋਂ ਰਹਿਤ ਹੈ ।

ਅਥਵਾ :–ਮੂਰਖ ਉਸ ਨੂੰ ਆਖਦੇ ਹਨ, ਜਿਸ ਨੂੰ ਪਹਿਲੇ ਸਮਝ ਨਾ ਹੋਵੇ ਤੇ ਫਿਰ ਸਮਝਾਇਆਂ ਸਮਜ਼ ਜਾਵੇ ।

ਮੁਗਧ ਉਸ ਨੂੰ ਆਖਦੇ ਹਨ, ਜੋ ਸਮਝਾਇਆਂ ਭੀ ਨਾ ਸਮਝੇ ਤੇ ਸਗੋਂ ਸਮਝਾਉਣ ਵਾਲੇ ਮਹਾਤਮਾ ਉਪਰ ਕੁਤਰਕਾਂ ਕਰੇ ਕਿ ਤੁਹਾਡੀ ਪੂਛ ਫੜ ਕੇ ਪਾਰ ਹੋ ਜਾਵਾਂਗੇ ।

## ਗੁਰਿ ਪੂਰੇ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥

ਹੇ ਹਰੀ ! ਜਿਸ ਨੇ ਭੀ ਆਪ ਨੂੰ ਪਾਇਆ ਹੈ, ਉਸ ਨੇ ਪੂਰਿਆਂ ਗੁਰਾਂ ਦੁਆਰੇ ਹੀ ਪਾਇਆ ਹੈ । ਇਸ ਤੇ ਹੇ ਹਰੀ ! ਮੈਂ ਆਪ ਜੀ ਪਾਸੋਂ ਇਕ ਭਗਤੀ ਕਰਨੀ ਮੰਗਦਾ ਹਾਂ ।

## ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥

ਹੇ ਬ੍ਰਹਮ ਰੂਪ ਸਮੁੰਦਰ ! ਜਿਸ ਆਪ ਜੀ ਵਿਖੇ ਮਾਇਆ ਰੂਪ ਹਵਾ ਦੇ ਚਲਣ ਕਰਕੇ ਅਨੇਕਾਂ ਜੀਵਾਂ ਰੂਪ ਤਰੰਗਾ=ਲਹਿਰਾਂ ਉਠ ਰਹੀਆਂ ਹਨ । ਗੁਰ ਸ਼ਬਦ ਦੁਆਰਾ ਤਿਸ ਆਪ ਜੀ ਦੇ ਨਾਮ ਨੂੰ ਜਪ ਕੇ ਮੇਰਾ ਮਨ ਅਤੇ ਤਨ ਵਿਗਾਸਿਆ=ਪ੍ਰਸੰਨ ਹੋਇਆ ਹੈ ।

## ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ ॥ ੩ ॥

ਗੁਰੂ ਸਾਹਿਬ ਜੀ ਆਖਦੇ ਹਨ–ਸੰਤ ਜਨਾਂ ਦੀ ਸਤਸੰਗਤਿ ਨਾਲ ਮਿਲਕੇ ਹੇ ਹਰੀ ! ਗੁਰਮੁਖਾਂ ਨੇ ਆਪ ਜੀ ਨੂੰ ਪਾਉਣਾ ਕੀਤਾ ਹੈ । ੩ ।

## ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥

ਹੇ ਹਰਿ ਹਰਿ ਪ੍ਰਭੂ ਰਾਮ ਰਾਜੇ ਰਾਇਆ=ਪ੍ਰਕਾਸ਼ ਰੂਪ ਦੀਨਾਂ ਪਰ ਦਿਆਲੂ ! ਮੇਰੀ ਇਕ ਬੇਨਤੀ ਸੁਣਨਾ ਕਰ । ਅਥਵਾ :–ਮੈਂ ਦੀਨ ਦੀ ਦਿਆਲੂ ਹੋ ਕੇ ਬੇਨਤੀ ਸੁਣਨਾ ਕਰ ।

**ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥**

ਮੈਂ ਉਹਨਾਂ ਗੁਰਮੁਖਾਂ ਦੀ ਸ਼ਰਨ ਮੰਗਦਾ ਹਾਂ, ਜਿਨ੍ਹਾਂ ਨੇ ਹਰੀ ਨਾਮ ਦੀ ਪ੍ਰੀਤੀ ਸਹਿਤ ਮੂੰਹ ਵਿਚ ਹਰਿ ਹਰਿ ਨਾਮ ਰੂਪ ਅੰਮ੍ਰਿਤ ਪਾਇਆ ਹੈ।

ਅਥਵਾ :–ਮਨ ਵਿਚ ਹਰੀ ਨਾਮ ਦੀ ਪ੍ਰੀਤੀ ਅਤੇ ਜਿਨ੍ਹਾਂ ਨੇ ਹਰਿ ਹਰਿ ਨਾਮ ਦਾ ਉਚਾਰਨਾ ਮੁਖ ਵਿਖੇ ਪਾਇਆ ਹੈ, ਉਨ੍ਹਾਂ ਦੀ ਸ਼ਰਨ ਲੈਣੀ ਮੈਂ ਮੰਗਦਾ ਹਾਂ।

**ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥**

ਹੇ ਹਰੀ ! ਆਪ ਦਾ ਬਿਰਦੁ=ਧਰਮ ਭਗਤਾਂ ਦਾ ਪਿਆਰਾ ਹੈ ਅਤੇ ਹੇ ਹਰੀ ! ਤੂੰ ਆਪ ਹੀ ਭਗਤਾਂ ਦੀ ਲੱਜਿਆ ਰੱਖਦਾ ਆਇਆ ਹੈਂ।

**ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥੪॥੮॥੧੫॥**

ਮੈਂ ਸੇਵਕ ਜਨ, ਆਪ ਦੇ ਚਰਨਾਂ ਦੀ ਸ਼ਰਨ ਵਿਚ ਪ੍ਰਾਪਤ ਹਾਂ। ਹੇ ਹਰੀ ਨਾਮੀ ! ਆਪ ਹੀ ਸੰਸਾਰ ਤੋਂ ਤਾਰਨ ਵਾਲੇ ਹੋ।

ਅਥਵਾ :–ਹੇ ਹਰੀ ! ਆਪ ਨੇ ਹੀ ਸਤਿਗੁਰਾਂ ਦੁਆਰੇ ਆਪਣੇ ਨਾਮ ਵਿਚ ਲਗਾ ਕੇ ਭਗਤਾਂ ਨੂੰ ਸੰਸਾਰ-ਸਮੁੰਦਰ ਤੋਂ ਤਰਾਇਆ ਹੈ ।੪।੮।੧੫।

**ਆਸਾ ਮਹਲਾ ੪ ॥**

ਉਥਾਨਕਾ–ਗੁਰਮੁਖਾਂ ਨੇ ਉਸ ਪਰਮਾਤਮਾ ਨੂੰ ਕਿਵੇਂ ਲੱਭਾ ਹੈ ? ਉੱਤਰ–

**ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥**

ਢੂੰਢਦਿਆਂ ਢੂੰਢਦਿਆਂ, ਅਥਵਾ :–ਉਸ ਦੀ ਢੂੰਢ ਢੂੰਢੇਦਿਆ=ਕਰਦਿਆਂ ਕਰਦਿਆਂ ਅਸਲੀ ਸੱਜਣ ਜੋ ਹਰੀ ਰਾਮ ਰਾਜਾ ਹੈ, ਉਸ ਨੂੰ ਗੁਰਮੁਖਾਂ ਨੇ ਲਧਾ=ਲੱਭ ਲਿਆ ਹੈ।

**ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥**

ਸਰੀਰ ਰੂਪੀ ਕਿਲਾ ਜੋ ਗੜ=ਘੜਿਆ ਹੋਇਆ ਹੈ ਇਸ ਨੂੰ ਜਪ ਤਪ ਰੂਪ ਅਗਨੀ ਦਾ ਤਾਅ ਦੇ ਕੇ ਜਾਂ ਸੋਨੇ ਵਾਂਗ ਸ਼ੁਧ ਕੀਤਾ ਤਾਂ ਇਸ ਦੇ ਵਿਚ ਹੀ ਹਰਿ ਹਰਿ ਪਰਮਾਤਮਾ ਸਿਧਾ=ਮਿਲ ਪਿਆ।

**ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ ॥**

ਹੀਰੇ ਰਤਨਾਂ ਵਾਂਗ ਅਮੋਲਕ ਜੋ ਹਰਿ ਹਰਿ ਹੈ, ਮੇਰਾ ਮਨ ਤਨ ਉਸ ਵਿਚ ਵਿਧਾ=ਵਿੰਨ੍ਹਿਆਂ ਗਿਆ ਹੈ, ਭਾਵ ਤਦਾਕਾਰ ਹੋਇਆ ਹੈ।

**ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥੧॥**

ਧੁਰ ਦੇ ਵਡਿਆਂ ਭਾਗਾਂ ਨਾਲ ਹਰੀ ਨਾਮ ਜਪਣਾ ਪਾਇਆ ਤਾਂ ਆਤਮ-ਰਸ ਵਿਚ ਗੁਧਾ– ਗੁੱਝ ਗਿਆ, ਭਾਵ ਮਿਲ ਗਿਆ । ੧ ।

**ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ ॥**

ਮੈਂ ਮੁੰਧ=ਇਸਤ੍ਰੀ ਸ਼ੌਂਕ ਅਵਸਥਾ ਰੂਪ ਚੜ੍ਹਦੀ ਜਵਾਨੀ ਵਾਲੀ, ਰਾਮ ਰਾਜੇ ਦੀ ਪ੍ਰਾਪਤੀ ਦੇ ਪੰਥੁ=ਰਾਹ ਨੂੰ ਹਮੇਸ਼ਾਂ ਦਸਾਵਾ ਖੜੀ=ਪੁੱਛਦੀ ਖਲੋਤੀ ਹਾਂ ।

**ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ ॥**

ਹੇ ਗੁਰੂ ਜੀ ! ਮੈਨੂੰ ਹਰਿ ਹਰਿ ਨਾਮ ਯਾਦ ਕਰਾਓ, ਜਿਸ ਤੇ ਮੈਂ ਹਰੀ ਦੇ ਰਾਹ ਉਤੇ ਚੱਲਦੀ ਰਹਾਂ ।

**ਮੇਰੈ ਮਨਿ ਤਨਿ ਨਾਮੁ ਆਧਾਰੁ ਹੈ ਹਉਮੈ ਬਿਖੁ ਜਾਲੀ ॥**

ਮੇਰੇ ਮਨ ਤਨ ਵਿਚ ਵਾਹਿਗੁਰੂ ਦਾ ਨਾਮ ਅਧਾਰੁ=ਆਸਰਾ ਹੈ, ਹੰਗਤਾ, ਵਿਸ਼ਿਆਂ ਦੀ ਪੰਗਤੀ ਸਾੜਨ ਨੂੰ । ਅਥਵਾ :–ਵਿਹੁ ਵਾਂਗ ਦੁਖਦਾਈ ਹਉਮੈ ਦੇ ਜਾਲੀ=ਸਾੜਨ ਨੂੰ ਮੇਰੇ ਮਨ ਤਨ ਵਿਚ ਨਾਮ ਦਾ ਹੀ ਆਸਰਾ ਹੈ ।

**ਜਨ ਨਾਨਕ ਸਤਿਗੁਰੁ ਮੇਲਿ ਹਰਿ ਹਰਿ ਮਿਲਿਆ ਬਨਵਾਲੀ ॥੨॥**

ਹੇ ਹਰੀ ! ਮੈਂ ਜਨ ਨੂੰ ਉਹਨਾਂ ਸਤਿਗੁਰਾਂ ਨਾਲ ਮੇਲਣਾ ਕਰ, ਜਿਨ੍ਹਾਂ ਸਤਿਗੁਰਾਂ ਨਾਲ ਹੇ ਸੰਸਾਰ ਬਨ ਦੇ ਮਾਲਕ ਹਰੀ ! ਤੂੰ ਮਿਲਿਆ ਹੋਇਆ ਹੈਂ । ੨ ।

**ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥**

ਹੇ ਚਿਰ ਦੇ ਵਿਛੜੇ ਹੋਏ ਪਿਆਰੇ ਰਾਮ ਰਾਜੇ ! ਤੂੰ ਗੁਰਾਂ ਦੁਆਰੇ ਮੈਨੂੰ ਆ ਕੇ ਮਿਲਣਾ ਕਰ । ਕਿਉਂਕਿ–

**ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥**

ਮੇਰਾ ਮਨ ਤਨ ਬਹੁਤ ਸਾਰਾ ਵੈਰਾਗ ਵਾਲਾ ਹੋ ਰਿਹਾ ਹੈ ਅਤੇ ਮੇਰੇ ਬੁੱਧੀ ਰੂਪ ਨੇਤ੍ਰ ਵੀ ਹੇ ਹਰੀ ! ਆਪ ਦੇ ਰਸਿ=ਪ੍ਰੇਮ ਵਿਚ ਭਿਜ ਰਹੇ ਹਨ ।

**ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ ॥**

ਹੇ ਪਿਆਰੇ ਹਰੀ ਪ੍ਰਭੂ ! ਮੈਨੂੰ ਪੂਰਨ ਗੁਰੂ ਦੱਸਣਾ ਕਰ, ਜਿਨ੍ਹਾਂ ਗੁਰਾਂ ਨਾਲ ਮਿਲ ਕੇ ਹੇ ਹਰੀ ! ਆਪ ਉਪਰ ਮੇਰਾ ਮਨ ਮੰਨਿਆਂ ਜਾਵੇ ।

## ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ ॥ ੩ ॥

ਹੇ ਹਰੀ ! ਮੈਂ ਮੂਰਖ ਨੂੰ ਆਪਣੇ ਕੰਮ-ਕਾਰ ਵਿਚ ਲਾਉਣਾ ਕਰ ।

ਅਥਵਾ :–ਕੰਮੇ=ਨਿਊਨ ਜੋ ਮੈਂ ਮੂਰਖ ਹਾਂ । ਮੈਨੂੰ ਹੇ ਹਰੀ ! ਆਪਣੀ ਭਗਤੀ ਰੂਪ ਕਾਰ ਵਿਚ ਲਾਉਣਾ ਕਰ । ੩ ।

## ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ॥

(ਸ੍ਰੀ) ਗੁਰੂ (ਅਮਰਦਾਸ ਸਾਹਿਬ) ਜੀ ਦੀ ਦੇਹੁਰੀ=ਬੁੱਧੀ ਬ੍ਰਹਮਾਨੰਦ ਰੂਪੀ ਅੰਮ੍ਰਿਤ ਵਿਚ ਭਿੱਜੀ ਹੋਈ ਹੈ ।

ਪ੍ਰਸ਼ਨ–ਆਪ ਨੂੰ ਕਿਸ ਤਰ੍ਹਾਂ ਪਤਾ ਲੱਗਾ ਹੈ ਕਿ ਗੁਰਾਂ ਦੀ ਬੁੱਧੀ ਬ੍ਰਹਮਾਨੰਦ ਰੂਪੀ ਅੰਮ੍ਰਿਤ ਵਿਚ ਭਿੱਜੀ ਹੋਈ ਹੈ ?

ਗੁਰ ਉੱਤਰ–ਰਾਮ ਰਾਜੇ ਦੀ ਪ੍ਰਾਪਤੀ ਕਰਨ ਵਾਲੇ ਨਾਮ ਅੰਮ੍ਰਿਤ ਦੇ ਬੁਰਕੇ=ਛਿਣਕਾ ਅਰਥਾਤ ਉਪਦੇਸ਼ ਕਰਦੇ ਹਨ । ਇਸ ਤੋਂ ਮਾਲੂਮ ਹੁੰਦਾ ਹੈ ਕਿ ਸਤਿਗੁਰਾਂ ਦੀ ਬੁੱਧੀ ਬ੍ਰਹਮਾਨੰਦ ਰੂਪੀ ਅੰਮ੍ਰਿਤ ਵਿਚ ਭਿੱਜੀ ਹੋਈ ਹੈ ।

## ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥

ਅਜਿਹੇ ਸਤਿਗੁਰਾਂ ਦੀ ਉਚਾਰਨ ਕੀਤੀ ਹੋਈ ਬਾਣੀ, ਜਿਨ੍ਹਾਂ ਗੁਰਮੁਖਾਂ ਦੇ ਮਨ ਵਿਚ ਭਾਈਆ=ਚੰਗੀ ਲੱਗੀ ਹੈ, ਉਹ ਨਾਮ ਅੰਮ੍ਰਿਤ ਨੂੰ ਛਕ ਕੇ ਛਕੇ=ਫਬ ਗਏ ਹਨ ।

ਅਥਵਾ :–ਉਹ ਨਾਮ-ਅੰਮ੍ਰਿਤ ਨੂੰ ਆਪ ਛਕ ਕੇ ਹੋਰਨਾਂ ਨੂੰ ਛਕੇ=ਛਕਾਉਂਦੇ ਹਨ ।

## ਗੁਰ ਤੁਠੇ ਹਰਿ ਪਾਇਆ ਚੂਕੇ ਧਕ ਧਕੇ ॥

ਗੁਰਾਂ ਦੇ ਪ੍ਰਸੰਨ ਹੋਣ ਨਾਲ ਜਿਸ ਨੇ ਹਰੀ ਨੂੰ ਪਾਇਆ ਹੈ, ਉਸ ਦੇ ਜਨਮ ਮਰਨ ਦੇ ਧੱਕੇ ਚੁਕ ਗਏ ਹਨ ।

ਅਥਵਾ :–ਮਾਤਾ ਦੇ ਗਰਭ ਵਿਚ ਧੱਕਣ ਵਾਲੇ ਤੇ ਨਰਕਾਂ ਵਿਚ ਧੱਕਣ ਵਾਲੇ ਜਿਹੜੇ ਅਸ਼ੁਭ ਕਰਮ ਸਨ, ਉਹ ਸਾਰੇ ਚੂਕੇ=ਨਵਿਰਤ ਹੋ ਗਏ ।

ਅਥਵਾ :–ਧਕਧਕੇ=ਧੜਕਾ, ਦਿਲੀ ਹੌਲ ਇਹ ਸਭ ਦੂਰ ਹੋ ਗਿਆ ਹੈ ।

## ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ ॥ ੪ ॥ ੯ ॥ ੧੬ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਖਦੇ ਹਨ, ਹਰੀ ਦਾ ਸੇਵਕ ਜਨ ਹਰਿ ਹਰਿ ਨਾਮ ਨੂੰ ਆਖਦਾ ਹੋਇਆ ਇਕ ਹਰੀ ਦਾ ਰੂਪ ਹੀ ਹੋ ਗਿਆ ਹੈ । ੪ । ੯ । ੧੬ ।

## ਆਸਾ ਮਹਲਾ ੪ ॥

## ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥

ਰਾਮ ਰਾਜੇ ਦੇ ਸਰੂਪ ਜੋ ਗੁਰ=ਪੂਜਨੀਕ ਸਤਿਗੁਰੂ ਹਨ, ਉਨ੍ਹਾਂ ਦੇ ਪਾਸ ਅੰਮ੍ਰਿਤ ਰੂਪ ਹਰੀ ਦੀ ਪ੍ਰਾਪਤੀ ਦਾ ਭਗਤੀ ਰੂਪ ਭੰਡਾਰਾ ਹੈ ।

**ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥**

ਗੁਰੁ=ਪੂਜਨੀਕ ਸਤਿਗੁਰ ਦੇਵ ਜੀ ਇਕ ਸਚੇ ਸ਼ਾਹੂਕਾਰ ਹਨ, ਜੋ ਹਰੀ ਪ੍ਰਾਪਤੀ ਦੀ ਸ਼ਰਧਾ ਰੂਪ ਰਾਸੇ=ਪੂੰਜੀ ਸਿੱਖ ਨੂੰ ਦਿੰਦੇ ਹਨ।

**ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ ॥**

ਵਣਜਾਰਾ=ਜਗਿਆਸੂ ਧੰਨ ਹੈ, ਨਾਮ ਰੂਪ ਵਣਜ ਵੀ ਧੰਨ ਹੈ, ਗੁਰੂ ਸਾਹਿਬ ਰੂਪੀ ਸ਼ਾਹ ਵੀ ਸਾਬਾਸੇ=ਧੰਨਤਾ ਯੋਗ ਹਨ।

**ਜਨੁ ਨਾਨਕੁ ਗੁਰੁ ਤਿਨੀ ਪਾਇਆ**
**ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥ ੧ ॥**

ਉਨ੍ਹਾਂ ਸੇਵਕ ਜਨਾਂ ਨੇ ਪੂਰੇ ਗੁਰੂ ਦਾ ਉਪਦੇਸ਼ ਪਾਇਆ ਹੈ, ਜਿਨ੍ਹਾਂ ਦੇ ਲਿਲਾਟਿ=ਮੱਥੇ ਉਤੇ ਧੁਰੋਂ ਸਰੇਸ਼ਟ ਲਿਖਤੁ=ਲੇਖ ਲਿਖਾਸੇ=ਲਿਖਿਆ ਹੋਇਆ ਹੈ। ੧।

**ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ ॥**

ਹੇ ਸੱਚੇ ਸ਼ਾਹ ਰਾਮ ਰਾਜੇ ! ਤੂੰ ਹਮਾਰਾ=ਤਮਾਮ ਅਰਥਾਤ ਸਾਰਿਆਂ ਦਾ ਧਣੀ=ਮਾਲਕ ਹੈਂ ਅਤੇ ਸਾਰਾ ਸੰਸਾਰ ਆਪ ਦਾ ਵਣਜਾਰਾ=ਗੁਮਾਸ਼ਤਾ ਹੈ।

**ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ ॥**

ਸਾਰੇ ਸਰੀਰਾਂ ਰੂਪੀ ਭਾਂਡੇ ਆਪ ਨੇ ਸਾਜਿਆ=ਬਣਾਏ ਹਨ। ਹੇ ਹਰੀ ! ਥਾਰਾ=ਆਪ ਨੇ ਹੀ ਉਹਨਾਂ ਸਰੀਰਾਂ ਰੂਪੀ ਭਾਂਡਿਆਂ ਵਿਚ ਜੀਵਾਂ ਦੇ ਕਰਮਾਂ ਅਨੁਸਾਰ ਸ਼ੁਭ ਅਸ਼ੁਭ ਵਸਤੂ ਪਾਉਣਾ ਕੀਤੀ ਹੈ।

**(ਪੰਨਾ ੪੫੦)**

**ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ ॥**

ਹੇ ਪਰਮਾਤਮਾ ! ਜੋ ਜੋ ਵਸਤੂ ਜਿਸ ਜਿਸ ਭਾਂਡੇ ਵਿਚ ਪਾਉਂਦਾ ਹੈਂ, ਅੰਤ ਨੂੰ ਉਹ ਵਸਤੂ ਨਿਕਲਦੀ ਹੈ, ਇਹ ਜੀਵ ਵਿਚਾਰਾ ਕੋਈ ਕੀ ਕਰ ਸਕਦਾ ਹੈ। ਭਾਵ ਜੋ ਚੀਜ਼ ਪਰਮਾਤਮਾ ਨੇ ਇਸ ਦੇ ਮੱਥੇ ਪਰ ਪਾ ਦਿੱਤੀ ਹੈ, ਉਸ ਦੇ ਹਟਾਉਣ ਨੂੰ ਜੀਵ ਸਮਰੱਥ ਨਹੀਂ।

**ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ ॥੨॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ–ਹੇ ਹਰਿ ਹਰਿ ! ਆਪ ਜੀ ਨੇ ਭਗਤੀ ਦਾ ਭੰਡਾਰਾ ਆਪਣਿਆਂ ਸੇਵਕ ਜਨਾਂ ਨੂੰ ਬਖਸ਼ਣਾ ਕੀਤਾ ਹੈ। ੨।

**ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ ਤੂੰ ਅਪਰ ਅਪਾਰੋ ਰਾਮ ਰਾਜੇ ॥**

ਹੇ ਸੁਆਮੀ ! ਹੇ ਰਾਮ ਰਾਜੇ ! ਆਪ ਜੀ ਦੇ ਕਿਹੜੇ ਕਿਹੜੇ ਗੁਣਾਂ ਨੂੰ ਅਸੀਂ

ਵਿਸਤੀਰਨ ਕਰੀਏ । ਕਿਉਂਕਿ ਆਪ ਅਪਰ ਅਪਾਰੋ=ਬਿਅੰਤ ਤੋਂ ਬਿਅੰਤ ਹੋ ।

**ਹਰਿ ਨਾਮੁ ਸਾਲਾਹਹ ਦਿਨੁ ਰਾਤਿ ਏਹਾ ਆਸ ਆਧਾਰੋ ॥**

ਹੇ ਹਰੀ ! ਆਪ ਜੀ ਦੇ ਨਾਮ ਦੀ ਸਲਾਹਹ=ਉਸਤਤੀ ਦਿਨੇ ਰਾਤੀ ਕਰਦੇ ਹਾਂ ਸਾਨੂੰ ਮਨ ਕਰ ਕੇ ਇਸੇ ਨਾਮ ਦੀ ਆਸ ਹੈ ਅਤੇ ਤਨ ਕਰ ਕੇ ਨਾਮ ਦਾ ਹੀ ਆਸਰਾ ਹੈ ।

**ਹਮ ਮੂਰਖ ਕਿਛੂਅ ਨ ਜਾਣਹਾ ਕਿਵ ਪਾਵਹ ਪਾਰੋ ॥**

ਮੈਂ ਮੂਰਖ ਆਪ ਜੀ ਦੇ ਨਾਮ ਤੋਂ ਬਿਨਾਂ ਹੋਰ ਕੋਈ ਸਾਧਨ ਕਰਨਾ ਨਹੀਂ ਜਾਣਦਾ, ਇਸ ਤੋ ਮੈਂ ਸੰਸਾਰ-ਸਮੁੰਦਰ ਤੋਂ ਕਿਵੇਂ ਪਾਰ ਹੋਣਾ ਪਾਵਾਂਗਾ।

**ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੋ ॥੩॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰਿ ਹਰਿ ! ਜੋ ਆਪ ਜੀ ਦੇ ਚਰਨਾਂ ਦਾ ਦਾਸ ਹੈ, ਮੈਂ ਜਨ ਉਸ ਦੇ ਅੱਗੇ ਪਨਿਹਾਰੋ=ਪਾਣੀ ਭਰਨ ਵਾਲਾ ਦਾਸ ਹਾਂ । ੩ ।

**ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥**

ਹੇ ਪ੍ਰਭੂ ਰਾਮ ਰਾਜੇ ! ਅਸੀਂ ਆਪ ਜੀ ਦੇ ਚਰਨਾਂ ਦੀ ਸ਼ਰਨ ਆਏ ਹਾਂ, ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਸਾਨੂੰ ਰੱਖ ਲਓ ।

**ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ ॥**

ਅਸੀਂ ਆਪ ਜੀ ਦੇ ਹੁਕਮ ਨੂੰ ਭੁਲਾ ਕੇ ਰਾਤ ਦਿਨ ਵਿਗਾੜਹ=ਅਉਗੁਣ ਕਰਦੇ ਹਾਂ, ਹੇ ਹਰੀ ! ਆਪਣੇ ਨਾਮ ਦੀ ਲੱਜਾ ਆਪ ਹੀ ਰੱਖਣਾ ਕਰੋ । ਜਿਵੇਂ ਕਿਹਾ ਹੈ—

ਅਉਗਣਹਾਰੇ ਕੀ ਬੇਨਤੀ ਸੁਨਹੁ ਗਰੀਬ ਨਿਵਾਜ।
ਜੇ ਹਉ ਪੂਤ ਕਪੂਤ ਹਉ ਬਹੁੜ ਪਿਤਾ ਕੋ ਲਾਜ।

**ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥**

ਅਸੀਂ ਆਪ ਜੀ ਦੇ ਬੱਚੇ ਹਾਂ, ਆਪ ਹੀ ਗੁਰੂ ਰੂਪ ਹੋ, ਆਪ ਹੀ ਪਿਤਾ ਰੂਪ ਹੋ ਆਪ ਹੀ ਸੁਭ ਮਤੀ ਦੇ ਕੇ ਸਮਝਾਉਣਾ ਕਰੋ ।

ਯਥਾ—ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥
ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥

(ਮਾਰੂ ਵਾਰ ਡਖਣੇ; ਪੰਨਾ ੧੧੦੧)

**ਜਨੁ ਨਾਨਕੁ ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ ॥੪॥੧੦॥੧੭॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਮੈਂ ਜਨੁ=ਆਪ ਜੀ ਦਾ ਦਾਸ ਕਾਂਢਿਆ—ਕਹੀਂਦਾ

ਹਾਂ। ਹੇ ਹਰੀ! ਪਿਛਲੇ ਜੁਗਾਂ ਵਿਚ ਆਪ ਸੇਵਕਾਂ ਦੀ ਪੈਜ ਰਖਦੇ ਆਏ ਹੋ, ਹੁਣ ਮੇਰੀ ਪੈਜ ਰੱਖਣਾ ਕਰੋ। ੪। ੧੦। ੧੭।

## ਆਸਾ ਮਹਲਾ ੪ ॥

**ਜਿਨ ਮਸਤਕਿ ਧੁਰਿ ਹਰਿ ਲਿਖਿਆ**
**ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥**

ਹੇ ਹਰੀ ਰਾਮ ਰਾਜੇ! ਜਿਨ੍ਹਾਂ ਦੇ ਮੱਥੇ ਪਰ ਆਪ ਨੇ ਧੁਰੋਂ ਹੀ ਸ਼ੁਭ ਲੇਖ ਲਿਖਣਾ ਕੀਤਾ ਹੈ, ਉਨ੍ਹਾਂ ਨੂੰ ਪੂਰਨ ਸਤਿਗੁਰਾਂ ਦਾ ਉਪਦੇਸ਼ ਮਿਲਿਆ ਹੈ।

**ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥**

ਜਿਸ ਵੇਲੇ ਸਤਿਗੁਰਾਂ ਨੇ ਘਟਿ=ਹਿਰਦੇ ਵਿਚ ਗਿਆਨ ਰੂਪ ਦੀਵਾ ਜਗਾ ਕੇ ਅਗਿਆਨ ਰੂਪ ਹਨੇਰਾ ਦੂਰ ਕੀਤਾ।

**ਹਰਿ ਲਧਾ ਰਤਨੁ ਪਦਾਰਥੋ ਫਿਰਿ ਬਹੁੜਿ ਨ ਚਲਿਆ ॥**

ਤਾਂ ਫਿਰ ਹਰੀ ਰੂਪੀ ਰਤਨ ਪਦਾਰਥ ਲਧਾ=ਲੱਭ ਪਿਆ। ਬਹੁੜਿ=ਮੁੜ ਇਹ ਮਨ ਚਲਾਇਮਾਨ ਨਾ ਹੋਇਆ। ਅਥਵਾ :—ਫਿਰ ਜੂਨਾਂ ਵਿਚ ਨਹੀਂ ਜਾਂਦਾ।

**ਜਨ ਨਾਨਕ ਨਾਮੁ ਆਰਾਧਿਆ ਆਰਾਧਿ ਹਰਿ ਮਿਲਿਆ ॥੧॥**

ਗੁਰੂ ਜੀ ਆਖਦੇ ਹਨ—ਜਿਨ੍ਹਾਂ ਪੁਰਸ਼ਾਂ ਨੇ ਨਾਮ ਨੂੰ ਆਰਾਧਿਆ ਹੈ, ਉਹਨਾਂ ਨੂੰ ਆਰਾਧਿ=ਅਰਾਧਣ ਯੋਗ ਹਰੀ ਮਿਲ ਗਿਆ ਹੈ। ੧।

**ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ॥**

ਜਿਨ੍ਹਾਂ ਪੁਰਸ਼ਾਂ ਨੇ ਐਸੇ ਹਰੀ ਰਾਮ ਰਾਜੇ ਦੇ ਨਾਮ ਨੂੰ ਯਾਦ ਨਹੀਂ ਕੀਤਾ, ਉਹ ਪੁਰਸ਼ ਸੰਸਾਰ ਵਿਚ ਕਿਸ ਵਾਸਤੇ ਆਏ ਹਨ।

**ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ॥**

ਇਹ ਮਨੁੱਖਾ ਜਨਮ ਪ੍ਰਾਪਤ ਹੋਣਾ ਬੜਾ ਕਠਨ ਹੈ, ਜੇ ਪੁੰਨਾਂ ਕਰਕੇ ਮਿਲ ਵੀ ਜਾਵੇ ਤੇ ਨਾਮ ਨਾ ਜਪੇ ਤਾਂ ਨਿਸਚੇ ਸਮਝ ਲਓ ਇਹ ਮਨੁਖਾ ਜਨਮ ਸਾਰਾ ਵਾਹਿਗੁਰੂ ਨਾਮ ਜਪੇ ਬਿਨਾਂ ਨਿਸਫਲ ਚਲਿਆ ਜਾਂਦਾ ਹੈ।

ਯਥਾ :—ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥
ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥
(ਗਉੜੀ ਮ: ੯, ਪੰਨਾ ੨੨੦)

**ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ ॥**

ਮਨੁੱਖਾ ਜਨਮ ਜਿਹੜਾ ਮਿਲਿਆ ਹੋਇਆ ਹੈ, ਇਹ ਹੁਣ ਨਾਮ ਜਪਣ ਦਾ ਵਤੈ=ਸਮਾਂ ਸੀ,* ਪਰ ਇਸ ਨੇ ਵੇਲੇ ਸਿਰ ਹਰੀ ਨਾਮ ਨੂੰ ਬੀਜਣਾ ਨਹੀਂ ਕੀਤਾ। ਅਗੈ=ਪ੍ਰਲੋਕ ਵਿਚ ਜਿਸ ਵੇਲੇ ਭੁਖ ਲਗੇਗੀ ਤਾਂ ਕੀ ਖਾਵੇਗਾ।

ਯਥਾ :–ਮਨ ਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ ॥ (ਪੰਨਾ ੬੪੭)

**ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ ॥੨॥**

ਨਾਮ ਹੀਣ ਮਨਮੁਖਾਂ ਨੂੰ ਫਿਰ ਫਿਰ ਜਨਮ ਮਿਲਦਾ ਹੈ, ਗੁਰੂ ਜੀ ਆਖਦੇ ਹਨ–ਹਰੀ ਨੂੰ ਇਸੇ ਤਰ੍ਹਾਂ ਭਾਉਂਦਾ ਹੈ। ੨।

**ਤੂੰ ਹਰਿ ਤੇਰਾ ਸਭੁ ਕੋ ਸਭਿ ਤੁਧੁ ਉਪਾਏ ਰਾਮ ਰਾਜੇ ॥**

ਹੇ ਹਰੀ ਰਾਮ ਰਾਜੇ ! ਤੂੰ ਸਭ ਦਾ ਸੁਆਮੀ ਹੈਂ ਤੇ ਸਭ ਕੋਈ ਆਪ ਦਾ ਦਾਸ ਹੈ। ਸਾਰੇ ਜੀਵ ਆਪ ਨੇ ਹੀ ਉਪਾਏ=ਪੈਦਾ ਕੀਤੇ ਹਨ।

**ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ ਸਭਿ ਚਲਹਿ ਚਲਾਏ ॥**

ਕਿਛੁ=ਰੰਚਕ ਮਾਤ੍ਰ ਵੀ ਕਿਸੇ ਆਦਮੀ ਦੇ ਹਾਥਿ=ਅਧੀਨ ਕੁਝ ਵੀ ਨਹੀਂ ਹੈ। ਹੇ ਪਰਮਾਤਮਾ ! ਆਪ ਦੇ ਚਲਾਏ ਹੋਏ ਸਾਰੇ ਜੀਵ ਚੱਲ ਰਹੇ ਹਨ।

ਯਥਾ–ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥ ੩ ॥
(ਗਉੜੀ ਮ: ੫, ਪੰਨਾ ੨੦੬)

ਤਥਾ–ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ ਨਾਨਕ ਉਤਮੁ ਨੀਚੁ ਨ ਕੋਇ ॥੩੩॥ (ਪੰਨਾ ੭)

**ਜਿਨ੍ ਤੂੰ ਮੇਲਹਿ ਪਿਆਰੇ ਸੇ ਤੁਧੁ ਮਿਲਹਿ ਜੋ ਹਰਿ ਮਨਿ ਭਾਏ ॥**

ਹੇ ਪਿਆਰੇ ਵਾਹਿਗੁਰੂ ! ਜਿਨ੍ਹਾਂ ਨੂੰ ਤੂੰ ਆਪਣੇ ਨਾਲ ਮੇਲਦਾ ਹੈਂ, ਓਹੋ ਆਪ ਜੀ ਦੇ ਨਾਲ ਮਿਲਦੇ ਹਨ। ਹੇ ਹਰੀ ! ਜੋ ਤੁਹਾਡੇ ਮਨ ਨੂੰ ਭਾਏ=ਚੰਗੇ ਲਗੇ ਹਨ।

**ਜਨ ਨਾਨਕ ਸਤਿਗੁਰੁ ਭੇਟਿਆ ਹਰਿ ਨਾਮਿ ਤਰਾਏ ॥ ੩ ॥**

ਹੇ ਹਰੀ ! ਆਪ ਜੀ ਦੀ ਕ੍ਰਿਪਾ ਨਾਲ ਜਿਨ੍ਹਾਂ ਪੁਰਸ਼ਾਂ ਨੂੰ ਸਤਿਗੁਰੂ ਭੇਟਿਆ=ਮਿਲੇ ਹਨ, ਉਹਨਾਂ ਨੂੰ ਨਾਮ ਜਪਾ ਕੇ ਸੰਸਾਰ-ਸਮੁੰਦਰ ਤੋਂ ਤਾਰ ਦਿੱਤਾ ਹੈ। ੩।

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ**
**ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥**

ਕੋਈ ਰਾਗਾਂ ਦੁਆਰਾ, ਕੋਈ ਨਾਦੀ=ਵਾਜਿਆਂ ਦੁਆਰਾ, ਕੋਈ ਬੇਦੀ=ਵੇਦਾਂ ਦੁਆਰਾ ਬਹੁਤ

---

*ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ ॥
(ਗਉੜੀ ਵਾਰ ਮ: ੫, ਪੰਨਾ ੩੨੧)

ਹੀ ਪ੍ਰਕਾਰ ਨਾਲ ਹਰੀ ਜਸ ਨੂੰ ਗਾਉਂਦਾ ਹੈ, ਪਰੰਤੂ, ਇਸ ਤਰ੍ਹਾਂ ਕਰਨ ਨਾਲ ਹਰੀ ਰਾਮ ਰਾਜਾ ਭੀਜੈ=ਪ੍ਰਸੰਨ ਨਹੀਂ ਹੁੰਦਾ। ਯਥਾ—

ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ।
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ।
(ਧਨਾਸਰੀ ਮ: ੫ ਪੰਨਾ ੬੭੪)

ਤਥਾ—ਨ ਭੀਜੈ ਰਾਗੀ ਨਾਦੀ ਬੇਦਿ ॥ ਨ ਭੀਜੈ ਸੁਰਤੀ ਗਿਆਨੀ ਜੋਗਿ ॥
ਨ ਭੀਜੈ ਸੋਗੀ ਕੀਤੈ ਰੋਜਿ ॥ ਨ ਭੀਜੈ ਰੂਪੀ ਮਾਲੀ ਰੰਗਿ ॥
ਨ ਭੀਜੈ ਤੀਰਥਿ ਭਵਿਐ ਨੰਗਿ ॥ ਨ ਭੀਜੈ ਦਾਤੀ ਕੀਤੈ ਪੁੰਨਿ ॥
ਨ ਭੀਜੈ ਬਾਹਰਿ ਬੈਠਿਆ ਸੁੰਨਿ ॥ ਨ ਭੀਜੈ ਭੇੜਿ ਮਰਹਿ ਭਿੜਿ ਸੂਰ ॥
ਨ ਭੀਜੈ ਕੇਤੇ ਹੋਵਹਿ ਧੂੜ ॥ ਲੇਖਾ ਲਿਖੀਐ ਮਨ ਕੈ ਭਾਇ ॥
ਨਾਨਕ ਭੀਜੈ ਸਾਚੈ ਨਾਇ ॥ (ਸਾਰੰਗ ਵਾਰ ਮ: ੪, ਪੰਨਾ ੧੨੩੭)

## ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥

ਜਿਨ੍ਹਾਂ ਪੁਰਸ਼ਾਂ ਦੇ ਹਿਰਦੇ ਅੰਦਰ ਕਪਟ ਰੂਪੀ ਵਿਕਾਰੁ=ਰੋਗ ਹੈ। ਉਨ੍ਹਾਂ ਨੇ ਰੋ ਕੇ ਕੀ ਕਰ ਲੈਣਾ ਹੈ, ਕਿਉਂਕਿ ਰੋਣ ਕਰ ਕੇ ਪਰਮਾਤਮਾ ਪ੍ਰਸੰਨ ਨਹੀਂ ਹੁੰਦਾ, ਜਿੰਨਾਂ ਚਿਰ ਕਪਟ ਦੂਰ ਨਾ ਕਰੇ।

## ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ ॥

ਹਰੀ ਕਰਤਾ ਪਰਮਾਤਮਾ ਸਭ ਕੁਝ ਜਾਣਦਾ ਹੈ। ਕਪਟ ਵਾਲਿਆਂ ਦਾ ਸਿਰ ਰੋਗਾਂ ਦੇ ਹੱਥ ਦੇ ਦਿੰਦਾ ਹੈ। ਅਥਵਾ :—ਸਿਰਿ=ਸ਼ਰੋਮਣੀ ਰੋਗ ਕੋਹੜ, ਉਸ ਦੇ ਹੱਥ ਦਿੰਦਾ ਹੈ।

ਅਥਵਾ :—ਜਿਸ ਤਰ੍ਹਾਂ ਸਿਰ ਵਿਚ ਗੰਜ ਰੋਗ ਹੋਵੇ ਤਾਂ ਹੱਥ ਦੇਣ ਨਾਲ ਲੁਕਦਾ ਨਹੀਂ, ਤਿਵੇਂ ਕਪਟ ਰੂਪੀ ਰੋਗ ਰੋਣ ਕਰ ਕੇ ਛੁਪ ਨਹੀਂ ਸਕਦਾ।

## ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ
## ਹਰਿ ਭਗਤਿ ਹਰਿ ਲੀਜੈ ॥ ੪ ॥ ੧੧ ॥ ੧੮ ॥

ਗੁਰੂ ਜੀ ਆਖਦੇ ਹਨ, ਜਿਨ੍ਹਾਂ ਗੁਰਮੁਖਾਂ ਦਾ ਹਿਰਦਾ ਸੁਧੁ=ਪਵਿੱਤ੍ਰ ਹੈ, ਉਹ ਹਰ ਪ੍ਰਕਾਰ ਨਾਲ ਹਰੀ ਦੀ ਭਗਤੀ ਲੈਣਾ ਕਰਦੇ ਹਨ। ਅਥਵਾ :—ਉਹਨਾਂ ਭਗਤਾਂ ਨੂੰ ਹਰਿ ਹਰਿ ਪ੍ਰਭੂ ਆਪਣੇ ਵਿਚ ਲੀਜੈ=ਲੀਣ, ਅਰਥਾਤ ਅਭੇਦ ਕਰ ਲੈਂਦਾ ਹੈ। ੪। ੧੧। ੧੮।

## ਆਸਾ ਮਹਲਾ ੪ ॥

## ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥

ਜਿਨ੍ਹਾਂ ਦੇ ਅੰਦਰ ਹਰਿ ਹਰਿ ਰਾਮ ਰਾਜੇ ਦੀ ਪ੍ਰੀਤੀ ਹੈ, ਉਹ ਪੁਰਸ਼ ਸੁਘੜ=ਚੰਗੀ

ਟਕਸਾਲ ਵਿਚ ਘੜੇ ਹੋਏ ਚਤੁਰ ਤੇ ਸਿਆਣੇ ਹਨ।

**ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥**

ਜੇਕਰ ਉਹ ਪੁਰਸ਼ ਕਦੇ ਬਾਹਰੋਂ ਭੁਲ ਚੁਕ ਕਰਕੇ ਕੋਈ ਬੇਅਦਬੀ ਦੀ ਗੱਲ ਬੋਲ ਵੀ ਪੈਣ, ਭੀ=ਤਾਂ ਭੀ ਉਹ ਹਰੀ ਨੂੰ ਖਰੇ=ਚੰਗੇ ਲੱਗਦੇ ਹਨ।

**ਹਰਿ ਸੰਤਾ ਨੋ ਹੋਰੁ ਥਾਉ ਨਾਹੀ ਹਰਿ ਮਾਣੁ ਨਿਮਾਣੇ ॥**

ਸੰਤਾਂ ਨੂੰ ਹਰੀ ਤੋਂ ਬਗੈਰ ਹੋਰ ਕੋਈ ਜਗ੍ਹਾ ਨਹੀਂ, ਕਿਉਂਕਿ ਹਰੀ ਨਿਮਾਣਿਆਂ ਦਾ ਮਾਣ ਹੈ। ਯਥਾ—

ਹਰਿ ਜੀਉ ਨਿਮਾਣਿਆ ਤੂੰ ਮਾਣੁ... ॥ (ਸੋਰਠਿ ਮ: ੫, ਪੰਨਾ ੬੨੪)

**ਜਨ ਨਾਨਕ ਨਾਮੁ ਦੀਬਾਣੁ ਹੈ ਹਰਿ ਤਾਣੁ ਸਤਾਣੇ ॥੧॥**

ਸਤਿਗੁਰ ਦੇਵ ਜੀ ਆਖਦੇ ਹਨ—ਗੁਰਮੁਖਾਂ ਨੂੰ ਕੇਵਲ ਨਾਮ ਦਾ ਦੀਬਾਣੁ=ਆਸਰਾ ਹੈ। ਹਰੀ ਦੇ ਤਾਣੁ=ਬਲ ਕਰ ਕੇ ਉਹ ਸਤਾਣੇ=ਸਹਿਤ ਬਲ ਦੇ ਹੋਏ ਹਨ।੧।

**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥**

ਰਾਮ ਰਾਜੇ ਦੇ ਸਰੂਪ ਮੇਰੇ ਸਤਿਗੁਰੂ ਜਿਸ ਜਗ੍ਹਾ ਤੇ ਜਾ ਕੇ ਬੈਠਦੇ ਹਨ, ਓਹੋ ਅਸਥਾਨ ਸੋਭਨੀਕ ਹੋ ਜਾਂਦਾ ਹੈ।

**ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥**

ਨਿਤਨੇਮੀ ਗੁਰ ਸਿੱਖਾਂ ਨੇ ਓਹੀ ਥਾਨੁ=ਟਿਕਾਣਾ ਭਾਲਿਆ=ਲੱਭਣਾ ਕੀਤਾ ਹੈ ਅਤੇ ਗੁਰਾਂ ਦੀ ਪਵਿੱਤ੍ਰ ਚਰਨ ਧੂੜ ਲੈ ਕੇ ਮੂੰਹ ਉਤੇ ਲਾਉਣੀ ਕੀਤੀ ਹੈ। ਜਿਵੇਂ ਤੀਸਰੇ ਪਾਤਿਸ਼ਾਹ ਜੀ ਨੂੰ ਬਾਬਾ ਬੁੱਢਾ ਜੀ ਤੇ ਹੋਰ ਸਿੱਖਾਂ ਨੇ 'ਸੰਨ੍ਹ ਸਾਹਿਬ' ਵਾਲੀ ਜਗ੍ਹਾ ਤੇ ਜਾ ਕੇ ਲੱਭ ਲਿਆ ਸੀ।

**ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ ॥**

ਉਹਨਾਂ ਗੁਰ ਸਿਖਾਂ ਦੀ ਘਾਲ=ਮੇਹਨਤ, ਸੇਵਾ ਕੀਤੀ ਹੋਈ ਥਾਇ ਪਈ=ਸਫਲ ਹੋਈ ਹੈ, ਜਿਨ੍ਹਾਂ ਨੇ ਅਕਾਲ ਪੁਰਖ ਦਾ ਨਾਮ ਧਿਆਉਣਾ ਕੀਤਾ ਹੈ।

**ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥੨॥**

ਜਿਨ੍ਹਾਂ ਨੇ ਸ਼ਰਧਾ ਸਹਿਤ ਸਤਿਗੁਰੂ ਅਮਰਦਾਸ ਸਾਹਿਬ ਜੀ ਨੂੰ ਪੂਜਣਾ ਕੀਤਾ ਹੈ। ਹਰੀ ਨੇ ਤਿਨ੍ਹਾਂ ਗੁਰਸਿੱਖਾਂ ਨੂੰ ਸਾਰੇ ਜਗਤ ਵਿਚ ਪੂਜਨੀਕ ਕਰਵਾ ਦਿਤਾ ਹੈ। ਜਿਵੇਂ—

੧. ਸਚਨ ਸਚ, ੨. ਮੱਥੋ ਮੁਰਾਰੀ, ੩. ਬੇਣੀ ਪੰਡਿਤ, ੪. ਗੰਗੋ ਸ਼ਾਹ, ੫. ਮਾਈ ਦਾਸ ਵੈਸ਼ਨੋ. ੬. ਮਾਣਕ ਚੰਦ।

ਆਦਿਕ ਸਿੱਖਾਂ ਨੂੰ ਉਪਦੇਸ਼ ਦੇ ਕੇ ਬਾਈ ਮੰਜੀਆਂ ਬਖਸ਼ ਕੇ ਸੰਸਾਰ ਦਾ ਪੂਜਨੀਕ ਬਣਾਇਆ ਹੈ।

**ਗੁਰਸਿਖਾ ਮਨਿ ਹਰਿ ਪ੍ਰੀਤਿ ਹੈ ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥**

ਹੇ ਹਰੀ ਰਾਮ ਰਾਜੇ ! ਤੇਰੀ ਪ੍ਰਾਪਤਾ ਲਈ ਗੁਰਸਿੱਖਾਂ ਦੇ ਮਨ ਵਿਚ ਹਰ ਵੇਲੇ ਹਰੀ ਨਾਮ ਜਪਣ ਨਾਲ ਪ੍ਰੀਤੀ ਹੈ ।

**(ਪੰਨਾ ੪੫੧) ਕਰਿ ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ ॥**

ਪੂਰਨ ਸਤਿਗੁਰਾਂ ਦੀ ਸੇਵਾ ਕਰਿ=ਹੱਥਾਂ ਨਾਲ ਕਰਦੇ ਹਨ, ਜਿਸ ਤੇ ਮੇਰ ਤੇਰ ਦੀ ਭੁਖ ਲਹਿ ਜਾਇ=ਦੂਰ ਹੋ ਜਾਵੇ ।

**ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ ॥**

ਸੇਵਾ ਦੇ ਪ੍ਰਤਾਪ ਕਰ ਕੇ ਗੁਰਸਿੱਖਾਂ ਦੀ ਭੁੱਖ ਸਾਰੀ ਦੂਰ ਹੋ ਗਈ ਹੈ, ਉਨ੍ਹਾਂ ਗੁਰਸਿੱਖਾਂ ਦੇ ਪਿਛੇ ਲੱਗ ਕੇ ਹੋਰ ਘਨੇਰੀ=ਬਹੁਤੀ ਸ੍ਰਿਸ਼ਟੀ ਭੋਜਨ ਖਾਣਾ ਕਰਦੀ ਹੈ ।

ਯਥਾ—ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ ॥
ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥
(ਗਉੜੀ ਵਾਰ ਮ: ੪, ਪੰਨਾ ੩੦੯)

**ਜਨ ਨਾਨਕ ਹਰਿ ਪੁੰਨੁ ਬੀਜਿਆ**
**ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥ ੩ ॥**

ਸਤਿਗੁਰ ਦੇਵ ਜੀ ਆਖਦੇ ਹਨ—ਗੁਰਮੁਖਾਂ ਨੇ ਹਰੀ ਨਾਮ ਜਪਣ ਰੂਪੀ ਪੁੰਨ ਰਿਦੇ ਰੂਪੀ ਭੂਮੀ ਵਿਚ ਬੀਜਣਾ ਕੀਤਾ ਹੈ, ਹਰੀ ਨਾਮ ਜਪਣ ਰੂਪੀ ਪੁੰਨ ਦੇ ਪ੍ਰਭਾਵ ਕਰ ਕੇ ਉਨ੍ਹਾਂ ਨੂੰ ਫਿਰ ਕਿਸੇ ਪਦਾਰਥ ਕੇਰੀ=ਦੀ ਤੋਟਿ ਨ ਆਵੈ=ਕਮੀ ਨਹੀਂ ਆਉਂਦੀ । ੩ ।

**ਗੁਰਸਿਖਾ ਮਨਿ ਵਾਧਾਈਆ ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ॥**

ਉਨ੍ਹਾਂ ਗੁਰਸਿਖਾਂ ਦੇ ਮਨ ਵਿਚ ਹਮੇਸ਼ਾਂ ਵਧਾਈਆਂ=ਖੁਸ਼ੀਆਂ ਰਹਿੰਦੀਆਂ ਹਨ, ਜਿਨ੍ਹਾਂ ਨੇ ਰਾਮ ਰਾਜੇ ਅਕਾਲ ਪੁਰਖ ਸਰੂਪ ਮੇਰੇ ਸਤਿਗੁਰਾਂ ਦਾ ਦਰਸ਼ਨ ਵੇਖਣਾ ਕੀਤਾ ਹੈ ।

**ਕੋਈ ਕਰਿ ਗਲ ਸੁਣਾਵੈ ਹਰਿ ਨਾਮ ਕੀ**
**ਸੋ ਲਗੈ ਗੁਰਸਿਖਾ ਮਨਿ ਮਿਠਾ ॥**

ਜੋ ਕੋਈ ਪੁਰਸ਼ ਹਰੀ ਨਾਮ ਦੀ ਗੱਲ ਸੁਣਾਉਣਾ ਕਰਦਾ ਹੈ, ਉਹ ਪੁਰਸ਼ ਗੁਰਸਿੱਖਾਂ ਦੇ ਮਨ ਵਿਚ ਬਹੁਤ ਮਿੱਠਾ=ਪਿਆਰਾ ਲੱਗਦਾ ਹੈ । ਯਥਾ—

ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥

ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥
(ਵਡਹੰਸ ਮ: ੧, ਪੰਨਾ ੫੫੮)

## ਹਰਿ ਦਰਗਹ ਗੁਰਸਿਖ ਪੈਨਾਈਅਹਿ ਜਿਨ੍ਾ ਮੇਰਾ ਸਤਿਗੁਰੁ ਤੁਠਾ ॥

ਜਿਨ੍ਹਾਂ ਉਪਰ ਮੇਰਾ ਸਤਿਗੁਰੂ ਤੁਠਾ=ਪ੍ਰਸੰਨ ਹੋਇਆ ਹੈ, ਤਿਨ੍ਹਾਂ ਗੁਰਸਿੱਖਾਂ ਨੂੰ ਹਰੀ ਦੀ ਦਰਗਾਹ ਵਿਚ ਆਦਰ ਦਾ ਸਿਰੋਪਾ ਪਹਿਨਾਇਆ ਜਾਂਦਾ ਹੈ।

## ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਵੁਠਾ ॥੪॥੧੨॥੧੯॥

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਦੇ ਮਨ ਵਿਚ ਹਰਿ ਹਰਿ ਦਾ ਨਾਮ ਵੁਠਾ=ਵਸਿਆ ਹੈ, ਉਹ ਗੁਰਮੁਖ ਜਨ ਹਰਿ ਹਰਿ ਦਾ ਸਰੂਪ ਹੋਇਆ ਹੈ। ੪। ੧੨। ੧੯।

## ਆਸਾ ਮਹਲਾ ੪ ॥

## ਜਿਨ੍ਾ ਭੇਟਿਆ ਮੇਰਾ ਪੂਰਾ ਸਤਿਗੁਰੂ ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ ॥

ਜਿਨ੍ਹਾਂ ਨੂੰ ਮੇਰਾ ਪੂਰਾ ਸਤਿਗੁਰੂ ਭੇਟਿਆ=ਮਿਲਿਆ ਹੈ, ਉਨ੍ਹਾਂ ਨੂੰ ਹਰੀ ਰਾਮ ਰਾਜੇ=ਅਕਾਲ ਪੁਰਖ ਦਾ ਸੱਚਾ ਨਾਮ ਦ੍ਰਿੜਾਉਂਦੇ ਹਨ।

## ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ ਜੋ ਹਰਿ ਨਾਮੁ ਧਿਆਵੈ ॥

ਉਸ ਪੁਰਸ਼ ਦੇ ਦਿਲ 'ਚੋਂ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁਖ ਸਾਰੀ ਦੂਰ ਹੋ ਜਾਂਦੀ ਹੈ, ਜੋ ਹਰੀ ਨਾਮ ਧਿਆਉਂਦਾ ਹੈ।

## ਜੋ ਹਰਿ ਹਰਿ ਨਾਮੁ ਧਿਆਇਦੇ ਤਿਨ੍ ਜਮੁ ਨੇੜਿ ਨ ਆਵੈ ॥

ਜੋ ਗੁਰਮੁਖ ਜਨ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ, ਉਨ੍ਹਾਂ ਦੇ ਪਾਸ ਜਮ ਨਹੀਂ ਆਉਂਦਾ।

ਯਥਾ—ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ ॥
(ਆਸਾ ਮ: ੫, ਪੰਨਾ ੪੫੭)

## ਜਨ ਨਾਨਕ ਕਉ ਹਰਿ ਕ੍ਰਿਪਾ ਕਰਿ
## ਨਿਤ ਜਪੈ ਹਰਿ ਨਾਮੁ ਹਰਿ ਨਾਮਿ ਤਰਾਵੈ ॥ ੧ ॥

ਹੇ ਹਰੀ ! ਮੈਂ ਜਨ ਉਪਰ ਕ੍ਰਿਪਾ ਦ੍ਰਿਸ਼ਟੀ ਕਰ, ਜਿਸ ਕਰਕੇ ਨਿਤਾਪ੍ਰਤੀ ਹਰੀ ਨਾਮ ਨੂੰ ਆਪ ਜਪੀਏ ਅਤੇ ਦੂਜਿਆਂ ਨੂੰ ਹਰੀ ਨਾਮ ਦਾ ਜਾਪ ਕਰਵਾ ਕੇ ਸੰਸਾਰ-ਸਮੁੰਦਰ ਤੋਂ ਪਾਰ ਕਰੀਏ। ਅਥਵਾ :—ਨਿਤਾਪ੍ਰਤੀ ਉਸ ਹਰੀ ਨਾਮ ਨੂੰ ਜਪੀਏ ਜੋ ਹਰੀ ਨਾਮੀ ਸੰਸਾਰ ਤੋਂ ਤਰਾਉਂਦਾ ਹੈ। ੧।

ਇਕ ਸਿੱਖ ਨੇ ਆ ਕੇ ਗੁਰੂ ਸਾਹਿਬ ਜੀ ਅੱਗੇ ਬੇਨਤੀ ਕੀਤੀ—ਐ ਗੁਰੂ ਜੀ ! ਹਰ-ਇਕ ਮਨੁੱਖ

ਦੇ ਮਨ ਵਿਚ ਇੱਛਾ ਹੁੰਦੀ ਹੈ ਕਿ ਮੇਰੇ ਕਿਸੇ ਕੰਮ ਵਿਚ ਵਿਘਨ ਨਾ ਪਵੇ ਪਰ ਆਪ ਕ੍ਰਿਪਾ ਕਰਕੇ ਇਹ ਦਸੋ–

(੧) ਸੰਸਾਰਕ ਅਤੇ ਪ੍ਰਮਾਰਥਕ ਕੰਮਾਂ ਵਿਚ ਵਿਘਨ ਕਿਸ ਨੂੰ ਨਹੀਂ ਹੁੰਦਾ ?
(੨) ਸਾਰੇ ਲੋਕ ਕਿਸ ਦੀ ਪੂਜਾ ਕਰਦੇ ਹਨ ?
(੩) ਸਦਾ ਸੁਖ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ ?
(੪) ਉਸ ਹਰੀ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ ?

ਸਿੱਖ ਪਾਸੋਂ ਇਹ ਚਾਰ ਪ੍ਰਸ਼ਨ ਸੁਣ ਕੇ ਹੁਣ ਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ–

**ਜਿਨੀ ਗੁਰਮੁਖਿ ਨਾਮੁ ਧਿਆਇਆ**
**ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥**

ਜਿਨ੍ਹਾਂ ਗੁਰਮੁਖਾਂ ਨੇ ਰਾਮ ਰਾਜੇ=ਅਕਾਲ ਪੁਰਖ ਦਾ ਨਾਮ ਧਿਆਉਣਾ ਕੀਤਾ ਹੈ, ਉਨ੍ਹਾਂ ਨੂੰ ਫਿਰ ਕਿਸੇ ਕੰਮ ਵਿਚ ਕੋਈ ਵਿਘਨ ਨਹੀਂ ਹੁੰਦਾ।

**ਜਿਨਾ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ ॥**

ਜਿਨ੍ਹਾਂ ਨੇ ਅਕਾਲ ਪੁਰਖ ਰੂਪ ਸਤਿਗੁਰਾਂ ਨੂੰ ਮਨਾਉਣਾ ਕੀਤਾ ਹੈ, ਉਨ੍ਹਾਂ ਗੁਰਮੁਖਾਂ ਨੂੰ ਸਭ ਕੋਈ ਪੂਜਣਾ ਕਰਦਾ ਹੈ।

**ਜਿਨੀ ਸਤਿਗੁਰੁ ਪਿਆਰਾ ਸੇਵਿਆ ਤਿਨਾ ਸੁਖੁ ਸਦ ਹੋਈ ॥**

ਜਿਨ੍ਹਾਂ ਨੇ ਪਿਆਰੇ ਸਤਿਗੁਰਾਂ ਨੂੰ ਸੇਵਣਾ ਕੀਤਾ ਹੈ, ਉਨ੍ਹਾਂ ਨੂੰ ਹਮੇਸ਼ਾਂ ਸੁਖ ਦੀ ਪ੍ਰਾਪਤੀ ਹੁੰਦੀ ਹੈ। ਅਥਵਾ :–ਸਦ=ਸਰੇਸ਼ਟ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਜਿਨਾ ਨਾਨਕੁ ਸਤਿਗੁਰੁ ਭੇਟਿਆ ਤਿਨਾ ਮਿਲਿਆ ਹਰਿ ਸੋਈ ॥ ੨ ॥**

ਸਤਿਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ–ਜਿਨ੍ਹਾਂ ਨੂੰ ਪੂਰਨ ਸਤਿਗੁਰਾਂ ਦਾ ਉਪਦੇਸ਼ ਮਿਲਿਆ ਹੈ, ਉਨ੍ਹਾਂ ਨੂੰ ਉਹ ਹਰੀ ਪ੍ਰਾਪਤ ਹੋਇਆ ਹੈ।੨।

**ਜਿਨਾ ਅੰਤਰਿ ਗੁਰਮੁਖਿ ਪ੍ਰੀਤਿ ਹੈ ਤਿਨ੍ ਹਰਿ ਰਖਣਹਾਰਾ ਰਾਮ ਰਾਜੇ ॥**

ਜਿਨ੍ਹਾਂ ਗੁਰਮੁਖਾਂ ਅੰਦਰ ਰਾਮਰਾਜੇ=ਅਕਾਲ ਪੁਰਖ ਦੀ ਪ੍ਰੀਤੀ ਹੈ, ਉਨ੍ਹਾਂ ਦੀ ਰਖਿਆ ਕਰਨ ਵਾਲਾ ਆਪ ਹਰੀ ਹੈ।

**ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿ ਨਾਮੁ ਪਿਆਰਾ ॥**

ਉਨ੍ਹਾਂ ਗੁਰਮੁਖਾਂ ਦੀ ਨਿੰਦਿਆ ਕੋਈ ਕਿਵੇਂ ਕਰ ਸਕਦਾ ਹੈ, ਭਾਵ ਕੋਈ ਨਹੀਂ ਕਰ ਸਕਦਾ। ਜਿਨ੍ਹਾਂ ਨੂੰ ਹਰੀ ਦਾ ਨਾਮ ਜਪਣਾ ਪਿਆਰਾ ਲੱਗਦਾ ਹੈ।

**ਜਿਨ ਹਰਿ ਸੇਤੀ ਮਨੁ ਮਾਨਿਆ ਸਭ ਦੁਸਟ ਝਖ ਮਾਰਾ ॥**

ਜਿਨ੍ਹਾਂ ਦਾ ਵਾਹਿਗੁਰੂ ਨਾਲ ਮਨ ਮੰਨਿਆਂ ਗਿਆ ਹੈ, ਉਨ੍ਹਾਂ ਨਾਲ ਚਾਹੇ ਸਾਰੇ ਦੁਸ਼ਟ ਆਦਮੀ

ਮਿਲ ਕੇ ਝਖਾਂ ਮਾਰਨ ਪਰ ਉਸ ਦਾ ਵਿਗਾੜ ਕੁਝ ਨਹੀਂ ਕਰ ਸਕਦੇ।

**ਜਨ ਨਾਨਕ ਨਾਮੁ ਧਿਆਇਆ ਹਰਿ ਰਖਣਹਾਰਾ ॥੩॥**

ਸਤਿਗੁਰੂ ਰਾਮਦਾਸ ਜੀ ਆਖਦੇ ਹਨ–ਜਿਨ੍ਹਾਂ ਗੁਰਮੁਖਾਂ ਨੇ ਨਾਮ ਧਿਆਉਣਾ ਕੀਤਾ ਹੈ, ਉਨ੍ਹਾਂ ਦੀ ਰਖਿਆ ਕਰਨ ਵਾਲਾ ਹਰੀ ਆਪ ਹੈ। ੩।

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥**

ਹਰੀ ਰਾਮ ਰਾਜਾ=ਅਕਾਲ ਪੁਰਖ ਜੁਗਾਂ ਜੁਗਾਂ ਵਿਚ ਆਪ ਹੀ ਭਗਤਾਂ ਨੂੰ ਉਤਪੰਨ ਕਰਦਾ ਹੈ, ਫੇਰ ਆਪ ਹੀ ਸਾਖਿਆਤ ਆ ਕੇ ਭਗਤਾਂ ਦੀ ਪੈਜ=ਇੱਜ਼ਤ ਰੱਖਦਾ ਹੈ।

**ਹਰਨਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥**

ਹਰਨਾਖਸ਼ ਜੋ ਦੁਸ਼ਟ ਦੈਂਤ ਹੈ, ਉਸ ਨੂੰ ਮਾਰ ਕੇ ਹਰੀ ਨੇ ਪ੍ਰਹਿਲਾਦ ਭਗਤ ਨੂੰ ਅਨੇਕਾਂ ਕਸ਼ਟਾਂ ਤੋਂ ਬਚਾ ਕੇ ਸੰਸਾਰ-ਸਮੁੰਦਰ ਤੋਂ ਤਾਰਨਾ ਕੀਤਾ*।

**ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆਂ ॥**

ਵੇਦ ਵਿਦਿਆ ਕੰਠਾਗਰ ਹੋਣ ਦੇ ਹੰਕਾਰ ਕਰਕੇ ਜੋ ਹੰਕਾਰੀ ਬ੍ਰਾਹਮਣ ਸਨ, ਹਰ-ਇਕ ਦੀ ਨਿੰਦਿਆ ਕਰਨ ਵਾਲੇ, ਉਨ੍ਹਾਂ ਨੂੰ ਔਂਡੇ ਸ਼ਹਿਰ ਦੇ ਨਾਗ ਮੰਦਰ ਦੀ ਪਿੱਠ ਦੇ ਕੇ ਨਾਮਦੇਵ ਭਗਤ ਨੂੰ ਆਪਣੇ ਮੁਖ ਲਾਉਣਾ ਕੀਤਾ।

---

*ਸਤਜੁਗ ਵਿਚ ਤਪ ਕਰਕੇ ਹਰਨਾਖਸ਼ ਨੇ ਬ੍ਰਹਮਾਂ ਤੋਂ ਇਹ ਵਰ ਲਿਆ ਕਿ ਦੇਵਤਾ, ਦੈਂਤ, ਗੰਧਰਬ, ਨਾਗ, ਮਨੁਖ ਆਦਿਕ ਮੈਨੂੰ ਕੋਈ ਨਾ ਮਾਰ ਸਕੇ, ਅਤੇ ਨਾ ਹੀ ਸ਼ਸਤ੍ਰਾਂ ਅਸਤ੍ਰਾਂ ਕਰਕੇ ਮਰਾਂ, ਨਾ ਦਿਨੇ ਮਰਾਂ ਨਾ ਰਾਤੀਂ। ਇਤਿਆਦਿਕ ਵਰ ਪਾ ਕੇ ਬੜਾ ਨਿਰਭੈ ਹੋ ਗਿਆ। ਦੇਵ ਲੋਕ ਖੋਹ ਕੇ ਦੇਵਤਿਆਂ ਨੂੰ ਭਾਰੀ ਦੁਖ ਦਿੱਤਾ ਅਤੇ ਵਿਸ਼ਨੂੰ ਨੂੰ ਭਜਾ ਕੇ ਆਪਣਾ ਨਾਮ ਜਪਾਇਆ–

'ਜਲੇ ਹਰਨਾਖਸ਼, ਥਲੇ ਹਰਨਾਖਸ਼, ਹੈ ਹੀ ਹਰਨਾਖਸ਼, ਹੋਸੀ ਵੀ ਹਰਨਾਖਸ਼।'

ਪੁਨਾ–ਇਸ ਨੇ ਆਪਣੇ ਪੁਤ੍ਰ ਪ੍ਰਹਿਲਾਦ ਨੂੰ ਬੜਾ ਦੁੱਖ ਦਿੱਤਾ ਤਾਂ ਪਰਮਾਤਮਾ ਨੇ ਨਰਸਿੰਘ ਅਵਤਾਰ ਧਾਰ ਕੇ ਬ੍ਰਹਮਾ ਦੇ ਦਿਤੇ ਹੋਏ ਵਰ ਵੀ ਪੂਰੇ ਕੀਤੇ। ਪ੍ਰਹਿਲਾਦ ਦੀ ਰੱਖਿਆ ਵਾਸਤੇ ਦਲੀਜ ਤੇ ਬੈਠ ਕੇ ਹਰਨਾਖਸ਼ ਨੂੰ ਆਪਣੇ ਪੱਟਾਂ ਤੇ ਰੱਖ ਕੇ ਸ਼ਾਮ ਵੇਲੇ ਨੌਹਾਂ ਨਾਲ ਚੀਰ ਦਿੱਤਾ।

†ਬੰਬਈ ਦੇ ਇਲਾਕੇ ਜ਼ਿਲਾ ਸਤਾਰਾ ਵਿਖੇ 'ਨਰਸ਼ੀ ਬਾਮ੍ਹਣੀ' ਨਾਮੇ ਪਿੰਡ ਵਿਚ 'ਦਮਸੇਟੀ' ਨਾਮੇ ਪਿਤਾ ਦੇ ਘਰ ਗੋਨਾਬਾਈ ਦੇ ਉਦਰ ਤੋਂ ਸੰਮਤ ੧੩੨੯ ਕੱਤਕ ਸੁਦੀ ਇਕਾਦਸ਼ੀ ਨੂੰ ਨਾਮਦੇਵ ਜੀ ਦਾ ਜਨਮ ਹੋਇਆ। ਨਾਮਦੇਵ ਜੀ ਦੇ ਪਿਤਾ ਮਾਤਾ ਕ੍ਰਿਸ਼ਨ ਜੀ ਦੇ ਉਪਾਸ਼ਕ ਸਨ, ਇਸ ਕਰ ਕੇ ਬਾਲ ਅਵਸਥਾ ਤੋਂ ਆਪ ਭੀ ਕ੍ਰਿਸ਼ਨ ਜੀ ਦੇ ਉਪਾਸ਼ਕ ਹੋ ਗਏ। ਜਿਉਂ ਜਿਉਂ

(ਬਾਕੀ ਦੇਖੋ ੫੩੩ ਤੇ)

**ਜਨ ਨਾਨਕ ਐਸਾ ਹਰਿ ਸੇਵਿਆ**
**ਅੰਤਿ ਲਏ ਛਡਾਇਆ ॥੪॥੧੩॥੨੦॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਗੁਰਮੁਖਾਂ ਨੇ ਅਜਿਹੇ ਹਰੀ ਨੂੰ ਸੇਵਣਾ ਕੀਤਾ ਹੈ ਭਾਵ ਉਸ ਦਾ ਸਿਮਰਨ ਕੀਤਾ ਹੈ, ਉਹਨਾਂ ਨੂੰ ਅੰਤਮ ਸਮੇਂ ਜਮਦੂਤਾਂ ਪਾਸੋਂ ਛੁਡਾ ਲੈਂਦਾ ਹੈ।੪।੧੩।੨੦। (ਛਕੇ ਸਮਾਪਤ)

---

(ਸਫਾ ੫੩੨ ਦੇ ਫੁਟਨੋਟ ਦੀ ਬਾਕੀ)

ਉਮਰ ਵਧਦੀ ਗਈ, ਤਿਉਂ ਤਿਉਂ ਭਗਤੀ ਭਾਵ ਦੀ ਰੰਗਤ ਚੜ੍ਹਦੀ ਗਈ।

ਜਿਸ ਵੇਲੇ ਆਪ ਨੌਜਵਾਨ ਹੋ ਗਏ ਤਾਂ 'ਗੋਬਿੰਦ ਸੇਟੀ' ਦੀ ਬੇਟੀ 'ਰਾਜਾ ਬਾਈ' ਨਾਲ ਆਪ ਦੀ ਸ਼ਾਦੀ ਹੋ ਗਈ। ਆਪ ਦੇ ਘਰ ਚਾਰ ਪੁਤ੍ਰ—ਨਾਰਾਇਣ, ਮਹਾਂਦੇਵ, ਗੋਬਿੰਦ, ਵਿੱਠਲ ਅਤੇ ਇਕ ਲੜਕੀ ਲਿੰਬਾ ਬਾਈ ਨਾਮ ਕਰਕੇ ਪੈਦਾ ਹੋਈ।

ਨਾਮਦੇਵ ਜੀ ਪਹਿਲੇ ਠਾਕਰ ਪੂਜਨ ਕਰਦੇ ਅਤੇ ਦੁਧ ਆਦਿਕ ਪਿਲਾਉਂਦੇ ਰਹੇ।

ਯਥਾ :—ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥ ੧ ॥ ਰਹਾਉ ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥
(ਭੈਰਉ ਨਾਮਦੇਵ, ਪੰਨਾ ੧੧੬੪)

ਅਤੇ ਨਾਮਦੇਵ ਜੀ ਨੇ ਆਪਣਾ ਸੁਆਮੀ ਕ੍ਰਿਸ਼ਨ ਦਸਿਆ ਹੈ—
ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥
ਰਹਾਉ ॥ ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥
ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾ ਪਤੀ ॥੨॥
ਧਨਿ ਧਨਿ ਬਨ ਖੰਡ ਬਿੰਦ੍ਰਾ ਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥
ਬੇਨੁ ਬਜਾਵੈ ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨਦੁ ਕਰੈ ॥੪॥
(ਮਾਲੀ ਗਉੜਾ, ਪੰਨਾ ੯੮੮)

ਫਿਰ ਨਾਮਦੇਵ ਜੀ ਆਪਣੇ ਗੁਰੂ ਗਿਆਨ ਦੇਵ ਜੀ ਦੇ ਨਾਲ ਤੀਰਥ ਯਾਤਰਾ ਕਰਦੇ ਰਹੇ। ਇਸੇ ਯਾਤਰਾ ਦੌਰਾਨ ਆਪ ਦਿੱਲੀ ਦੇ ਬਾਦਸ਼ਾਹ ਨੇ ਆਪ ਨੂੰ ਗ੍ਰਿਫਤਾਰ ਕਰ ਲਿਆ ਤੇ ਬਹੁਤ

(ਬਾਕੀ ਦੇਖੋ ੫੩੪ ਤੇ)

## ਆਸਾ ਮਹਲਾ ੪ ਛੰਤ ਘਰੁ ੫ ੧ ੴ ਸਤਿਗੁਰ ਪ੍ਰਸਾਦਿ ॥

## ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ ॥

ਮਨ ਪ੍ਰਤੀ ਉਪਦੇਸ਼ ਦਿੰਦੇ ਹਨ–ਹੇ ਮੇਰੇ ਮਨ ਸਰੂਪ ਦੇਸ ਤੋਂ ਪਰ੍ਹੇ, ਵੇ ਪਿਆਰੇ=ਹੇ ਪਿਆਰੇ ਮਨ! ਤੂੰ ਸਰੂਪ-ਘਰ ਵਿਚ ਆਉਣਾ ਕਰ।

---

(ਸਫਾ ੫੩੩ ਦੇ ਫੁਟਨੋਟ ਦੀ ਬਾਕੀ)

ਦੁੱਖ ਦਿੱਤਾ। ਇਸ ਸਬੰਧੀ ਆਪਣਾ ਹੱਡ ਬੀਤਿਆ ਸਾਰਾ ਹਾਲ ਭੈਰਉ ਰਾਗ ਵਿਚ ਦੱਸਿਆ ਹੈ :–

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮਾਰੇ ਕਾਮਾ ॥ ੧ ॥ ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥ ੧ ॥ ਰਹਾਉ ॥ ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਇ ॥ ੨ ॥ ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥ ੩ ॥ ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥ ੪ ॥ ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥ ੫ ॥ (ਪੰਨਾ ੧੧੬੫)

ਫਿਰ ਜਿਸ ਵੇਲੇ ਆਪ ਜੀ ਨੇ ਔਂਡੇ ਸ਼ਹਿਰ ਜਾ ਕੇ ਨਾਗ ਮੰਦਰ ਵਿਚ ਛੈਣਿਆਂ ਦੀ ਜਗ੍ਹਾ ਜੁਤੀਆਂ ਖੜਕਾਈਆਂ ਹਨ ਤੇ ਬ੍ਰਾਹਮਣਾਂ ਨੇ ਧੱਕੇ ਮਾਰਕੇ ਮੰਦਰ 'ਚੋਂ ਬਾਹਰ ਕੱਢ ਦਿੱਤਾ ਤੇ ਆਪ ਜੀ ਨੇ ਮੰਦਰ ਦੇ ਪਿਛੇ ਬੈਠ ਕੇ ਮਲਾਰ ਰਾਗ ਵਿਚ ਸ਼ਬਦ ਉਚਾਰਿਆ ਹੈ–

ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥ ੧ ॥ ਰਹਾਉ ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰ ਸਭ ਕੋਪਿਲਾ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥ ੧ ॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛਉਡੀ ਹੋਇਲਾ ॥ ੨ ॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿ ਭੁਜ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥ ੩ ॥
(ਪੰਨਾ ੧੨੯੨)

ਇਹ ਸ਼ਬਦ ਸੁਣਕੇ ਮੰਦਰ ਦਾ ਮੂੰਹ ਫੇਰ ਕੇ ਆਪ ਦੀ ਇੱਜ਼ਤ ਰੱਖੀ ਹੈ, ਉਸੇ ਗੱਲ ਦੀ ਪੁਸ਼ਟੀ ਕਰਦੇ ਹੋਏ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਲਿਖਿਆ ਹੈ–

ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥

**ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ ॥**

ਹੇ ਮੇਰੇ ਪਿਆਰੇ ! ਆਪਣੇ ਆਪ ਨੂੰ ਹਰੀ ਸਰੂਪ ਗੁਰਾਂ ਨਾਲ ਮਿਲਾਵੋ, ਤਾਂ ਹਰੀ ਰੂਪ ਘਰ ਵਿਚ ਵਸ ਜਾਏਂਗਾ।

**ਰੰਗਿ ਰਲੀਆ ਮਾਣਹੁ ਮੇਰੇ ਪਿਆਰੇ ਹਰਿ ਕਿਰਪਾ ਕਰੇ ॥**

ਹੇ ਮੇਰੇ ਪਿਆਰੇ ! ਰੰਗਿ=ਪ੍ਰੇਮ ਪੂਰਬਕ ਤੁਮ ਰਲੀਆ ਮਾਣਹੁ=ਖੁਸ਼ੀਆਂ ਭੋਗਣਾ ਕਰੋ, ਤਾਂ ਹਰੀ ਤੁਹਾਡੇ ਉਤੇ ਕਿਰਪਾ ਕਰੇਗਾ।

**ਗੁਰੁ ਨਾਨਕੁ ਤੁਠਾ ਮੇਰੇ ਪਿਆਰੇ ਮੇਲੇ ਹਰੇ ॥ ੧ ॥**

ਹੇ ਮੇਰੇ ਪਿਆਰੇ ! ਜਦ ਗੁਰੂ ਤੁਠਾ=ਪ੍ਰਸੰਨ ਹੋਣ, ਤਾਂ ਹਰੀ ਨਾਲ ਮੇਲ ਦਿੰਦੇ ਹਨ, ਇਸ ਲਈ ਤੂੰ ਗੁਰਾਂ ਨੂੰ ਪ੍ਰਸੰਨ ਕਰ। ੧।

**ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ ਭਾਉ ਕਰੇ ॥**
**ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ ਨਿਤ ਆਸ ਕਰੇ ॥**

ਹੇ ਮੇਰੇ ਪਿਆਰੇ ! ਮੈਂ ਪ੍ਰੇਮ ਨੂੰ ਨਹੀਂ ਚਾਖਿਆ=ਧਾਰਣਾ ਕੀਤਾ, ਜੋ ਭਾਉ ਕਰੇ=ਗਿਆਨ ਦੀ ਪ੍ਰਾਪਤੀ ਕਰਨ ਵਾਲਾ ਹੈ। ਹੇ ਮੇਰੇ ਪਿਆਰੇ ! ਮਨ ਦੀ ਤ੍ਰਿਸ਼ਨਾ ਰੂਪ ਅੱਗ ਨਹੀਂ ਬੁਝਦੀ, ਇਸੀ ਤੇ ਇਹ ਮਨ ਨਿਤਾਪ੍ਰਤੀ ਪਦਾਰਥਾਂ ਦੀ ਆਸਾ ਕਰਦਾ ਹੈ।

**ਨਿਤ ਜੋਬਨੁ ਜਾਵੈ ਮੇਰੇ ਪਿਆਰੇ ਜਮੁ ਸਾਸ ਹਿਰੇ ॥**

ਹੇ ਮੇਰੇ ਪਿਆਰੇ! ਨਿਤਾਪ੍ਰਤੀ ਪ੍ਰਤੱਖ ਜੋਬਨ, ਅਥਵਾ :—ਸ਼ੌਂਕ ਅਵਸਥਾ ਰੂਪੀ ਜੋਬਨ ਨਿਸਫਲ ਜਾ ਰਿਹਾ ਹੈ, ਤੇ ਜਮ ਮੇਰੇ ਸੁਆਸਾਂ ਨੂੰ ਹਿਰੇ=ਵੇਖ ਰਿਹਾ ਹੈ।

ਹੁਣ ਮਹਾਤਮਾ ਉੱਤਰ ਦਿੰਦੇ ਹਨ —

**ਭਾਗ ਮਣੀ ਸੋਹਾਗਣਿ ਮੇਰੇ ਪਿਆਰੇ ਨਾਨਕ ਹਰਿ ਉਰਿ ਧਾਰੇ ॥ ੨ ॥**

ਹੇ ਮੇਰੇ ਪਿਆਰੇ ਜਗਿਆਸੂ ! ਉਹ ਸਰੇਸ਼ਟ ਭਾਗਾਂ ਦੀ ਮਣੀ=ਰਤੀ ਵਾਲੀ ਸੋਹਾਗਣਿ ਇਸਤ੍ਰੀ ਹੈ, ਜਿਸ ਨੇ ਹਿਰਦੇ ਵਿਚ ਹਰੀ ਨੂੰ ਧਾਰਿਆ ਹੈ। ੨।

**(ਪੰਨਾ ੪੫੨)**

**ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ ਚਾਤ੍ਰਿਕ ਬੂੰਦ ਜਿਵੇ ॥**

ਹੇ ਮੇਰੇ ਪਿਆਰੇ ! ਮੇਰੇ ਨੇਤ੍ਰ ਪਤੀ ਦੇ ਦਰਸ਼ਨ ਨੂੰ ਇਉਂ ਤਦਾਕਾਰ ਹੋ ਕੇ ਤਰਸ ਰਹੇ ਹਨ, ਜਿਵੇਂ ਚਾਤ੍ਰਿਕ=ਪਪੀਹਾ ਸ੍ਵਾਂਤੀ ਬੂੰਦ ਨੂੰ ਤਰਸਦਾ ਹੈ।

## ਮਨੁ ਸੀਤਲੁ ਹੋਆ ਮੇਰੇ ਪਿਆਰੇ ਹਰਿ ਬੂੰਦ ਪੀਵੈ ॥

ਹੇ ਮੇਰੇ ਪਿਆਰੇ ! ਹਰੀ ਨਾਮ ਰੂਪੀ ਸ੍ਵਾਂਤੀ ਬੂੰਦ ਨੂੰ ਪੀ ਕੇ ਮੇਰਾ ਮਨ ਸੀਤਲੁ=ਸਾਂਤਿ ਰੂਪ ਹੋਇਆ ਹੈ ।

## ਤਨਿ ਬਿਰਹੁ ਜਗਾਵੈ ਮੇਰੇ ਪਿਆਰੇ ਨੀਦ ਨ ਪਵੈ ਕਿਵੈ ॥

ਹੇ ਮੇਰੇ ਪਿਆਰੇ ! ਤਨ ਵਿਖੇ ਪਰਮਾਤਮਾ ਦਾ ਬਿਰਹੁ=ਵਿਛੋੜਾ ਇਉਂ ਜਗਾਉਂਦਾ ਹੈ, ਜੋ ਕਿਸੀ ਪ੍ਰਕਾਰ (ਸ਼ਾਂਤੀ ਰੂਪ) ਨੀਂਦ ਪੈਂਦੀ ਹੀ ਨਹੀਂ ।

## ਹਰਿ ਸਜਣੁ ਲਧਾ ਮੇਰੇ ਪਿਆਰੇ ਨਾਨਕ ਗੁਰੂ ਲਿਵੈ ॥ ੩ ॥

ਹੇ ਮੇਰੇ ਪਿਆਰੇ ! ਮੈਂ ਗੁਰਾਂ ਵਿਚ ਲਿਵੈ=ਬਿਰਤੀ ਨੂੰ ਲਗਾ ਕੇ ਹਰੀ ਸੱਜਣ ਨੂੰ ਲਧਾ=ਲੱਭ ਲਿਆ ਹੈ । ਜੇ ਕਰ ਤੈਨੂੰ ਵੀ ਇੱਛਾ ਹੈ ਤਾਂ ਤੂੰ ਵੀ ਗੁਰਾਂ ਦੁਆਰੇ ਲਿਵ ਲਗਾਣਾ ਕਰ । ੩ ।

ਅਗੇ ਜਗਿਆਸੂ ਆਖਦਾ ਹੈ, ਕਿ–

## ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ ॥

ਹੇ ਮੇਰੇ ਪਿਆਰੇ ! ਸਭ ਤੋਂ ਭਲੀ ਜੋ ਮਨੁਖਾ ਦੇਹ ਰੂਪੀ ਬਸੰਤ ਰੁਤ ਹੈ, ਉਸ ਵਿਚ ਸ਼ੌਂਕ ਅਵਸਥਾ ਰੂਪੀ ਚੇਤ ਦਾ ਮਹੀਨਾ ਚੜ੍ਹਿਆ ਹੈ ।

## ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ ॥

ਹੇ ਮੇਰੇ ਪਿਆਰੇ ! ਪਿਰੀ ਪਰਮਾਤਮਾ ਤੋਂ ਬਿਨਾਂ ਹਿਰਦੇ ਰੂਪ ਆਗਣਿ=ਵਿਹੜੇ ਵਿਚ ਸੰਕਲਪਾਂ ਵਿਕਲਪਾਂ ਰੂਪੀ, ਅਥਵਾ :–ਕਾਮ ਆਦਿਕਾਂ ਰੂਪੀ ਧੂੜਿ ਲੁਤੇ=ਮਿੱਟੀ ਉਡ ਰਹੀ ਹੈ ।

## ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ ॥

ਹੇ ਮੇਰੇ ਪਿਆਰੇ ! ਮਨ ਵਿਚ ਆਸਾ ਲੱਗ ਰਹੀ ਹੈ ਤੇ ਉਸ ਦੇ ਵਿਜੋਗ ਕਰਕੇ ਮੈਂ ਉਡੀਣੀ=ਉਦਾਸੀਨ ਅਥਵਾ :–ਦੁਖੀ ਅਥਵਾ :–ਨਿੰਮੋਝੂਣੀ ਹੋ ਰਹੀ ਹਾਂ, ਮਨ ਬੁਧੀ ਰੂਪ ਦੋਨੋਂ ਨੇਤ੍ਰ ਉਸ ਵਲ ਜੁਤੇ=ਜੁੜ ਰਹੇ ਹਨ ।

## ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ ਸੁਤੇ ॥ ੪ ॥

ਗੁਰੂ ਜੀ ਕਥਨ ਕਰਦੇ ਹਨ–ਹੇ ਮੇਰੇ ਪਿਆਰੇ ! ਪੂਰਨ ਗੁਰੂ ਨੂੰ ਦੇਖਕੇ ਮੇਰੀ ਬੁੱਧੀ ਇਂਜ ਪ੍ਰਸੰਨ ਹੋਈ ਹੈ, ਜਿਵੇਂ ਮਾਂ ਪੁੱਤਰ ਨੂੰ ਵੇਖਕੇ ਪ੍ਰਸੰਨ ਹੁੰਦੀ ਹੈ । ੪ ।

## ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ਸਤਿਗੁਰੂ ਸੁਣਾਈਆ ॥

ਹੇ ਮੇਰੇ ਪਿਆਰੇ ! ਹਰੀ ਦੀਆਂ ਕਥਾ ਜੋ ਕਹਾਣੀਆ=ਕਹਿਣੇ ਜੋਗ ਹਨ, ਉਹ ਸਤਿਗੁਰਾਂ ਨੇ ਸੁਣਾਈਆਂ ਹਨ ।

**ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ ਜਿਨਿ ਹਰਿ ਮੇਲਾਈਆ ॥**

ਹੇ ਮੇਰੇ ਪਿਆਰੇ ! ਮੈਂ ਗੁਰਾਂ ਦੇ ਵਿਟੜਿਅਹੁ=ਉਪਰੋਂ ਘੋਲੀ=ਬਲਿਹਾਰ ਜਾਂਦਾ ਹਾਂ, ਜਿਸ ਗੁਰੂ ਨੇ ਹਰੀ ਨਾਲ ਮਿਲਾਇਆ ਹੈ ।

**ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ**
**ਮਨਿ ਚਿੰਦਿਅੜਾ ਫਲੁ ਪਾਇਆ ॥**

ਹੇ ਮੇਰੇ ਪਿਆਰੇ ! ਜਿਸ ਵੇਲੇ ਹਰਿ ਮਨਿ ਚਿੰਦਿਅੜਾ ਫਲੁ ਪਾਇਆ=ਹਰੀ ਰੂਪੀ ਮਨ ਇੱਛ ਫਲ ਪਾਇਆ, ਤਾਂ ਸਭ ਆਸਾਂ ਪੂਰੀਆਂ ਹੋ ਗਈਆਂ ।

**ਹਰਿ ਤੁਠੜਾ ਮੇਰੇ ਪਿਆਰੇ ਜਨੁ ਨਾਨਕੁ ਨਾਮਿ ਸਮਾਇਆ ॥੫॥**

ਗੁਰੂ ਜੀ ਕਥਨ ਕਰਦੇ ਹਨ–ਹੇ ਮੇਰੇ ਪਿਆਰੇ ! ਜਿਸ ਵੇਲੇ ਹਰੀ ਤੁਠੜਾ=ਪ੍ਰਸੰਨ ਹੋਇਆ, ਤਾਂ ਨਾਮਿ=ਪਰਮਾਤਮਾ ਵਿਚ ਸਮਾਇਆ=ਅਭੇਦ ਹੋਏ । ੫ ।

**ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ ॥**

ਪਿਆਰੇ ਜੋ ਗੁਰੂ ਹਨ ਉਹਨਾਂ ਤੋਂ ਬਿਨਾਂ ਹਰੀ ਦੇ ਪ੍ਰੇਮ ਵਿਚ ਨਹੀਂ ਖੇਡਿਆ ਜਾਂਦਾ । ਅਥਵਾ :–ਪਿਆਰੇ ਹਰੀ ਦੇ ਪ੍ਰੇਮ ਤੋਂ ਬਿਨਾਂ ਮੈਂ ਹੋਰ ਖੇਡਾਂ ਨੂੰ ਨਹੀਂ ਖੇਡਦਾ ।

**ਕਿਉ ਪਾਈ ਗੁਰੁ ਜਿਤੁ ਲਗਿ ਪਿਆਰਾ ਦੇਖਸਾ ॥**

ਅਜਿਹੇ ਗੁਰਾਂ ਨੂੰ ਕਿਵੇਂ ਪਾਵਾਂ ਜਿਸ ਗੁਰੂ ਦੇ ਉਪਦੇਸ਼ ਵਿਚ ਲਗਕੇ ਮੈਂ ਪਿਆਰਾ= ਪਰਮੇਸ਼ਰ ਵੇਖਾਂ ?

**ਹਰਿ ਦਾਤੜੇ ਮੇਲਿ ਗੁਰੂ ਮੁਖਿ ਗੁਰਮੁਖਿ ਮੇਲਸਾ ॥**

ਹੇ ਹਰੀ ਦਾਤੇ ! ਕਿਰਪਾ ਕਰਕੇ ਐਹੋ ਜਿਹੇ ਮੁਖੀ ਗੁਰੂ ਨਾਲ ਮੇਲ, ਜਿਸ ਮੁਖੀ ਗੁਰੂ ਦੁਆਰੇ ਮੈਂ ਆਪਣੇ ਆਪ ਨੂੰ ਤੇਰੇ ਨਾਲ ਮੇਲਣਾ ਕਰਾਂ ।

**ਗੁਰੁ ਨਾਨਕੁ ਪਾਇਆ ਮੇਰੇ ਪਿਆਰੇ**
**ਧੁਰਿ ਮਸਤਕਿ ਲੇਖੁ ਸਾ ॥ ੬ ॥ ੧੪ ॥ ੨੧ ॥**

ਸ੍ਰੀ ਗੁਰੂ ਰਾਮਦਾਸ ਜੀ ਕਥਨ ਕਰਦੇ ਹਨ–ਧੁਰ ਤੋਂ ਹੀ ਮੱਥੇ ਪਰ ਸਰੇਸ਼ਟ ਲੇਖ ਲਿਖਿਆ ਹੋਇਆ ਸਾ=ਸੀ, ਤਾਂ ਹੀ ਹੇ ਮੇਰੇ ਪਿਆਰੇ ! ਪੂਰੇ ਗੁਰੂ ਨੂੰ ਪਾਉਣਾ ਕੀਤਾ । ੬ ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੫ ਛੰਤੁ ਘਰੁ ੧ ॥**

ਪਹਿਲਾ ਅਰਥ ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ ਕਰਨਾ ।

**ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ ॥**

ਜਿਸ ਵੇਲੇ ਉਸ ਰਾਮ ਪ੍ਰਭੂ ਨੂੰ ਮੈਂ ਵੇਖਿਆ, ਤਾਂ ਘਣਾ ਅਨੰਦ ਹੀ ਅਨੰਦ ਹੋਇਆ । ਅਥਵਾ :—ਅਨੰਦਾਂ ਵਿਚੋਂ ਘਣਾ—ਸਰੇਸ਼ਟ ਅਨੰਦ ਹੋਇਆ । ਅਥਵਾ :—ਸੋ ਰਾਮ ਪ੍ਰਭੂ ਜੋ ਅਨੰਦ ਰੂਪ ਹੈ, ਉਸ ਨੂੰ ਜਦ ਵੇਖਿਆ ਤਾਂ ਘਣਾ ਅਨੰਦ ਹੋਇਆ ।

**ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ ॥**

ਹਰੀ ਰਾਮ ਰੂਪੀ ਮਿਠੇ ਰਸ ਨੂੰ ਮੈਂ ਚੱਖਣਾ ਕੀਤਾ, ਮੈਂ ਚੱਖਣਾ ਕੀਤਾ । ਅਥਵਾ :—ਹਰੀ ਰਾਮ ਰੂਪੀ ਮਿਠੇ ਰਸ ਨੂੰ ਜਿਨ੍ਹਾਂ ਨੇ ਚੱਖਿਆ ਹੈ, ਉਹਨਾਂ ਦੁਆਰੇ ਮੈਂ ਚੱਖਣਾ ਕੀਤਾ । ਅਥਵਾ :—ਚੱਖਣੇ ਜੋਗ ਹਰੀ ਰਾਮ ਰੂਪ ਮਿਠੇ ਰਸ ਨੂੰ ਮੈਂ ਚੱਖਣਾ ਕੀਤਾ । ਅਥਵਾ :—ਚੱਖਣੇ ਵਾਲਾ ਹੋ ਕੇ ਚੱਖਿਆ । ਅਥਵਾ :—ਜੋ ਚਖੂ=ਨੇਤ੍ਰ ਆਦਿਕ ਇੰਦ੍ਰੀਆਂ ਵਿਚ ਅੜਿਆ ਹੋਇਆ ਹੈ, ਉਸ ਹਰੀ ਰਾਮ ਰੂਪ ਮਿਠੇ ਰਸ ਨੂੰ ਮੈਂ ਚੱਖਣਾ ਕੀਤਾ ।

**ਹਰਿ ਰਸੁ ਮੀਠਾ ਮਨ ਮਹਿ ਵੂਠਾ ਸਤਿਗੁਰੁ ਤੂਠਾ ਸਹਜੁ ਭਇਆ ॥**

ਜਿਸ ਵੇਲੇ ਸਤਿਗੁਰੂ ਤੂਠਾ=ਪ੍ਰਸੰਨ ਹੋਏ ਤੇ ਹਰੀ ਨਾਮ ਰੂਪੀ ਮਿੱਠਾ ਰਸ ਮਨ ਵਿਚ ਵਸਿਆ ਤਾਂ ਸਹਜੁ=ਗਿਆਨ ਹੋ ਗਿਆ ।

**ਗ੍ਰਿਹੁ ਵਸਿ ਆਇਆ ਮੰਗਲੁ ਗਾਇਆ**
**ਪੰਚ ਦੁਸਟ ਓਇ ਭਾਗਿ ਗਇਆ ॥**

ਜਿਸ ਵੇਲੇ ਮੰਗਲੁ=ਜਸ ਕੀਤਾ, ਤੇ ਪੰਜ ਕਾਮ ਆਦਿਕ ਦੁਸ਼ਟਾਂ ਦਾ ਜੋ ਸਮੁਦਾਅ ਸੀ ਓਹ ਦੌੜ ਗਿਆ ਤਾਂ ਗ੍ਰਿਹੁ ਵਸਿ ਆਇਆ=ਘਰ ਵਾਲਾ ਪਤੀ ਪਰਮਾਤਮਾ ਵਸੀਕਾਰ ਹੋ ਆਇਆ ।

**ਸੀਤਲ ਆਘਾਣੇ ਅੰਮ੍ਰਿਤ ਬਾਣੇ ਸਾਜਨ ਸੰਤ ਬਸੀਠਾ ॥**

ਨਾਮ ਰੂਪ ਅੰਮ੍ਰਿਤ ਬਾਣੀ ਕਰਕੇ ਮਨ ਸੀਤਲ ਹੋ ਕੇ ਆਘਾਣੇ=ਰੱਜ ਗਿਆ, ਕਦ ? ਉੱਤਰ—ਜਿਸ ਵੇਲੇ ਸੰਤ ਸਜਣ ਬਸੀਠਾ=ਵਕੀਲ ਹੋਏ ।

**ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੁ ਨੈਣੀ ਡੀਠਾ ॥੧॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਹਰੀ ਨਾਲ ਮਨ ਮੰਨਿਆਂ ਗਿਆ, ਤਾਂ ਉਸ ਪ੍ਰਭੂ ਨੂੰ ਸ਼ੁੱਧ ਬੁੱਧੀ ਰੂਪ ਨੇਤ੍ਰਾਂ ਨਾਲ ਵੇਖਣਾ ਕੀਤਾ । ਅਥਵਾ :—ਉਹ ਪ੍ਰਭੂ ਜੋ ਨੈਣੀ=ਨਿਯੰਤਾ (ਪ੍ਰੇਰਕ) ਹੈ, ਅਥਵਾ ;—ਨੇਤ੍ਰਾਂ ਵਾਲਾ ਹੈ, ਉਸ ਨੂੰ ਵੇਖਣਾ ਕੀਤਾ । ੧ ।

## ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ ॥

ਮੇਰੇ ਰਾਮ ਸਰੂਪ ਗੁਰਾਂ ਦੀ ਪ੍ਰਾਪਤੀ ਕਰਨ ਵਾਲੇ ਬੰਕ ਦੁਆਰੇ=ਸੁੰਦਰ ਦਰਸ਼ਨੀ ਦਰਵਾਜ਼ੇ ਸੋਭਨੀਕ ਹੋਏ, ਸੋਭਨੀਕ ਹੋਏ। ਅਥਵਾ :–ਰਾਮ ਦੀ ਪ੍ਰਾਪਤੀ ਹੋਣ ਕਰਕੇ ਮੇਰੇ ਪ੍ਰਤੱਖ ਸੁੰਦਰ ਦਰਵਾਜ਼ੇ ਸੋਭਨੀਕ ਹੋਏ ਸੋਭਨੀਕ ਹੋਏ।

ਅਥਵਾ :–ਮੇਰੇ ਰਾਮ ਦੀ ਪ੍ਰਾਪਤੀ ਹੋਣ ਕਰਕੇ ਇੰਦ੍ਰੀਆਂ ਰੂਪੀ ਸੁੰਦਰ ਦਰਵਾਜ਼ੇ ਸੋਭਨੀਕ ਹੋਏ ਸੋਭਨੀਕ ਹੋਏ। ਅਥਵਾ :–ਸਾਧਨਾਂ ਰੂਪੀ ਸੁੰਦਰ ਦਰਵਾਜ਼ੇ ਸੋਭਨੀਕ ਹੋਏ ਸੋਭਨੀਕ ਹੋਏ।

ਅਥਵਾ :–ਜਿਵੇਂ ਪ੍ਰਤੱਖ ਰਾਜ ਦਰਬਾਰ ਵਿਚ ਸੁੰਦਰ ਦਰਵਾਜ਼ੇ ਸੋਭਨੀਕ ਹੁੰਦੇ ਹਨ, ਇਵੇਂ ਹੀ ਰਾਮ ਦੀ ਪ੍ਰਾਪਤੀ ਕਰਨ ਵਾਲੇ ਇੰਦ੍ਰੀਆਂ ਰੂਪੀ ਸੁੰਦਰ ਦਰਵਾਜ਼ੇ ਸੋਭਨੀਕ ਹੋਏ।

## ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ ॥

ਮੇਰੇ ਰਾਮ ਪਿਆਰੇ ਦੇ ਜੋ ਸੰਤ ਹਨ, ਉਹ ਮੇਰੇ ਘਰ ਵਿਚ ਪ੍ਰਾਹੁਣੇ ਆਏ ਪ੍ਰਾਹੁਣੇ ਆਏ।

ਅਥਵਾ :–ਪ੍ਰਾਹੁਣਿਆਂ ਵਿਚੋਂ ਮੇਰੇ ਰਾਮ ਪਿਆਰੇ ਦੇ ਜੋ ਸੰਤ ਹਨ, ਉਹ ਪ੍ਰਾਹੁਣੇ ਆਏ।

ਅਥਵਾ :–ਮੇਰੇ ਰਾਮ ਪਿਆਰੇ ਦੇ ਜੋ ਸੰਤ ਹਨ ਪਾਹੁਨੜੇ=ਪੂਜਨੀਕ, ਉਹ ਮੇਰੇ ਘਰ ਵਿਚ ਪ੍ਰਾਹੁਣੇ ਆਏ।

## ਸੰਤ ਪਿਆਰੇ ਕਾਰਜ ਸਾਰੇ ਨਮਸਕਾਰ ਕਰਿ ਲਗੇ ਸੇਵਾ ॥

ਪਿਆਰੇ ਪਰਮਾਤਮਾ ਦੇ ਸੰਤ ਹੀ ਮੁਕਤੀ ਰੂਪ ਕਾਰਜ ਨੂੰ ਸਾਰੇ=ਪੂਰਾ ਕਰਦੇ ਹਨ, ਇਸੀ ਤੇ ਨਮਸਕਾਰ ਕਰਕੇ ਸੰਤਾਂ ਦੀ ਸੇਵਾ ਵਿਚ ਲਗਣਾ ਕਰੇ।

## ਆਪੇ ਜਾਞੀ ਆਪੇ ਮਾਞੀ ਆਪਿ ਸੁਆਮੀ ਆਪਿ ਦੇਵਾ ॥

ਉਹ ਪਰਮੇਸ਼ਰ ਆਪ ਹੀ ਜਾਞੀ* ਰੂਪ ਹੈ ਆਪ ਹੀ ਮਾਞੀ* ਰੂਪ ਹੈ ਆਪੇ ਆਪ ਦੇਵਾ= ਪ੍ਰਕਾਸ਼ ਰੂਪ ਪਰਮਾਤਮਾ ਸੁਆਮੀ=ਲਾੜਾ ਰੂਪ ਹੈ। ਅਥਵਾ :–ਉਹ ਪਰਮੇਸ਼ਰ ਆਪ ਹੀ ਜਾਞੀ= ਤਤਵੇਤਾ ਮਹਾਤਮਾ ਰੂਪ ਹੈ। ਆਪ ਹੀ ਮਾਞੀ=ਜਗਿਆਸੂ ਰੂਪ ਹੈ, ਆਪੇ ਆਪ ਦੇਵਾ=ਪ੍ਰਕਾਸ਼ ਰੂਪ ਬ੍ਰਹਮ ਸੁਆਮੀ ਕਹੀਏ ਲਾੜਾ ਰੂਪ ਹੈ। ਤਤਵੇਤਾ ਮਹਾਤਮਾ ਨੂੰ ਜਾਞੀ ਇਸ ਵਾਸਤੇ ਕਿਹਾ ਹੈ ਕਿਉਂਕਿ ਮਹਾਤਮਾ ਦੁਆਰੇ ਹੀ ਜਗਿਆਸੂ ਰੂਪ ਲੜਕੀ ਦਾ ਪਰਮੇਸ਼ਰ ਰੂਪ ਲਾੜੇ ਨਾਲ ਵਿਆਹ ਹੋਣਾ ਹੈ।

## ਅਪਨਾ ਕਾਰਜੁ ਆਪਿ ਸਵਾਰੇ ਆਪੇ ਧਾਰਨ ਧਾਰੇ ॥

ਉਹ ਪਰਮੇਸ਼ਰ ਆਪਨੇ ਸੰਸਾਰ ਕਾਰਜ ਨੂੰ ਆਪ ਹੀ ਸਵਾਰਦਾ ਹੈ, ਫਿਰ ਆਪ ਹੀ ਧਾਰਨ= ਮਰਯਾਦਾ ਵਿਚ ਧਾਰਦਾ ਹੈ।

---

*ਜਾਞੀ=ਪੁਤਰਾਂ ਵਾਲੇ ਹੁੰਦੇ ਹਨ। ਮਾਞੀ=ਧੀ ਵਾਲੇ ਹੁੰਦੇ ਹਨ।

**ਕਹੁ ਨਾਨਕ ਸਹੁ ਘਰ ਮਹਿ ਬੈਠਾ ਸੋਹੇ ਬੰਕ ਦੁਆਰੇ ॥ ੨॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਵੇਲੇ ਪਰਮੇਸ਼ਰ ਪਤੀ ਅੰਤਹਕਰਣ ਰੂਪ ਘਰ ਵਿਚ ਆ ਕੇ ਬੈਠਾ ਭਾਵ ਸਾਖਿਆਤਕਾਰ ਹੋਇਆ ਤਾਂ ਸੁੰਦਰ ਇੰਦ੍ਰੀਆਂ ਰੂਪ ਦਰਵਾਜ਼ੇ ਸੋਭਨੀਕ ਹੋਏ । ੨ ।

**ਨਵ ਨਿਧੇ ਨਉ ਨਿਧੇ ਮੇਰੇ ਘਰ ਮਹਿ ਆਈ ਰਾਮ ॥**

ਰਾਮ=ਹੇ ਭਾਈ ਨੌ ਨਿਧੀਆਂ, ਨੌ ਨਿਧੀਆਂ ਮੇਰੇ ਘਰ ਵਿਚ ਆਈਆਂ ।

ਅਥਵਾ :–ਰਾਮ ਦੀ ਪ੍ਰਾਪਤੀ ਕਰਨੇ ਵਾਲੀ ਨਵ ਨਿਧੇ=ਨੌਧਾ ਭਗਤੀ ਰੂਪ ਨੌ ਨਿਧੀ ਮੇਰੇ ਘਰ ਵਿਚ ਆਈ ।

**ਸਭੁ ਕਿਛੁ ਮੈ ਸਭੁ ਕਿਛੁ ਪਾਇਆ ਨਾਮੁ ਧਿਆਈ ਰਾਮ ॥**

ਜਦ ਰਾਮ ਦੇ ਨਾਮ ਦਾ ਧਿਆਈ ਹੋਇਆ ਤਾਂ ਮੈਂ ਸਭ ਕੁਝ ਪਾਇਆ, ਸਭ ਕੁਝ ਪਾਇਆ । ਅਥਵਾ :–ਸਭ ਕੁਝ ਪਦਾਰਥਾਂ ਵਿਚੋਂ ਸਭ ਕੁਝ ਸ਼ੁਭ ਗੁਣਾਂ ਨੂੰ ਪਾਇਆ ।

ਅਥਵਾ :–ਰਾਮ ਨਾਮ ਦਾ ਧਿਆਉਣ ਵਾਲਾ ਹੋ ਕੇ ਸਭ ਕੁਝ ਜੋ ਪਦਾਰਥ ਹਨ, ਉਹਨਾਂ ਸਾਰਿਆਂ ਨੂੰ ਕਿਛੁ=ਤੁਛ ਜਾਨਣਾ ਪਾਇਆ ।

**ਨਾਮੁ ਧਿਆਈ ਸਦਾ ਸਖਾਈ ਸਹਜ ਸੁਭਾਈ ਗੋਵਿੰਦਾ ॥**

ਉਸ ਦਾ ਨਾਮ ਧਿਆਉਣਾ ਕੀਤਾ, ਜੋ ਸਦਾ ਹੀ ਸਹਾਇਤਾ ਕਰਦਾ ਹੈ, ਫਿਰ ਉਹ ਗੋਵਿੰਦ ਸਹਜ ਸੁਭਾਈ=ਸ਼ਾਂਤੀ ਸੁਭਾ ਵਾਲਾ ਹੈ ।

**ਗਣਤ ਮਿਟਾਈ ਚੂਕੀ ਧਾਈ ਕਦੇ ਨ ਵਿਆਪੈ ਮਨ ਚਿੰਦਾ ॥**

ਜਿਸ ਵੇਲੇ ਗਿਣਤੀ ਕਰਨੀ ਮਿਟਾਈ, ਤਾਂ ਚੁਰਾਸੀ ਲੱਖ ਜੂਨ ਦੀ ਧਾਈ=ਭੱਜ-ਨੱਸ ਚੁੱਕ ਗਈ, ਇਸੀ ਤੇ ਮਨ ਵਿਚ ਕਦੇ ਚਿੰਦਾ=ਚਿੰਤਾ ਨਹੀਂ ਵਿਆਪਦੀ ।

**ਗੋਵਿੰਦ ਗਾਜੇ ਅਨਹਦ ਵਾਜੇ ਅਚਰਜ ਸੋਭ ਬਣਾਈ ॥**

ਅਨਹਦ ਵਾਜੇ=ਇਕ ਰਸ ਨਾਮਾਂ ਰੂਪੀ ਵਾਜੇ ਵੱਜੇ ਤੇ ਗੋਵਿੰਦ ਪਰਮਾਤਮਾ ਗਾਜੇ=ਪਰਗਟ ਹੋਇਆ ਤਾਂ ਜਗਿਆਸੂ ਦੀ ਅਚਰਜ ਸੋਭਾ ਬਣਿ ਆਈ ।

**ਕਹੁ ਨਾਨਕ ਪਿਰੁ ਮੇਰੈ ਸੰਗੇ ਤਾ ਮੈ ਨਵ ਨਿਧਿ ਪਾਈ ॥ ੩ ॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਵੇਲੇ ਇਹ ਨਿਸਚੇ ਕੀਤਾ ਕਿ ਪਿਰੀ ਮੇਰੇ ਅੰਗ-ਸੰਗ ਹੈ ਤਾਂ ਮੈਂ ਨੌ ਨਿਧੀ ਪਾਉਣਾ ਕੀਤੀ । ੩ ।

**(ਪੰਨਾ ੪੫੩)**

**ਸਰਸਿਅੜੇ ਸਰਸਿਅੜੇ ਮੇਰੇ ਭਾਈ ਸਭ ਮੀਤਾ ਰਾਮ ॥**

ਰਾਮ=ਹੇ ਭਾਈ ! ਮੇਰੇ ਭਾਈ=ਮਹਾਂਦੇਵ ਜੀ, ਤੇ ਮੀਤਾ=ਮਿਤ੍ਰ ਬਾਬਾ ਬੁੱਢਾ ਜੀ ਆਦਿਕ

ਸਰਸਿਅੜੇ ਸਰਸਿਅੜੇ=ਅਧਿਕ ਤੋਂ ਅਧਿਕ ਹੋਏ, ਅਥਵਾ :–ਅਨੰਦ ਵਾਲੇ ਹੋਏ। ਅਨੰਦ ਵਾਲੇ ਹੋਏ। ਅਥਵਾ :–ਭਾਈ ਮਹਾਤਮਾਂ ਵੀ ਅਧਿਕ ਹੋਏ, ਮਿੱਤਰ ਸ਼ੁਭ ਗੁਣ ਵੀ ਅਧਿਕ ਹੋਏ।

**ਬਿਖਮੋ ਬਿਖਮੁ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ॥**

ਰਾਮ ਸਰੂਪ ਗੁਰਾਂ ਨਾਲ ਮਿਲਕੇ ਮੈਂ ਬਿਖਮੋ ਬਿਖਮੁ=ਕਠਨ ਤੋਂ ਕਠਨ ਜੋ ਸੰਸਾਰ ਅਖਾੜਾ ਹੈ, ਉਸ ਨੂੰ ਜਿੱਤ ਲਿਆ। ਅਥਵਾ :–ਜਿਸ ਤਰ੍ਹਾਂ ਪ੍ਰਤੱਖ ਅਖਾੜੇ ਕਠਨ ਹੁੰਦੇ ਹਨ। ਇਸੇ ਤਰ੍ਹਾਂ ਕਠਨ ਜੋ ਸੰਸਾਰ ਅਖਾੜਾ ਹੈ, ਉਸ ਨੂੰ ਜਿੱਤ ਲਿਆ।

**ਗੁਰ ਮਿਲਿ ਜੀਤਾ ਹਰਿ ਹਰਿ ਕੀਤਾ ਤੂਟੀ ਭੀਤਾ ਭਰਮ ਗੜਾ॥**

ਗੁਰਾਂ ਨਾਲ ਮਿਲਕੇ ਸੰਸਾਰ ਅਖਾੜੇ ਨੂੰ ਜਿੱਤਣਾ ਕੀਤਾ, ਹਰਿ ਹਰਿ ਨਾਮ ਉਚਾਰਨ ਕੀਤਾ, ਤਾਂ ਪੰਜਾਂ ਕੋਸ਼ਾਂ ਰੂਪੀ ਭੀਤਾ=ਕੰਧ ਟੁੱਟ ਗਈ ਅਤੇ ਭਰਮ ਰੂਪ ਗੜਾ=ਕਿਲ੍ਹਾ ਵੀ ਟੁੱਟ ਗਿਆ। ਅਥਵਾ :–ਭਰਮ ਰੂਪੀ ਭੀਤਾ=ਕੰਧ ਤੇ ਅਗਿਆਨ ਰੂਪ ਕਿਲ੍ਹਾ ਟੁੱਟ ਗਿਆ।

**ਪਾਇਆ ਖਜਾਨਾ ਬਹੁਤੁ ਨਿਧਾਨਾ ਸਾਣਥ ਮੇਰੀ ਆਪਿ ਖੜਾ॥**

ਬਹੁਤ ਹੀ ਨਿਧਾਨਾ=ਨਿਧੀਆਂ ਦਾ ਖਜ਼ਾਨਾ ਜੋ ਪਰਮਾਤਮਾ ਹੈ, ਉਸ ਨੂੰ ਪਾਉਣਾ ਕੀਤਾ, ਅਤੇ ਉਹ ਪਰਮਾਤਮਾ ਆਪ ਹੀ ਮੇਰੀ ਸਾਣਥ=ਸਹਾਇਤਾ ਕਰਨ ਲਈ ਖੜਾ ਹੋਇਆ।

**ਸੋਈ ਸੁਗਿਆਨਾ ਸੋ ਪਰਧਾਨਾ ਜੋ ਪ੍ਰਭਿ ਅਪਨਾ ਕੀਤਾ॥**

ਓਹੀ ਪੁਰਸ਼ ਗਿਆਨਵਾਨ ਹੈ, ਓਹੀ ਸਭ ਤੋਂ ਮੁਖੀ ਹੈ, ਜਿਸ ਨੂੰ ਪ੍ਰਭੂ ਨੇ ਆਪਣਾ ਦਾਸ ਕੀਤਾ ਹੈ।

**ਕਹੁ ਨਾਨਕ ਜਾਂ ਵਲਿ ਸੁਆਮੀ ਤਾ ਸਰਸੇ ਭਾਈ ਮੀਤਾ॥੪॥੧॥**

ਗੁਰੂ ਜੀ ਕਥਨ ਕਰਦੇ ਹਨ–ਜਾਂ ਸੁਆਮੀ ਪਰਮਾਤਮਾ ਆਪਣੀ ਵਲ ਹੋਇਆ, ਤਾਂ ਹੀ ਸਾਰੇ ਭਾਈ ਮਿਤਰ ਸਰਸੇ=ਅਧਿਕ ਅਨੰਦ ਹੋਏ। ੪। ੧।

**ਆਸਾ ਮਹਲਾ ੫॥**

**ਅਕਥਾ ਹਰਿ ਅਕਥ ਕਥਾ ਕਿਛੁ ਜਾਇ ਨ ਜਾਣੀ ਰਾਮ॥**

ਹਰੀ ਆਪ ਭੀ ਅਕੱਥ ਹੈ, ਉਸ ਦੀ ਕਥਾ ਵੀ ਅਕੱਥ ਹੈ, ਉਸ ਰਾਮ ਦੀ ਕਥਾ ਕੁਛ ਜਾਣੀ ਨਹੀਂ ਜਾਂਦੀ।

**ਸੁਰਿ ਨਰ ਸੁਰਿ ਨਰ ਮੁਨਿ ਜਨ ਸਹਜਿ ਵਖਾਣੀ ਰਾਮ॥**

ਪਿਛੇ ਵੀ ਦੇਵਤਿਆਂ ਮਨੁਖਾਂ ਨੇ, ਹੁਣ ਵੀ ਦੇਵਤਿਆਂ ਮਨੁਖਾਂ ਨੇ, ਅੱਗੇ ਵੀ ਮੁਨੀ ਜਨਾਂ ਨੇ ਸਹਜਿ=ਸੁਭਾਵਕ ਹੀ ਰਾਮ ਦੀ ਕਥਾ ਕਥਨ ਕੀਤੀ ਹੈ। ਅਥਵਾ :–ਸੁਰਾਂ ਦੇ ਸੁਰ ਇੰਦਰ

ਅਥਵਾ :—ਬ੍ਰਹਸਪਤੀ, ਨਰਾਂ ਦੇ ਨਰ ਬ੍ਰਹਮਾ, ਅਥਵਾ :—ਸੱਭੂ ਮੁਨ ਤੇ ਹੋਰ ਮੁਨੀ ਜਨ ਸਭਨਾਂ ਨੇ ਰਾਮ ਦੀ ਕਥਾ ਸਹਜੇ ਕਥਨ ਕੀਤੀ ਹੈ।

**ਸਹਜੇ ਵਖਾਣੀ ਅਮਿਉ ਬਾਣੀ ਚਰਣ ਕਮਲ ਰੰਗੁ ਲਾਇਆ ॥**

ਗੁਰਮੁਖਾਂ ਨੇ ਸੁਤੇ ਹੀ ਨਾਮ ਅੰਮ੍ਰਿਤ ਬਾਣੀ ਕਥਨ ਕੀਤੀ ਹੈ, ਅਤੇ ਗੁਰਾਂ ਦੇ ਚਰਨ ਕਮਲਾਂ ਨਾਲ ਪ੍ਰੇਮ ਲਗਾਇਆ ਹੈ।

**ਜਪਿ ਏਕੁ ਅਲਖੁ ਪ੍ਰਭੁ ਨਿਰੰਜਨੁ ਮਨ ਚਿੰਦਿਆ ਫਲੁ ਪਾਇਆ ॥**

ਇਕ ਅਲਖ ਪ੍ਰਭੂ ਨਿਰੰਜਨ ਨੂੰ ਜਪ ਕੇ, ਗੁਰਮੁਖਾਂ ਨੇ ਮਨ ਇੱਛਤ ਫਲ ਪਾਇਆ ਹੈ।

**ਤਜਿ ਮਾਨੁ ਮੋਹੁ ਵਿਕਾਰੁ ਦੂਜਾ ਜੋਤੀ ਜੋਤਿ ਸਮਾਣੀ ॥**

ਮਾਨ ਮੋਹ ਤੇ ਦੂਜਾ=ਦ੍ਵੈਤ ਭਾ ਆਦੀ ਵਿਕਾਰਾਂ ਦੇ ਤਿਆਗਣ ਕਰਕੇ ਗੁਰਮੁਖਾਂ ਦੀ ਜੋਤੀ ਨਾਲ ਜੋਤ ਸਮਾ ਗਈ ਹੈ।

**ਬਿਨਵੰਤਿ ਨਾਨਕ ਗੁਰ ਪ੍ਰਸਾਦੀ ਸਦਾ ਹਰਿ ਰੰਗੁ ਮਾਣੀ ॥੧॥**

ਗੁਰੂ ਜੀ ਬਿਨਵੰਤਿ=ਉਚਾਰਦੇ ਹਨ—ਗੁਰਾਂ ਦੀ ਕਿਰਪਾ ਵਾਲੀ ਜਗਿਆਸੂ ਰੂਪ ਇਸਤ੍ਰੀ ਹਮੇਸ਼ਾਂ ਹਰੀ ਦੇ ਅਨੰਦ ਨੂੰ ਮਾਣੀ=ਭੋਗਦੀ ਹੈ।੧।

**ਹਰਿ ਸੰਤਾ ਹਰਿ ਸੰਤ ਸਜਨ ਮੇਰੇ ਮੀਤ ਸਹਾਈ ਰਾਮ ॥**

ਹਰੀ ਦੇ ਸੰਤ ਸੱਜਣ, ਹਰੀ ਦੇ ਸੰਤ ਸੱਜਣ ਮੇਰੇ ਰਾਮ ਮਿਤ੍ਰ ਦੀ ਪ੍ਰਾਪਤੀ ਵਿਚ ਸਹਾਇਤਾ ਕਰਨ ਵਾਲੇ ਹਨ। ਅਥਵਾ :—ਹਰਿ=ਤਮਾਮ ਦੇਵੀ ਦੇਵਤਿਆਂ ਦੇ ਸੰਤਾਂ ਵਿਚੋਂ, ਹਰੀ ਦੇ ਜੋ ਸੰਤ ਸੱਜਣ ਹੈਂ ਓਹ ਮੇਰੇ ਰਾਮ ਮਿਤ੍ਰ ਦੀ ਪ੍ਰਾਪਤੀ ਵਿਚ ਸਹਾਇਤਾ ਕਰਨ ਵਾਲੇ ਹਨ।

**ਵਡਭਾਗੀ ਵਡਭਾਗੀ ਸਤਸੰਗਤਿ ਪਾਈ ਰਾਮ ॥**

ਵਡਭਾਗੀਆਂ ਨੇ ਵਡਭਾਗੀਆਂ ਨੇ ਰਾਮ ਦੀ ਸਤਸੰਗਤ ਕਰਨੀ ਪਾਈ ਹੈ। ਅਥਵਾ :—ਰਾਮ ਦੇ ਜੋ ਵਡਭਾਗੀ ਸੰਤ ਹਨ, ਉਹਨਾਂ ਦੀ ਸਤਸੰਗਤ ਕਰਨੀ ਵਡਭਾਗੀਆਂ ਨੇ ਪਾਈ ਹੈ।

**ਵਡਭਾਗੀ ਪਾਏ ਨਾਮੁ ਧਿਆਏ ਲਾਥੇ ਦੂਖ ਸੰਤਾਪੈ ॥**

ਵਡਭਾਗੀ ਪੁਰਸ਼ ਸਤਸੰਗ ਨੂੰ ਪਾ ਕੇ ਨਾਮ ਧਿਆਉਂਦੇ ਹਨ, ਇਸੀ ਤੇ ਦੁਖ ਤੇ ਸੰਤਾਪ= ਝੋਰੇ ਲੱਥ ਜਾਂਦੇ ਹਨ।

**ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਆਪੁ ਮਿਟਾਇਆ ਆਪੈ ॥**

ਗੁਰਾਂ ਦੀ ਚਰਣੀ ਲਗੇ, ਤਾਂ ਭ੍ਰਮ ਤੇ ਭੈ ਦੂਰ ਹੋ ਗਏ, ਤੇ ਆਪ ਹੀ ਆਪੁ=ਹੰਕਾਰ ਮਿਟਾਇਆ=ਦੂਰ ਕੀਤਾ।

**ਕਰਿ ਕਿਰਪਾ ਮੇਲੇ ਪ੍ਰਭਿ ਅਪੁਨੈ ਵਿਛੁੜਿ ਕਤਹਿ ਨ ਜਾਈ ॥**

ਪ੍ਰਭੂ ਨੇ ਕਿਰਪਾ ਕਰਕੇ ਜਦ ਆਪਣੇ ਨਾਲ ਮੇਲ ਲੀਤਾ, ਤਾਂ ਫਿਰ ਵਿਛੁੜਕੇ ਹੋਰ ਕਿਸੇ ਤਰਫ ਨਹੀਂ ਜਾਂਦਾ।

**ਬਿਨਵੰਤਿ ਨਾਨਕ ਦਾਸੁ ਤੇਰਾ ਸਦਾ ਹਰਿ ਸਰਣਾਈ ॥੨॥**

ਗੁਰੂ ਜੀ ਬਿਨਵੰਤਿ=ਕਥਨ ਕਰਦੇ ਹਨ—ਹੇ ਵਾਹਿਗੁਰੂ ! ਮੈਂ ਤੇਰਾ ਦਾਸ ਹਾਂ, ਹੇ ਹਰੀ ਮੈਂ ਸਦਾ ਹੀ ਤੇਰੀ ਸ਼ਰਨ ਗ੍ਰਹਿਣ ਕੀਤੀ ਹੈ। ੨।

**ਹਰਿ ਦਰੇ ਹਰਿ ਦਰਿ ਸੋਹਨਿ ਤੇਰੇ ਭਗਤ ਪਿਆਰੇ ਰਾਮ ॥**

ਹੇ ਰਾਮ ! ਤੇਰੇ ਪਿਆਰੇ ਭਗਤ ਹਰ ਇਕ ਦਰਵਾਜ਼ੇ ਵਿਚ, ਹਰ ਇਕ ਦਰਵਾਜ਼ੇ ਵਿਚ ਸੋਭਨੀਕ ਹਨ। ਅਥਵਾ :—ਹਰਿ=ਤਮਾਮ ਦਰਵਾਜ਼ਿਆਂ ਵਿਚੋਂ ਹਰੀ ਦੇ ਸਤਸੰਗ ਦਰਵਾਜ਼ੇ ਵਿਚ ਸੋਭਨੀਕ ਹਨ।

**ਵਾਰੀ ਤਿਨ ਵਾਰੀ ਜਾਵਾ ਸਦ ਬਲਿਹਾਰੇ ਰਾਮ ॥**

ਤਿਸ ਰਾਮ ਦੇ ਉਪਰੋਂ ਕੁਰਬਾਨ ਜਾਂਦਾ ਹਾਂ, ਸਦਾ ਹੀ ਬਲਿਹਾਰ ਜਾਂਦਾ ਹਾਂ। ਅਥਵਾ :—ਹੰਗਤਾ ਮਮਤਾ ਰੂਪੀ ਵਾਰੀ=ਵਾੜ ਨੂੰ ਵਾਰੀ=ਬਾਲ ਕੇ ਤਿਸ ਰਾਮ ਤੋਂ ਸਦਾ ਬਲਿਹਾਰ ਜਾਂਦਾ ਹਾਂ। ਅਥਵਾ :—ਪਦਾਰਥਾਂ ਰੂਪੀ ਵਾਰੀ=ਜਲ ਨੂੰ ਵਾਰੀ=ਵਾਰਨੇ ਕਰਕੇ ਤਿਸ ਰਾਮ ਤੋਂ ਸਦਾ ਬਲਿਹਾਰ ਜਾਂਦਾ ਹਾਂ। ਅਥਵਾ :—ਤਿਸ ਰਾਮ ਤੋਂ ਮਨ ਕਰਕੇ ਵੀ ਵਾਰੀ ਬਾਣੀ ਕਰਕੇ ਵੀ ਵਾਰੀ ਅਤੇ ਤਨ ਕਰਕੇ ਵੀ ਸਦਾ ਬਲਿਹਾਰ ਜਾਂਦਾ ਹਾਂ।

**ਸਦ ਬਲਿਹਾਰੇ ਕਰਿ ਨਮਸਕਾਰੇ ਜਿਨ ਭੇਟਤ ਪ੍ਰਭੁ ਜਾਤਾ ॥**
**ਘਟਿ ਘਟਿ ਰਵਿ ਰਹਿਆ ਸਭ ਥਾਈ ਪੂਰਨ ਪੁਰਖੁ ਬਿਧਾਤਾ ॥**

ਉਹਨਾਂ ਗੁਰਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ ਤੇ ਨਮਸਕਾਰ ਕਰਦਾ ਹਾਂ, ਜਿਨ੍ਹਾਂ ਗੁਰਾਂ ਨਾਲ ਮਿਲਕੇ ਪ੍ਰਭੂ ਨੂੰ ਜਾਣਿਆਂ ਹੈ। ਉਹ ਪੂਰਨ ਪੁਰਖ ਪਰਮਾਤਮਾ ਬਿਧਾਤਾ=ਫਲ ਬਰ ਦਾਤਾ ਸਭ ਜਗ੍ਹਾ ਤੇ ਪੂਰਨ ਹੈ, ਅਤੇ ਘਟਾਂ ਘਟਾਂ ਵਿਚ ਰਵ ਰਿਹਾ ਹੈ।

**ਗੁਰੁ ਪੂਰਾ ਪਾਇਆ ਨਾਮੁ ਧਿਆਇਆ ਜੂਏ ਜਨਮੁ ਨ ਹਾਰੇ ॥**
**ਬਿਨਵੰਤਿ ਨਾਨਕ ਸਰਨਿ ਤੇਰੀ ਰਾਖੁ ਕਿਰਪਾ ਧਾਰੇ ॥ ੩ ॥**

ਜਿਸ ਨੇ ਪੂਰੇ ਗੁਰੂ ਦਾ ਉਪਦੇਸ਼ ਪਾਇਆ, ਤੇ ਨਾਮ ਧਿਆਇਆ ਹੈ, ਉਹ ਫਿਰ ਸੰਸਾਰ ਜੂਏ ਵਿਚ ਮਨੁਖਾ ਜਨਮ ਨੂੰ ਹਾਰਦਾ ਨਹੀਂ। ਗੁਰੂ ਜੀ ਬਿਨਵੰਤ=ਉਚਾਰਦੇ ਹਨ—ਹੇ ਪ੍ਰਭੂ ! ਅਸੀਂ ਤੇਰੀ ਸ਼ਰਨ ਪਏ ਹਾਂ, ਤੂੰ ਕਿਰਪਾ ਕਰਕੇ ਰੱਖ ਲੈ। ੩।

**ਬੇਅੰਤਾ ਬੇਅੰਤ ਗੁਣ ਤੇਰੇ ਕੇਤਕ ਗਾਵਾ ਰਾਮ ॥**

ਹੇ ਰਾਮ ਪ੍ਰਭੂ ! ਤੇਰੇ ਗੁਣ ਬਿਅੰਤ ਤੋਂ ਬਿਅੰਤ ਹਨ, ਮੈਂ ਕਿਤਨੇ ਕੁ ਗੁਣ ਗਾਵਾਂ। ਅਥਵਾ :–ਹੇ ਰਾਮ ਬਿਅੰਤ ! ਤੇਰੇ ਗੁਣ ਬਿਅੰਤ ਹਨ, ਮੈਂ ਕਿਤਨੇ ਕੁ ਆਖਾਂ।

**ਤੇਰੇ ਚਰਣਾ ਤੇਰੇ ਚਰਣ ਧੂੜਿ ਵਡਭਾਗੀ ਪਾਵਾ ਰਾਮ ॥**

ਹੇ ਰਾਮ ! ਤੇਰੇ ਚਰਨਾਂ ਦੀ ਧੂੜੀ ਤੇਰੇ ਚਰਨਾਂ ਦੀ ਧੂੜੀ ਵਡਭਾਗੀ ਪੁਰਸ਼ ਹੀ ਪਾਉਂਦਾ ਹੈ। ਅਥਵਾ :–ਹੇ ਰਾਮ ਤੇਰੇ ਜੋ ਚਰਨ ਹਨ, ਉਹਨਾਂ ਤੇਰੇ ਚਰਨਾਂ ਦੀ ਧੂੜੀ ਨੂੰ ਵਡਭਾਗੀ ਪੁਰਸ਼ ਹੀ ਪਾਉਂਦਾ ਹੈ। ਅਥਵਾ :–ਤੇਰੇ ਚਰਨਾਂ ਦੀ ਅਤੇ ਤੇਰੇ ਚਰਨਾਂ ਨਾਲ ਜੋ ਮਹਾਤਮਾ ਲਗੇ ਹਨ, ਉਹਨਾਂ ਦੀ ਧੂੜੀ ਵਡਿਆਂ ਭਾਗਾਂ ਕਰਕੇ ਪਾਈ ਜਾਂਦੀ ਹੈ। ਅਥਵਾ :–ਤੇਰੇ ਰਚੇ ਹੋਏ ਜੋ ਚਰਨ=ਵੇਦ ਹਨ, ਉਹਨਾਂ ਵੇਦਾਂ ਵਿਚ ਚਰਨਾ=ਵਿਚਰਨੇ ਵਾਲੇ ਜੋ ਤੇਰੇ ਸੰਤ ਹਨ, ਉਹਨਾਂ ਦੀ ਧੂੜੀ ਵਡਿਆਂ ਭਾਗਾਂ ਕਰਕੇ ਪਾਈ ਜਾਂਦੀ ਹੈ।

**ਹਰਿ ਧੂੜੀ ਨ੍ਹਾਈਐ ਮੈਲੁ ਗਵਾਈਐ ਜਨਮ ਮਰਣ ਦੁਖ ਲਾਥੇ ॥**

ਹਰੀ ਦੇ ਚਰਨਾਂ ਦੀ ਧੂੜੀ ਵਿਚ ਇਸ਼ਨਾਨ ਕਰਕੇ ਪਾਪਾਂ ਰੂਪੀ ਮੈਲ ਨੂੰ ਗਵਾਈਏ, ਤਾਂ ਜਨਮ ਮਰਨ ਦੇ ਸਾਰੇ ਦੁੱਖ ਲਾਥੇ=ਲਹਿ ਜਾਂਦੇ ਹਨ।

**ਅੰਤਰਿ ਬਾਹਰਿ ਸਦਾ ਹਦੂਰੇ ਪਰਮੇਸਰੁ ਪ੍ਰਭੁ ਸਾਥੇ ॥**

ਸਰੀਰ ਦੇ ਅੰਦਰ ਬਾਹਰ ਪਰਮੇਸ਼ਰ ਨੂੰ ਸਦਾ ਹਾਜ਼ਰ-ਨਾਜ਼ਰ ਨਿਸਚੇ ਕਰਦਾ ਹੈ, ਅਤੇ ਉਸ ਪ੍ਰਭੂ ਨੂੰ ਆਪਣੇ ਅੰਗ-ਸੰਗ ਨਿਸਚੇ ਕਰਦਾ ਹੈ।

**ਮਿਟੇ ਦੂਖ ਕਲਿਆਣੁ ਕੀਰਤਨ ਬਹੁੜਿ ਜੋਨਿ ਨ ਪਾਵਾ ॥**
**ਬਿਨਵੰਤਿ ਨਾਨਕ ਗੁਰ ਸਰਣਿ ਤਰੀਐ ਆਪਣੇ ਪ੍ਰਭ ਭਾਵਾ ॥੪॥੨॥**

ਕਲਿਆਣ ਰੂਪ ਪਰਮੇਸਰ ਦੇ ਕੀਰਤਨ ਕਰਨ ਨਾਲ ਸਭ ਦੁਖ ਮਿਟ ਜਾਂਦੇ ਹਨ, ਮੁੜ ਕੇ ਜੂਨੀਆਂ ਵਿਚ ਨਹੀਂ ਪੈਂਦਾ। ਗੁਰੂ ਜੀ ਉਚਾਰਦੇ ਹਨ–ਗੁਰਾਂ ਦੀ ਸ਼ਰਨ ਲੈਣ ਨਾਲ ਤਰਨਾ ਹੁੰਦਾ ਹੈ, ਅਤੇ ਗੁਰ ਸ਼ਰਨ ਕਰਕੇ ਹੀ ਆਪਣੇ ਪ੍ਰਭੂ ਪਰਮਾਤਮਾ ਨੂੰ ਭਾਉਂਦਾ ਹੈ। ੪। ੨।

**ਆਸਾ ਛੰਤ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥**
**ਹਰਿ ਚਰਨ ਕਮਲ ਮਨੁ ਬੇਧਿਆ ਕਿਛੁ ਆਨ ਨ ਮੀਠਾ ਰਾਮ ਰਾਜੇ ॥**

ਸਾਡਾ ਮਨ ਹਰੀ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਕਵਲਾਂ ਵਿਚ ਤਦਾਕਾਰ ਹੋ ਰਿਹਾ ਹੈ, ਇਸ ਲਈ ਹੁਣ ਰਾਮ ਰਾਜੇ ਤੋਂ ਬਿਨਾਂ ਆਨ=ਹੋਰ ਕੁਛ ਪਦਾਰਥ ਭੀ ਮਿੱਠਾ ਨਹੀਂ ਲੱਗਦਾ।

**ਮਿਲਿ ਸੰਤਸੰਗਤਿ ਆਰਾਧਿਆ ਹਰਿ ਘਟਿ ਘਟੇ ਡੀਠਾ ਰਾਮ ਰਾਜੇ ॥**

ਜਿਸ ਵੇਲੇ ਸੰਤਾਂ ਦੀ ਸੰਗਤ ਵਿਚ ਮਿਲਕੇ ਪ੍ਰਭੂ ਨੂੰ ਅਰਾਧਿਆ ਤਾਂ ਹਰੀ ਰਾਮ ਰਾਜੇ ਨੂੰ ਸਭ ਘਟਾਂ ਘਟਾਂ ਵਿਚ ਪਰੀ ਪੂਰਨ ਦੇਖਿਆ।

**ਹਰਿ ਘਟਿ ਘਟੇ ਡੀਠਾ ਅੰਮ੍ਰਿਤੋ ਵੂਠਾ ਜਨਮ ਮਰਨ ਦੁਖ ਨਾਠੇ ॥**

ਨਾਮ ਅੰਮ੍ਰਿਤ ਦੇ ਵੱਸਣ ਨਾਲ ਜਦ ਹਰੀ ਨੂੰ ਘਟਾਂ ਘਟਾਂ ਵਿਚ ਦੇਖਿਆ ਤਾਂ ਜਨਮ ਮਰਨ ਦੇ ਸਾਰੇ ਦੁਖ ਨਾਠੇ=ਨੱਸ ਗਏ।

**ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ ਹਉਮੈ ਬਿਨਸੀ ਗਾਠੇ ॥**

ਸ਼ੁਭ ਗੁਣਾਂ ਦੀ ਨਿਧੀ ਰੂਪ ਵਾਹਿਗੁਰੂ ਦੇ ਜਸ ਨੂੰ ਗਾਇਆ, ਤਾਂ ਸਾਰਿਆਂ ਦੁੱਖਾਂ ਨੂੰ ਮਿਟਾਇਆ ਅਤੇ ਹਉਮੈ=ਹੰਗਤਾ ਮਮਤਾ ਰੂਪੀ ਗੰਢ ਬਿਨਸੀ=ਨਾਸ ਹੋ ਗਈ।

**(ਪੰਨਾ ੪੫੪)**

**ਪ੍ਰਿਉ ਸਹਜ ਸੁਭਾਈ ਛੋਡਿ ਨ ਜਾਈ ਮਨਿ ਲਾਗਾ ਰੰਗੁ ਮਜੀਠਾ ॥**

ਪ੍ਰਿਉ=ਪਤੀ ਪਰਮਾਤਮਾ ਦਾ ਇਹ ਸੁਤੇ ਸੁਭਾਵ ਹੈ, ਇਕ ਵਾਰ ਪ੍ਰਾਪਤ ਹੋ ਜਾਵੇ ਤਾਂ ਫਿਰ ਇਸ ਜੀਵ ਨੂੰ ਛੱਡ ਨਹੀਂ ਜਾਂਦਾ।*

ਪਰ ਉਸ ਦੀ ਪ੍ਰਾਪਤੀ ਤਾਂ ਹੁੰਦੀ ਹੈ ਜਦ ਮਨ ਵਿਚ ਭਗਤੀ ਰੂਪ ਮਜੀਠਾ ਰੰਗ ਲਗ ਜਾਵੇ।

**ਹਰਿ ਨਾਨਕ ਬੇਧੇ ਚਰਨ ਕਮਲ ਕਿਛੁ ਆਨ ਨ ਮੀਠਾ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹਰੀ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਵਿੱਤ੍ਰ ਚਰਨ ਕਮਲਾਂ ਵਿਚ ਮਨ ਭੌਰਾ ਰੂਪ ਹੋ ਕੇ ਤਦਾਕਾਰ ਹੋਇਆ ਤਾਂ ਫਿਰ ਹੋਰ ਕੁਝ ਵੀ ਮਿੱਠਾ ਨਾ ਲੱਗਾ। ੧।

**ਜਿਉ ਰਾਤੀ ਜਲਿ ਮਾਛੁਲੀ ਤਿਉ ਰਾਮ ਰਸਿ ਮਾਤੇ ਰਾਮ ਰਾਜੇ ॥**

ਜਿਵੇਂ ਜਲ ਵਿਚ ਮਛੀ ਰਾਤੀ=ਲੀਨ ਹੁੰਦੀ ਹੈ, ਓਵੇਂ ਅਸੀਂ ਵੀ ਰਾਮ ਰਾਜੇ ਦੇ ਰਾਮ ਨਾਮ ਰੂਪੀ ਰਸ ਵਿਚ ਮਾਤੇ=ਮਸਤ ਰਹਿੰਦੇ ਹਾਂ।

**ਗੁਰ ਪੂਰੈ ਉਪਦੇਸਿਆ ਜੀਵਨ ਗਤਿ ਭਾਤੇ ਰਾਮ ਰਾਜੇ ॥**

ਪੂਰਿਆਂ ਗੁਰਾਂ ਨੇ ਇਹ ਉਪਦੇਸ਼ ਦੇਣਾ ਕੀਤਾ ਹੈ, ਕਿ ਰਾਮਰਾਜੇ ਦਾ ਜੋ ਸਿਮਰਨ ਕਰਨਾ ਹੈ, ਇਸ ਭਾਤੇ=ਤਰ੍ਹਾਂ ਕਰਨ ਨਾਲ ਜੀਵਨ ਗਤਿ=ਜੀਵਨ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

---

*ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੇ ॥ (ਪੰਨਾ ੨੪੯)

**ਜੀਵਨ ਗਤਿ ਸੁਆਮੀ ਅੰਤਰਜਾਮੀ ਆਪਿ ਲੀਏ ਲੜਿ ਲਾਏ ॥**

ਜੀਵਨ ਗਤਿ=ਜੀਵਨ ਮੁਕਤੀ ਦੇ ਦੇਣ ਵਾਲਾ ਜੋ ਸੁਆਮੀ ਪਰਮਾਤਮਾ ਹੈ ਅੰਤਰਜਾਮੀ= ਅੰਦਰ ਦੀ ਗਲ ਬਾਤ ਜਾਨਣ ਵਾਲਾ, ਉਸ ਨੇ ਆਪਣੇ ਲੜਿ=ਪੱਲੇ ਨਾਲ ਲਗਾ ਲਿਆ ਹੈ।

**ਹਰਿ ਰਤਨ ਪਦਾਰਥੋ ਪਰਗਟੋ ਪੂਰਨੋ ਛੋਡਿ ਨ ਕਤਹੂ ਜਾਏ ॥**

ਹਰੀ ਰੂਪ ਰਤਨ ਪਦਾਰਥ ਸਾਰੇ ਪੂਰਨ ਤੇ ਪਰਗਟ ਹੈ, ਉਹ ਆਪਣਿਆਂ ਭਗਤਾਂ ਨੂੰ ਛੱਡਕੇ ਹੋਰ ਕਿਸੀ ਤਰਫ ਜਾਂਦਾ ਨਹੀਂ।

**ਪ੍ਰਭੁ ਸੁਘਰੁ ਸਰੂਪੁ ਸੁਜਾਨੁ ਸੁਆਮੀ ਤਾ ਕੀ ਮਿਟੈ ਨ ਦਾਤੇ ॥**

ਉਹ ਪ੍ਰਭੂ ਸੁਘੜ=ਸੁੰਦਰ ਸਰੂਪ ਹੈ, ਪੁਨਾ ਉਹ ਸੁਆਮੀ ਸੁਜਾਨੁ=ਚਤੁਰ ਹੈ, ਉਸ ਦੀ ਦਿਤੀ ਹੋਈ ਦਾਤ ਮਿਟਦੀ ਨਹੀਂ, ਅਰਥਾਤ ਮੁੱਕਦੀ ਨਹੀਂ।

**ਜਲ ਸੰਗਿ ਰਾਤੀ ਮਾਛੁਲੀ ਨਾਨਕ ਹਰਿ ਮਾਤੇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ=ਜਿਵੇਂ ਮੱਛੀ ਪਾਣੀ ਨਾਲ ਲੀਨ ਰਹਿੰਦੀ ਹੈ। ਤਿਵੇਂ ਅਸੀਂ ਵੀ ਹਰੀ ਨਾਮ ਵਿਖੇ ਮਾਤੇ=ਮਸਤ ਰਹਿੰਦੇ ਹਾਂ।੨।

**ਚਾਤ੍ਰਿਕੁ ਜਾਚੈ ਬੂੰਦ ਜਿਉ ਹਰਿ ਪ੍ਰਾਨ ਅਧਾਰਾ ਰਾਮ ਰਾਜੇ ॥**

ਜਿਵੇਂ ਚਾਤ੍ਰਿਕ=ਪਪੀਹਾ ਸ੍ਵਾਂਤੀ ਬੂੰਦ ਨੂੰ ਜਾਚੈ=ਮੰਗਦਾ ਹੈ। ਤਿਵੇਂ ਹਰੀ ਰਾਮਰਾਜਾ ਮੇਰੇ ਪ੍ਰਾਣਾਂ ਦਾ ਆਸਰਾ ਹੈ, ਅਸੀਂ ਉਸ ਦੇ ਨਾਮ ਨੂੰ ਮੰਗਦੇ ਹਾਂ।

**ਮਾਲੁ ਖਜੀਨਾ ਸੁਤ ਭ੍ਰਾਤ ਮੀਤ ਸਭਹੂੰ ਤੇ ਪਿਆਰਾ ਰਾਮ ਰਾਜੇ ॥**

(ਹਾਥੀ, ਘੋੜੇ ਆਦਿਕ ਜੋ) ਮਾਲ (ਹੈ,) ਖਜੀਨਾ=ਖਜ਼ਾਨਾ ਅਰਥਾਤ ਮਾਇਆ, ਸੁਤ=ਪੁਤ੍ਰ, ਭ੍ਰਾਤ=ਭਰਾ ਅਤੇ ਮਿੱਤ੍ਰ-ਇਹਨਾਂ ਸਾਰਿਆਂ ਨਾਲੋਂ ਰਾਮ ਰਾਜਾ ਪਿਆਰਾ ਲਗ ਰਿਹਾ ਹੈ।

**ਸਭਹੂੰ ਤੇ ਪਿਆਰਾ ਪੁਰਖੁ ਨਿਰਾਰਾ ਤਾ ਕੀ ਗਤਿ ਨਹੀ ਜਾਣੀਐ ॥**

ਉਹ ਨਿਰਾਰਾ ਪੁਰਖੁ=ਨਿਰਲੇਪ ਵਾਹਿਗੁਰੂ ਸਾਰਿਆਂ ਤੋਂ ਵਧ ਪਿਆਰਾ ਲਗ ਰਿਹਾ ਹੈ, ਉਸ ਦੀ ਗਤੀ ਕੁਝ ਜਾਣੀ ਨਹੀਂ ਜਾਂਦੀ।

ਯਥਾ:-ਹਰਿ ਕੀ ਗਤਿ ਨਹਿ ਕੋਊ ਜਾਨੈ॥ (ਪੰਨਾ ੫੩੭)

**ਹਰਿ ਸਾਸਿ ਗਿਰਾਸਿ ਨ ਬਿਸਰੈ ਕਬਹੂੰ ਗੁਰ ਸਬਦੀ ਰੰਗੁ ਮਾਣੀਐ ॥**

ਸਵਾਸ ਲੈਂਦਿਆਂ, ਗਿਰਾਸਿ=ਭੋਜਨ ਖਾਂਦਿਆਂ ਉਹ ਹਰੀ ਕਦੇ ਭੁਲਦਾ ਨਹੀਂ, ਗੁਰ ਉਪਦੇਸ਼ ਦੁਆਰਾ ਅਸੀਂ ਉਸ ਦੇ ਰੰਗੁ ਮਾਣੀਐ=ਅਨੰਦ ਨੂੰ ਭੋਗਦੇ ਹਾਂ।

**ਪ੍ਰਭੁ ਪੁਰਖੁ ਜਗਜੀਵਨੋ ਸੰਤ ਰਸੁ ਪੀਵਨੋ ਜਪਿ ਭਰਮ ਮੋਹ ਦੁਖ ਡਾਰਾ ॥**

ਪ੍ਰਭੂ ਜੋ ਜਗਜੀਵਨ ਪੁਰਖ ਹੈ, ਸੰਤ ਉਸ ਦੇ ਨਾਮ-ਰਸ ਨੂੰ ਪੀਂਦੇ ਹਨ, ਵਾਹਿਗੁਰੂ ਵਾਹਿਗੁਰੂ ਨਾਮ ਜਪਕੇ–ਪੰਜ ਪ੍ਰਕਾਰ ਦੇ ਭਰਮ, ਸਨਬੰਧੀਆਂ ਦੇ ਮੋਹ, ਅਤੇ ਸਰੀਰਕ ਦੁੱਖਾਂ ਨੂੰ ਡਾਰਾ=ਅਭਾਵ ਕੀਤਾ ਹੈ।

**ਚਾਤ੍ਰਿਕੁ ਜਾਚੈ ਬੂੰਦ ਜਿਉ ਨਾਨਕ ਹਰਿ ਪਿਆਰਾ ॥ ੩ ॥**

ਜਿਵੇਂ ਚਾਤ੍ਰਿਕ=ਪਪੀਹਾ ਸ੍ਵਾਂਤੀ ਬੂੰਦ ਨੂੰ ਜਾਚੈ=ਮੰਗਦਾ ਹੈ, ਤਿਵੇਂ ਮੈਂ ਪਿਆਰੇ ਹਰੀ ਨੂੰ ਮੰਗਦਾ ਹਾਂ। ੩।

**ਮਿਲੇ ਨਰਾਇਣ ਆਪਣੇ ਮਾਨੋਰਥੋ ਪੂਰਾ ਰਾਮ ਰਾਜੇ ॥**

ਨਾਰਾਇਣ ਸਰੂਪ ਆਪਣੇ ਗੁਰੂ ਮਿਲੇ, ਤਾਂ ਰਾਮਰਾਜੇ ਨੇ ਸਾਰੇ ਮਨੋਰਥ ਪੂਰੇ ਕਰ ਦਿਤੇ।

**ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ ॥**

ਰਾਮ ਰਾਜੇ ਦੇ ਸਰੂਪ ਜੋ ਪੂਰਨ ਗੁਰੂ ਹਨ, ਕਾਮ ਆਦਿਕਾਂ ਦੇ ਅਭਾਵ ਕਰਨੇ ਨੂੰ ਸੂਰਬੀਰ ਉਹ ਜਿਸ ਵੇਲੇ ਮਿਲੇ ਤਾਂ ਭਰਮ ਦੀ ਭੀਤਿ=ਕੰਧ ਢਾਠੀ=ਢਹਿ ਗਈ।

**ਪੂਰਨ ਗੁਰ ਪਾਏ ਪੁਰਬਿ ਲਿਖਾਏ ਸਭ ਨਿਧਿ ਦੀਨ ਦਇਆਲਾ ॥**

ਪੂਰਬਲੇ ਕਰਮਾਂ ਦੇ ਲਿਖੇ ਅਨੁਸਾਰ–ਪੂਰਨ ਗੁਰੂ ਪਾਉਣਾ ਕੀਤੇ, ਜੋ ਗੁਰੂ ਸਭ ਨਿਧੀਆਂ ਰਿਧੀਆਂ ਦੇ ਦਾਤੇ, ਅਤੇ ਦੀਨ ਦਿਆਲ ਹਨ।

**ਆਦਿ ਮਧਿ ਅੰਤਿ ਪ੍ਰਭੁ ਸੋਈ ਸੁੰਦਰ ਗੁਰ ਗੋਪਾਲਾ ॥**

ਆਦ ਮੱਧ ਅੰਤ ਤਿੰਨਾਂ ਸਮਿਆਂ ਵਿਚ ਉਹ ਪ੍ਰਭੂ ਪੂਰਨ ਹੈ, ਗੁਰੂ ਸਾਹਿਬ ਜੀ ਉਸ ਸੁੰਦਰ ਗੋਪਾਲ ਦਾ ਸਰੂਪ ਹਨ।

**ਸੂਖ ਸਹਜ ਆਨੰਦ ਘਨੇਰੇ ਪਤਿਤ ਪਾਵਨ ਸਾਧੂ ਧੂਰਾ ॥**

ਪਾਪੀਆਂ ਦੇ ਪਵਿਤ੍ਰ ਕਰਨ ਵਾਲੀ ਜੋ ਸੰਤ ਚਰਨ ਧੂੜ ਹੈ, ਉਸ ਚਰਨ-ਧੂੜੀ ਦੇ ਲੈਣ ਨਾਲ ਅੱਚੁਤ ਸੁਖ ਦੇ ਬਿਅੰਤ ਅਨੰਦ ਪ੍ਰਾਪਤ ਹੁੰਦੇ ਹਨ।

**ਹਰਿ ਮਿਲੇ ਨਰਾਇਣ ਨਾਨਕਾ ਮਾਨੋਰਥੋ ਪੂਰਾ ॥੪॥੧॥੩॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਵੇਲੇ ਨਰਾਇਣ ਹਰੀ ਮਿਲੇ ਤਦ ਮਨ ਦੇ ਸਾਰੇ ਸੰਕਲਪ ਪੂਰੇ ਹੋ ਗਏ। ੪। ੧। ੩।

**ਆਸਾ ਮਹਲਾ ੫ ਛੰਤ ਘਰੁ ੬ ੴ ਸਤਿਗੁਰ ਪ੍ਰਸਾਦਿ ॥**

**ਸਲੋਕੁ ॥ ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥**

ਜਿਨ੍ਹਾਂ ਉਤੇ ਪ੍ਰਭੂ ਕਿਰਪਾਲੂ ਹੋਇਆ ਹੈ, ਉਹ ਪੁਰਸ਼ ਹਰਿ ਹਰਿ ਨਾਮ ਨੂੰ ਆਪ ਜਪਦੇ ਤੇ ਹੋਰਨਾਂ ਨੂੰ ਜਪਾਉਂਦੇ ਹਨ।

**ਨਾਨਕ ਪ੍ਰੀਤਿ ਲਗੀ ਤਿਨ੍ ਰਾਮ ਸਿਉ ਭੇਟਤ ਸਾਧ ਸੰਗਾਤ ॥ ੧ ॥**

ਗੁਰੂ ਜੀ ਕਥਨ ਕਰਦੇ ਹਨ ਉਨ੍ਹਾਂ ਪੁਰਸ਼ਾਂ ਦੀ ਰਾਮ ਨਾਲ ਪ੍ਰੀਤੀ ਲਗੀ ਹੈ, ਜੋ ਸੰਤਾਂ ਦੇ ਸੰਗਾਤ=ਨਾਲ ਮਿਲਦੇ ਹਨ। ੧।

**ਛੰਤੁ ॥ ਜਲ ਦੁਧ ਨਿਆਈ ਰੀਤਿ**
**ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ ॥**

ਹੇ ਮਨ! ਹਰੀ ਨਾਲ ਅਜਿਹੀ ਪ੍ਰੀਤੀ ਧਾਰਨਾ ਕਰ, ਜਿਹੋ ਜਿਹੀ ਜਲ ਤੇ ਦੁੱਧ ਦੀ ਆਪਸ ਵਿਚ ਪ੍ਰੀਤੀ ਦੀ ਰੀਤ ਹੈ, ਤੂੰ ਭੀ ਉਸ ਦੀ ਨਿਆਈਂ ਪ੍ਰੀਤੀ ਕਰ।

ਪ੍ਰਸ਼ਨ:–ਦੁੱਧ ਤੇ ਜਲ ਦੀ ਆਪਸ ਵਿਚ ਕਿਵੇਂ ਪ੍ਰੀਤੀ ਹੈ ਆਪ ਕਿਰਪਾ ਕਰਕੇ ਦੱਸੋ?

ਉੱਤਰ:–ਜਦ ਮਨੁੱਖ ਦੁੱਧ ਲਿਆ ਕੇ ਚੁਲੇ ਪਰ ਧਰਦਾ ਹੈ ਤਦ ਅਬ (ਆਬ)=ਪਾਣੀ ਆਪਣੇ ਆਪ ਨੂੰ ਸੁਕਾ ਦੇਂਦਾ ਹੈ, ਪਰ ਦੁਧ ਆਚ ਨਹੀ=ਦੁਧ ਨੂੰ ਆਚ (ਆਂਚ)=ਸੇਕ ਨਹੀਂ ਲੱਗਣ ਦੇਂਦਾ। ਭਾਵ ਦੁੱਧ ਨੂੰ ਸੁੱਕਣ ਨਹੀਂ ਦੇਂਦਾ*। ਇਸੇ ਤਰ੍ਹਾਂ ਤੂੰ ਪਾਣੀ ਬਣ ਤੇ ਪਰਮਾਤਮਾ ਨੂੰ ਦੁੱਧ ਬਣਾ। ਉਸ ਪਰਮਾਤਮਾ ਦੇ ਪਿੱਛੇ ਤੂੰ ਆਪਣੇ ਆਪ ਨੂੰ ਸੁਕਾ ਦੇ। ਭਾਵ ਆਪ ਦੁੱਖ ਸਹਾਰ ਲੈ, ਪਰ ਪਰਮੇਸ਼ਰ ਦੀ ਅਤੇ ਗੁਰੂ ਦੀ ਨਿੰਦਿਆ ਨਾ ਸੁਣ, ਸਗੋਂ ਪਰਮੇਸ਼ਰ ਦੀ ਹਸਤੀ ਨੂੰ ਉਚਿਆਂ ਕਰਨ ਦੀ ਕੋਸ਼ਿਸ਼ ਕਰ।

ਇਸ ਜਗ੍ਹਾ ਪਾਣੀ ਤੇ ਦੁਧ ਦੀ ਦੋ ਅੰਗੀ ਪ੍ਰੀਤੀ ਹੈ। ਜਿਵੇਂ ਜਲ ਦੀ ਦੁੱਧ ਨਾਲ ਪ੍ਰੀਤੀ ਹੈ। ਤਿਵੇਂ ਦੁਧ ਦੀ ਪਾਣੀ ਨਾਲ ਪ੍ਰੀਤੀ ਹੈ। ਜਦ ਪਾਣੀ ਸੁਕ ਜਾਂਦਾ ਹੈ, ਤਦ ਦੁੱਧ ਵਿਚਾਰਦਾ ਹੈ ਕਿ ਇਸ ਅੱਗ ਨੇ ਮੇਰੇ ਮਿੱਤ੍ਰ ਦਾ ਅਭਾਵ ਕਰ ਦਿੱਤਾ ਹੈ, ਹੁਣ ਮੇਰਾ ਧਰਮ ਹੈ ਆਪਣੇ ਮਿੱਤ੍ਰ ਦਾ ਬਦਲਾ ਲੈਣਾ। ਉਸ ਵੇਲੇ ਦੁਧ ਉਬਲਕੇ ਅੱਗ ਨੂੰ ਬੁਝਾ ਦੇਂਦਾ ਹੈ।

ਇਸੀ ਪ੍ਰਕਾਰ ਹਰੀ ਦੀ ਭੀ ਭਗਤਾਂ ਨਾਲ ਪ੍ਰੀਤੀ ਹੈ–

ਜਦੋਂ ਭਗਤਾਂ ਨੂੰ ਕੋਈ ਦੁੱਖ ਦੇਂਦਾ ਹੈ, ਤਾਂ ਹਰੀ ਆਪ ਆ ਕੇ ਸਹਾਇਤਾ ਕਰਦਾ ਹੈ।

---

*ਯਥਾ:–ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥ [ਸਿਰੀਰਾਗੁ ਮ: ੧, ਪੰਨਾ ੬੦

ਯਥਾ:-ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜ ॥

ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥ [ਪੰਨਾ ੪੫੧

**ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ**
**ਇਕੁ ਖਿਨੁ ਭੀ ਨਾਹਿ ਟਰੈ ॥**

ਅਬ=ਹੁਣ ਹੋਰ ਦ੍ਰਿਸਟਾਂਤ ਸੁਣੋ :-ਜਿਵੇਂ ਅਲਿ=ਭੌਰਾ ਕਮਲ ਫੁੱਲਾਂ ਵਿਚ ਉਰਝਿਓ=ਫਸ ਰਹਿੰਦਾ ਹੈ, ਕਿਉਂਕਿ ਉਸ ਦੀ ਵਾਸ਼ਨਾ ਵਿਚ ਜੋ ਮਸਤ ਰਹਿੰਦਾ ਹੈ, ਕਮਲ ਫੁੱਲ ਦੀ ਵਾਸ਼ਨਾ ਤੋਂ ਇਕ ਛਿਨ ਮਾਤ੍ਰ ਭੀ ਪਰ੍ਹੇ ਹਟਦਾ ਨਹੀਂ ।

ਇਸੀ ਪ੍ਰਕਾਰ ਜਗਿਆਸੂ ਰੂਪ ਭੌਰਾ ਗੁਰੂ ਸਾਹਿਬ ਜੀ ਦੇ ਚਰਨ ਕਮਲਾਂ ਵਿਚ ਮਸਤ ਰਹਿੰਦਾ ਹੈ, ਕਿਉਂਕਿ ਗੁਰੂ ਸਾਹਿਬ ਜੀ ਦੀ ਭਗਤੀ, ਜਾਂ ਕੀਰਤੀ ਰੂਪ ਵਾਸ਼ਨਾ ਵਿਚ ਮਸਤ ਰਹਿੰਦਾ ਹੈ। ਗੁਰੂ ਜੀ ਦੀ ਕੀਰਤੀ ਕਰਨੇ ਰੂਪ ਵਾਸ਼ਨਾਂ ਤੋਂ ਇਕ ਛਿਨ ਮਾਤਰ ਭੀ ਪਰ੍ਹੇ ਹਟਦਾ ਨਹੀਂ ।

**ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ ॥**

ਹਰੀ ਦੀ ਪ੍ਰੀਤੀ ਵਲੋਂ ਇਕ ਛਿਨ ਮਾਤਰ ਭੀ ਦੂਰ ਨ ਹੋਈਏ। ਹਰੀ ਦੀ ਪ੍ਰੀਤੀ ਉਪਰੋ ਜਪ ਤਪ ਰੂਪ ਸਿੰਗਾਰ ਅਤੇ ਹਭਿ=ਸਾਰਿਆਂ ਰਸਾਂ ਨੂੰ ਅਰਪਨਾ ਕਰੋ ।

**ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧਸੰਗਿ ਨ ਡਰਪੀਐ ॥**

ਸ਼ਾਸਤ੍ਰਾਂ ਦੁਆਰੇ ਜਿਸ ਪ੍ਰਲੋਕ ਰਸਤੇ ਦੇ ਦੁੱਖ ਸੁਣਦੇ ਹਾਂ, ਅਜਿਹਾ ਜੋ ਜਮਾਂ ਦਾ ਰਸਤਾ ਬੜਾ ਔਖਾ ਆਖਿਆ ਜਾਂਦਾ ਹੈ, ਸਤਸੰਗਤ ਕਰਨ ਵਾਲਾ ਅਜਿਹੇ ਰਸਤੇ ਵਿਖੇ ਨਾ ਜਾਂਦਾ ਹੈ ਅਤੇ ਨਾ ਹੀ ਇਸ ਰਸਤੇ ਦੇ ਦੁੱਖਾਂ ਨੂੰ ਸੁਣਕੇ ਡਰਪੀਐ=ਡਰਦਾ ਹੈ ।

**ਕਰਿ ਕੀਰਤਿ ਗੋਵਿੰਦ ਗੁਣੀਐ ਸਗਲ ਪ੍ਰਾਛਤ ਦੂਖ ਹਰੇ ॥**

ਹੇ ਪੁਰਸ਼ਾ ! ਕੀਰਤੀ ਕਰਕੇ ਗੋਬਿੰਦ ਦੇ ਗੁਣਾਂ ਨੂੰ ਗੁਣੀਐ=ਵਿਚਾਰਨਾ ਕਰ। ਤਾਂ ਸਾਰੇ ਪ੍ਰਾਛਤ=ਪਾਪ ਅਤੇ ਸਮੂਹ ਦੁਖ ਹਰੇ=ਦੂਰ ਹੋ ਜਾਂਦੇ ਹਨ।

**ਕਹੁ ਨਾਨਕ ਛੰਤ ਗੋਵਿੰਦ ਹਰਿ ਕੇ**
**ਮਨ ਹਰਿ ਸਿਉ ਨੇਹੁ ਕਰੇਹੁ ਐਸੀ ਮਨ ਪ੍ਰੀਤਿ ਹਰੇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ! ਹਰੀ ਗੋਬਿੰਦ ਦੇ ਛੰਤ=ਜਸ=ਕਹੁ ਨੂੰ ਉਚਾਰ। ਸਾਡਾ ਹੁਕਮ ਮੰਨ ਕੇ ਹਰੀ ਨਾਲ ਪ੍ਰੇਮ ਕਰ, ਹੇ ਮਨ ! ਹਰੀ ਵਿਚ ਐਹੋ ਜਿਹੀ ਪ੍ਰੀਤੀ ਕਰ।

**ਜੈਸੀ ਮਛੁਲੀ ਨੀਰ ਇਕੁ ਖਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ ॥**

ਜਿਹੋ ਜਿਹੀ ਮੱਛੀ ਦੀ ਪਾਣੀ ਨਾਲ ਪ੍ਰੀਤੀ ਹੈ, ਪਾਣੀ ਤੋਂ ਬਿਨਾਂ ਇਕ ਖਿਨ ਮਾਤਰ ਵੀ ਧੀਰਜ ਨਹੀਂ ਕਰਦੀ, ਹੇ ਮਨ ! ਤੂੰ ਭੀ ਹਰੀ ਵਿਚ ਅਜੇਹਾ ਨੇਹੁ=ਪ੍ਰੇਮ ਕਰ ।

ਯਥਾ :-ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥

[ਸਿਰੀਰਾਗੁ ਮਹਲਾ ੧

**(ਪੰਨਾ ੪੫੫)**

**ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ ਬਰਸੁ ਸੁਹਾਵੇ ਮੇਹੁ ॥**

ਜਿਸ ਪ੍ਰਕਾਰ ਪਪੀਹੇ ਨੂੰ ਸ੍ਵਾਂਤੀ ਬੂੰਦ ਦੀ ਪਿਆਸ ਹੈ, ਉਹ ਮਿੰਟ ਮਿੰਟ ਮਗਰੋਂ ਸ੍ਵਾਂਤੀ ਬੂੰਦ ਲਈ ਚਵੈ=ਬੋਲਦਾ ਹੈ, ਕਿ ਹੇ ਸੋਭਨੀਕ ਬੱਦਲੋ ! ਤੁਸੀਂ ਸ੍ਵਾਂਤੀ ਬੂੰਦ ਵਰਖੋ । ਪ੍ਰੰਤੂ, ਜੇਕਰ ਇਕ ਸ੍ਵਾਂਤੀ ਬੂੰਦ ਨਾ ਉਪਰੋਂ ਡਿੱਗੇ ਤਾਂ ਉਸ ਦੇ ਭਾਣੇ ਹੋਰ ਵਰਖਾ ਕਿਸ ਕੰਮ ਹੈ । ਇਸੇ ਤਰ੍ਹਾਂ-ਜਗਿਆਸੂ ਰੂਪ ਚਾਤ੍ਰਿਕ ਦੇ ਚਿੱਤ ਵਿਚ ਅਭੇਦ ਬੋਧ ਰੂਪੀ ਸ੍ਵਾਂਤੀ ਬੂੰਦ ਦੀ ਪਿਆਸ ਲੱਗ ਰਹੀ ਹੈ ਤੇ ਖਿਨ ਖਿਨ ਕਾਲ ਮਗਰੋਂ ਚਵੈ=ਬੋਲਦਾ ਹੈ ਕਿ ਹੇ ਗੁਰੂ ਰੂਪ ਬੱਦਲੋ ! ਆਪ ਅਭੇਦ ਬੋਧ ਰੂਪ ਜਲ ਦੀ ਵਰਖਾ ਕਰੋ ਤਾਂ ਗੁਰੂ ਰੂਪੀ ਬੱਦਲ ਸੋਭਨੀਕ ਉਪਦੇਸ਼ ਜਲ ਦੀ ਵਰਖਾ ਕਰਦੇ ਹਨ । ਪ੍ਰੰਤੂ ਜੇਕਰ ਇਕ ਅਭੇਦ ਬੋਧ ਰੂਪ ਸ੍ਵਾਂਤੀ ਬੂੰਦ ਦੀ ਵਰਖਾ ਨਾ ਕਰਨ ਤਾਂ ਉੱਤਮ ਜਗਿਆਸੂ ਰੂਪ ਪਪੀਹੇ ਦੇ ਉਹ ਵਰਖਾ ਕਿਸ ਕੰਮ ਹੈ ।

ਯਥਾ :-ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥

[ਸਿਰੀ ਰਾਗੁ ਮਹਲਾ ੧, ਪੰਨਾ ੬੦]

**ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ ਅਤਿ ਲਾਈਐ ਚਿਤੁ ਮੁਰਾਰੀ ॥**

ਹਰੀ ਨਾਲ ਪ੍ਰੀਤੀ ਕਰਦੇ ਹੋਇਆਂ ਇਹ ਮਨ ਉਸ ਨੂੰ ਭੇਟਾ ਕਰ ਦਿਓ, ਅਤੇ ਉਸ ਮੁਰਾਰੀ ਵਿਚ ਅਤੇ ਅਤਿ=ਅਤਿਅੰਤ (ਵਿਸ਼ੇਸ਼ ਕਰਕੇ) ਚਿਤ ਨੂੰ ਲਗਾਣਾ ਕਰੋ ।

**ਮਾਨੁ ਨ ਕੀਜੈ ਸਰਣਿ ਪਰੀਜੈ ਦਰਸਨ ਕਉ ਬਲਿਹਾਰੀ ॥**

ਮਾਣ ਨਹੀਂ ਕਰਨਾ ਚਾਹੀਦਾ, ਗੁਰਾਂ ਦੀ ਸ਼ਰਨੀ ਪੈ ਕੇ ਉਸ ਦੇ ਦਰਸ਼ਨ ਤੋਂ ਕੁਰਬਾਨ ਜਾਣਾ ਕਰੀਏ ।

**ਗੁਰ ਸੁਪ੍ਰਸੰਨੇ ਮਿਲੁ ਨਾਹ ਵਿਛੁੰਨੇ ਧਨ ਦੇਦੀ ਸਾਚੁ ਸਨੇਹਾ ॥**

ਇਹ ਜਗਿਆਸੂ ਰੂਪ ਧਨ=ਇਸਤ੍ਰੀ ਜਿਸ ਸੱਚੇ ਪਰਮੇਸ਼ਰ ਦੀ ਪ੍ਰਾਪਤੀ ਦੇ ਸਨੇਹਾ=

ਸੰਦੇਸੇ ਨੂੰ ਦੇਂਦੀ=ਪੁੱਛਦੀ ਹੈ, ਉਹ ਵਿਛੁੜਿਆ ਹੋਇਆ ਨਾਹ=ਪਤੀ ਤਾਂ ਮਿਲਦਾ-ਹੈ, ਜੇ ਕਰ ਗੁਰੂ ਜੀ ਪ੍ਰਸੰਨ ਹੋਣ।

**ਕਹੁ ਨਾਨਕ ਛੰਤ ਅਨੰਤ ਠਾਕੁਰ ਕੇ**

**ਹਰਿ ਸਿਉ ਕੀਜੈ ਨੇਹਾ ਮਨ ਐਸਾ ਨੇਹੁ ਕਰੇਹੁ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਬਿਅੰਤ ਠਾਕੁਰ ਦੇ ਛੰਤ=ਜਸ ਨੂੰ ਕਹੁ ਤੇ ਹਰੀ ਨਾਲ ਨੇਹਾ=ਪ੍ਰੇਮ ਕਰ ਹੇ ਮਨ ! ਤੂੰ ਐਸਾ=ਅਜਿਹਾ ਪ੍ਰੇਮ ਕਰ ॥ ੨ ॥

**ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ ॥**

ਜਿਸ ਪ੍ਰਕਾਰ ਚਕਵੀ ਸੂਰਜ ਨਾਲ ਪ੍ਰੇਮ ਕਰਨਾ ਚਿਤਵਦੀ ਹੈ, ਅਥਵਾ :—ਸੂਰਜ ਵਿਚ ਪ੍ਰੇਮ ਕਰਕੇ ਘਣੀ ਆਸਾ ਨੂੰ ਚਿਤਵਦੀ ਹੈ, ਕਿ ਕਦ ਦਿਨੀਅਰੁ=ਸੂਰਜ ਚੜ੍ਹੇ ਤੇ ਮੈਂ ਆਪਣੇ ਪਤੀ ਚਕਵੇ ਨੂੰ ਦੇਖਾਂ। ਇਸੀ ਪ੍ਰਕਾਰ ਜਗਿਆਸੂ ਰੂਪ ਚਕਵੀ ਦਾ ਗੁਰੂ ਸਾਹਿਬ ਰੂਪੀ ਸੂਰਜ ਨਾਲ ਪਰੇਮ ਹੈ, ਘਣੀ ਆਸਾ ਨੂੰ ਚਿਤਵਦੀ ਹੈ ਕਿ ਕਦ ਗੁਰੂ ਰੂਪੀ ਸੂਰਜ ਪ੍ਰਗਟ ਹੋ ਕੇ ਆਪਣੀਆਂ ਉਪਦੇਸ਼ ਰੂਪੀ ਕਿਰਣਾਂ ਫੈਲਾਵੇ ਤੇ ਮੈਂ ਆਪਣੇ ਬ੍ਰਹਮ ਰੂਪ ਚਕਵੇ ਨੂੰ ਦੇਖਾਂ।

**ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ ॥**

ਜਿਵੇਂ ਕੋਇਲ ਅੰਬਾਂ ਦੇ ਬੂਰ ਨੂੰ ਖਾ ਕੇ ਪ੍ਰੀਤੀ ਪੂਰਬਕ ਸੋਭਨੀਕ ਬਾਨੀ ਚਵੈ=ਬੋਲਦੀ ਹੈ। ਇਸੇ ਤਰ੍ਹਾਂ ਜਗਿਆਸੂ ਰੂਪੀ ਕੋਇਲ ਮਹਾਤਮਾ ਰੂਪੀ ਰਸਾਲ ਬਾਗ ਵਿਚ ਪ੍ਰੀਤੀ ਰੂਪੀ ਬੂਰ ਖਾ ਕੇ ਸੋਭਨੀਕ ਬਚਨ ਬੋਲਦੀ ਹੈ ਤੇ ਮਨ ਕਰਕੇ ਹਰੀ ਵਿਚ ਪਰੇਮ ਨੂੰ ਕਰਦੀ ਹੈ।

**ਹਰਿ ਪ੍ਰੀਤਿ ਕਰੀਜੈ ਮਾਨੁ ਨ ਕੀਜੈ ਇਕ ਰਾਤੀ ਕੇ ਹਭਿ ਪਾਹੁਣਿਆ ॥**

ਹੇ ਭਾਈ ! ਹਰੀ ਨਾਲ ਪ੍ਰੀਤੀ ਕਰ, ਪਦਾਰਥਾਂ ਦਾ ਮਾਨੁ=ਹੰਕਾਰ ਨ ਕਰ, ਇਹ ਸਾਰੇ ਜੀਵ ਇਕ ਅਵਸਥਾ ਰੂਪੀ ਰਾਤ ਦੇ ਪ੍ਰਾਹੁਣੇ ਹਨ।

**ਅਬ ਕਿਆ ਰੰਗੁ ਲਾਇਓ ਮੋਹੁ ਰਚਾਇਓ ਨਾਗੇ ਆਵਣ ਜਾਵਣਿਆ ॥**

ਹੇ ਨੰਗੇ ਔਣ ਜਾਣ ਵਾਲੇ ਪੁਰਖਾ ! ਹੁਣ ਇਸ ਜਗਤ ਵਿਚ ਤੂੰ ਕੀ ਪ੍ਰੇਮ ਲਗਾ ਰਿਹਾ ਹੈਂ, ਅਤੇ ਮੋਹ ਵਿਚ ਰਚਾਇਓ=ਫਸ ਰਿਹਾ ਹੈਂ। ਤੂੰ ਨੰਗਾ ਹੀ ਜੰਮਦਾ ਮਰਦਾ ਰਹੇਂਗਾ।

ਯਥਾ :—ਨਾਂਗੇ ਆਵਨੁ ਨਾਂਗੇ ਜਾਨਾ ॥ ਕੋਇ ਨ ਰਹਿਹੈ ਰਾਜਾ ਰਾਨਾ ॥

[ਭੈਰਉ ਕਬੀਰ, ਪੰਨਾ ੧੧੫੭

ਤਥਾ :—ਨਾਂਗੇ ਆਵਣਾ ਨਾਂਗੇ ਜਾਣਾ ਹਰਿ ਹੁਕਮੁ ਪਾਇਆ ਕਿਆ ਕੀਜੈ ॥
ਜਿਸ ਕੀ ਵਸਤੁ ਸੋਈ ਲੈ ਜਾਇਗਾ ਰੋਸੁ ਕਿਸੈ ਸਿਉ ਕੀਜੈ ॥

(ਸਾਰੰਗ ਵਾਰ, ਪੰਨਾ ੧੨੪੯

**ਥਿਰੁ ਸਾਧੂ ਸरਣੀ ਪੜੀਐ ਚਰਣੀ ਅਬ ਟੂਟਸਿ ਮੋਹੁ ਜੁ ਕਿਤੀਐ ॥**

ਹੁਣ ਤੂੰ ਥਿਰ ਰੂਪ ਸੰਤਾਂ ਦੇ ਚਰਨਾਂ ਦੀ ਸ਼ਰਨ ਵਿਚ ਪੈਣਾ ਕਰ, ਇਹ ਜੋ ਤੂੰ ਮੋਹ ਧਾਰਨ ਕੀਤਾ ਹੋਇਆ ਹੈ, ਇਹ ਟੁੱਟ ਜਾਏਗਾ ।

**ਕਹੁ ਨਾਨਕ ਛੰਤ ਦਇਆਲ ਪੁਰਖ ਕੇ**
**ਮਨ ਹਰਿ ਲਾਇ ਪਰੀਤਿ ਕਬ ਦਿਨੀਅਰੁ ਦੇਖੀਐ ॥ ੩ ॥**

ਗੁਰੂ ਜੀ ਕਥਨ ਕਰਦੇ ਹਨ—ਦਿਆਲੂ ਪੁਰਖ ਦੇ ਛੰਤ=ਜਸ ਨੂੰ ਉਚਾਰਨਾ ਕਰ, ਮਨ ਨੂੰ ਹਰੀ ਦੀ ਪ੍ਰੀਤੀ ਵਿਚ ਲਗਾ ਕੇ ਕਦੇ ਤਾਂ ਬ੍ਰਹਮ ਰੂਪ ਦਿਨੀਅਰੁ=ਸੂਰਜ ਨੂੰ ਦੇਖਣਾ ਕਰ ॥ ੩ ॥

**ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ**
**ਮਨ ਐਸੀ ਪ੍ਰੀਤਿ ਕੀਜੈ ॥**

ਜਿਸ ਪ੍ਰਕਾਰ ਕੁਰੰਕ=ਹਰਨ ਨਿਸਿ ਕਹੀਏ ਰਾਤ ਨੂੰ ਘੰਡੇ ਹੇੜੇ ਦੇ ਨਾਦ=ਸਬਦ ਨੂੰ ਸ੍ਰਵਣੀ=ਕੰਨਾਂ ਵਿਚ ਸੁਣ ਕੇ ਹੀਉ ਡਿਵੈ=ਹਿਰਦਾ ਦੇ ਦਿੰਦਾ ਹੈ । ਤਿਵੇਂ ਜਗਿਆਸੂ ਰੂਪ ਹਰਨ ਨੂੰ ਵੀ ਚਾਹੀਦਾ ਹੈ ਕਿ ਮਨ ਵਿਚ ਐਸੀ ਪ੍ਰੀਤੀ ਧਾਰਨਾ ਕਰੇ ।

**ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ਇਹੁ ਮਨੁ ਲਾਲ ਦੀਜੈ ॥**

ਜਿਵੇਂ ਪਤੀਬ੍ਰਤਾ ਧਰਮ ਵਾਲੀ ਜੋ ਤਰੁਣਿ=ਇਸਤ੍ਰੀ ਹੈ, ਉਹ ਪਿਰਹਿ=ਪਤੀ ਦੀ ਸਿਵੈ=ਸੇਵਾ ਵਿਚ ਹੀ ਫਸੀ ਰਹਿੰਦੀ ਹੈ, ਅਤੇ ਆਪਣਾ ਮਨ ਪਤੀ ਨੂੰ ਦੇ ਛਡਦੀ ਹੈ ।

ਅਥਵਾ :—'ਤਰੁਣਿ ਭਤਾਰ' ਦਾ ਇਕੱਠਾ ਅਰਥ ਪਤੀਬ੍ਰਤਾ ਇਸਤ੍ਰੀ ਹੈ । ਜਿਵੇਂ ਤਰੁਣਿ ਭਤਾਰ=ਪਤੀਬ੍ਰਤਾ ਇਸਤ੍ਰੀ ਪਤੀ ਦੀ ਸੇਵਾ ਵਿਚ ਫਸੀ ਰਹਿੰਦੀ ਹੈ । ਇਸੇ ਤਰ੍ਹਾਂ ਇਸ ਮਨ ਨੂੰ ਲਾਲ=ਪਿਆਰੇ ਪਰਮਾਤਮਾ ਵਿਚ ਦੇਣਾ ਕਰੇ ।

**ਮਨੁ ਲਾਲਹਿ ਦੀਜੈ ਭੋਗ ਕਰੀਜੈ ਹਭਿ ਖੁਸੀਆ ਰੰਗ ਮਾਣੇ ॥**

ਮਨ ਨੂੰ ਲਾਲਹਿ=ਪਿਆਰੇ ਪਰਮਾਤਮਾ ਵਿਚ ਦੇ ਕੇ ਅਭੇਦਤਾ ਦੇ ਅਨੰਦ ਨੂੰ ਭੋਗਣਾ ਕਰੇ ਅਤੇ ਹਭਿ=ਸਭ ਖੁਸ਼ੀਆਂ ਦੇ ਰੰਗ ਮਾਣੇ=ਅਨੰਦ ਨੂੰ ਭੋਗਣਾ ਕਰੇ ।

**ਪਿਰੁ ਅਪਨਾ ਪਾਇਆ ਰੰਗੁ ਲਾਲੁ ਬਣਾਇਆ**
**ਅਤਿ ਮਿਲਿਓ ਮਿਤ੍ਰ ਚਿਰਾਣੇ ॥**

ਲਾਲੁ=ਪ੍ਰੇਮ ਰੂਪੀ ਰੰਗ ਬਣ ਆਇਆ ਤਾਂ ਆਪਣਾ ਪਿਰੁ=ਪਤੀ (ਪਰਮਾਤਮਾ) ਪਾਇਆ, ਚਿਰਾਣੇ=ਚਿਰ ਦਾ ਵਿਛੜਿਆ ਹੋਇਆ ਅਤਿਅੰਤ ਪਿਆਰਾ ਮਿੱਤਰ (ਪਰਮਾਤਮਾ) ਮਿਲ ਪਿਆ ।

**ਗੁਰੂ ਥੀਆ ਸਾਖੀ ਤਾ ਡਿਠਮੁ ਆਖੀ ਪਿਰ ਜੇਹਾ ਅਵਰੁ ਨ ਦੀਸੈ ॥**

ਜਿਸ ਵੇਲੇ ਗੁਰੂ ਸਾਖੀ=ਉਗਾਹੀ ਦੇਣ ਵਾਲੇ ਹੋਏ, ਅਥਵਾ :-ਸਿਖਿਆ ਦੇਣ ਵਾਲੇ ਹੋਏ ਤਾਂ ਉਸ ਪਤੀ ਨੂੰ ਅੱਖਾਂ ਨਾਲ ਡਿਠਮੁ=ਦੇਖਣਾ ਕੀਤਾ, ਜਿਸ ਪਿਰੀ ਪਰਮਾਤਮਾ ਵਰਗਾ ਹੋਰ ਕੋਈ ਦੂਜਾ ਨਹੀਂ ਦਿੱਸਦਾ।

**ਕਹੁ ਨਾਨਕ ਛੰਤ ਦਇਆਲ ਮੋਹਨ ਕੇ**

**ਮਨ ਹਰਿ ਚਰਣ ਗਹੀਜੈ ਐਸੀ ਮਨ ਪ੍ਰੀਤਿ ਕੀਜੈ ॥੪॥੧॥੪॥**

ਗੁਰੂ ਜੀ ਕਥਨ ਕਰਦੇ ਹਨ-ਦਿਆਲੂ ਮੋਹਨ ਦਾ ਛੰਤ=ਜਸ ਉਚਾਰ, ਮੰਨ ਲੈ। ਅਥਵਾ :-ਮਨ ਕਰਕੇ ਹਰੀ ਸਰੂਪ ਗੁਰਾਂ ਦੇ ਚਰਨ ਗਹੀਜੈ=ਫੜ ਲੈ, ਮਨ ਵਿਚ ਅਜੇਹੀ ਪ੍ਰੀਤੀ ਧਾਰਨਾ ਕਰ। ੪। ੧। ੪।

**ਆਸਾ ਮਹਲਾ ੫ ॥**

**ਸਲੋਕੁ ॥ ਬਨੁ ਬਨੁ ਫਿਰਤੀ ਖੋਜਤੀ ਹਾਰੀ ਬਹੁ ਅਵਗਾਹਿ ॥**

ਪ੍ਰਤੱਖ ਬਨੁ ਬਨੁ=ਜੰਗਲ ਜੰਗਲ ਨੂੰ ਖੋਜਦੀ ਫਿਰਦੀ ਹਾਂ, ਅਥਵਾ :-ਤੀਰਥ ਤੀਰਥ ਉਤੇ ਖੋਜਦੀ ਫਿਰਦੀ ਹਾਂ ਅਤੇ ਬਹੁਤੇ ਗ੍ਰੰਥ ਵੀ ਅਵਗਾਹਿ=ਵਿਚਾਰ ਕੇ ਹਾਰ ਗਈ ਹਾਂ, ਪ੍ਰੰਤੂ ਉਹ ਪਰਮੇਸ਼ਰ ਮਿਲਿਆ ਨਾ।

**ਨਾਨਕ ਭੇਟੇ ਸਾਧ ਜਬ ਹਰਿ ਪਾਇਆ ਮਨ ਮਾਹਿ ॥੧॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਸੰਤ ਜਨ ਭੇਟੇ=ਮਿਲੇ ਤਾਂ ਮਨ ਦੇ ਵਿਚੋਂ ਹੀ ਹਰੀ ਨੂੰ ਪਾਉਣਾ ਕੀਤਾ। ੧।

**ਛੰਤ ॥ ਜਾ ਕਉ ਖੋਜਹਿ ਅਸੰਖ ਮੁਨੀ ਅਨੇਕ ਤਪੇ ॥**

ਜਿਸ ਪਰਮਾਤਮਾ ਨੂੰ ਅਸੰਖ=ਬੇਅੰਤ ਮੁਨੀ ਤੇ ਅਨੇਕਾਂ ਤਪੀ ਲੋਕ ਖੋਜਦੇ ਹਨ।

**ਬ੍ਰਹਮੇ ਕੋਟਿ ਅਰਾਧਹਿ ਗਿਆਨੀ ਜਾਪ ਜਪੇ ॥**

ਕ੍ਰੋੜਾਂ ਬ੍ਰਹਮੇ ਜਿਸ ਨੂੰ ਅਰਾਧਦੇ ਹਨ ਅਤੇ ਗਿਆਨੀ ਜਿਸ ਦੇ ਜਾਪ ਨੂੰ ਜਪਦੇ ਹਨ।

**ਜਪ ਤਾਪ ਸੰਜਮ ਕਿਰਿਆ ਪੂਜਾ ਅਨਿਕ ਸੋਧਨ ਬੰਦਨਾ ॥**

**ਕਰਿ ਗਵਨੁ ਬਸੁਧਾ ਤੀਰਥਹ ਮਜਨੁ ਮਿਲਨ ਕਉ ਨਿਰੰਜਨਾ ॥**

ਨਿਰੰਜਨਾ=ਮਾਇਆ ਮਲ ਤੋਂ ਰਹਿਤ ਜੋ ਬ੍ਰਹਮ ਹੈ, ਉਸ ਨੂੰ ਮਿਲਣ ਵਾਸਤੇ ਕਈ ਜਪ, ਤਪ, ਸੰਜਮ=ਇੰਦ੍ਰੀਆਂ ਦਾ ਦਮਨ ਅਤੇ ਪੂਜਾ ਆਦਿ ਕਿਰਿਆਂ ਨੂੰ ਕਰਦੇ ਹਨ, ਕਈ ਅਨੇਕ

ਤਰ੍ਹਾਂ ਦੇ ਗ੍ਰੰਥਾਂ ਦਾ ਸੋਧਨ=ਵਿਚਾਰ ਕਰਦੇ ਹਨ, ਕਈ ਅੱਠੇ ਪਹਿਰ ਬੰਦਨਾ=ਨਮਸਕਾਰਾਂ ਹੀ ਕਰਦੇ ਰਹਿੰਦੇ ਹਨ। ਕਈ ਬਸੁਧਾ=ਪ੍ਰਿਥਵੀ ਉਤੇ ਗਵਨੁ=ਫਿਰਨਾ ਕਰਦੇ ਹਨ ਅਤੇ ਕਈ ਤੀਰਥਾਂ ਉਤੇ ਮਜਨੁ=ਇਸ਼ਨਾਨ ਕਰਦੇ ਹਨ।

**ਮਾਨੁਖ ਬਨੁ ਤਿਨੁ ਪਸੂ ਪੰਖੀ ਸਗਲ ਤੁਝਹਿ ਅਰਾਧਤੇ ॥**

ਮਨੁਖ, ਬਨ, ਤਿਨੁ=ਤ੍ਰਿਣ (ਘਾਹ), ਪਸੂ ਤੇ ਪੰਛੀ ਇਹ ਸਾਰੇ ਹੀ ਉਸ ਪਰਮਾਤਮਾ ਨੂੰ ਅਰਾਧਦੇ ਹਨ।

**ਦਇਆਲ ਲਾਲ ਗੋਬਿੰਦ ਨਾਨਕ ਮਿਲੁ ਸਾਧਸੰਗਤਿ ਹੋਇ ਗਤੇ ॥੨॥**

ਗੁਰੂ ਜੀ ਕਥਨ ਕਰਦੇ ਹਨ--ਪੁਰਖਾ ! ਲਾਲ=ਪਿਆਰਾ ਜੋ ਗੋਬਿੰਦ ਦਿਆਲੂ ਹੈ, ਉਸ ਦੀ ਗਤੇ=ਪ੍ਰਾਪਤੀ ਸਤਸੰਗਤਿ ਨਾਲ ਮਿਲਣ ਕਰਕੇ ਹੁੰਦੀ ਹੈ। ੧।

**ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ ॥**

ਕ੍ਰੋੜਾਂ ਵਿਸ਼ਨੂੰ ਤੇ ਹੋਰ ਅਵਤਾਰ, ਸੰਕਰ=ਮਹਾਂਦੇਵ ਤੇ ਜੜ੍ਹਾਵਾਂਧਾਰੀ ਜੋਗੀ,

ਅਥਵਾ :–ਅਵਤਾਰਾਂ ਦੇ ਧਾਰਨ ਵਾਲਾ ਵਿਸ਼ਨੂੰ ਕਰੋੜ ਵਾਰੀ ਅਤੇ ਜਟਾਧਾਰੀ ਜੋ ਸੰਕਰ= ਮਹਾਂਦੇਵ ਹੈ।

**ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ ॥**

ਇਹ ਸਾਰੇ ਮਨ ਤਨ ਦੀ ਅਪਾਰ ਰੁਚੀ (ਪ੍ਰੀਤੀ) ਕਰਕੇ ਤਿਸ ਦਿਆਲੂ ਪਰਮਾਤਮਾ ਨੂੰ ਚਾਹੁੰਦੇ ਹਨ।

**ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ ॥**

ਉਹ ਗੋਵਿੰਦ ਠਾਕੁਰ ਅਪਾਰ=ਬਿਅੰਤ ਗੁਣਾਂ ਵਾਲਾ ਤੇ ਅ+ਗਮ=ਖੌਫ ਤੋਂ ਰਹਿਤ ਹੈ, ਪੁਨਾ–ਉਹ ਪ੍ਰਭੂ ਸਾਰਿਆਂ ਦਾ ਧਨੀ=ਮਾਲਕ ਸਭਨਾਂ ਵਿਚ ਪਰੀਪੂਰਨ ਹੈ।

**ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ ॥**

ਦੇਵਤਾ, ਸਿੱਧ, ਸ਼ਿਵਾਂ ਦੇ ਗਣ (ਨੰਦੀ ਭ੍ਰਿੰਗੀ ਵਗੈਰਾ) ਅਤੇ ਦੇਵਤਿਆਂ ਦੇ ਗਵਈਏ ਗੰਧਰਬ ਸਭ ਉਸ ਪਰਮੇਸ਼ਰ ਨੂੰ ਧਿਆਉਂਦੇ ਹਨ। ਜਖ, ਕਿੰਨਰ ਇਹ ਵੀ ਸਾਰੇ ਉਸ ਦੇ ਗੁਣਾਂ ਨੂੰ ਭਨੀ= ਕਥਨ ਕਰਦੇ ਹਨ।

**ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ॥**

ਕਰੋੜਾਂ ਇੰਦਰ ਤੇ ਅਨੇਕਾਂ ਦੇਵਤੇ ਉਸ ਸੁਆਮੀ ਪਰਮਾਤਮਾ ਦੇ ਜੈ ਜੈਕਾਰਿਆਂ ਨੂੰ ਜਪਦੇ ਹਨ।

**ਅਨਾਥ ਨਾਥ ਦਇਆਲ ਨਾਨਕ ਸਾਧਸੰਗਤਿ ਮਿਲਿ ਉਧਾਰ ॥੨॥**

ਗੁਰੂ ਜੀ ਕਥਨ ਕਰਦੇ ਹਨ–ਉਹ ਦਿਆਲੂ ਪਰਮਾਤਮਾ ਅਨਾਥਾਂ ਦਾ ਨਾਥ=ਸੁਆਮੀ ਹੈ, ਜਿਸ ਨੂੰ ਸਤ ਸੰਗਤ ਵਿਚੋਂ ਮਿਲਿਆ ਹੈ, ਉਸ ਦਾ ਉਧਾਰ=ਤਰਨਾ ਹੁੰਦਾ ਹੈ। ੨।

**ਕੋਟਿ ਦੇਵੀ ਜਾ ਕਉ ਸੇਵਹਿ ਲਖਿਮੀ ਅਨਿਕ ਭਾਤਿ॥ (ਪੰਨਾ ੪੫੬)**

ਕਰੋੜਾਂ ਦੇਵੀਆਂ ਜਿਸ ਦੀ ਸੇਵਾ ਕਰਦੀਆਂ ਹਨ, ਅਤੇ ਲਛਿਮੀ ਵੀ ਅਨੇਕ ਤਰ੍ਹਾਂ ਨਾਲ ਸੇਵਾ ਕਰਦੀ ਹੈ।

**ਗੁਪਤ ਪ੍ਰਗਟ ਜਾ ਕਉ ਅਰਾਧਹਿ ਪਉਣ ਪਾਣੀ ਦਿਨਸੁ ਰਾਤਿ॥**

ਗੁਪਤ ਰਹਿਣ ਵਾਲੇ, ਤੇ ਪ੍ਰਗਟ ਰਹਿਣ ਵਾਲੇ ਸੁਰ ਸਿਧ ਆਦਿਕ ਜਿਸ ਨੂੰ ਆਰਾਧਦੇ ਹਨ, ਅਥਵਾ :–ਚਿਤ੍ਰ ਗੁਪਤ ਜਿਸ ਪ੍ਰਗਟ ਰੂਪ ਪਰਮੇਸ਼ਰ ਨੂੰ ਅਰਾਧਦੇ ਹਨ, ਅਥਵਾ :–ਚਿਤ ਦੀਆਂ ਗੁਪਤ ਗੱਲਾਂ ਨੂੰ ਪ੍ਰਗਟ ਕਰਨ ਵਾਲੇ ਮਹਾਤਮਾ ਜਿਸ ਨੂੰ ਆਰਾਧਦੇ ਹਨ, ਪੌਣ ਪਾਣੀ ਆਦਿਕ ਪੰਜੇ ਤੱਤ, ਅਤੇ ਰਾਤ ਦਿਨ ਜਿਸ ਨੂੰ ਆਰਾਧਦੇ ਹਨ।

**ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ ਗਾਵਏ॥**

ਨਖਿਅਤ੍ਰ=ਤਾਰੇ, ਸਸੀ=ਚੰਦ੍ਰਮਾ ਅਤੇ ਸੂਰ=ਸੂਰਜ ਸਭ ਧਿਆਉਂਦੇ ਹਨ, ਬਸੁਧ=ਪ੍ਰਿਥਵੀ ਅਤੇ ਗਗਨਾਂ=ਅਕਾਸ਼ ਵੀ ਜਿਸ ਦੇ ਜਸ ਨੂੰ ਗਾਂਵਦੇ ਹਨ।

**ਸਗਲ ਖਾਣੀ ਸਗਲ ਬਾਣੀ ਸਦਾ ਸਦਾ ਧਿਆਵਏ॥**

ਸਾਰੀਆਂ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ), ਸਾਰੀਆਂ ਬਾਣੀਆਂ (ਪਰਾ ਪਸੰਤੀ, ਮਧਮਾ, ਬੈਖਰੀ) ਇਹ ਸਦਾ ਸਦਾ ਹੀ ਧਿਆਉਂਦੇ ਹਨ, ਅਥਵਾ :–ਸਦਾ ਰੂਪ ਪਰਮਾਤਮਾ ਨੂੰ ਸਦਾ ਹੀ ਧਿਆਉਂਦੇ ਹਨ।

**ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟੁ ਸਾਸਤ੍ਰ ਜਾ ਕਉ ਜਪਾਤਿ॥**

ਸਤਾਈ ਸਿੰਮ੍ਰਿਤੀਆਂ, ਅਠਾਰਾਂ ਪੁਰਾਣ, ਚਤੁਰ=ਚਾਰ ਵੇਦ, ਖਟੁ=ਛੇ ਸ਼ਾਸਤ੍ਰ ਜਿਸ ਨੂੰ ਜਪਦੇ ਹਨ।

**ਪਤਿਤ ਪਾਵਨ ਭਗਤਿ ਵਛਲ ਨਾਨਕ ਮਿਲੀਐ ਸੰਗਿ ਸਾਤਿ॥੩॥**

ਗੁਰੂ ਜੀ ਕਥਨ ਕਰਦੇ ਹਨ–ਉਹ ਪਤਿਤ ਪਾਵਨ=ਪਾਪੀਆਂ ਦੇ ਪਵਿਤ੍ਰ ਕਰਨ ਵਾਲਾ ਤੇ ਭਗਤਾਂ ਦਾ ਪਿਆਰਾ ਪ੍ਰਭੂ ਸੰਗਿ ਸਾਤਿ=ਸ਼ਾਂਤ ਆਤਮਾ ਸੰਤਾਂ ਦੇ ਸੰਗ ਵਿਚੋਂ ਮਿਲਦਾ ਹੈ। ੩।

**ਜੇਤੀ ਪ੍ਰਭੂ ਜਨਾਈ ਰਸਨਾ ਤੇਤ ਭਨੀ ॥**

ਹੇ ਪ੍ਰਭੂ ! ਜਿਤਨੀ-ਕੁ ਸ੍ਰਿਸ਼ਟੀ ਆਪ ਨੇ ਮੈਨੂੰ ਸਮਝਾਈ ਹੈ, ਓਨੀ-ਕੁ ਮੈਂ ਰਸਨਾ ਨਾਲ ਕਹੀ ਹੈ ।

**ਅਨਜਾਨਤ ਜੋ ਸੇਵੈ ਤੇਤੀ ਨਹ ਜਾਇ ਗਨੀ ॥**

ਮੇਰੇ ਅਨਜਾਨ ਪਨੇ ਵਿਚ ਭਾਵ ਮੇਰੇ ਨਾ ਮਲੂਮ ਪਨੇ ਵਿਚ ਜੋ ਆਪ ਨੂੰ ਸੇਂਵਦੀ ਹੈ, ਤਿਤਨੀ ਸਾਰੀ ਦੀ ਸਾਰੀ ਸ੍ਰਿਸ਼ਟੀ ਮੇਰੇ ਪਾਸੋਂ ਗਿਣੀ ਨਹੀਂ ਜਾਂਦੀ ।

**ਅਵਿਗਤ ਅਗਨਤ ਅਥਾਹ ਠਾਕੁਰ ਸਗਲ ਮੰਝੇ ਬਾਹਰਾ ॥**

ਜਿਸ ਦੀ ਅਵਿਗਤ=ਪ੍ਰਾਪਤੀ ਬੜੀ ਮੁਸ਼ਕਿਲ ਹੈ, ਜੋ ਅਗਨਤ=ਗਿਣਤੀ ਤੋਂ ਰਹਿਤ ਹੈ, ਤੇ ਅਥਾਹ=ਡੂੰਘਾ ਹੈ, ਸਾਰਿਆਂ ਦਾ ਠਾਕੁਰ=ਸੁਆਮੀ ਹੈ, ਸਾਰਿਆਂ ਦੇ ਮੰਝੇ=ਵਿਚ ਹੁੰਦਾ ਹੋਇਆ ਵੀ ਸਭ ਤੋਂ ਬਾਹਰ ਹੈ ।

**ਸਰਬ ਜਾਚਿਕ ਏਕੁ ਦਾਤਾ ਨਹ ਦੂਰਿ ਸੰਗੀ ਜਾਹਰਾ ॥**

ਸਾਰੇ ਉਸ ਦੇ ਜਾਚਿਕ=ਮੰਗਤੇ ਹਨ, ਇਕ ਓਹੀ ਦਾਤਾ ਹੈ, ਦੂਰ ਨਹੀਂ ਹੈ ਜਾਹਰਾ=ਪ੍ਰਗਟ ਹੀ ਸਾਡਾ ਸੰਗੀ ਹੈ ।

**ਵਸਿ ਭਗਤ ਥੀਆ ਮਿਲੇ ਜੀਆ ਤਾ ਕੀ ਉਪਮਾ ਕਿਤ ਗਨੀ ॥**

ਉਹਨਾਂ ਭਗਤਾਂ ਦੇ ਵਸੀਕਾਰ ਥੀਆ=ਹੋਇਆ ਹੈ, ਜੋ ਜੀਅ ਕਰਕੇ ਉਸ ਨਾਲ ਮਿਲੇ ਹਨ, ਉਸ ਦੀ ਉਪਮਾ ਕਿਸ ਪ੍ਰਕਾਰ ਗਿਣਨਾ ਕਰੀਏ, ਭਾਵ ਉਹ ਬਿਅੰਤ ਹੈ ।

**ਇਹੁ ਦਾਨੁ ਮਾਨੁ ਨਾਨਕੁ ਪਾਏ ਸੀਸੁ ਸਾਧਹ ਧਰਿ ਚਰਨੀ ॥੪॥੨॥੫॥**

ਉਸ ਅੱਗੇ ਇੰਜ ਬੇਨਤੀ ਕਰੋ ਕਿ ਹੇ ਵਾਹਿਗੁਰੂ ! ਮੈਨੂੰ ਇਹੀ ਦਾਨ ਮਾਨ ਪਾਉਣਾ ਕਰੋ ਜੋ ਸੰਤਾਂ ਦੇ ਚਰਨਾਂ ਪਰ ਸਿਰ ਨੂੰ ਰੱਖਣਾ ਕਰਾਂ । ੪ । ੨ । ੫ ।

**ਆਸਾ ਮਹਲਾ ੫ ॥**

**ਸਲੋਕੁ ॥ ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥**

ਹੇ ਵਡਭਾਗੀ ਪੁਰਸ਼ੋ ! ਸਰੀਰ ਵਿਚ ਉਦਮ ਕਰਕੇ ਹਰਿ ਹਰਿ ਰਾਜਾ ਨੂੰ ਸਿਮਰਨਾ ਕਰੋ ।

**ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ ॥੧॥**

ਜਿਸ ਦੇ ਸਿਮਰਨੇ ਕਰਕੇ ਸਾਰੇ ਸੁਖ ਪ੍ਰਾਪਤ ਹੁੰਦੇ ਹਨ, ਦੁਖ ਜਨ ਦਰਦ, ਅਥਵਾ :–ਦੁਖ ਮਨ ਦਾ, ਦਰਦ ਤਨ ਦਾ ਅਤੇ ਭਰਮ ਦੂਰ ਹੋ ਜਾਂਦਾ ਹੈ । ੧ ।

**ਛੰਤੁ ॥ ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥**

ਗੋਬਿੰਦ ਦੇ ਨਾਮ ਜਪਣ ਵਿਚ ਆਲਸ ਨਹੀਂ ਕਰਨਾ ਚਾਹੀਦਾ।

**ਭੇਟਤ ਸਾਧੂ ਸੰਗ ਜਮ ਪੁਰਿ ਨਹ ਜਾਈਐ ॥**

ਸੰਤਾਂ ਦੇ ਸੰਗ ਮਿਲਣ ਕਰਕੇ ਜਮ ਪੁਰੀ ਵਿਚ ਨਹੀਂ ਜਾਈਦਾ।

**ਦੂਖ ਦਰਦ ਨ ਭਉ ਬਿਆਪੈ ਨਾਮੁ ਸਿਮਰਤ ਸਦ ਸੁਖੀ ॥**

ਦੁੱਖ ਜਨ ਦਰਦ, ਅਥਵਾ :—ਦੁੱਖ ਮਨ ਦਾ, ਦਰਦ ਤਨ ਦਾ ਅਤੇ ਡਰ ਕੋਈ ਭੀ ਨਹੀਂ ਬਿਆਪੈ=ਲੱਗਦਾ, ਨਾਮ ਦੇ ਸਿਮਰਨੇ ਕਰਕੇ ਸਦਾ ਆਤਮ ਸੁਖ ਵਿਚ ਸੁਖੀ ਰਹਿੰਦਾ ਹੈ। ਇਸੇ ਕਰਕੇ—

**ਸਾਸਿ ਸਾਸਿ ਅਰਾਧਿ ਹਰਿ ਹਰਿ ਧਿਆਇ ਸੋ ਪ੍ਰਭੁ ਮਨਿ ਮੁਖੀ ॥**

ਸ੍ਵਾਸ ਸ੍ਵਾਸ ਹਰਿ ਹਰਿ ਨੂੰ ਅਰਾਧਨਾ ਕਰ, ਉਸ ਮੁਖੀ ਪ੍ਰਭੂ ਨੂੰ ਮਨ ਵਿਚ ਧਿਆਉਣਾ ਕਰ, ਅਥਵਾ :—ਮਨ ਕਰਕੇ ਧਿਆਉਣਾ ਕਰ, ਮੁਖ ਕਰਕੇ ਜਪਣਾ ਕਰ।

**ਕ੍ਰਿਪਾਲ ਦਇਆਲ ਰਸਾਲ ਗੁਣ ਨਿਧਿ ਕਰਿ ਦਇਆ ਸੇਵਾ ਲਾਈਐ ॥**

ਕਿਰਪਾਲੂ ਤੇ ਦਿਆਲੂ ਰਸਾਲ=ਸੁੰਦਰ, ਗੁਣਾਂ ਦੀ ਨਿਧੀ, ਜੋ ਪਰਮੇਸ਼ਰ ਹੈ, ਦਇਆ ਦੇ ਕਰਨੇ ਵਾਲਾ, ਉਸ ਦੀ ਸੇਵਾ ਵਿਚ ਆਪਣੇ ਆਪ ਨੂੰ ਲਗਾਈਏ। ਅਥਵਾ :—ਉਹ ਪ੍ਰਭੂ ਦਇਆ ਕਰਕੇ ਗੁਰਾਂ ਦੀ ਸੇਵਾ ਵਿਚ ਲਾਉਂਦਾ ਹੈ।

**ਨਾਨਕੁ ਪਇਅੰਪੈ ਚਰਣ ਜੰਪੈ ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥ ੧ ॥**

ਗੁਰੂ ਸਾਹਿਬ ਜੀ ਪਇਅੰਪੈ=ਉਚਾਰਦੇ ਹਨ, ਚਰਣ=ਵੇਦਾਂ ਕਰਕੇ ਪ੍ਰਤਿਪਾਦਯ ਜੋ ਪਰਮੇਸ਼ਰ ਹੈ, ਉਸ ਨੂੰ ਜਪਣਾ ਕਰ, ਅਥਵਾ :—ਚਰਣ=ਪੂਜਨੀਕ ਪਇ+ਅੰਪੈ=ਆਪਣੇ ਪੀਆ ਪਰਮਾਤਮਾ ਨੂੰ ਜਪਣਾ ਕਰ। ਹੇ ਭਾਈ! ਗੋਬਿੰਦ ਦੇ ਨਾਮ ਜਪਣ ਵਿਚ ਆਲਸ ਨਾ ਕਰ। ੧।

**ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥**

ਨਿਰੰਜਨ ਦਾ ਨਾਮ ਕੈਸਾ ਹੈ? ਕਿ ਆਪ ਪਾਵਨ=ਪਵਿੱਤ੍ਰ ਹੈ ਅਤੇ ਪਤਿਤ=ਪਾਪੀਆਂ ਨੂੰ ਪਵਿੱਤ੍ਰ ਕਰਨ ਵਾਲਾ ਹੈ।

**ਭਰਮ ਅੰਧੇਰ ਬਿਨਾਸ ਗਿਆਨ ਗੁਰ ਅੰਜਨਾ ॥**

ਧੰਨ ਗੁਰੂ ਹਨ ਜੋ ਬੁੱਧੀ ਰੂਪੀ ਨੇਤਰਾਂ ਵਿਚ ਗਿਆਨ ਰੂਪ ਅੰਜਨਾ=ਸੁਰਮਾਂ ਪਾ ਕੇ ਭਰਮ ਅਤੇ ਅਗਿਆਨ ਰੂਪ ਹਨੇਰੇ ਨੂੰ ਨਾਸ ਕਰ ਦਿੰਦੇ ਹਨ।

**ਗੁਰ ਗਿਆਨ ਅੰਜਨ ਪ੍ਰਭ ਨਿਰੰਜਨ ਜਲਿ ਥਲਿ ਮਹੀਅਲਿ ਪੂਰਿਆ॥**

ਜਿਸ ਵੇਲੇ ਗੁਰਾਂ ਨੇ ਬੁੱਧੀ ਰੂਪੀ ਅੱਖਾਂ ਵਿਚ ਪ੍ਰਭੂ ਨਿਰੰਜਨ ਦੇ ਗਿਆਨ ਰੂਪ ਸੁਰਮੇ ਨੂੰ ਪਾਇਆ ਤਾਂ ਜਲਾਂ ਥਲਾਂ ਮਹੀ=ਪ੍ਰਿਥਵੀ ਅਲਿ=ਅਕਾਸ਼ ਵਿਚ ਪਰਮਾਤਮਾ ਨੂੰ ਪਰੀਪੂਰਨ ਜਾਣਿਆਂ।

**ਇਕ ਨਿਮਖ ਜਾ ਕੈ ਰਿਦੈ ਵਸਿਆ ਮਿਟੇ ਤਿਸਹਿ ਵਿਸੂਰਿਆ॥**

ਜਿਸ ਦੇ ਹਿਰਦੇ ਵਿਚ ਇਕ ਨਿਮਖ ਮਾਤ੍ਰ ਪ੍ਰਭੂ ਵਸਿਆ= ਸਾਖਿਆਤਕਾਰ ਹੋਇਆ ਹੈ, ਉਸ ਦੇ ਸਾਰੇ ਵਿਸੂਰਿਆਂ=ਝੋਰੇ ਮਿਟ ਗਏ ਹਨ।

**ਅਗਾਧਿ ਬੋਧ ਸਮਰਥ ਸੁਆਮੀ ਸਰਬ ਕਾ ਭਉ ਭੰਜਨਾ॥**

ਸਾਰਿਆਂ ਦਾ ਡਰ ਨਾਸ ਕਰਨ ਵਾਲਾ ਜੋ ਸਮਰੱਥ ਸੁਆਮੀ ਹੈ, ਉਸ ਦਾ ਬੋਧ=ਜਾਣਨਾ ਬਹੁਤ ਹੀ ਅਗਾਧਿ=ਬਿਅੰਤ ਹੈ।

**ਨਾਨਕੁ ਪਇਅੰਪੈ ਚਰਣ ਜੰਪੇ**
**ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ॥੨॥**

ਗੁਰੂ ਜੀ ਪਇਅੰਪੈ=ਉਚਾਰਦੇ ਹਨ—ਚਰਣ=ਵੇਦਾਂ ਕਰਕੇ ਪ੍ਰਤਿਪਾਦਯ ਜੋ ਪਰਮੇਸਰ ਹੈ, ਉਸ ਨੂੰ ਜਪਣਾ ਕਰ, ਅਥਵਾ :—ਚਰਣ=ਪੂਜਯ ਪਇ+ਅੰਪੈ=ਆਪਣੇ ਪੀਆ ਪਰਮੇਸ਼ਰ ਨੂੰ ਜਪਣਾ ਕਰ। ਨਿਰੰਜਨ ਦਾ ਨਾਮ ਆਪ ਪਵਿੱਤ੍ਰ ਹੈ ਅਤੇ ਪਾਪੀਆਂ ਨੂੰ ਪਵਿੱਤ੍ਰ ਕਰਨ ਵਾਲਾ ਹੈ॥੨॥

**ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ॥**

ਹੇ ਗੋਪਾਲ ਦਿਆਲੂ ਸਰੂਪ ਕਿਰਪਾ ਦੀ ਨਿਧੀ ਅਸੀਂ ਆਪ ਜੀ ਦੀ ਓਟ ਲਈ ਹੈ।

**ਮੋਹਿ ਆਸਰ ਤੁਅ ਚਰਨ ਤੁਮਾਰੀ ਸਰਨਿ ਸਿਧੇ॥**

ਮੈਨੂੰ ਤੁਅ=ਆਪ ਜੀ ਦੇ ਚਰਨਾਂ ਦਾ ਆਸਰਾ ਹੈ, ਤੁਹਾਡੀ ਸ਼ਰਨ ਲੈਣ ਨਾਲ ਰਿਧੀਆਂ ਸਿੱਧੀਆਂ; ਅਥਵਾ :—ਸਿਧੇ=ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

**ਹਰਿ ਚਰਨ ਕਾਰਨ ਕਰਨ ਸੁਆਮੀ ਪਤਿਤ ਉਧਰਨ ਹਰਿ ਹਰੇ॥**

ਚਰਨ=ਪੂਜਯ, ਅਥਵਾ :—ਵੇਦਾਂ ਕਰਕੇ ਪ੍ਰਤਿਪਾਦਯ ਹਰੀ ਸੁਆਮੀ ਸਭ ਕਾਰਨਾਂ ਦੇ ਕਰਨ ਵਾਲਾ ਹੈ, ਹਰਿ ਹਰਿ ਦਾ ਨਾਮ ਪਾਪੀਆਂ ਦੇ ਤਾਰਨ ਵਾਲਾ ਹੈ।

**ਸਾਗਰ ਸੰਸਾਰ ਭਵ ਉਤਾਰ ਨਾਮੁ ਸਿਮਰਤ ਬਹੁ ਤਰੇ॥**

ਹੇ ਭਵ=ਕਲਿਆਣ ਸਰੂਪ ਪਰਮਾਤਮਾ ਇਸ ਸੰਸਾਰ-ਸਮੁੰਦਰ ਤੋਂ ਉਤਾਰਨਾ ਕਰ,

ਅਥਵਾ :—ਇਹ ਜੋ ਸੰਸਾਰ ਸਮੁੰਦਰ ਭਵ=ਉਤਪਤ ਹ ਰਿਹਾ ਹੈ, ਇਸ ਤੋਂ ਉਤਾਰ। ਨਾਮ ਨੂੰ ਸਿਮਰ ਕੇ ਬਹੁਤ ਪੁਰਸ਼ ਤਰ ਗਏ।

**ਆਦਿ ਅੰਤਿ ਬੇਅੰਤ ਖੋਜਹਿ ਸੁਨੀ ਉਧਰਨ ਸੰਤਸੰਗ ਬਿਧੇ ॥**

ਬੇਅੰਤ ਹੀ ਪੁਰਸ਼ ਆਦਿ ਅੰਤਿ=ਸਦਾ ਸਦਾ ਖੋਜਦੇ ਹਨ, ਅਸੀਂ ਇਸ ਸੰਸਾਰ ਤੋਂ ਉਧਰਨ ਦੀ ਵਿਧੀ ਸੁਣੀ ਹੈ ਕਿ ਸੰਤਾਂ ਦਾ ਸੰਗ ਜਿਹੜਾ ਹੈ, ਇਹੀ ਸੰਸਾਰ-ਸਮੁੰਦਰ ਤੋਂ ਤਾਰਨ ਵਾਲਾ ਹੈ।

**ਨਾਨਕੁ ਪਇਅੰਪੈ ਚਰਨ ਜੰਪੈ**
**ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥ ੩ ॥**

ਗੁਰੂ ਜੀ ਪਇਅੰਪੈ=ਉਚਾਰਦੇ ਹਨ, ਚਰਨ=ਵੇਦਾ ਕਰਕੇ ਪ੍ਰਤਿਪਾਦਯ ਜੋ ਪਰਮੇਸ਼ਰ ਹੈ, ਉਸ ਨੂੰ ਜਪਣਾ ਕਰ, ਅਸੀਂ ਕਿਰਪਾ ਨਿਧੀ ਦਿਆਲੂ ਗੋਪਾਲ ਦੀ ਓਟ ਲਈ ਹੈ। ੩।

**ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥**

ਹਰੀ ਨੇ ਆਪਨਾ ਬਿਰਦੁ=ਧਰਮ ਭਗਤਾਂ ਦਾ ਪਿਆਰਾ ਬਣਾਇਆ ਹੋਇਆ ਹੈ।

**ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ ॥**

ਜਿਥੇ ਜਿਥੇ ਵੀ ਸੰਤ ਭਗਤ ਉਸ ਨੂੰ ਅਰਾਧਦੇ ਹਨ, ਓਥੇ ਓਥੇ ਹੀ ਉਹ ਸੁਰਗੁਣ ਰੂਪ ਧਾਰਕੇ ਪਰਗਟ ਹੋ ਆਉਂਦਾ ਹੈ।

**ਪ੍ਰਭਿ ਆਪਿ ਲੀਏ ਸਮਾਇ ਸਹਜਿ ਸੁਭਾਇ ਭਗਤ ਕਾਰਜ ਸਾਰਿਆ ॥**

ਪ੍ਰਭੂ ਨੇ ਆਪਣੇ ਨਾਲ ਸਮਾਇ=ਮੇਲ ਲਿਆ ਅਤੇ ਸੁਤੇ ਸਿਧ ਭਗਤਾਂ ਦੇ ਕਾਰਜ ਨੂੰ ਸਾਰਿਆ=ਸਵਾਰ ਦਿਤਾ, ਭਾਵ ਪੂਰਾ ਕਰ ਦਿਤਾ ਹੈ।

**ਆਨੰਦ ਹਰਿ ਜਸ ਮਹਾ ਮੰਗਲ ਸਰਬ ਦੂਖ ਵਿਸਾਰਿਆ ॥**

ਅਨੰਦ ਦਾਇਕ ਹਰੀ ਦੇ ਮਹਾਂ ਮੰਗਲ ਰੂਪ ਜਸ ਨੂੰ ਕਰਕੇ ਭਗਤਾਂ ਨੇ ਸਰਬ ਦੁੱਖਾਂ ਨੂੰ ਵਿਸਾਰਿਆ=ਭੁਲਾ ਦਿੱਤਾ ਹੈ।

**(ਪੰਨਾ ੪੫੮)**

**ਚਮਤਕਾਰ ਪ੍ਰਗਾਸੁ ਦਹ ਦਿਸ ਏਕੁ ਤਹ ਦ੍ਰਿਸਟਾਇਆ ॥**

ਜਿਸ ਪ੍ਰਮਾਤਮਾ ਦਾ ਦਸੋਂ ਦਿਸ਼ਾਂ ਵਿਚ ਚਮਕਾਰਾ ਹੋ ਰਿਹਾ ਹੈ, ਜਦ ਉਸ ਦਾ ਦਿਲ ਵਿਚ ਪ੍ਰਕਾਸ਼ ਹੋਇਆ ਤਾਂ ਹਰੇਕ ਥਾਂ ਇਕ ਹੀ ਵੇਖਣੇ ਵਿਚ ਆਇਆ।

**ਨਾਨਕੁ ਪਇਅੰਪੈ ਚਰਣ ਜੰਪੈ**
**ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥ ੪ ॥ ੩ ॥ ੬ ॥**

ਗੁਰੂ ਜੀ ਪਇਅੰਪੈ=ਉਚਾਰਦੇ ਹਨ—ਚਰਣ=ਵੇਦਾਂ ਕਰਕੇ ਪ੍ਰਤਿਪਾਦਯ ਜੋ ਪਰਮੇਸ਼ਰ ਹੈ ਉਸ ਨੂੰ ਜਪਣਾ ਕਰ, ਹਰੀ ਨੇ ਆਪਣਾ ਧਰਮ ਭਗਤਾਂ ਦਾ ਪਿਆਰਾ ਬਣਾਇਆ ਹੈ। ੪। ੩। ੬।

**ਆਸਾ ਮਹਲਾ ੫ ॥**

**ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥**

ਸੰਤਾਂ ਦਾ ਸੋਹਾਗੁ=ਪਤੀ, ਅਥਵਾ:—ਅਨੰਦ ਇਸਥਿਤ ਹੈ, ਉਹ ਮਰ ਨਹੀਂ ਜਾਂਦਾ। ਅਥਵਾ:—ਨਾ ਮਰਦਾ ਤੇ ਨਾ ਹੀ ਕਿਤੇ ਜਾਂਦਾ ਹੈ।

**ਜਾ ਕੈ ਗ੍ਰਿਹਿ ਹਰਿ ਨਾਹੁ ਸੁ ਸਦ ਹੀ ਰਾਵਏ ॥**

ਜਿਸਦੇ ਅੰਤਹਕਰਨ ਰੂਪ ਘਰ ਵਿਚ ਹਰੀ ਪਤੀ ਹੈ—ਉਹ ਸਦਾ ਹੀ ਉਸ ਦਾ ਅਨੰਦ— ਰਾਵਏ=ਮਾਣਦਾ ਹੈ।

**ਅਵਿਨਾਸੀ ਅਵਿਗਤੁ ਸੋ ਪ੍ਰਭੁ ਸਦਾ ਨਵਤਨੁ ਨਿਰਮਲਾ ॥**

ਉਹ ਪ੍ਰਭੂ ਅਵਿਨਾਸ਼ੀ=ਨਾਸ ਤੋਂ ਰਹਿਤ ਹੈ, ਅਵਿਗਤੁ=ਕਠਨ ਪ੍ਰਾਪਤੀ ਵਾਲਾ ਹੈ, ਸਦਾ ਹੀ ਨਵਤਨੁ=ਨਵੀਨ ਅਤੇ ਨਿਰਮਲਾ=ਸ਼ੁਧ ਹੈ।

**ਨਹ ਦੂਰਿ ਸਦਾ ਹਦੂਰਿ ਠਾਕੁਰੁ ਦਹ ਦਿਸ ਪੂਰਨੁ ਸਦ ਸਦਾ ॥**

ਉਹ ਠਾਕੁਰ ਦੂਰ ਨਹੀਂ ਹੈ ਸਦਾ ਹਾਜ਼ਰ ਨਾਜ਼ਰ ਹੈ, ਦਸੋਂ ਦਿਸ਼ਾਂ ਵਿਚ ਪੂਰਨ ਹੈ ਤੇ ਸਦਾ ਹੀ ਸਦ=ਸਰੇਸ਼ਟ ਹੈ।

**ਪ੍ਰਾਨਪਤਿ ਗਤਿ ਮਤਿ ਜਾ ਤੇ ਪ੍ਰਿਅ ਪ੍ਰੀਤਿ ਪ੍ਰੀਤਮੁ ਭਾਵਏ ॥**

ਪ੍ਰਾਣਾਂ ਦਾ ਪਤੀ ਜੋ ਪਰਮਾਤਮਾ ਹੈ, ਜਾ ਤੇ=ਜਿਸ ਕਰਕੇ ਆਤਮ ਵਿਸ਼ੈਣੀ ਮਤਿ=ਬੁੱਧੀ ਦੀ ਗਤਿ=ਪ੍ਰਾਪਤੀ ਹੁੰਦੀ ਹੈ, ਉਸ ਪਿਆਰੇ ਪ੍ਰੀਤਮ ਦੀ ਪ੍ਰੀਤੀ ਕਰਨੀ ਭਾਉਂਦੀ ਹੈ। ਅਥਵਾ:—ਜਾ ਤੇ=ਜਿਨ੍ਹਾਂ ਗੁਰਾਂ ਦੁਆਰੇ ਬੁਧੀ ਵਿਚ ਪ੍ਰਾਣਾਂ ਦੇ ਪਤੀ (ਪਰਮਾਤਮਾ) ਦੀ (ਗਤਿ) ਪ੍ਰਾਪਤੀ ਹੁੰਦੀ ਹੈ, ਉਸ ਪਿਆਰੇ ਪ੍ਰੀਤਮ ਨੂੰ ਪ੍ਰੀਤੀ ਵਾਲੇ ਪੁਰਸ਼ ਭਾਉਂਦੇ ਹਨ।

**ਨਾਨਕੁ ਵਖਾਣੈ ਗੁਰ ਬਚਨਿ ਜਾਣੈ**
**ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਦੇ ਬਚਨਾਂ ਦੁਆਰੇ ਪਰਮੇਸ਼ਰ ਨੂੰ ਜਾਣੇ, ਸੰਤਾਂ ਦਾ ਸੋਹਾਗੁ=ਪਤੀ ਪਰਮਾਤਮਾ ਥਿਰ ਰੂਪ ਹੈ, ਮਰ ਨਹੀਂ ਜਾਂਦਾ। ੧।

**ਜਾ ਕਉ ਰਾਮ ਭਤਾਰੁ ਤਾ ਕੈ ਅਨਦੁ ਘਣਾ॥**
**ਸੁਖਵੰਤੀ ਸਾ ਨਾਰਿ ਸੋਭਾ ਪੂਰਿ ਬਣਾ॥**

ਜਿਸ ਨੂੰ ਰਾਮ ਪਤੀ ਮਿਲਿਆ ਹੈ, ਉਸ ਨੂੰ ਘਣਾ ਆਨੰਦ ਪ੍ਰਾਪਤ ਹੋਇਆ ਹੈ। ਉਹ ਜਗਿਆਸੂ ਰੂਪੀ ਨਾਰੀ ਸੁਖਾਂ ਵਾਲੀ ਹੋਈ ਹੈ, ਉਸ ਦੀ ਸੋਭਾ ਪੂਰਨ ਬਣੀ ਹੈ,
ਅਥਵਾ :–ਪੂਰਿ ਬਨਾ=ਪੂਰਨਮਾਸ਼ੀ ਦੇ ਚੰਦ੍ਰਮਾ ਵਾਂਗ ਸੋਲਾਂ ਕਲਾਂ ਸਪੰਨ ਉਸ ਦੀ ਸੋਭਾ ਹੋਈ ਹੈ।

**ਮਾਣੁ ਮਹਤੁ ਕਲਿਆਣੁ ਹਰਿ ਜਸੁ ਸੰਗਿ ਸੁਰਜਨੁ ਸੋ ਪ੍ਰਭੂ॥**

ਕਲਿਆਣ ਰੂਪ ਹਰੀ ਦੇ ਜਸ ਕਰਨ ਨਾਲ ਮਾਨ ਸਮਾਨ ਤੇ ਮਹੱਤ=ਮੁਰਾਤਬਾ ਵੱਡਾ ਪ੍ਰਾਪਤ ਹੁੰਦਾ ਹੈ। ਉਹ (ਸੁਰਜਨੁ) ਪ੍ਰਭੂ ਸਦਾ ਸੰਤਾਂ ਦੇ ਅੰਗ-ਸੰਗ ਹੈ।

**ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ ਨਹੀ ਊਨਾ ਸਭੁ ਕਛੂ॥**

ਸਾਰੀਆਂ ਸਿਧੀਆਂ ਤੇ ਨੌ ਨਿਧੀਆਂ ਉਸ ਵਾਹਿਗੁਰੂ ਦੇ ਘਰ ਵਿਚ ਹਨ, ਉਸ ਦੇ ਘਰ ਵਿਚ ਕੋਈ ਪਦਾਰਥ ਊਨਾ=ਘਟ ਨਹੀਂ, ਓਥੇ ਸਭ ਕੁਛ ਭਰਪੂਰ ਹੈ।

**ਮਧੁਰ ਬਾਨੀ ਪਿਰਹਿ ਮਾਨੀ ਥਿਰੁ ਸੋਹਾਗੁ ਤਾ ਕਾ ਬਣਾ॥**

ਜਿਸ ਦੀ ਮਿਠੀ ਬਾਣੀ ਪਿਰੀ ਨੇ ਮੰਨੀ ਹੈ, ਤਿਨ੍ਹਾਂ ਦਾ ਸੋਹਾਗੁ=ਅਨੰਦ, ਜਾਂ ਪਤੀ ਥਿਰ ਬਣਿਆਂ ਹੈ।

**ਨਾਨਕੁ ਵਖਾਣੈ ਗੁਰ ਬਚਨਿ ਜਾਣੈ**
**ਜਾ ਕੋ ਰਾਮੁ ਭਤਾਰੁ ਤਾ ਕੈ ਅਨਦੁ ਘਣਾ॥੨॥**

ਗੁਰੂ ਜੀ ਕਥਨ ਕਰਦੇ ਹਨ–ਜੋ ਗੁਰਾਂ ਦੇ ਕਹੇ ਹੋਏ ਬਚਨਿ=ਉਪਦੇਸ਼ ਨੂੰ ਜਾਣਦਾ ਹੈ, ਉਸ ਨੂੰ ਰਾਮ ਪਤੀ ਦੀ ਪ੍ਰਾਪਤੀ ਹੁੰਦੀ ਹੈ, ਜਿਸ ਨੂੰ ਰਾਮ ਪਤੀ ਦੀ ਪ੍ਰਾਪਤੀ ਹੋਈ ਹੈ, ਉਸ ਨੂੰ ਘਣਾ ਅਨੰਦ ਪ੍ਰਾਪਤ ਹੁੰਦਾ ਹੈ।੨।

**ਆਉ ਸਖੀ ਸੰਤ ਪਾਸਿ ਸੇਵਾ ਲਾਗੀਐ॥**
**ਪੀਸਉ ਚਰਣ ਪਖਾਰਿ ਆਪੁ ਤਿਆਗੀਐ॥**

ਹੇ ਸਖੀ ਆਓ! ਅਜਿਹੇ ਸੰਤਾਂ ਪਾਸ ਆ ਕੇ ਉਹਨਾਂ ਦੀ ਸੇਵਾ ਵਿਚ ਲੱਗਣਾ ਕਰੀਏ। ਚੱਕੀ ਪੀਸੀਏ, ਚਰਨ ਪਖਾਰਿ=ਧੋਈਏ, ਅਤੇ ਮਨ ਵਿਚੋਂ ਆਪੁ=ਹੰਕਾਰ ਨੂੰ ਤਿਆਗੀਏ।
ਅਥਵਾ :–ਚੱਕੀ ਪੀਸੋ=ਸ੍ਰਵਨ, ਮੰਨਨ, ਨਿਧਿਆਸਣ ਕਰੀਏ। ਅਤੇ ਜਿਹੜਾ ਪੱਖ ਲੈਣਾ ਹੈ, ਏਹੀ ਚਰਨ ਧੋਣਾ ਕਰੀਏ, ਅਤੇ ਦਿਲ ਵਿਚੋਂ ਅਪਣੱਤ ਛਡੀਏ।

**ਤਜਿ ਆਪੁ ਮਿਟੈ ਸੰਤਾਪੁ ਆਪੁ ਨਹ ਜਾਣਾਈਐ ॥**

ਆਪੁ=ਹੰਕਾਰ ਦੇ ਤਿਆਗਣ ਕਰਕੇ ਸੰਤਾਪੁ=ਦੁੱਖ ਮਿਟ ਜਾਂਦਾ ਹੈ, ਇਸ ਕਰਕੇ ਆਪਣਾ ਆਪ ਨਾ ਜਣਾਈਏ।

**ਸਰਣਿ ਗਹੀਜੈ ਮਾਨਿ ਲੀਜੈ ਕਰੇ ਸੋ ਸੁਖੁ ਪਾਈਐ ॥**

ਇਹ ਗਲ ਮਾਨਿ ਲੀਜੈ=ਮੰਨ ਲਵੋ ਕਿ ਸੰਤਾਂ ਦੀ ਸ਼ਰਨ ਗਹੀਜੈ=ਫੜੋ, ਅਤੇ ਜੋ ਵਾਹਿਗੁਰੂ ਕਰੇ ਉਸ ਦਾ ਭਾਣਾ ਮਿੱਠਾ ਕਰਕੇ ਮੰਨੋ, ਤਾਂ ਸੁਖ ਪਾਈਦਾ ਹੈ।

**ਕਰਿ ਦਾਸ ਦਾਸੀ ਤਜਿ ਉਦਾਸੀ ਕਰ ਜੋੜਿ ਦਿਨੁ ਰੈਣਿ ਜਾਗੀਐ ॥**

ਉਦਾਸੀ ਨੂੰ ਤਿਆਗਕੇ ਆਪਣੇ ਆਪ ਨੂੰ ਸੰਤਾਂ ਦੇ ਦਾਸਾਂ ਦੀ ਦਾਸੀ ਕਰ, ਹੱਥ ਜੋੜ ਕੇ ਰਾਤ ਦਿਨੇ ਗਿਆਨ ਜਾਗ੍ਰਤ ਵਿਚ ਜਾਗੀਏ।

**ਨਾਨਕੁ ਵਖਾਣੈ ਗੁਰ ਬਚਨਿ ਜਾਣੈ**
**ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥ ੩ ॥**

ਗੁਰੂ ਜੀ ਕਥਨ ਕਰਦੇ ਹਨ–ਗੁਰਾਂ ਦੇ ਬਚਨਿ=ਉਪਦੇਸ਼ ਨੂੰ ਜਾਣੋ, ਹੇ ਸਖੀ ! ਸੰਤਾਂ ਦੇ ਪਾਸ ਆ ਕੇ ਉਹਨਾਂ ਦੀ ਸੇਵਾ ਵਿਚ ਲੱਗ ਜਾਈਏ। ੩।

**ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥**

ਜਿਸ ਦੇ ਮੱਥੇ ਦੇ ਪੂਰਬਲੇ ਚੰਗੇ ਭਾਗ ਹਨ, ਉਸ ਨੂੰ ਸੇਵਾ ਦੇ ਵਿਚ ਲਗਾਇਆ ਹੈ।

**ਤਾ ਕੀ ਪੂਰਨ ਆਸ ਜਿਨ੍ ਸਾਧਸੰਗੁ ਪਾਇਆ ॥**

ਜਿਸ ਨੇ ਸੰਤਾਂ ਦਾ ਸੰਗ ਕਰਨਾ ਪਾਇਆ ਹੈ, ਉਸ ਦੀ ਆਸਾ ਪੂਰਨ ਹੋਈ ਹੈ।

**ਸਾਧਸੰਗਿ ਹਰਿ ਕੈ ਰੰਗਿ ਗੋਬਿੰਦ ਸਿਮਰਣ ਲਾਗਿਆ ॥**

ਸਤਿਸੰਗ ਦੁਆਰਾ ਹਰੀ ਦੇ ਵਿਚ ਰੰਗਿ=ਪ੍ਰੇਮ ਕਰਕੇ ਜੋ ਪੁਰਸ਼ ਗੋਵਿੰਦ ਦੇ ਸਿਮਰਨ ਵਿਚ ਲੱਗਾ ਹੈ।

**ਭਰਮੁ ਮੋਹੁ ਵਿਕਾਰੁ ਦੂਜਾ ਸਗਲ ਤਿਨਹਿ ਤਿਆਗਿਆ ॥**

ਉਸ ਪੁਰਸ਼ ਨੇ ਭਰਮ, ਮੋਹ, ਵਿਸ਼ੇ ਵਿਕਾਰ, ਦ੍ਵੈਤ ਭਾ, ਆਦਿ ਸਭ ਵਿਕਾਰਾਂ ਨੂੰ ਤਿਆਗਿਆ= ਛੱਡ ਦਿੱਤਾ ਹੈ।

**ਮਨਿ ਸਾਂਤਿ ਸਹਜੁ ਸੁਭਾਉ ਵੂਠਾ ਅਨਦ ਮੰਗਲ ਗੁਣ ਗਾਇਆ ॥**

ਉਸ ਦੇ ਮਨ ਵਿਚ ਸਰੂਪ ਦਾ ਸਹਜੁ=ਗਿਆਨ ਵੂਠਾ=ਵਸ ਗਿਆ ਅਤੇ ਉਸ ਦਾ ਸਾਂਤੀ ਸੁਭਾ ਹੋ ਗਿਆ ਹੈ, ਜਿਸ ਨੇ ਆਨੰਦ ਦਾਇਕ ਪ੍ਰਭੂ ਦੇ ਮੰਗਲ ਰੂਪ ਗੁਣਾਂ ਨੂੰ ਗਾਉਣਾ ਕੀਤਾ ਹੈ।

**ਨਾਨਕੁ ਵਖਾਣੈ ਗੁਰ ਬਚਨਿ ਜਾਣੈ**
**ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥੪॥੪॥੭॥**

ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਦੇ ਉਪਦੇਸ਼ ਨੂੰ ਜਾਨਣਾ ਕਰੇ, ਜਿਸ ਦੇ ਮੱਥੇ ਦੇ ਚੰਗੇ ਭਾਗ ਹਨ, ਉਸ ਨੂੰ ਸੇਵਾ ਦੇ ਵਿਚ ਲਗਾਇਆ ਹੈ।੪।੪।੭।

**ਆਸਾ ਮਹਲਾ ੫ ॥**

**ਸਲੋਕੁ ॥ ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ ॥**

ਹਰਿ ਹਰਿ ਨਾਮ ਜਪਣੇ ਕਰਕੇ ਜਮਕਾਲੁ=ਜਮਦੂਤ ਇਸ ਨੂੰ ਕੁਛ ਨਹੀਂ ਕਹਿੰਦਾ। ਅਥਵਾ :—ਜੰਮਣਾ ਤੇ ਕਾਲੁ=ਮਰਨਾ ਕੁਛ ਨਹੀਂ ਕਹਿੰਦਾ, ਅਥਵਾ :—ਜਮ੍ਹਾ ਹੋਇਆ ਹੋਇਆ ਕਾਲ ਕੁਛ ਨਹੀਂ ਕਹਿੰਦਾ।

**ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ ॥੧॥**

ਗੁਰੂ ਜੀ ਕਥਨ ਕਰਦੇ ਹਨ—ਨਾਮ ਜਪਣੇ ਕਰਕੇ ਮਨ ਤਨ ਸੁਖੀ ਹੁੰਦਾ ਹੈ ਅਤੇ ਅੰਤ ਸਮੇਂ ਗੋਪਾਲ ਨਾਲ ਜਾ ਮਿਲਦਾ ਹੈ।੧।

**ਛੰਤ ॥ ਮਿਲਉ ਸੰਤਨ ਕੈ ਸੰਗਿ ਮੋਹਿ ਉਧਾਰਿ ਲੇਹੁ ॥**
**ਬਿਨਉ ਕਰਉ ਕਰ ਜੋੜਿ ਹਰਿ ਹਰਿ ਨਾਮੁ ਦੇਹੁ ॥**

ਗੁਰੂ ਜੀ ਕਹਿੰਦੇ ਹਨ ਕਿ—ਹੇ ਭਾਈ! ਸੰਤਾਂ ਨਾਲ ਮਿਲ ਕੇ, ਹੱਥ ਜੋੜ ਕੇ ਉਨ੍ਹਾਂ ਅੱਗੇ ਇੰਵ ਬੇਨਤੀ ਕਰ ਕਿ ਐ ਮਹਾਂ ਪੁਰਸ਼ੋ! ਹਰਿ ਹਰਿ ਦਾ ਨਾਮ ਦੇ ਕੇ ਮੈਨੂੰ ਸੰਸਾਰ ਤੋਂ ਤਾਰ ਲਵੋ।

**ਹਰਿ ਨਾਮੁ ਮਾਗਉ ਚਰਣ ਲਾਗਉ ਮਾਨੁ ਤਿਆਗਉ ਤੁਮ੍ ਦਇਆ ॥**

ਆਪ ਦੇ ਚਰਨਾਂ ਨਾਲ ਲਗਕੇ ਮੈਂ ਹਰੀ ਨਾਮ ਨੂੰ ਮੰਗਦਾ ਹਾਂ, ਤੁਸੀਂ ਹੀ ਦਇਆ ਕਰੋ, ਕਿ ਮੈਂ ਮਾਣ ਤਿਆਗਉ=ਛੱਡ ਦਿਆਂ।

**ਕਤਹੂੰ ਨ ਧਾਵਉ ਸਰਣਿ ਪਾਵਉ ਕਰੁਣਾ ਮੈ ਪ੍ਰਭ ਕਰਿ ਮਇਆ ॥**

ਹੇ ਕਰੁਣਾ ਮੈ=ਕਿਰਪਾ ਸਰੂਪ ਪ੍ਰਭੂ ਇਹ ਮਇਆ=ਦਇਆ ਕਰ, ਜੋ ਮੈਂ ਹੋਰ ਕਿਸੀ ਤਰਫ ਨਾਂ ਦੌੜਾਂ ਇਕ ਆਪ ਦੀ ਸ਼ਰਨ ਵਿਚ ਪਵਾਂ।

**ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ ॥**

ਹੇ ਸਮਰੱਥ ਅਗਥ=ਅਕਥ ਅਪਾਰ ਗੁਣਾਂ ਵਾਲੇ ਨਿਰਮਲ ਸੁਆਮੀ ਮੇਰੀ ਏਹ ਬੇਨਤੀ ਸੁਨਣਾ ਕਰੋ।

**ਕਰ ਜੋੜਿ ਨਾਨਕ ਦਾਨੁ ਮਾਗੈ ਜਨਮ ਮਰਣ ਨਿਵਾਰਿ ਲੇਹੁ ॥੧॥**

ਮੈਂ ਕਰ ਜੋੜਿ=ਹੱਥ ਜੋੜਕੇ ਇਹ ਦਾਨ ਮੰਗਦਾ ਹਾਂ ਕਿ ਆਪ ਮੇਰੇ ਜਨਮ ਮਰਨ ਨੂੰ ਨਵਿਰਤ ਕਰ ਲੈਣਾ ਕਰੋ । ੧ ।

**(ਪੰਨਾ ੪੫੯) ਅਪਰਾਧੀ ਮਤਿਹੀਨੁ ਨਿਰਗੁਨੁ ਅਨਾਥੁ ਨੀਚੁ ॥**

ਮੈਂ ਅਪਰਾਧਾਂ ਦੇ ਕਰਨ ਵਾਲਾ, ਸ਼ੁਭ ਬੁੱਧੀ ਤੋਂ ਰਹਿਤ, ਗੁਣਾਂ ਤੋਂ ਰਹਿਤ, ਅਨਾਥੁ=ਯਤੀਮ ਅਤੇ ਨੀਚ ਜਾਤੀ ਵਾਲਾ ਹਾਂ ।

**ਸਠ ਕਠੋਰੁ ਕੁਲਹੀਨੁ ਬਿਆਪਤ ਮੋਹ ਕੀਚੁ ॥**

ਸਠ=ਸ਼ਾਸਤ੍ਰ ਗਿਆਤ ਤੋਂ ਰਹਿਤ ਹਾਂ, ਕਠੋਰੁ=ਕਰੜੀ ਦੁਖਦਾਈ ਬਾਣੀ ਬੋਲਣ ਵਾਲਾ ਹਾਂ, ਉਤਮ ਕੁਲ ਤੋਂ ਰਹਿਤ ਹਾਂ । ਅਤੇ ਮੋਹ ਰੂਪੀ ਕੀਚੁ=ਚਿੱਕੜ ਵਿਚ ਮੇਰਾ ਮਨ ਬਿਆਪਤ= ਲੱਗਾ ਹੋਇਆ ਹੈ ।

**ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ ॥**

ਭਰਮ ਕਰਕੇ ਮਲ ਰੂਪ ਜੋ ਕਰਮ ਹਨ, ਉਹਨਾਂ ਨੂੰ ਹੰਗਤਾ ਮਮਤਾ ਦੇ ਸਹਿਤ ਹੋ ਕੇ ਕਰਦਾ ਹਾਂ, ਇਸੀ ਤੇ ਮਰਨਾ ਯਾਦ ਨਹੀਂ ਆਉਂਦਾ ।

**ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ ॥**

ਬਨਿਤਾ ਬਿਨੋਦ=ਇਸਤ੍ਰੀ ਦੇ ਕੌਤਕਾਂ ਵਿਚ, ਅਤੇ ਮਾਇਆ ਦੇ ਅਨੰਦ ਵਿਚ–ਅਗਿਆਨਤਾ ਕਰਕੇ ਲੰਪਟ ਹੋ ਰਿਹਾ ਹਾਂ ।

**ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ ॥**

ਜੁਆਨੀ ਦਾ ਪੈਰ ਖਿਸਕਦਾ ਜਾਂਦਾ ਹੈ, ਬੁਢੇਪਾ ਵਧਦਾ ਜਾਂਦਾ ਹੈ, ਮੌਤ ਜੋ ਸੰਗ ਹੈ ਉਹ ਮੇਰੇ ਆਖਰ ਦੇ ਦਿਨ ਨੂੰ ਦੇਖ ਰਹੀ ਹੈ, ਅਥਵਾ :–ਦਿਨ ਦਿਨ ਦੀ ਸੰਗਿਆ ਕਰਕੇ ਮੌਤ ਸੰਗ ਹੋ ਕੇ ਦੇਖ ਰਹੀ ਹੈ ਕਿ ਕਦੋਂ ਇਸ ਦੇ ਸ੍ਵਾਸ ਪੂਰੇ ਹੁੰਦੇ ਹਨ ਤੇ ਮੈਂ ਇਸ ਨੂੰ ਮਾਰਾਂ ।

**ਬਿਨਵੰਤਿ ਨਾਨਕ ਆਸ ਤੇਰੀ ਸਰਣਿ ਸਾਧੂ ਰਾਖੁ ਨੀਚੁ ॥੨॥**

ਗੁਰੂ ਜੀ ਬਿਨਵੰਤਿ=ਉਚਾਰਦੇ ਹਨ–ਸਾਨੂੰ ਕੇਵਲ ਤੇਰੀ ਆਸ ਹੈ, ਆਪ ਕਿਰਪਾ ਕਰਕੇ ਮੈਂ ਨੀਚ ਨੂੰ ਸਾਧੂਆਂ ਦੀ ਸ਼ਰਨ ਵਿਚ ਰੱਖਣਾ ਕਰੋ । ੨ ।

**ਭਰਮੇ ਜਨਮ ਅਨੇਕ ਸੰਕਟ ਮਹਾ ਜੋਨ ॥**

ਹੇ ਪ੍ਰਭੂ ! ਅਨੇਕ ਜਨਮਾਂ ਵਿਚ ਭਰਮੇ ਹਾਂ; ਅਤੇ ਜੂਨੀਆਂ ਦੇ ਮਹਾ ਸੰਕਟ=ਬੜੇ ਬੜੇ

ਦੁਖ ਭਗ ਹਨ।

**ਲਪਟਿ ਰਹਿਓ ਤਿਹ ਸੰਗਿ ਮੀਠੇ ਭੋਗ ਸੋਨ ॥**

ਸੋਨ=ਸੋਨੇ ਆਦਿਕ ਭੋਗ=ਪਦਾਰਥ ਮਿੱਠੇ ਜਾਣ ਕੇ ਉਨ੍ਹਾਂ ਨਾਲ ਮਨ ਲਪਟਿ–ਫਸ ਰਿਹਾ ਹੈ। ਅਥਵਾ :–ਉਨ੍ਹਾਂ ਪਦਾਰਥਾਂ ਨਾਲ ਲੰਪਟ ਹੋ ਰਿਹਾ ਹੈ; ਪਰੰਤੂ, ਮੀਠੇ ਸੋਨ=ਉਹ ਪਦਾਰਥ ਮਿਠੇ ਨਹੀਂ ਹਨ।

**ਭ੍ਰਮਤ ਭ੍ਰਾਰ ਅਗਨਤ ਆਇਓ ਬਹੁ ਪ੍ਰਦੇਸਹ ਧਾਇਓ ॥**

ਬਹੁਤ ਹੀ ਚੁਰਾਸੀ ਲੱਖ ਜੂਨੀਆਂ ਰੂਪ ਪ੍ਰਦੇਸ ਵਿਚ ਦੌੜਦਾ ਹੋਇਆ, ਅਤੇ ਅਨਗਿਣਤ ਭਾਰ=ਦੁਖਾਂ ਵਿਚ ਭਰਮਦਾ ਹੋਇਆ ਹੁਣ ਮਨੁਖਾ ਦੇਹ ਵਿਚ ਆਇਆ ਹਾਂ।

**ਅਬ ਓਟ ਧਾਰੀ ਪ੍ਰਭ ਮੁਰਾਰੀ ਸਰਬ ਸੁਖ ਹਰਿ ਨਾਇਓ ॥**

ਹੇ ਪ੍ਰਭੂ ਮੁਰਾਰੀ ! ਹੁਣ ਆਪ ਜੀ ਦੀ ਓਟ ਧਾਰੀ=ਲਈ ਹੈ, ਹੇ ਹਰੀ ! ਸਾਰੇ ਸੁਖ ਤੇਰੇ ਨਾਮ ਵਿਚ ਹਨ।

**ਰਾਖਨਹਾਰੇ ਪ੍ਰਭ ਪਿਆਰੇ ਮੁਝ ਤੇ ਕਛੂ ਨ ਹੋਆ ਹੋਨ ॥**

ਹੇ ਪਿਆਰੇ ਪ੍ਰਭੂ ਰਖਿਆ ਕਰਨ ਵਾਲੇ ! ਮੇਰੇ ਪਾਸੋਂ ਮੁਕਤੀ ਦਾ ਸਾਧਨ ਨਾ ਕੁਛ ਹੋਇਆ ਹੈ ਅਤੇ ਨਾ ਹੀ ਕੁਛ ਅੱਗੇ ਹੋਣਾ ਹੈ।

**ਸੂਖ ਸਹਜ ਆਨੰਦ ਨਾਨਕ ਕ੍ਰਿਪਾ ਤੇਰੀ ਤਰੇ ਭਉਨ ॥ ੩ ॥**

ਹੇ ਵਾਹਿਗੁਰੂ ! ਜਦ ਤੇਰੀ ਕਿਰਪਾ ਕਰਕੇ ਅਚੁੱਤ ਸੁਖ ਦਾ ਅਨੰਦ ਪ੍ਰਾਪਤ ਹੋਇਆ ਤਾਂ ਭਉਣਾ ਦੇ ਭਉਣ ਤਰ ਗਏ। ਅਥਵਾ :–ਸੰਸਾਰ ਭਉਣ ਤੋਂ ਤਰ ਗਏ। ਅਥਵਾ :–ਜਿਸ ਵੇਲੇ ਤਰ ਗਏ ਤਾਂ ਫਿਰ ਭਉਨ=ਖੌਫ ਨਾ ਰਿਹਾ। ੩।

**ਨਾਮ ਧਾਰੀਕ ਉਧਾਰੇ ਭਗਤਹ ਸੰਸਾ ਕਉਨ ॥**

ਜਦ ਕਿ ਪ੍ਰਭੂ ਨੇ ਨਾਮਧਾਰੀਕ ਭਗਤ ਅਰਥਾਤ ਜੋ ਪਖੰਡੀ ਸਨ, ਓਹ ਭੀ ਉਧਾਰ ਦਿੱਤੇ, ਜਿਵੇਂ ਉਦਯ ਪੁਰ ਦੇ ਰਹਿਣ ਵਾਲੇ 'ਦੇਵੇ' ਬ੍ਰਾਹਮਣ ਨੂੰ ਤਾਰਿਆ ਸੀ। ਫਿਰ ਭਗਤਾਂ ਨੂੰ ਤਰਨ ਵਿਚ ਭਲਾ ਕਉਨ=ਕੀ ਸੰਸਾ ਹੈ।

**ਜੇਨ ਕੇਨ ਪਰਕਾਰੇ ਹਰਿ ਹਰਿ ਜਸੁ ਸੁਨਹੁ ਸ੍ਰਵਨ ॥**

ਤਾਂ ਤੇ ਹੇ ਭਾਈ ! ਜੇਨ ਕੇਨ=ਜਿਵੇਂ ਕਿਵੇਂ ਹੋ ਸਕੇ, ਉਸੇ ਤਰ੍ਹਾਂ ਸ੍ਰਵਨ=ਕੰਨਾਂ ਵਿਚ ਹਰੀ ਦੇ ਜਸ ਨੂੰ ਸੁਣਨਾ ਕਰ।

**ਸੁਨਿ ਸ੍ਰਵਨ ਬਾਨੀ ਪੁਰਖ ਗਿਆਨੀ ਮਨਿ ਨਿਧਾਨਾ ਪਾਵਹੇ ॥**

ਗਿਆਨੀ ਪੁਰਖਾਂ ਨਾਲ ਮਿਲਕੇ ਕੰਨਾਂ ਦੁਆਰੇ ਹਰੀ ਜਸ ਬਾਣੀ ਨੂੰ ਸੁਣ, ਤਾਂ ਫਿਰ ਤੂੰ ਮਨ

ਵਿਚੋਂ ਹੀ ਨਿਧੀਆਂ ਦੇ ਖਜ਼ਾਨੇ ਹਰੀ ਨੂੰ ਪਾ ਲਵੇਂਗਾ।

**ਹਰਿ ਰੰਗਿ ਰਾਤੇ ਪ੍ਰਭ ਬਿਧਾਤੇ ਰਾਮ ਕੇ ਗੁਣ ਗਾਵਹੇ ॥**

ਜੋ ਪੁਰਸ਼ ਫਲ ਬਰ ਦਾਤੇ ਹਰੀ ਦੇ ਰੰਗਿ=ਪ੍ਰੇਮ ਵਿਚ ਰੱਤੇ ਹਨ, ਉਹ ਰਾਮ ਦੇ ਗੁਣਾਂ ਨੂੰ ਗਾਉਂਦੇ ਹਨ।

**ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ ॥**

ਜੇ ਸਾਰੀ ਬਸੁਧ=ਪ੍ਰਿਥਵੀ ਕਾਗਜ਼ ਹੋ ਜਾਵੇ, ਤੇ ਬਨਰਾਜ=ਬਨਾਸਪਤੀ ਕਲਮ ਹੋ ਜਾਵੇ, ਅਤੇ ਲਿਖਣ ਨੂੰ ਜੇਕਰ ਪੌਣ ਦੇਵਤਾ ਲਗ ਜਾਵੇ। ਅਥਵਾ :-ਲਿਖਣ ਨੂੰ ਜੇਕਰ ਪੌਣ ਦੇਵਤੇ ਵਾਂਗ ਗਨੇਸ਼ ਜੀ ਹੋ ਜਾਵੇ।

**ਬੇਅੰਤ ਅੰਤੁ ਨ ਜਾਇ ਪਾਇਆ**
**ਗਹੀ ਨਾਨਕ ਚਰਣ ਸਰਨ ॥ ੪ ॥ ੫ ॥ ੮ ॥**

ਫਿਰ ਵੀ ਬਿਅੰਤ ਰੂਪ ਵਾਹਿਗੁਰੂ ਦਾ ਅੰਤ ਨਹੀਂ ਪਾਇਆ ਜਾਂਦਾ। ਇਸ ਕਰਕੇ ਅਸੀਂ ਉਸ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ। ੪।੫।੮।

**ਆਸਾ ਮਹਲਾ ੫ ॥ ਪੁਰਖਪਤੇ ਭਗਵਾਨ ਤਾ ਕੀ ਸਰਣਿ ਗਹੀ ॥**

ਸਭ ਪੁਰਖਾਂ ਦਾ ਪਤੀ ਜੋ ਭਗਵਾਨ ਹੈ, ਉਸ ਦੀ ਅਸੀਂ ਸ਼ਰਨ ਗਹੀ=ਫੜੀ ਹੈ।

**ਨਿਰਭਉ ਭਏ ਪਰਾਨ ਚਿੰਤਾ ਸਗਲ ਲਹੀ ॥**

ਹੁਣ ਮੇਰੇ ਪ੍ਰਾਨ ਨਿਰਭੈ ਹੋ ਗਏ ਹਨ, ਤੇ ਸਾਰੀ ਚਿੰਤਾ ਲਥ ਗਈ, ਭਾਵ ਦੂਰ ਹੋ ਗਈ।

**ਮਾਤ ਪਿਤਾ ਸੁਤ ਮੀਤ ਸੁਰਿਜਨ ਇਸਟ ਬੰਧਪ ਜਾਣਿਆ ॥**

ਮਾਂ, ਪਿਉ, ਪੁਤ੍ਰ, ਮਿਤ੍ਰ, ਸੁਰਿਜਨ=ਸੁਹਿਰਦ ਇਸਟ ਬੰਧਪ=ਪਿਆਰਾ ਸਨਬੰਧੀ ਅਸੀਂ ਸਭ ਕੁਛ ਪਰਮਾਤਮਾ ਨੂੰ ਹੀ ਜਾਣਿਆਂ ਹੈ।

**ਗਹਿ ਕੰਠਿ ਲਾਇਆ ਗੁਰਿ ਮਿਲਾਇਆ**
**ਜਸੁ ਬਿਮਲ ਸੰਤ ਵਖਾਣਿਆ ॥**

ਅੰਨਵੇ ! ਜਦ ਈਸ਼੍ਵਰ ਨੇ ਕਿਰਪਾ ਕਰਕੇ ਗੁਰਾਂ ਨਾਲ ਮਿਲਾਇਆ ਤੇ ਸੰਤਾਂ ਨਾਲ ਮਿਲਕੇ ਬਿਮਲ=ਉਜਲ ਜਸ ਕਿਹਾ ਤਾਂ ਪਰਮੇਸ਼ਰ ਨੇ ਫੜਕੇ ਗਲ ਨਾਲ ਲਾ ਲਿਆ।

**ਬੇਅੰਤ ਗੁਣ ਅਨੇਕ ਮਹਿਮਾ ਕੀਮਤਿ ਕਛੂ ਨ ਜਾਇ ਕਹੀ ॥**

ਉਸ ਦੇ ਗੁਣ ਬਿਅੰਤ ਹਨ, ਤੇ ਮਹਿਮਾ ਵੀ ਅਨੇਕ ਪ੍ਰਕਾਰ ਦੀ ਹੈ, ਉਸ ਦੀ ਕੀਮਤ ਕੁਝ ਆਖੀ ਨਹੀਂ ਜਾਂਦੀ।

**ਪ੍ਰਭ ਏਕ ਅਨਿਕ ਅਲਖ ਠਾਕੁਰ ਓਟ ਨਾਨਕ ਤਿਸੁ ਗਹੀ ॥ ੧ ॥**

ਜੋ ਅਨੇਕਾਂ ਵਿਚ ਪੂਰਨ ਇਕ ਅਲਖ ਪ੍ਰਭੂ ਠਾਕੁਰ ਹੈ। ਅਥਵਾ :-ਜੋ ਅਲਖ ਪ੍ਰਭੂ ਠਾਕੁਰ

ਇਕ ਰੂਪ ਤੇ ਅਨੇਕ ਰੂਪ ਭਾਵ ਨਿਰਗੁਣ ਸਰਗੁਣ ਰੂਪ ਹੋ ਰਿਹਾ ਹੈ, ਗੁਰਮੁਖਾਂ ਨੇ ਉਸ ਦੀ ਓਟ ਗ੍ਰਹਿਣ ਕੀਤੀ ਹੈ । ੧ ।

## ਅੰਮ੍ਰਿਤ ਬਨੁ ਸੰਸਾਰੁ ਸਹਾਈ ਆਪਿ ਭਏ ॥

ਜਿਸ ਵੇਲੇ ਅਕਾਲ ਪੁਰਖ ਆਪ ਸਹਾਈ ਹੋਏ, ਤਾਂ ਇਹ ਸੰਸਾਰ ਰੂਪ ਬਨੁ=ਜੰਗਲ (ਜੋ ਪਹਿਲਾਂ ਦੁਖਦਾਇਕ ਮਹਿਸੂਸ ਕਰਦੇ ਸਾਂ, ਉਹ ਹੁਣ) ਅੰਮ੍ਰਿਤ ਰੂਪ ਪਰਤੀਤ ਹੋਇਆ । ਭਾਵ ਸੁਖ ਰੂਪ ਪ੍ਰਤੀਤ ਹੋਣ ਲਗ ਪਿਆ ।

## ਰਾਮ ਨਾਮੁ ਉਰ ਹਾਰੁ ਬਿਖੁ ਕੇ ਦਿਵਸ ਗਏ ॥

ਜਦ ਰਾਮ ਨਾਮ ਰੂਪੀ ਹਾਰ ਗਲ ਵਿਚ ਪਾਇਆ, ਤਾਂ ਵਿਸ਼ੇ ਵਿਕਾਰਾਂ ਤੇ ਭੋਗਣ ਵਾਲੇ ਦਿਨ ਚਲੇ ਗਏ ।

## ਗਤੁ ਭਰਮ ਮੋਹ ਬਿਕਾਰ ਬਿਨਸੇ ਜੋਨਿ ਆਵਣ ਸਭ ਰਹੇ ॥

ਭਰਮ ਗਤੁ=ਨਾਸ ਹੋ ਗਿਆ, ਮੋਹ ਆਦਿ ਵਿਕਾਰ ਵੀ ਬਿਨਸੇ=ਖ਼ਤਮ ਹੋ ਗਏ, ਜੋਨੀਆਂ ਵਿਚ ਆਉਣਾ ਜਾਣਾ ਵੀ ਸਭ ਰਹਿ ਗਿਆ ।

## ਅਗਨਿ ਸਾਗਰ ਭਏ ਸੀਤਲ ਸਾਧ ਅੰਚਲ ਗਹਿ ਰਹੇ ॥

ਜਿਸ ਵੇਲੇ ਸੰਤਾਂ ਦੇ ਅੰਚਲ=ਪੱਲੇ ਨੂੰ ਫੜ ਰਹੇ, ਅਥਵਾ :–ਸੰਤਾਂ ਦੁਆਰੇ ਨਾਮ ਰੂਪ ਪੱਲੇ ਨੂੰ ਫੜ ਰਹੇ, ਤਾਂ ਅੱਗ ਦਾ ਸਮੁੰਦ੍ਰ ਜੋ ਸੰਸਾਰ ਹੈ, ਇਸ ਵਿਚ ਸੀਤਲ=ਠੰਢੇ ਹੋ ਗਏ ।

## ਗੋਵਿੰਦ ਗੁਪਾਲ ਦਇਆਲ ਸੰਮ੍ਰਿਥ, ਬੋਲਿ ਸਾਧੂ ਹਰਿ ਜੈ ਜਏ ॥

ਜੋ ਗੋਵਿੰਦ ਗੋਪਾਲ ਦਿਆਲੂ ਤੇ ਸਮਰੱਥ ਹੈ, ਉਸ ਹਰੀ ਦੀ ਜੈ ਜੈ ਅਤੇ ਉਸ ਹਰੀ ਦੇ ਸੰਤਾਂ ਦੀ ਜੈ ਜੈ ਬੋਲੋ । ਅਥਵਾ :–ਸਾਧੂ ਜਨ ਉਸ ਹਰੀ ਦੀ ਜੈ ਜੈ ਬੋਲਦੇ ਹਨ ।

## ਨਾਨਕ ਨਾਮੁ ਧਿਆਇ ਪੂਰਨ ਸਾਧਸੰਗਿ ਪਾਈ ਪਰਮ ਗਤੇ ॥ ੨॥

ਗੁਰੂ ਜੀ ਕਥਨ ਕਰਦੇ ਹਨ–ਸਤਿਸੰਗ ਦੁਆਰਾ ਪੂਰਨ ਵਾਹਿਗੁਰੂ ਦੇ ਨਾਮ ਨੂੰ ਧਿਆਕੇ ਅਸੀਂ ਪਰਮ ਗਤੇ=ਕੈਵਲਯ ਮੁਕਤੀ ਪਾਈ ਹੈ । ੨ ।

## ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ ॥

ਜਿਥੇ ਨਿਗ੍ਹਾ ਕਰਕੇ ਵੇਖਦਾ ਹਾਂ, ਤਹ=ਉਥੇ ਅੰਗ-ਸੰਗ ਹੋ ਕੇ ਇਕ ਵਾਹਿਗੁਰੂ ਹੀ ਰਵਿ ਰਿਹਾ ਹੈ ।

## ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ ॥

ਘਟਾਂ ਘਟਾਂ ਵਿਚ ਉਹ ਵਸ ਰਿਹਾ ਹੈ, ਪਰੰਤੂ ਕਿਸੀ ਵਿਰਲੇ ਨੇ ਉਸ ਨੂੰ ਆਪਣਾ ਆਪ ਲਹਿਆ=ਲਖਿਆ, ਭਾਵ ਜਾਣਿਆਂ ਹੈ ।

**ਜਲਿ ਥਲਿ ਮਹੀਅਲਿ ਪੂਰਿ ਪੂਰਨ ਕੀਟ ਹਸਤਿ ਸਮਾਨਿਆ ॥**

ਜਲ, ਥਲ, ਮਹੀ=ਪ੍ਰਿਥਵੀ ਅਲਿ=ਅਕਾਸ਼ ਵਿਚ ਭਰਪੂਰ ਹੋ ਕੇ ਪੂਰਨ ਹੈ, ਕੀਟ=ਕੀੜੀ ਅਤੇ ਹਸਤਿ=ਹਾਥੀ ਵਿਚ ਸਮਾਇਆ ਹੋਇਆ ਹੈ।

**ਆਦਿ ਅੰਤੇ ਮਧਿ ਸੋਈ ਗੁਰ ਪ੍ਰਸਾਦੀ ਜਾਨਿਆ ॥**

ਆਦ ਅੰਤ ਮੱਧ ਤਿੰਨਾਂ ਸਮਿਆਂ ਵਿਚ ਉਸ ਵਾਹਿਗੁਰੂ ਨੂੰ ਗੁਰਾਂ ਦੀ ਕਿਰਪਾ ਵਾਲਿਆਂ ਨੇ ਜਾਣਿਆਂ ਹੈ।

**ਬ੍ਰਹਮੁ ਪਸਰਿਆ ਬ੍ਰਹਮ ਲੀਲਾ ਗੋਵਿੰਦ ਗੁਣ ਨਿਧਿ ਜਨਿ ਕਹਿਆ ॥**

ਬ੍ਰਹਮ ਦੀ ਲੀਲ੍ਹਾ ਜੋ ਇਹ ਜਗਤ ਹੈ ਇਸ ਵਿਚ ਬ੍ਰਹਮ ਆਪ ਹੀ ਪਸਰਿਆ=ਫੈਲ ਰਿਹਾ ਹੈ, ਗੁਰਮੁਖ ਜਨਾਂ ਨੇ ਉਸ ਗੋਬਿੰਦ ਨੂੰ ਸ਼ੁਭ ਗੁਣਾਂ ਦੀ ਨਿਧੀ ਕਥਨ ਕੀਤਾ ਹੈ।

**ਸਿਮਰਿ ਸੁਆਮੀ ਅੰਤਰਜਾਮੀ ਹਰਿ ਏਕੁ ਨਾਨਕ ਰਵਿ ਰਹਿਆ ॥੩॥**

ਸਤਿਗੁਰੂ ਜੀ ਕਥਨ ਕਰਦੇ ਹਨ—ਜੋ ਇਕ ਹਰੀ ਸਾਰੇ ਰਵਿ ਰਿਹਾ ਹੈ, ਉਸ ਅੰਤਰਜਾਮੀ ਸੁਆਮੀ ਨੂੰ ਗੁਰਮੁਖ ਜਨ ਸਿਮਰਦੇ ਹਨ। ੩।

**ਦਿਨੁ ਰੈਣਿ ਸੁਹਾਵੜੀ ਆਈ ਸਿਮਰਤ ਨਾਮੁ ਹਰੇ ॥**

ਹੁਣ ਰਾਤ ਦਿਨ ਦੀ ਘੜੀ ਸ਼ੋਭਨੀਕ ਹੋ ਆਈ ਹੈ, ਹਰੀ ਨਾਮ ਦਾ ਸਿਮਰਨ ਕਰਨ ਕਰਕੇ।

(ਪੰਨਾ ੪੫੯)

**ਚਰਣ ਕਮਲ ਸੰਗਿ ਪ੍ਰੀਤਿ ਕਲਮਲ ਪਾਪ ਟਰੇ ॥**

ਗੁਰੂ ਜੀ ਦੇ ਚਰਨ ਕਮਲਾਂ ਨਾਲ ਪ੍ਰੀਤੀ ਲਗ ਜਾਣ ਕਰਕੇ ਕਲਮਲ=ਵੱਡੇ ਪਾਪ ਤੇ ਛੋਟੇ ਪਾਪ ਸਾਰੇ ਟਲ ਗਏ ਭਾਵ ਦੂਰ ਹੋ ਗਏ ਹਨ।

**ਦੂਖ ਭੂਖ ਦਾਰਿਦ੍ਰ ਨਾਠੇ ਪ੍ਰਗਟੁ ਮਗੁ ਦਿਖਾਇਆ ॥**

ਜਿਸ ਵੇਲੇ ਗੁਰਾਂ ਨੇ ਉਸ ਦੀ ਪ੍ਰਾਪਤੀ ਦਾ ਰਸਤਾ ਪ੍ਰਗਟ ਦਿਖਾਇਆ ਤਾਂ ਦੁੱਖ ਭੁੱਖ ਤੇ ਸਭ ਦਾਲਿਦ੍ਰ ਨਸ ਗਏ।

**ਮਿਲਿ ਸਾਧਸੰਗੇ ਨਾਮ ਰੰਗੇ ਮਨਿ ਲੋੜੀਦਾ ਪਾਇਆ ॥**

ਸੰਤਾਂ ਦੇ ਸੰਗ ਮਿਲਕੇ ਨਾਮ ਵਿਚ ਰੰਗੇ=ਪ੍ਰੇਮ ਕੀਤਾ, ਤਾਂ ਮਨ ਇੱਛਤ ਫਲ ਪਾਉਣਾ ਕੀਤਾ।

**ਹਰਿ ਦੇਖਿ ਦਰਸਨੁ ਇਛ ਪੁੰਨੀ ਕੁਲ ਸੰਬੂਹਾ ਸਭਿ ਤਰੇ ॥**

ਹਰੀ ਦੇ ਦਰਸ਼ਨ ਨੂੰ ਵੇਖਕੇ ਇੱਛਾ ਪੂਰਨ ਹੋ ਗਈ, ਤੇ ਸਮੂਹ ਕੁਲਾਂ ਦੇ ਸਾਰੇ ਜੀਅ ਤਰ ਗਏ।

## ਦਿਨਸੁ ਰੈਣਿ ਅਨੰਦ ਅਨਦਿਨੁ ਸਿਮਰੰਤ ਨਾਨਕ ਹਰਿ ਹਰੇ ॥੪॥੬॥੯॥

ਗੁਰੂ ਜੀ ਕਥਨ ਕਰਦੇ ਹਨ–ਰਾਤ ਦਿਨੇ ਹਰਿ ਹਰਿ ਦੇ ਸਿਮਰਨ ਕਰਨ ਨਾਲ ਦਿਨ ਰਾਤ ਆਨੰਦ ਹੁੰਦਾ ਹੈ। ਅਥਵਾ :–ਹਰਿ ਹਰਿ ਦੇ ਸਿਮਰਨ ਕਰਕੇ ਰਾਤ ਦਿਨੇ ਅਨਦਿਨੁ=ਇਕ ਰਸ ਅਨੰਦ ਹੁੰਦਾ ਹੈ।੪।੬।੯।

## ਆਸਾ ਮਹਲਾ ੫ ਛੰਤ ਘਰੁ ੭ ੴ ਸਤਿਗੁਰ ਪ੍ਰਸਾਦਿ ॥

## ਸਲੋਕੁ ॥ ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥

ਹੇ ਭਗਵੰਤ ! ਏਹ ਕਿਰਪਾ ਕਰ ਜੋ ਮਨ ਕਰਕੇ ਮੈਂ ਸੁਭ ਚਿੰਤਨ ਕਰਾਂ, ਬਾਣੀ ਦੁਆਰਾ, ਗੋਬਿੰਦ ਦਾ ਰਮਨ=ਉਚਾਰਨ ਕਰਾਂ, ਤਨ ਕਰਕੇ ਨਿਰਮਲ ਸੰਤਾਂ ਦਾ ਸੰਗ ਕਰਾਂ।
ਅਥਵਾ :–ਨਿਰਮਲ ਸੰਤਾਂ ਦੇ ਸੰਗ ਮਿਲਕੇ ਗੋਵਿੰਦ ਦੇ ਰਮਣ ਰੂਪ ਸ਼ੁਭ ਚਿੰਤਨ ਨੂੰ ਕਰਾਂ।

## ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ॥੧॥

ਹੇ ਭਗਵੰਤ ! ਇਹ ਕਿਰਪਾ ਕਰ ਜੋ ਇਕ ਘੜੀ ਭਰ ਵੀ ਆਪ ਦਾ ਨਾਮ ਨਾ ਭੁੱਲੇ।੧।

## ਛੰਤ ॥ ਭਿੰਨੀ ਰੈਨੜੀਐ ਚਾਮਕਨਿ ਤਾਰੇ ॥

ਜਿਵੇਂ ਸਾਵਣ ਦੀਆਂ ਰੈਨੜੀਐ=ਰਾਤਾਂ ਜਲ ਨਾਲ ਭਿੱਜੀਆਂ ਹੁੰਦੀਆਂ ਹਨ, ਹੌਲੀ ਹੌਲੀ ਪਾਣੀ ਦੀਆਂ ਬੂੰਦਾਂ ਵਰਸਦੀਆਂ ਹਨ ਤੇ ਕਿਸੇ ਤਰਫ ਤਾਰੇ ਭੀ ਚਮਕਦੇ ਹਨ। ਅਜਿਹੀ ਰਾਤ ਵਿਖੇ ਵਿਸ਼ਈ ਪੁਰਸ਼ ਤਾਂ ਵਿਸ਼ਿਆਂ ਨੂੰ ਭੋਗਦੇ ਹਨ, ਤੇ ਮੇਰੇ ਰਾਮ ਦੇ ਪਿਆਰੇ ਸੰਤ ਜਨ ਭਜਨ ਵਿਚ ਜਾਗਦੇ ਹਨ। ਅਥਵਾ :–ਜਿਸ ਦੀ ਅਵਸਥਾ ਰੂਪੀ ਰਾਤ ਪ੍ਰੇਮ ਰੂਪ ਜਲ ਨਾਲ ਭਿੱਜੀ ਹੈ, ਤੇ ਅੰਤਹ ਕਰਨ ਰੂਪ ਅਕਾਸ਼ ਵਿਚ ਸ਼ੁਭ ਗੁਣਾਂ ਰੂਪੀ ਤਾਰੇ ਚਮਕਦੇ ਹਨ।

569

## ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥

ਇਉਂ ਸੰਤ ਜਨ ਮੇਰੇ ਰਾਮ ਪਿਆਰੇ (ਦੇ ਭਜਨ ਸਿਮਰਨ ਵਿਚ) ਜਾਗਦੇ ਹਨ।

## ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥

ਰਾਮ ਦੇ ਪਿਆਰੇ ਸੰਤ ਜਨ ਸਦਾ ਜਾਗਦੇ ਹਨ, ਅਤੇ ਰਾਤ ਦਿਨੇ ਨਾਮ ਨੂੰ ਸਿਮਰਦੇ ਹਨ।

## ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥

ਉਹਨਾਂ ਦੇ ਹਿਰਦੇ ਵਿਚ ਚਰਨਾਂ ਕਮਲਾਂ ਦਾ ਧਿਆਨ ਹੈ, ਇਕ ਖਿਨ ਮਾਤ੍ਰ ਵੀ ਪ੍ਰਭੂ ਉਹਨਾਂ ਨੂੰ ਬਿਸਰੁ ਨਾਹੀ=ਭੁਲਦਾ ਨਹੀਂ।

**ਤਜਿ ਮਾਨੁ ਮੋਹੁ ਬਿਕਾਰੁ ਮਨ ਕਾ, ਕਲਮਲਾ ਦੁਖ ਜਾਰੇ ॥**

ਮਾਨ, ਮੋਹ, ਅਤੇ ਮਨ ਦਾ ਵਿਕਾਰ ਸਭ ਤਜਿ=ਛੱਡ ਦਿੱਤਾ ਹੈ, ਕਲਮਲਾ=ਪਾਪਾਂ ਅਤੇ ਦੁਖਾਂ ਨੂੰ ਰੇ=ਸਾੜ ਦਿੱਤਾ ਹੈ।

**ਬਿਨਵੰਤਿ ਨਾਨਕ ਸਦਾ ਜਾਗਹਿ ਹਰਿ ਦਾਸ ਸੰਤ ਪਿਆਰੇ ॥ ੧ ॥**

ਗੁਰੂ ਜੀ ਬਿਨਵੰਤਿ=ਉਚਾਰਦੇ ਹਨ-ਹਰੀ ਦੇ ਦਾਸ ਸੰਤ ਜਨ ਸਦਾ ਪਿਆਰੇ ਦੇ ਭਜਨ ਸਿਮਰਨ ਵਿਚ ਜਾਗਦੇ ਹਨ। ੧।

**ਮੇਰੀ ਸੇਜੜੀਐ ਆਡੰਬਰੁ ਬਣਿਆ ॥**

ਜਦ ਮੇਰੀ ਸ਼ਰਧਾ ਵਸ਼ਿਸ਼ਟ ਅੰਤਹ ਕਰਨ ਰੂਪੀ ਸੇਜ ਤੇ ਸ਼ੁਭ ਗੁਣਾਂ ਦਾ ਆਡੰਬਰੁ=ਬਣਾ ਬਣਿਆਂ ਹੈ।

**ਮਨਿ ਅਨਦੁ ਭਇਆ ਪ੍ਰਭੁ ਆਵਤ ਸੁਣਿਆ ॥**

ਤਦ ਪ੍ਰਭੂ ਦਾ ਆਵਤ=ਆਉਣਾ ਸੁਣ ਕੇ ਮਨ ਵਿਚ ਅਨੰਦ ਪ੍ਰਾਪਤ ਹੋਇਆ।

**ਪ੍ਰਭ ਮਿਲੇ ਸੁਆਮੀ ਸੁਖਹ ਗਾਮੀ ਚਾਵ ਮੰਗਲ ਰਸ ਭਰੇ ॥**

ਸੁਖਾਂ ਵਿਚ ਗਮਨ ਕਰਾਉਣ ਵਾਲੇ ਪ੍ਰਭੂ ਸੁਆਮੀ ਮਿਲੇ, ਤਾਂ ਚਾਵ=ਉਤਸ਼ਾਹ, ਮੰਗਲ ਤੇ ਰਸ=ਪ੍ਰੇਮ ਵਿਚ ਭਰੇ ਗਏ।

**ਅੰਗ ਸੰਗਿ ਲਾਗੇ ਦੂਖ ਭਾਗੇ ਪ੍ਰਾਣ ਮਨ ਤਨ ਸਭਿ ਹਰੇ ॥**

ਗੁਰਾਂ ਦੇ ਅੰਗਾਂ ਦੇ ਨਾਲ ਲਗੇ, ਅਥਵਾ :—ਈਸ਼ਵਰ ਦੇ ਅੰਗਾਂ ਦੇ ਨਾਲ ਲਗੇ, ਅਥਵਾ :—ਈਸ਼ਵਰ ਦੇ ਅੰਗਾਂ ਦੇ ਨਾਲ ਲਗੇ ਤਾਂ ਸਾਰੇ ਦੁੱਖ ਭੱਜ ਗਏ, ਅਤੇ ਪ੍ਰਾਣ, ਮਨ, ਤਨ ਆਦਿਕ ਸਭ ਹਰੇ ਹੋ ਗਏ, ਭਾਵ ਸਫਲ ਹੋ ਗਏ।

**ਮਨ ਇਛ ਪਾਈ ਪ੍ਰਭ ਧਿਆਈ ਸੰਜੋਗੁ ਸਾਹਾ ਸੁਭ ਗਣਿਆ ॥**

ਮਨ ਇਛਤ ਫਲ ਦੀ ਪ੍ਰਾਪਤੀ ਪਾਈ, ਅਤੇ ਪ੍ਰਭੂ ਦੇ ਧਿਆਈ ਹੋਏ, ਗੁਰਾਂ ਨਾਲ ਜੇਹੜਾ ਸੰਜੋਗੁ=ਮੇਲ ਹੋਇਆ ਹੈ, ਇਹੋ ਪਰਮੇਸ਼ਰ ਦੀ ਪ੍ਰਾਪਤੀ ਦਾ ਸ਼ੁਭ ਸਾਹਾ=ਲਗਨ ਗਿਣਿਆਂ ਹੈ।

**ਬਿਨਵੰਤਿ ਨਾਨਕ ਮਿਲੇ ਸ੍ਰੀਧਰ ਸਗਲ ਆਨੰਦ ਰਸੁ ਬਣਿਆ ॥੨॥**

ਗੁਰੂ ਜੀ ਕਥਨ ਕਰਦੇ ਹਨ-ਸ੍ਰੀਧਰ=ਪਰਮੇਸ਼ਰ ਦੇ ਮਿਲਣ ਕਰਕੇ ਸਾਰਿਆਂ ਅਨੰਦਾਂ ਦਾ ਰਸ ਬਣ ਆਇਆ। ੨।

**ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥**

**ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥**

ਜਿਵੇਂ ਇਕੋ ਜੇਹੀਆਂ ਸਹੇਲੀਆਂ ਰਲਕੇ ਖੇਡਣ ਵਾਲੀਆਂ ਸਨ ਤੇ ਉਹਨਾਂ ਵਿਚੋਂ ਇਕ ਦਾ ਵਿਆਹ ਹੋ ਗਿਆ। ਜਿਸ ਵੇਲੇ ਉਹ ਸਹੁਰੇ ਘਰੋਂ ਹੋ ਕੇ ਪੇਕੇ ਘਰ ਵਾਪਸ ਆਉਂਦੀ ਹੈ, ਤਾਂ ਓਹੀ ਰਲਕੇ ਖੇਡਣ ਵਾਲੀਆਂ ਸਖੀਆਂ ਆ ਕੇ ਪੁਛਦੀਆਂ ਹਨ, ਕਿ—'ਤੇਰੀ ਸਸ ਕਿਹੋ ਜਿਹੇ ਸੁਭਾਵ ਦੀ ਹੈ ? ਸਹੁਰਾ ਕੈਸਾ ਹੈ ? ਦਿਉਰ ਕੈਸਾ ਹੈ ? ਜੇਠ ਕੈਸਾ ਹੈ ? ਤੇ ਨਿਨਾਣ ਕੈਸੀ ਹੈ ? ਤਾਂ ਉਹ ਵਿਆਹੀ ਹੋਈ ਕੁੜੀ ਸਭ ਦਾ ਮਿਲਨ-ਢੰਗ, ਬੋਲ ਚਾਲ ਬੜੇ ਤਰੀਕੇ ਨਾਲ ਦਸਦੀ ਜਾਂਦੀ ਹੈ। ਜਿਸ ਵੇਲੇ ਸਖੀਆਂ ਪੁਛਦੀਆਂ ਹਨ, ਕਿ—ਕਹੁ ਕੰਤ ਨੀਸਾਣੀ=ਆਪਣੇ ਪਤੀ ਦੀ ਕੁਛ ਨਿਸ਼ਾਨੀ ਦਸ ? ਤਾਂ ਉਹ ਪ੍ਰੇਮ-ਰਸ ਵਿਚ ਭਰੀ ਹੋਈ ਕੁਝ ਬੋਲਣਾ ਨਹੀਂ ਜਾਣਦੀ।

ਇਸੀ ਪ੍ਰਕਾਰ ਸਭ ਜਗਿਆਸੂ ਰੂਪ ਇਸਤ੍ਰੀਆਂ ਜੋ ਰਲ ਕੇ ਸਾਧਨਾਂ ਦੇ ਕਰਨ ਵਾਲੀਆਂ ਸਨ। ਜਦ ਉਹਨਾਂ ਵਿਚੋਂ ਇਕ ਨੂੰ ਪਰਮੇਸ਼ਰ-ਪਤੀ ਦੀ ਪ੍ਰਾਪਤੀ ਹੋ ਗਈ ਤਾਂ ਬਾਕੀ ਦੀਆਂ ਉਸ ਪਾਸੋਂ ਪੁਛਦੀਆਂ ਹਨ ਕਿ ਵੈਰਾਗ ਦਾ ਅਨੰਦ ਕਿਹੋ ਜਿਹਾ ਹੈ ? ਬਿਬੇਕ ਦਾ ਅਨੰਦ ਕੈਸਾ ਹੈ ? ਖਟ ਸੰਪਤੀ ਦਾ ਅਨੰਦ ਕੈਸਾ ਹੈ ? ਮੋਖ ਇਛਾ ਦਾ ਅਨੰਦ ਕੈਸਾ ਹੈ ? ਸ੍ਰਵਨ ਦਾ ਅਨੰਦ ਕੈਸਾ ਹੈ ? ਮੰਨਨ ਦਾ ਅਨੰਦ ਕੈਸਾ ਹੈ ? ਨਿਧਿਆਸਣ ਦਾ ਅਨੰਦ ਕੈਸਾ ਹੈ ? ਤਾਂ ਉਹ ਸਭ ਦਾ ਵੱਖੋ ਵੱਖ ਵੇਰਵੇ ਨਾਲ ਦਸਦੀ ਹੈ। ਜਿਸ ਵੇਲੇ ਜਗਿਆਸੂ ਰੂਪ ਸਖੀਆਂ ਮਿਲਕੇ ਪੁਛਦੀਆਂ ਹਨ, ਕਿ–ਇਹ ਦੱਸ, ਪਤੀ-ਪਰਮਾਤਮਾ ਦੀ ਕੀ ਨਿਸ਼ਾਨੀ ਹੈ ? ਤਾਂ ਉਹ ਪ੍ਰੇਮ-ਰਸ ਵਿਚ ਭਰੀ ਹੋਈ, ਕੁਛ ਬੋਲਣਾ ਨਹੀਂ ਜਾਣਦੀ। ਕਿਉਂਕਿ ਉਹ ਅਕਹਿ ਅਨੰਦ ਹੈ।

ਯਥਾ :—ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ। (ਪੰਨਾ ੩੩੪)

**ਗੁਣ ਗੂੜ ਗੁਪਤ ਅਪਾਰ ਕਰਤੇ ਨਿਗਮ ਅੰਤੁ ਨ ਪਾਵਹੇ ॥**

ਅਪਾਰ ਕਰਤੇ ਦੇ ਗੁਣ ਗੂੜ ਗੁਪਤ=ਗੁਝੇ ਤੋਂ ਗੁਝੇ ਹਨ। ਅਥਵਾ :—ਗੁਪਤ ਰੂਪ ਅਪਾਰ ਕਰਤੇ ਦੇ ਗੁਣ ਗੂੜ=ਗੁਝੇ ਹਨ। ਅਥਵਾ :—ਅਪਾਰ ਕਰਤੇ ਦੇ ਗੂੜ=ਸਮੂਹ ਗੁਣ ਗੁਪਤ ਹਨ, ਜਿਨ੍ਹਾਂ ਦਾ ਅੰਤ ਨਿਗਮ=ਵੇਦ ਵੀ ਨਹੀਂ ਪਾ ਸਕਦੇ।

**ਭਗਤਿ ਭਾਇ ਧਿਆਇ ਸੁਆਮੀ ਸਦਾ ਹਰਿ ਗੁਣ ਗਾਵਹੇ ॥**

ਭਗਤਿ ਭਾਇ=ਪ੍ਰੇਮਾ ਭਗਤੀ ਕਰਕੇ ਉਸ ਸੁਆਮੀ ਨੂੰ ਧਿਆਉਣਾ ਕਰ, ਅਤੇ ਹਮੇਸ਼ਾਂ ਹਰੀ ਦੇ ਗੁਣ ਗਾਉਣਾ ਕਰ।

**ਸਗਲ ਗੁਣ ਸੁ ਗਿਆਨ ਪੂਰਨ ਆਪਣੇ ਪ੍ਰਭ ਭਾਣੀ ॥**

ਉਹ ਜਗਿਆਸੂ ਰੂਪ ਇਸਤ੍ਰੀ ਸਾਰੇ ਗੁਣਾਂ ਨਾਲ ਅਤੇ ਗਿਆਨ ਵਿਚ ਪੂਰਨ ਹੈ, ਜੋ ਆਪਣੇ ਪ੍ਰਭੂ ਨੂੰ ਭਾ ਗਈ ਹੈ।

**ਬਿਨਵੰਤਿ ਨਾਨਕ ਰੰਗਿ ਰਾਤੀ ਪ੍ਰੇਮ ਸਹਜਿ ਸਮਾਣੀ ॥ ੩ ॥**

ਗੁਰੂ ਜੀ ਉਚਾਰਦੇ ਹਨ, ਜੋ ਪ੍ਰੇਮ ਦੇ ਰੰਗ ਵਿਚ ਰੱਤੀ ਗਈ ਹੈ, ਉਹ ਸਹਿਜੇ ਹੀ ਰੰਗਿ=ਅਨੰਦ ਵਿਚ ਸਮਾਈ ਹੈ। ੩।

**ਸੁਖ ਸੋਹਿਲੜੇ ਹਰਿ ਗਾਵਣ ਲਾਗੇ ॥**

**ਸਾਜਨ ਸਰਸਿਅੜੇ ਦੁਖ ਦੁਸਮਨ ਭਾਗੇ ॥**

ਜੋ ਪੁਰਸ਼ ਹਰੀ ਜਸ ਦੇ ਗਾਵਣੇ ਵਿਚ ਲਗੇ ਹਨ, ਉਹਨਾਂ ਨੂੰ ਸੁਖ ਤੇ ਸੋਹਿਲੜੇ=ਅਨੰਦ ਪ੍ਰਾਪਤ ਹੁੰਦੇ ਹਨ। ਸਾਜਨ=ਸ਼ੁਭ ਗੁਣ ਸਰਸਿਅੜੇ=ਅਧਿਕ ਹੋਏ, ਦੁਖ ਅਤੇ ਦੁਸ਼ਮਨ ਭਜ ਗਏ।

**ਸੁਖ ਸਹਜ ਸਰਸੇ ਹਰਿ ਨਾਮਿ ਰਹਸੇ ਪ੍ਰਭਿ ਆਪਿ ਕਿਰਪਾ ਧਾਰੀਆ ॥**

ਅੰਨਵੇ! ਜਦ ਆਪ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰੀ, ਤੇ ਹਰੀ ਨਾਮ ਨੂੰ ਜਪਕੇ ਰਹਸੇ=ਆਨੰਦ ਹੋਏ ਤਾਂ ਸਹਜ ਸੁਖ=ਸ਼ਾਂਤੀ ਸੁਖ ਸਰਸੇ=ਅਧਿਕ ਹੋਇਆ।

**ਹਰਿ ਚਰਣ ਲਾਗੇ ਸਦਾ ਜਾਗੇ ਮਿਲੇ ਪ੍ਰਭ ਬਨਵਾਰੀਆ ॥**

ਹਰੀ ਸਰੂਪ ਗੁਰਾਂ ਦੇ ਚਰਨੀ ਲਗਕੇ ਸਦਾ ਗਿਆਨ ਜਾਗ੍ਰਤ ਵਿਚ ਜਾਗੇ, ਤਾਂ ਸੰਸਾਰ ਬਨ ਦਾ ਮਾਲਕ ਪ੍ਰਭੂ ਮਿਲਿਆ।

**ਸੁਭ ਦਿਵਸ ਆਏ ਸਹਜਿ ਪਾਏ ਸਗਲ ਨਿਧਿ ਪ੍ਰਭ ਪਾਗੇ ॥**

ਜਿਸ ਵੇਲੇ ਸਰੇਸਟ ਦਿਨ ਆਏ ਤੇ ਸਹਜ=ਸ਼ਾਤੀ ਅਥਵਾ :—ਗਿਆਨ ਆਦਿਕ ਗੁਣ ਪਾਏ ਤਾਂ ਸਾਰੇ ਗੁਣਾ ਦੀ ਨਿਧੀ ਰੂਪ ਪ੍ਰਭੂ ਵਿਚ ਪਾਗੇ=ਰਪ ਗਏ।

**ਬਿਨਵੰਤਿ ਨਾਨਕ ਸਰਣਿ ਸੁਆਮੀ**

**ਸਦਾ ਹਰਿ ਜਨ ਤਾਗੇ ॥ ੪ ॥ ੧ ॥ ੧੦ ॥**

ਗੁਰੂ ਜੀ ਬਿਨਵੰਤ=ਉਚਾਰਦੇ ਹਨ ਸੁਆਮੀ ਦੀ ਸ਼ਰਨ ਵਿਚ ਪੈ ਕੇ, ਹਰੀ ਦੇ ਸੇਵਕ ਜਨ ਸਦੀਵ ਕਾਲ ਤਾਗੇ=ਗਿਆਨਵਾਨ ਹੋਏ। ਅਥਵਾ :—ਇਸਥਿਤ ਹੋਏ, ਅਥਵਾ :—ਤਾਰੇ ਵਾਂਗੂ ਪਰਮੇਸ਼ਰ ਨੂੰ ਅਨਸੂਤ ਜਾਨਿਆਂ ਭਾਵ ਪ੍ਰੀਪੂਰਨ ਜਾਨਿਆਂ। ੪। ੧। ੧੦।

**ਆਸਾ ਮਹਲਾ ੫ ॥**

**ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰੁ ਲਾਇਆ ॥**

ਹੇ ਜੀਵ! ਵਟਾਊੜਿਆ=ਰਾਹੀ ਤੂੰ ਉਠਕੇ ਸੰਤਾਂ ਦੀ ਤਰਫ ਅਥਵਾ :—ਪਰਮਾਤਮਾਂ ਦੀ ਤਰਫ ਵੰਞੁ=ਚੱਲ ਤੈਨੇ ਕੀ ਚਿਰ ਲਗਾਇਆ ਹੈ। ਅਥਵਾ :—ਹੇ ਰਾਹੀ ਜੀਵ! ਤੈਨੇ ਇਸ

ਸੰਸਾਰ ਤੋਂ ਉੱਠ ਕੇ ਚਲਿਆ ਜਾਣਾ ਹੈ, ਇਸੀ ਵਾਸਤ ਤੈਨੂੰ ਆਖਦੇ ਹਾਂ ਕਿ ਤੈਨੇ ਭਜਨ ਕਰਨ ਵਲੋਂ ਕੀ ਚਿਰ ਲਗਾਇਆ ਹੈ।

**ਮੁਹਲਤਿ ਪੁੰਨੜੀਆ ਕਿਤੁ ਕੂੜਿ ਲੋਭਾਇਆ ॥**

ਏਥੇ ਰਹਿਣ ਦੀ ਜਿੰਨੀ ਕੁ ਤੈਨੂੰ ਮੁਹਲਤ ਮਿਲੀ ਹੈ ਉਹ ਪੁੰਨੜੀਆ=ਪੂਰੀ ਹੁੰਦੀ ਜਾ ਰਹੀ ਹੈ, ਤੂੰ ਕਿਸ ਵਾਸਤੇ ਕੂੜੇ ਪਦਾਰਥਾਂ ਵਿਚ ਲੁਭਾਇਮਾਨ ਹੋ ਰਿਹਾ ਹੈਂ।

**ਕੂੜੇ ਲੁਭਾਇਆ ਧੋਹੁ ਮਾਇਆ ਕਰਹਿ ਪਾਪ ਅਮਿਤਿਆ ॥**

ਧੋਹ=ਛਲ ਜਾਣ ਵਾਲੀ ਮਾਇਆ ਦੇ ਕੂੜੇ ਪਦਾਰਥਾਂ ਵਿਚ ਲੁਭਾਇਮਾਨ ਹੋ ਰਿਹਾ ਹੈਂ, ਅਤੇ ਬਿਅੰਤ ਪਾਪਾਂ ਨੂੰ ਕਰਦਾ ਹੈਂ।

**ਤਨੁ ਭਸਮ ਢੇਰੀ ਜਮਹਿ ਹੇਰੀ ਕਾਲਿ ਬਪੁੜੇ ਜਿਤਿਆ ॥**

ਜਿਸ ਵੇਲੇ ਜਮਾਂ ਨੇ ਹੇਰੀ=ਵੇਖਿਆ ਸਰੀਰ ਨੇ ਸੁਆਹ ਦੀ ਢੇਰੀ ਹੋ ਜਾਣਾ ਹੈ। ਹੇ ਬਪੁੜੇ= ਵਿਚਾਰੇ ਜੀਵ ! ਕਾਲ ਨੇ ਤੈਨੂੰ ਜਿਤਿਆ ਹੋਇਆ ਹੈ।

**(ਪੰਨਾ ੪੬੦) ਮਾਲੁ ਜੋਬਨੁ ਛੋਡਿ ਵੈਸੀ ਰਹਿਓ ਪੈਨਣੁ ਖਾਇਆ ॥**

ਮਾਲ ਅਤੇ ਜੋਬਨ ਨੂੰ ਏਥੇ ਹੀ ਛੱਡ ਕੇ ਚਲਿਆ ਜਾਏਂਗਾ, ਚੰਗੇ ਚੰਗੇ ਕਪੜਿਆਂ ਦਾ ਪਹਿਰਣਾ, ਤੇ ਖਾਣਾ ਸਭ ਇਥੇ ਹੀ ਰਹਿ ਜਾਣਾ ਹੈ।

**ਨਾਨਕ ਕਮਾਣਾ ਸੰਗਿ ਜੁਲਿਆ ਨਹ ਜਾਇ ਕਿਰਤੁ ਮਿਟਾਇਆ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਜੋ ਤੂੰ ਕਰਮ ਕਮਾਇਆ ਹੈ ਓਹੀ ਤੇਰੇ ਨਾਲ ਚਲੇਗਾ, ਅਥਵਾ :—ਕਮਾਣਾਂ ਵਾਲੇ ਜਮਦੂਤਾਂ ਦੇ ਨਾਲ ਚਲੇਗਾ, ਜੋ ਕਿਰਤ ਮਥੇ ਤੇ ਪਿਆ ਹੈ ਉਹ ਮਿਟਾਇਆ ਨਹੀਂ ਜਾਂਦਾ। ੧।

**ਫਾਥੋਹੁ ਮਿਰਗ ਜਿਵੈ ਪੇਖਿ ਰੈਣਿ ਚੰਦ੍ਰਾਇਣੁ ॥**

ਜੈਸੇ ਚੰਦ੍ਰਮਾ ਦੀ ਰਾਤ ਨੂੰ ਚੰਦ੍ਰਮਾ ਦੀ ਚਾਂਦਨੀ ਵੇਖਕੇ, ਤੇ ਘੰਡੇ ਹੇੜੇ ਦੇ ਸਬਦ ਨੂੰ ਸੁਣ ਕੇ ਹਰਨ ਫਸ ਜਾਂਦਾ ਹੈ। ਤੈਸੇ ਵਿਸ਼ਿਆਂ ਦੇ ਪ੍ਰਕਾਸ਼ ਕਰਨ ਵਾਲੀ ਜੋਬਨ ਅਵਸਥਾ ਰੂਪੀ ਚਾਂਦਣੀ ਰਾਤ ਵਿਚ ਇਸਤ੍ਰੀ ਪੁਤ੍ਰ ਆਦਿਕਾਂ ਦੇ ਮੁਖ ਰੂਪੀ ਚਾਂਦਣੀ ਨੂੰ ਵੇਖ ਕੇ ਤੇ ਇਸਤ੍ਰੀ ਦੇ ਸਬਦ ਰੂਪ ਘੰਡੇ ਹੇੜੇ ਨੂੰ ਸੁਣਕੇ ਜੀਵ ਰੂਪ ਹਰਨ ਫਸ ਜਾਂਦਾ ਹੈ।

**ਸੂਖਹੁ ਦੂਖ ਭਏ ਨਿਤ ਪਾਪ ਕਮਾਇਣੁ ॥**

ਨਿਤਾ ਪ੍ਰਤੀ ਪਾਪ ਕਰਮਾਂ ਦੇ ਕਮਾਉਣ ਕਰਕੇ ਸੁਖਾਂ ਤੋਂ ਦੁਖ ਪ੍ਰਾਪਤ ਹੋ ਗਏ।

**ਪਾਪਾ ਕਮਾਣੇ ਛਡਹਿ ਨਾਹੀ ਲੈ ਚਲੇ ਘਤਿ ਗਲਾਵਿਆ ॥**

ਪਾਪਾਂ ਦੇ ਕਮਾਉਣ ਵਾਲੇ ਨੂੰ ਜਮਦੂਤ ਛੱਡਦੇ ਨਹੀਂ, ਗਲ ਦੇ ਵਿਚ ਗਲਾਵਿਆ=ਫਾਹ ਘਤਿ=ਪਾ ਕੇ ਲੈ ਚਲੇ।

**ਹਰਿ ਚੰਦਉਰੀ ਦੇਖਿ ਮੂਠਾ ਕੂੜੁ ਸੇਜਾ ਰਾਵਿਆ ॥**

ਹਰਿ ਚੰਦਉਰੀ=ਗੰਧਰਬ ਨਗਰੀ ਵਾਂਗ ਜੋ ਝੂਠੇ ਪਦਾਰਥ ਹਨ, ਉਹਨਾਂ ਨੂੰ ਵੇਖ ਕੇ ਮੂਠਾ=ਲੁਟਿਆ ਗਿਆ, ਝੂਠ ਰੂਪ ਸੇਜਾ ਉਤੇ ਰਮਣ ਕਰਦਾ ਹੈ। ਅਥਵਾ :-ਅੰਤਹ ਕਰਨ ਰੂਪ ਸੇਜਾ ਉਤੇ ਝੂਠ ਨੂੰ ਹੀ ਰਾਵਿਆ=ਭੋਗਦਾ ਹੈ।

**ਲਬਿ ਲੋਭਿ ਅਹੰਕਾਰਿ ਮਾਤਾ ਗਰਬਿ ਭਇਆ ਸਮਾਇਣੁ ॥**

ਪਦਾਰਥਾਂ ਦੇ ਖਾਣੇ ਲੋਭ, ਅਤੇ ਪਦਾਰਥਾਂ ਦੇ ਇਕੱਤ੍ ਕਰਨ ਦੇ ਲੋਭ, ਤੇ ਅਹੰਕਾਰ ਵਿਚ ਮਾਤਾ=ਮਸਤ ਹੈ, ਪੁਨਾ ਗੁਣਾਂ ਦੇ ਗਰਬਿ=ਹੰਕਾਰ ਵਿਚ ਇਸਦਾ ਮਨ ਸਮਾਇਣੁ=ਸਮਾ ਰਿਹਾ ਹੈ।

**ਨਾਨਕ ਮ੍ਰਿਗ ਅਗਿਆਨਿ ਬਿਨਸੈ ਨਹ ਮਿਟੈ ਆਵਣੁ ਜਾਇਣੁ ॥੨॥**

ਗੁਰੂ ਜੀ ਕਥਨ ਕਰਦੇ ਹਨ-ਇਹ ਅਗਿਆਨੀ-ਜੀਵ ਹਰਨ ਵਾਂਗ ਫਸਕੇ ਬਿਨਸੈ=ਮਰ ਜਾਂਦਾ ਹੈ। ਅਥਵਾ :-ਮਿਰਗ ਤਾਂ ਬੇ-ਸਮਝ ਹੋਣ ਕਰਕੇ ਮਰ ਜਾਂਦਾ ਹੈ, ਤੇ ਇਹ ਜੀਵ ਚੰਗਾ ਭਲਾ ਸਮਝਦਾ ਹੋਇਆ ਭੀ ਅਜਾਈਂ ਮੌਤੇ ਮਰ ਰਿਹਾ ਹੈ, ਇਸੇ ਕਰਕੇ ਇਸ ਦਾ ਜੰਮਣਾ ਮਰਨਾ ਨਹੀਂ ਮਿਟਦਾ।੨।

**ਮਿਠੈ ਮਖੁ ਮੁਆ ਕਿਉ ਲਏ ਓਡਾਰੀ ॥**

ਜਿਵੇਂ ਮਿੱਠੇ ਉਤੇ ਮੱਖੀ ਆਕੇ ਮਰ ਜਾਂਦੀ ਹੈ, ਜਦ ਮਿੱਠੇ ਨਾਲ ਚੰਮੜ ਜਾਵੇ ਤਾਂ ਫਿਰ ਕਿਵੇਂ ਉਡਾਰੀ ਲੈ ਸਕਦੀ ਹੈ। ਇਸੇ ਤਰ੍ਹਾਂ ਜੀਵ ਰੂਪ ਮੱਖੀ ਮਾਇਆ ਰੂਪ ਮਿੱਠੇ ਉਤੇ, ਅਥਵਾ :-ਇਸਤ੍ਰੀ ਦੇ ਚੁੰਮਣ ਰੂਪ ਮਿੱਠੇ ਉਤੇ ਮਰ ਰਹੀ ਹੈ, ਪਰਮੇਸ਼ਰ ਦੀ ਤਰਫ ਕਿਵੇਂ ਉਡਾਰੀ ਲੈ ਸਕਦੀ ਹੈ?

**ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ ॥**

ਹਸਤੀ=ਹਾਥੀ ਦੀ ਨਿਆਈਂ ਇਹ ਜੀਵ ਮੋਹ ਰੂਪ ਗਰਤਿ=ਟੋਏ ਵਿਚ ਪੈ ਰਿਹਾ ਹੈ, ਭਗਤੀ ਰੂਪ ਤਾਰੀ=ਨੌਕਾ ਨੂੰ ਲੈ ਕੇ ਕਿਵੇਂ ਤਰ ਸਕਦਾ ਹੈ?

**ਤਰਣੁ ਦੁਹੇਲਾ ਭਇਆ ਖਿਨ ਮਹਿ ਖਸਮੁ ਚਿਤਿ ਨ ਆਇਓ ॥**

ਇਕ ਖਿਨ ਦੇ ਵਿਚ ਇਸ ਦਾ ਤਰਨਾ ਬੜਾ ਦੁਹੇਲਾ=ਮੁਸ਼ਕਿਲ ਹੋ ਗਿਆ, ਕਿਉਂਕਿ ਵਾਹਿਗੁਰੂ ਇਸ ਨੂੰ ਚੇਤੇ ਨਾ ਆਯਾ।

**ਦੂਖਾ ਸਜਾਈ ਗਣਤ ਨਾਹੀ ਕੀਆ ਅਪਣਾ ਪਾਇਓ ॥**

(ਇਸ ਨੂੰ ਏਨੇ ਕੁ ਦੁੱਖ ਤੇ ਸਜ਼ਾਵਾਂ ਮਿਲੀਆਂ) ਉਨ੍ਹਾਂ ਦੁੱਖਾਂ ਤੇ ਸਜ਼ਾਵਾਂ ਦੀ ਜੇ ਕਰ ਗਿਣਤੀ ਕਰੀਏ ਤਾਂ ਉਨ੍ਹਾਂ ਦੀ ਕੋਈ ਗਿਣਤੀ ਨਹੀਂ ਹੁੰਦੀ, ਇਸ ਨੇ ਆਪਣੇ ਕੀਤੇ ਕਰਮਾਂ ਦਾ ਫਲ ਆਪ ਹੀ ਪਾਉਣਾ ਕੀਤਾ ਹੈ।

**ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ ਖੁਆਰੀ ॥**

ਜੋ ਪਾਪ ਛਿਪ ਛਿਪਕੇ ਕਮਾਯਾ ਸੀ, ਉਹ ਅੰਤ ਨੂੰ ਪਰਗਟ ਹੋ ਗਿਆ, ਇਸ ਲਈ ਈਤ ਉਤਹਿ=ਲੋਕ ਪ੍ਰਲੋਕ ਵਿਚ ਇਸ ਦੀ ਖੁਆਰੀ=ਖਰਾਬੀ ਹੁੰਦੀ ਹੈ।

**ਨਾਨਕ ਸਤਿਗੁਰ ਬਾਝੁ ਮੂਠਾ ਮਨਮੁਖੋ ਅਹੰਕਾਰੀ ॥੩॥**

ਗੁਰੂ ਜੀ ਕਥਨ ਕਰਦੇ ਹਨ–ਸਤਿਗੁਰੂ ਤੋਂ ਬਿਨਾਂ ਮਨਮੁਖ ਹੰਕਾਰੀ ਕਾਮ ਆਦਿਕਾਂ ਤੋਂ ਮੂਠਾ=ਠੱਗਿਆ ਗਿਆ। ੩।

**ਹਰਿ ਕੇ ਦਾਸ ਜੀਵੇ ਲਗਿ ਪ੍ਰਭ ਕੀ ਚਰਣੀ ॥**
**ਕੰਠਿ ਲਗਾਇ ਲੀਏ ਤਿਸੁ ਠਾਕੁਰ ਸਰਣੀ ॥**

ਹਰੀ ਦੇ ਜੋ ਦਾਸ ਹਨ, ਉਹ ਪ੍ਰਭੂ ਦੀ ਚਰਨੀਂ ਲਗਕੇ ਜੀਊਂਦੇ ਹਨ। ਉਸ ਠਾਕੁਰ ਦੀ ਸ਼ਰਨ ਵਿਚ ਜੋ ਪਏ ਹਨ, ਉਹਨਾਂ ਨੂੰ ਕੰਠਿ=ਗਲ ਨਾਲ ਲਗਾ ਲੀਤਾ ਹੈ।

**ਬਲ ਬੁਧਿ ਗਿਆਨੁ ਧਿਆਨੁ ਅਪਣਾ ਆਪਿ ਨਾਮੁ ਜਪਾਇਆ ॥**

ਜਿਸ ਪਾਸੋਂ ਆਪਣਾ ਨਾਮ ਜਪਵਾਇਆ ਹੈ, ਉਸ ਨੂੰ ਬਲ ਬੁਧੀ ਗਿਆਨ ਧਿਆਨ ਦੀ ਪ੍ਰਾਪਤੀ ਹੋਈ ਹੈ।

**ਸਾਧਸੰਗਤਿ ਆਪਿ ਹੋਆ ਆਪਿ ਜਗਤੁ ਤਰਾਇਆ ॥**

ਉਹ ਪਰਮੇਸ਼ਰ ਆਪ ਹੀ ਸਤਿਸੰਗਤ ਰੂਪ ਹੋ ਰਿਹਾ ਹੈ, ਉਸ ਨੇ ਆਪ ਹੀ ਭਗਤਾਂ ਨੂੰ ਜਗਤ ਤੋਂ ਤਰਾਇਆ ਹੈ।

**ਰਾਖਿ ਲੀਏ ਰਖਣਹਾਰੈ ਸਦਾ ਨਿਰਮਲ ਕਰਣੀ ॥**

ਸਦਾ ਲਈ ਜਿਸ ਦੀ ਕਰਨੀ ਨਿਰਮਲ ਹੈ, ਉਸ ਨੂੰ ਰਖ਼ਣਹਾਰ ਪਰਮਾਤਮਾ ਨੇ ਆਪ ਰੱਖ ਲੀਤਾ ਹੈ।

**ਨਾਨਕ ਨਰਕਿ ਨ ਜਾਹਿ ਕਬਹੂੰ**
**ਹਰਿ ਸੰਤ ਹਰਿ ਕੀ ਸਰਣੀ ॥੪॥੨॥੧੧॥**

ਗੁਰੂ ਜੀ ਕਥਨ ਕਰਦੇ ਹਨ–ਉਹ ਪੁਰਸ਼ ਕਦੇ ਵੀ ਨਰਕਾਂ ਵਿਚ ਨਹੀਂ ਜਾਂਦਾ, ਜਿਸ ਨੇ ਹਰਿ ਹਰਿ ਦੇ ਸੰਤਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ। ੪। ੨। ੧੧।

**ਆਸਾ ਮਹਲਾ ੫ ॥ ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨੰਤੀ ॥**

(ਪਰਮੇਸ਼ਰ ਦੇ ਭਜਨ ਕਰਨ ਵੇਲੇ ਜੇ ਆਲਸ ਔਣ ਲੱਗੇ ਤਾਂ ਇਉਂ ਆਖੇ–) ਹੇ ਮੇਰੇ

ਆਲਸਾ ! ਤੂੰ ਵੰਞੂ=ਚਲਿਆ ਜਾਹ, ਜੇ ਤੂੰ ਨਾ ਜਾਏਂਗਾ, ਤਾਂ ਮੈਂ ਹਰੀ ਪਾਸ ਬੇਨਤੀ ਕਰਾਂਗਾ (ਜਿਸ ਕਰਕੇ ਤੇਰਾ ਅਭਾਵ ਹੋ ਜਾਵੇਗਾ। ਜੇ ਤੂੰ ਚਲਿਆ ਜਾਵੇਂ–)

**ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ ॥**

ਤਾਂ ਮੈਂ ਆਪਣੇ ਸਹੁ=ਪਤੀ ਨੂੰ ਰਾਵਣਾ ਕਰਾਂ, ਕਿਉਂਕਿ ਪ੍ਰਭੂ ਦੇ ਸੰਗਿ=ਨਾਲ ਹੀ ਸ਼ੋਭਨੀਕ ਹੋਈਦਾ ਹੈ।

**ਸੰਗੇ ਸੋਹੰਤੀ ਕੰਤ ਸੁਆਮੀ ਦਿਨਸੁ ਰੈਣੀ ਰਾਵੀਐ ॥**

ਸੁਆਮੀ ਕੰਤ ਨਾਲ ਹੀ ਸ਼ੋਭਨੀਕ ਹੋਈਦਾ ਹੈ, ਤਾਂ ਤੇ ਰਾਤ ਦਿਨ ਉਸ ਨੂੰ ਰਾਵਣਾ ਕਰੀਏ।

**ਸਾਸਿ ਸਾਸਿ ਚਿਤਾਰਿ ਜੀਵਾ ਪ੍ਰਭੁ ਪੇਖਿ ਹਰਿ ਗੁਣ ਗਾਵੀਐ ॥**

ਮੈਂ ਸਵਾਸ ਸਵਾਸ ਉਸ ਨੂੰ ਚਿਤਾਰ ਕੇ ਜੀਉਂਦੀ ਹਾਂ, ਅਤੇ ਪ੍ਰਭੂ ਨੂੰ ਦੇਖਣ ਵਾਸਤੇ ਹਰੀ ਦੇ ਗੁਣ ਗਾਉਂਦੀ ਹਾਂ।

**ਬਿਰਹਾ ਲਜਾਇਆ ਦਰਸੁ ਪਾਇਆ ਅਮਿਉ ਦ੍ਰਿਸਟਿ ਸਿੰਚੰਤੀ ॥**

ਜਦ ਗੁਰਾਂ ਨੇ ਅਮਿਉ ਦ੍ਰਿਸਟਿ ਸਿੰਚੰਤੀ=ਕਿਰਪਾ ਦ੍ਰਿਸ਼ਟੀ ਕੀਤੀ, ਤਾਂ ਪਰਮੇਸ਼ਰ-ਪਤੀ ਦਾ ਦਰਸ਼ਨ ਪਾਇਆ ਜਾਂ ਦਰਸ਼ਨ ਪਾਇਆ ਤਾਂ ਬਿਰਹਾ=ਵਿਛੋੜਾ ਲਜਾਇਆ=ਸ਼ਰਮ-ਸਾਰ (ਸ਼ਰਮਿੰਦਾ) ਹੋ ਕੇ ਦੂਰ ਭੱਜ ਗਿਆ।

**ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ ਮਿਲੇ ਜਿਸੁ ਖੋਜੰਤੀ ॥ ੧ ॥**

ਗੁਰੂ ਜੀ ਕਥਨ ਕਰਦੇ ਹਨ–ਜਗਿਆਸੂ ਰੂਪ ਸਖੀ ਕਹਿੰਦੀ ਹੈ ਕਿ ਮੇਰੀ ਇੱਛਾ ਪੂਰਨ ਹੋ ਗਈ ਹੈ, ਜਿਸ ਨੂੰ ਮੈਂ ਭਾਲਦੀ ਸਾਂ, ਉਹ ਮੈਨੂੰ ਮਿਲ ਪਏ ਹਨ। ੧।

**ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ ॥**

ਹੇ ਕਿਲਵਿਖਹੁ=ਪਾਪੋ ! ਤੁਸੀਂ ਨਸਿ ਵੰਞਹੁ=ਦੌੜ ਜਾਓ, ਕਿਉਂਕਿ ਕਰਤਾ ਪੁਰਖ ਮੇਰੇ ਅੰਤਹ ਕਰਨ ਰੂਪ ਘਰ ਵਿਚ ਆਕੇ ਸਾਖਿਆਤਕਾਰ ਹੋਇਆ ਹੈ।

**ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ ॥**

ਕਾਮ ਆਦਿਕ ਦੂਤਾਂ ਦਾ, ਅਥਵਾ :–ਜਮਦੂਤਾਂ ਦਾ ਦਹਨੁ ਭਇਆ=ਅਭਾਵ ਹੋ ਗਿਆ ਹੈ, ਕਿਉਂਕਿ–ਗੋਵਿੰਦ ਆ ਕੇ ਪ੍ਰਗਟ ਹੋ ਗਿਆ ਹੈ।

**ਪ੍ਰਗਟੇ ਗੁਪਾਲ ਗੋਬਿੰਦ ਲਾਲਨ ਸਾਧਸੰਗਿ ਵਖਾਣਿਆ ॥**

ਜਦ ਸਤਿਸੰਗਤ ਵਿਚ ਆ ਕੇ ਜਸ ਆਖਿਆ, ਤਾਂ ਗੋਵਿੰਦ ਗੋਪਾਲ ਲਾਲਨ=

ਪਿਆਰੇ ਆ ਕੇ ਪ੍ਰਗਟ ਹੋ ਗਏ ।

**ਆਚਰਜੁ ਡੀਠਾ ਅਮਿਉ ਵੂਠਾ ਗੁਰ ਪ੍ਰਸਾਦੀ ਜਾਣਿਆ ॥**

ਜਦ ਗੁਰਾਂ ਦੀ ਕਿਰਪਾ ਕਰਕੇ ਨਾਮ ਚਿੰਤਨ ਕਰਨਾ ਜਾਣਿਆਂ, ਤਾਂ ਅਸਚਰਜ ਰੂਪ ਪਰਮਾਤਮਾ ਨੂੰ ਵੇਖਿਆ, ਜਾਂ ਅਸਚਰਜ ਰੂਪ ਪਰਮਾਤਮਾ ਨੂੰ ਵੇਖਿਆ ਤਾਂ ਬ੍ਰਹਮਾਨੰਦ ਰੂਪੀ ਅੰਮ੍ਰਿਤ ਵਸਿਆ ।

**ਮਨਿ ਸਾਂਤਿ ਆਈ ਵਜੀ ਵਧਾਈ ਨਹ ਅੰਤੁ ਜਾਈ ਪਾਇਆ ॥**

ਮਨ ਵਿਚ ਸ਼ਾਂਤੀ ਆਈ ਤਾਂ ਆਨੰਦ ਦੀ ਵਧਾਈ ਵੱਜੀ, ਪਰ ਉਸ ਵਾਹਿਗੁਰੂ ਦਾ ਅੰਤ ਨਹੀਂ ਪਾਇਆ ਜਾਂਦਾ । ਅਥਵਾ :-ਮਨ ਨੂੰ ਸਾਂਤੀ ਆਈ ਹੈ, ਅਤੇ ਏਨੀ ਵਧਾਈ=ਖੁਸ਼ੀ ਪ੍ਰਗਟ ਹੋਈ ਹੈ, ਜਿਸ ਦਾ ਅੰਤ ਨਹੀਂ ਪਾਇਆ ਜਾਂਦਾ ।

**ਬਿਨਵੰਤਿ ਨਾਨਕ ਸੁਖ ਸਹਜਿ ਮੇਲਾ ਪ੍ਰਭੂ ਆਪਿ ਬਣਾਇਆ ॥ ੨ ॥**

ਗੁਰੂ ਜੀ ਬਿਨਵੰਤਿ=ਉਚਾਰਦੇ ਹਨ—ਤਾਂ ਸ਼ਾਂਤੀ ਸੁਖ ਨਾਲ ਮੇਲਾ ਹੋਇਆ, ਜਦ ਆਪ ਪ੍ਰਭੂ ਨੇ ਸ਼ੁਭ ਗੁਣਾਂ ਦਾ ਬਣਾ ਬਣਾਇਆ । ਅਥਵਾ :-ਗੁਰੂ ਜੀ ਕਥਨ ਕਰਦੇ ਹਨ-ਸਹਜਿ=ਅਚੁਤ ਸੁਖ ਦਾ ਮੇਲਾ ਪ੍ਰਭੂ ਨੇ ਆਪ ਹੀ ਬਣਾਇਆ ਹੈ ।

**ਨਰਕ ਨ ਡੀਠੜਿਆ ਸਿਮਰਤ ਨਾਰਾਇਣ ॥**

ਜੋ ਪੁਰਸ਼ ਨਰਾਇਣ ਨੂੰ ਸਿਮਰਦੇ ਹਨ, ਉਹਨਾਂ ਨੇ ਨਰਕ ਨੂੰ ਨਹੀਂ ਵੇਖਿਆ ।

**ਜੈ ਜੈ ਧਰਮੁ ਕਰੇ ਦੂਤ ਭਏ ਪਲਾਇਣ ॥**

ਉਹਨਾਂ ਨੂੰ ਵੇਖਕੇ ਧਰਮ ਰਾਜਾ ਜੈ ਜੈ ਸ਼ਬਦ ਉਚਾਰਨ ਕਰਦਾ ਹੈ, ਜਮਦੂਤ ਸਾਰੇ ਦੂਰ ਪਲਾਇਣ=ਭੱਜ ਗਏ ।

**ਧਰਮ ਧੀਰਜ ਸਹਜ ਸੁਖੀਏ ਸਾਧਸੰਗਤਿ ਹਰਿ ਭਜੇ ॥**

ਧਰਮ ਧੀਰਜ ਦੇ ਸਹਿਤ ਹੋ ਕੇ, ਜੋ ਪੁਰਸ਼ ਸਤਿਸੰਗਤ ਵਿਚ ਜਾ ਕੇ ਹਰੀ ਨੂੰ ਭਜੇ=ਯਾਦ ਕਰਦੇ ਹਨ, ਉਹ ਸੁਭਾਵਕ ਹੀ ਸੁਖੀ ਹੋਏ ਹਨ ।

**ਕਰਿ ਅਨੁਗ੍ਰਹੁ ਰਾਖਿ ਲੀਨੇ ਮੋਹ ਮਮਤਾ ਸਭ ਤਜੇ ॥**

ਪਰਮੇਸ਼ਰ ਨੇ ਅਨੁਗ੍ਰਹੁ=ਕਿਰਪਾ ਕਰਕੇ ਜਿਨ੍ਹਾਂ ਨੂੰ ਰੱਖ ਲੀਤਾ ਹੈ, ਉਹਨਾਂ ਨੇ ਮੋਹ ਮਮਤਾ ਆਦਿਕ ਸਭ ਵਿਕਾਰ ਤਜੇ=ਛੱਡ ਦਿਤੇ ਹਨ ।

**ਗਹਿ ਕੰਠਿ ਲਾਏ ਗੁਰਿ ਮਿਲਾਏ ਗੋਵਿੰਦ ਜਪਤ ਅਘਾਇਣ ॥**

ਜਿਸ ਵੇਲੇ ਗੋਵਿੰਦ ਦੇ ਜਪਣ ਕਰਕੇ ਮਨ ਅਘਾਇਣ=ਤ੍ਰਿਪਤ ਹੋਇਆ, ਤਾਂ ਗੁਰਾਂ ਦੇ

ਮਿਲਾਉਣ ਕਰਕੇ ਹਰੀ ਨੇ ਫੜਕੇ ਆਪਣੇ ਗਲ ਨਾਲ ਲਗਾ ਲੀਤਾ।

**ਬਿਨਵੰਤਿ ਨਾਨਕ ਸਿਮਰਿ ਸੁਆਮੀ ਸਗਲ ਆਸ ਪੁਜਾਇਣ ॥੩॥**

ਗੁਰੂ ਜੀ ਬਿਨਵੰਤਿ=ਉਚਾਰਦੇ ਹਨ—ਉਸ ਸੁਆਮੀ ਨੂੰ ਸਿਮਰਨਾ ਕਰ, ਜੋ ਸਭ ਆਸਾਂ ਦੇ ਪੁਜਾਇਣ=ਪੂਰਨ ਕਰਨ ਵਾਲਾ ਹੈ। ੩।

**(ਪੰਨਾ ੪੬੧) ਨਿਧਿ ਸਿਧਿ ਚਰਣ ਗਹੇ ਤਾ ਕੇਹਾ ਕਾੜਾ ॥**

**ਸਭੁ ਕਿਛੁ ਵਸਿ ਜਿਸੈ ਸੋ ਪ੍ਰਭੂ ਅਸਾੜਾ ॥**

ਜਿਸ ਵੇਲੇ ਚਰਨ ਫੜੇ, ਤਾਂ ਨਿੱਧੀਆਂ ਸਿੱਧੀਆਂ ਪਿੱਛੇ ਦੌੜੀਆਂ ਫਿਰਦੀਆਂ ਹਨ, ਤਾਂ ਫਿਰ ਕਾੜਾ=ਝੋਰਾ ਕਾਹਦਾ ਹੈ, ਜਿਸ ਪਰਮੇਸ਼ਰ ਦੇ ਵਸ ਸਭ ਕੁਛ ਹੈ, ਉਹ ਸਾਡਾ ਪ੍ਰਭੂ ਸਾਡੇ ਕੋਲ ਹੈ। ਜਦ ਉਹ ਪ੍ਰਭੂ ਅਪਣਾ ਹੋ ਜਾਵੇ ਤਾਂ ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ। ਜਿਵੇਂ ਸੂਰਜ ਵਲ ਮੂੰਹ ਕਰੇ ਤਾਂ ਪਰਛਾਵਾਂ ਆਪੇ ਹੀ ਪਿੱਛੇ ਪਿੱਛੇ ਤੁਰਿਆ ਆਉਂਦਾ ਹੈ, ਜੇਕਰ ਸੂਰਜ ਨੂੰ ਪਿੱਠ ਦੇ ਦੇਵੇ ਤਾਂ ਪਰਛਾਵਾਂ ਅੱਗੇ ਅੱਗੇ ਦੌੜਿਆ ਜਾਂਦਾ ਹੈ। ਇਸੇ ਤਰ੍ਹਾਂ ਜੇ ਪਰਮੇਸ਼ਰ ਵਲ ਮੂੰਹ ਕਰੇ ਤਾਂ ਸਾਰੇ ਪਦਾਰਥ ਨੌਂ ਨਿਧੀਆਂ ਸਿੱਧੀਆਂ ਆਦਿਕ ਮਗਰ ਮਗਰ ਫਿਰਦੇ ਹਨ।

ਵੇਖੋ ਸੰਤ ਭੂਰੀ ਵਾਲੇ ਜਦ ਪਹਿਲੀਆਂ ਵਿਚ ਸ੍ਰੀ ਅੰਮ੍ਰਿਤਸਰ ਆਏ ਤਾਂ ਇਸੀ ਟਿਕਾਣੇ ਪਰ ਆ ਕੇ ਰਹੇ ਤੇ ਬਜ਼ਾਰ-ਜਾ ਕੇ ਪੰਡਾਂ ਢੋਹ ਕੇ, ਮਿਹਨਤ-ਮਜਦੂਰੀ ਕਰਕੇ ਪੈਸੇ ਕਮਾ ਕੇ ਲਿਆਂਦੇ ਸਨ। ਹੁਣ ਵਾਹਿਗੁਰੂ ਦੀ ਤਰਫ ਮੂੰਹ ਕੀਤਾ ਹੈ ਤਾਂ ਕਿਸੇ ਪਦਾਰਥ ਦੀ ਤੋਟ ਨਹੀਂ ਅਨੇਕਾਂ ਪਦਾਰਥ ਮਗਰ ਮਗਰ ਫਿਰਦੇ ਹਨ।

**ਗਹਿ ਭੁਜਾ ਲੀਨੇ ਨਾਮ ਦੀਨੇ ਕਰੁ ਧਾਰਿ ਮਸਤਕਿ ਰਾਖਿਆ ॥**

ਜਦ ਪ੍ਰਭੂ ਨੇ ਬੁੱਧੀ ਰੂਪ ਬਾਂਹ ਤੋਂ ਫੜ ਲੀਤਾ, ਤੇ ਨਾਮ ਦਾਨ ਦਿੱਤਾ, ਅਤੇ ਮੱਥੇ ਪਰ ਕਿਰਪਾ ਰੂਪੀ ਹੱਥ ਧਾਰਕੇ ਰੱਖ ਲੀਤਾ।

**ਸੰਸਾਰ ਸਾਗਰੁ ਨਹ ਵਿਆਪੈ ਅਮਿਉ ਹਰਿ ਰਸੁ ਚਾਖਿਆ ॥**

ਉਸ ਨੂੰ ਸੰਸਾਰ-ਸਾਗਰ ਨਹੀਂ ਵਿਆਪੈ=ਲੱਗਦਾ, ਜਿਸ ਨੇ ਹਰੀ ਨਾਮ ਰੂਪ ਅੰਮ੍ਰਿਤ-ਰਸ ਨੂੰ ਚਖਿਆ ਹੈ।

**ਸਾਧਸੰਗੇ ਨਾਮ ਰੰਗੇ ਰਣੁ ਜੀਤਿ ਵਡਾ ਅਖਾੜਾ ॥**

ਸਤਸੰਗਿ ਦੁਆਰਾ ਜਿਸ ਨੇ ਨਾਮ ਵਿਚ ਰੰਗੇ=ਪ੍ਰੇਮ ਕੀਤਾ ਹੈ, ਉਸ ਨੇ ਕਾਮ ਆਦਿਕਾਂ ਦੇ ਰਣੁ=ਮੈਦਾਨ ਨੂੰ ਜਿੱਤ ਕੇ ਵੱਡੇ ਅਖਾੜੇ ਸੰਸਾਰ ਨੂੰ ਜਿੱਤ ਲਿਆ ਹੈ। ਅਥਵਾ :—ਵੱਡੇ ਅਖਾੜੇ ਸੰਸਾਰ ਵਿਚ ਉਸ ਨੇ ਕਾਮ ਆਦਿਕਾਂ ਦੇ ਮੈਦਾਨ ਨੂੰ ਜਿੱਤ ਲਿਆ।

**ਬਿਨਵੰਤਿ ਨਾਨਕ ਸਰਣਿ ਸੁਆਮੀ**
**ਬਹੁੜਿ ਜਮਿ ਨ ਉਪਾੜਾ ॥੪॥੩॥੧੨॥**

ਗੁਰੂ ਜੀ ਬਿਨਵੰਤਿ=ਕਥਨ ਕਰਦੇ ਹਨ—ਜਿਸ ਨੇ ਸੁਆਮੀ ਦੀ ਸ਼ਰਨ ਗ੍ਰਹਿਣ ਕੀਤੀ ਹੈ, ਉਸ ਨੂੰ ਫਿਰ ਜਮ ਨਹੀਂ ਉਪਾੜਾ=ਪੁਟਦਾ, ਭਾਵ ਨਹੀਂ ਮਾਰਦਾ। ਅਥਵਾ :—ਉਸ ਨੂੰ ਫਿਰ ਜੰਮਣਾ ਤੇ ਉਪਾੜਾ=ਮਰਨਾ ਨਹੀਂ ਹੁੰਦਾ।੪।੩।੧੨।

**ਆਸਾ ਮਹਲਾ ੫ ॥ ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ ॥**
**ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ ॥**

ਹੇ ਪੁਰਸ਼ਾ! ਜਿਨ੍ਹਾਂ ਪਾਪਾਂ ਨੂੰ ਤੂੰ ਰਾਤ ਦਿਨ ਕਮਾਉਂਦਾ ਹੈਂ, ਉਹੀ ਤੇਰੇ ਮੱਥੇ ਅੱਗੇ ਆ ਰਹੇ ਹਨ। ਭਾਵ ਉਹਨਾਂ ਦਾ ਫਲ ਤੈਨੂੰ ਅਵੱਸ਼ ਭੋਗਣਾ ਪਵੇਗਾ। ਜਿਸ ਪ੍ਰਭੂ ਦੇ ਪਾਸੋਂ ਤੂੰ ਛੁਪਾਉਂਦਾ ਹੈਂ, ਉਹ ਤੇਰੇ ਸਾਥੈ=ਅੰਗ-ਸੰਗ ਹੋ ਕੇ ਵੇਖ ਰਿਹਾ ਹੈ।

**ਸੰਗਿ ਦੇਖੈ ਕਰਣਹਾਰਾ ਕਾਇ ਪਾਪੁ ਕਮਾਈਐ ॥**

ਜਦੋਂ ਉਹ (ਕਰਣਹਾਰਾ)=ਵਾਹਿਗੁਰੂ ਅੰਗ-ਸੰਗ ਹੋ ਕੇ ਵੇਖ ਰਿਹਾ ਹੈ, ਹੇ ਪੁਰਸ਼ਾ! ਫਿਰ ਤੂੰ ਕਿਸ ਵਾਸਤੇ ਪਾਪ ਕਮਾਉਂਦਾ ਹੈਂ।

**ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ ॥**

ਸੁਕ੍ਰਿਤੁ=ਪੁੰਨ ਕਰਮ ਕਰ ਅਤੇ ਵਾਹਿਗੁਰੂ ਨਾਮ ਲੈਣਾ ਕਰ। ਅਥਵਾ :—ਨਾਮ ਲੈਣ ਰੂਪੀ ਪੁੰਨ ਕਰਮ ਕਰ, ਤਾਂ ਮੂਲਿ=ਕਦਾਚਿਤ ਨਰਕ ਵਿਚ ਨਹੀਂ ਜਾਏਂਗਾ।

**ਆਠ ਪਹਰ ਹਰਿ ਨਾਮੁ ਸਿਮਰਹੁ ਚਲੈ ਤੇਰੈ ਸਾਥੇ ॥**

ਅੱਠੇ ਪਹਿਰ ਹਰੀ ਨਾਮ ਨੂੰ ਸਿਮਰਨਾ ਕਰ, ਏਹੀ ਤੇਰੇ ਨਾਲ ਚਲਣ ਵਾਲਾ ਹੈ।

**ਭਜੁ ਸਾਧਸੰਗਤਿ ਸਦਾ ਨਾਨਕ ਮਿਟਹਿ ਦੋਖ ਕਮਾਤੇ ॥੧॥**

ਸਤਿਸੰਗਤ ਦੁਆਰਾ ਹਮੇਸ਼ਾਂ ਹਰੀ ਨੂੰ ਭਜ, ਤਾਂ ਤੇਰੇ ਕਮਾਏ ਹੋਏ ਦੋਸ਼ ਮਿਟ ਜਾਣਗੇ।੧।

**ਵਲਵੰਚ ਕਰਿ ਉਦਰੁ ਭਰਹਿ ਮੂਰਖ ਗਾਵਾਰਾ ॥**

ਹੇ ਮੂਰਖ ਗਾਵਾਰਾ=ਚੰਡਾਲ! ਤੂੰ ਵਲਵੰਚ=ਠੱਗੀਆਂ ਕਰਕੇ ਉਦਰੁ=ਪੇਟ ਭਰਦਾ ਹੈਂ।

ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ ॥
ਜਬ ਆਣੈ ਵਲਵੰਚ ਕਰਿ ਝੂਠੁ ਤਬ ਜਾਣੈ ਜਗੁ ਜਿਤੀਆ ॥ [ਪੰਨਾ ੭੨੩

**ਸਭੁ ਕਿਛੁ ਦੇ ਰਹਿਆ ਹਰਿ ਦੇਵਣਹਾਰਾ ॥**

ਪਰ ਇਹ ਨਹੀਂ ਸਮਝਦਾ ਕਿ–ਉਹ ਦੇਣ ਵਾਲਾ ਹਰੀ ਤਾਂ ਸਭ ਕੁਛ ਪਦਾਰਥ ਦੇ ਰਿਹਾ ਹੈ।

**ਦਾਤਾਰੁ ਸਦਾ ਦਇਆਲੁ ਸੁਆਮੀ ਕਾਇ ਮਨਹੁ ਵਿਸਾਰੀਐ ॥**

ਉਹ ਦਾਤਾਰ ਸੁਆਮੀ ਸਦਾ ਦਿਆਲੂ ਹੈ, ਉਸ ਮਾਲਕ ਨੂੰ ਮਨ ਵਿਚੋਂ ਕਾਇ=ਕਿਉਂ ਵਿਸਾਰਦਾ ਹੈਂ।

**ਮਿਲੁ ਸਾਧਸੰਗੇ ਭਜੁ ਨਿਸੰਗੇ ਕੁਲ ਸਮੂਹਾ ਤਾਰੀਐ ॥**

ਸੰਤਾਂ ਦੇ ਨਾਲ ਮਿਲਕੇ ਨਿਸ਼ੰਕ ਹੋ ਕੇ ਵਾਹਿਗੁਰੂ ਨੂੰ ਭਜੁ=ਯਾਦ ਕਰ, ਤੂੰ ਆਪਣੀਆਂ ਸਾਰੀਆਂ ਕੁਲਾਂ ਨੂੰ ਤਾਰ ਲੈ।

**ਸਿਧ ਸਾਧਿਕ ਦੇਵ ਮੁਨਿ ਜਨ ਭਗਤ ਨਾਮੁ ਅਧਾਰਾ ॥**

ਸਿਧਾਂ ਸਾਧਿਕ=ਜਗਿਆਸੂ ਦੇਵਤੇ, ਮੁਨੀ ਜਨ ਅਤੇ ਭਗਤ ਇਨ੍ਹਾਂ ਸਾਰਿਆਂ ਨੂੰ ਇਕ ਨਾਮ ਦਾ ਅਧਾਰਾ=ਆਸਰਾ ਹੈ।

**ਬਿਨਵੰਤਿ ਨਾਨਕ ਸਦਾ ਭਜੀਐ ਪ੍ਰਭੁ ਏਕੁ ਕਰਣੈਹਾਰਾ ॥ ੨ ॥**

ਗੁਰੂ ਜੀ ਬਿਨਵੰਤਿ=ਉਚਾਰਦੇ ਹਨ–ਹੇ ਭਾਈ! ਇਕ ਕਰਣੈਹਾਰਾ=ਕਰਨ ਕਰਾਉਣ ਵਾਲਾ ਜੋ ਪ੍ਰਭੂ ਹੈ ਉਸ ਨੂੰ ਸਦਾ ਭਜਨਾ ਕਰੀਏ।੨।

**ਖੋਟੁ ਨ ਕੀਚਈ ਪ੍ਰਭੁ ਪਰਖਣਹਾਰਾ ॥**
**ਕੂੜੁ ਕਪਟੁ ਕਮਾਵਦੜੇ ਜਨਮਹਿ ਸੰਸਾਰਾ ॥**

ਹੇ ਭਾਈ! ਖੋਟਾ ਕਰਮ ਬਿਲਕੁਲ ਨਾ ਕਰ, ਕਿਉਂਕਿ ਪ੍ਰਭੂ ਪਰਮਾਤਮਾ ਆਪ ਪਰਖਣ ਵਾਲਾ ਹੈ। ਜੋ ਪੁਰਸ਼ ਝੂਠ ਅਤੇ ਕਪਟ ਕਮਾਉਂਦੇ ਹਨ, ਉਹ ਸੰਸਾਰ ਵਿਚ ਜੰਮਦੇ ਮਰਦੇ ਰਹਿੰਦੇ ਹਨ।

**ਸੰਸਾਰੁ ਸਾਗਰੁ ਤਿਨ੍ਹੀ ਤਰਿਆ ਜਿਨ੍ਹੀ ਏਕੁ ਧਿਆਇਆ ॥**
**ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ ਪ੍ਰਭ ਸਰਣਾਈ ਆਇਆ ॥**

ਜਿਸ ਨੇ ਇਕ ਨਾਮ ਨੂੰ ਧਿਆਇਆ ਹੈ।

ਅਤੇ ਪ੍ਰਭੂ ਦੀ ਸ਼ਰਨ ਵਿਚ ਆ ਕੇ ਜਿਸ ਨੇ ਕਾਮ ਕ੍ਰੋਧ, ਅਨਿੰਦ=ਉਸਤਤੀ ਤੇ ਨਿੰਦਿਆ ਨੂੰ ਤਿਆਗਿਆ ਹੈ, ਉਸ ਨੇ ਸੰਸਾਰ-ਸਮੁੰਦ੍ਰ ਨੂੰ ਤਰਨਾ ਕੀਤਾ ਹੈ।

**ਜਲਿ ਥਲਿ ਮਹੀਅਲਿ ਰਵਿਆ ਸੁਆਮੀ ਊਚ ਅਗਮ ਅਪਾਰਾ ॥**

ਉਹ ਉਚਾ ਅਗਮ ਅਪਾਰ ਸੁਆਮੀ ਜਲ ਥਲ ਮਹੀ=ਪ੍ਰਿਥਵੀ ਅਲਿ=ਅਕਾਸ਼ ਵਿਚ ਰਵਿ ਰਿਹਾ ਹੈ।

**ਬਿਨਵੰਤਿ ਨਾਨਕ ਟੇਕ ਜਨ ਕੀ ਚਰਣ ਕਮਲ ਅਧਾਰਾ ॥ ੩ ॥**

ਗੁਰੂ ਜੀ ਕਥਨ ਕਰਦੇ ਹਨ–ਜੋ ਪਰਮਾਤਮਾ ਗੁਰਮੁਖ ਜਨਾਂ ਦੀ ਟੇਕ ਰੂਪ ਹੈ, ਮੈਨੂੰ ਭੀ ਉਸ ਦੇ ਚਰਨ ਕਮਲਾਂ ਦਾ ਆਸਰਾ ਹੈ। ੩।

**ਪੇਖੁ ਹਰਿ ਚੰਦਉਰੜੀ ਅਸਥਿਰੁ ਕਿਛੁ ਨਾਹੀ ॥**

**ਮਾਇਆ ਰੰਗ ਜੇਤੇ ਸੇ ਸੰਗਿ ਨ ਜਾਹੀ ॥**

ਹੇ ਪੁਰਸ਼ਾ! ਜਿਨ੍ਹਾਂ ਪਦਾਰਥਾਂ ਨੂੰ ਤੂੰ ਵੇਖ ਰਿਹਾ ਹੈਂ, ਇਹ ਹਰਿਚੰਦਉਰੜੀ=ਗੰਧ੍ਰਬ ਨਗਰੀ ਵਾਂਗ ਝੂਠੇ ਹਨ, ਇਸ ਸੰਸਾਰ ਵਿਚ ਕੁਛ ਵੀ ਇਸਥਿਤ ਨਹੀਂ ਹੈ। ਮਾਇਆ ਦੇ ਜਿੰਨੇ ਰੰਗ= ਅਨੰਦ ਹਨ, ਉਹ ਇਸ ਜੀਵ ਦੇ ਨਾਲ ਨਹੀਂ ਜਾਣ ਵਾਲੇ।

**ਹਰਿ ਸੰਗਿ ਸਾਥੀ ਸਦਾ ਤੇਰੈ ਦਿਨਸੁ ਰੈਣਿ ਸਮਾਲੀਐ ॥**

ਹਰੀ ਤੇਰੇ ਸਦਾ ਸੰਗ ਦਾ ਸਾਥੀ ਹੈ, ਉਸ ਨੂੰ ਤੂੰ ਰਾਤ ਦਿਨੇ ਸਮ੍ਹਾਲਣਾ ਕਰ।

**ਹਰਿ ਏਕ ਬਿਨੁ ਕਛੁ ਅਵਰੁ ਨਾਹੀ ਭਾਉ ਦੁਤੀਆ ਜਾਲੀਐ ॥**

ਇਕ ਹਰੀ ਤੋਂ ਬਿਨਾਂ ਹੋਰ ਕੁਝ ਵੀ ਨਾਲ ਨਹੀਂ ਜਾਣਾ। ਇਸ ਲਈ ਦ੍ਵੈਤ ਭਾ ਨੂੰ ਜਾਲੀਐ= ਸਾੜ ਦੇਣਾ ਕਰ।

**ਮੀਤੁ ਜੋਬਨੁ ਮਾਲੁ ਸਰਬਸੁ ਪ੍ਰਭੁ ਏਕੁ ਕਰਿ ਮਨ ਮਾਹੀ ॥**

ਆਪਣਾ ਮਿੱਤਰ, ਜੋਬਨੁ=ਜੁਆਨੀ, ਮਾਲ ਵਗੈਰਾ ਸਾਰਾ ਸਰਬੰਸ ਮਨ ਦੇ ਵਿਚ ਇਕ ਪ੍ਰਭੂ ਨੂੰ ਹੀ ਨਿਸਚੇ ਕਰ।

**ਬਿਨਵੰਤਿ ਨਾਨਕੁ ਵਡਭਾਗਿ ਪਾਈਐ**

**ਸੂਖਿ ਸਹਜਿ ਸਮਾਹੀ ॥ ੪ ॥ ੪ ॥ ੧੩ ॥**

ਗੁਰੂ ਜੀ ਬਿਨਵੰਤਿ=ਉਚਾਰਦੇ ਹਨ–ਵਡਿਆਂ ਭਾਗਾਂ ਕਰਕੇ ਨਾਮ ਦਾ ਜਾਪ ਪਾਈਏ, ਤਾਂ ਅਚੁਤ ਸੁਖ ਵਿਚ ਸਮਾਈ ਹੁੰਦੀ ਹੈ। ੪।੪।੧੩।

**ਆਸਾ ਮਹਲਾ ੫ ਛੰਤ ਘਰੁ ੮ ੴ ਸਤਿਗੁਰ ਪ੍ਰਸਾਦਿ ॥**

ਉਥਾਨਕਾ–ਸਿੱਖਾਂ ਨੇ ਬੇਨਤੀ ਕੀਤੀ ਕਿ ਇਹ ਜੀਵ ਤਰਦਾ ਕਿਉਂ ਨਹੀਂ?

ਗੁਰ ਉੱਤਰ :–

## ਕਮਲਾ ਭ੍ਰਮ ਭੀਤਿ ਕਮਲਾ ਭ੍ਰਮ ਭੀਤਿ ਹੇ

ਪਹਿਲਾ ਅਰਥ :–ਹੇ ਭਾਈ ! ਕਮਲਾ=ਲਛਿਮੀ ਦਾ ਭ੍ਰਮ ਭੀਤਿ=ਪੜਦਾ ਰੂਪ ਹੈ, ਕਮਲਾ=ਲਛਿਮੀ ਦਾ ਭ੍ਰਮ ਭੀਤਿ=ਪੜਦਾ ਰੂਪ ਹੈ। ਇਸ ਵਿਚ ਲੱਗਣ ਕਰਕੇ ਜੀਵ ਦਾ ਤਰਨਾ ਨਹੀਂ ਹੁੰਦਾ।

ਦੂਜਾ ਅਰਥ :–ਕਮਲਾ=ਲਛਿਮੀ ਜੋ ਭ੍ਰਮ ਰੂਪ ਤੇ ਭੀਤਿ=ਪੜਦਾ ਰੂਪ ਹੈ, ਉਸ ਵਿਚ ਇਹ ਜੀਵ ਭ੍ਰਮ ਕਰਕੇ ਲਗਾ ਹੋਇਆ ਕਮਲਾ=ਸ਼ੁਦਾਈ ਤੇ ਭੀਤਿ=ਭਿੱਤਤ ਰੂਪ ਹੋ ਰਿਹਾ ਹੈ।

ਤੀਜਾ ਅਰਥ :–ਜਿਵੇਂ ਕਮਲਾ=ਕੌਲ ਫੁੱਲਾਂ ਉਤੇ ਭ੍ਰਮ=ਭੌਰਾ ਭੀਤਿ=ਭਿੱਤਤ ਰੂਪ ਹੁੰਦਾ ਹੈ। ਜਿਵੇਂ ਕਵਲ ਫੁੱਲਾਂ ਉਤੇ ਭੌਰਾ ਭਿੱਤਤ ਰੂਪ ਹੁੰਦਾ ਹੈ। ਇਸੇ ਤਰ੍ਹਾਂ ਇਸਤ੍ਰੀ ਪੁਤਰ ਆਦਿਕਾਂ ਦੇ ਮੂੰਹ ਰੂਪੀ ਕਮਲ ਫੁਲਾਂ ਉਤੇ ਜੀਵ ਰੂਪੀ ਭ੍ਰਮ=ਭੌਰਾ ਭਿੱਤਤ ਰੂਪ ਹੁੰਦਾ ਹੈ।

ਇਸਤ੍ਰੀ ਪੁਤਰ ਆਦਿਕਾਂ ਦੇ ਮੂੰਹ ਰੂਪੀ ਕਮਲ ਫੁੱਲਾਂ ਉਤੇ ਜੀਵ ਰੂਪ ਭੌਰਾ ਭੀਤਿ=ਭਿੱਤਤ ਰੂਪ ਹੁੰਦਾ ਹੈ।

ਚੌਥਾ ਅਰਥ :–ਇਕੇ ਪੰਗਤੀ ਵਿਚ ਦ੍ਰਿਸ਼ਟਾਂਤ ਤੇ ਦਾ-ਦ੍ਰਿਸ਼ਟਾਂਤ ਲਗਾਉਣਾ–

ਜਿਵੇਂ ਕਮਲ ਫੁੱਲਾਂ ਉਤੇ ਭ੍ਰਮ=ਭੌਰਾ ਭਿੱਤਤ ਰੂਪ ਹੁੰਦਾ ਹੈ, ਉਵੇਂ ਇਸਤ੍ਰੀ ਪੁਤ੍ਰ ਆਦਿਕਾਂ ਦੇ ਮੁਖ ਰੂਪੀ ਕਮਲ ਫੁੱਲਾਂ ਉਤੇ ਜੀਵ ਰੂਪ ਭ੍ਰਮ=ਭੌਰਾ ਭੀਤਿ=ਭਿੱਤਤ ਰੂਪ ਹੋ ਰਿਹਾ ਹੈ। ਇਸ ਕਰਕੇ ਇਹ ਤਰਦਾ ਨਹੀਂ !

ਪੰਜਵਾਂ ਅਰਥ :–ਸਾਰੇ ਅੱਖਰ ਇਕੱਠੇ ਲਗਾਉਣੇ–

ਕਮਲ ਫੁੱਲ ਜੋ ਭੀਤਿ=ਕੰਧ ਰੂਪ ਹਨ, ਉਨ੍ਹਾਂ ਕਮਲ ਫੁੱਲਾਂ ਉਤੇ ਜਿਵੇਂ ਭ੍ਰਮ=ਭੌਰਾ ਭ੍ਰਮ=ਭਰਮਦਾ ਹੋਇਆ ਭਿੱਤਤ ਰੂਪ ਹੋ ਜਾਂਦਾ ਹੈ।

ਇਸੇ ਤਰ੍ਹਾਂ ਇਸਤ੍ਰੀ ਪੁਤ੍ਰ ਆਦਿਕਾਂ ਦੇ ਮੂੰਹ ਰੂਪ ਜੋ ਕਮਲ ਫੁੱਲ ਹਨ ਭੀਤ=ਪੜਦਾ ਰੂਪ, ਉਹਨਾਂ ਮੁਖ ਰੂਪ ਕਮਲ ਫੁਲਾਂ ਉਤੇ ਜੀਵ ਰੂਪ ਭੌਰਾ ਭਰਮ ਕਰਕੇ ਭਿੱਤਤ ਰੂਪ ਹੋ ਰਿਹਾ ਹੈ।

## ਤੀਖਣ ਮਦ ਬਿਪਰੀਤਿ ਹੇ ਅਵਧ ਅਕਾਰਥ ਜਾਤ॥

ਹੇ ਭਾਈ ! ਮਾਇਆ ਦਾ ਤਿੱਖਾ ਮਦ ਇਸ ਜੀਵ ਨੂੰ ਪਰਮੇਸ਼ਰ ਵਲੋਂ ਬਿਪਰੀਤਿ=ਉਲਟਾ ਕਰ ਰਿਹਾ ਹੈ। ਇਸ ਮਾਇਆ ਵਿਚ ਲੱਗਣ ਕਰਕੇ ਇਸ ਦੀ ਅਵਧ=ਉਮਰ ਅਕਾਰਥ=ਨਿਸਫਲ ਜਾ ਰਹੀ ਹੈ :

## ਗਹਬਰ ਬਨ ਘੋਰ ਗਹਬਰ ਬਨ ਘੋਰ ਹੇ

ਪਹਿਲਾ ਅਰਥ :–ਹੇ ਭਾਈ ! ਜਿਵੇਂ ਗਹਬਰ=ਸੰਘਣਾ ਬਨ=ਜੰਗਲ ਘੋਰ=ਡਰਾਉਣਾ ਹੁੰਦਾ ਹੈ, ਜਿਵੇਂ ਗਹਬਰ=ਸੰਘਣਾ ਬਨ=ਜੰਗਲ ਘੋਰ=ਡਰਾਉਣਾ ਹੁੰਦਾ ਹੈ। ਓਵੇਂ ਹੀ ਸੰਸਾਰ ਰੂਪ

ਸੰਘਣਾ ਜੰਗਲ ਬੜਾ ਡਰਾਉਣਾ ਹੈ, ਸੰਸਾਰ ਰੂਪ ਸੰਘਣਾ ਜੰਗਲ ਬੜਾ ਡਰਾਉਣਾ ਹੈ।

ਦੂਜਾ ਅਰਥ :–ਜਿਵੇਂ ਗਹਬਰ=ਸੰਘਣਾ ਬਨ=ਜੰਗਲ ਘੋਰ=ਡਰਾਉਣਾ ਹੁੰਦਾ ਹੈ। ਓਵੇਂ ਹੀ ਸੰਸਾਰ ਰੂਪ ਸੰਘਣਾ ਬਨ ਘੋਰ=ਭਿਆਨਕ ਹੋ ਰਿਹਾ ਹੈ।

ਤੀਜਾ ਅਰਥ :–ਇਕੱਠੇ ਅੱਖਰ ਪਹਿਲੇ ਦ੍ਰਿਸ਼ਟਾਂਤ ਵਿਚ, ਫਿਰ ਦਾ-ਦ੍ਰਿਸ਼ਟਾਂਤ ਵਿਚ ਲਗਾਉਣੇ ਗਹਬਰ=ਸੰਘਣਾ ਜੰਗਲ ਜੋ ਘੋਰ=ਬੜਾ ਡਰਾਉਣਾ ਹੈ, ਉਸ ਗਹਬਰ=ਸੰਘਣੇ ਜੰਗਲ ਵਿਚ ਪ੍ਰਵੇਸ਼ ਕਰਕੇ ਇਹ ਭਿਆਨਕ ਬਣਦਾ ਹੈ।

ਓਵੇਂ ਹੀ ਸੰਸਾਰ ਰੂਪ ਜੋ ਸੰਘਣਾ ਜੰਗਲ ਘੋਰ=ਭਿਆਨਕ ਹੈ, ਉਸ ਸੰਘਣੇ ਜੰਗਲ ਸੰਸਾਰ ਵਿਚ ਲਗ ਕਰਕੇ ਇਹ ਜੀਵ ਗਹਬਰ ਬਨ ਘੋਰ=ਬੜਾ ਭਾਰੀ ਅਗਿਆਨੀ ਬਣ ਰਿਹਾ ਹੈ। ਅਥਵਾ :–ਬਾਣੀ ਕਰਕੇ ਕਠੋਰ ਤੇ ਘੋਰ=ਭਿਆਨਕ ਬਣ ਰਿਹਾ ਹੈ।

## ਗ੍ਰਿਹ ਮੂਸਤ ਮਨ ਚੋਰ ਹੇ ਦਿਨਕਰੋ ਅਨਦਿਨੁ ਖਾਤ ॥

ਹੇ ਭਾਈ! ਇਸ ਅੰਤਹਕਰਨ ਰੂਪ ਘਰ ਵਿਚੋਂ ਸ਼ੁਭ ਗੁਣਾ ਰੂਪੀ ਮਨ ਨੂੰ ਮਨ ਰੂਪੀ ਚੋਰ ਮੂਸਤ=ਠੱਗੀ ਜਾਂਦਾ ਹੈ। ਅਤੇ ਦਿਨਕਰੋ=ਸੂਰਜ ਰਾਤ ਦਿਨ ਦੀ ਸੰਗਿਆ ਕਰਕੇ ਇਸ ਦੀ ਅਵਸਥਾ ਨੂੰ ਖਾਈ ਜਾਂਦਾ ਹੈ।

## ਦਿਨ ਖਾਤ ਜਾਤ ਬਿਹਾਤ ਪ੍ਰਭ ਬਿਨੁ ਮਿਲਹੁ ਪ੍ਰਭ ਕਰੁਣਾ ਪਤੇ ॥

ਦਿਨ=ਸੂਰਜ ਰਾਤ ਦਿਨ ਦੀ ਸੰਗਿਆ ਕਰਕੇ ਇਸ ਦੀ ਅਵਸਥਾ ਨੂੰ ਖਾਈ ਜਾਂਦਾ ਹੈ, ਇਸੀ ਤੇ ਪ੍ਰਭੂ ਤੋਂ ਬਿਨਾਂ ਸਾਰੀ ਅਵਸਥਾ ਨਿਸਫਲ ਬਿਹਾਤ=ਬੀਤਦੀ ਜਾਂਦੀ ਹੈ। ਇਸ ਲਈ ਇੰਞ ਬੇਨਤੀ ਕਰੋ ਕਿ ਹੇ ਕਿਰਪਾ ਦੇ ਪਤੀ ਪ੍ਰਭੂ! ਆਪ ਮੈਨੂੰ ਮਿਲਣਾ ਕਰੋ।

## ਜਨਮ ਮਰਣ ਅਨੇਕ ਬੀਤੇ ਪ੍ਰਿਅ ਸੰਗ ਬਿਨੁ ਕਛੁ ਨਹ ਗਤੇ ॥

ਅਨੇਕਾਂ ਜਨਮ ਮਰਨ ਬਤੀਤ ਹੋਏ ਹਨ, ਪਰੰਤੂ, ਹੇ ਪਿਰੀ! ਤੇਰੇ ਸੰਗ ਤੋਂ ਬਿਨਾਂ ਕੁਛ ਗਤੇ=ਮੁਕਤੀ ਨਹੀਂ ਹੁੰਦੀ।

## ਕੁਲ ਰੂਪ ਧੂਪ ਗਿਆਨ ਹੀਨੀ ਤੁਝ ਬਿਨਾ ਮੋਹਿ ਕਵਨ ਮਾਤ ॥

ਮੈਂ ਸਰੇਸ਼ਟ ਅਚੁੱਤ ਕੁਲ ਤੋਂ ਰਹਿਤ ਹਾਂ, ਸਫਾਈ ਰੂਪੀ ਰੂਪ ਤੋਂ ਰਹਿਤ ਹਾਂ, ਧੂਪ=ਜਸ ਤੋਂ ਰਹਿਤ ਹਾਂ ਅਤੇ ਗਿਆਨ ਤੋਂ ਵੀ ਹੀਨੀ=ਰਹਿਤ ਹਾਂ, ਹੇ ਪਰਮੇਸ਼੍ਵਰ! ਤੇਰੇ ਬਿਨਾਂ ਮੇਰਾ ਹੋਰ ਕੌਣ ਮਾਤਾ ਪਿਤਾ ਹੈ। ਅਥਵਾ :–ਮਸਤੀ ਦੇ ਦੇਣ ਵਾਲਾ ਹੈ। ਅਥਵਾ :–ਹੋਰ ਕੌਣ ਮਾਤ=ਮਰਾਤਬਾ ਦੇਣ ਵਾਲਾ ਹੈ। ਅਥਵਾ :–ਤੇਰੇ ਬਿਨਾ ਮੇਰਾ ਹੋਰ ਕੌਣ (ਮਾਤਬਰ) ਮੁਹਤਬਰ (ਮੁਖੀ) ਹੈ।

## ਕਰ ਜੋੜਿ ਨਾਨਕੁ ਸਰਣਿ ਆਇਓ ਪ੍ਰਿਅ ਨਾਥ ਨਰਹਰ ਕਰਹੁ ਗਾਤ ॥੧॥

ਮੈਂ ਹੱਥ ਜੋੜਕੇ ਆਪ ਜੀ ਦੇ ਚਰਨਾਂ ਦੀ ਸ਼ਰਨ ਆਇਆ ਹਾਂ, ਹੇ ਮੇਰੇ ਪਤੀ ਮੇਰੇ ਮਾਲਕ!

ਮਨੁੱਖਾਂ ਦੇ ਹਰੇ ਕਰਨ ਵਾਲੇ, ਆਪ ਮੇਰੀ ਗਾਤ=ਮੁਕਤੀ ਕਰੋ ।੧।

## ਮੀਨਾ ਜਲ ਹੀਨ ਮੀਨਾ ਜਲ ਹੀਨ ਹੇ

ਪਹਿਲਾ ਅਰਥ :–ਹੇ ਭਾਈ ! ਜਿਵੇਂ ਮੀਨਾ=ਮੱਛੀ ਜਲ ਤੋਂ ਹੀਨ=ਬਿਨਾਂ ਤੜਫਦੀ ਹੈ, ਮੀਨਾ=ਮੱਛੀ ਜਲ ਤੋਂ ਬਿਨਾਂ ਤੜਫਦੀ ਹੈ । ਇਸੇ ਤਰ੍ਹਾਂ ਜਗਿਆਸੂ ਰੂਪ ਮੱਛੀ ਨਾਮ-ਜਲ ਤੋਂ ਬਿਨਾਂ ਤੜਫਦੀ ਹੈ, ਜਗਿਆਸੂ ਰੂਪ ਮੱਛੀ ਨਾਮ-ਜਲ ਤੋਂ ਬਿਨਾਂ ਤੜਫਦੀ ਹੈ ।

ਦੂਜਾ ਅਰਥ :–ਪਹਿਲੇ ਦ੍ਰਿਸ਼ਟਾਂਤ ਵਿਚ, ਫਿਰ ਦਾ-ਦ੍ਰਿਸ਼ਟਾਂਤ ਵਿਚ ਲਗਾਉਣੇ–

ਜਿਵੇਂ ਮੀਨਾ=ਮੱਛੀ ਜਲ ਤੋਂ ਬਿਨਾਂ ਤੜਫਦੀ ਹੈ । ਇਸੇ ਤਰ੍ਹਾਂ ਜਗਿਆਸੂ ਰੂਪ ਮੱਛੀ ਨਾਮ-ਜਲ ਤੋਂ ਬਿਨਾਂ ਤੜਫਦੀ ਹੈ ।

ਤੀਜਾ ਅਰਥ :–ਸਾਰੇ ਇਕੱਠੇ ਅੱਖਰ ਲਗਾਉਣੇ–

ਜਿਵੇਂ ਮੀਨਾ=ਮੱਛੀ ਜੋ ਜਲ ਤੋਂ ਹੀਨ=ਰਹਿਤ ਹੈ, ਉਸ ਮੀਨਾ=ਮੱਛੀ ਦਾ ਹੀ=ਹਿਰਦਾ ਨਾ=ਨਿਸਚੇ ਕਰਕੇ ਜਲ=ਜਲਦਾ ਰਹਿੰਦਾ ਹੈ । ਇਵੇਂ ਹੀ ਜੋ ਜਗਿਆਸੂ ਰੂਪ ਮੱਛੀ ਨਾਮ-ਜਲ ਤੋਂ ਰਹਿਤ ਹੈ, ਉਸ ਜਗਿਆਸੂ ਰੂਪ ਮੀਨਾ=ਮੱਛੀ ਦਾ ਹੀ=ਹਿਰਦਾ ਨਾ=ਨਿਸਚੇ ਕਰਕੇ ਜਲ=ਸੜਦਾ ਰਹਿੰਦਾ ਹੈ ।

## ਓਹੁ ਬਿਛੁਰਤ ਮਨ ਤਨ ਖੀਨ ਹੇ ਕਤ ਜੀਵਨੁ ਪ੍ਰਿਅ ਬਿਨੁ ਹੋਤ ॥

ਓਹੁ=ਉਸ ਜਲ ਤੋਂ ਵਿਛੜਨ ਕਰਕੇ ਮੱਛੀ ਦਾ ਮਨ ਤਨ ਖੀਨ ਹੇ=ਨਾਸ ਹੁੰਦਾ ਹੈ । ਪਿਆਰੇ ਜਲ ਤੋਂ ਬਿਨਾਂ ਉਸ ਦਾ ਜੀਉਣਾ ਭਲਾ ਕਿਵੇਂ ਹੋ ਸਕਦਾ ਹੈ ?

ਇਸੇ ਤਰ੍ਹਾਂ ਉਸ ਨਾਮ-ਜਲ ਤੋਂ ਵਿਛੜਨ ਕਰਕੇ ਜਗਿਆਸੂ ਰੂਪ ਮੱਛੀ ਦਾ ਮਨ ਤਨ ਖੀਣ ਹੁੰਦਾ ਹੈ, ਪਿਆਰੇ ਪਤੀ ਦੇ ਨਾਮ ਰੂਪ ਜਲ ਤੋਂ ਬਿਨਾਂ ਜਗਿਆਸੂ ਰੂਪ ਮੱਛੀ ਦਾ ਜੀਉਣਾ ਕਿਵੇਂ ਹੋ ਸਕਦਾ ਹੈ ?

## ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ

ਪਹਿਲਾ ਅਰਥ :–ਹੇ ਭਾਈ ! ਜਿਵੇਂ ਹਰਨ ਘੰਡੇ ਹੇੜੇ ਦੇ ਸ਼ਬਦ ਨੂੰ ਸੁਣ ਕੇ ਸਨਮੁਖ=ਸਾਹਮਣੇ ਜਾ ਕੇ ਬਾਣ ਸਹਾਰਦਾ ਹੈ, ਸਨਮੁਖ ਜਾ ਕੇ ਬਾਣ ਸਹਾਰਦਾ ਹੈ । ਇਸੇ ਤਰ੍ਹਾਂ ਜਗਿਆਸੂ ਰੂਪੀ ਹਰਨ ਗੁਰ ਉਪਦੇਸ਼ ਰੂਪੀ ਘੰਡੇ ਹੇੜੇ ਦਾ ਸ਼ਬਦ ਸੁਣ ਕੇ ਗੁਰਾਂ ਦੇ ਸਨਮੁਖ ਪ੍ਰੇਮ ਰੂਪੀ ਬਾਣ ਨੂੰ ਸਹਾਰਦਾ ਹੈ, ਗੁਰਾਂ ਦੇ ਸਨਮੁਖ ਪ੍ਰੇਮ ਰੂਪੀ ਬਾਣ ਨੂੰ ਸਹਾਰਦਾ ਹੈ ।

ਦੂਜਾ ਅਰਥ :–ਪਹਿਲੇ ਦ੍ਰਿਸ਼ਟਾਂਤ ਵਿਚ ਫਿਰ ਦਾ-ਦ੍ਰਿਸ਼ਟਾਂਤ ਵਿਚ ਲਗਾਉਣਾ–

ਜਿਵੇਂ ਹਰਨ ਸਾਹਮਣੇ ਜਾ ਕੇ ਬਾਣ ਸਹਾਰਦਾ ਹੈ । ਇਸੇ ਤਰ੍ਹਾਂ ਜਗਿਆਸੂ ਗੁਰੂ ਦੇ ਸਾਹਮਣੇ ਹੋ ਕੇ ਉਪਦੇਸ਼, ਅਥਵਾ :–ਪ੍ਰੇਮ ਰੂਪ ਬਾਣ ਸਹਾਰਦਾ ਹੈ ।

ਤੀਜਾ ਅਰਥ :–ਸਾਰੇ ਅੱਖਰ ਇਕੱਠੇ ਲਗਾਉਣੇ–

ਜਿਵੇਂ ਹਰਨ ਸਾਹਮਣੇ ਜਾਕੇ ਬਾਣ ਸਹਾਰਦਾ ਹੈ, ਕਿਉਂਕਿ ਸਨਮੁਖ ਜਾਕੇ ਸਹਾਰਨ ਦੀ

ਉਸ ਨੂੰ ਬਾਨ=ਖੋਹ (ਆਦਤ) ਜੋ ਪਈ ਹੋਈ ਹੈ। ਇਸੇ ਤਰ੍ਹਾਂ ਜਗਿਆਸੂ ਰੂਪ ਹਰਨ ਗੁਰੂ ਦੇ ਉਪਦੇਸ਼ ਰੂਪ ਬਾਨ ਨੂੰ ਸਨਮੁਖ ਜਾਕੇ ਸਹਾਰਦਾ ਹੈ, ਕਿਉਂਕਿ ਸਨਮੁਖ ਜਾ ਕੇ ਸਹਾਰਨ ਦੀ ਉਸ ਨੂੰ ਬਾਨ=ਖੋਹ-(ਆਦਤ) ਜੋ ਪਈ ਹੋਈ ਹੈ।

## ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ ॥

ਹੇ ਭਾਈ ! ਜਿਵੇਂ ਹਰਨ ਆਪਣੇ ਮਨ ਤਨ ਅਤੇ ਪ੍ਰਾਣਾਂ ਨੂੰ ਅਰਪ ਦੇਂਦਾ ਹੈ, ਅਤੇ ਉਹ ਘੰਡੇ ਹੇੜੇ ਦੇ ਸਰੋਤ=ਸ਼ਬਦ ਨੂੰ ਸੁਣਕੇ ਸਹਜੇ ਹੀ ਬੇਧਿਓ=ਵਿੰਨ੍ਹਿਆਂ ਜਾਂਦਾ ਹੈ। ਇਸੇ ਤਰ੍ਹਾਂ ਜਗਿਆਸੂ ਰੂਪ ਹਰਨ ਆਪਣੇ ਮਨ ਤਨ ਅਤੇ ਪ੍ਰਾਣਾਂ ਨੂੰ ਗੁਰਾਂ ਅੱਗੇ ਅਰਪ ਦੇਂਦਾ ਹੈ। ਅਤੇ ਉਹ ਸਹਜੇ ਹੀ ਗੁਰਾਂ ਦੇ ਸ਼ਬਦ ਦੀ ਸਰੋਤ ਉਤੇ ਹੀ ਵਿੰਨ੍ਹਿਆਂ ਜਾਂਦਾ ਹੈ, ਭਾਵ ਆਪਣੇ ਆਪ ਨੂੰ ਕੁਰਬਾਨ ਕਰ ਦੇਂਦਾ ਹੈ।

## ਪ੍ਰਿਅ ਪ੍ਰੀਤਿ ਲਾਗੀ ਮਿਲੁ ਬੈਰਾਗੀ ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ ॥

ਹੇ ਪਿਆਰੇ ਪਤੀ ! ਆਪ ਦੀ ਪ੍ਰੀਤੀ ਲਗ ਰਹੀ ਹੈ, ਹੇ ਵੈਰਾਗੀ ਆਪ ਮਿਲਣਾ ਕਰੋ, ਤਿਸੁ=ਆਪ ਤੋਂ ਬਿਨਾਂ ਜਿਹੜਾ ਇਕ ਖਿਨ ਭਰ ਵੀ ਰਹਿਣਾ ਹੈ, ਉਸ ਤਨ ਨੂੰ ਧ੍ਰਿਗਕਾਰ ਹੈ। ਨੋਟ:-ਪੂਰਾ ਪੂਰਾ ਵੈਰਾਗ ਪਰਮਾਤਮਾ ਵਿਚ ਹੈ, ਜੋ ਇਤਨੇ ਸੰਸਾਰ ਨੂੰ ਰਚਕੇ ਫੇਰ ਨਿਰਲੇਪ ਹੈ, ਇਸ ਕਰਕੇ ਉਸ ਨੂੰ ਵੈਰਾਗੀ ਪਦ ਦਿੱਤਾ ਹੈ।

## ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ ਚਿਤਵੰਤਿ ਅਨਦਿਨੁ ਪ੍ਰਭ ਮਨਾ ॥

ਹੇ ਪਿਰੀ ! ਆਪ ਜੀ ਦੇ ਪ੍ਰੇਮ ਵਿਚ ਪਾਗੈ=ਜੁੜਨ ਕਰਕੇ ਅੱਖਾਂ ਦੀਆਂ ਪਲਕਾਂ ਨਹੀਂ ਲਗਦੀਆਂ, ਹੇ ਪ੍ਰਭੂ ! ਰਾਤ ਦਿਨੇ ਇਹ ਮਨ ਆਪ ਨੂੰ ਚਿਤਵਦਾ ਰਹਿੰਦਾ ਹੈ।

## ਸ੍ਰੀਰੰਗ ਰਾਤੇ ਨਾਮ ਮਾਤੇ ਭੈ ਭਰਮ ਦੁਤੀਆ ਸਗਲ ਖੋਤ ॥

ਸ੍ਰੀਰੰਗ ਰਾਤੇ=ਹੇ ਸੋਭਾ ਦੇ ਰੰਗ ਵਿਚ ਰਤੇ ਹੋਏ ਵਾਹਿਗੁਰੂ ਜੋ ਆਪ ਦੇ ਨਾਮ ਵਿਚ ਮਸਤ ਹੋਏ ਹਨ, ਉਸ ਨੇ ਭੈ ਭਰਮ ਤੇ ਦ੍ਵੈਤ ਭਾ ਸਭ ਖੋਹਣਾ ਕੀਤਾ ਹੈ।

## ਕਰਿ ਮਇਆ ਦਇਆ ਦਇਆਲ ਪੂਰਨ ਹਰਿ ਪ੍ਰੇਮ ਨਾਨਕ ਮਗਨ ਹੋਤ ।੨।

ਹੇ ਪੂਰਨ ਦਿਆਲੂ ਮਇਆ ਸਰੂਪ ! ਆਪ ਐਸੀ ਦਇਆ ਕਰੋ, ਜੋ ਹਰੀ ਦੇ ਪ੍ਰੇਮ ਵਿਚ ਮੇਰਾ ਮਨ ਮਸਤ ਹੋ ਜਾਵੇ। ੨।

## ਅਲੀ ਅਲ ਗੁੰਜਾਤ ਅਲੀ ਅਲ ਗੁੰਜਾਤ ਹੇ

ਪਹਿਲਾ ਅਰਥ :-(ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ) ਹੇ ਭਾਈ ! ਜਿਵੇਂ ਭੌਰੇ ਭੌਰੀਆਂ ਕਮਲ ਫੁੱਲਾਂ ਉਤੇ ਗੁੰਜਾਰ ਸ਼ਬਦ ਕਰਦੇ ਹਨ, ਅਲੀ ਅਲ=ਭੌਰੇ ਭੌਰੀਆਂ ਗੁੰਜਾਰ ਸ਼ਬਦ ਕਰਦੇ ਹਨ। ਤਿਵੇਂ ਸਿੱਖ ਸਿੱਖਣੀਆਂ ਰੂਪ ਭੌਰੇ ਭੌਰੀਆਂ ਗੁਰਾਂ ਦੇ ਚਰਨਾਂ ਰੂਪ ਕਮਲਾਂ ਉਤੇ ਗੁੰਜਾਰ ਸ਼ਬਦ ਕਰਦੇ ਹਨ। ਸਿੱਖ ਸਿੱਖਣੀਆਂ (ਰੂਪ ਭੌਰੇ ਭੌਰੀਆਂ) ਗੁਰਾਂ ਦੇ ਚਰਨਾਂ ਰੂਪ ਕਮਲਾਂ ਉਤੇ ਗੁੰਜਾਰ ਸ਼ਬਦ ਕਰਦੇ ਹਨ।

ਦੂਜਾ ਅਰਥ :-(ਅੱਧਾ ਦ੍ਰਿਸ਼ਟਾਂਤ ਤੇ ਅੱਧਾ ਦਾ-ਦ੍ਰਿਸ਼ਟਾਂਤ ਵਿਚ ਲਗਾਉਣਾ) ਜਿਵੇਂ ਅਲੀ ਅਲ=ਭੌਰੇ ਭੌਰੀਆਂ ਕਮਲ ਫੁੱਲਾਂ ਉਤੇ ਗੁੰਜਾਰ ਸ਼ਬਦ ਕਰਦੇ ਹਨ। ਇਸੇ ਤਰ੍ਹਾਂ ਸਿੱਖ ਸਿੱਖਣੀਆਂ ਰੂਪ ਅਲੀ ਅਲ=ਭੌਰੇ ਭੌਰੀਆਂ ਗੁਰੂ ਦੇ ਚਰਨਾਂ ਰੂਪ ਕਮਲ ਫੁੱਲਾਂ ਉਤੇ ਗੁੰਜਾਰ ਸ਼ਬਦ ਕਰਦੇ ਹਨ।

ਤੀਜਾ ਅਰਥ :-(ਸਾਰੇ ਅੱਖਰ ਇਕੱਠੇ ਲਗਾਉਣੇ) ਜਿਵੇਂ ਅਲੀ ਅਲ=ਭੌਰੇ ਭੌਰੀਆਂ ਗੁੰਜਾਰ ਸ਼ਬਦ ਕਰਨ ਵਾਲੇ ਹੋ ਕੇ ਗੁੰਜਾਰ ਸ਼ਬਦ ਕਰਦੇ ਹਨ, ਤੇ ਭੌਰੇ ਵੀ ਅਲ=ਤ੍ਰਿਪਤ ਤੇ ਭੌਰੀਆਂ ਵੀ ਅਲੀ=ਤ੍ਰਿਪਤ ਹੁੰਦੀਆਂ ਹਨ। ਇਸੇ ਤਰ੍ਹਾਂ ਸਿੱਖ ਸਿੱਖਣੀਆਂ ਰੂਪ ਭੌਰੇ ਭੌਰੀਆਂ ਗੁੰਜਾਰ ਸ਼ਬਦ ਕਰਨ ਵਾਲੇ ਹੋ ਕੇ ਗੁੰਜਾਰ ਸ਼ਬਦ ਕਰਦੇ ਹਨ, ਇਸੇ ਕਰਕੇ ਸਿੱਖ ਵੀ ਅਲ=ਤ੍ਰਿਪਤ ਅਤੇ ਸਿੱਖਣੀਆਂ ਵੀ ਅਲੀ=ਤ੍ਰਿਪਤ ਹੁੰਦੀਆਂ ਹਨ।

## ਮਕਰੰਦ ਰਸ ਬਾਸਨ ਮਾਤ ਹੇ

ਹੇ ਭਾਈ ! ਜਿਵੇਂ ਭੌਰੇ ਭੌਰੀਆਂ ਕਮਲ ਫੁੱਲ ਦੀ ਮਕਰੰਦ=ਧੂੜੀ, ਰਸ ਤੇ ਵਾਸ਼ਨਾ ਵਿਚ ਮਾਤ=ਮਸਤ ਹੁੰਦੇ ਹਨ। ਇਸੇ ਤਰ੍ਹਾਂ ਹੀ ਸਿੱਖ ਸਿੱਖਣੀਆਂ ਰੂਪ ਭੌਰੇ ਭੌਰੀਆਂ ਗੁਰਾਂ ਦੇ ਚਰਨਾਂ ਦੀ ਪ੍ਰਤੱਖ ਮਕਰੰਦ=ਧੂੜੀ, ਅਥਵਾ :-ਸ਼ਰਧਾ ਰੂਪ ਧੂੜੀ, ਰਸ=ਪ੍ਰੇਮ, ਬਾਸਨ=ਭਗਤੀ ਵਿਚ ਮਸਤ ਹੁੰਦੇ ਹਨ।

## ਪ੍ਰੀਤਿ ਕਮਲ ਬੰਧਾਵਤ ਆਪ ॥

ਜੈਸੇ ਪ੍ਰੀਤੀ ਕਰਕੇ ਭੌਰਾ ਭੌਰੀ ਆਪਣੇ ਆਪ ਨੂੰ ਕਮਲ ਫੁੱਲ ਵਿਚ ਬਨ੍ਹਾ ਦੇਂਦੇ ਹਨ। ਇਸੇ ਤਰ੍ਹਾਂ ਸਿੱਖ, ਸਿੱਖਣੀ ਗੁਰਾਂ ਦੇ ਚਰਨਾਂ ਰੂਪ ਕਮਲਾਂ ਵਿਚ ਆਪਣੇ ਆਪ ਨੂੰ ਬਨ੍ਹਾ ਦੇਂਦੇ ਹਨ।

## ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ

ਪਹਿਲਾ ਅਰਥ :-(ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ) ਹੇ ਭਾਈ ! ਜਿਵੇਂ ਪਪੀਹੇ ਦੇ ਚਿਤ ਵਿਚ ਸ੍ਵਾਂਤੀ ਬੂੰਦ ਦੀ ਪਿਆਸ ਹੁੰਦੀ ਹੈ, ਚਾਤ੍ਰਿਕ=ਪਪੀਹੇ ਦੇ ਚਿਤ ਵਿਚ ਸ੍ਵਾਂਤੀ ਬੂੰਦ ਦੀ ਪਿਆਸ ਹੁੰਦੀ ਹੈ।

ਤਿਵੇਂ ਜਗਿਆਸੂ ਰੂਪ ਚਾਤ੍ਰਿਕ ਦੇ ਚਿਤ ਵਿਚ ਨਾਮ ਰੂਪ ਸ੍ਵਾਂਤੀ ਬੂੰਦ ਦੀ ਪਿਆਸ ਹੈ, ਜਗਿਆਸੂ ਰੂਪ ਚਾਤ੍ਰਿਕ ਦੇ ਚਿਤ ਵਿਚ ਨਾਮ ਰੂਪ ਸ੍ਵਾਂਤੀ ਬੂੰਦ ਦੀ ਪਿਆਸ ਹੈ।

ਦੂਜਾ ਅਰਥ :- ਅੱਧਾ ਦ੍ਰਿਸ਼ਟਾਂਤ ਤੇ ਅਧਾ ਦਾ-ਦ੍ਰਿਸ਼ਤਾਂਤ ਵਿਚ ਲਗਾਉਣਾ) ਜਿਵੇਂ ਚਾਤ੍ਰਿਕ ਦੇ ਚਿੱਤ ਵਿਚ ਸ੍ਵਾਂਤੀ ਬੂੰਦ ਦੀ ਪਿਆਸ ਹੁੰਦੀ ਹੈ। ਤਿਵੇਂ ਜਗਿਆਸੂ ਰੂਪ ਚਾਤ੍ਰਿਕ ਦੇ ਚਿੱਤ ਵਿਚ ਨਾਮ ਰੂਪ ਸ੍ਵਾਂਤੀ ਬੂੰਦ ਦੀ ਪਿਆਸ ਹੈ।

ਤੀਜਾ ਅਰਥ :-(ਸਾਰੇ ਅੱਖਰ ਇਕੱਠੇ ਲਗਾਉਣੇ) ਜਿਵੇਂ ਚਾਤ੍ਰਿਕ ਜੋ ਪਪੀਹਾ ਹੈ, ਉਹ ਚਾਤ੍ਰਿਕ ਆਪਣੇ ਚਿੱਤ ਵਿਚ ਪਿਆਸਿਆਂ ਨਿਆਈਂ ਪਿਆਸ ਨੂੰ ਚਿਤਵਦਾ ਹੈ। ਇਸੇ ਤਰ੍ਹਾਂ ਜਗਿ-ਆਸੂ ਰੂਪ ਜੋ ਚਾਤ੍ਰਿਕ ਹੈ; ਉਹ ਜਗਿਆਸੂ ਰੂਪ ਚਾਤ੍ਰਿਕ ਆਪਣੇ ਚਿੱਤ ਵਿਚ ਪਿਆਸਿਆਂ ਵਾਂਗ ਨਾਮ ਰੂਪ ਸ੍ਵਾਂਤੀ ਬੂੰਦਾਂ ਦੀ ਪਿਆਸ ਨੂੰ ਚਿਤਵਦਾ ਹੈ।

## ਘਨ ਬੂੰਦ ਬਚਿਤ੍ਰਿ ਮਨਿ ਆਸ ਹੇ ਅਲ ਪੀਵਤ ਬਿਨਸਤ ਤਾਪ ॥

ਘਨ=ਬੱਦਲ ਭਾਵੇਂ ਬਚਿਤ੍ਰਿ=ਨਾਨ੍ਹਾ ਪ੍ਰਕਾਰ ਦੀਆਂ ਬੂੰਦਾਂ ਨੂੰ ਵਰਸਦਾ ਹੈ; ਪਰੰਤੂ, ਚਾਤ੍ਰਿਕ ਦੇ ਚਿੱਤ ਵਿਚ ਇਕ ਸ੍ਵਾਂਤੀ ਬੂੰਦ ਦੀ ਆਸਾ ਹੈ। ਕਿਉਂਕਿ ਅਲ=ਸ੍ਵਾਂਤੀ ਬੂੰਦ ਦੇ ਪੀਣ ਕਰਕੇ ਚਾਤ੍ਰਿਕ ਦਾ ਤਾਪ ਬਿਨਸ ਜਾਂਦਾ ਹੈ।

ਇਸ ਜਗ੍ਹਾ ਅਲ ਦਾ ਅਰਥ 'ਸ੍ਵਾਂਤੀ ਬੂੰਦ' ਹੈ ਇਹ ਸੰਪ੍ਰਦਾਈ ਸੰਕੇਤੀ ਅਰਥ ਹੈ।

ਅਥਵਾ :-ਦੂਜਾ ਅਰਥ ਇਹ ਭੀ ਕਰਦੇ ਹਨ ਕਿ ਸ੍ਵਾਂਤੀ ਬੂੰਦ ਨੂੰ ਪੀ ਕੇ ਉਹ ਅਲ=ਤ੍ਰਿਪਤ ਹੁੰਦਾ ਹੈ। ਇਸੀ ਪ੍ਰਕਾਰ ਗੁਰੂ ਰੂਪ ਬੱਦਲ ਉਪਦੇਸ਼ ਰੂਪ ਜਲ ਦੀਆਂ ਅਨੇਕਾਂ ਬੂੰਦਾਂ ਵਰਸਦੇ ਹਨ।

ਪ੍ਰੰਤੂ, ਉਤਮ ਜਗਿਆਸੂ ਦੇ ਚਿੱਤ ਵਿਚ ਇਕ ਅਭੇਦ ਬੋਧ ਰੂਪ ਸ੍ਵਾਂਤੀ ਬੂੰਦ ਦੀ ਆਸਾ ਹੈ। ਕਿਉਂਕਿ ਅਭੇਦ ਬੋਧ ਰੂਪ ਸ੍ਵਾਂਤੀ ਬੂੰਦ ਦੇ ਪੀਣ ਕਰਕੇ ਹੀ ਸਾਰੇ ਤਾਪ ਬਿਨਸਦੇ ਹਨ।

## ਤਾਪਾ ਬਿਨਾਸਨ ਦੂਖ ਨਾਸਨ ਮਿਲੁ ਪ੍ਰੇਮੁ ਮਨਿ ਤਨਿ ਅਤਿ ਘਨਾ ॥

(ਆਧਿ, ਵਿਆਧਿ, ਉਪਾਧਿ ਰੂਪ) ਤਾਪਾਂ ਦੇ ਨਾਸ ਕਰਨ ਵਾਲਾ, ਤੇ ਦੁੱਖਾਂ ਦੇ ਮਿਟਾਉਣ ਵਾਲਾ ਜੋ ਭਗਵੰਤ ਦਾ ਪ੍ਰੇਮ ਹੈ, ਉਹ ਪ੍ਰੇਮ ਮਿਲੇ ਤਾਂ ਮਨ ਤਨ ਵਿਚ ਬਹੁਤ ਹੀ ਅਨੰਦ ਹੁੰਦਾ ਹੈ।

## ਸੁੰਦਰੁ ਚਤੁਰੁ ਸੁਜਾਨ ਸੁਆਮੀ ਕਵਨ ਰਸਨਾ ਗੁਣ ਭਨਾ ॥

ਉਹ ਸੁਆਮੀ ਕੈਸਾ ਹੈ ਕਿ ਸੁੰਦਰ ਹੈ, ਚਤੁਰ ਹੈ ਤੇ ਸੁਜਾਨ ਹੈ, ਰਸਨਾ ਨਾਲ ਉਸ ਦੇ ਕੇਹੜੇ ਕੇਹੜੇ ਗੁਣ ਭਨਾ=ਆਖਾਂ।

## ਗਹਿ ਭੁਜਾ ਲੇਵਹੁ ਨਾਮੁ ਦੇਵਹੁ ਦ੍ਰਿਸਟਿ ਧਾਰਤ ਮਿਟਤ ਪਾਪ ॥

ਹੇ ਭਗਵੰਤ! ਸਾਡੀ ਬੁਧੀ ਰੂਪ ਭੁਜਾਂ ਨੂੰ ਫੜ ਲਵੋ, ਤੇ ਨਾਮ ਦਾਨ ਦੇਣਾ ਕਰੋ, ਆਪ ਜਿਸ ਉਤੇ ਕਿਰਪਾ ਦ੍ਰਿਸ਼ਟੀ ਧਾਰਦੇ ਹੋ, ਉਸ ਦੇ ਸਾਰੇ ਪਾਪ ਮਿਟ ਜਾਂਦੇ ਹਨ।

## ਨਾਨਕੁ ਜੰਪੈ ਪਤਿਤ ਪਾਵਨ ਹਰਿ ਦਰਸੁ ਪੇਖਤ ਨਹ ਸੰਤਾਪ ॥੩॥

ਗੁਰੂ ਸਾਹਿਬ ਜੀ ਜੰਪੈ=ਉਚਾਰਦੇ ਹਨ, ਪਾਪੀਆਂ ਦੇ ਪਵਿਤ੍ਰ ਕਰਨ ਵਾਲਾ ਜੋ ਹਰੀ ਹੈ, ਉਸ ਦੇ ਦਰਸ਼ਨ ਦੇਖਣ ਨਾਲ ਕੋਈ ਸੰਤਾਪ=ਦੁਖ ਨਹੀਂ ਹੁੰਦਾ। ੩।

## ਚਿਤਵਉ ਚਿਤ ਨਾਥ ਚਿਤਵਉ ਚਿਤ ਨਾਥ ਹੇ

ਪਹਿਲਾ ਅਰਥ –(ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ) ਹੇ ਭਾਈ! ਜਿਵੇਂ ਕਿਸੇ ਚੰਗੇ ਨੌਕਰ ਦਾ ਮਾਲਕ ਬਾਹਰ ਚਲਿਆ ਜਾਵੇ ਤੇ ਉਹ ਸਮੇਂ ਸਿਰ ਨਾ ਪਹੁੰਚੇ। ਤਾਂ ਉਹ ਸਮਝਦਾਰ ਨੌਕਰ ਆਪਣੇ ਨਾਥ ਨੂੰ ਚਿਤ ਵਿਚ ਯਾਦ ਕਰਦਾ ਹੈ, ਆਪਣੇ ਨਾਥ ਨੂੰ ਚਿਤ ਵਿਚ ਯਾਦ ਕਰਦਾ ਹੈ।

ਏਸੇ ਤਰ੍ਹਾਂ ਸਰੇਸ਼ਟ ਜਗਿਆਸੂ ਆਪਣੇ ਨਾਥ=ਸੁਆਮੀ ਪਰਮਾਤਮਾ ਨੂੰ ਚਿਤ ਵਿਚ ਯਾਦ ਕਰਦਾ ਹੈ। ਆਪਣੇ ਨਾਥ=ਸੁਆਮੀ ਪਰਮਾਤਮਾ ਨੂੰ ਚਿਤ ਵਿਚ ਚੇਤੇ ਕਰਦਾ ਹੈ।

ਦੂਜਾ ਅਰਥ :–ਅੱਧਾ ਦ੍ਰਿਸ਼ਟਾਂਤ ਤੇ ਅੱਧਾ ਦਾ-ਦ੍ਰਿਸ਼ਟਾਂਤ ਵਿਚ ਲਗਾਉਣਾ–

ਜਿਵੇਂ ਦਾਸ ਆਪਣੇ ਨਾਥ ਨੂੰ ਚਿਤ ਵਿਚ ਚੇਤੇ ਕਰਦਾ ਹੈ, ਏਸੇ ਤਰ੍ਹਾਂ ਜਗਿਆਸੂ ਨਾਥ= ਸੁਆਮੀ ਪਰਮਾਤਮਾ ਨੂੰ ਚਿਤ ਵਿਚ ਯਾਦ ਕਰਦਾ ਹੈ।

## ਰਖਿ ਲੇਵਹੁ ਸਰਣਿ ਅਨਾਥ ਹੇ ਮਿਲੁ ਚਾਉ ਚਾਈਲੇ ਪ੍ਰਾਨ ॥

ਹੇ ਵਾਹਿਗੁਰੂ! ਮੈਂ ਅਨਾਥ ਨੂੰ ਆਪਣੀ ਸ਼ਰਨ ਵਿਖੇ ਰਖ ਲੈਣਾ ਕਰੋ। ਚਿਤ ਵਿਚ ਚਾਉ= ਉਤਸ਼ਾਹ ਬਹੁਤਾ ਹੈ ਆਪ ਛੇਤੀ ਮਿਲਣਾ ਕਰੋ,ਕਿਉਂਕਿ ਮੇਰੇ ਪ੍ਰਾਨ ਚਾਈਲੇ=ਕਾਹਲੇ ਪੈ ਰਹੇ ਹਨ।

## ਸੁੰਦਰ ਤਨ ਧਿਆਨ ਸੁੰਦਰ ਤਨ ਧਿਆਨ ਹੇ

ਪਹਿਲਾ ਅਰਥ :–(ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ) ਹੇ ਭਾਈ! ਜਿਵੇਂ ਰਾਧਕਾਂ, ਸੁੰਦਰ ਸਰੀਰ ਵਾਲੇ ਜੋ ਕ੍ਰਿਸ਼ਨ ਜੀ ਹਨ, ਉਨ੍ਹਾਂ ਦਾ ਧਿਆਨ ਕਰਦੀ ਹੈ, ਸੁੰਦਰ ਸਰੀਰ ਵਾਲੇ ਕ੍ਰਿਸ਼ਨ ਜੀ ਦਾ ਧਿਆਨ ਕਰਦੀ ਹੈ।

ਏਸੇ ਤਰ੍ਹਾਂ ਹੀ ਜਗਿਆਸੂ, ਸੁੰਦਰ ਸਰੀਰ ਵਾਲੇ ਪਰਮਾਤਮਾ ਦਾ ਧਿਆਨ ਕਰਦੇ ਹਨ। ਸੁੰਦਰ

ਸਰੀਰ ਵਾਲੇ ਪਰਮਾਤਮਾ ਦਾ ਧਿਆਨ ਕਰਦੇ ਹਨ।

ਦੂਜਾ ਅਰਥ :–(ਅੱਧਾ ਦ੍ਰਿਸ਼ਟਾਂਤ ਤੇ ਅੱਧਾ ਦਾ-ਦ੍ਰਿਸ਼ਟਾਂਤ ਵਿਚ ਲਗਾਉਣਾ)–

ਜਿਵੇਂ ਸੁੰਦਰ ਸਰੀਰ ਵਾਲੇ ਕ੍ਰਿਸ਼ਨ ਜੀ ਦਾ ਧਿਆਨ ਰਾਧਕਾਂ ਕਰਦੀ ਹੈ। ਏਸੇ ਤਰ੍ਹਾਂ ਸੁੰਦਰ ਸਰੀਰ ਵਾਲੇ ਪਰਮਾਤਮਾ ਦਾ ਧਿਆਨ ਉਤਮ ਜਗਿਆਸੂ ਕਰਦੇ ਹਨ।

ਤੀਜਾ ਅਰਥ :–(ਸਾਰੇ ਅੱਖਰ ਇਕੱਠੇ ਲਗਾਉਣੇ) ਹੇ ਭਾਈ! ਜਿਵੇਂ ਸੁੰਦਰ ਸਰੀਰ ਵਾਲੇ ਜੋ ਕ੍ਰਿਸ਼ਨ ਜੀ ਹਨ ਧਿਆਉਣ ਜੋਗ, ਉਸ ਸੁੰਦਰ ਸਰੀਰ ਵਾਲੇ ਕ੍ਰਿਸ਼ਨ ਜੀ ਦਾ ਧਿਆਨ ਰਾਧਕਾਂ ਕਰਦੀ ਹੈ।

ਐਸੇ ਸੁੰਦਰ ਤਨ ਵਾਲਾ ਜੋ ਪਰਮੇਸ਼ਰ ਹੈ ਧਿਆਉਣ ਜੋਗ, ਤਿਸ ਸੁੰਦਰ ਤਨ ਵਾਲੇ ਪਰਮੇਸ਼ਰ ਦਾ ਧਿਆਨ ਉਤਮ ਜਗਿਆਸੂ ਕਰਦੇ ਹਨ। ਅਥਵਾ :–ਅਸੀਂ ਉਸ ਦਾ ਧਿਆਨ ਕਰਦੇ ਹਾਂ।

## ਮਨੁ ਲੁਬਧ ਗੋਪਾਲ ਗਿਆਨ ਹੇ ਜਾਚਿਕ ਜਨ ਰਾਖਤ ਮਾਨ ॥

ਉਸ ਗੋਪਾਲ=ਪਰਮਾਤਮਾ ਦੇ ਗਿਆਨ ਵਿਚ ਮਨ ਲੁਭਾਇਮਾਨ ਹੋ ਰਿਹਾ ਹੈ, ਜੋ ਜਾਚਕ ਜਨਾਂ ਦਾ ਮਾਣ ਰੱਖਦਾ ਹੈ।

## ਪ੍ਰਭ ਮਾਨ ਪੂਰਨ ਦੁਖ ਬਿਦੀਰਨ ਸਗਲ ਇਛ ਪੁਜੰਤੀਆ ॥

ਉਹ ਪ੍ਰਭੂ ਸੰਪੂਰਨ ਸਤਿਕਾਰ ਦੇਣ ਵਾਲਾ ਹੈ, ਤੇ ਦੁੱਖਾਂ ਦੇ ਬਿਦੀਰਣ=ਨਾਸ ਕਰਨ ਵਾਲਾ ਹੈ, ਸਭ ਇੱਛਾ ਦੇ ਪੂਰਨ ਕਰਨ ਵਾਲਾ ਹੈ।

## ਹਰਿ ਕੰਠਿ ਲਾਗੇ ਦਿਨ ਸਭਾਗੇ ਮਿਲਿ ਨਾਹ ਸੇਜ ਸੋਹੰਤੀਆ ॥

ਜਿਸ ਵੇਲੇ ਸਭਾਗੇ ਦਿਨ ਆਏ, ਤੇ ਹਰੀ ਨੇ ਕੰਠ ਨਾਲ ਲਗਾਇਆ, ਤਾਂ ਪਤੀ ਪਰਮਾਤਮਾ ਨਾਲ ਮਿਲਣ ਕਰਕੇ ਅੰਤਹਕਰਨ ਰੂਪੀ ਸੇਜਾ ਸ਼ੋਭਨੀਕ ਹੋਈ।

## ਪ੍ਰਭ ਦ੍ਰਿਸਟਿ ਧਾਰੀ ਮਿਲੇ ਮੁਰਾਰੀ ਸਗਲ ਕਲਮਲ ਭਏ ਹਾਨ ॥

ਜਿਸ ਵੇਲੇ ਪ੍ਰਭੂ ਸਰੂਪ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਧਾਰੀ, ਤਾਂ ਮੁਰਾਰੀ=ਮੁਰ ਦੈਂਤ ਦੇ ਦੁਸ਼ਮਣ ਪਰਮਾਤਮਾ ਮਿਲੇ, ਤਾਂ ਸਾਰੇ ਕਲਮਲ=ਪਾਪ ਹਾਨ=ਨਾਸ ਹੋ ਗਏ।

## ਬਿਨਵੰਤਿ ਨਾਨਕ ਮੇਰੀ ਆਸ ਪੂਰਨ
## ਮਿਲੇ ਸ੍ਰੀਧਰ ਗੁਣ ਨਿਧਾਨ ॥ ੪ ॥ ੧ ॥ ੧੪ ॥

ਗੁਰੂ ਜੀ ਬਿਨਵੰਤਿ=ਉਚਾਰਦੇ ਹਨ ਹੁਣ ਮੇਰੀ ਆਸਾ ਪੂਰਨ ਹੋਈ ਹੈ, ਕਿਉਂਕਿ ਸ੍ਰੀਧਰ=ਸੋਭਾ ਦੇ ਧਾਰਨ ਵਾਲੇ ਅਤੇ ਸ਼ੁਭ ਗੁਣਾਂ ਦੇ ਨਿਧਾਨ=ਖਜ਼ਾਨੇ ਪਰਮੇਸ਼ਰ ਮਿਲ ਪਿਆ। ੪। ੧। ੧੪।

* ਛੰਤ ਸਮਾਪਤ *

---

ਪਿਆਰੇ ਪਾਠਕਾਂ ਦੇ ਚਰਨਾਂ 'ਚ ਬੜੀ ਨਿਮਰਤਾ ਨਾਲ ਬੇਨਤੀ ਹੈ ਕਿ 'ਆਸਾ ਦੀ ਵਾਰ' ਦੂਜੀ ਪ੍ਰੈਸ ਵਿਚ ਪਹਿਲਾਂ ਛਪਣ ਕਰਕੇ ਸਫਾ ਨੰ: ੫੮੯ ਦੀ ਜਗ੍ਹਾ ਗਲਤੀ ਨਾਲ ੫੯੩ ਲੱਗ ਗਿਆ ਹੈ। ਇਸ ਲਈ ੫੯੩ ਨੂੰ ੫੮੯ ਹੀ ਪੜ੍ਹਨਾ ਜੀ। ਧੰਨਵਾਦੀ ਹੋਵਾਂਗਾ। –ਸੰਪਾਦਕ

# (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ੪੬੨)

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਆਸਾ ਮਹਲਾ ੧ ॥

## ਵਾਰ ਸਲੋਕਾ ਨਾਲਿ

ਸ੍ਰੀ ਆਸਾ ਜੀ ਦੀ ਵਾਰ ਸਲੋਕ ਮਹੱਲਿਆਂ ਦੇ ਨਾਲ ਕਥਨ ਕੀਤੀ ਹੈ । ਇਤਨੇ ਅੱਖਰ ਇਸ ਲਈ ਲਿਖੇ ਹਨ ਚੂੰਕਿ ਕਈ ਵਾਰਾਂ ਸਲੋਕ ਮਹੱਲਿਆਂ ਤੋਂ ਬਿਨਾਂ ਹੈਨ ।

## ਸਲੋਕ ਭੀ ਮਹਲੇ ਪਹਿਲੇ ਕੇ ਲਿਖੇ

ਇਸ ਵਾਰ ਵਿਚ ਵਾਰ=ਪਉੜੀਆਂ ਸਾਰੀਆਂ ਪਹਿਲੇ ਪਾਤਿਸ਼ਾਹ ਜੀ ਦੀਆਂ ਹਨ, ਸਲੋਕ ਅਤੇ ਮਹਲੇ ਭੀ ਬਹੁਤੇ ਪਹਿਲੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਲਿਖੇ ਹੋਏ ਹਨ ।

## ਟੁੰਡੇ ਅਸਰਾਜੈ ਕੀ ਧੁਨੀ ॥

ਇਤਨੇ ਅੱਖਰ ਛੇਵੇਂ ਪਾਤਿਸ਼ਾਹ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਲਿਖ ਕੇ ਰਾਗੀਆਂ ਨੂੰ ਹੁਕਮ ਦਿਤਾ, ਜਿਵੇਂ ਟੁੰਡੇ ਅਸਰਾਜ ਦੀ ਧੁਨੀ=ਪਉੜੀ ਲਿਖੀ ਹੋਈ ਢਾਢੀ ਲੋਕ ਗਾਉਂਦੇ ਹਨ ਤਿਵੇਂ ਸ੍ਰੀ ਆਸਾ ਜੀ ਦੀ ਵਾਰ ਦੀਆਂ ਪਉੜੀਆਂ ਗਾਇਨ ਕਰਨੀਆਂ ।

ਕਿਉਂਕਿ ਧੁਨਾਂ ਦੇ ਚਾੜ੍ਹਨ ਦਾ ਹੁਕਮ ਪੰਚਮ ਪਾਤਿਸ਼ਾਹ ਜੀ ਨੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਦਿਤਾ ਸੀ ।

[ਦੇਖੋ ਗੁਰ ਬਿਲਾਸ ਪਾ: ੬ ਕ੍ਰਿਤ ਭਾਈ ਮਨੀ ਸਿੰਘ ਜੀ ਧਿਆਇ ੪ ਪੰਨਾ ੭੭

ਯਥਾ –

ਸ੍ਰੀ ਸਤਿਗੁਰ ਦਿਖ ਲਗੋ ਦਿਵਾਨਾਂ । ਬੁੱਢੇ ਆਦਿਕ ਸਭ ਇਕ ਠਾਂਨਾ ।
ਹਰਿ ਗੋਬਿੰਦ ਕੋ ਕਹਾ ਸੁਨਾਈ । ਆਗਿਆ ਮੋਰ ਸੁਨੋ ਚਿਤ ਲਾਈ ।
ਸਾਹਿਬ ਬੁੱਢੇ ਬਚਨ ਬਖਾਨਾਂ । ਤੁਮ ਕਰਨੇ ਜੁਧ ਮਹਾਂ ਭੈ ਆਨਾਂ ।
ਗ੍ਰੰਥ ਬੀਚ ਹਮ ਜੋਇ ਲਿਖਾਈ । ਬਾਈ ਵਾਰ ਸੁਨਹੁ ਮਨ ਲਾਈ ।
ਮਨ ਪਸੰਦ ਵਾਰ ਜੋ ਪਾਵੋ । ਤਬੈ ਧੁਨਾਂ ਤੁਮ ਤਾਹਿ ਚੜ੍ਹਾਵੇ ।

ਬਾਣੀ ਔਰ ਨਹੀਂ ਤੁਮ ਕਰਨੀ । ਸਤਿ ਬਚਨ ਸੁਨਹੁ ਮਮ ਸ੍ਰਵਨਾ ॥੪੧੧॥

ਯਥਾ–ਇਕ ਸਮੇਂ ਸ੍ਰੀ ਗੁਰੂ **ਹਰਿ** ਗੋਬਿੰਦ ਸਾਹਿਬ ਜੀ ਦੀਵਾਨ ਲਗਾ ਕੇ ਬੈਠੇ ਸਨ ਤੇ ਅਬਦੁਲੇ ਢਾਢੀ ਨੂੰ ਕਿਹਾ ਹੁਣ ਤੂੰ ਵਾਰਾਂ ਸੁਣਾ, **ਤਦ** ਉਸ ਨੇ ੨੨ ਵਾਰਾਂ ਸੁਣਾਈਆਂ ।

ਯਥਾ–ਭਿੰਨ ਭਿੰਨ ਸਭ ਵਾਰ ਉਚਾਰੀ ॥ ਢਾਢੀ ਅਬਦੁਲ ਬਡ ਛਬ ਧਾਰੀ ॥
ਧੁਨ ਜੁਤ ਬਾਈ ਵਾਰ ਸੁਨਾਈ ॥ ਦੋਇ ਮਾਸ ਮਹਿ ਨਿਜ ਮਨ ਲਾਈ ॥੧੨੪॥
ਬਾਈ ਵਾਰ ਕੀ ਧੁਨ ਸੁਨ ਬਾਈ ॥ ਨੌ ਧੁਨ ਊਪਰ ਵਾਰ ਚੜ੍ਹਾਈ ॥
ਕਰੇ ਯਾਦ ਗੁਰੂ ਅਰਜਨ ਬੈਨ ॥ ਮਨ ਪਸੰਦ ਚਾੜ੍ਹੇ ਮਨ ਚੈਨ ॥
ਅਬ ਜੋ ਗੁਰੁ ਕੇ ਮਨ ਮੈਂ ਭਾਈ ॥ ਹਰਿ ਗੋਬਿੰਦ ਧੁਨ ਸੋਇ ਚੜ੍ਹਾਈ ॥੧੨੬॥
ਸਾਹਿਬ ਬੁੱਢੇ ਕੀ ਤਬੈ, ਸ੍ਰੀ ਗੁਰ ਆਗਿਆ ਪਾਇ ॥
ਨੌ ਧੁਨਿ ਚਾੜੀ ਵਾਰ ਕੀ, ਸੁਨੋ ਸੋਇ ਚਿਤ ਲਾਇ ॥੧੩੨॥*

---

ਕਬਿੱਤ–

*ਮਲਕ ਮੁਰੀਦ ਸੂਰ ਚੰਦ੍ਰਹੜਾ ਜੁਧ ਪੂਰ,
ਤਾਕੀ ਧੁਨ ਸੁਨ ਵਾਰ ਮਾਝ ਕੀ ਚੜ੍ਹਾਈ ਹੈ ।
ਕਮਾਲਰਾਇ ਧਾਰ ਕ੍ਰਧ ਮੌਜਦੀਨ ਜਿਉਂ ਕੀਨੋ ਜੁਧ,
ਤਾਕੀ ਧੁਨ ਸੁਨ ਵਾਰ ਗੌੜੀ ਕੀ ਲਿਖਾਈ ਹੈ ।
ਟੁੰਡੇ ਅਸ ਭਯੋ ਜਸ ਕੀਨੋ ਬਡੋ ਜੁਧ ਰਸ,
ਧੁਨ ਸੁ ਅਪਾਰ ਤਾਹਿ ਆਸਾ ਵਾਰ ਪਾਈ ਹੈ ।
ਸਿਕੰਦਰ ਸੋ ਬਡੋ ਬਲ ਬ੍ਰਾਹਮ ਸੋ ਜੁਧ ਭਲ,
ਤਾ ਕੀ ਧੁਨ ਬੈਰੀ ਦਲ ਗੂਜਰੀ ਧਰਾਈ ਹੈ ॥੧੩੩॥

ਸਵੈਯਾ–

ਸੁਨ ਕੈ ਧੁਨਿ ਔਰ ਲਲਾ ਬਹਿਲੀਮ ਕਹੈ ਵਡਹੰਸ ਕੇ ਮਾਹਿ ਚੜ੍ਹਾਈ ।
ਜੋਧ ਸੁ ਵੀਰ ਭਯੋ ਰਣਧੀਰ ਪੂਰਬਾਣੀ ਸੋਂ ਰਸ ਰੁਦ੍ਰ ਮਚਾਈ ।
ਸੋ ਧੁਨ ਰਾਮਕਲੀ ਸੁਭ ਰਾਗ ਮੈਂ ਹੋਇ ਦਿਆਲ ਗੁਰੂ ਜੀ ਲਿਖਾਈ ।
ਮਹਿਮੇ ਹਸਨੇ ਜਿਮ ਜੁਧ ਕੀਓ ਧੁਨ ਸੁੰਦਰ ਸਾਰੰਗ ਵਾਰ ਧਰਾਈ ॥੧੩੪॥

ਸੋਰਠਾ–ਪੁਨ ਰਾਣੇ ਕੈਲਾਸ ਮਾਲਦੇਵ ਜਿਮ ਜੁਧ ਕੀਓ ।
ਤਿਹ ਧੁਨ ਗੁਰੂ ਪ੍ਰਕਾਸ਼ ਮਲਾਰ ਵਾਰ ਪੈ ਸੋ ਲਿਖੀ ॥੧੩੫॥

ਦੋਹਰਾ–ਮੂਸੇ ਵਾਰ ਕੀ ਧੁਨ ਸੁਨੀ, ਸ੍ਰੀ ਗੁਰ ਮਨ ਹਰਖਾਇ ।
ਵਾਰ ਕਾਨੜੇ ਪਰ ਲਿਖੀ, ਸੋ ਧੁਨ ਗੁਰ ਪ੍ਰਗਟਾਇ ॥੧੩੬॥

[ਗੁਰ ਬਿਲਾਸ ਪਾ: ੬ ਧਿਆਇ ੮ ਪੰਨਾ ੦੪੯

## ਪਹਿਲੀ ਸਾਖੀ

ਇਕ ਚਿੱਤ੍ਰ ਕੇਤੂ ਨਾਮ ਕਰ ਕੇ ਰਾਜਾ ਹੋਇਆ ਹੈ। ਉਸ ਦੇ ਘਰ ਪ੍ਰਮੇਸ਼ਰ ਦੀ ਕਿਰਪਾ ਨਾਲ ਸੁੰਦਰ ਲੜਕਾ ਪੈਦਾ ਹੋਇਆ, ਜਿਸ ਨੂੰ ਵੇਖਦਿਆਂ ਦੁੱਖ ਭੁੱਖ ਲਹਿੰਦੀ ਸੀ। ਜਿਸ ਵੇਲੇ ੪੦ ਦਿਨਾਂ ਦਾ ਹੋ ਗਿਆ ਤਾਂ ਬ੍ਰਾਹਮਣਾਂ ਪਾਸੋਂ ਪੁਛ ਕੇ ਉਸ ਦਾ ਨਾਮ 'ਅਸਰਾਜ' ਰਖਿਆ ਗਿਆ। ਜਿਸ ਵੇਲੇ ਕੁਝ ਕੁ ਸਾਲਾਂ ਦਾ ਹੋ ਗਿਆ, ਤਾਂ ਇਕ ਦਿਨ ਰਾਜਾ ਨੇ ਆਪਣੇ ਮਹਿਲਾਂ ਵਿਚ ਜੋਤਸ਼ੀਆਂ ਨੂੰ ਬੁਲਾ ਕੇ ਕਿਹਾ-ਕੋਈ ਐਸਾ ਤਰੀਕਾ ਦਸੋ ਜਿਸ ਨਾਲ ਮੇਰਾ ਪੁਤ੍ਰ ਤੇਜ ਪ੍ਰਤਾਪ ਤੇ ਬੜੇ ਬਲ ਵਾਲਾ ਹੋਵੇ।

ਜੋਤਸ਼ੀਆਂ ਨੇ ਆਪਣੇ ਜੋਤਸ਼ ਅਨੁਸਾਰ ਸੋਚ ਵਿਚਾਰ ਕੇ ਆਖਿਆ-'ਹੇ ਰਾਜਨ! ਇਕ ਸੁੰਦਰ ਭੋਰਾ ਤਿਆਰ ਕਰਾ ਕੇ ਉਸ ਅੰਦਰ ੧੨ ਸਾਲ ਇਸ ਦੀ ਰਿਹਾਇਸ਼ ਕਰਾਈ ਜਾਵੇ, ਅੰਦਰ ਹੀ ਗੁਸਲਖਾਨਾ ਅਤੇ ਖਾਣਾ ਤਿਆਰ ਕਰਨ ਲਈ ਕਿਚਨ ਤੇ ਪੜ੍ਹਾਈ ਵਾਸਤੇ ਵਖਰਾ ਕਮਰਾ ਸੈਹਗਾਹ ਵਾਸਤੇ ਸੋਹਣਾ ਬਗੀਚਾ ਤਿਆਰ ਕਰਾਇਆ ਜਾਵੇ ਤੇ ਆਰਾਮ ਲਈ ਸੋਹਣਾ ਮੰਦਰ ਭਾਵ ਬਾਹਰ ਬਿਲਕੁਲ ਨਾ ਨਿਕਲੇ ਤਾਂ ਇਹ ਲੜਕਾ ਬੜਾ ਤੇਜਸ੍ਵੀ ਅਤੇ ਸੂਰਬੀਰ ਦੁਸ਼ਮਨਾਂ ਦੇ ਨਾਸ ਕਰਨ ਵਾਲਾ ਹੋਵੇਗਾ।'

ਇਹ ਗੱਲ ਜੋਤਸ਼ੀਆਂ ਪਾਸੋਂ ਸੁਣ ਕੇ ਰਾਜੇ ਨੇ ਉਸੇ ਵੇਲੇ ਹੁਕਮ ਦੇ ਕੇ ਭੋਰਾ ਤਿਆਰ ਕਰਵਾ ਲਿਆ ਅਤੇ ਚੰਗੇ ਉਸਤਾਦ ਲਗਾ ਕੇ ਬਾਰਾਂ ਵਰ੍ਹੇ ਭੋਰੇ ਵਿਚ ਹੀ ਵਿਦਿਆ ਪੜ੍ਹਾਈ। ਪੂਰਾ ਸਮਾਂ ਹੋਣ ਨਾਲ ਰਾਜਾ ਨੇ ਮੰਤ੍ਰੀਆਂ ਨੂੰ ਹੁਕਮ ਦਿਤਾ, ਅਸਰਾਜ ਨੂੰ ਬਾਹਰ ਲਿਆਓ। ਮੰਤ੍ਰੀਆਂ ਨੇ ਉਸੀ ਵੇਲੇ ਹੋਰ ਸਾਰੇ ਕੰਮ ਛਡ ਕੇ ਬੜੀ ਰੌਣਕ ਬਣਾ ਕੇ ਵਾਜੇ ਵਗੈਰਾ ਨਾਲ ਲੈ ਕੇ ਬੜੀ ਧੂਮ ਧਾਮ ਨਾਲ ਭੋਰੇ ਵਿਚੋਂ ਆਤਸ਼ਬਾਜ਼ੀਆਂ ਸਮੇਤ ਰਾਜ ਪੁਤਰ ਨੂੰ ਬਾਹਰ ਲਿਆਂਦਾ। ਸਭ ਤੋਂ ਪਹਿਲਾਂ ਅਸਰਾਜ ਨੇ ਆਪਣੇ ਪਿਤਾ ਜੀ ਦੇ ਚਰਨਾਂ ਪਰ ਆ ਕੇ ਮੱਥਾ ਟੇਕਿਆ। ਅਗੋਂ ਪਿਤਾ ਨੇ ਸਿਰ ਤੇ ਹੱਥ ਫੇਰਿਆ, ਮੱਥਾ ਚੁੰਮਿਆਂ, ਗਲ ਨਾਲ ਲਾ ਕੇ ਆਪਣੇ ਪਾਸ ਬੈਠਾ ਲਿਆ। ਉਸ ਵੇਲੇ ਦਾ ਸਮਾਗਮ ਬੜੀਆਂ ਖੁਸ਼ੀਆਂ ਨਾਲ ਪੂਰਾ ਕੀਤਾ ਅਤੇ ਸਭਾ ਵਿਚ ਬੈਠੇ ਸਾਰਿਆਂ ਲੋਕਾਂ ਨੂੰ ਮਠਿਆਈ ਦਿਤੀ।

ਕੁਝ ਸਮੇਂ ਪਿਛੋਂ ਪਿਤਾ ਨੇ ਕਿਹਾ-ਪੁਤ੍ਰ! ਮਹਿਲਾਂ ਵਿਚ ਜਾਕੇ ਤੂੰ ਆਪਣੀਆਂ ਸਭ ਮਾਤਾਵਾਂ ਨੂੰ ਮਿਲ ਗਿਲ ਆ।' ਹੁਕਮ ਮੰਨ ਕੇ ਅਸਰਾਜ ਨੇ ਬੜੇ ਅਦਬ ਸਤਿਕਾਰ ਨਾਲ ਸਭ ਮਾਤਾਵਾਂ ਦੇ ਚਰਨਾਂ ਪਰ ਨਿੰਮ੍ਰਤਾ ਨਾਲ ਮੱਥਾ ਟੇਕ ਕੇ ਬਹੁਤ ਸਾਰੀਆਂ ਅਸੀਸਾਂ ਤੇ ਬੜਾ ਪਿਆਰ ਲੀਤਾ। ਇਕ ਰਾਣੀ ਜੋ ਰਾਜਾ ਨੇ ਨਵੀਂ ਵਿਆਹੀ ਹੋਈ ਸੀ, ਜਦ ਉਸ ਦੇ ਪਾਸ ਜਾ ਕੇ ਮੱਥਾ ਟੇਕਣ ਲੱਗਾ ਤਾਂ ਇਸ ਦੇ ਸੁੰਦਰ ਚੇਹਰੇ ਮੋਹਰੇ ਨੂੰ ਵੇਖ ਕੇ ਉਹ ਮੋਹਤ ਹੋ ਗਈ ਤੇ ਅਸਰਾਜ ਦੀਆਂ ਬਾਹਵਾਂ ਫੜਕੇ ਖਲੋ ਗਈ ਮੱਥਾ ਨਾ ਟੇਕਣ ਦਿਤਾ। ਅਸਰਾਜ ਕਹੇ-ਮਾਤਾ! ਮੱਥਾ ਟੇਕ ਲੈਣ ਦੇਹ। ਆਖਣ ਲੱਗੀ-ਤੂੰ ਮੇਰਾ ਕੋਈ ਪੁਤ੍ਰ ਨਹੀਂ, ਤੂੰ ਤਾਂ ਮੇਰਾ ਪਤੀ ਹੈਂ, ਤੇਰਾ

ਹੱਕ ਨਹੀਂ ਮੱਥਾ ਟੇਕਣ ਦਾ। ਮੇਰੇ ਨਾਲ ਗ੍ਰਿਹਸਤ ਵਾਲਾ ਵਿਹਾਰ ਕਰ।' ਇਹ ਸੁਣ ਕੇ ਅਸਰਾਜ ਨੇ ਕਿਹਾ–ਇਹ ਗੱਲ ਫੇਰ ਨਾ ਕਹੀਂ, ਤੂੰ ਤਾਂ ਮੇਰੀ ਮਾਤਾ ਹੈਂ।' ਰਾਣੀ ਨੇ ਆਖਿਆ– 'ਮੈਂ ਤੇਰੀ ਕੋਈ ਮਾਤਾ ਨਹੀਂ, ਮੈਂ ਤੈਨੂੰ ਆਪਣੇ ਪੇਟੋਂ ਨਹੀਂ ਜੰਮਿਆਂ, ਮੇਰਾ ਕਿਹਾ ਮੰਨ ਕੇ ਮੇਰੇ ਨਾਲ ਰਚ ਮਿਚ ਜਾਹ, ਨਹੀਂ ਤਾਂ ਮੈਂ ਤੇਰਾ ਬੁਰਾ ਹਾਲ ਕਰਾਵਾਂਗੀ, ਹੋ ਸਕਿਆ ਤਾਂ ਜਾਨੋਂ ਮਰਵਾ ਦਿਆਂਗੀ।' ਰਾਜ ਪੁਤ੍ਰ ਇਹ ਗੱਲਾਂ ਸੁਣ ਕੇ ਬੜੀਆਂ ਸੋਚਾਂ ਅੰਦਰ ਪੈ ਗਿਆ, ਆਖਿਰ ਕਾਰ ਅਸਰਾਜ ਬੜਾ ਧਰਮਾਤਮਾ ਤੇ ਅਕਲਮੰਦ ਸੀ, ਆਖਣ ਲਗਾ–'ਹੇ ਮਾਤਾ! ਇਕ ਵੇਰਾਂ ਤਾਂ ਮਰਨਾ ਹੀ ਹੈ ਪਰ ਕਲੰਕਤ ਹੋ ਕੇ ਨਹੀਂ ਮਰਾਂਗਾ, ਤੂੰ ਆਪਣੇ ਖਿਆਲਾਂ ਨੂੰ ਮੋੜ ਲੈ।' ਇਤਨੀ ਗੱਲ ਆਖ ਕੇ ਅਸਰਾਜ ਝਟ ਪਟ ਬਾਹਰ ਦੌੜ ਆਇਆ।

ਪਿਛੋਂ ਰਾਣੀ ਨੇ ਰਾਜੇ ਦੇ ਆਉਣ ਦਾ ਵੇਲਾ ਜਾਣ ਕੇ ਇਹ ਚਰਿੱਤ੍ਰ ਕਰ ਲਿਆ, ਗਲ ਦੇ ਕਪੜੇ ਪਾੜ ਦਿਤੇ, ਗਹਿਣੇ ਲਾਹ ਸੁਟੇ, ਸਿਰ ਦੇ ਵਾਲ ਖਿਲਾਰ ਕੇ, ਪਿੰਡੇ ਤੇ ਨਹੁੰਦਰਾਂ ਮਾਰ ਕੇ ਬੁਰਾ ਭੇਸ ਬਣਾ ਕੇ ਜ਼ਮੀਨ ਪਰ ਲੇਟ ਗਈ। ਇਤਨੇ ਨੂੰ ਰਾਜਾ ਜੀ ਆ ਗਏ, ਆਉਂਦਿਆਂ ਸਾਰ ਇਹ ਹਾਲਤ ਵੇਖ ਕੇ ਹੈਰਾਨ ਹੋ ਗਏ, ਪੁਛਦੇ ਹਨ–'ਹੇ ਸੁਭੱਦਰੇ! ਤੇਰਾ ਇਹ ਹਾਲ ਕਿਸ ਕੀਤਾ ਹੈ? ਜਲਦੀ ਦਸ।' ਰਾਣੀ ਬੋਲੀ, 'ਹੋਰ ਕਿਸ ਕਰਨਾ ਹੈ! ਤੇਰੇ ਨੇਕ ਪੁਤ੍ਰ ਦੀ ਕਰਤੂਤ ਹੈ, ਜਿਸ ਦੀ ਉਪਮਾ ਤੂੰ ਰੋਜ਼ ਸੁਣਾਉਂਦਾ ਹੁੰਦਾ ਸੈਂ। ਜਾਂ ਇਸ ਨੂੰ ਮਰਵਾ ਦੇਹ, ਨਹੀਂ ਤਾਂ ਮੈਂ ਮਰ ਜਾਵਾਂਗੀ।'

ਆਪਣੀ ਪਿਆਰੀ ਰਾਣੀ ਦੀ ਇਹ ਗੱਲ ਸੁਣ ਕੇ ਰਾਜੇ ਨੂੰ ਬੜਾ ਗੁਸਾ ਆਇਆ। ਉਸ ਵੇਲੇ ਅੰਨ੍ਹਾ ਹੋ ਗਿਆ, ਸੋਚਿਆ ਸਮਝਿਆ ਕੁਝ ਨਾ। ਮੰਤਰੀ ਨੂੰ ਪਾਸ ਸਦਵਾ ਕੇ ਸਖਤ ਹੁਕਮ ਦੇ ਦਿਤਾ– 'ਹੁਣੇ ਹੀ ਜਲਾਦਾਂ ਨੂੰ ਸਦਵਾ ਕੇ ਅਸਰਾਜ ਨੂੰ ਬਾਹਰ ਲਿਜਾ ਕੇ ਚੁਪ ਚੁਪਾਤੇ ਮਰਵਾ ਦਿਓ ਤੇ ਇਸ ਦਾ ਕੋਈ ਨਾ ਕੋਈ ਇਕ ਅੰਗ ਕੱਟ ਕੇ ਮੈਨੂੰ ਲਿਆ ਕੇ ਵਿਖਾਣਾ।'

ਬਾਦਸ਼ਾਹ ਦਾ ਹੁਕਮ ਮੰਨ ਕੇ ਜਲਾਦ ਅਸਰਾਜ ਨੂੰ ਬਾਹਰ ਲੈ ਗਏ ਪਰ ਰਾਜ ਪੁਤ੍ਰ ਦੇ ਸੋਹਣੇ ਖ਼ੂਬਸੂਰਤ ਚੇਹਰੇ ਨੂੰ ਵੇਖ ਕੇ ਮਾਰਨ ਲਈ ਕਿਸੇ ਦਾ ਹੌਂਸਲਾ ਨਾ ਪਵੇ, ਇਕ ਦੂਜੇ ਦੇ ਮੂੰਹ ਵਲ ਤੱਕਣ, ਬੜੇ ਸ਼ਸ਼ੋਪੰਜ ਵਿਚ ਪੈ ਗਏ। ਆਖਰਕਾਰ ਇਕ ਨੇ ਇਹ ਸਲਾਹ ਦਿਤੀ ਕਿ ਬਹੁਤਾ ਡਰ ਤਾਂ ਬਾਦਸ਼ਾਹ ਦਾ ਹੀ ਹੈ, ਤੁਸੀਂ ਬਾਦਸ਼ਾਹ ਦੀ ਤਸੱਲੀ ਵਾਸਤੇ ਇਸ ਦਾ ਇਕ ਹੱਥ ਵੱਢ ਕੇ ਲੈ ਜਾਓ। ਜਲਾਦਾਂ ਨੇ ਇਹ ਗੱਲ ਦਿਲ ਪਸੰਦੀ ਵਾਲੀ ਸੋਚ ਕੇ ਰਾਜ ਪੁਤ੍ਰ ਦਾ ਹੱਥ ਵੱਢ ਕੇ ਉਸ ਨੂੰ ਥੋਹੜੇ ਪਾਣੀ ਵਾਲੇ ਖੂਹ ਵਿਚ ਸੁਟ ਕੇ ਵਾਪਸ ਚਲੇ ਆਏ, ਮਹਿਲਾਂ ਵਿਚ ਰਾਜਾ ਨੂੰ ਉਹ ਹੱਥ ਕੱਟਿਆ ਵਿਖਾ ਕੇ ਤਸੱਲੀ ਕਰਵਾ ਦਿਤੀ ਕਿ ਠੀਕ ਅਸਰਾਜ ਨੂੰ ਮਾਰ ਆਏ ਹਾਂ।

ਜਦ ਕੁਝ ਸਮਾਂ ਲੰਘ ਗਿਆ ਤਾਂ ਇਕ ਵਣਜਾਰਿਆਂ ਦਾ ਟੋਲਾ ਆਪਣੇ ਰਾਹੇ ਰਾਹ ਤੁਰੀ ਜਾਂਦਾ ਸੀ, ਉਹਨਾਂ ਨੂੰ ਬੜੀ ਪਿਆਸ ਲੱਗੀ ਹੋਈ ਸੀ, ਤੱਕਦੇ ਤੱਕਦੇ ਉਸ ਖੂਹ ਤੇ ਆ

ਪਹੁੰਚੇ ਜਿਸ ਵਿਚ ਅਸਰਾਜ ਪਿਆ ਸੀ।

ਪਾਣੀ ਖਿੱਚਣ ਵਾਸਤੇ ਖੂਹ ਵਿਚ ਡੋਲ ਸੁਟਿਆ ਤਾਂ ਅਸਰਾਜ ਨੇ ਡੋਲ ਫੜ ਲਿਆ, ਉਪਰ ਨੂੰ ਖਿੱਚਣ, ਪਰ ਖਿਚਿਆ ਨਾ ਜਾਵੇ ਤਦ ਵਣਜਾਰਿਆਂ ਨੇ ਸੋਚਿਆਂ ਕੇਹੜੀ ਬਲਾ ਹੈ ਜਿਸ ਨੇ ਡੋਲ ਨੂੰ ਫੜ ਲਿਆਂ ਹੈ ? ਝਾਤੀ ਮਾਰ ਕੇ ਵੇਖਿਆ ਤਾਂ ਇਕ ਸੁੰਦਰ ਰਾਜ ਕੁਮਾਰ ਨਜ਼ਰੀਂ ਪਿਆ, ਦਿਲ ਵਿਚ ਤਰਸ ਆਇਆ, ਅਸਰਾਜ ਨੂੰ ਬਾਹਰ ਕੱਢ ਲਿਆ । ਹੱਥ ਜ਼ਖਮੀ ਹੋਇਆ ਵੇਖ ਕੇ ਪੱਟੀ ਬੰਨ੍ਹ ਕੇ ਬਲਦ ਉਪਰ ਚੜ੍ਹਾਕੇ ਆਪਣੇ ਨਾਲ ਲੈ ਤੁਰੇ।

ਕੁਝ ਕੁ ਰਸਤਾ ਲੰਘ ਗਏ ਤਾਂ ਰਾਹ ਵਿਚ ਇਕ ਰਾਜੇ ਦਾ ਧੋਬੀ ਰਾਜੇ ਦੇ ਕਪੜੇ ਧੋ ਰਿਹਾ ਸੀ। ਅਸਰਾਜ ਦੇ ਸੁੰਦਰ ਚੇਹਰੇ ਨੂੰ ਵੇਖ ਕੇ ਉਸ ਨੂੰ ਕਪੜੇ ਧੋਣੇ ਭੁਲ ਗਏ, ਏਸੇ ਵਲ ਹੀ ਤੱਕਣਾ ਸ਼ੁਰੂ ਕਰ ਦਿਤਾ। ਵਣਜਾਰਿਆਂ ਪੁਛਿਆ ਤੂੰ ਆਪਣਾ ਕੰਮ ਛਡ ਕੇ ਇਸ ਵਲ ਕਿਉਂ ਨਜ਼ਰ ਲਗਾਈ ਹੈ ? ਧੋਬੀ ਨੇ ਆਖਿਆ ਮੇਰੇ ਘਰ ਔਲਾਦ ਨਹੀਂ, ਮੈਂ ਚਾਹੁੰਦਾ ਹਾਂ ਮੇਰੇ ਘਰ ਵੀ ਲੜਕਾ ਹੋਵੇ ਤਾਂ ਵਣਜਾਰਿਆਂ ਨੇ ਅਸਰਾਜ ਨੂੰ ਮੁਲ ਵਿਚ ਵੇਚ ਦਿਤਾ। ਰਾਜ ਪੁਤ੍ਰ ਨੂੰ ਲੈਂਦਿਆਂ ਸਾਰ ਹੀ ਧੋਬੀ ਨੂੰ ਚਾਰ ਚੰਨ ਚੜ੍ਹ ਗਏ। ਘਰ ਲਿਆ ਕੇ ਬੜਾ ਪਿਆਰ ਕੀਤਾ ਤੇ ਦਿਲ ਦੀਆਂ ਸੱਧਰਾਂ ਪੂਰੀਆਂ ਕੀਤੀਆਂ ਅਤੇ ਆਪਣੇ ਦੁਖ ਸੁਖ ਦਾ ਸਾਥੀ ਸਮਝ ਕੇ, ਕੁਝ ਸਮੇਂ ਤੋਂ ਪਿਛੋਂ ਆਪਣੇ ਕੰਮ ਦੀਆਂ ਭੂਮਣਾ ਪਾਨ ਵਾਸਤੇ ਸਵੇਰ ਸਾਰ ਬਲਦ ਉਪਰ ਕਪੜੇ ਧਰ ਕੇ ਟਿਕਾਣਾ ਸਮਝਾ ਕੇ ਤੋਰ ਦੇਵੇ ਕਿ ਫਲਾਣੀ ਜਗ੍ਹਾ ਪਾਣੀ ਦੇ ਕੰਢੇ ਕਪੜੇ ਉਤਾਰ ਕੇ ਬਲਦ ਨੂੰ ਘਾਹ ਚਰਨੇ ਛਡ ਦੇਵੀਂ । ਅਸਰਾਜ ਨੇ ਧਰਮ ਪਿਤਾ ਦਾ ਕਹਿਣਾ ਮੰਨ ਕੇ ਰੋਜ਼ਾਨਾ ਏਸੇ ਤਰ੍ਹਾਂ ਕੰਮ ਸ਼ੁਰੂ ਕਰ ਦਿਤਾ । ਅਤੇ-ਓਧਰ 'ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥' (ਪੰਨਾ ੧੨੩੯) ਦੇ ਹੁਕਮ ਅਨੁਸਾਰ ਉਸ ਦੇਸ ਦਾ ਰਾਜਾ ਮਿਰਤੂ ਹੋ ਗਿਆ।

ਰਾਜੇ ਦੇ ਘਰ ਸੰਤਾਨ ਕੋਈ ਨਹੀਂ ਸੀ । ਮੰਤ੍ਰੀਆਂ ਨੇ ਰਾਜ ਗੱਦੀ ਪਰ ਨਵੇਂ ਆਦਮੀ ਨੂੰ ਬਿਠਾਉਣ ਲਈ ਬਹੁਤ ਵਿਚਾਰ ਕੀਤੀ। ਆਖਰ ਇਸ ਸਿੱਟੇ ਤੇ ਪਹੁੰਚੇ ਕਿ ਜੋਤਸ਼ੀਆਂ ਪਾਸੋਂ ਪੁਛ ਕੀਤੀ ਜਾਵੇ, ਕਿਉਂਕਿ ਵਜ਼ੀਰ ਆਪ ਰਾਜ ਗੱਦੀ ਉਪਰ ਨਹੀਂ ਬੈਠ ਸਕਦੇ, ਜੇ ਬੈਠਣ ਤਾਂ ਨਰਕਾਂ ਦੇ ਅਧਿਕਾਰੀ ਹੁੰਦੇ ਹਨ।

ਜੋਤਸ਼ੀਆਂ ਨੂੰ ਸੱਦ ਕੇ ਪੁਛ ਕੀਤੀ ਕਿ ਰਾਜ ਗੱਦੀ ਪਰ ਕਿਸ ਨੂੰ ਬਿਠਾਈਏ ? ਉਹਨਾਂ ਨੇ ਆਪਣੇ ਜੋਤਸ਼ ਅਨੁਸਾਰ ਸਲਾਹ ਦਿਤੀ ਕਿ ਸ਼ਹਿਰ ਦੇ ਸਾਰੇ ਦਰਵਾਜ਼ੇ ਬੰਦ ਕਰ ਦਿਓ । ਅੰਮ੍ਰਿਤ ਵੇਲੇ ਜਿਸ ਦੇ ਹੱਥ ਲੱਗਣ ਨਾਲ ਜੰਦਰੇ ਸਮੇਤ ਬੂਹੇ ਖੁਲ੍ਹ ਜਾਣ, ਉਸ ਨੂੰ ਰਾਜ ਗੱਦੀ ਉਪਰ ਬਿਠਾ ਦਿਓ। ਮੰਤ੍ਰੀਆਂ ਨੇ ਉਸ ਦਿਨ ਸ਼ਾਮ ਨੂੰ ਸਭ ਦਰਵਾਜ਼ੇ ਬੰਦ ਕਰਵਾ ਦਿਤੇ । ਦੋ ਦੋ ਦਰਵਾਨਚੀ ਹਰ ਇਕ ਦਰਵਾਜ਼ੇ ਅਗੇ ਖੜੇ ਕਰਕੇ ਹੁਕਮ ਦੇ ਦਿਤਾ ਕਿ ਸਵੇਰ ਸਾਰ ਜਿਸ ਦੇ ਹੱਥ ਲੱਗਣ ਨਾਲ ਜੰਦਰੇ ਬੂਹੇ ਆਪੇ ਖੁਲ੍ਹ ਜਾਣ ਉਸ ਨੂੰ ਫੜ ਲੈਣਾ।

ਜਿਸ ਵੇਲੇ ਅਸਰਾਜ ਆਪਣੇ ਨੇਮ ਅਨੁਸਾਰ ਘਰੋਂ ਬਲਦ ਉਤੇ ਕਪੜੇ ਰਖ ਕੇ ਤੁਰ ਪਿਆ, ਅਗੋਂ ਦਰਵਾਜ਼ਾ ਬੰਦ ਵੇਖ ਕੇ ਆਪਣਾ ਟੁੰਡ ਅਗੇ ਵਧਾ ਕੇ ਜੰਦਰੇ ਨੂੰ ਲਾਇਆ ਤਾਂ

ਜਦਰਾ ਤ ਦਰਵਾਜ਼ਾ ਦੋਵੇਂ ਖੁਲ੍ਹ ਗਏ। ਦਰਵਾਨਚੀਆਂ ਨੇ ਉਸੀ ਵੇਲੇ ਫੜ ਲਿਆ।

ਦਿਨ ਚੜ੍ਹਨ ਤੇ ਉਸ ਨੂੰ ਮਹਿਲਾਂ ਵਿਚ ਵਜ਼ੀਰਾਂ ਦੇ ਸਾਹਮਣੇ ਲੈ ਗਏ, ਪੁਛਣ ਤੇ ਅਸਰਾਜ ਨੇ ਮੁਢ ਤੋਂ ਲੈ ਕੇ ਅਖੀਰ ਤਕ ਆਪਣੀ ਹੱਡ ਬੀਤੀ ਸਾਰੀ ਕਹਾਣੀ ਸੁਣਾਈ ਸਾਰੇ ਮੰਤ੍ਰੀ ਪ੍ਰਸੰਨ ਹੋਏ, ਕਿਉਂਕਿ ਉਹਨਾਂ ਨੂੰ ਰਾਜ ਗੱਦੀ ਉਪਰ ਬਿਠਾਉਣ ਵਾਸਤੇ ਰਾਜ ਪੁਤਰ ਹੀ ਮਿਲ ਗਿਆ। ਸਰੀਰ ਪਰ ਵਟਣਾ ਮਲ ਕੇ ਚੰਗੀ ਤਰ੍ਹਾਂ ਇਸ਼ਨਾਨ ਕਰਾ ਕੇ ਸੋਹਣੇ ਸੋਹਣੇ ਕਪੜੇ ਪੁਆ ਕੇ ਕਲਗੀ ਜਿਗਾ ਬੰਨ੍ਹ ਕੇ ਬੜੀ ਸਜ ਧਜ ਨਾਲ ਅਸਰਾਜ ਨੂੰ ਗੱਦੀ ਉਪਰ ਬਿਠਾ ਦਿਤਾ।

ਅਸਰਾਜ ਨੇ ਆਪਣੀ ਰੂਹਾਨੀ ਤਾਕਤ ਨਾਲ ਬੜਾ ਸੋਹਣਾ ਧਰਮ ਦਾ ਰਾਜ ਕੀਤਾ, ਪਰਜਾ ਨੂੰ ਬਹੁਤ ਸੁਖੀ ਵਸਾਇਆ, ਜਿਸ ਨਾਲ ਇਸ ਦੀ ਕੀਰਤੀ ਗੁਲਾਬ ਦੇ ਫੁਲਾਂ ਵਾਂਗ ਦੂਰ ਦੂਰ ਤਕ ਫੈਲ ਗਈ।

ਸਮੇਂ ਦੇ ਚੱਕ੍ਰ ਅਨੁਸਾਰ ਇਸ ਦੇ ਪਿਤਾ ਦੇ ਦੇਸ ਵਿਚ ਬੜਾ ਦੁਰਭਿਖ (ਕਾਲ) ਪੈ ਗਿਆ। ਚਿਤ੍ਰ ਕੇਤੂ ਰਾਜੇ ਦੇ ਦੇਸ ਵਾਸੀ ਲੋਕ ਅਨਾਜ ਲੱਭਦੇ ਲੱਭਦੇ ਅਸਰਾਜ ਦੇ ਦੇਸ ਵਿਚ ਆ ਗਏ। ਜਿਸ ਵੇਲੇ ਅਸਰਾਜ ਨੂੰ ਖਬਰ ਮਿਲੀ ਕਿ ਮੇਰੇ ਪਿਤਾ ਦੇ ਦੇਸ ਦੇ ਆਦਮੀ ਅਨਾਜ ਲੈਣ ਵਾਸਤੇ ਆਏ ਹਨ, ਉਸ ਵੇਲੇ ਓਹਨਾਂ ਪਾਸੋਂ ਕੋਈ ਰੁਪਯਾ ਨਹੀਂ ਲੀਤਾ, ਐਵੇਂ ਹੀ ਅਨਾਜ ਦੀਆਂ ਬੋਰੀਆਂ ਚੁਕਾ ਦਿਤੀਆਂ। ਲੋਕਾਂ ਨੇ ਆਪਣੇ ਚਿਤ੍ਰ ਕੇਤੂ ਰਾਜੇ ਪਾਸ ਆ ਕੇ ਅਸਰਾਜ ਦੀ ਬੜੀ ਉਪਮਾ ਕੀਤੀ ਕਿ ਟੁੰਡਾ ਅਸਰਾਜ ਨਾਮੀ ਬਾਦਸ਼ਾਹ ਬੜਾ ਧਰਮਾਤਮਾ ਹੈ। ਅੰਨ ਦੀਆਂ ਬੋਰੀਆਂ ਮੁਫਤ ਚੁਕਾ ਦੇਂਦਾ ਹੈ। ਤਾਂ ਚਿਤ੍ਰ ਕੇਤੂ ਨੇ ਵਿਚਾਰਿਆ ਐਸੇ ਧਰਮਾਤਮਾਂ ਰਾਜੇ ਦਾ ਦਰਸ਼ਨ ਜ਼ਰੂਰ ਕਰਨਾ ਚਾਹੀਦਾ ਹੈ। ਉਸ ਵੇਲੇ ਸੁਨੇਹਾ ਭੇਜਿਆ ਮੈਂ ਆਪ ਨੂੰ ਮਿਲਣ ਆ ਰਿਹਾ ਹਾਂ। ਜਿਸ ਵੇਲੇ ਅਸਰਾਜ ਨੇ ਸੁਣਿਆ ਮੇਰਾ ਬਾਪ ਮੈਨੂੰ ਮਿਲਣ ਵਾਸਤੇ ਆ ਰਿਹਾ ਹੈ ਤਿਸ ਵੇਲੇ ਵਾਜਿਆਂ ਗਾਜਿਆਂ ਸਹਿਤ ਅਗੋਂ ਆ ਕੇ ਸਤਿਕਾਰ ਨਾਲ ਆਪਣੇ ਮਹੱਲਾਂ ਵਿਚ ਲੈ ਗਿਆ। ਚਿਤ੍ਰ ਕੇਤੂ ਨੇ ਪੁਛਿਆ ਤੇਰੇ ਪਿਤਾ ਜੀ ਦਾ ਨਾਮ ਕੀ ਹੈ?

ਅਸਰਾਜ ਨੇ ਕਿਹਾ ਧਰਮ ਦਾ ਬਾਪ ਤਾਂ ਗੁਜ਼ਰ ਗਿਆ ਹੈ ਜਿਸ ਦੀ ਰਾਜ ਗੱਦੀ ਪਰ ਬੈਠਾ ਹਾਂ ਤੇ ਪਿਛਲੇ ਪਿਤਾ ਮੇਰੇ ਆਪ ਹੋ। ਅਸਰਾਜ ਪਾਸੋਂ ਸਾਰੀ ਕਹਾਣੀ ਸੁਣ ਕੇ ਚਿਤ੍ਰ ਕੇਤੂ ਨੇ ਪ੍ਰਸੰਨ ਹੋ ਕੇ ਆਪਣਾ ਰਾਜ ਵੀ ਟੁੰਡੇ ਅਸਰਾਜ ਨੂੰ ਦੇ ਦਿਤਾ। ਉਸ ਸਮੇਂ ਦੂਜੀ ਰਾਣੀ ਦੇ ਪੁਤ੍ਰ ਖਾਨ ਤੇ ਸੁਲਤਾਨ ਨੇ ਜੰਗ ਕੀਤਾ। ਆਖਰ ਅਸਰਾਜ ਦੀ ਜਿੱਤ ਹੋ ਗਈ। ਤਿਸ ਵੇਲੇ ਢਾਢੀਆਂ ਨੇ ਉਸ ਦੀ ਵਾਰ ਬਣਾਈ। ਉਹ ਪਉੜੀ ਇਹ ਹੈ–

ਭਬਕਿਆ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ।
ਸੁਲਤਾਨ, ਖਾਨ ਬਡ ਸੂਰਮੇ ਵਿਚ ਰਣ ਦੇ ਗੱਜੇ।
ਖਤ ਲਿਖੇ ਟੁੰਡੇ ਅਸਰਾਜ ਨੂੰ ਪਤਸ਼ਾਹੀ ਅੱਜੇ।
ਟਿੱਕਾ ਸਾਰੰਗ ਬਾਪ ਨੇ ਦਿਤਾ ਭਰ ਲੱਜੇ।
ਫਤੇ ਪਾਇ ਅਸਰਾਜ ਜੀ ਸਾਹੀ ਪਰ ਸੱਜੇ।

ਚਿਤ੍ਰ ਕੇਤੂ ਰਾਜੇ ਦਾ ਦੂਜਾ ਨਾਮ ਸਾਰੰਗ ਭੀ ਹੈ। ਜਿਸ ਵੇਲੇ ਢਾਢੀਆਂ ਨੇ ਅਕਾਲ ਤਖਤ ਦੇ ਹੇਠ ਖਲੋ ਕੇ ਟੁੰਡੇ ਅਸਰਾਜ ਦੀ ਪਉੜੀ ਗਾਇਨ ਕੀਤੀ ਤਾਂ ਛੇਵੇਂ ਗੁਰੂ ਸਾਹਿਬ ਨੇ ਸੁਣ ਕੇ ਸੰਕੇਤ ਕੀਤਾ ਕਿ ਜਿਵੇਂ ਇਹ ਪਉੜੀ ਗਾਇਨ ਕੀਤੀ ਜਾਂਦੀ ਹੈ, ਤਿਵੇਂ ਇਸ ਆਸਾ ਦੀ ਵਾਰ ਦੀਆਂ ਪਉੜੀਆਂ ਗਾਇਨ ਕਰਨੀਆਂ।

## ਦੂਸਰੀ ਉਥਾਨਕਾ

ਇਕ ਰਾਜਾ ਦੇ ਦੇਸ ਵਿਚ ਰਾਤ ਨੂੰ ਸ਼ੇਰ ਆਕੇ ਸ਼ਹਿਰ ਦਾ ਬੜਾ ਨੁਕਸਾਨ ਕਰਦਾ ਹੁੰਦਾ ਸੀ। ਪਰਜਾ ਨੇ ਬਹੁਤ ਦੁਖੀ ਹੋਕੇ ਪੁਕਾਰ ਕੀਤੀ–ਹੇ ਬਾਦਸ਼ਾਹ ਸਲਾਮਤ ! ਮੇਹਰਬਾਨੀ ਕਰਕੇ ਸ਼ੇਰ ਤੋਂ ਬਚਾਓ, ਨਹੀਂ ਤਾਂ ਅਸੀਂ ਤੇਰੇ ਦਰਵਾਜ਼ੇ ਤੇ ਬੈਠੇ ਹਾਂ। ਉਸ ਵੇਲੇ ਰਾਜੇ ਨੇ ਬੰਦੂਕਾਂ ਤੇ ਹੋਰ ਹਥਿਆਰ ਦੇ ਕੇ ਬੜੇ ਬੜੇ ਸੂਰਮੇ ਆਦਮੀ ਭੇਜੇ ਪਰ ਸ਼ੇਰ ਮਰਨ ਵਿਚ ਨਾ ਆਇਆ । ਹੋਰ ਬੜੇ ਬੜੇ ਜਤਨ ਕੀਤੇ ਹੋਏ ਭੀ ਨਿਸਫਲ ਚਲੇ ਗਏ। ਆਖਿਰ ਰਾਜਾ ਨੇ ਡੌਂਡੀ ਪਿਟਵਾਈ ਕਿ ਜੇਹੜਾ ਸੂਰਮਾਂ ਇਸ ਸ਼ੇਰ ਨੂੰ ਮਾਰੇਗਾ ਉਸ ਦੀ ਬਹਾਦਰੀ ਪਰ ਮੈਂ ਅੱਧਾ ਰਾਜ ਅਰ ਆਪਣੀ ਲੜਕੀ ਦਾ ਨਾਤਾ ਦੇਵਾਂਗਾ। ਇਹ ਗਲ ਸੁਣਦਿਆਂ ਹੀ ਅਸਰਾਜ ਨੇ ਆਣ ਕੇ ਰਾਜੇ ਨੂੰ ਕਿਹਾ, ਆਪ ਜੀ ਦਾ ਹੁਕਮ ਹੋਵੇ ਤਾਂ ਮੈਂ ਸ਼ੇਰ ਨੂੰ ਮਾਰਦਾ ਹਾਂ। ਪਰ ਮੈਨੂੰ ਇਨਾਮ ਕੀ ਮਿਲੇਗਾ ? ਰਾਜੇ ਨੇ ਕਿਹਾ ਅੱਧਾ ਰਾਜ ਅਤੇ ਸੁੰਦਰ ਲੜਕੀ ਵਿਆਹ ਦਿਆਂਗਾ।

ਇਹ ਗਲ ਸੁਣਕੇ ਅਸਰਾਜ ਝੱਟ ਹੀ ਖੱਬੇ ਹੱਥ ਢਾਲ, ਸੱਜੇ ਹੱਥ ਤਲਵਾਰ ਲੈ ਕੇ ਉਸ ਰਾਹੇ ਤੁਰ ਪਿਆ ਜਿਸ ਰਸਤਿਓਂ ਸ਼ੇਰ ਆਉਂਦਾ ਸੀ । ਉਧਰੋਂ ਸ਼ੇਰ ਵੀ ਆਪਣੇ ਵੇਲੇ ਸਿਰ ਤੁਰਿਆ ਆਂਵਦਾ ਸੀ, ਉਸ ਨੇ ਆਦਮੀ ਨੂੰ ਵੇਖ ਕੇ ਭਬਕ ਮਾਰੀ ਤੇ ਵਾਰ ਕੀਤਾ ਤਾਂ ਅਸਰਾਜ ਨੇ ਬੜੀ ਬਹਾਦਰੀ ਨਾਲ ਢਾਲ ਵਾਲਾ ਖੱਬਾ ਹੱਥ ਸ਼ੇਰ ਦੇ ਮੂੰਹ ਵਿਚ ਦੇ ਕੇ ਸੱਜੇ ਹੱਥ ਨਾਲ ਤਲਵਾਰ ਮਾਰਕੇ ਨੀਚਿਓਂ ਪੇਟ ਚਾਕ ਕਰ ਦਿਤਾ। ਖੱਬਾ ਹੱਥ ਢਾਲ ਸਮੇਤ ਸ਼ੇਰ ਨੇ ਚੱਬ ਲੀਤਾ । ਜਿਸ ਤੋਂ ਇਸ ਦਾ ਨਾਮ ਟੁੰਡਾ ਅਸਰਾਜ ਪੈ ਗਿਆ। ਉਸ ਵੇਲੇ ਇਸ ਦੀ ਬਹਾਦਰੀ ਵੇਖ ਕੇ ਰਾਜੇ ਨੇ ਅੱਧਾ ਰਾਜ ਦੇ ਕੇ ਲੜਕੀ ਦਾ ਵਿਆਹ ਕਰ ਦਿਤਾ।

ਢਾਢੀਆਂ ਨੇ ਇਸ ਦੀ ਸੂਰਬੀਰਤਾ ਪਰ ਵਾਰ ਬਣਾਈ। ਜਿਸ ਵੇਲੇ ਉਹ ਵਾਰ ਸਤਿਗੁਰਾਂ ਦੀ ਹਜ਼ੂਰੀ ਵਿਚ ਆ ਕੇ ਸੁਣਾਈ ਤਾਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਇਸ ਦੀ ਪਉੜੀ ਸੁਣਕੇ ਰਾਗੀਆਂ ਨੂੰ ਹੁਕਮ ਦਿਤਾ ਕਿ ਜਿਵੇਂ ਟੁੰਡੇ ਅਸਰਾਜ ਦੀ ਪਉੜੀ ਗਾਇਨ ਕੀਤੀ ਜਾਂਦੀ ਹੈ, ਉਸੇ ਤਰ੍ਹਾਂ ਆਸਾ ਦੀ ਵਾਰ ਦੀਆਂ ਪਉੜੀਆਂ ਗਾਇਨ ਕਰਨੀਆਂ।

## ਤੀਸਰੀ ਉਥਾਨਕਾ

ਮੋਹ ਅਤੇ ਵਿਵੇਕ ਇਨ੍ਹਾਂ ਦੋਹਾਂ ਰਾਜਿਆਂ ਦਾ ਆਪਸ ਵਿਚ ਰੋਜ਼ ਯੁਧ ਹੁੰਦਾ ਹੈ । ਕਦੇ ਮੋਹ ਟੁੰਡਾ ਹੋ ਜਾਂਦਾ ਹੈ, ਕਦੇ ਵਿਵੇਕ ਟੁੰਡਾ ਹੋ ਜਾਂਦਾ ਹੈ, ਜਿਸ ਤਰ੍ਹਾਂ ਇਨ੍ਹਾਂ ਦੀ ਪਉੜੀ ਗਾਇਨ ਕੀਤੀ ਜਾਂਦੀ ਹੈ, ਤਿਵੇਂ ਆਸਾ ਦੀ ਵਾਰ ਦੀਆਂ ਪਉੜੀਆਂ ਗਾਇਨ ਕਰਨੀਆਂ।

ਨੋਟ–ਮੋਹ ਤੇ ਵਿਵੇਕ ਇਹਨਾਂ ਦੋਹਾਂ ਰਾਜਿਆਂ ਦੇ ਯੁਧ ਦਾ ਵਿਸਥਾਰ ਪ੍ਰਸੰਗ ਦਸਮੇਸ਼ ਪਿਤਾ ਜੀ ਨੇ ਦਸਮ ਗੁਰੂ ਗ੍ਰੰਥ ਸਾਹਿਬ ਵਿਖੇ ਪਾਰਸ ਨਾਥ ਦੀ ਕਥਾ ਵਿਚ ਲਿਖਿਆ ਹੈ ਅਤੇ ਪ੍ਰਬੋਧ ਚੰਦਰ ਨਾਟਕ ਵਿਚ ਭੀ ਇਨ੍ਹਾਂ ਦੋਹਾਂ ਰਾਜਿਆਂ ਦਾ ਜ਼ਿਕਰ ਵਿਸਥਾਰ ਪੂਰਬਕ ਕਥਨ ਕੀਤਾ ਹੋਇਆ ਹੈ।

## ਸਲੋਕੁ ਮਃ ੧ ॥

## ਬਲਿਹਾਰੀ ਗੁਰ ਆਪਣੇ

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਅਗੇ ਸ਼ੇਖ ਬ੍ਰਹਮ ਨੇ ਹੱਥ ਜੋੜ ਕੇ ਬੇਨਤੀ ਕੀਤੀ* ਕਿ ਇਸ ਜੀਵ ਦਾ ਸੰਸਾਰ ਸਮੁੰਦਰ ਤੋਂ ਤਰਨਾ ਕਿਸ ਤਰ੍ਹਾਂ ਹੋਵੇ ?

ਗੁਰ ਉੱਤਰ–ਹੇ ਸ਼ੇਖ ਬ੍ਰਹਮ ! ਸਤਿਗੁਰਾਂ ਦੇ ਉਪਦੇਸ਼ ਬਿਨਾਂ ਇਸ ਜੀਵ ਦਾ ਸੰਸਾਰ ਸਮੁੰਦਰ ਤੋਂ ਤਰਨਾ ਨਹੀਂ ਹੋ ਸਕਦਾ। ਇਸ ਤੇ ਅਸੀਂ ਆਪਣੇ ਸਤਿਗੁਰਾਂ ਉਪਰ ਬਲਿਹਾਰੀ=ਕੁਰਬਾਨ ਜਾਂਦੇ ਹਾਂ।

ਯਥਾ–ਅਪੁਨੇ ਗੁਰ ਪੂਰੇ ਬਲਿਹਾਰੈ ॥ [ਸਾਰੰਗ ਮ: ੫ ਪੰਨਾ ੧੨੧੯

ਪੁਨਾ–ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਕਿ ਆਪ ਇਕ ਵੇਰੀ ਬਲਿਹਾਰ ਕੁਰਬਾਨ ਜਾਂਦੇ ਹੋਵੋਗੇ।

ਗੁਰ ਉੱਤਰ–

## ਦਿਉਹਾੜੀ ਸਦਵਾਰ ॥

ਪ੍ਰਤੱਖ ਦਿਹਾੜੀ, ਵਾ ਮਨੁਖਾ ਦੇਹ ਰੂਪੀ ਦਿਹਾੜੀ ਵਿਚ ਸੈਂਕੜੇ ਵਾਰੀ ਅਸੀਂ ਆਪਣੇ ਸਤਿਗੁਰਾਂ ਉਪਰੋਂ ਬਲਿਹਾਰ ਕੁਰਬਾਨ ਜਾਂਦੇ ਹਾਂ।

ਯਥਾ–ਸਗਲੀ ਚਿੰਤਾ ਆਪ ਨਿਵਾਰੀ ॥ ਤਿਸੁ ਗੁਰ ਕਉ ਹਉ ਸਦ ਬਲਿਹਾਰੀ ॥
[ਰਾਮਕਲੀ ਮ: ੫ ਪੰਨਾ ੮੯੭

ਤਥਾ–ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥ [ਮਾਰੂ ਮ: ੧ ਪੰਨਾ ੧੦੧੫

ਤਥਾ–ਮੇਰੈ ਗੁਰਿ ਮੋਰੋ ਸਹਸਾ ਉਤਾਰਿਆ ॥
ਤਿਸੁ ਗੁਰ ਕੈ ਜਾਈਐ ਬਲਿਹਾਰੀ ਸਦਾ ਸਦਾ ਹਉ ਵਾਰਿਆ ॥
ਗੁਰ ਕਾ ਨਾਮੁ ਜਪਿਓ ਦਿਨ ਰਾਤੀ ਗੁਰ ਕੇ ਚਰਨ ਮਨਿ ਧਾਰਿਆ ॥
ਗੁਰ ਕੀ ਧੂਰਿ ਕਰਉ ਨਿਤ ਮਜਨੁ ਕਿਲਵਿਖ ਮੈਲੁ ਉਤਾਰਿਆ ॥੧॥

---

*ਸ਼ੇਖ ਫਰੀਦ ਦੇ ਪੋਤਰੇ ਚੇਲੇ ਸ਼ੇਖ ਬ੍ਰਹਮ ਨਾਲ ਨੌਂ ਸਲੋਕ ਪਾਕਪਟਨ ਵਿਖੇ ਉਚਾਰਨ ਕੀਤੇ ਹਨ। ਕਈ ਸੱਜਣ ਆਖਦੇ ਹਨ ਕਿ ਸਤ ਸਲੋਕ ਹੋਏ ਹਨ ਪਰ ਇਹ ਖਿਆਲ ਸੰਪ੍ਰਦਾ ਦੇ ਅਨੁਸਾਰ ਨਹੀਂ।

ਗੁਰ ਪੂਰੇ ਕੀ ਕਰਉ ਨਿਤ ਸੇਵਾ ਗੁਰੁ ਅਪਨਾ ਨਮਸਕਾਰਿਆ ॥
ਸਰਬ ਫਲਾ ਦੀਨੇ ਗੁਰ ਪੂਰੇ ਨਾਨਕ ਗੁਰਿ ਨਿਸਤਾਰਿਆ ॥

[ਸਾਰੰਗ ਮ: ੫ ਪੰਨਾ ੧੨੧੯

ਪੁਨਾ–ਸ਼ੇਖ ਬ੍ਰਹਮ ਨੇ ਕਿਹਾ–ਆਪ ਦੇ ਗੁਰੂ ਕਿਹੜੇ ਹਨ ? ਤਾਂ ਗੁਰੂ ਸਾਹਿਬ ਜੀ ਨੇ ਕਿਹਾ–

## ਜਿਨਿ ਮਾਣਸ ਤੇ ਦੇਵਤੇ ਕੀਏ

ਜਿਸ ਨੇ ਮਨੁਸ਼ ਤੇ ਦੇਵਤੇ ਆਦਿਕ ਸਾਰੇ ਜੀਵ ਉਤਪੰਨ ਕੀਤੇ ਹਨ, ਉਹ ਪਰਮਾਤਮਾ ਹੀ ਸਾਡਾ ਗੁਰੂ ਹੈ।

ਪੁਨਾ–ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਉਸ ਪਰਮੇਸ਼ਰ ਨੂੰ ਉਤਪਤ ਕਰਦਿਆਂ ਦੇਰ ਲਗਦੀ ਹੋਵੇਗੀ ? ਉੱਤਰ–

## ਕਰਤ ਨ ਲਾਗੀ ਵਾਰ ॥੧॥

ਉਸ ਨੂੰ ਉਤਪਤ ਕਰਦਿਆਂ ਹੋਇਆਂ ਕੁਛ ਵਾਰ=ਦੇਰ ਨਹੀਂ ਲਗਦੀ।

ਯਥਾ–ਸੋ ਐਸੇ ਬਡਿ ਮਹਰਾਜਾ ॥ ਜਿਹ ਨਿਮਖ ਬਿਖੈ ਜਗ ਸਾਜਾ ॥

ਅਥਵਾ :–ਜਿਸ ਨੇ ਕਿਰਪਾ ਦ੍ਰਿਸ਼ਟੀ ਕਰਕੇ ਮਾਨ ਦੇ ਸਹਿਤ ਜਿਹੜੇ ਪੁਰਸ਼ ਸਨ, ਓਨ੍ਹਾਂ ਨੂੰ ਦੇਵ=ਪ੍ਰਕਾਸ਼ ਰੂਪ ਕੀਤਾ ਹੈ। ਫਿਰ ਜਿਸ ਨੂੰ ਪ੍ਰਕਾਸ਼ ਰੂਪ ਕਰਦਿਆਂ ਹੋਇਆਂ ਕੁਛ ਦੇਰੀ ਨਹੀਂ ਲਗਦੀ।

ਅਥਵਾ :–ਜਿਨ੍ਹਾਂ ਨੇ ਮਨੁਖ ਤੋਂ ਦੇਵਤਾ ਕੀਤਾ ਹੈ। ਯਥਾ–

ਗੁਰ ਸੇਵਾ ਤੇ ਹਰਿ ਪਾਈਐ ਜਾਕਉ ਨਦਰਿ ਕਰੇਇ ॥
ਮਾਨਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ ॥

[ਸਿਰੀ ਰਾਗ ਕੀ ਵਾਰ ਪੰਨਾ ੯੦

ਤਥਾ–ਗੁਰ ਸੇਵਾ ਤੇ ਹਰਿ ਪਾਈਐ ਜਾਕਉ ਨਦਰਿ ਕਰੇਇ ॥
ਮਾਨਸ ਤੇ ਦੇਵਤੇ ਭਏ ਸਚੀ ਭਗਤਿ ਜਿਸੁ ਦੇਇ ॥

[ਬਿਲਾਵਲ ਕੀ ਵਾਰ ਪੰਨਾ ੮੫੦

ਤਥਾ–ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ ॥

[ਗੌਂਡ ਨਾਮਦੇਵ ਪੰਨਾ ੮੭੪

ਗੁਰੂ ਸਾਹਿਬਾਂ ਵਿਚ ਐਸੀ ਸ਼ਕਤੀ ਹੈ ਜੋ ਪਸ਼ੂ ਪ੍ਰੇਤਾਂ ਤੋਂ ਭੀ ਦੇਵਤਾ ਕਰ ਦੇਂਦੇ ਹਨ।

ਯਥਾ–ਪਸੂ ਪਰੇਤਹੁ ਦੇਵ ਕਰ ਪੂਰੇ ਸਤਿਗੁਰ ਦੀ ਵਡਿਆਈ ॥

[ਭਾਈ ਗੁਰਦਾਸ ਜੀ ਵਾਰ ੧੦

ਤਥਾ–ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥
ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥

ਲਹਉ ਹੋਯਉ ਲਾਲੁ, ਨਦਰਿ ਸਤਿਗੁਰੂ ਜਦਿ ਧਾਰੈ ॥
ਪਾਹਣ ਮਾਣਕ ਕਰੈ, ਗਿਆਨੁ ਗੁਰ ਕਹਿਅਉ ਬੀਚਾਰੈ ॥
ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ, ਦੁਖ ਦਰਿਦ੍ਰ ਤਿਨ ਕੇ ਗਇਅ ॥
ਸਤਿਗੁਰੂ ਚਰਨ ਜਿਨ੍ ਪਰਸਿਆ ਸੇ ਪਸੂ ਪ੍ਰੇਤ ਸੁਰਿ ਨਰ ਭਇਅ ॥੨॥੬॥

[ਸਵੈਯੇ ਮ: ੪ ਪੰਨਾ ੧੩੯੯

ਹੇ ਸ਼ੇਖ ਬ੍ਰਹਮ ! ਓਹੀ ਅਸਾਡੇ ਗੁਰੂ ਹਨ । ਯਥਾ–

ਊਪਰਿ ਗਗਨੁ ਗਗਨ ਪਰਿ ਗੋਰਖੁ ਤਾਕਾ ਅਗਮੁ ਗੁਰੂ ਪੁਨਿ ਵਾਸੀ ॥

[ਮਾਰੂ ਮਹਲਾ ੧ ਪੰਨਾ ੯੯੨

ਪ੍ਰਸ਼ਨ–ਤੇਰਾ ਕਵਣੁ ਗੁਰੂ, ਜਿਸ ਕਾ ਤੂੰ ਚੇਲਾ ? ॥੪੩॥
ਉਤਰ–ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥੪੪॥

[ਸਿਧ ਗੋਸ਼ਟ ਪੰਨਾ ੯੪੨-੪੩

## ਮਹਲਾ ੨ ॥ ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥

(ਸਤਿਗੁਰੂ ਅਰਜਨ ਦੇਵ ਸਾਹਿਬ ਜੀ ਪ੍ਰਸੰਗ ਅਨੁਸਾਰ ਦੂਜੇ ਪਾਤਿਸ਼ਾਹ ਜੀ ਦਾ ਮਹਲਾ ਕਥਨ ਕਰਦੇ ਹਨ ।)

ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਸਿਧਾਂ ਨੇ ਬੇਨਤੀ ਕੀਤੀ–ਹੇ ਪ੍ਰਭੋ ! ਸਤਿਗੁਰਾਂ ਦੇ ਧਾਰਨ ਦੀ ਕੋਈ ਲੋੜ ਨਹੀਂ ਉਹ ਪਰਮਾਤਮਾ ਪੜ੍ਹਨ ਸੁਣਨ ਨਾਲ ਪ੍ਰਾਪਤ ਹੋ ਜਾਂਦਾ ਹੈ । ਤਾਂ ਸਤਿਗੁਰਾਂ ਨੇ ਕਿਹਾ–ਹੇ ਸਿਧੋ ! ਗੁਰੂ ਧਾਰਨ ਦੀ ਜ਼ਰੂਰ ਲੋੜ ਹੈ, ਕਿਉਂਕਿ ਸਤਿਗੁਰਾਂ ਬਿਨਾਂ ਸੰਸਾਰ ਸਮੁੰਦਰ ਤੋਂ ਤਰਿਆ ਨਹੀਂ ਜਾਂਦਾ ।

ਫਿਰ ਸਿਧਾਂ ਆਖਿਆ ਗੁਰੂ ਧਾਰ ਕੇ ਹਨੇਰੇ ਨੂੰ ਦੂਰ ਕਰਨ ਦੀ **ਕੀ** ਜ਼ਰੂਰਤ ਹੈ, ਅੰਧੇਰਾ ਤਾਂ ਸੂਰਜ ਦੇ ਚੜ੍ਹਨ ਨਾਲ ਦੂਰ ਹੋ ਜਾਂਦਾ ਹੈ । ਇਹ ਗਲ ਸੁਣ ਕੇ ਗੁਰੂ ਜੀ ਨੇ ਕਿਹਾ–ਇਕ ਕਲਪਤ ਤਮ ਹੁੰਦਾ ਹੈ, ਦੂਜਾ ਵਾਸਤਵ ਤਮ ਹੁੰਦਾ ਹੈ । ਵਾਸਤਵ ਤਮ ਜੇਹੜਾ ਹੈ ਉਹ ਤਾਂ ਸੂਰਜ **ਉਦੇ** ਹੋਣ ਨਾਲ ਦੂਰ ਹੋ ਜਾਂਦਾ ਹੈ, ਪਰ ਉੱਲੂਆਂ ਦਾ ਕਲਪਿਆ ਹੋਇਆ ਜੋ ਕਲਪਤ ਤਮ ਹੈ, ਉਹ ਆਪਣੇ ਆਪ ਦੂਰ ਨਹੀਂ ਹੁੰਦਾ । ਜੇਕਰ ਚਾਹੇ ਸੈਂਕੜੇ ਚੰਦ੍ਰਮਾਂ ਉਦੇ ਹੋ ਜਾਣ ਤੇ ਸੂਰਜ ਵੀ ਚਾਹੇ ਹਜ਼ਾਰਾਂ ਚੜ੍ਹ ਪੈਣ ।

## ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥

ਇਤਨੇ ਚਾਨਣ=ਪ੍ਰਕਾਸ਼ ਦੇ ਹੁੰਦਿਆਂ ਭੀ ਹੇ ਸਿਧੋ ! ਏਹ ਸਮਝ ਲਵੋ ਕਿ ਉੱਲੂਆਂ ਦਾ ਕਲਪਿਆ ਹੋਇਆ ਸੂਰਜ ਵਿਚੋਂ ਅੰਧਕਾਰ ਕਦੇ ਦੂਰ ਨਹੀਂ ਹੁੰਦਾ ਇਸੇ ਤਰ੍ਹਾਂ ਅਗਿਆਨੀ ਪੁਰਸ਼ਾਂ ਦਾ ਬ੍ਰਹਮ ਵਿਚ ਕਲਪਿਆ ਹੋਇਆ ਜੋ ਜਗਤ ਹੈ ਏਹ ਕਦੇ ਦੂਰ ਨਹੀਂ ਹੁੰਦਾ । ਸਤਿਗੁਰਾਂ ਦੇ ਉਪਦੇਸ਼ ਧਾਰੇ ਬਿਨਾਂ ਘੋਰ ਭਿਆਨਕ ਅਗਿਆਨ ਰੂਪ ਅੰਧਕਾਰ ਬਣਿਆਂ

ਰਹਿੰਦਾ ਹੈ। ਪੁਨਾ-ਸਿਧਾਂ ਬੇਨਤੀ ਕੀਤੀ ਗੁਰੂ ਧਾਰਨ ਦੀ ਕੋਈ ਜ਼ਰੂਰਤ ਨਹੀਂ। ਵੇਦਾਂ ਸ਼ਾਸਤ੍ਰਾਂ ਦੇ ਪੜ੍ਹਨ ਨਾਲ ਅੰਧਕਾਰ ਦੂਰ ਹੋ ਜਾਂਦਾ ਹੈ। ਗੁਰ ਉੱਤਰ-

ਜੇ ਸਉ ਚੰਦਾ ਉਗਵਹਿ

ਜੇਕਰ ਚਾਹੇ ਸੈਂਕੜੇ ਸ਼ਾਸਤ੍ਰਾਂ ਨੂੰ ਪੜ੍ਹ ਲਵੇ।

ਸੂਰਜ ਚੜਹਿ ਹਜਾਰ ॥

ਚਾਹੇ ਹਜ਼ਾਰਾਂ ਵੇਦਾਂ ਨੂੰ ਭੀ ਪੜ੍ਹ ਲਵੇ।

ਏਤੇ ਚਾਨਣ ਹੋਦਿਆਂ

ਇਤਨੇ ਪ੍ਰਕਾਸ਼ ਦੇ ਹੁੰਦਿਆਂ ਭਾਵ ਪਦ ਪਦਾਰਥ ਦੇ ਗਿਆਨ ਹੋ ਜਾਣ ਨਾਲ ਭੀ ਗੁਰ ਬਿਨੁ ਘੋਰ ਅੰਧਾਰ ॥੨॥

ਗੁਰਾਂ ਤੋਂ ਬਿਨਾਂ ਭਿਆਨਕ ਅਗਿਆਨ ਰੂਪੀ ਅੰਧਕਾਰ ਬਣਿਆਂ ਰਹਿੰਦਾ ਹੈ।

ਯਥਾ-ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ ॥

[ਸਿਰੀ ਰਾਗ ਮਹਲਾ ੧ ਪੰਨਾ ੫੪

ਤਥਾ-ਬਾਝੁ ਗੁਰੂ ਗੁਬਾਰ ਹੈ ਬਿਨੁ ਸਬਦੈ ਬੂਝ ਨ ਪਾਇ ॥
ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥

[ਸਿਰੀ ਰਾਗ ਮ: ੧ ਪੰਨਾ ੫੫

ਤਥਾ-ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥
ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥
ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ ॥
ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ ॥

[ਗੂਜਰੀ ਮਹਲਾ ੫ ਪੰਨਾ ੪੯੫

ਤਥਾ-ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ ॥

[ਮਲਾਰ ਮ: ੧ ਅਸਟਪਦੀਆ ਪੰਨਾ ੧੨੭੫

ਤਥਾ-ਗੁਰਮੁਖਿ ਨਾਦ ਬੇਦ ਬੀਚਾਰੁ ॥ ਬਿਨੁ ਗੁਰ ਪੂਰੇ ਘੋਰ ਅੰਧਾਰੁ ॥

[ਮਲਾਰ ਮ: ੫ ਪੰਨਾ ੧੨੭੦

ਤਥਾ-ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰ ਬਿਨੁ ਮੁਕਤਿ ਨ ਪਾਵੈ ॥
ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥
ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥
ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ ਕਹਿ ॥

ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤ ਅਕਯਥ ਸੰਸਾਰ ਮਹਿ ॥੪॥੮॥

[ਸਵਯੇ ਮ: ੪ ਪੰਨਾ ੧੩੯੯

ਤਥਾ—ਗੁਰੁ ਕੁੰਜੀ ਪਾਹੂ ਨਿਵਲੁ, ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥

[ਸਾਰੰਗਵਾਰ ਸਲੋਕ ਮ: ੨ ਪੰਨਾ ੧੨੩੭

ਤਥਾ—ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ, ਗੁਰੁ ਪੂਰੈ ਭਾਗਿ ਮਿਲਾਵਣਿਆ ॥

[ਮਾਝ ਮ: ੩ ਪੰਨਾ ੧੨੪

ਤਥਾ—ਜਿਸਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥
ਅਨਿਕ ਉਪਾਵ ਕਰੈ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥

[ਗਉੜੀ ਮ: ੫ ਪੰਨਾ ੨੦੫

ਇਸੀ ਵਾਸਤੇ ਭਗਤਮਾਲ ਵਿਚ ਕਥਨ ਕੀਤਾ ਹੈ—

ਗੁਰ ਗੋਬਿੰਦ ਦੋਨੋਂ ਖੜੇ, ਕਿਸ ਕੇ ਲਾਗੋਂ ਪਾਇ ॥
ਬਲਿਹਾਰੀ ਗੁਰ ਆਪਣੇ, ਜਿਨ ਗੋਬਿੰਦ ਦੀਆ ਦਿਖਾਇ ॥

## ਮ: ੧ ॥ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥

ਪਹਿਲਾ ਅਰਥ

ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ—ਹੇ ਸ਼ੇਖ ਬ੍ਰਹਮ ! ਜੋ ਮਨੁਖ ਆਪਣੇ ਮਨ ਵਿਚ ਸੁਚੇਤ ਹੋ ਕੇ ਗੁਰਾਂ ਨੂੰ ਨਹੀਂ ਚੇਤਦੇ ਉਹ ਪੁਰਸ਼ ਐਸੇ ਸਮਝ ਲਵੋ—

## ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥

ਜਿਸ ਤਰ੍ਹਾਂ ਸੁੰਞੇ ਖੇਤ ਅੰਦਰ ਛਡਿਆ ਹੋਇਆ ਬੂਆੜ ਤਿਲ ਛੁੱਟੜ ਹੁੰਦਾ ਹੈ ।

ਪ੍ਰਸ਼ਨ—ਜੋ ਬੂਆੜ ਤਿਲ ਸੁੰਞੇ ਖੇਤ ਵਿਚ ਛਡਿਆ ਹੋਇਆ ਛੁੱਟੜ ਹੁੰਦਾ ਹੈ, ਉਸ ਦਾ ਰੱਖਕ ਕੋਈ ਹੈ ਜਾਂ ਨਹੀਂ ?

## ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਹੇ ਸ਼ੇਖ ਬ੍ਰਹਮ ! ਜੋ ਸੁੰਞੇ ਖੇਤ ਵਿਚ ਬੂਆੜ ਤਿਲ ਛੁੱਟੜ ਹੈ ਉਹਨਾਂ ਦਾ ਸਉ=ਰੱਖਕ ਕੋਈ ਭੀ ਨਹੀਂ ।

ਪ੍ਰਸ਼ਨ—ਉਹਨਾਂ ਦਾ ਕੋਈ ਰੱਖਕ ਕਿਉਂ ਨਹੀਂ ਹੁੰਦਾ ? ਕੀ ਉਹ ਫੁਲਦੇ ਨਹੀਂ ਜਾਂ ਫਲਦੇ ਨਹੀਂ ?

ਗੁਰ ਉੱਤਰ—

## ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥੩॥

ਉਹ ਫੁਲਦੇ ਭੀ ਹਨ ਬਪੁੜੇ=ਵਿਚਾਰੇ ਫਲੀਂਦੇ ਵੀ ਹਨ, ਪਰ ਉਹਨਾਂ ਦੇ ਤਨ=ਡੋਡੀ

ਵਿਚ ਸੁਆਹ ਹੁੰਦੀ ਹੈ ਇਸ ਵਾਸਤੇ ਉਹਨਾ ਦਾ ਕੋਈ ਰੱਖਕ ਨਹੀਂ। ਜ਼ਿਮੀਂਦਾਰ ਲੋਕ ਉਸ ਨੂੰ ਕੱਟਦੇ ਹੀ ਨਹੀਂ।

ਯਥਾ-ਸੰਤ ਕਾ ਦੋਖੀ ਛੁਟੈ ਇਕੇਲਾ ॥ ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ॥

[ਗਉੜੀ ਸੁਖਮਨੀ ਪੰਨਾ ੨੮੦

ਖੇਤੈ ਅੰਦਰ ਜੰਮਕੇ, ਸਭ ਦੂੰ ਉਚਾ ਹੋਇ ਵਿਖਾਲੇ।
ਬੂਟ ਵਡਾ ਕਰ ਫੈਲਦਾ, ਹੋਇ ਚੁਹਚੁਹਾ ਆਪ ਸਮਾਲੇ।
ਖੇਤ ਸਫਣ ਹੋਇ ਲਾਵਣੀ, ਛੁਟਣ ਤਿਲ ਬੂਆੜ ਨਿਰਾਲੇ।
ਨਿਹਫਲ ਸਾਰੇ ਖੇਤ ਵਿਚ, ਜਿਉ ਸਰਵਾੜ ਕਮਾਦ ਵਿਚਾਲੇ।
ਸਾਧ ਸੰਗਤ ਗੁਰ ਸਬਦ ਸੁਣ, ਕਪਟ ਸਨੇਹ ਕਰਨ ਬੇਤਾਲੇ।
ਨਿਹਫਲ ਜਨਮ ਅਕਾਰਥਾ, ਹਲਤ ਪਲਤ ਹੋਵਨਿ ਮੁਹ ਕਾਲੇ।
ਜਮ ਪੁਰ ਜਮ ਜੰਦਾਰ ਹਵਾਲੇ ॥ ੧੯ ॥

[ਭਾਈ ਗੁਰਦਾਸ ਜੀ ਵਾਰ ੧੭ ਪਉੜੀ ੧੯

ਦੂਸਰਾ ਅਰਥ

ਇਸੀ ਪ੍ਰਕਾਰ ਜੋ ਮਨੁਖ ਸੁਚੇਤ=ਹੁਸ਼ਿਆਰ ਹੋ ਕੇ ਆਪਣੇ ਮਨ ਵਿਚ ਗੁਰਾਂ ਨੂੰ ਯਾਦ ਨਹੀਂ ਕਰਦੇ, ਉਹ ਪੁਰਸ਼ ਸੁੰਞੇ ਖੇਤ=ਸੰਸਾਰ ਅੰਦਰ ਬੂਆੜ ਤਿਲ ਵਾਂਗੂੰ ਛੁੱਟੜ ਹੁੰਦੇ ਹਨ।

ਪ੍ਰਸ਼ਨ-ਸੰਞੇ ਖੇਤ=ਸੰਸਾਰ ਵਿਚ ਜੋ ਛੁੱਟੜ ਹੋਏ ਹਨ ਭਾਵ ਜਿਨ੍ਹਾਂ ਨੇ ਗੁਰੂ ਨਹੀਂ ਧਾਰਿਆ, ਉਹਨਾਂ ਦਾ ਕੋਈ ਰੱਖਕ ਹੈ ਜਾਂ ਨਹੀਂ? ਉੱਤਰ-

ਕਹੁ ਨਾਨਕ ਸਉ ਨਾਹ

ਸਤਿਗੁਰ ਦੇਵ ਜੀ ਆਖਦੇ ਹਨ, ਉਹਨਾਂ ਦਾ ਸਉ=ਰੱਖਕ ਕੋਈ ਭੀ ਨਹੀਂ ਹੈ।

ਪ੍ਰਸ਼ਨ-ਕੀ ਉਹ ਕਰਮ ਨਹੀਂ ਕਰਦੇ ਜਾਂ ਗਿਆਨ ਦੀਆਂ ਗੱਲਾਂ ਨਹੀਂ ਕਰਦੇ?

ਉੱਤਰ-ਉਹ ਵਿਚਾਰੇ 'ਫੂਲੀਅਹਿ' ਕਰਮ ਵੀ ਕਰਦੇ ਹਨ, 'ਫਲੀਅਹਿ' ਗਿਆਨ ਦੀਆਂ ਗੱਲਾਂ ਕਰਦੇ ਵੀ ਨਿਗ੍ਹਾ ਆਉਂਦੇ ਹਨ ਪਰ ਖਰੜ ਗਿਆਨ ਕਰਦੇ ਹਨ।

ਯਥਾ-ਜਗੁ ਕਊਆ ਮੁਖਿ ਚੁੰਚ ਗਿਆਨੁ ॥

[ਬਿਲਾਵਲ ਮ: ੩ ਪੰਨਾ ੮੩੨

ਭੀ ਪੁਨਾ ਉਹਨਾਂ ਦੇ ਤਨ=ਅੰਤਹਕਰਣ ਵਿਚ ਕਾਮ ਆਦਿਕਾਂ ਰੂਪ ਸੁਆਹ ਹੈ। ਇਸ ਤੇ ਉਹਨਾਂ ਦਾ ਰੱਖਕ ਕੋਈ ਭੀ ਨਹੀਂ ਹੈ।

ਜ਼ਰੂਰੀ ਨੋਟ-ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ 'ਸਉ' ਪਦ ਬਹੁਤ ਜਗ੍ਹਾ ਆਉਂਦਾ ਹੈ। ਉਹਨਾਂ ਦੇ ਅਰਥ ਪ੍ਰਸੰਗ ਅਨੁਸਾਰ ਵਖੋ ਵਖਰੇ ਹਨ।

ਯਥਾ-'ਜੇ 'ਸਉ' ਚੰਦਾ ਉਗਵਹਿ'

[ਆਸਾ ਦੀ ਵਾਰ ਪੰਨਾ ੪੬੨

ਤਥਾ–ਜੇ 'ਸਉ' ਖੇਲ ਖੇਲਾਈਐ ਬਾਲਕੁ ॥

ਤਥਾ–ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ ਜੇ 'ਸਉ' ਭੋਜਨ ਮੈ ਨੀਰੇ॥

[ਵਡਹੰਸ ਮਹਲਾ ੫ ਪੰਨਾ ੫੬੬

ਤਥਾ–ਓਸਨੋ ਸੁਖੁ ਨ ਉਪਜੈ ਭਾਵੈ 'ਸਉ' ਗੇੜਾ ਆਵਉ ਜਾਉ ॥

[ਵਡਹੰਸ ਕੀ ਵਾਰ ਪੰਨਾ ੫੯੧

ਤਥਾ–ਖੰਨਲੀ ਧੋਤੀ ਉਜਲੀ ਨ ਹੋਵਈ ਜੇ 'ਸਉ' ਧੋਵਣਿ ਪਾਹੁ ॥ ੨੨ ॥

[ਸੋਰਠ ਕੀ ਵਾਰ ਪੰਨਾ ੬੫੧

ਤਥਾ–'ਸਉ' ਓਲਾਮੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ ॥ ੧੬ ॥

[ਸੂਹੀ ਕੀ ਵਾਰ ਪੰਨਾ ੭੯੦

ਤਥਾ–'ਸਉ' ਮਣੁ ਹਸਤੀ ਘਿਉ ਗੁੜੁ ਖਾਵੈ ॥

[ਮਲਾਰ ਵਾਰ ਪੰਨਾ ੧੨੮੬

ਇਥੋਂ ਤਕ 'ਸਉ' ਪਦ ਦਾ ਅਰਥ 'ਸੈਂਕੜੇ' ਹੈ ਅਗੋਂ 'ਸਉ' ਪਦ ਦਾ ਅਰਥ 'ਨਾਲ' ਹੈ।

ਯਥਾ–ਪਾਖੰਡ ਧਰਮ ਪ੍ਰੀਤ ਨਹੀ ਹਰਿ 'ਸਉ'

[ਮਾਰੂ ਸੋਲਹੇ ਮ: ੧ ਪੰਨਾ ੧੦੪੨

ਤਥਾ–ਕਹਿ ਰਵਿਦਾਸ ਬਾਜੀ ਜਗੁ ਭਾਈ ॥ ਬਾਜੀਗਰ 'ਸਉ' ਮੋਹਿ ਪ੍ਰੀਤਿ ਬਨਿ ਆਈ ॥

[ਆਸਾ ਪੰਨਾ ੪੮੭

ਤਥਾ–ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ 'ਸਉ' ਪ੍ਰੀਤਿ ਨ ਪਿਆਰੁ॥

[ਸਲੋਕ ਮ: ੧ ਪੰਨਾ ੧੪੧੮

ਤਥਾ–ਤਨੁ ਮਨੁ ਸਉਪੇ ਜੀਅ 'ਸਉ' ਭਾਈ ਲਏ ਹੁਕਮਿ ਫਿਰਾਉ ॥

[ਸਲੋਕ ਮ: ੩ ਪੰਨਾ ੧੪੧੯

ਤਥਾ–ਬਾਬੀਹਾ ਤੂੰ ਸਚੁ ਚਉ ਸਚੇ 'ਸਉ' ਲਿਵ ਲਾਇ ॥ ੫੫ ॥

[ਸਲੋਕ ਮ: ੩ ਪੰਨਾ ੧੪੧੯

ਤਥਾ–ਮਨਮੁਖ 'ਸਉ' ਕਰਿ ਦੋਸਤੀ ਸੁਖ ਕਿ ਪੁਛਹਿ ਮਿਤ ॥

ਗੁਰਮੁਖ 'ਸਉ' ਕਰਿ ਦੋਸਤੀ ਸਤਿਗੁਰ 'ਸਉ' ਲਾਇ ਚਿਤੁ ॥੬੬॥

[ਸਲੋਕ ਮ: ੩ ਪੰਨਾ ੧੪੨੧

ਤਥਾ–ਮੂ ਪਿਰੀਆ 'ਸਉ' ਨੇਹੁ ਕਿਉ ਸਜਣ ਮਿਲਹਿ ਪਿਆਰਿਆ ॥

[ਸਲੋਕ ਮ: ੪ ਪੰਨਾ ੧੪੨੧

ਤਥਾ–ਜਿਨ੍ ਪਿਰੀਆ 'ਸਉ' ਨੇਹੁ ਸੇ ਸਜਣ ਮੈ ਨਾਲਿ ॥ ੨੧ ॥

[ਵਾਰਾਂ ਤੇ ਵਧੀਕ ਪੰਨਾ ੧੪੨੩

ਤਥਾ-ਜਿਨ੍ਹਾ ਇਕ ਮਨਿ ਇਕ ਚਿਤਿ ਧਿਆਇਆ ਸਤਿਗੁਰ 'ਸਉ' ਚਿਤੁ ਲਾਇ ॥ ੨੨ ॥

[ਸਲੋਕ ਮ: ੪ ਪੰਨਾ ੧੪੨੩

ਤਥਾ-ਪ੍ਰੇਮ ਵਿਛੋਹਾ ਧਣੀ 'ਸਉ' ਅਠੇ ਪਹਰ ਲਵੰਨਿ੍ ॥ ੧੨ ॥

[ਸਲੋਕ ਮ: ੫ ਪੰਨਾ ੧੪੨੫

ਤਥਾ-ਦੂਜੀ ਛੋਡਿ ਕੁਵਾਟੜੀ ਇਕਸ 'ਸਉ' ਚਿਤੁ ਲਾਇ ॥ ੧੬ ॥

[ਸਲੋਕ ਮ: ੫ ਪੰਨਾ ੧੪੨੫

ਇਸ ਤੋਂ ਅਗੇ 'ਸਉ' ਪਦ ਦਾ ਅਰਥ 'ਸੌਣਾ' ਹੈ।

ਯਥਾ-ਸਭੁ ਕੋਈ ਹਰਿ ਕੈ ਵਸਿ ਭਗਤਾ ਕੈ ਅਨੰਦ ਘਰਿ ॥

ਹਰਿ ਭਗਤਾ ਕਾ ਮੇਲੀ ਸਰਬਤ 'ਸਉ' ਨਿਸੁਲ ਜਨ ਟੰਗ ਧਰਿ ॥

[ਬਿਲਾਵਲ ਕੀ ਵਾਰ ਪੰਨਾ ੮੪੯

ਪਰੰਤੂ ਇਸ ਜਗ੍ਹਾ 'ਸਉ' ਦਾ ਅਰਥ ਰੱਖਕ ਕਰਨਾ ਹੈ ਇਹ ਸੰਪ੍ਰਦਾਈ ਕਥਨ ਹੈ। ਹਮੇਸ਼ਾਂ ਪਦਾਂ ਦੇ ਅਰਥ ਪ੍ਰਸੰਗ ਅਨੁਸਾਰ ਹੁੰਦੇ ਹਨ।

ਯਥਾ-ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥ ਨਾਮੇ ਕਾ ਚਿਤੁ ਹਰਿ 'ਸਉ' ਲਾਗਾ ॥੪॥੩॥

[ਆਸਾ ਭਗਤ ਬਾਣੀ ਪੰਨਾ ੪੮੫

ਇਥੇ 'ਸਉ' ਦਾ ਅਰਥ ਨਾਲ ਹੈ।

ਦੂਜਾ ਨੋਟ-੯ ਸਲੋਕਾਂ ਤਕ ਜਿਥੇ ਵੀ ਪ੍ਰਸ਼ਨ ਲਿਖਿਆ ਪੜ੍ਹੋਗੇ ਓਹ ਸ਼ੇਖ ਬ੍ਰਹਮ ਵਲੋਂ ਹੋਵੇਗਾ। ਸ਼ੇਖ ਬ੍ਰਹਮ ਨੇ ਕਿਹਾ ਜਗਤ ਨੂੰ ਕਿਸਨੇ ਰਚਿਆ ਹੈ? ਗੁਰ ਉੱਤਰ-

**ਪਉੜੀ ॥ ਆਪੀਨ੍ਹੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥**

ਸਭ ਤੋਂ ਪਹਿਲੇ ਆਪ ਪਰਮੇਸ਼ਰ ਨੇ ਆਪਣੇ ਤੋਂ ਪੰਜ ਤੱਤ ਸਾਜਿਓ=ਬਣਾਏ ਫਿਰ ਆਪ ਹੀ ਉਹਨਾਂ ਤੱਤਾਂ ਦੁਆਰੇ ਨਾਉ=ਨਾਮ ਰੂਪ ਪ੍ਰਪੰਚ ਰਚਨਾ ਕੀਤਾ ਹੈ।

ਅਥਵਾ:-ਸਭ ਤੋਂ ਪਹਿਲਾਂ ਆਪਣੇ ਆਪ ਤੋਂ ਜਗਤ ਸਾਜਨਾ ਕੀਤਾ, ਫਿਰ ਆਪ ਹੀ ਸਭਨਾਂ ਦੇ ਨਾਉ=ਨਾਂ ਰਚਨਾ ਕੀਤੇ ਹਨ।

ਪ੍ਰਸ਼ਨ-ਇਸ ਜਗਤ ਨੂੰ ਅਕਾਲ ਪੁਰਖ ਨੇ ਆਪ ਸਾਜਿਆ ਹੈ ਯਾ ਕਿਸੇ ਦੁਆਰਾ ਸਾਜਿਆ ਹੈ? ਉੱਤਰ-

**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**

ਦੁਯੀ ਕੁਦਰਤਿ=ਦੂਜੀ ਮਾਇਆ ਦੁਆਰੇ ਸਾਜਨਾ ਕੀਤਾ ਹੈ। ਅਰਥਾਤ ਮਾਇਆ ਸਬਲ ਤੋਂ ਜਗਤ ਦੀ ਉਤਪਤੀ ਹੋਈ ਹੈ, ਕਿਉਂਕਿ ਆਪ ਉਹ ਅਸੰਗ ਹੈ।

ਫਿਰ ਆਸਣੁ=ਇਸਥਿਤੀ ਕਰ ਕੇ ਚਾਉ=ਉਤਸ਼ਾਹ ਪੂਰਬਕ ਸਾਰਿਆਂ ਨੂੰ ਡਿਠੋ=ਵੇਖ ਰਿਹਾ ਹੈ।

**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥**

ਤੂੰ ਆਪ ਹੀ ਦਾਤਾ ਹੈਂ, ਆਪ ਹੀ ਕਰਤਾ ਹੈਂ, ਜਿਸ ਉਤੇ ਤੁਸਿ=ਪ੍ਰਸੰਨ ਹੁੰਦਾ ਹੈਂ, ਉਸ ਨੂੰ ਕ੍ਰਿਪਾ ਰੂਪੀ ਪਸਾਉ=ਦਾਤ ਦਿੰਦਾ ਹੈਂ।

**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥**

ਹੇ ਅਕਾਲ ਪੁਰਖ ! ਤੂੰ ਸਾਰਿਆਂ ਨੂੰ ਜਾਣੋਈ=ਉਤਪਤ ਕਰਨ ਵਾਲਾ ਹੈਂ ਤਥਾ ਸਭ ਦੇ ਅੰਦਰ ਦੀ ਗੱਲ ਜਾਣੋਈ=ਜਾਨਣ ਵਾਲਾ ਹੈਂ।

ਤੂੰ ਆਪ ਹੀ ਕਵਾਉ=ਬਾਣੀ ਕਰਕੇ ਸਰੀਰ ਦੇ ਵਿਚ ਜਿੰਦ=ਜੀਵਨ ਕਲਾ ਪਾ ਦੇਂਦਾ ਹੈਂ। ਆਪ ਹੀ ਬਾਣੀ ਦੁਵਾਰਾ ਜਿੰਦ ਨੂੰ ਕੱਢ ਲੈਂਦਾ ਹੈਂ।

ਯਥਾ–ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥

ਇਹ ਬਾਣੀ ਉਚਾਰ ਕੇ ਜਿੰਦ ਦੇਂਦਾ ਹੈਂ।

ਜਬ ਆਕਰਖ ਕਰਤ ਹੋ ਕਬਹੂੰ । ਤੁਮ ਮੈ ਮਿਲਤ ਦੇਹ ਧਰ ਸਭਹੂੰ ॥

ਇਹ ਬਾਣੀ ਉਚਾਰ ਕੇ ਜਿੰਦ ਕੱਢ ਲੈਂਦਾ ਹੈਂ। ਯਥਾ–ਸੁਰਤੀ ਪ੍ਰਮਾਣ–

'ਤਦੈਖ਼ ਸ਼ਤ ਬਹੁ ਸਜਾਂ ਪ੍ਰਜਾਯੇਜ।'

ਅਰਥ=ਤਤ=ਉਸ ਬ੍ਰਹਮ ਨੇ ਵਿਚਾਰ ਕੀਆ ਕਿ ਮੈਂ ਬਹੁਤ ਰੂਪ ਹੋ ਕਰ ਕੇ ਪ੍ਰ=ਭਲੀ ਪ੍ਰਕਾਰ ਜਾਯੇਯ=ਉਤਪਤ ਹੋ ਜਾਊਂ।

ਇਹ ਸੁਰਤੀ ਛਾਂਦੋਗ ਉਪਨਿਸ਼ਦ ਛੇਵੇਂ ਧਿਆਇ ਦੀ ਹੈ।

ਤਥਾ–ਸੋਅਕਾਮਯਤ ਬਹੁ ਸਜਾਂ ਪ੍ਰਜਾਯੇਯ ॥

ਅਰਥ–ਓਹ ਬ੍ਰਹਮ ਅਕਾਮਯਤ=ਕਾਮਨਾ ਕਰਦਾ ਹੋਇਆ ਕਿ ਮੈਂ ਬਹੁਤ ਰੂਪ ਹੋ ਕਰ ਕੇ ਪ੍ਰ=ਭਲੀ ਪ੍ਰਕਾਰ ਜਾਯੇਯ=ਉਤਪਤ ਹੋ ਜਾਊਂ।

ਇਸ ਸੁਰਤੀ ਤੈੱਤਿਰੀਯ ਉਪਨਿਸ਼ਦ ਦੀ ਬ੍ਰਹਮਾ ਨੰਦ ਵਲੀ ਦੀ ਹੈ।

'ਏਕੋ ਹੰ ਬਹੁ ਸਜਾਮਹ ॥'

ਇਹ ਆਮ ਮੁਹਾਵਰਾ ਹੈ, ਸੁਰਤੀ ਨਹੀਂ ਹੈ।

ਅਥਵਾ:–ਮਾਇਆ ਰੂਪੀ ਕਵਾਉ=ਪੁਸ਼ਾਕ ਕਰਕੇ ਜਿੰਦ ਨੂੰ ਲੈਂਦਾ ਤੇ ਦੇਂਦਾ ਹੈ।

ਅਥਵਾ:–ਸਰੀਰ ਰੂਪੀ ਕਵਾਉ=ਪੁਸ਼ਾਕ ਵਿਚ ਕਦੇ ਜਿੰਦ ਪਾ ਦੇਂਦਾ ਹੈਂ ਤੇ ਕਦੇ ਕੱਢ ਲੈਂਦਾ ਹੈਂ।

ਅਥਵਾ:—ਕ=ਕਰਤਾ ਬ੍ਰਹਮਾ, ਵਾ=ਵਿਸ਼ਨੂੰ ਉ=ਉਮਾਪਤੀ=ਸਿਵਜੀ । ਇਨ੍ਹਾਂ ਤਿੰਨਾਂ ਦੇਵਤਿਆਂ ਦੁਆਰੇ ਜਿੰਦ ਨੂੰ ਦੇਂਦਾ ਭੀ ਹੈਂ, ਫਿਰ ਲੈ ਭੀ ਲੈਂਦਾ ਹੈਂ।

**ਕਰਿ ਆਸਣੁ ਡਿਠੋ ਚਾਉ ॥ ੧ ॥**

ਆਸਣੁ=ਇਸਥਤੀ ਕਰ ਕੇ ਚਾਉ=ਉਤਸ਼ਾਹ ਪੂਰਬਕ ਸਾਰਿਆਂ ਨੂੰ ਵੇਖ ਰਿਹਾ ਹੈ ॥ ੧॥

## ਸਲੋਕੁ ਮਃ ੧

ਸ਼ੇਖ ਬ੍ਰਹਮ ਨੇ ਬੇਨਤੀ ਕੀਤੀ, ਨੌਂ ਖੰਡ ਅਤੇ ਬ੍ਰਹਮੰਡ ਵਗੈਰਾ ਕਿਸ ਨੇ ਰਚਨਾ ਕੀਤੇ ਹਨ ਅਤੇ ਇਹ ਕੀ ਰੂਪ ਹਨ ? ਗੁਰ ਉੱਤਰ–

## ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥

ਹੇ ਸਚੇ ਅਕਾਲ ਪੁਰਖ ! ਇਹ ਨੌਂ ਖੰਡ* ਤੇਰੇ=ਆਪ ਜੀ ਦੇ ਰਚੇ ਹੋਏ ਹਨ। ਹੇ ਸਚੇ ਅਕਾਲ ਪੁਰਖ ! ਇਹ ਬ੍ਰਹਮੰਡ ਵੀ ਆਪ ਦੇ ਰਚੇ ਹੋਏ ਹਨ।

## ਸਚੇ ਤੇਰੇ ਲੋਅ ਸਚੇ ਆਕਾਰ ॥

ਹੇ ਸਚੇ ਅਕਾਲ ਪੁਰਖ ! ਮਾਤ,ਪਤਾਲ, ਸੁਰਗ, ਇਹ ਤਿੰਨੇ ਲੋਕ,

ਅਥਵਾ :–ਚੌਦਾਂ ਲੋਕ ਆਪ ਦੇ ਰਚੇ ਹੋਏ ਹਨ। ਹੇ ਸਚੇ ਅਕਾਲ ਪੁਰਖ ! ਇਹ ਸਰੀਰਾਂ ਦੇ ਅਕਾਰ ਵੀ ਆਪ ਜੀ ਦੇ ਬਣਾਏ ਹੋਏ ਹਨ।

## ਸਚੇ ਤੇਰੇ ਕਰਣੇ ਸਰਬ ਬੀਚਾਰ ॥

ਹੇ ਸਚੇ ਅਕਾਲ ਪੁਰਖ ! ਸਾਰੇ ਵਿਚਾਰ ਕਰਨੇ ਤੇਰੇ ਆਪਣੇ ਹੀ ਬਣਾਏ ਹੋਏ ਹਨ।

ਦੂਜਾ ਪ੍ਰਸ਼ਨ ਸੀ ਕਿ ਇਹ ਖੰਡ ਬ੍ਰਹਮੰਡ ਵਗੈਰਾ ਸਾਰੇ ਕੀ ਰੂਪ ਹਨ ?

ਉੱਤਰ–ਤੇਰੇ ਰਚੇ ਹੋਏ ਨੌਂ ਖੰਡ ਸਚੇ ਹਨ, ਬ੍ਰਹਮੰਡ ਵੀ ਉਤਪੰਨ ਕੀਤੇ ਹੋਏ ਸੱਚੇ ਹਨ। ਤੇਰੇ ਰਚੇ ਹੋਏ ਚੌਦਾਂ ਲੋਕ ਸਚੇ ਹਨ, ਤੇਰੇ ਬਣਾਏ ਹੋਏ ਸਰੀਰਾਂ ਦੇ ਅਕਾਰ ਭੀ ਸਚੇ ਹਨ। ਸਾਰਿਆਂ ਦੇ ਵਿਚਾਰ ਕਰਨੇ ਜੋ ਤੇਰੇ ਗੋਚਰੇ ਹਨ ਓਹ ਭੀ ਸਚੇ ਹਨ।

## ਸਚਾ ਤੇਰਾ ਅਮਰੁ ਸਚਾ ਦੀਬਾਣੁ ॥

ਆਪ ਜੀ ਦਾ ਅਮਰੁ=ਰਾਜ ਸੱਚਾ ਹੈ, ਆਪ ਜੀ ਦਾ ਦੀਬਾਣੁ=ਦਰਬਾਰ ਸਤਸੰਗ ਭੀ ਸੱਚਾ ਹੈ। ਅਥਵਾ :–ਆਪ ਦਾ ਦੀਬਾਣੁ=ਆਸਰਾ ਭੀ ਸੱਚਾ ਹੈ।

## ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥

ਹੇ ਅਕਾਲ ਪੁਰਖ ! ਆਪ ਦਾ ਹੁਕਮ ਸੱਚਾ ਹੈ ਅਤੇ ਆਪ ਦਾ ਫੁਰਮਾਣੁ=ਹੁਕਮਨਾਮਾ ਭੀ ਸੱਚਾ ਹੈ। (ਹੁਕਮਨਾਮਾ=ਆਗਿਆ ਪੱਤ੍ਰ ਨੂੰ ਆਖਦੇ ਹਨ ਜਿਵੇਂ ਗੁਰੂ ਸਾਹਿਬਾਨ ਦੇ ਸਮੇਂ ਸਤਿਗੁਰਾਂ ਦੇ ਹੁਕਮਨਾਮੇ=ਆਗਿਆ ਪੱਤ੍ਰ ਸਿਖਾਂ ਵਲ ਭੇਜੇ ਜਾਂਦੇ ਸਨ।)

ਅਥਵਾ–ਆਪ ਦਾ ਹੁਕਮ ਸੱਚਾ ਹੈ ਅਤੇ ਜੋ ਆਪ ਦਾ ਫੁਰਮਾਣੁ=ਹੁਕਮ ਮੰਨਣ ਵਾਲਾ ਹੈ, ਓਹ ਵੀ ਸੱਚਾ ਹੈ।

---

*ਨੌਂ ਖੰਡ–੧ ਕਿੰਪੁਰਖ, ੨ ਭਦਰਖੰਡ, ੩ ਕੇਤੁਮਾਲ, ੪ ਹਰਿਖੰਡ, ੫ ਹਿਰਣਯ, ੬ ਰਮਯ ਖੰਡ, ੭ ਕੁਸ਼ਾ ਖੰਡ, ੮ ਇਲਾਬ੍ਰਤ ਖੰਡ, ੯ ਭਾਰਥ ਖੰਡ।

## ਸਚਾ ਤੇਰਾ ਕਰਮੁ ਸਚਾ ਨੀਸਾਣੁ ॥

ਹੇ ਅਕਾਲ ਪੁਰਖ ! ਆਪ ਦਾ ਕਰਮੁ=ਕਰਤੱਤ, ਵਾ ਅਨੁਗ੍ਰਹੁ ਭੀ ਸੱਚਾ ਹੈ ਅਤੇ ਆਪ ਦਾ ਨਾਮ ਰੂਪ ਨੀਸਾਣੁ=ਪਰਵਾਨਾ ਭੀ ਸੱਚਾ ਹੈ।

ਅਥਵਾ :–ਆਪ ਦਾ ਨੀਸਾਣੁ=ਪ੍ਰਗਟ ਹੋਣਾ ਭੀ ਸੱਚਾ ਹੈ।

ਅਥਵਾ :–ਆਪ ਦਾ ਜਸ ਰੂਪੀ ਨੀਸਾਣੁ=ਝੰਡਾ ਭੀ ਸੱਚਾ ਹੈ।

ਅਥਵਾ :–ਆਪ ਜੀ ਦੇ ਭਗਤਾਂ ਰੂਪੀ ਨੀਸਾਣੁ=ਧੌਂਸੇ ਨਗਾਰੇ ਵੀ ਸੱਚੇ ਹਨ।

## ਸਚੇ ਤੁਧੁ ਆਖਹਿ ਲਖ ਕਰੋੜਿ ॥

ਹੇ ਸਚੇ ਅਕਾਲ ਪੁਰਖ ! ਤੇਰੇ ਜਸ ਨੂੰ ਲੱਖਾਂ ਕ੍ਰੋੜਾਂ ਆਦਮੀ ਆਖ ਰਹੇ ਹਨ।

ਯਥਾ–ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ॥

[ਕਾਨੜਾ ਮ: ੫ ਪੰਨਾ ੧੩੦੨

## ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥

ਹੇ ਸਚੇ ਅਕਾਲ ਪੁਰਖ ! ਸਾਰਿਆਂ ਸਰੀਰਾਂ ਵਿਚ ਆਪ ਨੇ ਹੀ ਬਲ ਦਿਤਾ ਹੋਇਆ ਹੈ ਅਤੇ ਹੇ ਸਚੇ ! ਸਾਰਿਆਂ ਦੇ ਮਨ ਵਿਚ ਆਪ ਨੇ ਹੀ ਜ਼ੋਰ ਦਿਤਾ ਹੋਇਆ ਹੈ।

ਅਥਵਾ :–ਹੇ ਸਚੇ ! ਸਾਰਿਆਂ ਨੂੰ ਤਾਣਿ=ਫੈਲਾ ਕੇ ਉਹਨਾਂ ਸਭਨਾਂ ਦੇ ਜੋਰਿ=ਮਿਲਾਪ ਭਾਵ ਸਬੰਧ ਆਪਸ ਵਿਚ ਕਰ ਦਿਤੇ ਹਨ।

ਅਥਵਾ :–ਸਾਰੇ ਸਰੀਰਾਂ ਰੂਪ ਤਾਣੇ ਤਣੇ ਹੋਏ ਸਚੇ ਹਨ ਅਤੇ ਅੰਗਾਂ ਦੇ ਸਾਰੇ ਜੋਰਿ=ਜੋੜ ਵੀ ਸਚੇ ਹਨ।

## ਸਚੀ ਤੇਰੀ ਸਿਫਤਿ ਸਚੀ ਸਾਲਾਹ ॥

ਹੇ ਅਕਾਲ ਪੁਰਖ ! ਤੇਰੀ ਸੱਚੀ ਸਿਫਤ ਮੁਸਲਮਾਨ ਕਰਦੇ ਹਨ ਅਤੇ ਤੇਰੀ ਸੱਚੀ ਸਲਾਹ= ਸ਼ਲਾਘਾ, ਉਸਤਤੀ ਹਿੰਦੂ ਕਰਦੇ ਹਨ।

ਯਥਾ:–ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪ ਅਪਾਰੁ ॥

[ਵਾਰ ਆਸਾ ਸਲੋਕ ੬ ਪੰਨਾ ੪੬੫

ਅਥਵਾ–ਤੇਰੀ ਸਿਫਤ ਸੱਚੀ ਹੈ ਅਤੇ ਸ਼ਲਾਘਾ ਵੀ ਸੱਚੀ ਹੈ। (ਜੋ ਇਕੱਲਾ ਆਦਮੀ ਪਰਮਾਤਮਾ ਦੀ ਵਡਿਆਈ ਕਰੇ ਉਸ ਦਾ ਨਾਮ ਸਿਫਤ ਹੈ। ਜੋ ਬਹੁਤੇ ਆਪਸ ਵਿਚ ਰਲ ਕੇ ਪਰਮਾਤਮਾ ਦੀ ਉਸਤਤੀ ਕਰਨ, ਉਸ ਦਾ ਨਾਮ ਸ਼ਲਾਘਾ ਹੈ।)

## ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥

ਹੇ ਸਚੇ ਪਾਤਿਸ਼ਾਹ ! ਆਪ ਦੀ ਕੁਦਰਤਿ=ਸ਼ਕਤੀ ਸੱਚੀ ਹੈ।

## ਨਾਨਕ ਸਚੁ ਧਿਆਇਨਿ ਸਚੁ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਸਚੁ=ਨਿਸਚੇ ਕਰ ਕੇ ਸਚੇ ਪਰਮੇਸ਼ਰ ਨੂੰ ਜੋ ਧਿਆਉਂਦੇ ਹਨ, ਉਹ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ।

## ਜੋ ਮਰਿ ਜੰਮੇ ਸੁ ਕਚੁ ਨਿਕਚੁ ॥੧॥

ਕੱਚੇ=ਸ਼ਕਾਮ ਕਰਮਾਂ ਨੂੰ ਕਰ ਕੇ, ਕੱਚੇ ਪਦਾਰਥਾਂ ਵਿਚ ਜੋ ਲਗੇ ਹਨ, ਉਹ ਪੁਰਸ਼ ਨਿ=ਵਿਸ਼ੇਸ਼ ਕਰ ਕੇ ਜੰਮਦੇ ਮਰਦੇ ਹਨ ॥ ੧ ॥

ਪ੍ਰਸ਼ਨ-ਸਭ ਦੇਵੀ ਦੇਵਤਿਆਂ ਨਾਲੋਂ ਉਸ ਪਰਮੇਸ਼ਰ ਦੀ ਵਡਿਆਈ ਵੱਡੀ ਕਿਉਂ ਹੋ ਰਹੀ ਹੈ ?

ਗੁਰ ਉੱਤਰ-

## ਮਃ ੧ ॥ ਵਡੀ ਵਡਿਆਈ ਜਾ ਵਡਾ ਨਾਉ ॥

ਜਾਂ ਉਸ ਪਰਮੇਸ਼ਰ ਦਾ ਨਾਮ ਸਾਰਿਆਂ ਤੋਂ ਵੱਡਾ ਹੈ ਇਸ ਕਰ ਕੇ ਉਸ ਦੀ ਵੱਡੀ ਵਡਿਆਈ ਹੈ।

## ਵਡੀ ਵਡਿਆਈ ਜਾ ਸਚੁ ਨਿਆਉ ॥

ਜਾਂ ਉਹ ਸੱਚਾ ਨਿਆਂ ਕਰਦਾ ਹੈ, ਮਾਇਆਵਕੀ ਬਾਦਸ਼ਾਹਾਂ ਵਾਂਗੂ ਝੂਠਾ ਨਿਆਂ ਨਹੀਂ ਕਰਦਾ। ਇਸ ਤੇ ਉਸ ਦੀ ਵਡਿਆਈ ਵੱਡੀ ਹੈ।

## ਵਡੀ ਵਡਿਆਈ ਜਾ ਨਿਹਚਲ ਥਾਉ ॥

ਜਾਂ ਉਸ ਦਾ ਸਰੂਪ ਥਾਂ ਨਿਹਚਲ=ਅਚੱਲ ਹੈ, ਇਸ ਤੇ ਉਸ ਦੀ ਵਡਿਆਈ ਵੱਡੀ ਹੈ।

## ਵਡੀ ਵਡਿਆਈ ਜਾਣੈ ਆਲਾਉ ॥

ਜਿਸ ਤੇ ਉਹ ਵੇਦਾਂ ਨੂੰ ਆਲਾਉ=ਕਥਨ ਕਰਨਾ ਜਾਣਦਾ ਹੈ।

ਯਥਾ :-ਚਚਾ ਚਾਰ ਵੇਦ ਜਿਨ ਸਾਜੇ ਚਾਰੇ ਖਾਣੀ ਚਾਰਿ ਜੁਗਾ ॥

ਇਸ ਤੇ ਉਸ ਦੀ ਵਡਿਆਈ ਵੱਡੀ ਹੋ ਰਹੀ ਹੈ। ਅਥਵਾ :-ਪੰਡਿਤ ਨਾਲ ਆਲਾਉ=ਬੋਲਣਾ ਜਾਣਦਾ ਹੈ ਇਸ ਕਰ ਕੇ ਭੀ ਉਸ ਦੀ ਵਡਿਆਈ ਵੱਡੀ ਹੋ ਰਹੀ ਹੈ।

ਇਕ ਸਮੇਂ ਦਾ ਜ਼ਿਕਰ ਹੈ ਜਿਥੇ ਭਾਈ ਮਾਧਉ ਦਾਸ ਜੀ ਰਹਿੰਦੇ ਸਨ ਓਸੇ ਸ਼ਹਿਰ ਵਿਖੇ ਇਕ ਪੰਡਿਤ ਦੇਸਾਂ ਦੇਸਾਂਤਰਾਂ ਵਿਚ ਦਿਗ ਬਿਜੇ ਕਰਦਾ ਆ ਪਹੁੰਚਾ। ਉਸ ਨੇ ਸਾਰੇ ਸ਼ਹਿਰ ਵਿਚ ਇਸ਼ਤਿਹਾਰ ਲਗਵਾ ਦਿਤੇ ਕਿ ਇਸ ਸ਼ਹਿਰ ਵਿਚ ਜੋ ਵਿਦਵਾਨ ਰਹਿੰਦਾ ਹੈ ਉਹ ਕਲ ਦੇ ਰੋਜ਼ ਮੇਰੇ ਨਾਲ ਆ ਕੇ ਚਰਚਾ ਕਰੇ ਨਹੀਂ ਤਾਂ ਓਸ ਦੇ ਸਾਰੇ ਗ੍ਰੰਥ ਮੈਂ ਖੋਹ ਲਵਾਂਗਾ। ਇਹ ਗੱਲ ਮਾਧਉ ਦਾਸ ਜੀ ਦੇ ਵਿਦਿਆਰਥੀਆਂ ਨੇ ਸੁਣ ਕੇ ਮਾਧਉ ਦਾਸ ਜੀ ਨੂੰ ਆ ਕੇ ਕਿਹਾ ਕਿ ਇਕ ਪੰਡਿਤ ਆਇਆ ਹੈ ਉਸ ਨਾਲ ਆਪ ਚਰਚਾ ਕਰੋ। ਤਾਂ ਮਾਧਉ ਦਾਸ

ਜੀ ਨੇ ਕਿਹਾ ਹੇ ਭਾਈ ! ਅਸੀਂ ਤਾਂ ਚਰਚਾ ਨਹੀਂ ਕਰਦੇ ਜੇ ਓਹ ਗ੍ਰੰਥ ਖੋਹਣਾ ਚਾਹੁੰਦਾ ਹੈ ਤਾ ਬੇਸ਼ਕ ਖੋਹ ਲਵੇ । ਵਿਦਿਆਰਥੀਆਂ ਨੇ ਬਥੇਰਾ ਕਿਹਾ ਪਰ ਮਾਧਉ ਦਾਸ ਜੀ ਨਾ ਮੰਨੇ ।

ਆਖਰ ਮਾਧਉ ਦਾਸ ਜੀ ਦੇ ਵਿਦਿਆਰਥੀਆਂ ਨੇ ਪਰਮੇਸ਼ਰ ਅਗੇ ਹਥ ਜੋੜ ਕੇ ਬੇਨਤੀਆਂ ਕੀਤੀਆਂ–ਹੇ ਕ੍ਰਿਪਾਲੂ ! ਹੇ ਦਿਆਲੂ ! ਹੇ ਸ਼ਰਨਪਾਲ! ਹੇ ਗਰੀਬ ਨਿਵਾਜ ਜੀ ! ਅਜੇਹੀ ਕ੍ਰਿਪਾ ਕਰੋ ਜੋ ਸਾਡੀ ਪਤ ਰਹਿ ਆਵੇ। ਉਸ ਵੇਲੇ ਭਗਵਾਨ ਨੇ ਅਕਾਸ਼ ਬਾਨੀ ਦੁਆਰਾ ਕਿਹਾ ਤੁਸੀਂ ਕੋਈ ਫਿਕਰ ਨਾ ਕਰੋ ਤੁਹਾਡੇ ਸਭ ਕਾਰਜ ਸਿਧ ਹੋ ਜਾਣਗੇ । ਉਸ ਵੇਲੇ ਭਗਵਾਨ ਨੇ ਇਕ ਵਿਦਿਆਰਥੀ ਦਾ ਰੂਪ ਧਾਰ ਕੇ ਜਿਥੇ ਉਹ ਪੰਡਿਤ ਨਦੀ ਵਿਚ ਇਸ਼ਨਾਨ ਕਰ ਰਿਹਾ ਸੀ ਓਥੇ ਆ ਪੁਜੇ, ਆ ਕੇ ਪੰਡਿਤ ਨੂੰ ਨਮਸਕਾਰ ਕਰਕੇ ਬੈਠ ਗਏ। ਪੰਡਿਤ ਨੇ ਪੁਛਿਆ ਆਪ ਕੌਣ ਹੋ ? ਤਾਂ ਭਗਵਾਨ ਨੇ ਕਿਹਾ ਮੈਂ ਮਾਧਉ ਦਾਸ ਦਾ ਵਿਦਿਆਰਥੀ ਹਾਂ। ਮੈਂ ਸੁਣਿਆਂ ਹੈ ਕਿ ਆਪ ਨੇ ਉਹਨਾਂ ਨਾਲ ਚਰਚਾ ਕਰਨੀ ਹੈ ਸੋ ਪਹਿਲੇ ਆਪ ਮੇਰੇ ਨਾਲ ਚਰਚਾ ਕਰੋ, ਫੇਰ ਓਹਨਾਂ ਨਾਲ ਕਰਨੀ। ਪੰਡਿਤ ਨੇ ਕਿਹਾ ਚੰਗਾ ! ਪਹਿਲੇ ਤੂੰ ਹੀ ਚਰਚਾ ਕਰ ਲੈ, ਜੋ ਪ੍ਰਸ਼ਨ ਕਰਨਾ ਚਾਹੁੰਦਾ ਹੈਂ ਓਹ ਕਰ ।

ਤਾਂ ਭਗਵਾਨ ਨੇ ਕਿਹਾ–ਹੇ ਪੰਡਿਤ ! ਇਹ ਮੈਨੂੰ ਦਸ ਤੂੰ ਪੜ੍ਹ ਕੇ ਬੁਝਿਆ ਹੈਂ ਜਾਂ ਬੁਝ ਕੇ ਪੜ੍ਹਿਆ ਹੈਂ ? ਪੰਡਿਤ ਹੋਰੀਂ ਤਾਂ ਸੋਚਾਂ ਵਿਚ ਪੈ ਗਏ ਕੁਛ ਉੱਤ੍ਰ ਨਾ ਆਇਆ ।

ਭਗਵਾਨ ਨੇ ਕਿਹਾ–ਦੇਖ ! ਜੇ ਤਾਂ ਪੜ੍ਹ ਕੇ ਬੁਝਿਆ ਹੈਂ ਤਾਂ ਤੇਰੀ ਚਰਚਾ ਕਰਨੀ ਨਿਸਫਲ ਹੈ, ਜੇ ਤੂੰ ਬੁਝ ਕੇ ਪੜ੍ਹਿਆ ਹੈਂ ਤਾਂ ਤੇਰਾ ਪੜ੍ਹਨਾ ਨਿਸਫਲ ਹੈ । ਪੰਡਿਤ ਨੇ ਵਿਚਾਰਿਆ ਜਦ ਮੇਰੇ ਪਾਸੋਂ ਇਹ ਵਿਦਿਆਰਥੀ ਨਾ ਜਿਤੇ ਗਏ ਤਾਂ ਇਨ੍ਹਾਂ ਦੇ ਗੁਰੂ ਮਾਧਉ ਦਾਸ ਜੀ ਭਲਾ ਕਿਸ ਤਰ੍ਹਾਂ ਜਿਤੇ ਜਾਣਗੇ। ਉਸ ਵੇਲੇ ਪੰਡਿਤ ਜੀ ਨਿਰੁਤ੍ਰ ਹੋ ਕੇ ਚਲੇ ਗਏ। ਪੰਡਿਤ ਨਾਲ ਏਸ ਤਰ੍ਹਾਂ ਭਗਵਾਨ ਨੇ ਕਥਨ ਕਰਨਾ ਜਾਣਿਆਂ, ਇਸ ਤੇ ਉਸ ਦੀ ਵਡਿਆਈ ਵੱਡੀ ਹੈ।

ਅਥਵਾ :–ਜੀਵਾਂ ਦੇ ਕਥਨ ਕੀਤੇ ਹੋਏ ਬਚਨਾਂ ਨੂੰ ਜਾਣ ਲੈਂਦਾ ਹੈ ਇਸ ਤੇ ਉਸ ਦੀ ਵਡਿਆਈ ਵੱਡੀ ਹੈ ।

## ਵਡੀ ਵਡਿਆਈ ਬੁਝੈ ਸਭਿ ਭਾਉ ॥

ਜਾਂ ਉਹ ਪਰਮਾਤਮਾਂ ਸਾਰਿਆਂ ਦੇ ਭਾਉ=ਪ੍ਰਯੋਜਨ ਅਥਵਾ ਸਾਰਿਆਂ ਦੇ ਪ੍ਰੇਮ ਅਪ੍ਰੇਮ ਨੂੰ ਬੁਝਦਾ ਹੈ ਫੇਰ ਉਸ ਦੇ ਅਨੁਸਾਰ ਫਲ ਦੇਂਦਾ ਹੈ ਇਸ ਕਰਕੇ ਉਸ ਦੀ ਵਡਿਆਈ ਵੱਡੀ ਹੈ ।

## ਵਡੀ ਵਡਿਆਈ ਜਾ ਪੁਛਿ ਨ ਦਾਤਿ ॥

(ੳ) ਜਾਂ ਉਹ ਪ੍ਰਮੇਸ਼ਰ ਕਿਸੇ ਪਾਸੋਂ ਪੁਛ ਕੇ ਦਾਤ ਨਹੀਂ ਦੇਂਦਾ ਇਸ ਕਰ ਕੇ ਉਸ ਦੀ ਵਡਿਆਈ ਵਡੀ ਹੈ ।

ਯਥਾ–ਹਰਿ ਜੋ ਕਿਛੁ ਕਰੇ ਸੁ ਆਪੇ ਆਪੇ ਓਹੁ ਪੂਛਿ ਨ ਕਿਸੈ ਕਰੇ ਬੀਚਾਰਿ ॥

[ਭੈਰਉ ਮਹਲਾ ੪ ਪੰਨਾ ੧੧੩੫

ਤਥਾ-ਦੋਮ ਨ ਸੇਮ ਏਕ ਸੋ ਆਹੀ ॥ [ਗਉੜੀ ਰਵਿਦਾਸ ਪੰਨਾ ੩੪੫

ਤਥਾ-ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥

[ਗੋਂਡ ਮਹਲਾ ੫ ਪੰਨਾ ੮੬੩

ਤਥਾ-ਜਿਸਕੀ ਸ੍ਰਿਸਟਿ ਸੁ ਕਰਣੈਹਾਰੁ ॥ ਅਵਰ ਨ ਬੂਝਿ ਕਰਤ ਬੀਚਾਰੁ ॥

[ਗਉੜੀ ਸੁਖਮਨੀ ਪੰਨਾ ੨੯੫

(ਅ) ਜਿਸ ਨੂੰ ਨਾਮ ਦੀ ਦਾਤ ਦੇਂਦਾ ਹੈ ਉਸ ਪਾਸੋਂ ਫੇਰ ਹਿਸਾਬ ਨਹੀਂ ਪੁਛਦਾ।

(ੲ) ਜੋ ਪੁਛਿਆਂ ਹੋਇਆਂ (ਭਾਵ ਮੰਗਿਆਂ ਹੋਇਆਂ) ਦਾਤ ਨਾ ਦਵੇ (ਧਾਮ ਬਾਮ ਸਰੂਪ ) ਓਹ ਪਰਮੇਸ਼ਰ ਇਨ੍ਹਾਂ ਦਾਤਾਂ ਨੂੰ ਭੀ ਦੇਣ ਵਾਲਾ ਹੈ। ਦੇਖੋ ! ਧਾਮ ਸਨਕਾਦਕਾਂ ਨੂੰ ਦਿਤਾ ਹੈ। ਬਾਮ= ਇਸਤ੍ਰੀ ਰਾਵਣ ਨੂੰ ਦਿਤੀ ਹੈ। ਅਥਵਾ :-ਮਾਇਆ ਸਾਰੇ ਜਗਤ ਨੂੰ ਦਿਤੀ ਹੋਈ ਹੈ ਤੇ ਸਰੂਪ ਸ਼ਿਵਜੀ ਨੂੰ ਦਿਤਾ ਹੈ। ਇਸ ਤੇ ਉਸ ਦੀ ਵੱਡੀ ਵਡਿਆਈ ਹੈ।

(ਸ) ਜੋ ਦੁਖ ਰੂਪੀ ਦਾਤ ਨੂੰ ਕੋਈ ਨਹੀਂ ਪੁਛਦਾ ਅਰਥਾਤ ਕੋਈ ਨਹੀਂ ਮੰਗਦਾ ਪਰਮੇਸ਼ਰ ਹੰਕਾਰ ਤੋੜਨ ਵਾਸਤੇ ਓਹ ਭੀ ਦੇ ਦੇਂਦਾ ਹੈ ਇਸ ਕਰ ਕੇ ਉਸ ਦੀ ਵੱਡੀ ਵਡਿਆਈ ਹੈ।

(ਹ) ਜੋ ਨਾਮ ਗਿਆਨ ਰੂਪੀ ਦਾਤ ਪੁਛਿਆਂ ਨਾ ਦੇਵੇ। ਪਰਮੇਸ਼ਰ ਉਸ ਦਾਤ ਨੂੰ ਭੀ ਦੇਣ ਵਾਲਾ ਹੈ ਇਸ ਕਰ ਕੇ ਉਸ ਦੀ ਵੱਡੀ ਵਡਿਆਈ ਹੈ।

## ਵਡੀ ਵਡਿਆਈ ਜਾ ਆਪੇ ਆਪਿ ॥

ਜਾ ਆਪੇ ਆਪਿ=ਸੁਤੰਤ੍ਰ ਹੈ ਪਤੰਤ੍ਰ ਨਹੀਂ, ਇਸ ਕਰਕੇ ਪਰਮੇਸ਼ਰ ਦੀ ਵੱਡੀ ਵਡਿਆਈ ਹੈ।

## ਨਾਨਕ ਕਾਰ ਨ ਕਥਨੀ ਜਾਇ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਕਿ ਉਸ ਪਰਮੇਸ਼ਰ ਦੀ 'ਇਦੰ ਮਿਥ' ਕਰਕੇ ਕੁਛ ਕਾਰ ਕਥਨ ਨਹੀਂ ਕੀਤੀ ਜਾਂਦੀ।

## ਕੀਤਾ ਕਰਣਾ ਸਰਬ ਰਜਾਇ ॥ ੨ ॥

ਇਹ ਜਿਤਨਾ ਪ੍ਰਪੰਚ ਕੀਤਾ ਹੈ, ਰਜਾਇ=ਪਰਮਾਤਮਾ ਨੇ ਆਪ ਹੀ ਸਾਰਾ ਕੀਤਾ ਹੈ।

ਅਥਵਾ :-ਜਿਤਨਾ ਇਹ ਕਰਣਾ-ਪ੍ਰਪੰਚ ਕੀਤਾ ਹੈ ਉਸ ਨੇ ਆਪਣੀ ਰਜਾਇ=ਆਗਿਆ ਅਨੁਸਾਰ ਕੀਤਾ ਹੈ।

## ਦੂਸਰਾ ਅਰਥ

ਪ੍ਰਸ਼ਨ-ਜੀਵ ਦੀ ਵੱਡੀ ਵਡਿਆਈ ਕਿਵੇਂ ਹੋਵੇ? ਉੱਤਰ-

"ਵਡੀ ਵਡਿਆਈ ਜਾ ਵਡਾ ਨਾਉ ॥"

ਜਾਂ ਉਸ ਵਡੇ ਅਕਾਲ ਪੁਰਖ ਦੇ ਨਾਮ ਨੂੰ ਜਪੇ ਤਾਂ ਜੀਵ ਦੀ ਵੱਡੀ ਵਡਿਆਈ ਹੁੰਦੀ ਹੈ।

"ਵਡੀ ਵਡਿਆਈ ਜਾ ਸਚੁ ਨਿਆਉ ॥"

ਜਾਂ ਸੱਚਾ ਨਿਆਂ ਕਰੇ ਤਾਂ ਜੀਵ ਦੀ ਵੱਡੀ ਵਡਿਆਈ ਹੁੰਦੀ ਹੈ।

ਅਥਵਾ–ਜਾਂ ਸੱਚ ਦੇ ਨਿਰਣੇ ਰੂਪੀ ਨਿਆਉਂ ਨੂੰ ਕਰੇ ਭਾਵ ਆਤਮਾ ਦਾ ਗ੍ਰਹਿਣ ਕਰੇ ਅਨਾਤਮਾ ਨੂੰ ਤਿਆਗੇ ਤਾਂ ਜੀਵ ਦੀ ਵੱਡੀ ਵਡਿਆਈ ਹੁੰਦੀ ਹੈ।

"ਵਡੀ ਵਡਿਆਈ ਜਾ ਨਿਹਚਲ ਥਾਉ ॥"

ਜਾਂ ਨਿਹਚਲ ਥਾਉ=ਸਰੂਪ ਵਿਚ ਇਸਥਿਤ ਹੋਵੇ ਤਾਂ ਜੀਵ ਦੀ ਵੱਡੀ ਵਡਿਆਈ ਹੁੰਦੀ ਹੈ।

"ਵਡੀ ਵਡਿਆਈ ਜਾਣੈ ਆਲਾਉ ॥"

ਉਸ ਪਰਮੇਸ਼ਰ ਦੇ ਜਸ ਨੂੰ ਆਲਾਉ=ਕਥਨ ਕਰਨਾ ਜਾਣੇ ਤਾਂ ਜੀਵ ਦੀ ਵੱਡੀ ਵਡਿਆਈ ਹੁੰਦੀ ਹੈ।

"ਵਡੀ ਵਡਿਆਈ ਬੁਝੈ ਸਭਿ ਭਾਉ ॥"

ਸਾਰਿਆਂ ਨਾਲ ਪ੍ਰੇਮ ਕਰਨਾ ਬੁਝੇ ਤਾਂ ਜੀਵ ਦੀ ਵੱਡੀ ਵਡਿਆਈ ਹੁੰਦੀ ਹੈ।

ਯਥਾ–ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥੧੩੦॥

[ਸਲੋਕ ਫਰੀਦ ਪੰਨਾ ੧੩੮੪

ਤਥਾ–ਦਿਲ ਦਰਵਾਜਾ ਰਬ ਦਾ, ਇਸ ਨੂੰ ਯਾਰ ਨਾ ਢਾਹ॥

ਢੱਠਾ ਔਖਾ ਬਣੇਗਾ, ਤੂੰ ਲੰਘਸੇਂ ਕਿਹੜੇ ਰਾਹ॥

"ਵਡੀ ਵਡਿਆਈ ਜਾ ਪੁਛਿ ਨ ਦਾਤਿ ॥"

ਜਾਂ ਕਿਸੀ ਪਾਸੋਂ ਪੁਛ ਕੇ ਦਾਤ ਨਾ ਦੇਵੇ ਭਾਵ ਗੁਝਾ ਦਾਨ ਕਰ ਦੇਵੇ ਤਾਂ ਇਸ ਜੀਵ ਦੀ ਵੱਡੀ ਵਡਿਆਈ ਹੁੰਦੀ ਹੈ।

"ਵਡੀ ਵਡਿਆਈ ਜਾ ਆਪੇ ਆਪਿ ॥"

ਜਾਂ ਆਪਣਾ ਆਪ ਸਾਰੇ ਨਿਸਚੇ ਕਰੇ ਕਿ ਮੈਥੋਂ ਭਿੰਨ ਹੋਰ ਕੋਈ ਨਹੀਂ ਤਾਂ ਵੱਡੀ ਵਡਿਆਈ ਹੁੰਦੀ ਹੈ।

"ਨਾਨਕ ਕਾਰ ਨ ਕਥਨੀ ਜਾਇ॥"

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਹੇ ਸ਼ੇਖ ਬ੍ਰਹਮ! ਐਸਾ ਮਹਾਤਮਾ ਜੋ ਬ੍ਰਹਮ ਰੂਪ ਹੋਇਆ ਹੈ ਉਸ ਦੀ ਕਾਰ ਕਥਨ ਨਹੀਂ ਕੀਤੀ ਜਾਂਦੀ।

"ਕੀਤਾ ਕਰਣਾ ਸਰਬ ਰਜਾਇ ॥ ੨ ॥"

ਇਹ ਸਾਰਾ ਜੋ ਕਰਣਾ=ਪ੍ਰਪੰਚ ਕੀਤਾ ਹੈ ਉਸ ਨੇ ਆਪਣੀ ਰਜਾਇ=ਆਗਿਆ ਵਿਚ ਕੀਤਾ ਹੈ।

**ਮਹਲਾ ੨ ॥ ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥**

(ਦੂਜੇ ਪਾਤਿਸ਼ਾਹ ਜੀ ਦਾ ਮਹਲਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਸੰਗ ਅਨੁਸਾਰ ਇਥੇ

ਰੱਖਣਾ ਕੀਤਾ ਹੈ।)

ਸਤਿਗੁਰੂ ਅੰਗਦ ਦੇਵ ਜੀ ਕਥਨ ਕਰਦੇ ਹਨ–ਹੇ ਪਿਆਰਿਓ ! ਇਹ ਜਗਤ ਸਚੇ ਅਕਾਲ ਪੁਰਖ ਦੇ ਰਹਿਣ ਦੀ ਕੋਠੀ ਹੈ।

ਪੁਨਾ–ਸਚੇ ਪਰਮੇਸ਼ਰ ਦਾ ਇਸ ਵਿਚ ਵਾਸਾ ਹੋ ਰਿਹਾ ਹੈ।

**ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥**

ਓਹ ਪਰਮਾਤਮਾ ਆਪਣੇ ਹੁਕਮ ਅਨੁਸਾਰ ਇਕਨਾਂ ਨੂੰ ਆਪਣੇ ਵਿਚ ਸਮਾਇ=ਅਭੇਦ ਕਰ ਲੈਂਦਾ ਹੈ ਅਤੇ ਆਪਣੇ ਹੁਕਮ ਅਨੁਸਾਰ ਇਕਨਾਂ ਨੂੰ ਵਿਣਾਸੁ=ਨਾਸ ਕਰਦਾ ਹੈ।

ਅਥਵਾ :–ਜਿਹੜੇ ਗੁਰਮੁਖ ਹੁਕਮ ਨੂੰ ਮੰਨਦੇ ਹਨ ਉਹਨਾਂ ਇਕਨਾ ਨੂੰ ਆਪਣੇ ਵਿਚ ਅਭੇਦ ਕਰ ਲੈਂਦਾ ਹੈ, ਜਿਹੜੇ ਹੁਕਮ ਨੂੰ ਨਹੀਂ ਮੰਨਦੇ ਉਹਨਾਂ ਇਕਨਾਂ ਮਨਮੁਖਾਂ ਨੂੰ ਨਾਸ ਕਰਦਾ ਹੈ।

**ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥**

ਇਕਨਾਂ ਨੂੰ ਆਪਣੇ ਭਾਣੇ ਅਨੁਸਾਰ ਦੁਖਾਂ 'ਚੋਂ ਕਢ ਲੈਂਦਾ ਹੈ।

ਅਥਵਾ :–ਆਪਣਾ ਭਾਣਾ ਮੰਨਵਾ ਕੇ ਇਕਨਾਂ ਨੂੰ ਸੰਸਾਰ ਸਮੁੰਦਰ 'ਚੋਂ ਕੱਢ ਲੈਂਦਾ ਹੈ। ਇਕਨਾਂ ਦੀ ਮਾਇਆ ਦੇ ਗ੍ਰਿਹਣ ਕਰਨ ਵਿਚ ਇਸਥਿਤੀ ਰਖਦਾ ਹੈ।

ਪੁਨਾ–ਸਤਿਗੁਰਾਂ ਪਾਸ ਸਿਖਾਂ ਨੇ ਬੇਨਤੀ ਕੀਤੀ ਕਿ ਹੇ ਪ੍ਰਭੋ ! ਓਹ ਪਰਮੇਸ਼ਰ ਮਾਇਆਧਾਰੀਆਂ ਨੂੰ ਜਾਂ ਮਾਇਆ ਤੋਂ ਰਹਿਤ ਵਾਲਿਆਂ ਨੂੰ ਤਾਰਦਾ ਹੈ ? ਗੁਰ ਉੱਤਰ–

**ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥**

ਇਹ ਗਲ ਭਿ=ਬਹੁਤੇ ਕੁਛ ਆਖਿ ਨ ਜਾਪਈ=ਆਖੀ ਨਹੀਂ ਜਾਂਦੀ।

ਜੋ ਪਰਮੇਸ਼ਰ ਕਿਸ ਨੂੰ ਰਾਸਿ=ਦਰੁੱਸਤ (ਸੁਧਾਰ) ਅਰਥਾਤ ਸਚਤਾਈ ਵਿਚ ਲਿਆਉਂਦਾ ਹੈ। ਭਾਵ ਇਹ ਕੋਈ ਪਤਾ ਨਹੀਂ ਕਿ ਪ੍ਰਵਿਰਤੀ ਵਾਲਿਆਂ ਨੂੰ ਤਾਰਦਾ ਹੈ ਜਾਂ ਨਵਿਰਤੀ ਵਾਲਿਆਂ ਨੂੰ ਤਾਰਦਾ ਹੈ।

**ਨਾਨਕ ਗੁਰਮੁਖਿ ਜਾਣੀਐ ਜਾਕਉ ਆਪਿ ਕਰੇ ਪਰਗਾਸੁ ॥੩॥**

(ਅੰਨਵੇ) ਗੁਰਾਂ ਦੁਆਰੇ ਜਿਨ੍ਹਾਂ ਨੂੰ ਆਪ ਪਰਗਾਸੁ=ਗਿਆਨ ਦੇਣਾ ਕਰਦਾ ਹੈ ਓਹ ਗੁਰਮੁਖ ਪਰਮੇਸ਼ਰ ਨੂੰ ਜਾਣ ਲੈਂਦੇ ਹਨ।

**ਪਉੜੀ ॥ ਨਾਨਕ ਜੀਅ ਉਪਾਇਕੈ ਲਿਖਿ ਨਾਵੈ ਧਰਮੁ ਬਹਾਲਿਆ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਹੇ ਸ਼ੇਖ ਬ੍ਰਹਮ ! ਓਸ ਪਰਮੇਸ਼ਰ ਨੇ ਜ਼ੀਵਾਂ ਨੂੰ

ਉਤਪਤ ਕਰਕੇ†।

ਅਥਵਾ:-ਜੀਵਾਂ ਨੂੰ ਸਰੀਰਾਂ ਦੇ ਵਿਚ ਪਾ ਕੇ ਫੇਰ ਧਰਮ ਰਾਜ ਨੂੰ ਨਾਵੈ=ਹਿਸਾਬ ਦੇ ਲਿਖਣ ਵਾਸਤੇ ਬੈਠਾਣਾ ਕੀਤਾ ਹੈ।

## ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥

ਓਥੇ=ਪ੍ਰਲੋਕ ਵਿਚ ਸਚ ਹੀ ਸਚ ਦਾ ਨਿਬੇੜਾ ਹੁੰਦਾ ਹੈ। ਜਿਹੜੇ ਆਦਮੀ ਪਾਪਾਂ ਕਰਕੇ ਜਜਮਾਲਿਆ=ਰੰਞਾਣੇ ਹੋਏ ਭਾਵ ਦਬੇ ਹੋਏ ਹਨ। ਅਥਵਾ :-ਦੁਖੀ ਕੀਤੇ ਹੋਏ ਹਨ।

ਵਾ:-ਜਿਹੜੇ ਪੁਰਸ਼ ਜਜਮਾਲਿਆ=ਕੁਸ਼ਟ ਰੋਗ ਵਾਲੇ ਕੋਹੜੀ ਭਾਵ ਵਿਸ਼ਈ ਪਾਮਰ ਹਨ ਜਿਨ੍ਹਾਂ ਦੇ ਸੰਗ ਤੋਂ ਰੋਗ ਹੋਣ ਦਾ ਡਰ ਹੈ, ਉਹਨਾਂ ਨੂੰ ਚੁਣ ਕੇ ਵਖਰਾ ਕੱਢਿਆ ਜਾਂਦਾ ਹੈ।

## ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥

ਕੂੜਿਆਰ=ਝੂਠੇ ਪੁਰਸ਼ ਸਰੂਪ ਦੀ ਜਗ੍ਹਾ ਨੂੰ ਕਦਾਚਿਤ ਨਹੀਂ ਪਾਂਵਦੇ, ਕਾਲੇ ਮੂੰਹ ਵਾਲੇ ਜਮਦੂਤਾਂ ਨਾਲ ਉਹਨਾਂ ਦਾ ਮੂੰਹ ਕਾਲਾ ਕਰਕੇ ਨਰਕਾਂ ਵਿਚ ਚਾਲਿਆ=ਭੇਜਿਆ ਜਾਂਦਾ ਹੈ।

## ਤੇਰੇ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣਵਾਲਿਆ ॥

ਹੇ ਅਕਾਲ ਪੁਰਖ ! ਜੋ ਪੁਰਸ਼ ਆਪ ਦੇ ਨਾਮ ਜਪਣ ਵਿਚ ਤਦਾਕਾਰ ਹੋਏ ਹਨ ਓਹ ਜਿੱਤ ਗਏ ਅਤੇ ਜਿਹੜੇ ਠੱਗਣ ਵਾਲੇ ਹਨ ਉਹ ਹਾਰ ਗਏ।

## ਲਿਖਿ ਨਾਵੈ ਧਰਮੁ ਬਹਾਲਿਆ ॥੨॥

ਸਭ ਜੀਵਾਂ ਦੇ ਨਾਵੈ+ਹਿਸਾਬ ਲਿਖਣ ਵਾਸਤੇ ਧਰਮ ਰਾਜਾ ਨੂੰ ਬੈਠਾਉਣਾ ਕੀਤਾ ਹੈ ॥੨॥

## ਸਲੋਕ ਮਹਲਾ ੧ ॥

ਪੁਨਾ-ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਇਹ ਜਿਤਨਾ ਕੁ ਪ੍ਰਪੰਚ ਹੈ, ਬੋਲਣਾ ਚੱਲਣਾ ਆਦਿਕ ਏਹ ਕੀ ਰੂਪ ਹੈ ? ਗੁਰ ਉੱਤਰ-

## ਵਿਸਮਾਦੁ ਨਾਦ

ਇਕ ਧੁਨਾਤਮਕ ਸ਼ਬਦ ਹੁੰਦਾ ਹੈ, ਜੈਸਾ ਕਿ ਵਾਜੇ, ਤੰਬੂਰੇ, ਤਾਊਸ, ਸਿਰੰਦਾ ਆਦਿਕ ਇਹਨਾਂ ਦੇ ਸ਼ਬਦ ਭੀ ਵਿਸਮਾਦ ਰੂਪ ਹਨ।

## ਵਿਸਮਾਦੁ ਵੇਦ ॥

ਵਰਨਾਤਮਕ ਸ਼ਬਦ ਭੀ ਵਿਸਮਾਦ ਰੂਪ ਹਨ। ਵਾ-ਵੇਦ ਭੀ ਵਿਸਮਾਦ ਰੂਪ ਹੈ ਤੇ ਵੇਦ

---

† (ਇਥੇ ਉਤਪਤੀ ਦੀ ਜਗ੍ਹਾ ਪਰਾਦੁਭਾ ਬੋਲਣਾ, ਕਿਓਂ ਕਿ ਜੀਵ ਦੀ ਉਤਪਤੀ ਕਿਧਰੇ ਕਥਨ ਨਹੀਂ ਕੀਤੀ।)

ਦੇ ਨਾਦ=ਸ਼ਬਦ ਭੀ ਵਿਸਮਾਦ ਰੂਪ ਹਨ।

**ਵਿਸਮਾਦੁ ਜੀਅ ਵਿਸਮਾਦੁ ਭੇਦ ॥**

ਜੀਵ ਭੀ ਵਿਸਮਾਦ ਰੂਪ ਹੈ ਤੇ ਅਗੇ ਜੀਵਾਂ ਦੇ ਆਪਸ ਵਿਚ ਜਿਹੜੇ ਭੇਦ ਹਨ ਇਹ ਭੀ ਵਿਸਮਾਦ ਰੂਪ ਹਨ।

**ਵਿਸਮਾਦੁ ਰੂਪ ਵਿਸਮਾਦੁ ਰੰਗੁ ॥**

ਰੂਪ=ਅਕਾਰ ਵਿਸਮਾਦ ਰੂਪ ਹੈ ਤੇ ਕਾਲੇ, ਪੀਲੇ, ਹਰੇ, ਬਸੰਤੀ ਆਦਿਕ ਸਾਰੇ ਰੰਗ ਭੀ ਵਿਸਮਾਦ ਰੂਪ ਹਨ।

**ਵਿਸਮਾਦੁ ਨਾਗੇ ਫਿਰਹਿ ਜੰਤ ॥**

ਜੋ ਪੁਰਖ ਨੰਗੇ ਹੋ ਕੇ ਫਿਰਦੇ ਹਨ ਓਹ ਵੀ ਵਿਸਮਾਦ ਰੂਪ ਹਨ।

**ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥**

ਪਉਣ ਵੀ ਵਿਸਮਾਦ ਰੂਪ ਹੈ, ਪਾਣੀ ਭੀ ਵਿਸਮਾਦ ਰੂਪ ਹੈ।

**ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥**

ਜੋ ਅਗਨੀ ਵਿਡਾਣੀ=ਅਸਚਰਜ ਖੇਡਾਂ ਖੇਡ ਰਹੀ ਹੈ ਇਹ ਵੀ ਵਿਸਮਾਦ ਰੂਪ ਹੈ।

ਪ੍ਰਸ਼ਨ—ਅਸਚਰਜ ਖੇਡਾਂ ਕੇਹੜੀਆਂ ਹਨ?

ਉੱਤਰ—ਜਿਹੜਾ ਭੋਜਨ ਤਿਆਰ ਕਰ ਦੇਣਾ ਅਤੇ ਦੇਵਤਿਆਂ ਨੂੰ ਅਹੂਤੀਆਂ ਪਹੁੰਚਾ ਦੇਣੀਆਂ, ਏਹੀ ਅਸਚਰਜ ਖੇਡਾਂ ਹਨ।

**ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥**

ਧਰਤੀ=ਪ੍ਰਿਥਵੀ ਵੀ ਵਿਸਮਾਦ ਰੂਪ ਹੈ। ਚਾਰ ਖਾਣੀਆਂ* ਵਾ ਅੱਠ ਖਾਣਾਂ† ਵੀ ਵਿਸਮਾਦ ਰੂਪ ਹਨ।

**ਵਿਸਮਾਦੁ ਸਾਦਿ ਲਗਹਿ ਪਰਾਣੀ ॥**

ਜੋ ਪ੍ਰਾਣੀ ਸਵਾਦਾਂ ਦੇ ਭੋਗਣ ਵਿਚ ਲਗ ਰਹੇ ਹਨ ਇਹ ਸਭ ਵਿਸਮਾਦ ਰੂਪ ਹਨ।

**ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥**

ਗੁਰਾਂ ਨਾਲ ਜੇਹੜਾ ਸੰਜੋਗ ਹੋਣਾ ਹੈ ਜਾਂ ਪਰਮੇਸ਼ਰ ਨਾਲ ਜੇਹੜਾ ਸੰਜੋਗ ਹੋਣਾ ਹੈ ਇਹ ਭੀ

---

*ਚਾਰ ਖਾਣੀਆਂ—੧ ਅੰਡਜ, ੨ ਜੇਰਜ, ੩ ਸੇਤਜ, ੪ ਉਤਭੁਜ।

†ਅੱਠ ਖਾਣਾ—੧ ਸੋਨਾ, ੨ ਚਾਂਦੀ, ੩ ਪਾਰਾ, ੪ ਤਾਂਬਾ, ੫ ਜਿਸਤ, ੬ ਸਿੱਕਾ, ੭ ਕਲੀ ੮ ਲੋਹਾ।

ਵਿਸਮਾਦ ਰੂਪ ਹੈ ਅਤੇ ਪਦਾਰਥਾਂ ਨਾਲੋਂ ਜੇਹੜਾ ਵਿਜੋਗ ਹੋਣਾ ਹੈ। ਅਥਵਾ :-ਸਬੰਧੀਆਂ ਨਾਲੋਂ ਜਿਹੜਾ ਵਿਛੋੜਾ ਹੋਣਾ ਹੈ ਇਹ ਵੀ ਵਿਸਮਾਦ ਰੂਪ ਹੈ।

## ਵਿਸਮਾਦੁ ਭੁਖ ਵਿਸਮਾਦੁ ਭੋਗੁ ॥

ਭੁਖ ਵੀ ਵਿਸਮਾਦ ਰੂਪ ਹੈ, ਭੋਗੁ=ਪਦਾਰਥ ਭੀ ਵਿਸਮਾਦ ਰੂਪ ਹਨ।
ਵਾ-ਭੋਗ=ਵਿਸ਼ੇ ਵੀ ਵਿਸਮਾਦ ਰੂਪ ਹਨ।

## ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥

ਪਰਮੇਸ਼ਰ ਦੀ ਸਿਫਤ ਕਰਨੀ ਵੀ ਵਿਸਮਾਦ ਰੂਪ ਹੈ। ਪਰਮੇਸ਼ਰ ਦੀ ਸ਼ਲਾਘਾ ਕਰਨੀ ਵੀ ਵਿਸਮਾਦ ਰੂਪ ਹੈ (ਸਿਫਤ ਹੁੰਦੀ ਹੈ ਜੋ ਇਕੱਲਾ ਕਰੇ, ਸ਼ਲਾਘਾ ਹੁੰਦੀ ਹੈ ਜੋ ਬਹੁਤੇ ਮਿਲ ਕੇ ਕਰਨ।)

## ਵਿਸਮਾਦੁ ਉਝੜ ਵਿਸਮਾਦੁ ਰਾਹ ॥

ਪ੍ਰਤੱਖ ਉਜੜ ਭੀ ਵਿਸਮਾਦ ਰੂਪ ਹੈ। ਪ੍ਰਤੱਖ ਰਸਤਾ ਭੀ ਵਿਸਮਾਦ ਰੂਪ ਹੈ।

ਅਥਵਾ :-ਸੰਸਾਰ ਉਜਾੜ ਭੀ ਵਿਸਮਾਦ ਰੂਪ ਹੈ ਤੇ ਗਿਆਨ ਭਗਤੀ ਰੂਪ ਰਸਤਾ ਭੀ ਵਿਸਮਾਦ ਰੂਪ ਹੈ।

## ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥

ਪਰਮੇਸ਼ਰ ਨੂੰ ਨੇੜੇ ਸਮਝਣਾ, ਇਹ ਭੀ ਵਿਸਮਾਦ ਰੂਪ ਹੈ। ਪਰਮੇਸ਼ਰ ਨੂੰ ਦੂਰ ਸਮਝਣਾ ਇਹ ਭੀ ਵਿਸਮਾਦ ਰੂਪ ਹੈ। ਅਥਵਾ :-ਪਰਮੇਸ਼ਰ ਦੇ ਨੇੜੇ ਰਹਿਣ ਵਾਲਾ ਗਿਆਨਵਾਨ ਭੀ ਵਿਸਮਾਦ ਰੂਪ ਹੈ ਤੇ ਪਰਮੇਸ਼ਰ ਤੋਂ ਦੂਰ ਰਹਿਣ ਵਾਲਾ ਅਗਿਆਨੀ ਵੀ ਵਿਸਮਾਦ ਰੂਪ ਹੈ।

## ਵਿਸਮਾਦੁ ਦੇਖੈ ਹਾਜਰਾ ਹਜ਼ੂਰਿ ॥

ਉਸ ਪਰਮੇਸ਼ਰ ਨੂੰ ਹਾਜ਼ਰਾ ਹਜ਼ੂਰ ਦੇਖਣਾ ਇਹ ਭੀ ਵਿਸਮਾਦ ਰੂਪ ਹੈ।
ਅਥਵਾ:-ਹਜੂਰਿ = ਪ੍ਰਪੰਚ ਵਿਚ ਪਰਮੇਸ਼ਰ ਨੂੰ ਹਾਜਰਾ = ਸਮੀਪ ਵੇਖਣਾ ਇਹ ਵੀ ਵਿਸਮਾਦ ਰੂਪ ਹੈ।

## ਵੇਖਿ ਵਿਡਾਣੁ ਰਹਿਆ ਵਿਸਮਾਦੁ ॥

ਇਸ ਵਿਡਾਣੁ=ਅਸਚਰਜ ਨੂੰ ਵੇਖ ਕੇ ਮੈਂ ਵੀ ਅਸਚਰਜ ਹੋ ਰਿਹਾ ਹਾਂ।
ਅਥਵਾ :-ਇਸ ਅਸਚਰਜ ਨੂੰ ਦੇਖ ਕੇ ਅਸਚਰਜ ਵਸਤੂ ਭੀ ਅਸਚਰਜ ਹੋ ਰਹੀ ਹੈ।

ਪੁਨਾ-ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਹੇ ਪ੍ਰਭੋ ! ਆਪ ਸਭ ਵਿਸਮਾਦ ਵਿਸਮਾਦ ਹੀ ਕਹੀ ਗਏ ਕੁਝ ਪਤਾ ਨਾ ਲੱਗਾ ਕਿ ਵਿਸਮਾਦ ਕਿਸਨੂੰ ਆਖਦੇ ਹਨ। ਤਾਂ ਸਤਿਗੁਰਾਂ ਕਿਹਾ ਵਿਸਮਾਦ ਦੋ ਵਸਤੂਆਂ ਵਿਚ ਘਟਦਾ ਹੈ। ਇਕ ਈਸ਼ਵਰ ਵਿਚ ਦੂਜਾ ਮਾਇਆ ਵਿਚ। ਇਸ ਜਗ੍ਹਾ

ਮਾਇਆ ਦਾ ਵਾਚਕ ਜਾਣ ਲੈਣਾ। ਵਿਸਮਾਦ ਨਾਮ ਅਸਚਰਜ ਦਾ ਹੈ। ਅਸਚਰਜ ਨਾਮ ਮਾਇਆ ਦਾ ਹੈ।

ਇਸ ਤੇ ਇਹ ਸਿਧ ਹੋਇਆ ਕਿ ਦੁਨੀਆਂ ਦਾ ਸਭ ਵਿਹਾਰ ਮਾਇਆ ਮਾਤਰ ਹੈ।

## ਨਾਨਕ ਬੁਝਣੁ ਪੂਰੈ ਭਾਗਿ ॥੧॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਇਸ ਗੱਲ ਦਾ ਬੁਝਣਾ ਪੂਰੇ ਭਾਗਾਂ ਨਾਲ ਹੁੰਦਾ ਹੈ, ਕਿਉਂਕਿ ਪੂਰੇ ਭਾਗਾਂ ਕਰਕੇ ਸੰਤਾਂ ਦਾ ਸੰਗ ਮਿਲਦਾ ਹੈ ਤੇ ਸੰਤਾਂ ਦੇ ਸੰਗ ਦਵਾਰਾ ਹੀ ਇਹ ਨਿਸਚੇ ਹੁੰਦਾ ਹੈ ਕਿ ਸਾਰਾ ਪ੍ਰਪੰਚ ਮਾਇਆ ਮਾਤ੍ਰ ਭਾਵ ਮਿਥਿਆ ਹੈ।

## ਮਃ ੧ ॥ ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਹੇ ਸ਼ੇਖ ਬ੍ਰਹਮ! ਕੁਦਰਤਿ=ਮਾਇਆ ਕਰਕੇ ਹੀ ਦਿਸਣਾ ਹੋ ਰਿਹਾ ਹੈ। ਕੁਦਰਤਿ=ਮਾਇਆ ਕਰਕੇ ਹੀ ਸੁਣਨਾ ਹੋ ਰਿਹਾ ਹੈ। ਮਾਇਆ ਕਰਕੇ ਹੀ ਸਾਰੁ=ਸਰੇਸ਼ਟ ਸੁਖ ਭਉ=ਹੋ ਰਿਹਾ ਹੈ। ਅਥਵਾ–ਮਾਇਆ ਵਿਚ ਹੀ ਖੌਫ ਤੇ ਕੁਦਰਤਿ=ਮਾਇਆ ਵਿਚ ਹੀ ਸਰੇਸ਼ਟ ਆਤਮਕ ਸੁਖ ਹੋ ਰਿਹਾ ਹੈ। (ਇਹ ਪ੍ਰਕਰਣ ਬਦਲ ਦੇਣਾ) ਕੁਦਰਤੀ ਵਾਲੇ ਪਰਮੇਸ਼ਰ ਵਿਚ ਦਿਸਣਾ ਹੋ ਰਿਹਾ ਹੈ। ਕੁਦਰਤੀ ਵਾਲੇ ਪਰਮੇਸ਼ਰ ਵਿਚ ਹੀ ਸੁਣਨਾ ਹੋ ਰਿਹਾ ਹੈ, ਪਰਮੇਸ਼ਰ ਵਿਚ ਹੀ ਖੌਫ ਤੇ ਪਰਮੇਸ਼ਰ ਵਿਚ ਹੀ ਸਰੇਸ਼ਟ ਸੁਖ ਹੋ ਰਿਹਾ ਹੈ।

## ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥

ਸਤ ਪਤਾਲ* ਅਤੇ ਸਤ ਅਕਾਸ਼ੀ† ਕੁਦਰਤਿ=ਮਾਇਆ ਵਿਚ ਹਨ ਅਤੇ ਹੋਰ ਸਾਰੇ ਅਕਾਰ ਵੀ ਕੁਦਰਤਿ=ਮਾਇਆ ਵਿਚ ਹਨ। ਅਥਵਾ:–ਕੁਦਰਤ ਵਾਲੇ ਪਰਮਾਤਮਾਂ ਦੇ ਵਿਚ ਸਭ ਪਤਾਲ ਅਕਾਸ਼ ਅਤੇ ਸਾਰੇ ਅਕਾਰ ਵਗੈਰਾ ਹਨ।

## ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥

ਚਾਰ ਬੇਦ(), ੧੮ ਪੁਰਾਣ[] ਤੇ ਚਾਰ ਕਤੇਬਾਂ०, ਇਹ ਸਭ ਮਾਇਆ ਵਿਚ ਹਨ, ਸਾਰੇ ਵਿਚਾਰ ਕਰਨੇ ਭੀ ਮਾਇਆ ਵਿਚ ਹਨ। ਅਥਵਾ:–ਮਾਇਆ ਵਾਲੇ ਈਸ਼ਰ ਵਿਚ ਹਨ।

---

*ਸਤ ਪਤਾਲ–੧ ਅਤਲ, ੨ ਬਿਤਲ, ੩ ਸੁਤਲ, ੪ ਤਲਾਤਲ, ੫ ਰਸਾਤਲ, ੬ ਮਹਾਤਲ, ੭ ਪਤਾਲ

†ਸਤ ਅਕਾਸ਼–੧ ਭੂਰ, ੨ ਭਵਰ, ੩ ਸੂਰ, ੪ ਮਹਰ, ੫ ਜਨ, ੬ ਤਪ, ੭ ਸਤ।

()ਚਾਰ ਵੇਦ–੧ ਸ਼ਾਮ ਵੇਦ, ੨ ਰਿਗਵੇਦ, ੩ ਜੁਜਰ ਵੇਦ, ੪ ਅਥਰਬਣ ਵੇਦ।

[]ਅਠਾਰਾਂ ਪੁਰਾਣ–੧ ਮਤਸ, ੨ ਮਾਰਕੰਡਾ, ੩ ਭਵਿਖਤ, ੪ ਭਾਗਵਤ, ੫ ਬ੍ਰਹਮਾਂਡ. ੬ ਬ੍ਰਹਮ, ੭ ਬ੍ਰਹਮ ਵੈਵਰਤ, ੮ ਵਾਮਨ, ੯ ਵਾਯੂ, ੧੦ ਵਿਸ਼ਨ, ੧੧ ਵਰਾਹ, ੧੨ ਅਗਨ. ੧੩ ਨਾਰਦ, ੧੪ ਪਦਮ, ੧੫ ਲਿੰਗ, ੧੬ ਗਰੁੜ, ੧੭ ਕੂਰਮ, ੧੮ ਸਕੰਦ।

०ਚਾਰ ਕਤੇਬਾਂ–੧ ਅੰਜੀਲ, ੨ ਤੌਰੇਤ, ੩ ਜੰਬੂਰ, ੪ ਕੁਰਾਨ।

## ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥

ਰੋਟੀ ਆਦਿ ਭੋਜਨ ਦਾ ਖਾਣਾ, ਦੁਧ ਆਦਿਕਾਂ ਦਾ ਪੀਣਾ, ਚੰਗੇ ਕਪੜਿਆ ਦਾ ਜਾਂ ਭੂਸ਼ਨਾਂ ਦਾ ਪਹਿਰਨਾ, ਇਹ ਸਭ ਕੁਦਰਤਿ=ਮਾਇਆ ਵਿਚ ਹੈ ।

ਅਥਵਾ–ਕੁਦਰਤੀ ਪ੍ਰਮਾਤਮਾਂ ਵਿਚ ਹੈ । ਸਭ ਨਾਲ ਪਰੇਮ ਕਰਨਾ ਭੀ ਮਾਇਆ ਵਿਚ ਹੈ ।

ਅਥਵਾ:–ਮਾਇਆ ਵਾਲੇ ਪਰਮਾਤਮਾ ਵਿਚ ਹੈ ।

## ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥

ਬ੍ਰਾਹਮਣ, ਖੱਤਰੀ, ਸ਼ੂਦਰ, ਵੈਸ਼ਜ, ਇਹ ਚਾਰ ਜਾਤੀਆਂ, ਜਿਨਸੀ = ਊਠ, ਘੋੜਾ, ਖੱਚਰ ਆਦਿਕ ਤੇ ਹੋਰ ਕਾਲੇ ਪੀਲੇ ਰੰਗ ਇਹ ਸਭ ਮਾਇਆ ਵਿਚ ਜਾਂ ਮਾਇਆ ਵਾਲੇ ਈਸ਼ਵਰ ਵਿਚ ਹਨ । ਜਹਾਨ ਦੇ ਸਾਰੇ ਜੀਵ ਭੀ ਮਾਇਆ ਵਿਚ ਅਥਵਾ :–ਮਾਇਆ ਵਾਲੇ ਈਸ਼ਵਰ ਵਿਚ ਹਨ ।

## ਕੁਦਰਤਿ ਨੇਕੀਆ ਕੁਦਰਤਿ ਬਦੀਆ

ਨੇਕੀਆ=ਭਲਿਆਈਆਂ ਵੀ ਕੁਦਰਤਿ=ਮਾਇਆ ਵਿਚ ਬਦੀਆਂ = ਖੋਟੇ ਕੰਮ ਵੀ ਸਭ ਕੁਦਰਤਿ = ਮਾਇਆ ਵਿਚ ਹਨ । ਅਥਵਾ :–ਮਾਇਆ ਵਾਲੇ ਈਸ਼ਵਰ ਵਿਚ ਹਨ ।

## ਕੁਦਰਤਿ ਮਾਨੁ ਅਭਿਮਾਨੁ ॥

ਮਾਨੁ = ਆਦਰ ਅਭਿਮਾਨੁ = ਨਿਰਾਦਰ ਇਹ ਸਭ ਮਾਇਆ ਵਿਚ ਅਥਵਾ :– ਮਾਇਆ ਵਾਲੇ ਈਸ਼ਵਰ ਵਿਚ ਹੈ ।

## ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥

ਪਉਣ, ਪਾਣੀ ਤੇ ਅਗਨੀ ਇਹ ਸਭ ਮਾਇਆ ਵਿਚ ਅਥਵਾ :–ਮਾਇਆ ਵਾਲੇ ਈਸ਼ਵਰ ਵਿਚ ਹਨ । ਖਾਕ ਰੂਪ ਜੋ ਧਰਤੀ ਹੈ ਇਹ ਵੀ ਮਾਇਆ ਰੂਪ ਹੈ ।

ਅਥਵਾ :–ਇਹ ਸਭ ਖਾਕ ਰੂਪ ਹੈ ।

## ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥

ਹੇ ਪ੍ਰਮਾਤਮਾ ! ਇਹ ਸਭ ਤੇਰੀ ਮਾਇਆ ਹੈ ਤੂੰ ਕਾਦਿਰੁ = ਸਮਰਥ ਕਰਤਾ ਹੈਂ ।

ਪੁਨਾ–ਆਪ ਦੀ ਨਾਈ = ਵਡਿਆਈ ਪਾਕੀ = ਪਵਿੱਤ੍ਰ ਹੈ ਅਤੇ ਆਪ ਵੀ ਪਾਕੁ = ਪਵਿੱਤ੍ਰ ਹੋ ।

## ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥੨॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਹੇ ਸ਼ੇਖ ਬ੍ਰਹਮ ! ਜਿਸ ਪ੍ਰਮਾਤਮਾਂ ਦੇ ਹੁਕਮ ਅੰਦਰ ਇਹ ਜੀਵ ਵੇਖਦਾ ਤੇ ਸਭ ਕੰਮਾਂ ਵਿਚ ਵਿਚਰਦਾ ਭਾਵ ਪ੍ਰਵਿਰਤ ਹੁੰਦਾ ਹੈ, ਓਹ ਤਾਕੋ ਤਾਕੁ = ਏਕੋ ਏਕ ਹੈ ।

ਅਥਵਾ :-ਹੇ ਪਿਆਰੇ ! ਉਸ ਇਕ ਵਲ ਤੂੰ ਤਾਕੋ=ਤੱਕਣਾ ਕਰ । ਅਥਵਾ :-ਤਿਸ= ਵਲ ਤਾਕ=ਤੱਕਣਾ ਕਰ ॥ ੨ ॥

## ਪਉੜੀ ॥

ਪ੍ਰਸ਼ਨ-ਜੋ ਮਾਇਆ ਧਾਰੀ ਪੁਰਖ ਵਿਸ਼ਿਆਂ ਵਿਚ ਫ਼ਸ ਕੇ ਨਾਮ ਨਹੀਂ ਜਪਦੇ ਅੰਤ ਨੂੰ ਉਹਨਾਂ ਦਾ ਕੀ ਹਾਲ ਹੁੰਦਾ ਹੈ? ਗੁਰ ਉੱਤਰ-

**ਆਪੀਨੈ੍ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥**

(ਅੰਨਵੇ ਤੁਕਾਂ ਦਾ ਖਿਆਲ ਰੱਖਣਾ)

ਵਡਾ ਦੁਨੀਆਂ ਵਾਲਾ ਹੋ ਕੇ, ਆਪਣੇ ਮਾਇਆਵਕੀ ਭੋਗਾਂ ਨੂੰ ਭੋਗ ਕੇ ਜਦ ਇਸ ਜੀਵ ਦਾ ਭਉਰੁ=ਰੂਹ ਪ੍ਰਾਨਾਂ ਰੂਪ ਘੋੜੇ ਪਰ ਚੜ੍ਹਕੇ ਇਸ ਦੁਨੀਆਂ ਤੋਂ ਸਿਧਾਇਆ=ਤੁਰ ਪਿਆ ਤਾਂ ਇਸ ਦੇ ਗਲ ਸੰਗਲ ਘਤਿ=ਪਾਕੇ ਚਲਾਇਆ=ਲਿਜਾਇਆ ਜਾਂਦਾ ਹੈ ।

ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ ॥
[ਵਡਹੰਸ ਮ: ੧ ਪੰਨਾ ੫੭੯

ਤਥਾ-ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥
[ਆਸਾ ਮ: ੧ ਪਟੀ ਪੰਨਾ ੪੩੨

ਤਥਾ-ਭਾਈ ਗੁਰਦਾਸ ਜੀ ਨੇ ਵਾਰ ੨੧ ਪਉੜੀ ੧੪ ਵਿਚ ਲਿਖਿਆ ਹੈ-
ਉਚੇ ਮਹਲ ਉਸਾਰ ਵਿਛਾਇ ਵਿਛਾਵਣੇ। ਵਡੇ ਦੁਨੀਆਂ ਦਾਰ ਨਾਉ ਗਣਾਵਣੇ।
ਕਰਿ ਗੜ ਕੋਟ ਹਜਾਰ ਰਾਜ ਕਮਾਵਣੇ। ਲਖ ਲਖ ਮਨਸਬਦਾਰ ਵਜਹੁ ਵਧਾਵਣੇ।
ਪੂਰ ਭਰੇ ਅਹੰਕਾਰ ਆਵਣ ਜਾਵਣੇ। ਤਿਤ ਸਚੇ ਦਰਬਾਰ ਖਰੇ ਡਰਾਵਣੇ।
ਪਿਛੋਂ ਸਰੀਰ ਭਸ+ਮੜਿ=ਸੁਆਹ ਦੀ ਢੇਰੀ ਹੋ ਜਾਂਦਾ ਹੈ।

**ਅਗੈ ਕਰਣੀ ਕੀਰਤਿ ਵਾਚੀਐ**

ਅਗੈ=ਪ੍ਰਲੋਕ ਵਿਚ ਕਰਣੀ ਅਨੁਸਾਰ ਕੀਰਤੀ ਵਾਚੀ ਜਾਂਦੀ ਹੈ।

**ਬਹਿ ਲੇਖਾ ਕਰਿ ਸਮਝਾਇਆ ॥**

ਧਰਮ ਰਾਜਾ ਬਹਾ ਕੇ ਚੰਗੀ ਤਰ੍ਹਾਂ ਲੇਖਾ ਕਰਕੇ ਸਮਝਉਂਦਾ ਹੈ ਕਿ ਤੇਰੇ ਕਰਮਾਂ ਦਾ ਫਲ ਇਹ ਤੈਨੂੰ ਜ਼ਰੂਰ ਭੋਗਣਾ ਪਏਗਾ।

**ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥**

ਭੈੜੇ ਕਰਮ ਕਰਨ ਵਾਲਿਆਂ ਨੂੰ, ਜਿਸ ਵੇਲੇ ਚੋਟਾਂ ਪਉਦੀਈ=ਪੈਂਦੀਆਂ ਹਨ ਤਾਂ

ਭਜ ਕੇ ਲੁਕਣ ਲਈ ਕੋਈ ਜਗ੍ਹਾ ਪ੍ਰਾਪਤ ਨਹੀਂ ਹੁੰਦੀ।

ਜਿਸ ਵੇਲੇ ਭੁਬਾਂ ਮਾਰ ਕੇ ਰੋਂਦਾ ਹੈ ਤਾਂ ਜਮਦੂਤ ਆਖਦੇ ਹਨ, ਤੇਰੇ ਰੂਆਇਆ=ਰੋਣੇ ਨੂੰ ਹੁਣ ਅਸੀਂ ਕੀ ਸੁਣੀਏ। ਹੁਣ ਤਾਂ ਕੀਤੇ ਕਰਮਾਂ ਦਾ ਫਲ ਭੋਗਣਾ ਕਰ।

ਅਥਵਾ :-ਹੇ ਪੁਰਸ਼ਾ! ਹੁਣ ਪਰਮੇਸ਼ਰ ਦੇ ਨਾਮ ਨੂੰ ਤੂੰ ਸੁਣ ਲੈ, ਜੇ ਇਕਾਗਰ ਚਿਤ ਹੋ ਕੇ ਨਾ ਸੁਣੇਂਗਾ ਤਾਂ ਕੀ ਹੋਵੇਗਾ? ਕਿ ਰੂਆਇਆ=ਰੋਣੇ ਵਿਚ ਹੀ ਆਵੇਂਗਾ।

ਅਥਵਾ :-ਮਾਰ ਤੋਂ ਬਚਣ ਲਈ ਇਹ ਜੀਵ ਦੋ ਹੱਥ ਜੋੜ ਕੇ ਬੇਨਤੀ ਕਰਦਾ ਹੈ ਕਿ ਹੁਣ ਮੈਨੂੰ ਛਡ ਦਿਓ ਮੈਂ ਫੇਰ ਨਹੀਂ ਕਰਾਂਗਾ ਤਾਂ ਜਮਦੂਤ ਅਗੋਂ ਇਸ ਤਰ੍ਹਾਂ ਆਖਦੇ ਹਨ ਹੁਣ ਤੇਰੇ ਰੂਆਇਆ= ਬਚਨਾਂ ਨੂੰ ਭਲਾ ਕੌਣ ਸੁਣਦਾ ਹੈ।

## ਮਨਿ ਅੰਧੈ ਜਨਮੁ ਗਵਾਇਆ ॥ ੩ ॥

ਇਸ ਅੰਧੇ ਮਨਿ=ਜੀਵ ਨੇ ਮਨੌਤੀਆਂ ਵਿਖੇ ਲਗ ਕੇ ਆਪਣੇ ਅਮੋਲਕ ਮਨੁਖਾ ਜਨਮ ਨੂੰ ਨਿਸਫਲ ਹੀ ਗਵਾ ਲਿਆ ਹੈ।

## ਸਲੋਕ ਮਹਲਾ ੧ ॥

ਪ੍ਰਸ਼ਨ-ਇਹ ਸਾਰਾ ਪ੍ਰਪੰਚ ਭੈ ਤੋਂ ਰਹਿਤ ਹੈ ਕਿ ਭੈ ਦੇ ਸਹਿਤ ਹੈ?

ਸਤਿਗੁਰ ਦੇਵ ਜੀ ਆਖਦੇ ਹਨ, ਹੇ ਸ਼ੇਖ ਬ੍ਰਹਮ! ਸਭ ਪਰਮੇਸ਼ਰ ਦੇ ਖੌਫ ਵਿਚ ਹਨ।

## ਭੈ ਵਿਚਿ ਪਵਣੁ ਵਹੈ ਸਦਵਾਉ ॥

ਪਹਿਲਾ ਅਰਥ

ਸਦਵਾਉ=ਸਦਗਤੀ* ਵਾਲੀ ਪੌਣ ਉਸ ਪਰਮੇਸ਼ਰ ਦੇ ਭੈ ਵਿਚ ਵਹੈ=ਚੱਲ ਰਹੀ ਹੈ।

### ਦੂਸਰਾ ਅਰਥ-

ਸਦਵਾਉ=ਝਾਜੂ=ਹਨੇਰੀ ਤੇ ਪੌਣ ਦੋਨੋਂ ਉਸ ਦੇ ਭੈ ਵਿਚ ਚੱਲ ਰਹੇ ਹਨ।

### ਤੀਸਰਾ ਅਰਥ-

ਸਦਵਾਉ=ਪ੍ਰਗਟ ਹੀ ਪਵਨ ਦੇਵਤਾ ਓਸ ਪਰਮੇਸ਼ਰ ਦੇ ਭੈ ਵਿਚ ਚੱਲ ਰਿਹਾ ਹੈ†।

---

*ਹਮੇਸ਼ਾਂ ਚੰਗੀ ਚਾਲ ਚੱਲਣ ਵਾਲੀ।

†ਪ੍ਰਮਾਣ-

ਪਉਣੁ ਪਾਨੀ ਬੈਸੰਤਰੋ ਹੁਕਮਿ ਕਰਹਿ ਭਗਤੀ ॥
ਏਨਾ ਨੋ ਭਉ ਅਗਲਾ ਪੂਰੀ ਬਣਤ ਬਣਤੀ ॥

[ਰਾਮਕਲੀ ਵਾਰ ਸ: ਤੀਜਾ ਪੰਨਾ ੯੫੮

## ਚੌਥਾ ਅਰਥ –

ਸਦ = ਹਮੇਸ਼ਾਂ ਵਾਯੂ ਤੇ ਪਵਣੁ = ਸਵਾਸ ਪਰਮਾਤਮਾ ਦੇ ਖੌਫ ਵਿਚ ਚਲ ਰਹੇ ਹਨ।

**ਭੈ ਵਿਚਿ ਚਲਹਿ ਲਖ ਦਰੀਆਉ ॥**

ਪ੍ਰਤੱਖ ਲੱਖਾਂ ਦਰਿਆਉ ਪਰਮੇਸ਼ਰ ਦੇ ਖੌਫ ਵਿਚ ਵਗ ਰਹੇ ਹਨ।

**ਭੈ ਵਿਚਿ ਅਗਨਿ ਕਢੈ ਵੇਗਾਰਿ ॥**

ਦੇਵਤਿਆਂ ਨੂੰ ਅਹੂਤੀਆਂ ਪਹੁੰਚਾਉਣੀਆਂ ਯਾ ਭੋਜਨ ਆਦਿ ਪਕਾਵਣਾ ਰੂਪ ਵਿਗਾਰ ਦੇ ਕੱਢਣ ਵਾਲਾ ਜੋ ਅਗਨ ਦੇਵਤਾ ਹੈ ਓਹ ਵੀ ਪਰਮਾਤਮਾ ਦੇ ਖੌਫ ਵਿਚ ਹੈ।

**ਭੈ ਵਿਚਿ ਧਰਤੀ ਦਬੀ ਭਾਰਿ ॥**

ਧਰਤੀ ਵੀ ਪਰਮੇਸ਼ਰ ਦੇ ਖੌਫ ਰੂਪੀ ਭਾਰ ਵਿਚ ਦਬੀ ਹੋਈ ਹੈ।

**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥**

ਸਭ ਦੇਵਤਿਆਂ ਦਾ ਰਾਜਾ ਇੰਦਰ ਸਿਰ ਪਰਨੇ ਹੋ ਕੇ ਪਰਮੇਸ਼ਰ ਦੇ ਖੌਫ ਵਿਚ ਫਿਰਦਾ ਹੈ। ਸਿਰ ਪਰਨੇ ਉਸ ਨੂੰ ਕਹਿੰਦੇ ਹਨ ਕਿ ਇਹ ਕੰਮ ਜ਼ਰੂਰ ਕਰਨਾ ਹੈ।

ਅਥਵਾ :–ਇੰਦੁ = ਬੱਦਲ ਵੀ ਸਿਰ ਪਰਨੇ ਹੋ ਕੇ ਉਸ ਦੇ ਖੌਫ ਵਿਚ ਫਿਰਦਾ ਹੈ ਅਤੇ ਇੰਦਰ, ਸਿਰ ਭਾਰਿ=ਕਪਾਲੀ ਆਸਣ ਲਗਾ ਕੇ ਉਸ ਦੇ ਖੌਫ ਵਿਚ ਫਿਰਦਾ ਹੈ।

**ਭੈ ਵਿਚਿ ਰਾਜਾ ਧਰਮ ਦੁਆਰੁ ॥**

ਕਰਮਾਂ ਅਨੁਸਾਰ ਹਿਸਾਬ ਕਰਨ ਵਾਲਾ ਧਰਮ ਰਾਜਾ ਵੀ ਪ੍ਰਲੋਕ ਦੁਆਰੇ ਵਿਚ ਪਰਮੇਸ਼ਰ ਦੇ ਭੈ ਵਿਚ ਹੈ।

**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**

ਸੂਰਜ ਵੀ ਪਰਮੇਸ਼ਰ ਦੇ ਖੌਫ ਵਿਚ ਹੈ, ਚੰਦਰਮਾਂ ਭੀ ਉਸ ਦੇ ਡਰ ਵਿਚ ਹੈ।

ਯਥਾ–ਭੈ ਆਦਸਯ ਅਗਨੀਸ ਤਪਤੀ ਭੈਆਤ ਤਪਤ਼ੀ ਸੂਰਯ:।
ਭੈ ਆਦ੍ਰਿਸਚ ਵਾਯੂਸਚ ਮ੍ਰਿਤਯੂਰ ਧਾਵਤੀ ਪੰਚਮ:।
[ਕਠ ਉਪਨਿਸ਼ਦ ਸੂਤ੍ਰ ੩, ਵਲੀ ੩

ਅਰਥ–ਜਿਸ ਦੇ ਭੈ ਨਾਲ ਅਗਨੀ ਤਪ ਰਹੀ ਹੈ, ਭੈ ਨਾਲ ਸੂਰਜ ਤਪ ਰਿਹਾ ਹੈ। ਜਿਸ ਦੇ ਭੈ ਵਿਚ ਇੰਦਰ ਅਤੇ ਹਵਾ ਹੈ, ਜਿਸ ਦੇ ਭੈ ਵਿਚ ਜਮ, ਇਹ ਪੰਜੇ ਉਸ ਦੇ ਭੈ ਵਿਚ ਦੌੜਦੇ ਹਨ।

ਯਥਾ–ਡਰਪੈ ਧਰਤਿ ਅਕਾਸੁ ਨਖਤ੍ਰਾ ਸਿਰ ਊਪਰਿ ਅਮਰੁ ਕਰਾਰਾ ॥
ਪਉਣ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ ॥
[ਮਾਰੂ ਮਹਲਾ ੫ ਪੰਨਾ ੯੯੯

## ਕੋਹ ਕਰੋੜੀ ਚਲਤ ਨ ਅੰਤੁ ॥

ਸੂਰਜ ਅਤੇ ਚੰਦਰਮਾਂ ਉਸ ਦੀ ਆਗਿਆ ਅਨੁਸਾਰ ਕਈ ਕ੍ਰੋੜਾਂ ਕੋਹ ਚੱਲਦੇ ਹਨ ਜਿਨ੍ਹਾਂ ਕੋਹਾਂ ਦੀ ਗਿਣਤੀ ਦਾ ਕੋਈ ਅੰਤ ਆਂਵਦਾ ਨਹੀਂ।

ਯਥਾ-ਸੂਰਜ ਚੰਦੁ ਸਿਰਜਿਅਨੁ ਅਹਿਨਿਸਿ ਚਲਤੁ ਵੀਚਾਰੋ ॥

[ਵਡਹੰਸ ਪੰਨਾ ੫੮੦

## ਭੈ ਵਿਚਿ ਸਿਧ ਬੁਧ ਸੁਰ ਨਾਥ ॥

ਚੌਰਾਸੀ ਸਿਧ ਤੇ ਬੁਧੀਵਾਨ ਅਥਵਾ :-ਬੁਧ ਆਦਿਕ ਨੌਂ ਗ੍ਰਹਿ* ਸੁਰ=ਦੇਵਤੇ ਤੇਤੀ ਕਰੋੜ ਤੇ ਨੌਂ ਨਾਥ† ਸਭ ਉਸ ਦੇ ਖੌਫ ਵਿਚ ਹਨ। ਅਥਵਾ :-ਸੁਰ ਨਾਥ=ਦੇਵਤਿਆਂ ਦਾ ਸੁਆਮੀ ਇੰਦਰ ਯਾ ਬ੍ਰਹਸਪਤਿ, ਇਹ ਭੀ ਉਸ ਦੇ ਖੌਫ ਵਿਚ ਹੈ।

## ਭੈ ਵਿਚਿ ਆਡਾਣੇ ਆਕਾਸ ॥

ਆਕਾਸ਼ ਜੋ ਅਡਿਆ ਭਾਵ ਤਣਿਆਂ ਹੋਇਆ ਹੈ। ਅਥਵਾ :-ਆਡਾਣੇ=ਨਿਆਸਰਾ ਓਹ ਵੀ ਪਰਮੇਸ਼ਰ ਦੇ ਭੈ ਵਿਚ ਹੈ।

## ਭੈ ਵਿਚਿ ਜੋਧ ਮਹਾਬਲ ਸੂਰ ॥

### ਪਹਿਲਾ ਅਰਥ

ਜੋਧੇ, ਮਹਾਂ ਬਲੀ ਅਤੇ ਸੂਰਮੇ ਸਭ ਪਰਮੇਸ਼ਰ ਦੇ ਖੌਫ ਵਿਚ ਹਨ।

ਜੋਧਾ ਉਸ ਨੂੰ ਆਖਦੇ ਹਨ, ਜੋ ਇਕ ਨਾਲ ਇਕ ਲੜੇ।

ਮਹਾਂ ਬਲੀ ਉਸ ਨੂੰ ਆਖਦੇ ਹਨ ਜੋ ਦਸ ਹਜ਼ਾਰ ਨਾਲ ਇਕ ਲੜੇ।

ਸੂਰਮਾਂ ਉਸ਼ ਨੂੰ ਆਖਦੇ ਹਨ ਜੋ ਅਨੇਕਾਂ ਨਾਲ ਇਕ ਲੜੇ।

### ਦੂਸਰਾ ਅਰਥ

ਜੋਧੇ-ਜਿਨ੍ਹਾਂ ਨੇ ਇਕ ਸਰੀਰ ਨੂੰ ਵਸੀਕਾਰ ਕੀਤਾ ਹੈ।

ਮਹਾਂਬਲੀ-ਜਿਨ੍ਹਾਂ ਨੇ ਦਸ ਇੰਦ੍ਰੀਆਂ ਨੂੰ ਵਸੀਕਾਰ ਕੀਤਾ ਹੈ।

ਸੂਰਮਾਂ-ਜਿਨ੍ਹਾਂ ਨੇ ਮਨ ਦੀਆਂ ਅਨੇਕ ਵਾਸ਼ਨਾਂ ਰੋਕੀਆਂ ਹਨ, ਇਹ ਸਭ ਉਸ ਦੇ ਖੌਫ ਵਿਚ ਹਨ।

---

*ਰਵਿ, ਸੋਮ, ਮੰਗਲ, ਬੁਧ, ਵੀਰ, ਸ਼ੁਕ੍ਰ, ਸ਼ਨੀ, ਰਾਹੂ, ਕੇਤੂ।

†੧ ਗੋਰਖ, ੨ ਮਛਿੰਦਰ, ੩ ਚਰਪਟ, ੪ ਮੰਗਲ, ੫ ਚੰਬਾ, ੬ ਘੁਘੂ ਨਾਥ, ੭ ਭਰਥਰੀ, ੮ ਗੋਪੀ ਨਾਥ, ੯ ਈਸ਼ਰ ਨਾਥ।

## ਤੀਸਰਾ ਅਰਥ—

ਜੋਧੇ—ਜਿਨ੍ਹਾਂ ਨੇ ਪਰਮੇਸ਼ਰ ਨਾਮ ਨੂੰ ਸ੍ਰਵਣ ਕੀਤਾ ਹੈ।

ਮਹਾਂਬਲੀ—ਜਿਨ੍ਹਾਂ ਨੇ ਨਾਮ ਨੂੰ ਮੰਨਣ ਕੀਤਾ ਹੈ।

ਸੂਰਮਾ—ਜਿਨ੍ਹਾਂ ਨੇ ਨਿਧਿਆਸਨ ਕੀਤਾ ਹੈ। ਇਹ ਸਭ ਉਸ ਦੇ ਖੌਫ ਵਿਚ ਹਨ।

## ਭੈ ਵਿਚਿ ਆਵਹਿ ਜਾਵਹਿ ਪੂਰ ॥

ਪੂਰਾਂ ਦੇ ਪੂਰ ਭਾਵ ਸਾਰੇ ਜੀਵ ਪਰਮੇਸ਼ਰ ਦੇ ਖੌਫ ਵਿਚ ਆਉਂਦੇ ਹਨ ਭਾਵ ਜੰਮਦੇ ਮਰਦੇ ਹਨ।

## ਸਗਲਿਆ ਭਉ ਲਿਖਿਆ ਸਿਰਿ ਲੇਖੁ ॥

ਸਾਰਿਆਂ ਜੀਵਾਂ ਦੇ ਮੱਥੇ ਉਪਰ ਖੌਫ ਦਾ ਲੇਖ ਲਿਖਿਆ ਹੋਇਆ ਹੈ।

ਪੁਨਾ—ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਕਿ ਕੋਈ ਖੌਫ ਤੋਂ ਰਹਿਤ ਭੀ ਹੈ ? **ਤਾਂ ਸਤਿਗੁਰ** ਦੇਵ ਜੀ ਆਖਦੇ ਹਨ—

## ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥ ੧ ॥

ਇਕ ਨਿਰੰਕਾਰ ਸੱਚਾ ਅਕਾਲ ਪੁਰਖ ਖੌਫ ਤੋਂ ਰਹਿਤ ਹੈ*। ਅਥਵਾ :—ਹੇ ਸ਼ੇਖ ਬ੍ਰਹਮ! ਜੇ ਤੈਨੂੰ ਭੀ ਖੌਫ ਤੋਂ ਰਹਿਤ ਹੋਣ ਦੀ ਇੱਛਾ ਹੈ ਤਾਂ ਤੂੰ ਵੀ ਉਸ ਇਕ ਨਿਰੰਕਾਰ ਦੇ ਨਾਮ ਨੂੰ ਜਪਣਾ ਕਰ।

ਯਥਾ—ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥

[ਮਾਰੂ ਮਹਲਾ ੫ ਪੰਨਾ ੧੦੦੦

## ਮਃ ੧ ॥ ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥

(ਪਹਿਲੀ ਗੱਲ ਨੂੰ ਦ੍ਰਿੜ ਕਰਦੇ ਹੋਏ ਜਗਤ ਦੀ ਬਚਿੱਤ੍ਰਤਾ ਕਹਿ ਕੇ ਉਸ ਦੀ ਅਨਿਤਤਾ ਦਿਖਾਉਂਦੇ ਹਨ) ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਹੇ ਸ਼ੇਖ ਬ੍ਰਹਮ! ਓਹ ਨਿਰੰਕਾਰ ਅਕਾਲ ਪੁਰਖ ਖੌਫ ਤੋਂ ਰਹਿਤ ਹੈ।

---

*ਯਥਾ—ਭੈ ਵਿਚ ਧਰਤ ਅਗਾਸ ਹੈ ਨਿਰਾਧਾਰ ਭੈ ਭਾਰ ਧਰਾਯਾ ॥
ਪਉਣ ਪਾਣੀ ਬੈਸੰਤਰੋ ਭੈ ਵਿਚਿ ਰਖੈ ਮੇਲ ਮਿਲਾਯਾ ॥
ਪਾਣੀ ਅੰਦਰ ਧਰਤਿ ਧਰ ਵਿਣ ਥੰਮਾ ਆਗਾਸ ਰਹਾਯਾ ॥
ਕਾਠੈ ਅੰਦਰ ਅਗਨਿ ਧਰ ਕਰ ਪ੍ਰਫੁਲਤ ਸੁਫਲ ਫਲਾਯਾ ॥
ਨਵੀ ਦੁਆਰੀ ਪਵਣ ਧਰ ਭੈ ਵਿਚ ਸੂਰਜ ਚੰਦ ਚਲਾਯਾ ॥
ਨਿਰਭਉ ਆਪ ਨਿਰੰਜਨ ਰਾਯਾ ॥ ੫ ॥ [ਭਾਈ ਗੁਰਦਾਸ ਵਾਰ ੧੯

ਉਸ ਤੋਂ ਭਿੰਨ ਹੋਰ ਕਿਤਨੇ ਹੀ ਰਾਮ ਚੰਦ ਤੋਂ ਆਦਿ ਲੈ ਕੇ ਜਿਹੜੇ ਅਵਤਾਰ ਹਨ, ਓਹ ਸਭ ਰਵਾਲ ਰੂਪ ਭਾਵ ਖੌਫ ਸਹਿਤ ਹਨ, ਕਿਉਂਕਿ ਲਛਮਨ ੧੨ ਸਾਲ ਬਨਬਾਸ ਵਿਖੇ ਧਨੁਖ ਬਾਣ ਲੈ ਕੇ ਸ੍ਰੀ ਰਾਮ ਚੰਦਰ ਜੀ ਦੇ ਪਾਸ ਪਹਿਰੇ ਤੇ ਖੜਾ ਰਿਹਾ ਹੈ। ਅਥਵਾ :-ਉਸ ਈਸ਼ਵਰ ਦੇ ਦਰਬਾਰ ਵਿਚ ਰਾਮ ਚੰਦਰ ਆਦਿ ਅਵਤਾਰ ਰਵਾਲ=ਧੂੜ ਮੇਲਣ ਵਾਲੇ ਭਾਵ ਝਾੜੂ ਫੇਰਨ ਵਾਲੇ ਹਨ।

ਯਥਾ-ਸ੍ਰੀ ਦਸਮ ਗੁਰੂ ਗਰੰਥ ਸਾਹਿਬ ਜੀ ਵਿਚ ਲਿਖਿਆ ਹੈ-

'ਕਿਤੇ ਰਾਮ ਬਾਰ ਬੁਹਾਰ ॥'

ਅਥਵਾ-ਇਕ ਰਾਮ ਨਿਰੰਕਾਰ ਨਿਰਭਉ ਇਸਥਿਤ ਹੈ! ਹੋਰ ਕਿਤਨੇ ਹੀ ਜੀਵ ਰਵਾਲ= ਧੂੜ ਰੂਪ ਭਾਵ ਤੁਛ ਹਨ, ਕਿਉਂਕਿ ਉਹ ਆਪਣੇ ਉਦਰ ਪੂਰਨੇ ਲਈ ਸਚਾਈ ਤੋਂ ਬਿਨਾਂ ਹੋ ਕੇ ਅਵਤਾਰਾਂ ਦੇ ਸਵਾਂਗ ਧਾਰ ਕੇ ਰਾਸ ਪਾਉਂਦੇ ਹਨ।

## ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ ॥

ਭਾਗਵਤ ਵਿਖੇ ਕਿਤਨੀਆ ਹੀ ਕੰਨ-ਕ੍ਰਿਸ਼ਨ ਦੇਵ ਜੀ ਦੀਆਂ ਕਹਾਣੀਆਂ ਲਿਖੀਆਂ ਹਨ। ਅਥਵਾ :-ਕਿਤਨੇ ਹੀ ਰਾਸਾਂ ਪਾ ਕੇ ਕਹਾਣੀਆਂ ਦੇ ਕੰਨ=ਕਰਨ ਵਾਲੇ ਹਨ ਕਿਤਨੇ ਹੀ ਬੇਦ ਹਨ ਅਤੇ ਕਿਤਨੇ ਹੀ ਉਹਦਾਂ ਬੇਦਾਂ ਦੇ ਵਿਚਾਰਨ ਵਾਲੇ ਹਨ।

## ਕੇਤੇ ਨਚਹਿ ਮੰਗਤੇ

ਔਰ ਕਿਤਨੇ ਮੰਗਤੇ ਲੋਕ ਨੱਚਦੇ ਹਨ।

## ਗਿੜਿ ਮੁੜਿ ਪੂਰਹਿ ਤਾਲ ॥

ਮੁੜਕੇ ਗਿੜਿ=ਡਿਗ ਪੈਂਦੇ ਹਨ, ਤਾਲਾਂ ਨੂੰ ਪੂਰਾ ਕਰਨ ਵਾਸਤੇ।

## ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥

ਬਾਜਾਰੀ=ਮਸ਼ਕਰੇ ਬਾਜ਼ਾਰਾਂ ਵਿਚ ਆ ਕੇ ਬਾਜਾਰ=ਤਮਾਸ਼ਿਆਂ ਨੂੰ ਕੱਢਕੇ ਭਾਵ ਦਿਖਾਉਂਦੇ ਹਨ।

## ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥

ਦਸਰਥ ਤੇ ਹਰੀ ਚੰਦ ਆਦਿ ਰਾਜਿਆਂ ਦੇ ਅਤੇ ਤਾਰਾ ਆਦਿ ਰਾਣੀਆਂ ਦੇ ਪ੍ਰਸੰਗਾਂ ਨੂੰ ਗਾਇਨ ਕਰਦੇ ਹਨ।

ਅਥਵਾ :-ਰਾਜੇ ਰਾਣੀਆਂ ਦੇ ਸਾਂਗ ਧਾਰ ਕੇ ਕਈ ਤਰ੍ਹਾਂ ਦੇ ਟੱਪੇ ਭਾਵ ਗੌਣ ਗਾਉਂਦੇ ਹਨ ਅਤੇ ਕਈ ਤਰ੍ਹਾਂ ਦੇ ਆਲ ਪਤਾਲ=ਅਸਤ ਵਿਅਸਤ ਬਚਨ ਮੂੰਹ ਤੋਂ ਬੋਲਦੇ ਹਨ।

## ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥

ਲੱਖਾਂ ਟਕਿਆਂ ਦੇ ਮੁੰਦੜੇ=ਵਾਲੇ ਕੰਨਾਂ ਵਿਚ ਤੇ ਲੱਖਾਂ ਹੀ ਟਕਿਆਂ ਦੇ ਹਾਰ ਗਲ ਵਿਚ ਪਾਏ ਹੁੰਦੇ ਹਨ।

## ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਹੇ ਸ਼ੇਖ ਬ੍ਰਹਮ ! ਜਿਸ ਸਰੀਰ ਉਪਰ ਇਹ ਭੂਖਣ ਪਾਂਵਦੇ ਹਨ, ਓਹੋ ਸਰੀਰ ਅੰਤ ਨੂੰ ਛਾਰ = ਸੁਆਹ ਰੂਪ ਹੋ ਜਾਂਦਾ ਹੈ। (ਪੰਨਾ ੪੬੫)

## ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥

ਫਿਰ ਰਾਸ ਵਿਚ ਨਾਰਦ ਮੁਨੀ ਬਣ ਕੇ ਤਿਆਗ ਦੀਆਂ ਗੱਲਾਂ ਕਰਦੇ ਹਨ ਪੰਰ ਦਿਲ ਪਰਚਾਵੇ ਦੀਆਂ ਗੱਲਾਂ ਕਰਕੇ ਗਿਆਨ ਨਹੀਂ ਲਭਦਾ। ਉਸ ਅਸਲੀ ਗਿਆਨ ਦਾ ਕਥਨ ਕਰਨਾ ਸਾਰੁ=ਲੋਹੇ ਵਤ ਕਰੜਾ ਅਥਵਾ :-ਸਾਰੁ=ਸੁਵਰਨ ਵਤ ਬਰੀਕ ਭਾਵ ਸੂਖਮ ਹੈ।

ਪੁਨਾ-ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਫਿਰ ਬ੍ਰਹਮ ਗਿਆਨ ਦੀ ਪ੍ਰਾਪਤੀ ਕਿਵੇਂ ਹੋਵੇ ?

ਉੱਤਰ-

## ਕਰਮਿ ਮਿਲੈ ਤਾ ਪਾਈਐ

ਗੁਰਾਂ ਦੀ ਕਰਮਿ=ਅਨੁਗ੍ਰਹੁ ਮਿਲੇ ਤਾਂ ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ।

## ਹੋਰ ਹਿਕਮਤਿ ਹੁਕਮੁ ਖੁਆਰੁ ॥ ੨ ॥

ਹੋਰ ਹਿਕਮਤਿ=ਚਤੁਰਾਈ ਕਰਨੀ ਤੇ ਹੁਕਮ ਚਲਾਉਣੇ ਇਹ ਸਭ ਨੂੰ ਖੁਆਰ=ਖਰਾਬ ਕਰਨ ਵਾਲੇ ਹਨ।

## ਪਉੜੀ ॥ ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥

ਜੇ ਪਰਮਾਤਮਾ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਨਦਰੀ=ਪਰਮੇਸ਼ਰ ਰੂਪ ਸਤਿਗੁਰੂ ਪ੍ਰਾਪਤ ਹੁੰਦੇ ਹਨ।

ਯਥਾ-ਨਦਰਿ ਕਰੇ ਗੁਰ ਭੇਟੀਐ ਹਰਿ ਨਾਮੁ ਵਸੈ ਮਨਿ ਆਇ ॥

[ਮਲਾਰ ਮ: ੩ ਪੰਨਾ ੧੨੭੭

ਅਥਵਾ :-ਨਦਰੀ=ਨਜ਼ਰ ਵਾਲੇ ਜੋ ਸਤਿਗੁਰੂ ਹਨ ਭਾਵ ਜਿਨ੍ਹਾਂ ਦੀਆਂ ਗਿਆਨ ਵੈਰਾਗ ਰੂਪੀ ਅੱਖਾਂ ਹਨ ਓਹ ਪਾਏ ਜਾਂਦੇ ਹਨ।

## ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥

ਇਹ ਜੀਵ ਬਹੁਤ ਹੀ ਜਨਮਾਂ ਵਿਚ ਭਰਮਦਿਆਂ ਭਰਮਦਿਆਂ।

ਯਥਾ–ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥
[ਗਉੜੀ ਮਹਲਾ ੫ ਪੰਨਾ ੧੭੬

ਜਿਸ ਵੇਲੇ ਸਤਿਗੁਰਾਂ ਦੀ ਸ਼ਰਨ ਆਇਆ ਤਾਂ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਸਤਿਨਾਮੁ ਦਾ ਉਪਦੇਸ਼ ਸੁਨਾਉਣਾ ਕੀਤਾ।

## ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥

ਸਤਿਗੁਰਾਂ ਵਰਗਾ ਵੱਡਾ ਦਾਤਾ ਜਗਤ ਵਿਚ ਹੋਰ ਕੋਈ ਨਹੀਂ ਹੈ। ਹੇ ਸਬਾਇਆ= ਸਭਾ ਵਿਚ ਆਏ ਹੋਏ ਸਾਰੇ ਲੋਕੋ ! ਤੁਸੀਂ ਸੁਣਨਾ ਕਰੋ। ਅਥਵਾ :–ਹੇ ਸਾਰੇ ਲੋਕੋ ! ਤੁਸੀਂ ਸਾਰੇ ਸੁਣ ਲਓ।

## ਸਤਿਗੁਰਿ ਮਿਲਿਐ ਸਚੁ ਪਾਇਆ

ਜਿਨ੍ਹਾਂ ਨੇ ਸਤਿਗੁਰਾਂ ਨਾਲ ਮਿਲ ਕੇ ਸਚੁ=ਸੁਖ ਅਥਵਾ :–ਪਰਮਾਤਮਾ ਨੂੰ ਪਾਇਆ ਹੈ।

## ਜਿਨੀ ਵਿਚਹੁ ਆਪੁ ਗਵਾਇਆ ॥

ਤਿਨ੍ਹਾਂ ਪੁਰਸ਼ਾਂ ਨੇ ਆਪਣੇ ਹਿਰਦੇ 'ਚੋਂ ਆਪਾ ਭਾ=ਹੰਕਾਰ ਗਵਾ ਦਿਤਾ ਹੈ।

ਨੋਟ–ਜਿਨ ਤਿਨ ਦਾ ਆਪਸ ਵਿਚ ਸਬੰਧ ਹੋਣ ਕਰਕੇ ਜਿਨੀ ਦਾ ਅਰਥ ਤਿਨ ਕੀਤਾ ਹੈ।

ਅਥਵਾ :–ਜਿਨ੍ਹਾਂ ਨੇ ਸਤਿਗੁਰਾਂ ਨਾਲ ਮਿਲਕੇ ਆਪਣੇ ਹਿਰਦੇ 'ਚੋਂ ਆਪਾ ਭਾ ਹੰਕਾਰ ਗਵਾਇਆ ਹੈ ਤਿਨ੍ਹਾਂ ਨੇ ਸੱਚ ਸਰੂਪ ਪਰਮਾਤਮਾਂ ਨੂੰ ਪਾਇਆ ਹੈ।

## ਜਿਨਿ ਸਚੋ ਸਚੁ ਬੁਝਾਇਆ ॥ ੪ ॥

ਜਿਨ੍ਹਾਂ ਨੇ ਆਪਾ ਭਾ ਹੰਕਾਰ ਗਵਾ ਕੇ ਸੱਚ ਨੂੰ ਪਾਇਆ ਹੈ, ਉਹਨਾਂ ਪੁਰਸ਼ਾਂ ਨੇ ਸੱਚ ਹੀ ਸੱਚ ਨੂੰ ਸਾਰੇ ਬੁਝਾਇਆ=ਸਮਝਾਉਣਾ ਕੀਤਾ ਹੈ।

## ਸਲੋਕ ਮਹਲਾ ੧ ॥

ਪੁਨਾ–ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਹੇ ਪ੍ਰਭੋ ! ਹਿੰਦੂਆਂ ਦੇ ਮਤ ਵਿਚ ਜੋ ਰਾਸ ਪਾਉਂਦੇ ਹਨ, ਆਪ ਕਿਰਪਾ ਕਰ ਕੇ ਦਸੋ ਉਸ ਰਾਸ ਮੰਡਲ ਨੂੰ ਵੇਖਣਾ ਚਾਹੀਦਾ ਹੈ ਜਾਂ ਨਹੀਂ ? ਤਾਂ ਸਤਿਗੁਰ ਦੇਵ ਜੀ ਆਖਦੇ ਹਨ–ਹੇ ਸ਼ੇਖ ਬ੍ਰਹਮ ! ਬਾਹਜ ਰਾਸ ਮੰਡਲ ਨੂੰ ਕੀ ਦੇਖਣਾ ਹੈ, ਸਾਰਾ ਜਗਤ ਹੀ ਰਾਸ ਰੂਪ ਹੈ।

ਪ੍ਰਸ਼ਨ–ਸਾਰਾ ਜਗਤ ਕਿਵੇਂ ਰਾਸ ਰੂਪ ਹੈ, ਰਾਸ਼ ਵਿਚ ਤਾਂ ਗੋਪੀਆਂ ਗੁਆਲੇ ਹੁੰਦੇ ਹਨ ਸੰਸਾਰ ਰਾਸ ਵਿਚ ਗੋਪੀਆਂ ਗੁਆਲੇ ਕਿਹੜੇ ਹਨ ? ਉੱਤਰ–

## ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥

ਸਾਰੀਆਂ ਰਾਤ ਦਿਨ ਦੀਆਂ ਜਿਹੜੀਆ ੬੪ ਘੜੀਆਂ ਹਨ ਇਹ ਗੋਪੀਆਂ ਹਨ ਤੇ ਰਾਤ ਦਿਨ ਦੇ ਜਿਹੜੇ ਅੱਠ ਪਹਿਰ ਹਨ ਇਹ ਕੰਨ੍=ਕ੍ਰਿਸ਼ਨ ਜੀ ਦੇ ਨਾਲ ਗੁਆਲੇ ਹਨ।

ਅਥਵਾ :-ਇਹ ਗੁਆਲੇ ਕੰਨ੍=ਕੀਤੇ ਹਨ।

ਪੁਨਾ-ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਪ੍ਰਤੱਖ ਰਾਸ ਵਿਚ ਗੋਪੀਆਂ ਤੇ ਗੁਆਲੇ ਭੂਸ਼ਨ ਪਹਿਰਦੇ ਹਨ। ਇਸ ਤਰਫ ਜੋ ਆਪ ਨੇ ਘੜੀਆਂ ਰੂਪੀ ਗੋਪੀਆਂ ਤੇ ਪਹਿਰਾਂ ਰੂਪੀ ਗੁਆਲੇ ਕਹੇ ਹਨ ਇਨ੍ਹਾਂ ਨੇ ਕਿਹੜੇ ਭੂਸ਼ਨ ਪਹਿਰੇ ਹਨ?

ਗੁਰ ਉਤਰ-੧ ਚੇਤਰ, ਵੈਸਾਖ, ਜੇਠ, ਹਾੜ। ੨ ਸਾਵਣ, ਭਾਦਰੋਂ, ਅੱਸੂ, ਕੱਤਕ। ੩ ਮੱਘਰ, ਪੋਹ, ਮਾਘ, ਫੱਗਣ। ਸ਼ਾਸਤ੍ਰਾਂ ਵਿਚ ਇਹ ਤਿੰਨੇ ਚੁਮਾਸੇ ਕਥਨ ਕੀਤੇ ਹਨ।

## ਗਹਣੇ ਪਉਣੁ ਪਾਣੀ ਬੈਸੰਤਰੁ

ਘੜੀਆਂ ਰੂਪੀ ਗੋਪੀਆਂ ਤੇ ਪਹਿਰਾਂ ਰੂਪੀ ਗੁਆਲਿਆਂ ਨੇ ਪਹਿਲੇ ਚੁਮਾਸੇ (ਚੇਤਰ, ਵੈਸਾਖ, ਜੇਠ, ਹਾੜ ਵਿਚ) ਪਵਨ ਰੂਪੀ ਭੂਸ਼ਨਾਂ ਨੂੰ ਪਹਿਰਿਆ ਹੋਇਆ ਹੈ, ਕਿਉਂਕਿ ' ਚੁਮਾਸੇ ਵਿਚ ਹਵਾ ਸੁਖਦਾਈ ਲੱਗਦੀ ਹੈ। ਦੂਜੇ ਚੁਮਾਸੇ (ਸਾਵਣ, ਭਾਦਰੋਂ, ਅੱਸੂ, ਕੱਤਕ) ਵਿਚ ਪਾਣੀ ਰੂਪੀ ਭੂਸ਼ਨਾਂ ਨੂੰ ਪਹਿਰਿਆ ਹੋਇਆ ਹੈ, ਕਿਉਂਕਿ ਇਸ ਚੁਮਾਸੇ ਵਿਚ ਜਲ ਦੀ ਪ੍ਰਧਾਨਤਾ ਹੁੰਦੀ ਹੈ। ਤੀਜੇ ਚੁਮਾਸੇ (ਮੱਘਰ, ਪੋਹ, ਮਾਘ, ਫੱਗਣ ਵਿਚ) ਘੜੀਆਂ ਰੂਪੀ ਗੋਪੀਆਂ ਤੇ ਪਹਿਰਾਂ ਰੂਪੀ ਗੁਆਲਿਆਂ ਨੇ ਅਗਨੀ ਰੂਪੀ ਭੂਸ਼ਨਾਂ ਨੂੰ ਪਹਿਰਿਆ ਹੋਇਆ ਹੈ, ਕਿਉਂਕਿ ਇਸ ਚੁਮਾਸੇ ਵਿਚ ਬਹੁਤੀ ਠੰਢ ਹੋਣ ਕਰਕੇ ਅਗਨੀ ਸੁਖਦਾਇਕ ਲੱਗਦੀ ਹੈ।

ਪ੍ਰਸ਼ਨ-ਰਾਸ ਵਿਚ ਬਲਭੱਦ੍ਰ ਤੇ ਕ੍ਰਿਸ਼ਨ ਜੀ ਹੁੰਦੇ ਹਨ ਇਸ ਰਾਸ ਵਿਚ ਬਲਭੱਦ੍ਰ ਤੇ ਕ੍ਰਿਸ਼ਨ ਜੀ ਕੌਣ ਹਨ? ਗੁਰ ਉੱਤਰ-

## ਚੰਦੁ ਸੂਰਜੁ ਅਵਤਾਰ ॥

ਚੰਦ੍ਰਮਾਂ ਬਲਭੱਦ੍ਰ ਹੈ ਤੇ ਸੂਰਜ ਕ੍ਰਿਸ਼ਨ ਅਵਤਾਰ ਹੈ।

ਪ੍ਰਸ਼ਨ-ਪ੍ਰਤੱਖ ਰਾਸ ਵਿਚ ਗਊਆਂ ਹੁੰਦੀਆਂ ਹਨ ਇਸ ਰਾਸ ਵਿਚ ਗਊਆਂ ਕਿਹੜੀਆਂ ਹਨ?
ਗੁਰ ਉੱਤਰ-

## ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥

ਸਾਰੀ ਧਰਤੀ ਜੋ ਧਨ ਕਰ ਕੇ ਪੂਰਤ ਹੈ ਏਹੀ ਮਾਲੁ=ਗਊਆਂ ਹਨ।

ਪੁਨਾ-ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਇਹ ਜਗਤ ਰੂਪੀ ਰਾਸ ਫਿਰ ਸੱਚੀ ਹੋਵੇਗੀ?

ਗੁਰ ਉੱਤਰ-ਇਹ ਜਗਤ ਰੂਪੀ ਰਾਸ ਦੀ ਸਾਰੀ ਵਰਤਣ ਜੰਜਾਲ ਰੂਪ ਹੈ।

## ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥੧॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਹੇ ਸ਼ੇਖ ਬ੍ਰਹਮ ! ਉਸ ਪਰਮੇਸ਼ਰ ਦੀ ਪ੍ਰਾਪਤੀ ਦਾ ਮੁਖ ਸਾਧਨ ਜੋ ਬ੍ਰਹਮ ਗਿਆਨ ਹੈ ਉਸ ਤੋਂ ਬਿਨਾਂ ਜਗਤ ਵਿਚ ਜੀਵ ਸ਼ੁਭ ਗੁਣਾਂ ਰੂਪੀ ਧਨ ਨੂੰ ਮੁਸੈ=ਲੁਟਾਈ ਜਾ ਰਿਹਾ ਹੈ। ਇਸੀ ਤੇ ਜਮ ਜੋ ਹੈ ਕਾਲ ਦੇ ਕਰਣ ਵਾਲਾ ਓਹ ਇਸ ਨੂੰ ਖਾ ਗਿਆ ਹੈ।

ਅਥਵਾ :–ਸਰੂਪ ਗਿਆਨ ਤੋਂ ਬਿਨਾਂ, ਇਹ ਸ੍ਰਿਸ਼ਟੀ ਮੁਸੈ=ਠੱਗੀ ਜਾ ਰਹੀ ਹੈ ਇਸ ਤੇ ਜਮ-ਕਾਲ ਇਸ ਨੂੰ ਖਾਈ ਜਾਂਦਾ ਹੈ।

ਯਥਾ–ਮਰਿ ਜੰਮੈ ਵਾਰੋ ਵਾਰਾ ਵਧਹਿ ਬਿਕਾਰਾ ਗਿਆਨ ਵਿਹੂਣੀ **ਮੂਠੀ**।

[ਵਡਹੰਸ ਪੰਨਾ ੫੮੩

## ਦੂਜਾ ਅਰਥ

ਘੜੀਆ ਸਭੇ ਗੋਪੀਆ

ਸਮ ਦਮ ਆਦੀ ਸਾਧਨਾਂ ਨਾਲ ਸਾਰੀਆਂ ਗੋਪੀਆਂ=ਇੰਦ੍ਰੀਆਂ ਨੂੰ ਜਿਨ੍ਹਾਂ ਨੇ ਘੜੀਆ=ਘੜਨਾ ਭਾਵ ਵਸ ਕੀਤਾ ਹੈ।

ਪਹਿਰ ਕੰਨ੍ ਗੋਪਾਲ ॥

ਗੋਪਾਲ=ਪਰਮਾਤਮਾ ਨੂੰ ਆਪਣਾ ਪਹਿਰੇਦਾਰ ਖੜਾ ਕੰਨ੍=ਕੀਤਾ ਹੈ।

ਗਹਣੇ ਪਉਣੁ ਪਾਣੀ ਬੈਸੰਤਰੁ

ਪਉਣ=ਸਮਤਾ, ਪਾਣੀ=ਸ਼ਾਂਤੀ, ਬੈਸੰਤਰ=ਪ੍ਰਕਾਸ਼ਤ ਇਨ੍ਹਾਂ ਨੂੰ ਗਹਿਣੇ=ਗ੍ਰਹਿਣ ਕੀਤਾ ਹੈ।

ਚੰਦੁ ਸੂਰਜੁ ਅਵਤਾਰ ॥

ਚੰਦਰਮਾਂ=ਵੈਰਾਗ, ਸੂਰਜ=ਬਿਬੇਕ ਨੇ ਉਨ੍ਹਾਂ ਦੇ ਅੰਦਰ ਅਵਤਾਰ=ਉਤਰਨਾ ਕੀਤਾ ਹੈ।

ਸਗਲੀ ਧਰਤੀ

ਜਿਸ ਪਰਮਾਤਮਾ ਨੇ ਸਾਹੀ ਤੀ=ਤੀਆ=ਮਾਇਆ ਧਾਰਨ ਕੀਤੀ ਹੈ, ਓਹ ਪਰਮਾਤਮਾ ਉਹਨਾਂ ਗੁਰਮੁਖਾਂ ਨੂੰ ਪ੍ਰਾਪਤ ਹੋਇਆ ਹੈ।

ਮਾਲੁ ਧਨੁ ਵਰਤਣਿ ਸਰਬ ਜੰਜਾਲ ॥

ਮਾਲ ਧਨ ਵਾਲੀ ਸਾਰੀ ਸੰਸਾਰ ਵਰਤਣ ਨੂੰ ਉਹਨਾਂ ਨੇ ਜੰਜਾਲ ਰੂਪ ਨਿਸ਼ਚੇ ਕੀਤਾ ਹੈ।

ਨਾਨਕ ਮੁਸੈ ਗਿਆਨ

ਗਿਆਨ ਦੁਆਰਾ ਉਹਨਾਂ ਨੇ ਆਤਮ ਅਨੰਦ ਨੂੰ ਮੁਸੈ=ਲੁਟਣਾ ਕੀਤਾ ਹੈ।

ਵਿਹੂਣੀ ਖਾਇ ਗਇਆ ਜਮਕਾਲੁ ॥

ਜਿਹੜੇ ਪੁਰਸ਼ ਗਿਆਨ ਤੋਂ ਵਿਹੂਣੀ=ਰਹਿਤ ਹੈਂ ਉਨ੍ਹਾਂ ਨੂੰ ਜਮਕਾਲ ਖਾ ਗਿਆ ਹੈ ॥੧॥

## ਮਹਲਾ ੧ ॥

ਉਲਟੀਆਂ ਗੱਲਾਂ ਬਾਤਾਂ ਹੋਣ ਕਰਕੇ ਬਾਹਜ ਰਾਸ ਨਹੀਂ ਵੇਖਣੀ ਚਾਹੀਦੀ। ਸ਼ੇਖ ਬ੍ਰਹਮ ਨੇ ਪੁਛਿਆ–ਕਿਹੜੀਆਂ ਉਲਟ ਗੱਲਾਂ ਹੁੰਦੀਆਂ ਹਨ?
ਗੁਰ ਉੱਤਰ–

## ਵਾਇਨਿ ਚੇਲੇ ਨਚਨਿ ਗੁਰ ॥

ਗੁਰ=ਪੂਜਨੀਕ ਜੋ ਕ੍ਰਿਸ਼ਨ ਜੀ ਹਨ, ਓਹ ਤਾਂ ਨੱਚਦੇ ਹਨ। ਚੇਲੇ ਜਿਹੜੇ ਹਨ ਓਹ ਦੁਕੜ ਆਦਿਕ ਵਾਜਿਆਂ ਨੂੰ ਵਜਾਉਂਦੇ ਹਨ।

ਯਥਾ–ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ੩੦ ਪਉੜੀ ਵਿਚ ਲਿਖਿਆ ਹੈ–

ਚੇਲੈ ਸਾਜ ਵਜਾਇੰਦੇ, ਨਚਨ ਗੁਰੂ ਬਹੁਤ ਬਿਧਿ ਭਾਈ।
ਸੇਵਕ ਬੈਠਨ ਘਰਾਂ ਵਿਚ, ਗੁਰ ਉਠ ਘਰੀ ਤਿਨਾੜੇ ਜਾਈ।

## ਪੈਰ ਹਲਾਇਨਿ੍ ਫੇਰਨਿ੍ ਸਿਰ ॥

ਨਿਰਤਕਾਰੀ ਵੇਲੇ ਕ੍ਰਿਸ਼ਨ ਜੀ ਪੈਰਾਂ ਨੂੰ ਹਿਲਾਉਂਦੇ ਤੇ ਸਿਰ ਨੂੰ ਫੇਰਦੇ ਹਨ।

ਅਥਵਾ :–ਜਦ ਉਹ ਪੈਰਾਂ ਨੂੰ ਹਿਲਾ ਕੇ ਨੱਚਦੇ ਹਨ ਤਾਂ ਹੋਰ ਲੋਕ ਸਿਰ ਫੇਰਦੇ ਹਨ ਕਿ ਤਾਲ ਠੀਕ ਨਹੀਂ ਆਇਆ, ਉਸ ਵੇਲੇ ਫਿਰ ਨੱਚਦੇ ਹਨ;

## ਉਡਿ ਉਡਿ ਰਾਵਾ ਝਾਟੈ ਪਾਇ ॥

ਨੱਚਣ ਸਮੇਂ ਰਾਵਾ=ਧੂੜੀ ਉਡ ਉਡ ਕੇ ਝਾਟੈ=ਸਿਰ ਵਿਚ ਪੈਂਦੀ ਹੈ।

## ਵੇਖੈ ਲੋਕੁ ਹਸੈ ਘਰਿ ਜਾਇ ॥

ਰਾਸ ਮੰਡਲ ਨੂੰ ਵੇਖਣ ਵਾਲੇ ਲੋਕ ਹੱਸਦੇ ਹੋਏ ਆਪਣੇ ਘਰਾਂ ਨੂੰ ਜਾਂਦੇ ਹਨ।

## ਰੋਟੀਆ ਕਾਰਣਿ ਪੂਰਹਿ ਤਾਲ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਹੇ ਸ਼ੇਖ ਬ੍ਰਹਮ! ਉਹਨਾਂ ਵਿਚ ਕੋਈ ਪ੍ਰੇਮਾ ਭਗਤੀ ਨਹੀਂ, ਉਹ ਰਾਸਧਾਰੀਏ ਨਿਜ ਪ੍ਰਯੋਜਨੀ ਹਨ। ਸਿਰਫ ਰੋਟੀਆਂ ਖਾਣ ਵਾਸਤੇ ਰਾਸ ਮੰਡਲ ਕਰਕੇ ਤਾਲਾਂ ਨੂੰ ਪੂਰਦੇ ਹਨ। ਇਹ ਵਿਚਾਰੋ ਕੋਈ ਆਪਣੀ ਮਾਤਾ ਨੂੰ ਭੀ ਨਚਾਂਵਦਾ ਹੈ? ਇਹ ਲੋਕ ਤਾਂ ਐਸੇ ਬੇਪਤੇ ਹਨ ਜੋ ਸਭ ਦੇ ਪੂਜਜ ਮਾਤਾ ਪਿਤਾ ਰੂਪ ਕ੍ਰਿਸ਼ਨ ਮਹਾਰਾਜ ਜੀ ਹਨ, ਉਹਨਾਂ ਦੇ ਤੇ ਰਾਧਕਾਂ ਦੇ ਸ੍ਵਾਂਗ ਬਣਾਉਂਦੇ ਹਨ।

## ਆਪੁ ਪਛਾੜਹਿ ਧਰਤੀ ਨਾਲਿ ॥

ਧਰਤੀ ਦੇ ਨਾਲ ਆਪਣੇ ਆਪ ਨੂੰ ਪਛਾੜਦੇ ਭਾਵ ਡੇਗਦੇ ਹਨ।

## ਗਾਵਨਿ ਗੋਪੀਆ ਗਾਵਨਿ ਕਾਨ੍ ॥

ਫੇਰ ਰਾਧਕਾਂ ਆਦਿ ਗੋਪੀਆਂ ਦਾ ਸ੍ਵਾਂਗ ਹੋ ਕੇ ਗਾਂਵਦੇ ਹਨ ਤੇ ਕ੍ਰਿਸ਼ਨ ਰੂਪ ਹੋ ਕੇ ਗਾਂਵਦੇ ਹਨ। ਅਥਵਾ :-ਗੋਪੀਆਂ ਦੇ ਪ੍ਰਸੰਗਾਂ ਨੂੰ ਭੀ ਗਾਵਨ ਤੇ ਕ੍ਰਿਸ਼ਨ ਜੀ ਦੇ ਪ੍ਰਸੰਗਾਂ ਨੂੰ ਭੀ ਗਾਵਨ= ਗਾਉਂਦੇ ਹਨ, ਉਹ ਪ੍ਰਸੰਗ ਇਹ ਹਨ ਕਿ-

ਇਕ ਸਮੇਂ ਗੋਪੀਆਂ ਇਸ਼ਨਾਨ ਕਰਨ ਨੂੰ ਜਮਨਾ ਵਿਚ ਗਈਆਂ ਤਾਂ ਕ੍ਰਿਸ਼ਨ ਜੀ ਗੋਪੀਆਂ ਦੇ ਕਪੜੇ ਲੈ ਕੇ ਬ੍ਰਿਛ ਉਪਰ ਚੜ੍ਹ ਗਏ। ਜਿਸ ਵੇਲੇ ਗੋਪੀਆਂ ਨੇ ਕਪੜੇ ਮੰਗੇ ਤਾਂ ਕ੍ਰਿਸ਼ਨ ਜੀ ਨੇ ਨਾ ਦਿਤੇ ਤੇ ਇਸ ਤਰ੍ਹਾਂ ਕਿਹਾ-'ਜਲ ਤੋਂ ਬਾਹਰ ਨਿਕਲ ਕੇ ਆਓ ਤਾਂ ਕਪੜੇ ਦੇਵਾਂਗਾ।'

ਇਹ ਗੱਲ ਸੁਣ ਕੇ ਗੋਪੀਆਂ ਨੇ ਆਖਿਆ-'ਤੇਰੇ ਮਾਤਾ ਪਿਤਾ ਨੂੰ ਅਸੀਂ ਜਾ ਕੇ ਕਹਾਂਗੀਆਂ ਕਿ ਕ੍ਰਿਸ਼ਨ ਬਹੁਤ ਖਰਾਬ ਹੋ ਗਿਆ ਹੈ। ਤਾਂ ਕ੍ਰਿਸ਼ਨ ਜੀ ਨੇ ਕਿਹਾ-ਜਾਓ ਜਿਸ ਨੂੰ ਮਰਜ਼ੀ ਆਵੇ ਆਖ ਦਿਓ, ਮੈਨੂੰ ਕਿਸੇ ਦੀ ਪ੍ਰਵਾਹ ਨਹੀਂ, ਜਲ ਤੋਂ ਬਾਹਰ ਨਿਕਲੇ ਬਗੈਰ ਮੈਂ ਕਪੜੇ ਨਹੀਂ ਦੇਵਾਂਗਾ।

ਯਥਾ-ਕਲਗੀਧਰ ਪਿਤਾ ਜੀ ਨੇ ਕ੍ਰਿਸ਼ਨਾ ਅਵਤਾਰ ਦੇ ਪ੍ਰਸੰਗ ਵਿਚ ਲਿਖਿਆ ਹੈ-

ਦੇਉ ਬਿਨਾ ਨਿਕਰੇ ਨਹਿ ਚੀਰ, ਕਹਜੋ ਹਸਿ ਕਾਨ੍ ਸੁਨੋ ਤੁਮ ਪਿਆਰੀ ॥
ਸੀਤ ਸਹੋ ਜਲ ਮੈ ਤੁਮ ਨਾਹਕ, ਬਾਹਰ ਆਵਹੁ ਗੋਰੀ ਅਉ ਕਾਰੀ ॥
ਦੇ ਅਪਨੇ ਅਗੂਆ ਪਿਛੂਆ ਕਰਿ, ਬਾਰ ਤਜੋ ਪਤਲੀ ਅਰੁ ਭਾਰੀ ॥
ਯੌਂ ਨਹਿ ਦੇਉ ਕਹਜੋ ਹਰਜੀ, ਤਸਲੀਮ ਕਰੋ ਕਰਿ ਜੋਰਿ ਹਮਾਰੀ ॥੨੫੫॥

## ਗਾਵਨਿ ਸੀਤਾ ਰਾਜੇ ਰਾਮ ॥

ਫਿਰ ਜਿਸ ਵੇਲੇ ਦੁਸਹਿਰਾ ਆਂਵਦਾ ਹੈ ਤਾਂ ਉਸ ਸਮੇਂ ਸੀਤਾ ਤੇ ਰਾਜਾ ਰਾਮ=ਸ੍ਰੀ ਰਾਮ ਚੰਦਰ ਜੀ ਦੇ ਸਾਂਗ ਧਾਰ ਕੇ ਗਾਉਂਦੇ ਹਨ।

ਅਥਵਾ :-ਉਸ ਸਮੇਂ ਸੀਤਾ ਤੇ ਰਾਜਾ ਰਾਮ=ਸ੍ਰੀ ਰਾਮ ਚੰਦਰ ਦੇ ਪ੍ਰਸੰਗਾਂ ਨੂੰ ਗਾਇਨ ਕਰਦੇ ਹਨ ਕਿ ਜਿਸ ਵੇਲੇ ਰਾਵਣ ਦਾ ਭੇਜਿਆ ਹੋਇਆ ਮਰੀਚ ਸੁਵਰਨ ਦਾ ਹਰਨ ਬਣ ਕੇ ਆਇਆ ਉਸ ਵੇਲੇ ਸੀਤਾ ਦੇ ਆਖਣ ਕਰਕੇ ਸ੍ਰੀ ਰਾਮ ਚੰਦਰ ਜੀ ਤਾਂ ਉਸ ਦੇ ਮਗਰ ਚਲੇ ਗਏ ਤੇ ਪਿਛੋਂ ਸੀਤਾ ਨੂੰ ਰਾਵਣ ਚੁਕ ਕੇ ਲੈ ਗਿਆ। ਜਦ ਵਾਪਸ ਆ ਕੇ ਵੇਖਿਆ ਤਾਂ ਸੀਤਾ ਕੋਈ ਨਹੀਂ। ਉਸ ਵੇਲੇ ਸ੍ਰੀ ਰਾਮ ਚੰਦਰ ਜੀ ਬਨ ਵਿਚ ਰੁਦਨ ਕਰਦੇ ਹੋਏ-'ਹਾਏ ਸੀਤਾ! ਹਾਏ ਸੀਤਾ!!' ਐਸੇ ਪੁਕਾਰਨ ਲੱਗ ਪਏ।

ਪ੍ਰਸੰਗ ਤਾਂ ਬੜੇ ਲੰਬੇ ਹਨ ਪਰ ਥੋੜੀ ਜੇਹੀ ਟੂਕ ਦਿਤੀ ਹੈ ਅਗੋਂ ਆਪ ਹੀ ਵਧਾ ਲੈਣੀ। ਹੁਣ ਵਿਚਾਰ ਕੇ ਦੇਖਣ ਦੀ ਗੱਲ ਹੈ ਜੋ ਆਪਣਿਆਂ ਵਡਿਆਂ ਦੀ ਕੋਈ ਭੰਡੀ ਨਹੀਂ ਕਰਦਾ ਤੇ ਇਹ ਲੋਕ ਐਸੇ ਹਨ ਜੋ ਬਰਸ ਦੇ ਬਰਸ ਆਪਣੇ ਪੂਜਜ ਅਵਤਾਰਾਂ ਦੀਆਂ ਭੰਡੀਆਂ ਕਰਦੇ ਹਨ।

## ਨਿਰਭਉ ਨਿਰੰਕਾਰੁ ਸਚੁ ਨਾਮੁ ॥

ਉਸ ਸਚੇ ਨਿਰੰਕਾਰ ਦਾ ਨਾਮ+ਭਉ=ਖੌਫ ਤੋਂ ਰਹਿਤ ਕਰਨ ਵਾਲਾ ਹੈ।

## ਦੂਜਾ ਅਰਥ–

ਮ: ੧ ॥ 'ਵਾਇਨਿ ਚੇਲੇ ਨਚਨਿ ਗੁਰ ॥'

ਜਿਸ ਵੇਲੇ ਸਿਖ ਗੁਰਾਂ ਪਾਸ ਆ ਕੇ ਚੇਲਾ ਬਣ ਕੇ ਉਪਦੇਸ਼ ਗ੍ਰਹਿਣ ਕਰਦਾ ਹੈ, ਉਸ ਵੇਲੇ ਰਿਖੀ ਦੰਡ, ਪਿਤ੍ਰ ਦੰਡ, ਦੇਵ ਦੰਡ ਸਭ ਦੂਰ ਹੋ ਜਾਂਦੇ ਹਨ। ਜਦੋਂ ਫਿਰ ਚੇਲਾ ਸੰਸਾਰ ਦੀ ਤਰਫ ਨੱਚਣ ਲਗਦਾ ਹੈ ਭਾਵ ਪਦਾਰਥਾਂ ਵਿਚ ਲੱਗਦਾ ਹੈ ਉਸ ਵੇਲੇ ਗੁਰੂ ਵਾਇਨਿ= ਉਚਾਰਦੇ ਹਨ ਹੇ ਚੇਲੇ! ਤੂੰ ਸੰਸਾਰ ਦੇ ਪਦਾਰਥਾਂ ਵਿਚ ਨੱਚ ਨਾ, ਆਪਣੇ ਭੇਖ ਦੀ ਤਾਂ ਲੱਜਿਆ ਰੱਖ।

'ਪੈਰ ਹਲਾਇਨਿ੍ ਫੇਰਨਿ੍ ਸਿਰ ॥'

ਉਹ ਚੇਲਾ ਫਿਰ ਮਨ ਬੁਧੀ ਰੂਪੀ ਪੈਰਾਂ ਨੂੰ ਵਿਸ਼ੇ ਵਿਕਾਰਾਂ ਵਿਚ ਹਿਲਾ ਬੈਠਦਾ ਹੈ ਤਾਂ ਗੁਰੂ ਸਾਹਿਬ ਸਿਰ ਫੇਰਦੇ ਹਨ ਕਿ ਇਹ ਤੂੰ ਬੜਾ ਮਾੜਾ ਕੰਮ ਕੀਤਾ ਹੈ।

'ਉਡਿ ਉਡਿ ਰਾਵਾ ਝਾਟੈ ਪਾਇ ॥'

ਇਸ ਤਰ੍ਹਾਂ ਜਦ ਮਨ ਬੁਧੀ ਰੂਪੀ ਪੈਰਾਂ ਨੂੰ ਅਥਵਾ :-ਪ੍ਰਤੱਖ ਪੈਰਾਂ ਨੂੰ ਹਲਾਇਆ ਭਾਵ ਵਿਕਾਰਾ ਵਿਖੇ ਪ੍ਰਵਿਰਤ ਹੋ ਗਿਆ ਤਾਂ ਲੋਕ ਪ੍ਰਲੋਕ ਵਿਚ ਲਾਹਨਤਾਂ ਰੂਪੀ ਧੂੜੀ ਉਡ ਉਡ ਕੇ ਝਾਟੈ=ਸਿਰ ਵਿਚ ਪੈਂਦੀ ਹੈ। ਭਾਵ ਦੋਹਾਂ ਲੋਕਾਂ ਵਿਚ ਅਪਜਸ ਹੁੰਦਾ ਹੈ।

'ਵੇਖੈ ਲੋਕੁ ਹਸੈ ਘਰਿ ਜਾਇ ॥'

ਉਸ ਸਮੇਂ ਪਿਤ੍ਰ, ਦੇਵ ਤੇ ਰਿਖੀ ਲੋਕ ਵੇਖ ਕੇ ਆਪੋ ਆਪਣੇ ਘਰਾਂ ਵਿਚ ਜਾ ਕੇ ਹੱਸਦੇ ਹਨ ਕਿ ਦੇਖੋ! ਫਿਰ ਅਸਾਡਾ ਪਸੂ ਬਣ ਗਿਆ। ਅਥਵਾ :-ਲੋਕ ਵੇਖ ਕੇ ਤੈਨੂੰ ਹੱਸਦੇ ਹਨ ਇਸ ਤੇ ਤੂੰ ਸਰੂਪ ਰੂਪੀ ਘਰ ਵਿਚ ਜਾਣਾ ਕਰ।

'ਰੋਟੀਆ ਕਾਰਣਿ ਪੂਰਹਿ ਤਾਲ ॥'

ਹੇ ਚੇਲੇ! ਤੂੰ ਰੋਟੀਆਂ ਦੀ ਕਾਰ ਨਾ ਕਰ ਭਾਵ ਰੋਟੀਆਂ ਵਾਸਤੇ ਜਿਹੜਾ ਪਖੰਡ ਕਰਨਾ ਹੈ ਉਸ ਨੂੰ ਦੂਰ ਕਰ ਦੇ ਅਤੇ ਮਹਾਂ ਵਾਕਾਂ ਰੂਪੀ ਤਾਲਾਂ ਨੂੰ ਪੂਰਨਾ ਕਰ। ਅਥਵਾ :-ਤਾਲ=ਕੈਸੀਆਂ ਲੈ ਕੇ ਉਸ ਪਰਮੇਸ਼ਰ ਦੇ ਜਸ ਨੂੰ ਉਚਾਰ।

'ਆਪੁ ਪਛਾੜਹਿ ਧਰਤੀ ਨਾਲਿ ॥'

ਆਪਾ ਭਾਵ ਹੰਕਾਰ ਨੂੰ ਪਛਾੜ ਦੇ ਭਾਵ ਨਾਸ ਕਰ ਦੇ ਤੇ ਧਰਤੀ=ਨਿੰਮ੍ਰਤਾ ਦਾ ਸਾਥੀ ਹੋ। ਅਥਵਾ :-ਧਰਤੀ ਨਾਮ ਪ੍ਰਿਥਵੀ ਦਾ, ਪ੍ਰਿਥਵੀ ਨਾਮ ਭੂਮਾਂ ਦਾ, ਭੂਮਾਂ ਨਾਮ ਬ੍ਰਹਮ ਦਾ, ਉਸ ਬ੍ਰਹਮ ਨੂੰ ਆਪਣੇ ਨਾਲ ਨਿਸਚੇ ਕਰ। ਅਥਵਾ :-ਜਿਸ ਨੇ ਮਾਯਾ ਰੂਪ ਧਰ+ਤੀ=ਤ੍ਰਿਯਾ ਧਾਰੀ ਹੋਈ ਹੈ ਅਰਥਾਤ ਜੋ ਸਰਗੁਣ ਸਰੂਪ ਹੈ, ਉਸ ਨੂੰ ਤੂੰ ਆਪਣੇ ਨਾਲ ਨਿਸਚੇ ਕਰ।

'ਗਾਵਨਿ ਗੋਪੀਆ ਗਾਵਨਿ ਕਾਨ੍ ॥'

ਗੋਪੀਆ=ਇੰਦਰੀਆਂ ਵੀ ਉਸ ਦੇ ਜਸ ਨੂੰ ਗਾਵਨ। ਕਾਨ੍=ਅੰਤਹਕਰਣ ਵੀ ਉਸ ਦੇ ਜਸ ਨੂੰ ਗਾਇਨ ਕਰੇ।

ਗਾਵਨਿ ਸੀਤਾ ਰਾਜੇ ਰਾਮ ॥

ਸਾਰਿਆਂ ਨਾਲ ਸੀਤਾ=ਮਿਲਿਆ ਹੋਇਆ ਜੋ ਰਾਜਾ=ਪ੍ਰਕਾਸ਼ ਸਰੂਪ ਰਾਮ ਹੈ ਉਸ ਦੇ ਜਸ ਨੂੰ ਉਚਾਰਨਾ ਕਰ।

ਨਿਰਭਉ ਨਿਰੰਕਾਰੁ ਸਚੁ ਨਾਮੁ ॥

ਉਸ ਨਿਰੰਕਾਰ ਦਾ ਸੱਚਾ ਨਾਮ ਨਿਰ+ਭਉ=ਖੌਫ ਤੋਂ ਰਹਿਤ ਕਰਨ ਵਾਲਾ ਹੈ।

## ਜਾਕਾ ਕੀਆ ਸਗਲ ਜਹਾਨੁ ॥

ਜਿਸ ਪਰਮੇਸ਼ਰ ਦਾ ਕੀਤਾ ਹੋਇਆ ਇਹ ਸਾਰਾ ਜਗਤ ਹੈ।

ਪ੍ਰਸ਼ਨ–ਨਾਮ ਕਿਵੇਂ ਮਿਲੇ? ਉੱਤਰ–

## ਸੇਵਕ ਸੇਵਹਿ ਕਰਮਿ ਚੜਾਉ ॥

ਜੋ ਸੇਵਕ ਹੋ ਕੇ ਸੇਵਾ ਕਰਦਾ ਹੈ ਉਸ ਦੇ ਮਨ ਰੂਪੀ ਬਸਤ੍ਰ ਨੂੰ ਪਰਮੇਸ਼ਰ ਕ੍ਰਿਪਾ ਕਰ ਕੇ ਨਾਮ ਦਾ ਰੰਗ ਚੜਾਉ=ਚਾੜ੍ਹਦਾ ਹੈ।

## ਭਿੰਨੀ ਰੈਣਿ ਜਿਨ੍ਾ ਮਨਿ ਚਾਉ ॥

ਜਿਸ ਦੇ ਮਨ ਵਿਚ ਉਸ ਦੀ ਪ੍ਰਾਪਤੀ ਦਾ ਉਤਸ਼ਾਹ ਹੋ ਰਿਹਾ ਹੈ, ਉਹਨਾਂ ਦੀ ਅਵਸਥਾ ਰੂਪੀ ਰਾਤ ਪ੍ਰੇਮ ਵਿਚ ਭਿਜੀ ਹੈ।

ਪ੍ਰਸ਼ਨ–ਸਿਖ ਕੌਣ ਹੈ? ਉੱਤਰ–

## ਸਿਖੀ ਸਿਖਿਆ ਗੁਰ ਵੀਚਾਰਿ ॥

ਗੁਰਾਂ ਦੇ ਵਿਚਾਰ ਦੁਆਰਾ ਜਿਨ੍ਹਾਂ ਪੁਰਸ਼ਾਂ ਨੇ ਸਿਖੀ ਧਾਰਨੀ ਸਿਖੀ ਹੈ, ਉਹ ਅਸਲ ਸਿਖ ਹੈ। ਅਥਵਾ :–ਗੁਰਾਂ ਦੇ ਵਿਚਾਰ ਦੁਆਰਾ ਜਿਨ੍ਹਾਂ ਪੁਰਸ਼ਾਂ ਨੇ ਉਹਨਾਂ ਦੀ ਸਿਖਿਆ ਨੂੰ ਸਿਖਿਆ ਭਾਵ ਗ੍ਰਹਿਣ ਕੀਤਾ ਹੈ ਓਹ ਅਸਲ ਸਿਖ ਹੈ।

## ਨਦਰੀ ਕਰਮਿ ਲਘਾਏ ਪਾਰਿ ॥

ਉਹਨਾਂ ਦੀ ਨਦਰੀ=ਗੁਰੂ ਸਾਹਿਬ ਜੀ ਅਥਵਾ :–ਈਸ਼ਵਰ ਕ੍ਰਿਪਾ ਦ੍ਰਿਸ਼ਟੀ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ।

ਪੁਨਾ–ਸਤਿਗੁਰ ਦੇਵ ਜੀ ਫੁਰਮਾਉਂਦੇ ਹਨ–ਹੇ ਸ਼ੇਖ ਬ੍ਰਹਮ! ਜੇ ਕੇਵਲ ਨੱਚਣ ਨਾਲ ਮੋਖ ਹੋਵੇ ਤਾਂ ਕੋਹਲੂ, ਚਰਖਾ, ਚੱਕੀ, ਚੱਕ, ਲਾਟੂ, ਮਧਾਣੀਆਂ, ਪੰਛੀ ਆਦਿਕ ਸਾਰੇ ਮੁਕਤਹੋਣੇ ਚਾਹੀਦੇ ਹਨ। ਕਿਉਂਕਿ–

## ਕੋਲੂ ਚਰਖਾ ਚਕੀ ਚਕੁ ॥

ਕੋਹਲੂ ਸਾਰਾ ਦਿਨ ਫਿਰਦਾ ਰਹਿੰਦਾ ਹੈ। ਕੋਹਲੂ ਨਾਲ ਬਲਦ ਅਤੇ ਤੇਲੀ ਫਿਰਦਾ ਰਹਿੰਦਾ ਹੈ। ਜੇ ਨੱਚਣ ਤੇ ਹੀ ਮੋਖ ਹੋਵੇ ਤਾਂ ਇਹ ਸਾਰੇ ਮੋਖ ਹੋਣੇ ਚਾਹੀਦੇ ਹਨ। ਚਰਖਾ ਫਿਰਦਾ ਹੈ ਤੇ ਚਰਖੇ ਨਾਲ ਔਰਤ ਦੀ ਬਾਂਹ ਫਿਰਦੀ ਹੈ। ਫੇਰ ਚੱਕੀ ਫਿਰਦੀ ਹੈ ਤੇ ਚੱਕੀ ਦੇ ਫੇਰਨ ਵਾਲੇ ਦੀ ਬਾਂਹ ਵੀ ਫਿਰਦੀ ਹੈ। ਘੁਮਿਆਰ ਦਾ ਚੱਕ ਫਿਰਦਾ ਹੈ ਉਸ ਨਾਲ ਲਠ ਭੀ ਫਿਰਦੀ ਹੈ ਤੇ ਘੁਮਿਆਰ ਦੀ ਬਾਂਹ ਵੀ ਫਿਰਦੀ ਹੈ, ਮਿੱਟੀ ਦਾ ਪੇੜਾ ਵੀ ਫਿਰਦਾ ਹੈ ਇਹ ਸਭ ਮੋਖ ਹੋਣੇ ਚਾਹੀਦੇ ਹਨ।

## ਥਲ ਵਾਰੋਲੈ ਬਹੁਤੁ ਅਨੰਤੁ ॥

ਥਲਾਂ ਵਿਚ ਵਾ-ਵਰੋਲੇ ਬੇਅੰਤ ਤੋਂ ਬੇਅੰਤ ਫਿਰਦੇ ਰਹਿੰਦੇ ਹਨ।

ਅਥਵਾ :–ਬਾਜੀਗਰ ਦੀ ਥਾਲੀ ਵੀ ਫਿਰਦੀ ਰਹਿੰਦੀ ਹੈ ਉਹ ਮੋਖ ਹੋਣੀ ਚਾਹੀਦੀ ਹੈ।

## ਲਾਟੂ ਮਾਧਾਣੀਆ ਅਨਗਾਹ ॥

ਖੇਡਣ ਵਾਲੇ ਲਾਟੂ ਫਿਰਦੇ ਹਨ, ਲੱਸੀ ਰਿੜਕਣ ਵਾਲੀਆਂ ਮਧਾਣੀਆਂ ਵੀ ਫਿਰਦੀਆਂ ਹਨ ਤੇ ਅੰਨ ਗਾਹੁਣ ਵਾਲੇ ਅਨਗਾਹ=ਫਲ੍ਹੇ ਭੀ ਭਉਂਦੇ ਫਿਰਦੇ ਹਨ।

ਅਥਵਾ :–ਜੋ ਹਲ ਦੇ ਅਗੇ ਫਾਲੇ ਲਗੇ ਹੁੰਦੇ ਹਨ, ਉਹ ਭੀ ਿਰਦੇ ਹਨ, ਇਹ ਸਭ ਮੋਖ ਹੋਣੇ ਚਾਹੀਦੇ ਹਨ।

## ਪੰਖੀ ਭਉਦੀਆ ਲੈਨਿ ਨ ਸਾਹ ॥

ਪੰਖੀ=ਇੱਲਾਂ ਇਤਨੀਆਂ ਭਉਂਦੀਆਂ ਰਹਿੰਦੀਆਂ ਹਨ, ਜੋ ਇਕੋ ਸਾਹ ਚੱਕ੍ਰਾਕਾਰ ਉਡਦੀਆਂ ਰਹਿੰਦੀਆਂ ਹਨ, ਸਾਹ ਨਹੀਂ ਲੈਂਦੀਆਂ। ਅਥਵਾ :–ਪੰਖੀ ਦਾ ਅਰਥ ਅਨਲ ਪੰਛੀ ਭੀ ਕਰਦੇ ਹਨ ਜੋ ਅਨਲ ਪੰਛੀ ਹਰ ਵੇਲੇ ਅਕਾਸ਼ ਵਿਚ ਹੀ ਭਉਂਦਾ ਰਹਿੰਦਾ ਹੈ ਸਾਹ ਨਹੀਂ ਲੈਂਦਾ ਕਿਉਂਕਿ ਹੇਠਾਂ ਜ਼ਮੀਨ ਪਰ ਕਦੇ ਨਹੀਂ ਆਉਂਦਾ। ਯਥਾ—ਅਕਾਲ ਉਸਤਤ ਵਿਖੇ ਕਥਨ ਕੀਤਾ ਹੈ–

'ਅਨਲ ਅਕਾਸ ਪੰਛੀ ਡੋਲਬੋ ਕਰਤ ਹੈ।'

ਅਥਵਾਂ :–ਪੰਛੀ ਇਤਨੇ ਫਿਰਦੇ ਹਨ ਜੋ ਸਾਹ ਵੀ ਨਹੀਂ ਲੈਂਦੇ। ਉਹ ਸਾਰੇ ਮੋਖ ਹੋਣੇ ਚਾਹੀਦੇ ਹਨ।

## ਸੂਐ ਚਾੜਿ ਭਵਾਈਅਹਿ ਜੰਤ ॥

ਛੋਟੇ ਲੜਕੇ ਕਿੱਕਰ ਦੀਆਂ ਸੂਐਂ=ਸੂਲਾਂ ਉਤੇ ਮਕੜੀ ਅਤੇ ਬਿੰਡੇ ਆਦਿ ਜੀਆਂ ਨੂੰ ਭੁਆਉਂਦੇ ਹਨ। ਅਥਵਾ :–ਸੂਐ=ਸੀਖ ਉਤੇ ਚਾੜ੍ਹ ਕੇ ਛੋਟੇ ਛੋਟੇ ਜੰਤ ਭੰਬੀਰੀਆਂ ਨੂੰ ਭੁਆਉਂਦੇ ਹਨ। ਅਥਵਾ :–ਜੰਤ=ਬਾਜੀਗਰ ਲੋਕ ਪਿੱਠ ਨੂੰ ਸੂਐ=ਸੀਖ ਉਤੇ ਚੜ੍ਹਾ ਕੇ ਭਾਵ ਟਿਕਾ ਕੇ

ਆਪਣੇ ਆਪ ਨੂੰ ਭੁਆਉਂਦੇ ਹਨ, ਉਹ ਮੋਖ ਹੋਣੇ ਚਾਹੀਏ ।

ਅਥਵਾ :–ਦੱਖਣ ਦੇਸ਼ ਵਿਚ ਇਕ 'ਸੂਆ' ਨਾਮ ਕਰਕੇ ਦੇਵੀ ਹੈ, ਜਿਸ ਦੇ ਅਗੇ ਸੁਖਣਾ ਦੇ ਜੰਤ=ਬੱਚਿਆਂ ਨੂੰ ਸੂਏ ਉਤੇ ਚਾੜ੍ਹ ਕੇ ਭੁਆਇਆ ਜਾਂਦਾ ਹੈ। ਜਿਸ ਦੇ ਬੱਚੇ ਜੰਮ ਕੇ ਮਰ ਜਾਂਦੇ ਹਨ, ਜੇ ਉਸ ਵੇਲੇ ਹੱਸ ਪਵੇ ਤਾਂ ਅਪਸਗਨ ਮੰਨਦੇ ਹਨ ਤੇ ਜੇਕਰ ਬੇਹੋਸ਼ ਹੋ ਜਾਵੇ ਤਾਂ ਉਸ ਦੀ ਵੱਡੀ ਉਮਰ ਗਿਣਦੇ ਹਨ ਓਹ ਵੀ ਮੋਖ਼ ਹੋਣੇ ਚਾਹੀਏ। ਅਥਵਾ :–ਜੰਤ=ਜੰਤ੍ਰ ਕਰਕੇ ਇਕ ਵਡੇ ਲੋਹੇ ਦੇ ਸੂਏ ਉਤੇ ਚਾੜ੍ਹ ਕੇ ਇਕ ਚੱਕ੍ਰਾਕਾਰ ਹਿੰਡੋਲਾ ਭੁਆਂਦੇ ਹਨ, ਜਿਸ ਉਤੇ ਬੱਚੇ ਬੈਠ ਕੇ ਖੁਸ਼ ਹੁੰਦੇ ਹਨ, ਉਸ ਨੂੰ ਪੰਘੂੜਾ ਭੀ ਆਖਦੇ ਹਨ। ਅਥਵਾ :–ਇਕ ਜੰਗਮ ਜਿਹੇ ਫਕੀਰ ਇਕ ਨੋਕਦਾਰ ਸੂਐ=ਸੀਖ ਤੇ ਥਾਲੀ ਰਖ ਕੇ ਭੁਆਂਦੇ ਹਨ ਤੇ ਉਚੀ ਸੁਟ ਕੇ ਫੇਰ ਉਸ ਨੋਕ ਤੇ ਲੈ ਲੈਂਦੇ ਹਨ ਤੇ ਥਾਲੀ ਭਉਂਦੀ ਰਹਿੰਦੀ ਹੈ, ਓਹ ਮੋਖ ਹੋਣੀ ਚਾਹੀਏ ।

ਅਥਵਾ :–ਪ੍ਰਤੱਖ ਚੋਰ ਪੁਰਸ਼ਾਂ ਨੂੰ ਸੂਐ=ਸੂਲੀ ਉਤੇ ਚਾੜ੍ਹ ਕੇ ਭੁਆਇਆ ਜਾਂਦਾ ਹੈ ਓਹ ਵੀ ਮੋਖ ਹੋਣੇ ਚਾਹੀਏ ।

## ਦੂਸਰਾ ਅਰਥ–

'ਕੋਹਲੂ'

ਕੋਹਲੂ ਦੇ ਬੈਲ ਵਾਂਗ ਕਾਮੀ ਜੀਵ ਔਰਤ ਦੇ ਪਿਛੇ ਪਿਛੇ ਫਿਰਦਾ ਹੈ।

'ਚਰਖਾ'

ਚਰਖੇ ਵਾਂਗੂ ਕਰੋਧੀ ਜੀਵ ੮੪ ਲੱਖ ਜੂਨਾਂ ਵਿਚ ਫਿਰਦਾ ਹੈ।

'ਚੱਕੀ'

ਚੱਕੀ ਵਾਂਗੂੰ ਹੰਕਾਰੀ ਪੁਰਸ਼ ਹਰ ਇਕ ਉਤੇ ਆਪਣਾ ਦਬਾ ਪਾਉਂਦਾ ਹੈ।

'ਚਕ'

ਘੁਮਿਆਰ ਦੇ ਚੱਕ ਵਾਂਗੂ ਲੋਭੀ ਪੁਰਸ਼ ਭੌਂਦਾ ਫਿਰਦਾ ਹੈ।

'ਥਲ ਵਾਰੋਲੈ'

ਜਿਨ੍ਹਾਂ ਦੇ ਮਨ ਵਿਚ ਘਰ ਬਾਰ ਦੀਆਂ ਅਨੇਕ ਵਾਸ਼ਨਾਂ ਹਨ, ਉਹ ਥਲ=ਘਰਾਂ ਵਿਚ ਪ੍ਰੇਤ ਹੋਕੇ ਵੱਸਦੇ ਹਨ, ਕਿਉਂਕਿ ਵਾ-ਵਰੋਲਾ ਭੂਤਾਂ ਦਾ ਵਾਹਨ ਹੈ।

'ਲਾਟੂ'

ਕਪਟੀ ਆਦਮੀ ਭੱਜੇ ਫਿਰਦੇ ਹਨ।

'ਮਾਧਾਣੀਆ'

ਪਾਪੀ ਜੀਵ ।

ਯਥਾ–

ਪਾਪੀ ਕਰਮ ਕਮਾਵਦੇ ਕਰਦੇ ਹਾਇ ਹਾਇ ॥
ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ ॥ ੯ ॥

[ਵਾਰਾਂ ਤੇ ਵਧੀਕ ਪੰਨਾ ੧੪੨੫

'ਅਨਗਾਹ'

ਭੇਦ ਵਾਦੀ ਦਾਨਿਆਂ ਵਾਂਗ ਨਰਕਾਂ ਵਿਚ ਗਾਹੇ ਜਾਣਗੇ।

'ਪੰਖੀ ਭਉਦੀਆ'

ਵਾਸ਼ਨਾਂ ਵਾਲੇ ਆਦਮੀ ਪੰਛੀ ਦੀ ਤਰ੍ਹਾਂ ਉਡਦੇ ਫਿਰਦੇ ਹਨ।

'ਸੂਐ ਚਾੜਿ'

ਈਰਖਾ ਵਾਲਿਆਂ ਨੂੰ ਅੰਤ ਵੇਲੇ ਸੂਲੀ ਪਰ ਚੜ੍ਹਿਆ ਜਾਂਦਾ ਹੈ।

## ਨਾਨਕ ਭਉਦਿਆ ਗਣਤ ਨ ਅੰਤ ॥

ਸਤਿਗੁਰ ਦੇਵ ਜੀ ਆਖਦੇ ਹਨ–ਹੇ ਸ਼ੇਖ ਬ੍ਰਹਮ! ਇਤਨੇ ਫਿਰਦੇ ਹਨ ਕਿ ਜੇ ਗਿਣਤੀ ਕਰੀਏ ਤਾਂ ਅੰਤ ਨਹੀਂ ਆਉਂਦਾ ਜਿਸ ਕਰਕੇ ਇਹ ਸਾਰੇ ਮੋਖ ਨਹੀਂ ਹੁੰਦੇ, ਇਸ ਕਰਕੇ ਰਾਸ ਵਿਚ ਨੱਚਣ ਤੇ ਭੀ ਮੋਖ ਨਹੀਂ ਹੁੰਦੀ।

## ਬੰਧਨ ਬੰਧਿ ਭਵਾਏ ਸੋਇ ॥

ਉਹ ਪੁਰਸ਼ ਬੰਧਨਾਂ ਵਿਚ ਬਧੇ ਹੋਏ ਚੌਰਾਸੀ ਲੱਖ ਜੂਨ ਵਿਚ ਫੇਰੇ ਜਾਂਦੇ ਹਨ।

## ਪਇਐ ਕਿਰਤਿ ਨਚੈ ਸਭੁ ਕੋਇ ॥

ਕਿਰਤਿ=ਕਰਮਾਂ ਦੇ ਪਏ ਅਨੁਸਾਰ ਸਭ ਕੋਈ ਨੱਚਦਾ ਹੈ।

## ਨਚਿ ਨਚਿ ਹਸਹਿ ਚਲਹਿ ਸੇ ਰੋਇ ॥

ਜੋ ਨਚਿ ਨਚਿ ਕਰਕੇ ਹੱਸਦੇ ਹਨ, ਉਹ ਅੰਤ ਨੂੰ ਚੱਲਣ ਸਮੇਂ ਰੋਂਦੇ ਹਨ।

ਯਥਾ–ਲੋਕ ਪਚਾਰੈ ਗਤਿ ਨਹੀ ਹੋਇ ॥ ਨਾਮ ਬਿਹੂਣੇ ਚਲਸਹਿ ਰੋਇ ॥

[ਰਾਮਕਲੀ ਮਹਲਾ ੫ ਪੰਨਾ ੮੯੦

## ਉਡਿ ਨ ਜਾਹੀ ਸਿਧ ਨ ਹੋਹਿ ॥

ਸ਼ੁਭ ਕਰਮਾਂ ਤੋਂ ਰਹਿਤ ਹੋਣ ਕਰਕੇ ਐਸੇ ਪੁਰਸ਼ ਸਿਧੀਆਂ ਦੇ ਬਲ ਕਰ ਕੇ ਅਕਾਸ਼ ਵਿਚ ਵੀ ਉਡ ਨਹੀਂ ਜਾਂਦੇ, ਨਾ ਹੀ ਉਹਨਾਂ ਨੂੰ ਮੋਖ ਦੀ ਪ੍ਰਾਪਤੀ ਹੁੰਦੀ ਹੈ।

ਅਥਵਾ :–ਦੂਜੇ ਅਰਥ ਵਿਚ ('ਉਡਿਨ') ਪਾਠ ਇਕੱਠਾ ਕਰ ਦੇਣਾ) ਹੇ ਸ਼ੇਖ ਬ੍ਰਹਮ! ਉਡ ਜਾਣ ਤੇ ਵੀ ਸਿਧ=ਮੋਖ ਦੀ ਪ੍ਰਾਪਤੀ ਨਹੀਂ ਹੁੰਦੀ।

ਯਥਾ–ਕਬਿੱਤ ॥

ਤਾਪ ਤੇ ਸਹੇ ਤੇ ਜੋ ਪੈ ਤਾਈਐ ਅਤਾਪ ਨਾਥ, ਤਾਪਨਾ ਅਨੇਕ ਤਨ ਘਾਇਲ ਸਹਤ ਹੈ।
ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ, ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈ।
ਨਭ ਕੇ ਉਡੇ ਤੇ ਜੋ ਪੈ ਨਾਰਾਇਣ ਪਾਈਯਤ, ਅਨਲ ਅਕਾਸ ਪੰਛੀ ਡੋਲਬੋ ਕਰਤ ਹੈ ॥ ੧੪॥

[ਦਸਮ ਗ੍ਰੰਥ ਪੰਨਾ ੧੯

**ਨਚਣੁ ਕੁਦਣੁ ਮਨ ਕਾ ਚਾਉ ॥**

ਇਹਨਾਂ ਦਾ ਨੱਚਣਾ ਕੁਦਣਾ ਕਿਸੇ ਭਾਉ ਭਗਤੀ ਲਈ ਨਹੀਂ, ਇਹ ਤਾਂ ਇਕ ਮਨ ਦਾ ਪਰਚਾਵਾ–ਉਤਸ਼ਾਹ ਹੈ।

ਪੁਨਾ-ਸ਼ੇਖ ਬ੍ਰਹਮ ਨੇ ਬੇਨਤੀ ਕੀਤੀ–ਹੇ ਪ੍ਰਭੋ! ਸੰਸਾਰ ਸਮੁੰਦਰ ਤੋਂ ਕਿਹੜੇ ਤਰਦੇ ਹਨ?

ਗੁਰ ਉੱਤਰ–

**ਨਾਨਕ ਜਿਨੑ ਮਨਿ ਭਉ ਤਿਨਾ ਮਨਿ ਭਾਉ ॥੨॥**

ਜਿਨ੍ਹਾਂ ਪੁਰਸ਼ਾਂ ਦੇ ਮਨ ਵਿਚ ਪਰਮੇਸ਼ਰ ਦਾ ਖੌਫ਼ ਅਥਵਾ :–ਪ੍ਰੇਮ ਵਸਿਆ ਹੈ, ਤਿਨ੍ਹਾਂ ਦੇ ਮਨ ਵਿਚ ਭਾਉ=ਬ੍ਰਹਮ ਗਿਆਨ ਹੋਇਆ ਹੈ। ਜਿਨ੍ਹਾਂ ਦੇ ਮਨ ਵਿਚ ਬ੍ਰਹਮ ਗਿਆਨ ਹੋਇਆ ਹੈ ਉਹੋ ਸੰਸਾਰ ਸਮੁੰਦਰ ਤੋਂ ਤਰਦੇ ਹਨ।

**ਪਉੜੀ ॥ ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥**

ਤੇਰਾ=ਤਿਸ ਨਿਰੰਕਾਰ ਅਕਾਲ ਪੁਰਖ ਦਾ ਨਾਮ ਕਲਿਆਣ ਕਰਤਾ ਹੈ। ਤਿਸ ਨਾਮ ਦੇ ਲੈਣ ਨਾਲ ਇਹ ਪੁਰਸ਼ ਨਰਕਾਂ ਵਿਚ ਨਹੀਂ ਜਾਂਦਾ।

**ਜੀਉ ਪਿੰਡੁ ਸਭੁ ਤਿਸਦਾ ਦੇ ਖਾਜੈ ਆਖਿ ਗਵਾਈਐ ॥**

ਇਸ ਜੀਵ ਨੂੰ ਪਿੰਡ=ਸਰੀਰ ਆਦਿਕ ਸਭ ਕੁਛ ਤਿਸ ਨਿਰੰਕਾਰ ਦਾ ਦਿਤਾ ਹੋਇਆ ਹੈ ਅਤੇ ਜੋ ਕੁਛ ਸਾਡੇ ਪਾਸ ਹੈ ਓਹ ਭੀ ਉਸੇ ਦਾ ਹੋਇਆ, ਉਸ ਵਿਚੋਂ ਪਰਮੇਸ਼ਰ ਨਮਿਤ ਯਥਾ ਸ਼ਕਤਿ ਦੇ ਕੇ ਭਾਵ ਪਹਿਲੇ ਭੋਜਨ ਸੰਤਾਂ ਨੂੰ ਛਕਾ ਕੇ ਫੇਰ ਆਪ ਖਾਵੇ। ਫਿਰ ਜਿਹੜਾ ਆਖਣਾ ਹੈ ਕਿ ਮੈਂ ਦਸਾਂ ਨੂੰ ਰੋਟੀ ਖਵਾਈ ਹੈ, ਇਹ ਦੂਰ ਕਰ ਦੇਵੇ।

**ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥**

ਹੇ ਪੁਰਸ਼ਾ! ਜੇ ਤੂੰ ਆਪਣਾ ਭਲਾ ਚਾਹੁੰਦਾ ਹੈਂ ਤਾਂ ਪੁੰਨ ਕਰਮ ਕਰ ਕੇ ਆਪਣੇ ਆਪ ਨੂੰ ਸਭ ਤੋਂ ਨੀਚੁ ਸਦਾਈਐ=ਨੀਵਾਂ ਸਦਵਾ।

ਸ਼ੇਖ ਬ੍ਰਹਮ ਨੇ ਕਿਹਾ–ਮੇਰੇ ਵਿਚ ਇਤਨੀ ਤਾਕਤ ਹੈ ਕਿ ਮੈਂ ਆਪਣੇ ਪਾਸ ਜਮਦੂਤਾਂ ਨੂੰ ਨਹੀਂ ਆਉਣ ਦਿਆਂਗਾ।

ਗੁਰ ਉੱਤਰ–ਹੇ ਸ਼ੇਖ ਬ੍ਰਹਮ!

**ਜੇ ਜਰਵਾਣਾ ਪਰਹਰੈ**

ਜੇਕਰ ਤੂੰ ਜੇਰਵਾਣਾ=ਜਮਦੂਤਾਂ ਨੂੰ ਪਰਹਰੈ=ਦੂਰ ਕਰ ਸਕਦਾ ਹੈਂ ਤਾਂ

**ਜਰੁ ਵੇਸ ਕਰੇਦੀ ਆਈਐ ॥**

ਤੇਰੇ ਸਰੀਰ ਉਪਰ ਬ੍ਰਿਧ-ਅਵਸਥਾ ਪ੍ਰਵੇਸ਼ ਕਰਦੀ ਆਂਵਦੀ ਹੈ ਪਹਿਲੇ ਤੂੰ ਉਸ ਬ੍ਰਿਧ

ਅਵਸਥਾ ਨੂੰ ਹਟਾ। ਜੇ ਤੂੰ ਬ੍ਰਿਧ ਅਵਸਥਾ ਨੂੰ ਦੂਰ ਕਰ ਦੇਵੇਂਗਾ ਤਾਂ ਅਸੀਂ ਜਾਣਾਂਗੇ ਕਿ ਤੂੰ ਜਮਦੂਤਾਂ ਨੂੰ ਹਟਾ ਦੇਵੇਂਗਾ ਪਰੰਤੂ ਬ੍ਰਿਧ ਅਵਸਥਾ ਦਾ ਤੇ ਜਮਦੂਤਾਂ ਦਾ ਹਟਾਉਣਾ ਬੜਾ ਮੁਸ਼ਕਲ ਹੈ।

## ਕੋ ਰਹੈ ਨ ਭਰੀਐ ਪਾਈਐ ॥੫॥

(ਅਗਲੇ ਸਮੇਂ ਦਾਣੇ ਮਿਣ ਕੇ ਵੇਚਦੇ ਸਨ, ਤੋਲਣਾ ਪਿਛੋਂ ਚੱਲਿਆ ਹੈ 'ਪਾਈ' ਇਕ ਮਿਣਤੀ ਦੇ ਭਾਂਡੇ ਦਾ ਨਾਮ ਹੈ।)

ਜਿਸ ਵੇਲੇ ਪਾਈ* ਦਾਣਿਆਂ ਨਾਲ ਭਰੀ ਜਾਵੇ, ਫਿਰ ਉਹ ਪਾਈ ਭਰੀ ਰਹਿੰਦੀ ਨਹੀਂ ਸੀ, ਉਸ ਨੂੰ ਜਲਦੀ ਉਲਟ ਦੇਂਦੇ ਸਨ।

ਯਥਾ-ਮੁਹਤ ਨ ਚਸਾ ਵਿਲੰਮ ਭਰੀਐ ਪਾਈਐ ॥

[ਵਾਰ ਮਾਝ ਸਲੋਕ ੨੦

ਐਸੇ ਜਦ ਸਰੀਰ ਰੂਪੀ ਪਾਈ ਸ੍ਵਾਸਾਂ ਰੂਪੀ ਦਾਣਿਆਂ ਨਾਲ ਭਰੀ ਗਈ ਭਾਵ ਸਵਾਸ ਪੂਰੇ ਹੋ ਗਏ ਤਾਂ ਸਰੀਰ ਰੂਪੀ ਪਾਈ ਉਲਟਾਈ ਜਾਂਦੀ ਹੈ। ਭਾਵ ਹੋਰ ਜੂਨ ਨੂੰ ਜਾ ਕੇ ਪ੍ਰਾਪਤ ਹੁੰਦੀ ਹੈ।੫।

ਹੁਣ ਜਮਕਾਲ ਦੀ ਪ੍ਰਬਲਤਾ ਸੁਣੋ-ਕਲਗੀਧਰ ਮਹਾਰਾਜ ਜੀ ਨੇ ਦਸਮ ਗੁਰੂ ਗ੍ਰੰਥ ਸਾਹਿਬ ਦੇ ਵਿਚ ਕਥਨ ਕੀਤਾ ਹੈ-

ਕਾਲ ਲੀਏ ਅਸ ਗਾਜਤ ਹੈ ਛਾਜਤ ਹੈ ਜਹਿ ਤੇ ਨਸ ਅਈਏ।

ਤਥਾ-ਚਾਰ ਕੁੰਟ ਕਾਲ ਕੇ ਵੱਸ ॥ ਕਹਾ ਜਾਈਏ ਕਾਲ ਤੇ ਨੱਸ ॥

ਯਥਾ-ਇਕ ਜ਼ਿਮੀਂਦਾਰ ਸੀ ਉਸ ਦੀ ਮਾਤਾ ਇਕ ਸਮੇਂ ਬੜੀ ਸਖਤ ਬੀਮਾਰ ਹੋ ਗਈ। ਓਹ ਜ਼ਿਮੀਦਾਰ ਤਲਵਾਰ ਲੈ ਕੇ ਬਾਹਰ ਦਰਵਾਜ਼ੇ ਪਰ ਖੜਾ ਹੋ ਗਿਆ ਤੇ ਕਹਿੰਦਾ ਹੈ, ਦੇਖਦਾ ਹਾਂ ਕਿ ਕਾਲ ਮੇਰੀ ਮਾਂ ਨੂੰ ਕਿਸ ਤਰ੍ਹਾਂ ਮਾਰਦਾ ਹੈ ਇਥੋਂ ਲੰਘੇ ਤਾਂ ਸਹੀ। ਇਤਨੀਆਂ ਦਲੀਲਾਂ ਸੋਚਦਾ ਹੀ ਸੀ ਕਿ ਪਿਛੋਂ ਘਰੋਂ ਖਬਰ ਆ ਗਈ। ਲੋਕਾਂ ਨੇ ਆ ਕੇ ਕਿਹਾ-ਓ ਮੂਰਖਾ ! ਤੇਰੀ ਮਾਂ ਤੇ ਮਰ ਗਈ ਹੈ ਤੇ ਤੂੰ ਇਥੇ ਖਲੋਤਾ ਹੈਂ ? ਉਸ ਵੇਲੇ ਹੈਰਾਨ ਹੋ ਕੇ ਕਹਿੰਦਾ ਹੈ ਕਿਸ ਵੇਲੇ ਇਥੋਂ ਜਮ ਲੰਘਿਆ ਹੈ। ਰੋਵਣ ਪਿੱਟਣ ਲੱਗ ਪਿਆ ਪਰੰਤੂ ਪੇਸ਼ ਕੋਈ ਨਾ ਗਈ। ਇਸ ਵਾਸਤੇ ਹੇ ਭਾਈ ! ਉਸ ਕਾਲ ਦਾ ਕੁਛ ਪਤਾ ਨਹੀਂ ਜੋ ਕਿਸ ਵੇਲੇ ਆ ਕੇ ਮਾਰਦਾ ਹੈ।

ਯਥਾ-ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ ॥
ਇਕਨੀ ਲਦਿਆ ਇਕਿ ਲਦਿ ਚਲੇ ਇਕਨੀ ਬਧੇ ਭਾਰ ॥

---

*ਚਾਰ ਟੋਪਿਆਂ ਦੀ ਇਕ ਪਾਈ ਹੁੰਦੀ ਹੈ ਤੇ ਟੋਪਾ ਦੋ ਸੇਰ ਦਾ ਹੁੰਦਾ ਹੈ ਅਤੇ ਚਾਰ ਪੜੋਪੀਆਂ ਦਾ ਇਕ ਟੋਪਾ ਹੁੰਦਾ ਹੈ ਪੜੋਪੀ ਵਿਚ ਅੱਧ ਸੇਰ ਦਾਣੇ, ਟੋਪੇ ਵਿਚ ਦੋ ਸੇਰ ਦਾਣੇ, ਪਾਈ ਵਿਚ ਅੱਠ ਸੇਰ ਦਾਣੇ ਹੁੰਦੇ ਹਨ।

ਇਕਨ੍ਾ ਹੋਈ ਸਾਖਤੀ ਇਕਨਾ ਹੋਈ ਸਾਰ ॥
ਲਸਕਰ ਸਣੈ ਦਮਾਮਿਆ ਛੁਟੇ ਬੰਕ ਦੁਆਰ ॥
ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ ॥੧॥

[ਸਾਰੰਗ ਵਾਰ ਸ: ੧੭ ਪੰਨਾ ੧੨੪੪

ਤਥਾ–ਵਿਣੁ ਸਚੇ ਤਨ ਛਾਰੁ ਛਾਰੁ ਰਲਾਈਐ ॥

[ਵਾਰ ਮਾਝ ਸਲੋਕ ੧੯

ਹੇ ਸ਼ੇਖ ਬ੍ਰਹਮ ! ਤੂੰ ਕਿਸ ਤਰ੍ਹਾਂ ਕਹਿੰਦਾ ਹੈਂ ਮੈਂ ਕਾਲ ਨੂੰ ਦੂਰ ਕਰ ਦਿਆਂਗਾ । ਕਾਲ ਤਾਂ ਕਿਸੀ ਨੂੰ ਛੱਡਦਾ ਨਹੀਂ । ਯਥਾ–

ਇਸੀ ਪ੍ਰਕਾਰ ਜਨ ਕੇ ਕੇ ਨਾਹੀ ॥ ਗ੍ਰਸਤ ਕਾਲ ਕਰ ਯਾ ਭਵ ਮਾਹੀ ॥
ਅਜ ਪਪੀਲਕਾ ਲੌ ਜਗ ਜੇਤੌ ॥ ਗ੍ਰਸਤ ਸਮਸਤ ਕਾਲ ਕਰ ਤੇਤੌ ॥

[ਵੈਰਾਗ ਸ਼ਤਕ ਧਿਆਇ ੧

ਤਥਾ–ਜਲ ਕਹਾਂ ਥਲ ਕਹਾਂ ਗਗਨ ਕੇ ਗਉਨ ਕਹਾਂ
ਕਾਲ ਕੇ ਬਨਾਏ ਸਭੇ ਕਾਲ ਹੀ ਚਬਾਹਿਗੇ ॥੧੮॥੮੮॥

[ਦਸਮ ਗ੍ਰੰਥ ਅਕਾਲ ਉਸਤਤ ਪੰਨਾ ੨੦

ਤਥਾ–ਕਬਿੱਤ ॥

ਏਕ ਸ਼ਿਵ ਭਏ ਏਕ ਗਏ ਏਕ ਫੇਰ ਭਏ, ਰਾਮਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ ।
ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦਔ ਪੁਰਾਨ ਕੇਤੇ, ਸਿੰਮ੍ਰਿਤ ਸਮੂਹਨ ਕੈ ਹੁਇ ਹੁਇ ਬਿਤਏ ਹੈਂ ।
ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ, ਅੰਸਾ ਅਵਿਤਾਰ ਕੇਤੇ ਕਾਲ ਬਸ ਭਏ ਹੈਂ ।
ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ, ਭੂਮ ਹੀ ਤੇ ਹੁਇਕੈ ਫੇਰਿ ਭੂਮ ਹੀ ਮਿਲਏ ਹੈਂ ॥
੭॥੭੭॥ ਤਥਾ–

ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ, ਛਤ੍ਰਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ।
ਬਡੇ ਬਡੇ ਰਾਜਨ ਕੇ ਦਾਬਤਿ ਫਿਰਤਿ ਦੇਸ, ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤੁ ਹੈ।
ਮਾਨ ਸੇ ਮਹੀਪ ਔ ਦਿਲੀਪ ਕੈਸੇ ਛੱਤ੍ਰਧਾਰੀ, ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈ।
ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ, ਭੋਗ ਭੋਗ ਭੂਮ ਅੰਤ ਭੂਮ ਮੈ ਮਿਲਤ ਹੈ ॥੮॥੭੮॥

[ਦਸਮ ਗ੍ਰੰਥ ਅਕਾਲ ਉਸਤਤ ਪੰਨਾ ੧੯

ਤਥਾ–ਕਈ ਮੇਟ ਡਾਰੇ ਉਸਾਰੇ ਬਨਾਏ ॥ ਉਪਾਰੇ ਗੜੇ ਫੇਰਿ ਮੇਟੇ ਉਪਾਏ ॥
ਕ੍ਰਿਆ ਕਾਲ ਜੂ ਕੀ ਕਿਨੂ ਨ ਪਛਾਨੀ ॥ ਘਨਿ ਯੋਪੈ ਬਿਹੈਹੈ ਘਨਿਯੋਪੈ ਬਿਹਾਨੀ ॥੨੬॥
ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ ॥ ਕਿਤੇ ਰਾਮ ਸੇ ਮੇਟਿ ਡਾਰੇ ਉਪਾਏ ॥
ਮਹਾਂਦੀਨ ਕੇਤੇ ਪ੍ਰਿਥੀ ਮਾਂਝ ਹੂਏ ॥ ਸਮੈ ਆਪਨੀ ਆਪਨੀ ਅੰਤਿ ਮੂਏ ॥੨੭॥

ਜਿਤੇ ਅਉਲੀਆ ਅੰਬੀਆ ਹੋਇ ਬੀਤੇ ॥ ਤਿਤਿਯੋ ਕਾਲ ਜੀਤਾ ਨ ਤੇ ਕਾਲ ਜੀਤੇ ॥
ਜਿਤੇ ਰਾਮ ਸੇ ਕ੍ਰਿਸਨ ਹੁਇ ਬਿਸਨ ਆਏ ॥ ਤਿਤਿਯੋ ਕਾਲ ਖਾਪਿਓ ਨ ਤੇ ਕਾਲ ਘਾਏ ॥੨੯॥
ਤਥਾ–ਕਰੇ ਕੋਟ ਕੋਊ ਧਰੇ ਕੋਟ ਓਟੰ ॥ ਬਚੈਂਗੋ ਨ ਕਿਉ ਹੂੰ ਕਰੈ ਕਾਲ ਚੋਟੰ ॥
ਤਥਾ–ਕਹੋ ਕੁੰਟ ਕੌਨੈ ਬਿਖੈ ਭਾਜ ਬਾਚੈ ॥ ਸਭੰ ਸੀਸ ਕੇ ਸੰਗ ਸ੍ਰੀ ਕਾਲ ਨਾਚੈ ॥੯੦॥
[ਦਸਮ ਗ੍ਰੰਥ ਬਚਿਤ੍ਰ ਨਾਟਕ

## ਸਲੋਕ ਮਹਲਾ ੧

ਉਥਾਨਕਾ–ਸ਼ੇਖ ਬ੍ਰਹਮ ਨੇ ਬੇਨਤੀ ਕੀਤੀ–ਹੇ ਪ੍ਰਭੂ ! ਹਿੰਦੂ ਕਿਸ ਦੁਆਰਾ ਪਰਮੇਸ਼ਰ ਨੂੰ ਸਿਮਰਦੇ ਹਨ ਤੇ ਮੁਸਲਮਾਨ ਕਿਸ ਦੁਆਰਾ ਪਰਮੇਸ਼ਰ ਦੀ ਸਿਫਤ ਕਰਦੇ ਹਨ ?

ਗੁਰ ਉੱਤਰ–

**ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ ॥**

ਮੁਸਲਮਾਨ ਸ਼ਰੀਅਤ ਕਿਤਾਬ ਦੁਆਰੇ ਉਸ ਦੀ ਸਿਫਤ ਕਰਦੇ ਹਨ ਅਤੇ ਉਸੀ ਸ਼ਰ੍ਹਾ ਦੀ ਕਿਤਾਬ ਨੂੰ ਪੜ੍ਹ ਪੜ੍ਹ ਕੇ ਸ਼ਰਹ ਦਾ ਹੀ ਵਿਚਾਰ ਕਰਦੇ ਹਨ ।

**ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥**

ਖੁਦਾ ਦਾ ਦਰਸ਼ਨ ਕਰਨ ਵਾਸਤੇ ਜੋ ਅਕਾਲ ਪੁਰਖ ਦੀ ਬੰਦਗੀ ਕਰਨ ਵਿਚ ਪਏ ਹਨ, ਉਹ ਅਸਲੀ ਬੰਦੇ ਹਨ ।

ਯਥਾ–ਬੰਦੀ ਅੰਦਰ ਵਿਰਲੇ ਬੰਦੇ ॥
ਤਥਾ–ਬੰਦੀ ਅੰਦਰਿ ਸਿਫਤਿ ਕਰਾਏ ਤਾਕਉ ਕਹੀਐ ਬੰਦਾ ॥
[ਆਸਾ ਮ: ੧ ਪੰਨਾ ੩੫੯

ਇਸ ਵਾਸਤੇ ਪੁਰਸ਼ ਨੂੰ ਬੰਦਗੀ ਵਲੋਂ ਹਟਣਾ ਨਹੀਂ ਚਾਹੀਦਾ ਚਾਹੇ ਕਿਤਨੇ ਹੀ ਦੁਖ ਮੁਸੀਬਤ ਵਗੈਰਾ ਆਉਣ ।

ਯਥਾ–ਬੰਦੇ ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥
[ਗਉੜੀ ਕਬੀਰ ਜੀ ਪੰਨਾ ੩੩੮

ਬੰਦਗੀ ਕਰਨ ਦਾ ਫਲ ਇਹ ਹੈ ਕਿ ਪਰਮਾਤਮਾ ਆਪ ਸਬੰਧੀਆਂ ਵਾਂਗ ਖਬਰ ਲੈਂਦਾ ਹੈ ।

ਯਥਾ–ਬੰਦਉ ਹੋਇ ਬੰਦਗੀ ਗਹੈ ॥ ਬੰਦਕ ਹੋਇ ਬੰਧ ਸੁਧਿ ਲਹੈ ॥੨੯॥

ਭਾਈ ਨੰਦ ਲਾਲ ਜੀ ਨੇ ਜ਼ਿੰਦਗੀ ਨਾਮੇ ਵਿਚ ਕਥਨ ਕੀਤਾ ਹੈ–

ਰੋਜ਼ ਸ਼ਬ ਦਰ ਬੰਦਗੀ ਬਾਸੰਦ ਸ਼ਾਦ ॥ ਬੰਦਗੀ ਓ ਬੰਦਗੀ ਓ ਯਾਦਿ ਯਾਦਿ ॥

ਦਿਨ ਰਾਤ ਉਸ ਵਾਹਿਗੁਰੂ ਦੀ ਬੰਦਗੀ ਕਰਨ ਨਾਲ ਸ਼ਾਦ=ਅਨੰਦ ਹੁੰਦਾ ਹੈ। ਤਾਂਤੇ ਉਸ ਵਾਹਿਗੁਰੂ ਦੀ ਬੰਦਗੀ ਨੂੰ ਕਰੋ, ਉਸ ਵਾਹਿਗੁਰੂ ਦੀ ਬੰਦਗੀ ਨੂੰ ਕਰੋ ।

ਦੌਲਤੇ ਜਾਵੇਦ ਬਾਸ਼ਦ ਬੰਦਗੀ ॥ ਬੰਦਗੀ ਕੁਨ ਬੰਦਗੀ ਕੁਨ ਬੰਦਗੀ ॥

ਜਾਵੇਦ–ਹਮੇਸ਼ਾਂ ਹੀ ਰਹਿਣ ਵਾਲੀ ਦੌਲਤ ਬੰਦਗੀ ਹੈ, ਤਾਂਤੇ ਹੇ ਪੁਰਸ਼ਾ ! ਤੂੰ ਬੰਦਗੀ ਨੂੰ ਕਰ, ਬੰਦਗੀ ਨੂੰ ਕਰ, ਕਿਉਂਕਿ ਇਹ ਬੰਦਗੀ ਹੀ ਪੁਰਸ਼ ਨੂੰ ਪਾਤਸ਼ਾਹੀ ਪ੍ਰਾਪਤ ਕਰੌਣ ਵਾਲੀ ਹੈ।

ਯਾਦਿ ਓ ਸੰਰਮਾਯਹੇ ਈਮਾਂ ਬਵਦ॥ ਹਰ ਗਦਾ ਅਜ਼ ਯਾਦਓ ਸੁਲਤਾਂ ਬਵਦ॥

ਉਸ ਵਾਹਿਗੁਰੂ ਦੀ ਜਿਹੜੀ ਬੰਦਗੀ ਹੈ ਇਹੀ ਧਰਮ ਦੀ ਪੂੰਜੀ ਹੈ। ਹਰ ਇਕ ਗਦਾ=ਗਰੀਬ ਉਸ ਦੀ ਬੰਦਗੀ ਕਰਨ ਨਾਲ ਸੁਲਤਾਂ ਬਵਦ=ਪਾਤਿਸ਼ਾਹ ਹੁੰਦਾ ਹੈ।

ਗਰ ਬਜ਼ੁਰਗੀ ਬਾਯਦ ਤੁ ਕੁਨ ਬੰਦਗੀ॥ ਵਰਨਹ ਆਖਰ ਮੈਂ ਕਸ਼ੀ ਸ਼ਰਮਿੰਦਗੀ॥

ਹੇ ਪੁਰਸ਼ਾ ! ਜੇਕਰ ਤੂੰ ਬਜ਼ੁਰਗੀ=ਵਡਿਆਈ ਚਾਹੁੰਦਾ ਹੈਂ ਤਾਂ ਬੰਦਗੀ ਕਰ। ਵਰਨਹ–ਨਹੀਂ ਤਾਂ ਆਖਰ=ਓੜਕ ਨੂੰ ਖਿਚੀ ਕਰ ਕੇ ਸ਼ਰਮਿੰਦਾ ਹੋਵੇਂਗਾ।

## ਹੋਰ ਗ੍ਰੰਥਾਂ ਦੇ ਪ੍ਰਮਾਣ

ਇਨਸਾਨ ਬੰਦਗੀ ਤੋਂ ਬਿਨਾਂ ਪਸ਼ੂਆਂ ਵਤ ਹੈ।

ਯਥਾ–ਅਹਾਰ ਨਿੰਦ੍ਰਾ ਭਯ ਮੈਥਨਾਨਿ ਸਾਮਾਨ ਮੇਤਤ ਪਸ ਭਿਰਨਰਾਣਾ।
ਗਯਾਨੰ ਨਰਾਣਾ ਮਧਕੋ ਬਿਸੇਸੋ ਗਯਾਨੇ ਹੀਨ: ਪਸ ਭਿ ਸਮਾਨ:
ਤਥਾ–ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥
[ਗਉੜੀ ਬਾਵਨ ਅਖਰੀ ਪੰਨਾ ੨੫੧

ਇਕ ਫਕੀਰ ਸਾਈਂ ਕੁਤੇ ਨੂੰ ਗੋਦ ਵਿਚ ਲਈ ਬੈਠਾ ਸੀ ਤਾਂ ਇਕ ਅਮੀਰ ਤੁਰਦਾ ਓਥੇ ਆ ਪਹੁੰਚਾ। ਉਸ ਨੇ ਪਾਸ ਆ ਕੇ ਪੁਛਿਆ–ਹੇ ਫਕੀਰ ਜੀ ! ਤੁਸੀਂ ਅੱਛੇ ਹੋ ਯਾ ਤੁਹਾਡਾ ਕੁਤਾ ?

ਇਹ ਗੱਲ ਸੁਣ ਕੇ ਫਕੀਰ ਜੀ ਬੋਲੇ–ਹੇ ਭਾਈ ! ਇਹ ਕੁਤਾ ਹਮੇਸ਼ਾਂ ਸਾਡਾ ਹੁਕਮ ਮੰਨਦਾ ਹੈ। ਅਮੀਰ ਅਤੇ ਫਕੀਰ ਭੀ ਆਪਣੇ ਮਾਲਕ ਦਾ ਹੁਕਮ ਮੰਨਣ ਅਤੇ ਉਸ ਦੀ ਬੰਦਗੀ ਕਰਨ ਤਾਂ ਕੁੱਤੇ ਤੋਂ ਹੱਛੇ ਹਨ ਨਹੀਂ ਤਾਂ ਇਹ ਕੁਤਾ ਦੋਨਾਂ ਤੋਂ ਹੱਛਾ ਹੈ।

ਯਥਾ–ਬੁਲ੍ਹਿਆ ਰਾਤੀ ਜਾਗੇ ਸੇਖ ਸਦਾਵੇ, ਰਾਤੀ ਜਾਗਨ ਕੁਤੇ ਤੈ ਕੁਨ ਉਤੇ।
ਓਹ ਆਪਣੇ ਸਾਈਂ ਦਾ ਦਰ ਨਾ ਛੋਡਨ, ਚਹੈ ਸੈ ਵਾਰੀ ਪਇਆ ਕੁਟੇ ਤੈ ਕੁਨ ਉਤੇ।
ਓਹ ਸਾਰੀ ਰਾਤ ਪਹਿਰਾ ਦੇਵਨ, ਦਿਹਾਂ ਵੰਞ ਅਰੂੜੀ ਤੇ ਸੁਤੇ ਤੈ ਕੁਨ ਉਤੇ।
ਬੁਲ੍ਹਾਸ਼ਾਹ ਹੁਣ ਮੁਰਸ਼ਦ ਮਨਾ ਘਿਨ, ਨਹੀਂ ਤਾਂ ਬਾਜ਼ੀ ਲੈਂਦੇ ਕੁਤੇ ਤੈ ਕੁਨ ਉਤੇ।

ਤਥਾ–ਕਰਮ ਕਮਾਵਣ ਪਸ਼ੂਆਂ ਵਾਲੇ, ਮਾਣਸ ਨਾਮ ਧਰਾਇਆ।
ਖਾਵਣ ਪੀਵਣ ਹੱਸਣ ਖੇਡਣ, ਯੇਹ ਹੈ ਬਹੁਤਾ ਭਾਇਆ।
ਕਬਹੂ ਨ ਬੈਠ ਕੇ ਚਿਤਵਨ ਕੀਤਾ, ਜਿਨ ਸਿਰਜਨਹਾਰ ਉਪਾਇਆ।
ਸੇਵਾ ਦਾਸ ਯੇਹ ਕਰਨੀ ਕਰਕੇ, ਨਿਸਚੇ ਨਰਕ ਸਿਧਾਇਆ।

ਇਸੀ ਵਾਸਤੇ ਮਾਤਾ ਨੇ ਆਪਣੇ ਬੱਚੇ ਫਰੀਦ ਨੂੰ ਉਪਦੇਸ਼ ਦਿਤਾ ਹੈ।

ਬੱਚਾ ਕਰ ਲੈ ਰਬ ਦੀ ਬੰਦਗੀ ਨੂੰ। ਛਡ ਦਾਅਵੇ ਦੁਨੀਆਂ ਗੰਦਗੀ ਨੂੰ।
ਪੜ੍ਹ ਸਬਰ ਤੇ ਸ਼ੁਕਰ ਅਕੀਦੇ ਨੂੰ। ਮਾਂ ਮੱਤਾਂ ਦੇਵੇ ਫਰੀਦੇ ਨੂੰ।
ਜਿਨ੍ਹਾਂ ਮਨ ਦੀ ਚਾਹ ਗਵਾਈ ਆ। ਬੱਚਾ ਤਿਨ੍ਹਾਂ ਦੀ ਧੰਨ ਕਮਾਈ ਆ।
ਦੇਖ ਖੋਹਲ ਕੇ ਦਿਲ ਦੇ ਦੀਦੇ ਨੂੰ। ਮਾਂ ਮੱਤਾਂ ਦੇਵੇ ਫਰੀਦੇ ਨੂੰ।

## ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥

ਹਿੰਦੂ ਲੋਕ ਵੇਦਾਂ ਸ਼ਾਸਤ੍ਰਾਂ ਦੁਆਰੇ ਸਲਾਹੁਣ ਯੋਗ ਪਰਮੇਸ਼ਰ ਨੂੰ ਸਲਾਹੁੰਦੇ ਹਨ।
ਅਥਵਾ—ਸਲਾਹੁਣੇ ਵਾਲੇ ਹੋ ਕੇ ਸਲਾਹੁੰਦੇ ਹਨ, ਪਰੰਤੂ ਜੋ ਨਿਸ਼ਕਾਮ ਹੋ ਕੇ ਸਲਾਹੁੰਦੇ ਹਨ ਉਹਨਾਂ ਨੂੰ ਅਪਾਰ—ਬੇਅੰਤ ਰੂਪ ਪਰਮੇਸ਼ਰ ਦਾ ਦਰਸ਼ਨ ਹੁੰਦਾ ਹੈ।

## ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ ॥

ਕਈ ਪੁਰਸ਼ ਤੀਰਥਾਂ ਪਰ ਨ੍ਹਾਂਵਦੇ ਹਨ, ਕਈ ਪੁਰਸ਼ ਅਰਚਾ=ਮੂਰਤੀ ਦਾ ਪੂਜਨ ਕਰਦੇ ਹਨ, ਅਗਰ=ਚੰਦਨ ਆਦਿ ਸੁਗੰਧੀਆਂ ਦੀਆਂ ਵਾਸ਼ਨਾਂ ਨੂੰ ਬਹਕਾਰੁ=ਮਹਿਕਾਂਵਦੇ ਭਾਵ ਲਗਾਂਵਦੇ ਹਨ।

## ਜੋਗੀ ਸੁੰਨਿ ਧਿਆਵਨਿ੍ ਜੇਤੇ ਅਲਖ ਨਾਮੁ ਕਰਤਾਰੁ ॥

ਜਿੰਨੇ ਕੁ ਜੋਗੀ ਸੰਤ ਹਨ, ਉਹ ਅਫੁਰ ਪਰਮਾਤਮਾ ਨੂੰ ਹੀ ਧਿਆਂਵਦੇ ਹਨ, ਜਿਸ ਕਰਤਾਰ ਦਾ ਅਲੱਖ ਨਾਮ ਹੈ।

## (ਪੰਨਾ ੪੬੬)

## ਸੂਖਮ ਮੂਰਤਿ ਨਾਮੁ ਨਿਰੰਜਨ

ਸੂਖਮ ਸਰੂਪ ਜੋ ਨਿਰੰਜਨ ਨਿਰਗੁਣ ਬ੍ਰਹਮ ਹੈ ਕਈ ਉਸ ਦੇ ਨਾਮ ਨੂੰ ਜਪਦੇ ਹਨ। ਜਿਵੇਂ ਇਥੇ ਮੂਰਤ ਦਾ ਅਰਥ ਸਰੂਪ ਹੈ ਤਿਵੇਂ—

'ਅਕਾਲ ਪੁਰਖ ਕੀ ਦੇਹ ਮੋ ਕੋਟਿਕ ਬਿਸਨ ਮਹੇਸ॥'

ਵਾਲੀ ਤੁਕ ਵਿਖੇ ਦੇਹ ਦਾ ਅਰਥ ਸਰੂਪ ਕਰਨਾ। ਅਕਾਲ ਪੁਰਖ ਦੇ ਸਰੂਪ ਵਿਚ ਕਰੋੜਾਂ ਵਿਸ਼ਨੂੰ ਮਹੇਸ਼ ਆਦਿਕ ਅਧਿੱਅਸਤ ਭਾਵ ਕਲਪਤ ਹੋਏ ਹੋਏ ਵਸ ਰਹੇ ਹਨ।

## ਕਾਇਆ ਕਾ ਆਕਾਰੁ ॥

ਕਈ ਪੁਰਸ਼ ਕਾਇਆ ਕਾ ਆਕਾਰ—ਅਵਤਾਰਾਂ ਦੀ ਉਪਾਸ਼ਨਾ ਕਰਦੇ ਹਨ।

## ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥

ਸਤਵਾਦੀ ਪੁਰਸ਼ਾਂ ਦੇ ਮਨ ਵਿਖੇ ਸਚ ਬੋਲਣ ਕਰਕੇ ਅਥਵਾ:--ਸਤ ਦੇ ਨਿਰਣੇ ਕਰ ਕੇ

ਸੰਤੋਖ ਉਤਪੰਨ ਹੁੰਦਾ ਹੈ ਤੇ ਦਾਤਿਆਂ ਦੇ ਮਨ ਵਿਚ ਦਾਨ ਦੇਣ ਦਾ ਵਿਚਾਰ ਹੋ ਰਿਹਾ ਹੈ।

## ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥

ਪਰ ਦਾਨ ਨੂੰ ਦੇ ਦੇ ਕਰ ਕੇ ਵਾਹਿਗੁਰੂ ਪਾਸੋਂ ਉਹ ਹਜ਼ਾਰ ਗੁਣਾਂ ਫਲ ਮੰਗਦੇ ਹਨ ਤੇ ਨਾਲ ਹੀ ਇਹ ਮੰਗਦੇ ਹਨ ਕਿ ਸਾਰਾ ਸੰਸਾਰ ਸਾਡੀ ਸੋਭਾ ਕਰੇ।

ਨੋਟ–ਹਿੰਦੂਆਂ ਦੇ ਮਤ ਵਿਖੇ ਹਜ਼ਾਰ ਗੁਣਾਂ ਫਲ ਲਿਖਿਆ ਹੈ। ਮੁਸਲਮਾਨਾਂ ਦੇ ਮਤ ਵਿਚ ਸੱਤਰ ਗੁਣਾਂ ਫਲ ਲਿਖਿਆ ਹੈ।

'ਸਤੀਆ ਮਨਿ ਸੰਤੋਖੁ ਉਪਜੈ'

ਇਕ ਤਾਂ ਸਤਵਾਦੀ ਦਾਤੇ ਹਨ, ਦਾਨ ਦੇ ਕੇ ਜਿਨ੍ਹਾਂ ਦੇ ਮਨ ਵਿਖੇ ਸੰਤੋਖ ਉਤਪੰਨ ਹੁੰਦਾ ਹੈ। ਜੋ ਕਿਸੇ ਫਲ ਮੰਗਣ ਦੀ ਇੱਛਾ ਨਹੀਂ ਕਰਦੇ।

'ਦੇਣੈ ਕੈ ਵੀਚਾਰਿ ॥'

ਦੂਜੇ ਉਹ ਦਾਤੇ ਹਨ ਜੋ ਦਾਨ ਦੇਣ ਦੀ ਵਿਚਾਰ ਵਿਚ ਲਗੇ ਰਹਿੰਦੇ ਹਨ ਕਿ ਪਿਛਲੇ ਸਾਲ ਇਤਨਾ ਦਾਨ ਦਿੱਤਾ ਸੀ, ਹੁਣ ਇਤਨਾ ਦਾਨ ਕਰਨਾ ਹੈ।

'ਦੇ ਦੇ ਮੰਗਹਿ ਸਹਸਾ ਗੂਣਾ'

ਤੀਜੇ ਉਹ ਦਾਤੇ ਹਨ ਜੋ ਦਾਨ ਦੇ ਕੇ ਹਜ਼ਾਰਾਂ ਗੁਣਾਂ ਫਲ ਮੰਗਦੇ ਹਨ।

'ਸੋਭ ਕਰੇ ਸੰਸਾਰੁ ॥'

ਚੌਥੇ ਉਹ ਦਾਤੇ ਹਨ, ਜੋ ਦਾਨ ਦੇ ਕੇ ਹੋਰ ਕਿਸੇ ਫਲ ਦੀ ਇੱਛਾ ਨਹੀਂ ਕਰਦੇ ਕੇਵਲ ਆਪਣੀ ਸੋਭਾ ਕਰੌਣ ਦੀ ਇੱਛਾ ਰਖਦੇ ਹਨ ਕਿ ਸਾਰਾ ਸੰਸਾਰ ਸਾਡੀ ਸੋਭਾ ਕਰੇ।

## ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ ॥

ਇਸ ਤਰ੍ਹਾਂ ਚੋਰਾਂ ਦਾ ਮਨ ਚੋਰੀ ਕਰਨ ਵਿਚ, ਯਾਰਾਂ ਦਾ ਮਨ ਪਰ ਇਸਤ੍ਰੀਆਂ ਵਿਚ ਅਤੇ ਕੂੜਿਆਰਾ=ਝੂਠਿਆਂ ਦਾ ਮਨ ਝੂਠ ਬੋਲਣ ਵਿਚ ਖਾਰਾਬਾ=ਭੈੜਿਆਂ ਦਾ ਮਨ ਵੇਕਾਰ=ਖੋਟਿਆਂ ਕੰਮਾਂ ਵਿਚ ਲੱਗ ਰਿਹਾ ਹੈ।

## ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ ॥

ਇਕ ਐਸੇ ਆਦਮੀ ਭੈੜੇ ਹਨ ਜੋ ਪੂਰਬਲੇ ਜਨਮਾਂ ਦੇ ਕੀਤੇ ਹੋਏ ਪੁੰਨਾਂ ਦਾ ਫਲ ਹੁੰਦਾ ਹੈ ਉਸ ਨੂੰ ਐਥਾਊ=ਇਸ ਲੋਕ ਵਿਚ ਹੀ ਖਾ ਚੱਲਦੇ ਹਨ। ਅਗੋਂ ਸ਼ੁਭ ਕਰਮ ਕੋਈ ਭੀ ਨਹੀਂ ਕਰਦੇ, ਇਸ ਕਰਕੇ ਪ੍ਰਲੋਕ ਵਿਚ ਤਿਨ੍ਹਾਂ ਦੀ ਫਿਰ ਕਾਈ ਕਾਰ=ਕੀ ਹਾਲਤ ਹੋਵੇਗੀ ਭਾਵ ਬੁਰੀ ਹਾਲਤ ਹੋਵੇਗੀ।

### ਦੂਜਾ ਅਰਥ–

ਪੂਰਨ ਮਹਾਤਮਾ ਹੋਦਾ=ਹੰਕਾਰ ਨੂੰ ਇਥੇ ਹੀ ਖਾਇ=ਨਾਸ ਕਰ ਕੇ ਇਕ ਵਾਹਿਗੁਰੂ ਵਲ

ਚੱਲਦੇ ਹਨ। ਤਿਨ੍ਹਾਂ ਨੂੰ ਅਵਿਦਿਆ ਦੀ ਕਾਰ ਫਿਰ ਕੀ ਹੋਣੀ ਹੈ ਭਾਵ ਨਹੀਂ ਹੁੰਦੀ।

## ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ ॥

ਜਲਾਂ ਥਲਾਂ ਤੇ ਇੰਦਰ ਆਦਿ ਦੀਆਂ ਪੁਰੀਆਂ ਅਤੇ ਚੌਦਾਂ ਲੋਕਾਂ ਵਿਚ ਜਿਤਨੇ ਕੁ ਜੀਵ ਹਨ ਅਤੇ ਆਕਾਰਾ ਆਕਾਰ—ਆਕਾਰ ਦਰ ਆਕਾਰ ਜੋ ਜੂੰਆਂ ਲੀਖਾਂ ਆਦਿ ਹਨ।

## ਓਇ ਜਿ ਆਖਹਿ ਸੁ ਤੂੰ ਹੈ ਜਾਣਹਿ ਤਿਨਾ ਭਿ ਤੇਰੀ ਸਾਰ ॥

ਓਹ ਜੋ ਕੁਝ ਭੀ ਆਖਦੇ ਹਨ, ਉਹਨਾਂ ਸਾਰਿਆਂ ਦੀ ਗਲ ਬਾਤ ਹੇ ਵਾਹਿਗੁਰੂ! ਤੂੰ ਆਪ ਹੀ ਜਾਣਦਾ ਹੈਂ। ਤਿਨ੍ਹਾਂ ਸਭਨਾਂ ਦੀ ਸੰਭਾਲ ਤੇਰੀ ਨਿਗਾਹ ਵਿਚ ਹੈ।

ਯਥਾ—ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥

[ਦਸਮ ਗ੍ਰੰਥ ਚੌ: ੧੧

## ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥

ਸਤਿਗੁਰ ਦੇਵ ਜੀ ਆਖਦੇ ਹਨ ਹੇ ਸ਼ੇਖ ਬ੍ਰਹਮ! ਭਗਤਾਂ ਨੂੰ ਕੇਵਲ ਵਾਹਿਗੁਰੂ ਦੇ ਸਲਾਹੁਣ ਦੀ ਭੁਖ=ਇੱਛਾ ਲਗੀ ਰਹਿੰਦੀ ਹੈ ਹਮੇਸ਼ਾਂ ਸਤਿਨਾਮੁ ਦਾ ਆਧਾਰੁ=ਆਸਰਾ ਹੋਣ ਕਰ ਕੇ।

## ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ ॥ ੧ ॥

ਜੋ 'ਭਗਤ ਜਨ' ਦਿਨੇ ਰਾਤ ਹਮੇਸ਼ਾਂ ਅਨੰਦ ਰਹਿੰਦੇ ਹਨ, ਉਹਨਾਂ ਗੁਣ ਵਾਲਿਆਂ ਦੇ ਪਾ+ਛਾਰੁ—ਚਰਨਾਂ ਦੀ ਧੂੜ ਗ੍ਰਹਿਣ ਕਰ ਤਾਂ ਤੇਰਾ ਉਧਾਰ ਹੋਵੇਗਾ ॥ ੧ ॥

## ਮਹਲਾ ੧ ॥

ਪੁਨਾ—ਸ਼ੇਖ ਬ੍ਰਹਮ ਨੇ ਬੇਨਤੀ ਕੀਤੀ, ਹੇ ਪ੍ਰਭੂ! ਅਸਾਡੇ ਮਤ ਵਿਚ ਇਹ ਲਿਖਿਆ ਹੈ ਜੋ ਇਸ ਲੋਕ ਵਿਚ ਸੜਦੇ ਹਨ ਓਹ ਅਗੇ ਦੋਜ਼ਕ ਵਿਚ ਪੈ ਕੇ ਸੜਦੇ ਹਨ। ਹਿੰਦੂ ਲੋਕ ਦੇਹ ਨੂੰ ਸਾੜਦੇ ਹਨ, ਇਸ ਤੇ ਹਿੰਦੂ ਹੀ ਪ੍ਰਲੋਕ ਵਿਚ ਸੜਦੇ ਹਨ। ਏਸ ਤਰ੍ਹਾਂ ਸ਼ੇਖ ਬ੍ਰਹਮ ਨੂੰ ਇਕ ਪੱਖ ਉਪਰ ਖਲੋਤਾ ਦੇਖ ਕੇ ਸਤਿਗੁਰ ਦੇਵ ਜੀ ਇੱਟ ਨੂੰ ਪੱਥਰ ਮਾਰਦੇ ਹਨ। ਹੇ ਸ਼ੇਖ ਬ੍ਰਹਮ! ਇਹ ਤੇਰਾ ਖਿਆਲ ਬਿਲਕੁਲ ਠੀਕ ਨਹੀਂ।

## ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥

ਮੁਸਲਮਾਨਾਂ ਦੀ ਜੋ ਮਿੱਟੀ ਹੈ ਓਹੋ ਘੁਮਿਆਰ ਦੇ ਪੇੜੈ=ਪੱਲੇ ਪੈਂਦੀ ਹੈ, ਕਿਉਂਕਿ ਜਿਥੇ ਕਬਰ ਅਸਥਾਨ ਵਿਚ ਮੁਰਦੇ ਦਬਦੇ ਹਨ, ਉਸ ਅਸਥਾਨ ਦੀ ਮਿੱਟੀ ਸਮਾਂ ਪਾ ਕੇ ਚਿਕਨੀ ਹੋ ਜਾਂਦੀ ਹੈ ਤੇ ਉਸ ਮਿਟੀ ਦੇ ਭਾਂਡੇ ਤੇ ਇੱਟਾਂ ਬਹੁਤ ਚੰਗੇ ਬਣਦੇ ਹਨ। ਇਸ ਵਾਸਤੇ ਉਸ ਮਿਟੀ

ਨੂੰ ਘੁਮਿਆਰ ਪੁਟ ਕੇ ਲੈ ਆਉਂਦੇ ਹਨ* ।

## ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥

ਉਸ ਮਿਟੀ ਦੇ ਕੁਝ ਭਾਂਡੇ ਘੜਦੇ ਹਨ ਤੇ ਕੁਝ ਇੱਟਾਂ ਤਿਆਰ ਕਰਦੇ ਹਨ ।

ਅਥਵਾ:-ਘੜੇ ਆਦਿ ਭਾਂਡੇ ਤੇ ਇੱਟਾਂ ਤਿਆਰ ਕਰਕੇ ਪਕਾਉਣ ਲਈ ਆਵੀ ਪਰ ਚਿਣ ਕੇ ਜਿਸ ਵੇਲੇ ਅੱਗ ਲਾਉਂਦੇ ਹਨ, ਤਿਸ ਵੇਲੇ ਮੁਸਲਮਾਨਾਂ ਦੀ ਮਿਟੀ ਜਲਦੀ=ਸੜਦੀ ਹੋਈ ਸੂੰ ਸੂੰ ਕਰਕੇ ਪੁਕਾਰ ਕਰਦੀ ਹੈ।

'ਮਿਟੀ ਮੁਸਲਮਾਨ ਕੀ'

ਇਸ ਤੁਕ ਨੂੰ ਬਦਲਾਣ ਕਰਕੇ ਰਾਮਰਾਇ ਜੀ ਗੱਦੀ ਤੋਂ ਖਾਰਜ ਹੋ ਗਏ ਸਨ। ਇਸ ਦੀ ਸਾਖੀ ਇਸ ਤਰ੍ਹਾਂ ਹੈ-

## ਸਾਖੀ-ਰਾਮ ਰਾਇ ਜੀ ਦੀ

ਇਕ ਸਮੇਂ ਕਾਜੀਆਂ ਮੁਲਾਂ ਦੀ ਪ੍ਰੇਰਨਾ ਅਨੁਸਾਰ ਔਰੰਗਜ਼ੇਬ ਬਾਦਸ਼ਾਹ ਨੇ ਗੁਰੂ ਸਾਹਿਬ ਜੀ ਵਲ ਇਕ ਚਿੱਠੀ ਲਿਖੀ ਕਿ ਆਪ ਗੁਰੂ ਸਾਹਿਬ ਜੀ ਦੇ ਅਸਥਾਨ ਤੇ ਬੈਠੇ ਹੋ । ਆਪ ਜੀ ਦੇ ਬਜ਼ੁਰਗ ਸਾਡੇ ਪਾਸ ਆਉਂਦੇ ਰਹੇ ਹਨ ਤੁਸੀਂ ਵੀ ਮੇਹਰਬਾਨੀ ਕਰਕੇ ਦਰਸ਼ਨ ਦਿਓ ਅਤੇ-

'ਮੋਕਉ ਅਜਮਤ ਆਇ ਦਿਖਾਵਹੁ ॥ ਮਗ ਖੁਦਾਇਕੇ ਬਾਕ ਸੁਨਾਵਹੁ ॥
ਇਤਿਆਦਿਕ ਲਿਖ ਕਰਿ ਪਰਵਾਨਾ ॥ ਬਿਨੈ ਸਹਿਤ ਅਰੁ ਨਿਜ ਬਲ ਠਾਨਾ ॥'

ਇਸ ਤਰ੍ਹਾਂ ਦੀ ਚਿੱਠੀ ਲਿਖ ਕੇ ਪਾਤਿਸ਼ਾਹ ਨੇ ਦੂਤ ਨੂੰ ਭੇਜਿਆ । ਦੂਤ ਨੇ ਕੀਰਤਪੁਰ ਆ ਕੇ ਸਭਾ ਵਿਚ ਬੈਠੇ ਹੋਏ ਗੁਰੂ ਹਰਿਰਾਇ ਸਾਹਿਬ ਜੀ ਅਗੇ ਮੱਥਾ ਟੇਕ ਕੇ ਪਰਵਾਨਾ ਰਖ ਦਿਤਾ ਤੇ ਪਾਤਿਸ਼ਾਹ ਵਲੋਂ ਬੇਨਤੀ ਕੀਤੀ ਕਿ ਆਪ ਛੇਤੀ ਆ ਕੇ ਦਰਸ਼ਨ ਦਿਓ ਤੇ ਸ਼ਕਤੀਆਂ ਵਿਖਾਓ ।

ਇਹ ਗੱਲ ਸੁਣ ਕੇ ਗੁਰੂ ਸਾਹਿਬ ਜੀ ਨੇ ਬੇਦੀ, ਤੇਹਣ, ਭੱਲੇ, ਸੋਢੀ ਕੁਲ ਵਾਲੇ ਸਾਰਿਆਂ ਬਜ਼ੁਰਗਾਂ ਨੂੰ ਬੁਲਾ ਕੇ ਕਿਹਾ ਕਿ ਦਿੱਲੀ ਪਤਿ ਬਾਦਸ਼ਾਹ ਗੁਰੂ ਘਰ ਦੀ ਮਹਿਮਾਂ ਸੁਣਕੇ ਕਰਾਮਾਤ ਵੇਖਣਾ ਚਾਹੁੰਦਾ ਹੈ। ਐਸਾ ਕੋਈ ਸੂਰਬੀਰ ਪਰਉਪਕਾਰੀ ਹੈ ਜੋ ਸ਼ਕਤੀਆਂ ਵਿਖਾ ਕੇ ਗੁਰੂ ਘਰ ਦੀ ਲੱਜਿਆ ਰਖੇ ?

ਇਹ ਗੱਲ ਸੁਣਕੇ ਸਾਰਿਆਂ ਨੇ ਆਪਣੇ ਦਿਲ ਵਿਚ ਵਿਚਾਰਿਆ ਕਿ ਔਰੰਗਜ਼ੇਬ ਬਾਦਸ਼ਾਹ ਕਰੜੇ ਸੁਭਾਉ ਵਾਲਾ ਤੇ ਬੜਾ ਝੂਠਾ ਹੈ, ਜਿਸ ਨੇ ਕਾਂਸ਼ੀ ਮਥਰਾ ਆਦਿ ਹਿੰਦੂਆਂ ਦੇ ਸਾਰੇ

---

*ਮੁਸਲਮਾਨ ਮਤ ਵਿਖੇ ਇਹ ਲਿਖਿਆ ਹੈ, ਆਦਮੀ ਜਿਸ ਵੇਲੇ ਚੱਲਦਾ ਹੈ ਤਾਂ ਉਸ ਦਾ ਇਕ ਪੈਰ ਬਾਦਸ਼ਾਹ ਦੀ ਕਬਰ ਤੇ ਦੂਜਾ ਪੈਰ ਵਜ਼ੀਰ ਦੀ ਕਬਰ ਤੇ ਆਉਂਦਾ ਹੈ । ਘੁਮਿਆਰ ਦੀ ਮਿੱਟੀ ਦੁਆਰਾ ਸੜਦੇ ਹੋਏ ਦਸਦੇ ਹਨ ਕਿ ਅਸੀਂ ਸੜ ਰਹੇ ਹਾਂ। ਇਹ ਗੱਲ ਸੁਣ ਕੇ ਤੋਬਾ ਤੋਬਾ ਕਰਨ ਲੱਗ ਪਿਆ ।

ਤੀਰਥ ਵਿਗਾੜ ਦਿੱਤੇ ਹਨ ਅਤੇ ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਕਰਦਾ ਹੈ। ਫੇਰ ਜਿਸਦੀ ਸਭਾ ਵਿਚ ਇਕ ਦੂਜੇ ਤੋਂ ਵਧ ਹਜ਼ਾਰਾਂ ਹੀ ਗੁਣੀ ਆਦਮੀ ਬੈਠੇ ਰਹਿੰਦੇ ਹਨ। ਇਤਿਆਦਿਕ ਗੱਲਾਂ ਵਿਚਾਰ ਕੇ ਸਭ ਚੁਪ ਹੋ ਕੇ ਬੈਠੇ ਰਹੇ। ਕਿਤਨੀ ਦੇਰ ਪਿਛੋਂ ਸਭਨਾਂ ਨੇ ਬੇਨਤੀ ਕੀਤੀ-'ਗਰੀਬ ਨਿਵਾਜ ਜੀਓ! ਓਥੇ ਆਪ ਜੀ ਦਾ ਜਾਣਾ ਹੀ ਯੋਗ ਹੈ। ਆਪ ਜੀ ਤੋਂ ਬਗੈਰ ਹੋਰ ਕਿਸੇ ਦੀ ਪਹੁੰਚ ਨਹੀਂ।'

ਸਰਬ ਸਭਾ ਕੇ ਸੁਣ ਕਰਿ ਬੈਨ। ਸ੍ਰੀ ਹਰਿਰਾਇ ਜਿਨਹੁ ਕਿਤ ਭੈਨ।
ਸ੍ਰੀ ਮੁਖਵਾਕ ਸਧੀਰ ਬਖਾਨਜੋ। ਹਮ ਨੇ ਪ੍ਰਣ ਪੂਰਬ ਹੀ ਠਾਨਜੋ।
ਨਹਿ ਮਲੇਛ ਕਉ ਦਰਸ਼ਨ ਦੇਣਾ। ਨਹਿੰ ਕਬ ਤੁਰਕਪਤੀ ਕੋ ਲੇਣਾ।
ਯਾਂਤੇ ਹਮਰੋ ਹੋਇ ਨ ਜਾਨੋ। ਮਿਲਿਹਿੰ ਨ ਬੋਲਹਿੰ ਨਿਸਚੈ ਜਾਨੋ।

ਇਹ ਗੱਲ ਸੁਣ ਕੇ ਸਭਾ ਵਿਚ ਬੈਠੇ ਸ੍ਰੇਸ਼ਟ ਪੁਰਸ਼ਾਂ ਨੇ ਕਿਹਾ ਕਿ ਆਪ ਜੋ ਭੀ ਕਰੋ ਓਹ ਠੀਕ ਹੈ ਪਰੰਤੂ ਪਾਤਿਸ਼ਾਹ ਨਾਲ ਵਿਗਾੜਨੀ ਚੰਗੀ ਗੱਲ ਨਹੀਂ, ਜੇ ਇਸ ਨਾਲ ਵਿਗਾੜ ਲਈ ਤਾਂ ਸਤੁਦ੍ਰਵ ਨਦੀ ਦੇ ਕਿਨਾਰੇ ਇਸ ਰਮਨੀਕ ਜਗ੍ਹਾ ਤੇ ਰਹਿਣਾ ਫੇਰ ਸਾਡਾ ਨਹੀਂ ਹੋਵੇਗਾ।

ਇਹ ਗੱਲਾਂ ਕਰ ਹੀ ਰਹੇ ਸਨ ਜੋ ਗੁਰੂ ਹਰਿਰਾਇ ਸਾਹਿਬ ਜੀ ਦੇ ਵਡੇ ਸਪੁਤ੍ਰ ਰਾਮਰਾਇ ਜੀ ਆ ਗਏ। ਸਭਾ ਦੇ ਵਿਚ ਬੇਦੀ, ਤੇਹਣ, ਭੱਲੇ ਅਤੇ ਸੋਢੀ ਕੁਲ ਦੇ ਸਾਰੇ ਆਦਮੀ ਬੈਠੇ ਹੋਏ ਵੇਖ ਕੇ ਆਖਦੇ ਹਨ, ਐਸਾ ਕੌਣ ਕਾਰਜ ਹੈ ਜੋ ਸਾਰੇ ਇਕੱਠੇ ਹੋ ਕੇ ਸਲਾਹਵਾਂ ਕਰ ਰਹੇ ਹੋ? ਇਹ ਸੁਣ ਕੇ ਇਕ ਬੇਦੀ ਨੇ ਕਿਹਾ ਹਿੰਦੂਆਂ ਦੇ ਵੈਰੀ ਔਰੰਗਜ਼ੇਬ ਬਾਦਸ਼ਾਹ ਨੇ ਕਰਾਮਾਤਾਂ ਵੇਖਣ ਵਾਸਤੇ ਦਿੱਲੀ ਬੁਲਵਾ ਭੇਜਿਆ ਹੈ, ਸਾਰੇ ਇਕੱਠੇ ਹੋ ਕੇ ਉਸ ਉਤੇ ਵਿਚਾਰ ਕਰ ਰਹੇ ਹਨ ਕਿ ਐਸਾ ਕੌਣ ਹੈ ਜੋ ਸ਼ਕਤੀਆਂ ਵਿਖਾਕੇ ਸਾਰੀ ਸਭਾ ਨੂੰ ਜਿਤਕੇ ਪਾਤਿਸ਼ਾਹ ਨੂੰ ਦਬਾ ਕੇ ਚੁਪ ਕਰਾਵੇ। ਇਹ ਗੱਲ ਸੁਣ ਕੇ ਰਾਮਰਾਇ ਜੀ ਨੇ ਕਿਹਾ ਜਿਥੇ ਜਾਣਾ ਲਖਦੇ ਹੋ ਓਥੇ ਕਿਉਂ ਨਹੀਂ ਜਾਂਦੇ? ਗਏ ਬਿਨਾਂ ਜਿਥੇ ਨਹੀਂ ਬਣ ਆਉਂਦੀ ਓਥੇ ਚੱਲਣਾ ਹੀ ਚਾਹੀਦਾ ਹੈ।

ਅਕਲਮੰਦਾਂ ਨੇ ਰਾਮ ਰਾਇ ਜੀ ਪਾਸੋਂ ਇਸ ਤਰ੍ਹਾਂ ਦੇ ਧੀਰਜ ਵਾਲੇ ਬਚਨ ਸੁਣ ਕੇ ਆਖਿਆ ਆਪ ਕਿਉਂ ਨਹੀਂ ਜਾਂਦੇ? ਤੁਸੀਂ ਹੀ ਸਭ ਦੇ ਸਹਾਇਕ ਬਣ ਕੇ ਜਾਓ ਤੇ ਬਾਦਸ਼ਾਹ ਦੇ ਹੰਕਾਰ ਨੂੰ ਦੂਰ ਕਰੋ। ਉਸ ਵੇਲੇ ਰਾਮਰਾਇ ਜੀ ਨੇ ਕਿਹਾ ਜੇ ਤੁਹਾਡੀ ਸਾਰਿਆਂ ਦੀ ਮਰਜ਼ੀ ਮੈਨੂੰ ਭੇਜਣ ਦੀ ਹੈ ਤਾਂ ਗੁਰੂ ਸਾਹਿਬ ਜੀ ਪ੍ਰਸੰਨ ਹੋ ਕੇ ਕਰਾਮਾਤਾਂ ਦੇਕੇ ਭੇਜਣ ਜੋਗਾ ਕਰ ਦੇਣ, ਕਿਉਂਕਿ ਓਥੇ ਅਜ਼ਮਤ ਤੋਂ ਬਗੈਰ ਕੋਈ ਕੰਮ ਪੂਰਾ ਨਹੀਂ ਹੋਣਾ। ਇਹ ਗੱਲ ਸੁਣ ਕੇ ਗੁਰੂ ਜੀ ਨੇ ਪ੍ਰਸੰਨ ਹੋ ਕੇ ਵਰ ਦਿਤਾ।

ਚੌਪਈ-ਤਵ ਰਸਨਾ ਪਹ ਕਰ ਹੈਂ ਬਾਸਾ। ਜੋ ਤਿਸਤੇ ਹੋਇ ਬਾਕ ਪ੍ਰਕਾਸ਼ਾ।
ਕਬਹੁ ਅੰਨਥਾ ਹੋਇ ਸੁ ਨਾਹੀ। ਸਫਲਹਿ ਤਤ ਛਿਨ ਬਾਦ ਨ ਜਾਹੀ॥ ੧॥
ਤੀਨ ਲੋਕ ਮਹਿ ਆਇਸੁ ਜਿਮ ਕਹਿ। ਸੁਰ ਨਰ ਨਾਗ ਸੁਨਤਿ ਹੀ ਹਿਤਲਹਿ।
ਤਤ ਛਿਨ ਕਰਹਿੰ ਤਿਸੀ ਬਿਧਿ ਸਾਰੇ। ਤੋਹਿ ਬਾਕ ਨਹਿ ਕੋ ਹਟਖਾਰੇ॥ ੨॥

ਇਸ ਤਰ੍ਹਾਂ ਦੇ ਵਰ ਵਾਲੇ ਬਚਨ ਸੁਣ ਕੇ ਬਹੁਤ ਪ੍ਰਸੰਨ ਹੋਏ ਤੇ ਪਿਤਾ ਜੀ ਦੇ ਚਰਨਾਂ ਪਰ ਮੱਥਾ ਟੇਕ ਕੇ ਆਗਿਆ ਲੈ ਕੇ ਪਾਲਕੀ ਪਰ ਚੜ੍ਹ ਕੇ ਦਿੱਲੀ ਆ ਪਹੁੰਚੇ। ਜਮਨਾ ਦੇ ਕਿਨਾਰੇ ਮਜਨੂੰ ਦੇ ਟਿੱਲੇ ਪਰ ਡੇਰਾ ਕੀਤਾ। ਦੂਤ ਨੇ ਬਾਦਸ਼ਾਹ ਨੂੰ ਜਾ ਕੇ ਖਬਰ ਦਿੱਤੀ ਕਿ ਗੁਰੂ ਸਾਹਿਬ ਜੀ ਆਪ ਨਹੀਂ ਆਏ ਪਰ ਉਹਨਾਂ ਨੇ ਆਪਣਾ ਪੁਤ੍ਰ ਭੇਜਿਆ ਹੈ ਤੇ ਗੁਰੂ ਜੀ ਨੇ ਮੈਨੂੰ ਇਸ ਤਰ੍ਹਾਂ ਕਿਹਾ ਹੈ ਕਿ ਬਾਦਸ਼ਾਹ ਜੋ ਵੀ ਅਜ਼ਮਤ ਵੇਖਣਾ ਚਾਹੇ ਸੋ ਇਹਨਾਂ ਪਾਸੋਂ ਵੇਖ ਲਵੇ। ਅਸਾਂ ਨੇ ਸਭ ਸ਼ਕਤੀਆਂ ਇਹਨਾਂ ਨੂੰ ਦੇ ਦਿਤੀਆਂ ਹਨ।

ਅਗੋਂ ਬਾਦਸ਼ਾਹ ਨੇ ਦਿਲ ਵਿਚ ਵਿਚਾਰਿਆ ਕਿ ਕੋਈ ਗੱਲ ਨਹੀਂ, ਪਿਓ ਪੁਤਰ ਵਿਚ ਕੋਈ ਫਰਕ ਨਹੀਂ ਹੁੰਦਾ। ਉਸ ਵੇਲੇ ਬਾਦਸ਼ਾਹ ਨੇ ਮਿਹਮਾਨੀ ਵਾਸਤੇ ਇਕ ਬਕਰਾ ਭੇਜ ਦਿਤਾ ਕਿ ਆਪ ਇਸ ਦਾ ਭੋਜਨ ਕਰੀਏ। ਰਾਮਰਾਇ ਜੀ ਨੇ ਉਸ ਬਕਰੇ ਨੂੰ ਮਾਰ ਕੇ ਬਕਰੇ ਦੀ ਇਕ ਟੰਗ ਕਾਜ਼ੀ ਦੇ ਘਰ ਭੇਜ ਦਿਤੀ। ਪਿਛੋਂ ਬਾਦਸ਼ਾਹ ਨੇ ਕਹਿ ਭੇਜਿਆ ਕਿ ਮੈਂ ਭੁਲੇਖੇ ਵਿਚ ਬਕਰਾ ਭੇਜ ਬੈਠਾ ਸਾਂ, ਓਹ ਬਕਰਾ ਸ਼ਹਿਜ਼ਾਦੇ ਦਾ ਸੀ, ਉਸ ਤੋਂ ਬਗੈਰ ਸ਼ਹਿਜ਼ਾਦਾ ਪਰਚਦਾ ਨਹੀਂ, ਆਪ ਓਹੀ ਬਕਰਾ ਭੇਜ ਦਿਓ।

ਰਾਮਰਾਇ ਜੀ ਨੇ ਵਿਚਾਰਿਆ ਏਥੇ ਕਰਾਮਾਤ ਦਾ ਕੰਮ ਹੈ, ਉਸ ਵੇਲੇ ਆਪਣੀ ਅਜਮਤ ਨਾਲ ਤਿੰਨ ਟੰਗਾਂ ਵਾਲਾ ਬਕਰਾ ਤਿਆਰ ਕਰਕੇ ਭੇਜ ਦਿਤਾ ਤੇ ਨਾਲ ਸੁਨੇਹਾ ਦਿਤਾ ਕਿ ਇਸ ਬਕਰੇ ਦੀ ਇਕ ਟੰਗ ਕਾਜ਼ੀ ਪਾਸ ਹੈ, ਇਸ ਲਈ ਚੌਥੀ ਟੰਗ ਕਾਜ਼ੀ ਲਗਾ ਕੇ ਦੇਵੇ।

ਇਸ ਅਸਚਰਜ ਕੌਤਕ ਨੂੰ ਵੇਖ ਕੇ ਸਭ ਹੈਰਾਨ ਹੋ ਗਏ। ਭਰੀ ਸਭਾ ਵਿਚ ਕਾਜ਼ੀ ਬਹੁਤ ਸ਼ਰਮਿੰਦਾ ਹੋਇਆ ਪਰ ਕਾਜ਼ੀ ਚੌਥੀ ਟੰਗ ਬਕਰੇ ਦੀ ਨਾ ਲਗਾ ਸਕਿਆ। ਸਿਧਾਂਤ ਕੀ ਇਤਿਆਦੀ ੭੨ ਕਰਾਮਾਤਾਂ ਮੁਖ ਮੁਖ ਅਤੇ ਛੋਟੀਆਂ ਸਾਰੀਆਂ ਪਾ ਕੇ ੩੬੦ ਕਰਾਮਾਤਾਂ ਵਿਖਾਈਆਂ ਹਨ।

ਇਕ ਦਿਨ ਫੇਰ ਕਾਜ਼ੀਆਂ ਮੁਲਾਂ ਦੀ ਪ੍ਰੇਰਨਾ ਨਾਲ ਬਾਦਸ਼ਾਹ ਨੇ ਕਿਹਾ ਕਿ ਗੁਰੂ ਨਾਨਕ ਦੇਵ ਜੀ ਨੇ–

"ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥"

ਕਿਉਂ ਕਿਹਾ ਹੈ ? ਇਹ ਗੱਲ ਸੁਣ ਕੇ ਰਾਮਰਾਇ ਜੀ ਲਿਹਾਜ਼ ਕਰ ਗਏ। ਆਖਦੇ ਹਨ–'ਮਿਟੀ ਬੇਈਮਾਨ ਕੀ' ਹੋਣਾ ਚਾਹੀਦਾ ਹੈ।

ਇਸ ਜਗ੍ਹਾ ਰਾਮਰਾਇ ਜੀ ਨੂੰ ਚਾਹੀਦਾ ਸੀ ਸਾਰੀਆਂ ਇੱਟਾਂ ਨੂੰ ਬੁਲਾਂਵਦੇ ਤੇ ਉਹ ਆਖਦੀਆਂ ਕਿ ਅਸੀਂ ਠੀਕ ਮੁਸਲਮਾਨ ਦੀ ਮਿਟੀ ਹਾਂ ਪਰੰਤੂ ਬਾਦਸ਼ਾਹ ਦੇ ਲਿਹਾਜ਼ ਕਰਨ ਪਰ ਗੁਰੂ ਸਾਹਿਬ ਜੀ ਦੀ ਤੁਕ ਉਲਟਾਣ ਨਾਲ ਰਾਮਰਾਇ ਜੀ ਗੱਦੀਓਂ ਖਾਰਜ ਹੋ ਗਏ।

(ਇਹ ਸਾਰਾ ਪ੍ਰਸੰਗ ਸੂਰਜ ਪ੍ਰਤਾਪ ਰਾਸ ਨੌਵੀਂ ਅੰਸੂ ੩੪ ਤੋਂ ਲੈਕੇ ੫੭ ਅੰਸੂ ਤਕ ਹੈ।)

## ਦੂਸਰਾ ਅਰਥ—

'ਮਿਟੀ ਮੁਸਲਮਾਨ ਕੀ'

ਪੰਜਾਂ ਤੱਤਾਂ ਰੂਪੀ ਮਿੱਟੀ ਦਾ ਰਚਿਆ ਹੋਇਆ ਜੋ ਮੁਸਲ=ਸਰੀਰ ਹੈ ਇਸ ਦਾ ਮਾਨ=ਹੰਕਾਰ ਕੀ ਕਰਨਾ ਹੈ।

'ਪੇੜੈ ਪਈ ਕੁਮ੍ਹਿਆਰ ॥'

ਕੁਮ੍ਹਿਆਰ=ਬ੍ਰਹਮਾ ਦੇ ਪੇੜੈ=ਪੱਲੇ ਵਿਖੇ ਪੰਜਾਂ ਤੱਤਾਂ ਰੂਪੀ ਮਿਟੀ ਪਈ ਹੈ।

'ਘੜਿ ਭਾਂਡੇ ਇਟਾ ਕੀਆ'

ਕੁਛ ਤਾਂ ਭਾਂਡੇ=ਚੇਤਨ ਬਣਾਏ ਹਨ ਤੇ ਕੁਛ ਇਟਾਂ=ਜੜ ਰਚਨਾ ਕੀਤੇ ਹਨ।

'ਜਲ-ਦੀ ਕਰੇ ਪੁਕਾਰ ॥'

ਜਲ-ਦੀ=ਸੜਦੀ ਹੋਈ ਮਾਤਾ ਦੇ ਉਦਰ ਵਿਚ ਜੀਵ ਰੂਪੀ ਇਸਤ੍ਰੀ ਪੁਕਾਰਾਂ ਨੂੰ ਕਰਦੀ ਹੈ।

## ਜਲਿ ਜਲਿ ਰੋਵੈ ਬਪੁੜੀ

ਬਪੁੜੀ=ਵਿਚਾਰੀ ਜੀਵ ਰੂਪੀ ਇਸਤਰੀ ਵਿਹਾਰਾਂ ਵਿਚ ਜਲ ਜਲ ਕੇ ਰੁਦਨ ਕਰਦੀ ਹੈ।

## ਝੜਿ ਝੜਿ ਪਵਹਿ ਅੰਗਿਆਰ ॥

ਦੁਖ ਵਿਚ ਹੋਰ ਦੁਖ ਹੁੰਦਾ ਹੈ।

ਦੁਖ ਮਾਂਝ ਦੁਖ ਹੋਰ ॥ ਲਾਭ ਹੋਤ ਸਾਂਝ ਭੋਰ ॥

[ਵੈਰਾਗ ਸ਼ਤਕ

ਅਥਵਾ:—ਅੰਤ ਨੂੰ ਮਸਾਣ ਭੂਮਕਾ ਵਿਚ ਅੱਗ ਦੇ ਅੰਗਿਆਰੇ ਝੜ ਝੜ ਪੈਂਦੇ ਹਨ।

ਅਥਵਾ:—ਪ੍ਰਲੋਕ ਵਿਖੇ ਨਰਕ ਅਗਨੀ ਵਿਚ ਅੰਗਿਆਰੇ ਝੜ ਝੜ ਕੇ ਪੈਂਦੇ ਹਨ।

## ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥੨॥

ਸਤਿਗੁਰ ਦੇਵ ਜੀ ਆਖਦੇ ਹਨ—ਜਿਸ ਕਰਤੇ=ਵਾਹਿਗੁਰੂ ਨੇ ਇਹ ਕਾਰਣੁ=ਪ੍ਰਪੰਚ ਕੀਤਾ ਹੈ, ਸੋਈ ਅਕਾਲ ਪੁਰਖ ਸਭ ਜੀਵਾਂ ਦੀ ਗੱਲ ਬਾਤ ਨੂੰ ਜਾਣਦਾ ਹੈ।

## ਪਉੜੀ ॥

## ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥

ਸਤਿਗੁਰਾਂ ਤੋਂ ਬਿਨਾਂ ਪਿਛੇ ਵੀ ਕਿਸੇ ਨੇ ਪਰਮੇਸ਼ਰ ਨੂੰ ਨਹੀਂ ਪਾਇਆ। ਹੁਣ ਵੀ ਸਤਿਗੁਰਾਂ ਤੋਂ ਬਿਨਾਂ ਕਿਸੀ ਨੇ ਪਰਮੇਸ਼ਰ ਨੂੰ ਨਹੀਂ ਪਾਇਆ।

ਅਥਵਾ:—ਸਤਿਗੁਰਾਂ ਤੋਂ ਬਿਨਾਂ ਨਾ ਹਿੰਦੂਆਂ ਨੇ ਪਰਮੇਸ਼ਰ ਨੂੰ ਪਾਇਆ ਹੈ ਸਤਿਗੁਰਾਂ ਤੋਂ

ਬਿਨਾਂ ਨਾ ਮੁਸਲਮਾਨਾਂ ਨੇ ਪਰਮੇਸ਼ਰ ਨੂੰ ਪਾਇਆ ਹੈ, ਕਿਉਂਕਿ-

ਹੈ ਨਿਕਟੇ ਅਰੁ ਭੇਦੁ ਨ ਪਾਇਆ ॥ ਬਿਨੁ ਸਤਿਗੁਰ ਸਭ ਮੋਹੀ ਮਾਇਆ ॥
[ਭੈਰਉ ਮ: ੫ ਪੰਨਾ ੧੧੩੮

ਯਥਾ-ਸਤਿਗੁਰ ਵਿਣੁ ਕਿਨੈ ਨ ਪਾਇਆ ਮਨਿ ਵੇਖਹੁ ਰਿਦੈ ਬੀਚਾਰਿ ॥
[ਮਲਾਰ ਪੰਨਾ ੧੨੭੭

ਤਥਾ-ਬਿਨੁ ਸਤਿਗੁਰ ਕਿਨੈ ਨ ਪਾਇਓ ਮਨਿ ਵੇਖਹੁ ਕੋ ਪਤੀਆਇ ॥
[ਮਲਾਰ ਮ: ੩ ਪੰਨਾ ੧੨੭੭

ਤਥਾ-ਬਿਨੁ ਗੁਰ ਦਾਤੇ ਕਿਨੈ ਨ ਪਾਇਆ ॥ ਮਨਮੁਖ ਲੋਭਿ ਦੂਜੈ ਲੋਭਾਇਆ ॥
ਐਸੇ ਗਿਆਨੀ ਬੂਝਹੁ ਕੋਇ ॥ ਬਿਨੁ ਗੁਰ ਭੇਟੈ ਮੁਕਤਿ ਨ ਹੋਇ ॥
[ਮਲਾਰ ਮ: ੩ ਪੰਨਾ ੧੨੭੭

ਤਥਾ-ਬਿਨੁ ਸਤਿਗੁਰ ਨਾਉ ਨ ਪਾਈਐ ॥ ਬਿਨੁ ਨਾਵੈ ਕਿਆ ਸੁਆਉ ॥
[ਸਿਰੀਰਾਗੁ ਮ: ੧ ਪੰਨਾ ੫੮

## ਸਤਿਗੁਰ ਵਿਚਿ ਆਪੁ ਰਖਿਓਨੁ

ਕਿਉਂਕਿ ਸਤਿਗੁਰਾਂ ਵਿਚ ਪਰਮੇਸ਼ਰ ਨੇ ਆਪਣਾ ਆਪ ਰਖਿਆ ਹੋਇਆ ਹੈ।

ਯਥਾ-ਗੁਰ ਪਰਮੇਸਰ ਏਕੋ ਜਾਣ ॥

## ਕਰਿ ਪਰਗਟੁ ਆਖਿ ਸੁਣਾਇਆ ॥

ਇਹ ਬਚਨ, ਵੇਦਾਂ ਸ਼ਾਸਤ੍ਰਾਂ ਨੇ ਪ੍ਰਗਟ ਆਖ ਕੇ ਸੁਣਾਇਆ ਹੈ।

## ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥

ਸਤਿਗੁਰਾਂ ਨਾਲ ਮਿਲਣ ਕਰ ਕੇ ਸਦਾ ਮੋਖ ਦੀ ਪ੍ਰਾਪਤੀ ਹੁੰਦੀ ਹੈ।

ਯਥਾ-ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ ॥
[ਮਲਾਰ ਮ: ੩ ਪੰਨਾ ੧੨੭੬

ਪਰੰਤੂ ਜਿਨ੍ਹਾਂ ਨੇ ਪਹਿਲੇ ਆਪਣੇ ਹਿਰਦੇ ਵਿਚੋਂ ਪਦਾਰਥਾਂ ਅਤੇ ਸਬੰਧੀਆਂ ਦੇ ਮੋਹ ਨੂੰ ਚੁਕਾਇਆ=ਦੂਰ ਕੀਤਾ ਹੈ।

## ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥

ਇਹ ਉੱਤਮ ਵੀਚਾਰ ਤਿਨ੍ਹਾਂ ਨੂੰ ਪ੍ਰਾਪਤ ਹੋਇਆ ਹੈ ਜਿਨ੍ਹਾਂ ਨੇ ਸਚੇ ਗੁਰਾਂ ਦੇ ਉਪਦੇਸ਼ ਨਾਲ ਚਿਤ ਨੂੰ ਲਗਾਇਆ ਹੈ।

ਅਥਵਾ:-ਜਿਨ੍ਹਾਂ ਨੇ ਸਚੇ ਵਾਹਿਗੁਰੂ ਨਾਲ ਚਿਤ ਨੂੰ ਲਗਾਇਆ ਹੈ।

## ਜਗਜੀਵਨੁ ਦਾਤਾ ਪਾਇਆ ॥੬॥

ਉਹਨਾਂ ਪੁਰਸ਼ਾਂ ਨੇ ਹੀ ਜਗਜੀਵਨੁ ਦਾਤਾ=ਅਕਾਲ ਪੁਰਖ ਨੂੰ ਪਾਇਆ ਹੈ ॥੬॥

## ਸਲੋਕ ਮਹਲਾ ੧

ਉਥਾਨਕਾ–ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਇਹ ਜੀਵ ਆਉਂਦਾ ਜਾਂਦਾ ਕਿਉਂ ਹੈ ?

## ਹਉ ਵਿਚਿ ਆਇਆ ਹਉ ਵਿਚਿ ਗਇਆ ॥

ਉੱਤਰ–ਹੰਗਤਾ ਵਿਚ ਜੀਵ ਆਉਂਦਾ ਹੈ, ਹੰਗਤਾ ਵਿਚ ਹੀ ਜਾਂਦਾ ਹੈ । ਅਰਥਾਤ ਮਾਇਆ ਕਰਕੇ ਆਉਂਦਾ ਹੈ, ਮਾਇਆ ਕਰਕੇ ਜਾਂਦਾ ਹੈ ।

## ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥

ਹੰਗਤਾ ਵਿਚ ਜੰਮਦਾ ਹੈ, ਹੰਗਤਾ ਵਿਚ ਮਰਦਾ ਹੈ ।

ਯਥਾ–ਹਉਮੈ ਵਿਚਿ ਜਗਤੁ ਮੁਆ ਮਰਦੋ ਮਰਦਾ ਜਾਇ ॥

[ਵਾਰ ਬਿਹਾਗੜਾ ਸਲੋਕ ੧੯

## ਹਉ ਵਿਚਿ ਦਿਤਾ ਹਉ ਵਿਚਿ ਲਇਆ ॥

ਹੰਗਤਾ ਵਿਚ ਦੇਂਦਾ ਹੈ, ਹੰਗਤਾ ਵਿਚ ਲੈਂਦਾ ਹੈ* ।

## ਹਉ ਵਿਚਿ ਖਟਿਆ ਹਉ ਵਿਚਿ ਗਇਆ ॥

ਹੰਗਤਾ ਵਿਚ ਧਨ ਖਟਦਾ ਹੈ, ਹੰਗਤਾ ਵਿਚ ਹੀ ਸਭ ਕੁਝ ਗਵਾ ਦੇਂਦਾ ਹੈ ਭਾਵ ਘਾਟਾ ਪਾ ਦੇਂਦਾ ਹੈ ।

## ਹਉ ਵਿਚਿ ਸਚਿਆਰੁ ਕੂੜਿਆਰੁ ॥

ਸਚਾਈ ਵਿਚ ਪਰਵਿਰਤ ਹੋਣਾ ਭੀ ਹੰਗਤਾ ਵਿਚ ਹੈ ਤੇ ਕੂੜਿਆਰੁ=ਝੂਠ ਵਿਚ ਪ੍ਰਵਿਰਤ ਹੋਣਾ ਭੀ ਹੰਗਤਾ ਵਿਚ ਹੈ । ਇਹ ਨਿਯਮ ਸਮਝ ਲਵੋ ਕਿ ਗਿਆਨ ਤਕ ਜਿਤਨੇ ਕੁ ਸਾਧਨ ਹਨ, ਇਹ ਸਭ ਹੰਗਤਾ ਵਿਚ ਅਰਥਾਤ ਮਾਇਆ ਵਿਚ ਹਨ ।

## ਹਉ ਵਿਚਿ ਪਾਪ ਪੁੰਨ ਵੀਚਾਰੁ ॥

ਪਾਪਾਂ ਪੁੰਨਾਂ ਦਾ ਵਿਚਾਰ ਭੀ ਹੰਗਤਾ ਵਿਚ ਹੈ ।

## ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥

ਨਰਕਾਂ ਸੁਰਗਾਂ ਵਿਚ ਉਤਰਨਾ ਵੀ ਹੰਗਤਾ ਵਿਚ ਹੈ ।

---

*ਯਥਾ–ਬਿਆਸ ਭਗਵਾਨ ਜੀ ਨੇ ਸਰੀਰਕ ਸ਼ਾਸਤ੍ਰ ਰਚਿਆ ਹੈ, ਉਸ ਦੇ ਅਧਿਆਸ ਭਾਸ਼ ਵਿਖੇ ਜੋ ਕਿ ਸ਼ੰਕਰਾਚਾਰਜ ਜੀ ਨੇ ਕੀਤਾ ਹੈ ਉਸ ਵਿਖੇ ਵੀ ਅਹੰਮਮ ਅਧਿਆਸ ਹੈ, ਅਹੰਮਮ ਅਧਿਆਸ ਦੇ ਵਿਚ ਸਾਰਾ ਸੰਸਾਰ ਕਥਨ ਕੀਤਾ ਹੈ ।

## ਹਉ ਵਿਚਿ ਹਸੈ ਹਉ ਵਿਚਿ ਰੋਵੈ ॥

ਹੱਸਣਾ ਭੀ ਹੰਗਤਾ ਵਿਚ ਹੈ, ਰੋਣਾ ਭੀ ਹੰਗਤਾ ਵਿਚ ਹੈ।

## ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥

ਪਾਪਾਂ ਨਾਲ ਭਰਨਾ ਭੀ ਹੰਗਤਾ ਵਿਚ ਹੈ। ਪਾਪਾਂ ਰੂਪੀ ਮੈਲ ਦਾ ਨਾਮ ਰੂਪ ਜਲ ਨਾਲ ਧੋਣਾ ਭੀ ਹੰਗਤਾ ਵਿਚ ਹੈ।

## ਹਉ ਵਿਚਿ ਜਾਤੀ ਜਿਨਸੀ ਖੋਵੈ ॥

'ਬ੍ਰਹਮਣੋਹੰ, ਖਤ੍ਰੀਓਹੰ' ਆਦਿ ਜ਼ਾਤੀਆਂ ਭੀ ਹੰਗਤਾ ਵਿਚ ਹਨ ਅਤੇ ਹਾਥੀ, ਊਠ, ਘੋੜੇ ਆਦਿਕ ਜਿਨਸਾਂ ਭੀ ਹੰਗਤਾ ਵਿਚ ਹਨ ਅਤੇ ਇਨ੍ਹਾਂ ਜ਼ਾਤੀ ਅਭਿਮਾਨ ਦਾ ਖੋਹਣਾ ਭੀ ਹੰਗਤਾ ਵਿਚ ਹੈ।

## ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥

ਮੂਰਖ ਹੋਣਾ ਭੀ ਹੰਗਤਾ ਵਿਚ ਹੈ ਅਤੇ ਸਿਆਣਾ ਹੋਣਾ ਭੀ ਹੰਗਤਾ ਵਿਚ ਭਾਵ ਮਾਇਆ ਵਿਚ ਹੈ।

## ਮੋਖ ਮੁਕਤਿ ਕੀ ਸਾਰ ਨ ਜਾਣਾ ॥

ਮੋਖ ਮੁਕਤਿ=ਕੈਵਲ ਮੁਕਤੀ ਦੀ ਸਾਰ ਸੰਭਾਲ ਨਹੀਂ ਜਾਣਦਾ।

## ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥

ਮਾਇਆ—ਛਲ ਵਿਚ ਲੱਗਣਾ ਭੀ ਹੰਗਤਾ ਵਿਚ ਹੈ ਅਤੇ ਛਾਇਆ=ਅਵਿਦਿਆ ਹੋਣੀ ਭੀ ਹੰਗਤਾ ਵਿਚ ਹੈ। ਅਥਵਾ:--ਮਾਇਆ ਵਿਚ ਉਸ ਚੇਤਨ ਦਾ ਜੋ ਛਾਇਆ--ਪ੍ਰਤਿਬਿੰਬ ਪੈ ਰਿਹਾ ਹੈ ਭਾਵ ਈਸ਼ਵਰ ਰੂਪ ਹੋ ਰਿਹਾ ਹੈ, ਓਹ ਵੀ ਹੰਗਤਾ ਹੀ ਹੰਗਤਾ ਵਿਚ ਹੈ।

## ਹਉਮੈ ਕਰਿ ਕਰਿ ਜੰਤ ਉਪਾਇਆ ॥

ਹੰਗਤਾ ਕਰਕੇ ਹੀ ਮੁੜ ਮੁੜਕੇ ਜੀਵਾਂ ਨੂੰ ਉਤਪਤ ਕੀਤਾ ਜਾਂਦਾ ਹੈ।
ਪੁਨਾ--ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਹੇ ਪ੍ਰਭੋ! ਇਹ ਜੀਵ ਕਿਵੇਂ ਤਰੇ?
ਉੱਤਰ--

## ਹਉਮੈ ਬੂਝੈ ਤਾ ਦਰੁ ਸੂਝੈ ॥

ਹੰਗਤਾ ਬੂਝੈ=ਬੁਝ ਜਾਵੇ ਭਾਵ ਦੂਰ ਹੋਵੇ ਤਾਂ ਦਰੁ=ਅੰਦਰ ਹੀ ਪਰਮੇਸ਼ਰ ਸੂਝੈ=ਪ੍ਰਗਟ ਹੁੰਦਾ ਹੈ।
ਪੁਨਾ--ਬੇਨਤੀ ਕੀਤੀ ਹੰਗਤਾ ਕਿਵੇਂ ਦੂਰ ਹੋਵੇ?

ਉੱਤਰ-ਗਿਆਨ ਦੇ ਹੋਣ ਕਰਕੇ ਹੰਗਤਾ ਦੂਰ ਹੁੰਦੀ ਹੈ।

## ਗਿਆਨ ਵਿਹੂਣਾ ਕਥਿ ਕਥਿ ਲੂਝੈ ॥

ਜਿਸ ਗਿਆਨ ਤੋਂ ਬਿਨਾਂ ਇਹ ਜੀਵ ਕਥਾ ਨੂੰ ਕਥਕੇ ਲੂਝੈ=ਝਗੜਦਾ ਅਥਵਾ:-ਸੜਦਾ ਹੈ।

ਯਥਾ-ਉਪਨਿਸ਼ਦ 'ਮਹਾਂ ਵਾਕ' ਰਿਤੇ ਗਿਆਨਾਤ ਨ ਮੁਕਤੀ॥

ਨ ਅਨਿਯਾ ਪੰਥਾ ਵਿਦਯਤੇ ਐਨਾਯ* ॥

ਤਥਾ-ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥

[ਸਾਰੰਗਵਾਰ ਸ: ੨੨ ਪੰਨਾ ੧੨੪੫

## ਨਾਨਕ ਹੁਕਮੀ ਲਿਖੀਐ ਲੇਖੁ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਜੋ ਹੁਕਮੀ=ਪਰਮੇਸ਼ਰ ਹੁਕਮ ਦੇ ਕਰਨ ਵਾਲਾ ਹੈ, ਉਸ ਨੇ ਵੇਦਾਂ ਸ਼ਾਸਤ੍ਰਾਂ ਵਿਚ ਇਹ ਲੇਖ ਲਿਖਿਆ ਹੈ ਕਿ-

## ਜੇਹਾ ਵੇਖਹਿ ਤੇਹਾ ਵੇਖੁ ॥ ੧ ॥

ਹੇ ਪੁਰਸ਼ਾ ! ਜੇਹੋ ਜੇਹੀ ਤੂੰ ਆਪਣੀ ਪ੍ਰਵਿਰਤੀ ਦੇਖਦਾ ਹੈਂ ਤੇਹੋ ਜਿਹਾ ਤੂੰ ਆਪਣਾ ਪੂਰਬਲਾ ਕਰਮ ਦੇਖ। ਜੇ ਤੇਰੀ ਚੰਗੀ ਪ੍ਰਵਿਰਤੀ ਹੈ ਤਾਂ ਇਹ ਸਮਝ ਕਿ ਮੇਰੇ ਕੋਈ ਪੂਰਬਲੇ ਸਰੇਸ਼ਟ ਕਰਮ ਹਨ ਤੇ ਜੇ ਮਾੜੀ ਪ੍ਰਵਿਰਤੀ ਹੈ ਤਾਂ ਇਹ ਸਮਝ ਕਿ ਮੇਰੇ ਕੋਈ ਪੂਰਬਲੇ ਮੰਦ ਕਰਮ ਹਨ।

ਅਥਵਾ:-ਜੇਹੋ ਜਿਹਾ ਤੂੰ ਆਪਣੇ ਨੂੰ ਦੇਖਦਾ ਹੈਂ ਕਿ ਮੈਨੂੰ ਕੋਈ ਮਾੜਾ ਬੋਲ ਬੋਲੇ ਤਾਂ ਮੈਨੂੰ ਦੁਖ ਹੁੰਦਾ ਹੈ ਤੇਹੋ ਜਿਹਾ ਦੂਜੇ ਨੂੰ ਭੀ ਦੇਖ ਕਿ ਜੇ ਮੈਂ ਇਸ ਨੂੰ ਖੋਟਾ ਬਚਨ ਕਹਾਂਗਾ ਤਾਂ ਇਸ ਦਾ ਦਿਲ ਭੀ ਦੁਖੀ ਹੋਵੇਗਾ ॥ ੧ ॥

## ਮਹਲਾ ੨ ॥

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸ ਸਿਖਾਂ ਨੇ ਬੇਨਤੀ ਕੀਤੀ-ਹੇ ਪ੍ਰਭੋ ! ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਉਮੈ ਦੀ ਗੱਲ ਕਹੀ ਹੈ, ਆਪ ਭੀ ਕ੍ਰਿਪਾ ਕਰ ਕੇ ਦਸੋ।

ਅੰਨਵੇਂ ਪੰਗਤੀ-

ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥

ਇਹ ਹੰਗਤਾ ਕਿਥਹੁ=ਕਿਸ ਜਗ੍ਹਾ ਤੋਂ ਉਤਪੰਨ ਹੋਈ ਹੈ ? ਅਤੇ ਹਉਮੈ ਦਾ ਬੰਧਨ ਕੌਣ

---

*ਅਰਥ-ਸਰੂਪ ਗਿਆਨ ਸੇ ਰਿਤੇ=ਖਾਲੀ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ। ਐਨਾਯ= ਮੁਕਤੀ ਦਾ ਅਨਯਾ ਪੰਥਾ=ਹੋਰ ਕੋਈ ਰਸਤਾ ਨ ਵਿਦਾਯਤੇ=ਨਹੀਂ ਹੋ ਸਕਦਾ।

ਯਥਾ-ਨਾਨਕ ਮੂਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥

[ਆਸਾ ਦੀ ਵਾਰ ਪੰਨਾ ੪੬੫

ਹੈ ? ਤੇ ਹੰਗਤਾ ਨਵਿਰਤ ਕਿਸ ਸਾਧਨ ਕਰਕੇ ਹੁੰਦੀ ਹੈ ? ਸੰਗਤਾਂ ਨੇ ਇਹ ਤਿੰਨ ਪ੍ਰਸ਼ਨ ਕੀਤੇ।

ਪਹਿਲੇ ਪ੍ਰਸ਼ਨ ਦਾ ਉੱਤਰ-

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**

ਹੰਗਤਾ ਦੀ ਜਾਤਿ=ਉਤਪਤੀ ਏਹਾ=ਇਸ ਪ੍ਰਕਾਰ ਹੈ, ਜਿਹੜਾ ਹੰਗਤਾ ਦੇ ਸਹਿਤ ਕਰਮਾਂ ਦਾ ਕਮਾਉਣਾ ਹੈ।

ਦੂਸਰੇ ਪ੍ਰਸ਼ਨ ਦਾ ਉੱਤਰ-

**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**

ਹੰਗਤਾ ਦਾ ਏਹੀ ਬੰਧਨ ਹੈ, ਜਿਹੜਾ ਬਾਰੰਬਾਰ ਚੌਰਾਸੀ ਲੱਖ ਜੂਨ ਵਿਚ ਪੈਣਾ ਹੈ।

**ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥**

(ਇਸ ਦਾ ਅਰਥ ਪਹਿਲੇ ਹੋ ਚੁਕਾ ਹੈ)

**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥**

ਇਹ ਈਸ਼ਵਰ ਦਾ ਹੁਕਮ ਹੈ ਕਿ ਜਿਸ ਤਰ੍ਹਾਂ ਦੇ ਮਥੇ ਉਪਰ ਕਿਰਤਿ=ਕਰਮ ਪਏ ਹਨ, ਤਿਨ੍ਹਾਂ ਕਰਮਾਂ ਅਨੁਸਾਰ ਹੀ ਇਹ ਜੀਵ ਹੰਗਤਾ ਕਰਕੇ ਚੌਰਾਸੀ ਲੱਖ ਜੂਨ ਵਿਚ ਫਿਰਦਾ ਹੈ।

ਤੀਸਰੇ ਪ੍ਰਸ਼ਨ ਦਾ ਉੱਤਰ-ਪਹਿਲੇ ਅਨੁਵਾਦ ਕਰਦੇ ਹਨ।

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**

ਹੰਗਤਾ ਰੂਪੀ ਇਕ ਵੱਡਾ ਭਾਰੀ ਲੰਬਾ ਰੋਗ ਹੈ।

ਯਥਾ-ਹਉਮੈ ਰੋਗੁ ਮਾਨੁਖ ਕਉ ਦੀਨਾ ॥ [ਭੈਰਉ ਮ: ੫

ਤਥਾ-ਹਉਮੈ ਰੋਗੁ ਵਡਾ ਸੰਸਾਰਿ ॥ ਗੁਰ ਕਿਰਪਾ ਤੇ ਏਹੁ ਰੋਗੁ ਜਾਇ ॥
ਨਾਨਕ ਸਾਚੇ ਸਾਚਿ ਸਮਾਇ ॥ [ਮਲਾਰ ਮ: ੩ ਪੰਨਾ ੧੨੭੮

ਇਹ ਨਵਿਰਤ ਹੋਣਾ ਬੜਾ ਮੁਸ਼ਕਲ ਹੈ।

ਪੁਨਾ-ਸ਼ੇਖ ਬ੍ਰਹਮ ਨੇ ਬੇਨਤੀ ਕੀਤੀ-ਹੇ ਪ੍ਰਭੋ ! ਇਸ ਲੰਬੇ ਰੋਗ ਦੀ ਨਵਿਰਤੀ ਦਾ ਕੋਈ ਦਾਰੂ ਭੀ ਹੈ ? ਤਾਂ ਸਤਿਗੁਰ ਦੇਵ ਜੀ ਆਖਦੇ ਹਨ ਦਾਰੂ ਭੀ ਇਸ ਦੇ ਵਿਚ ਹੈ।

**ਕਿਰਪਾ ਕਰੇ ਜਿ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥**

ਉਹ ਪਰਮਾਤਮਾ ਜੇਕਰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਇਹ ਜੀਵ ਗੁਰਾਂ ਦੇ ਉਪਦੇਸ਼ ਨੂੰ ਕਮਾਂਵਦਾ ਹੈ। ਦੁਖਦਾਈ ਹਉਮੈ ਰੂਪੀ ਰੋਗ ਦੇ ਦੂਰ ਕਰਨ ਨੂੰ ਗੁਰਾਂ ਦਾ ਉਪਦੇਸ਼ ਜਿਹੜਾ ਕਮਾਵਣਾ ਹੈ, ਇਹੋ ਦਾਰੂ ਹੈ।

ਯਥਾ-ਹਉਮੈ ਰੋਗੁ ਵਡਾ ਸੰਸਾਰਿ ॥ ਗੁਰ ਕਿਰਪਾ ਤੇ ਏਹੁ ਰੋਗੁ ਜਾਇ ॥
[ਮਲਾਰ ਮ: ੩ ਪੰਨਾ ੧੨੭੮

## ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥ ੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਹੇ ਪੁਰਸ਼ੋ ! ਸੁਣਨਾ ਕਰੋ, ਇਸ ਸੰਜਮਿ–ਸਾਧਨ ਕਰਕੇ ਦੁਖਦਾਈ ਹਉਮੈ ਰੂਪੀ ਰੋਗ ਚਲਾ ਜਾਂਦਾ ਹੈ।

ਯਥਾ–ਗੁਰ ਕਾ ਸਬਦੁ ਸਭਿ ਰੋਗ ਗਵਾਏ ॥ ਜਿਸ ਨੋ ਹਰਿ ਜੀਉ ਲਾਏ ॥

[ਭੈਰਉ ਮ: ੩ ਪੰਨਾ ੧੧੩੧

## ਪਉੜੀ ॥

ਪ੍ਰਸ਼ਨ–ਸੇਵਾ ਕੀਤੀ ਹੋਈ ਕਿਸ ਦੀ ਸਫਲ ਹੈ ? ਉੱਤਰ–

## ਸੇਵ ਕੀਤੀ ਸੰਤੋਖੀਈਂ ਜਿਨੀ ਸਚੋ ਸਚੁ ਧਿਆਇਆ ॥

ਸੰਤੋਖੀਆਂ ਦੀ ਸੇਵਾ ਕੀਤੀ ਹੋਈ ਸਫਲੀ ਹੈ।

ਪ੍ਰਸ਼ਨ–ਸੰਤੋਖੀ ਕੌਣ ਹਨ ?

ਉੱਤਰ–ਸਚੁ–ਨਿਸਚੇ ਕਰਕੇ ਜਿਨ੍ਹਾਂ ਨੇ ਸਚੇ ਨਾਮ ਨੂੰ ਧਿਆਇਆ ਹੈ ਓਹੀ ਪੁਰਸ਼ ਸੰਤੋਖੀ ਹਨ।

## ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥

ਉਹਨਾਂ ਸੰਤੋਖੀਆਂ ਨੇ ਮੰਦੀ ਜਗ੍ਹਾ ਉਪਰ ਪੈਰ ਨਹੀਂ ਰਖਿਆ ਭਾਵ ਖੋਟੇ ਰਸਤੇ ਨਹੀਂ ਚੱਲਦੇ। ਅਥਵਾ:–ਮਨ ਰੂਪੀ ਪੈਰ ਨੂੰ ਮੰਦੇ ਸੰਕਲਪਾਂ ਵਿਕਲਪਾਂ ਵਿਖੇ ਨਹੀ ਰਖਿਆ। ਸੁਕ੍ਰਿਤੁ=ਪੁੰਨ ਕਰਮ ਕਰ ਕੇ ਆਪਣੇ ਧਰਮ ਨੂੰ ਕਮਾਇਆ ਹੈ। ਅਥਵਾ–ਪੁੰਨ ਕਰਮ ਰੂਪੀ ਧਰਮ ਨੂੰ ਉਹਨਾਂ ਨੇ ਕਮਾਇਆ ਹੈ*।

## ਓਨੀ ਦੁਨੀਆਂ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥

ਉਹਨਾਂ ਨੇ ਦੁਨਿਆਵੀ ਬੰਧਨ ਸਭ ਤੋੜ ਦਿਤੇ ਹਨ, ਅੰਨ ਥੋਹੜਾ ਖਾਂਦੇ ਹਨ ਅਤੇ ਪਾਣੀ ਭੀ ਥੋਹੜਾ ਪੀਂਦੇ ਹਨ।

ਯਥਾ–ਥੋਹੜੀ ਨਿੰਦ੍ਰਾ ਅਲਪ ਅਹਾਰੀ ॥ ਸਾਧ ਕਾ ਪਿੰਡ ਸਦਾ ਬੀਚਾਰੀ ॥

[ਰਤਨ ਮਾਲਾ

ਦਸਮ ਗੁਰੂ ਗ੍ਰੰਥ ਸਾਹਿਬ ਵਿਖੇ ਭੀ ਕਥਨ ਕੀਤਾ ਹੈ।

---

*ਰਬ ਵਾਲਿਆਂ ਦੀ ਏਹਾ ਨਿਸ਼ਾਨੀ, ਉਹ ਦਿਸਦੇ ਖਰੇ ਨਿਮਾਣੇ ॥
ਮੰਦਾ ਕਿਸੀ ਨੂੰ ਆਖਣ ਨਾਹੀਂ ਉਹ ਸਭਸੈ ਦੇ ਮਨ ਭਾਣੇ ॥
ਮਿੱਠਾ ਬੋਲਣ ਤੇ ਨਿਵ ਚੱਲਣ, ਉਹ ਦਿਲ ਨਾ ਕਿਸੀ ਦਾ ਰੰਞਾਣੇ ॥
ਆਖ ਗੁਆਲਾ ਖੁਦੀ ਤਕੱਬਰੀ, ਓਨਾਂ ਉਡ ਗਈ ਵਾਂਗ ਟਿਟਾਣੇ ॥

ਯਥਾ–ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਇਆ ਛਿਮਾ ਤਨ ਪ੍ਰੀਤਿ ॥

## ਤੂੰ ਬਖਸੀਸੀ ਅਗਲਾ

ਹੇ ਅਕਾਲ ਪੁਰਖ ! ਤੂੰ ਅਗਲਾ=ਬੜਾ ਬਖਸ਼ਿੰਦ ਹੈਂ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਲਿਖਿਆ ਹੈ–

ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ ॥ ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ ॥

[ਗੂਜਰੀ ਵਾਰ ਦੂਜੀ ਪੰਨਾ ੫੧੯

ਅਥਵਾ:–ਹੇ ਅਕਾਲ ਪੁਰਖ ! ਤੂੰ ਅਗਲਾ=ਬਹੁਤੀਆਂ ਬਖਸ਼ਿਸ਼ਾਂ ਕਰਨ ਵਾਲਾ ਹੈਂ।

## ਨਿਤ ਦੇਵਹਿ ਚੜਹਿ ਸਵਾਇਆ ॥

ਹੇ ਵਾਹਿਗੁਰੂ ! ਜਿਸ ਨੂੰ ਆਪ ਦਿੰਦੇ ਹੋ, ਉਸ ਦਾ ਨਿਤਾਪ੍ਰਤੀ ਸਵਾਏ ਤੋਂ ਸਵਾਇਆ ਜਸ ਚੜ੍ਹਦਾ ਹੈ। ਅਥਵਾ:–ਇਕ ਵੇਰ ਨਹੀਂ, ਤੂੰ ਨਿਤਾਪ੍ਰਤੀ ਦੇਂਦਾ ਹੀ ਦੇਂਦਾ ਹੈਂ, ਫੇਰ ਤੇਰਾ ਦਿਤਾ ਹੋਇਆ ਪਦਾਰਥ ਘਟਦਾ ਨਹੀਂ, ਸਗੋਂ ਸਵਾਏ ਤੋਂ ਸਵਾਇਆ ਚੜਹਿ=ਵਧਦਾ ਹੈ।

## ਵਡਿਆਈ ਵਡਾ ਪਾਇਆ ॥ ੭ ॥

ਵਡਿਆਈ ਦੇ ਕਰਨ ਨਾਲ ਵਡਾ=ਅਕਾਲ ਪੁਰਖ ਪ੍ਰਾਪਤ ਹੁੰਦਾ ਹੈ।

ਅਥਵਾ:–ਗੁਰਮੁਖਾਂ ਨੇ ਵਡਿਆਈ ਕਰਕੇ ਸਭ ਤੋਂ ਵਡੇ ਅਕਾਲ ਪੁਰਖ ਨੂੰ ਪਾਇਆ ਹੈ ॥ ੭ ॥

## ਸਲੋਕ ਮਹਲਾ ੧

ਉਥਾਨਕਾ–ਸ਼ੇਖ ਬ੍ਰਹਮ ਨੇ ਬੇਨਤੀ ਕੀਤੀ ਸਾਰੇ ਸੰਸਾਰ ਦੀ ਪ੍ਰਤਿਪਾਲਾ ਕੌਣ ਕਰਦਾ ਹੈ ? ਤਾਂ ਸਤਿਗੁਰ ਦੇਵ ਜੀ ਆਖਦੇ ਹਨ–

## ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥

ਸਾਰੇ ਮਨੁੱਖਾਂ ਦੀ, ਬ੍ਰਿਛਾਂ ਦੀ, ਤੀਰਥਾਂ ਦੇ ਤਟਾਂ=ਕਿਨਾਰੇ ਰਹਿਣ ਵਾਲੇ ਸੰਤਾਂ ਦੀ, ਮੇਘਾਂ=ਬੱਦਲਾਂ ਅਤੇ ਖੇਤਾਂ ਦੀ।

ਅਥਵਾ:–ਬ੍ਰਿਖਾਂ ਦਰਖਤਾਂ ਪਰ ਰਹਿਣ ਵਾਲੇ ਪੰਛੀਆਂ ਦੀ ਤੇ ਦਰਖਤਾਂ ਹੇਠ ਆਰਾਮ ਕਰਣ ਵਾਲੇ ਰਾਹੀਆਂ ਪੁਰਸ਼ਾਂ ਦੀ, ਤੀਰਥਾਂ ਦੇ ਕਿਨਾਰੇ ਭਜਨ ਕਰਨ ਵਾਲੇ ਮਹਾਤਮਾਂ ਦੀ ਮੇਘਾਂ=ਬੱਦਲਾਂ ਵਿਚ ਵਸਨੀਕ ਸੂਖਮ ਕੀੜਿਆਂ ਦੀ ਅਤੇ ਖੇਤਾਂ ਦੇ ਜੀਵਾਂ ਦੀ।

## ਦੀਪਾਂ ਲੋਆਂ ਮੰਡਲਾਂ ਖੰਡਾ ਵਰਭੰਡਾਂਹ ॥

ਸੱਤਾਂ ਦੀਪਾਂ* ਤੇ ਚੌਦਾਂ ਲੋਕਾਂ ਵਿਚ ਰਹਿਣ ਵਾਲੇ ਜੀਵਾਂ ਦੀ, ਮੰਡਲ=ਚਾਰ ਸੌ ਕੋਹਾਂ ਦਾ

---

*ਸੱਤ ਦੀਪ–੧ ਜੰਬੂ ਦੀਪ, ੨ ਪਲਕ ਦੀਪ, ੩ ਸ਼ਾਲਮਲ ਦੀਪ, ੪ ਕੁਸ਼ ਦੀਪ, ੫ ਕ੍ਰੌਚ ਦੀਪ, ੬ ਸ਼ਾਖ ਦੀਪ, ੭ ਪੁਸ਼ਕਰ ਦੀਪ। (ਨਾਨਕ ਪ੍ਰਕਾਸ਼ ਉਤ੍ਰਾਰਧ ਧਿਆਇ ੧੯ ਵਿਖੇ ਦੇਖੋ।)

ਹੁੰਦਾ ਹੈ ਉਸ ਵਿਚ ਰਹਿਣ ਵਾਲੇ ਜੀਵਾਂ ਦੀ, ਨੌਂ ਖੰਡਾਂ ਤੇ ਵਰਭੰਡਾਂਹ=ਬ੍ਰਹਮਾਂਡ।

ਅਥਵਾ:-ਸਮੁੰਦਰ ਵਿਖੇ ਰਹਿਣ ਵਾਲੇ ਜੀਵਾਂ ਦੀ।

## ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥

'ਅੰਡਜ'

ਅੰਡਿਆਂ ਤੋਂ ਪੈਦਾ ਹੋਣ ਵਾਲੇ ਜੋ ਕੁਕੜ ਆਦਿਕ ਪੰਛੀ ਜੀਵ ਹਨ।

'ਜੇਰਜ'

ਜਿਓਰ ਤੋਂ ਪੈਦਾ ਹੋਣ ਵਾਲੇ ਜੋ ਪਸ਼ੂ ਮਨੁੱਖ ਆਦਿਕ ਹਨ।

'ਉਤਭੁਜਾਂ'

ਉਤਭੁਜ ਖਾਣੀ ਜੋ ਪ੍ਰਿਥਵੀ ਤੋਂ ਪੈਦਾ ਹੋਣ ਵਾਲੇ ਬ੍ਰਿਛ ਪਹਾੜ ਆਦਿਕ ਹਨ।

'ਖਾਣੀ ਸੇਤਜਾਂਹ'

ਸੇਤਜ ਖਾਣੀ ਜੋ ਪਸੀਨੇ ਤੋਂ ਪੈਦਾ ਹੋਣ ਵਾਲੇ ਜੂਆਂ ਲੀਖਾਂ ਆਦਿਕ ਹਨ।

## ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥

ਸਰਾਂ=ਸਰੋਵਰਾਂ ਵਿਖੇ ਰਹਿਣ ਵਾਲੇ ਅਤੇ ਮੇਰਾਂ=ਸੁਮੇਰ ਪਰਬਤ ਉਪਰ ਰਹਿਣ ਵਾਲੇ ਜੋ ਜੰਤਾਹ=ਪੁਰਸ਼ ਹਨ।

ਇਨ੍ਹਾਂ ਸਾਰਿਆਂ ਦੇ ਖਾਣ ਪੀਣ ਦੀ ਮਰਯਾਦਾ ਨੂੰ, ਸੋ ਅਕਾਲ ਪੁਰਖ ਆਪ ਹੀ ਜਾਣਦਾ ਹੈ।

## ਨਾਨਕ ਜੰਤ ਉਪਾਇਕੈ ਸੰਮਾਲੇ ਸਭਨਾਹ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਸਭ ਜੀਵਾਂ ਨੂੰ ਉਤਪਤ ਕਰ ਕੇ ਫਿਰ *ਸਭਨਾਹ=ਸਾਰਿਆਂ ਨੂੰ ਸੰਭਾਲੇ=ਪਾਲਨਾ ਕਰਨਾ ਹੈ।

## ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥

ਜਿਸ ਕਰਤੇ=ਵਾਹਿਗੁਰੂ ਨੇ ਇਹ ਕਰਣਾ=ਪ੍ਰਪੰਚ ਕੀਤਾ ਹੈ। ਭਿ=ਬਹੁੜੋ ਤਾਹ=ਤਿਸੀ

---

*ਧੰਨ ਤੂੰ ਰਾਮ ਸੁਖਾਂ ਦਾ ਦਾਤਾ, ਤੇਰੀ ਖੱਟੀ ਸਭ ਜਗ ਖਾਂਦਾ।
ਤਨ ਮਨ ਧਨ ਸਭ ਤੁਮਰਾ ਦੀਆ, ਕਿਸੇ ਹਟ ਨਾ ਹੋਰ ਵਿਕਾਂਦਾ।
ਤੂੰ ਸਚਾ ਸਾਹੁ ਜੀਉ ਵਣਜਾਰਾ, ਰਾਸ ਲੈ ਲੈ ਮੁਕਰ ਪਾਂਦਾ।
ਸੇਵਾ ਦਾਸ ਮੁਕਰਨ ਵਾਲਿਆਂ ਨੂੰ, ਹੋਰ ਦੇਂਦਿਆਂ ਢਿਲ ਨ ਲਾਂਦਾ॥ ੧॥
ਧੰਨ ਤੂੰ ਰਾਮ ਸੁਖਾਂ ਦਾ ਦਾਤਾ, ਸਰਬ ਜੀਆਂ ਪ੍ਰਤਿਪਾਲਹਿ।
ਕੋਈ ਨਾ ਭੁਲਦਾ ਨਦਰ ਤੇਰੀ ਥੀਂ, ਪਲ ਪਲ ਵਿਚ ਸਮਾਲਹਿ।
ਖਾਵੈ ਦਾਤਿ ਤੁਮਾਰੀ ਸਭ ਕੋ, ਕਛੂ ਨ ਬਦਲਾ ਭਾਲਹਿ।
ਸੇਵਾ ਦਾਸ ਸਭਸੈ ਦਾ ਸਾਹਿਬ, ਹੋਇ ਸੇਵਕ ਸੇਵਾ ਘਾਲਹਿ॥ ੨।

ਪਰਮਾਤਮਾਂ ਨੇ ਹੀ ਜੀਵਾਂ ਦੇ ਖਾਣ ਪੀਣ ਦੀ ਚਿੰਤਾ ਕਰਨੀ ਹੈ।

## ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥

ਸੋ ਕਰਤਾ=ਪਰਮੇਸ਼ਰ ਹੀ ਚਿੰਤਾ ਕਰਦਾ ਹੈ, ਜਿਸ ਨੇ ਸਾਰੇ ਜਗਤ ਨੂੰ ਉਤਪੰਨ ਕੀਤਾ ਹੈ।

ਯਥਾ-ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸਹੀ ਹੇਇ ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥
ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸਹੀ ਹੇਇ ॥ ੧ ॥
[ਰਾਮਕਲੀ ਵਾਰ ੧ ਪੰਨਾ ੯੫੫

## ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥

ਤਿਸ ਨੂੰ ਜੋਹਾਰੀ=ਨਮਸ਼ਕਾਰ ਕਰੋ, ਤਿਸੀ ਦੇ ਸੁਅਸਤਿ=ਮੰਗਲਾਂ ਨੂੰ ਉਚਾਰੋ। ਵਾ-ਤਿਸ ਨੂੰ ਨਮਸ਼ਕਾਰ ਕਰੋ ਤਾਂ ਪ੍ਰਮੇਸ਼ਰ ਉਸ ਨੂੰ ਸੁਅਸਤਿ=ਕਲਿਆਣ ਕਰਦਾ ਹੈ। ਤਿਸ ਦੀ ਦੀਬਾਣੁ=ਸਭਾ ਸਤਿਸੰਗ ਵਾ ਸਰੂਪ ਨਾਸ ਤੋਂ ਰਹਿਤ ਹੈ। ਵਾ-ਤਿਸ ਦੀ ਨਾਮ ਬਾਣੀ ਅਭਗੁ-ਨਾਸ ਤੋਂ ਰਹਿਤ ਹੈ।

ਵਾ-ਤਿਸਦੀ ਬਾਣੁ=ਖੌਅ, ਸੁਭਾਅ ਭਗਤ ਵਛਲ ਕ੍ਰਿਪਾਲੂ ਇਹ ਨਾਸ ਤੋਂ ਰਹਿਤ ਹੈ। ਵਾ-ਤਿਸਦਾ ਦੀਬਾਣੁ=ਆਸਰਾ ਭੀ ਅਭਗੁ=ਨਾਸ ਤੋਂ ਰਹਿਤ ਹੈ।

## ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਸਚੇ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਮੱਥੇ ਉਪਰ ਟਿੱਕੇ ਲਾਉਣ ਦੀ ਕੀ ਲੋੜ ਹੈ ਤੇ ਗਲ ਵਿਖੇ ਤਗੁ=ਜਨੇਊ ਪਹਿਰਣ ਦੀ ਕੀ ਲੋੜ ਹੈ। ਨਾਮ ਤੋਂ ਬਿਨਾਂ ਸਾਰੇ ਚਿੰਨ੍ਹ ਨਿਸਫਲ ਹਨ, ਕਿਉਂਕਿ-

ਗਨਿਮਿਨਿ ਦੇਖਉ ਸਗਲ ਬੀਚਾਰਿ ॥ ਨਾਮ ਬਿਨਾ ਕੋ ਸਕੈ ਨ ਤਾਰਿ ॥
[ਰਾਮਕਲੀ ਮ: ੫ ਪੰਨਾ ੮੯੩

## ਮਃ ੧ ॥ ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥

ਚਾਹੇ ਲੱਖਾਂ ਨੇਕੀਆਂ-ਭਲਿਆਈਆਂ ਕਰੇ, ਚਾਹੇ ਲੱਖਾਂ ਚੰਗਿਆਈਆਂ=ਚੰਗੇ ਕਰਮ ਕਰੇ। [ਨੇਕੀਆਂ ਮੁਸਲਮਾਨਾਂ ਦੀ ਬੋਲੀ ਹੈ, ਚੰਗਿਆਈਆਂ ਹਿੰਦੂਆਂ ਦੀ ਬੋਲੀ ਹੈ] ਵਾ-ਲੱਖਾਂ ਨੇਕੀਆਂ ਮਨ ਕਰਕੇ ਲੱਖਾਂ ਚੰਗਿਆਈਆਂ ਤਨ ਕਰਕੇ ਕਰੇ, ਤੇ ਚਾਹੇ ਲੱਖਾਂ ਹੀ ਪ੍ਰਕਾਰ ਦੇ

ਪੁੰਨ ਕਰਮ ਕਰ ਕੇ ਪ੍ਰਮਾਣੀਕ ਹੋ ਜਾਵੇ ਪਰ ਨਾਮ ਤੋਂ ਬਿਨਾਂ ਸਾਰੇ ਸਾਧਨ ਨਿਸਫਲ ਹਨ।

ਅਥਵਾ–ਲੱਖਾਂ ਨੇ ਜੋ ਕੀਆ=ਕੀਤੀਆਂ ਹਨ ਚੰਗਿਆਈਆਂ।

ਨੋਟ–ਨਾਨਕ ਪ੍ਰਕਾਸ਼ ਉਤ੍ਰਾਰਧ ਧਿਆਇ ੫੭ ਵਿਚ ਲਿਖਿਆ ਹੈ ਇਹ ਸਲੋਕ ਬਾਬਾ ਸ੍ਰੀ ਚੰਦ ਜੀ ਤੇ ਲਖਸ਼ਮੀ ਦਾਸ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਤੀ ਜੋਤ ਸਮਾਵਣ ਸਮੇਂ ਸੁਨਾਵਣਾ ਕੀਤਾ ਹੈ।

**ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥**

ਤੀਰਥਾਂ ਪਰ ਜਾ ਕੇ ਲੱਖਾਂ ਪਰਕਾਰ ਦੇ ਤਪ ਕਰ ਲਵੇ।

ਚਾਹੇ ਬੇਬਾਣ=ਬੀਆਬਾਨ ਉਜਾੜ ਵਿਚ ਬੈਠਕੇ ਸਹਜ ਸੁਭਾਵਕ ਭਾਵ ਨਿਰਯਤਨ ਹਠ ਜੋਗ ਕਰ ਲਵੇ ਪਰ ਨਾਮ ਤੋਂ ਬਿਨਾਂ ਸਭ ਸਾਧਨ ਮੁਕਤੀ ਹੀਨ ਹਨ।

ਯਥਾ–ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ ॥
[ਗਉੜੀ ਛੰਤ ਮ: ੧ ਪੰਨਾ ੨੪੨

**ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥**

ਚਾਹੇ ਲੱਖਾਂ ਪਰਕਾਰ ਦੀ ਸੂਰਮਤਾ ਦੇ ਸਹਿਤ ਸੰਗਰਾਮ–ਯੁਧ ਕਰਦਿਆਂ ਕਰਦਿਆਂ ਰਣ ਭੂਮਿਕਾ ਵਿਚ ਪਰਾਣ–ਸਵਾਸ ਛੁਟ ਜਾਣ ਤਾਂ ਭੀ ਕੈਵਲ ਮੁਕਤੀ ਪ੍ਰਾਪਤ ਨਹੀਂ ਹੁੰਦੀ।

**ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥**

ਚਾਹੇ ਵੇਦ ਦੀਆਂ ਲੱਖਾਂ ਸੁਰਤੀਆਂ ਪੜ੍ਹ ਲਵੇ, ਲੱਖਾਂ ਗਿਆਨ ਦੀਆਂ ਗੱਲਾਂ ਕਰ ਲਵੇ, ਲੱਖਾਂ ਦੇਵੀ ਦੇਵਤਿਆਂ ਦੇ ਧਿਆਨ ਲਗਾ ਲਵੇ, ਚਾਹੇ ੧੮ ਪੁਰਾਣ ਪੜ੍ਹ ਲਵੇ, ਪਰੰਤੂ ਇਹ ਸਭ ਬਿੰਦੀਆਂ ਵਾਂਗ ਨਿਸਫਲ ਹਨ, ਪ੍ਰਮੇਸ਼ਰ ਦਾ ਨਾਮ ਏਕੇ ਵਤ ਹੈ। ਏਕਾ ਹੋਵੇ ਤਾਂ ਬਿੰਦੀਆਂ ਦਸ ਗੁਣਾਂ ਵਧ ਜਾਂਦੀਆਂ ਹਨ। ਏਕੇ ਤੋਂ ਬਿਨਾਂ ਸਭ ਬਿੰਦੀਆਂ ਨਿਸਫਲ ਹਨ।

**ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥**

ਇਤਿਆਦਿਕ ਸਾਰਾ ਕਰਣਾ–ਪ੍ਰਪੰਚ ਜਿਸ ਕਰਤੈ=ਪ੍ਰਮੇਸ਼ਰ ਨੇ ਕੀਤਾ ਹੈ ਉਸੀ ਨੇ ਜੰਮਣਾ ਮਰਣਾ ਸਭਨਾਂ ਦੇ ਸਿਰ ਤੇ ਲਿਖਿਆ ਹੈ।

**ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥੨॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਪੂਰਬੋਕਤ ਸਭ ਮਤੀ=ਬੁਧੀਆਂ ਨਿਸਫਲ ਹਨ, ਵਾਹਿਗੁਰੂ ਨਾਮ ਦਾ ਸਿਮਰਨ ਕਰਨ ਰੂਪ ਜੋ ਕਰਮੁ–ਕਰਤੱਤ ਹੈ, ਇਹੀ ਇਕ 'ਜਨਮ ਮਰਨ ਦੀ ਨਵਿਰਤੀ' ਦਾ ਸੱਚਾ ਨੀਸਾਣੁ=ਪ੍ਰਵਾਨਾ ਹੈ।

**ਪਉੜੀ ॥ ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ॥**

ਹੇ ਅਕਾਲ ਪੁਰਖ ! ਸੱਚਾ ਸਾਹਿਬ ਇਕ ਤੂੰ ਹੀ ਹੈਂ। ਜਿਸ ਆਪ ਨੇ ਗੁਰੂ ਰੂਪ ਹੋ ਕੇ

ਸਚੁ—ਨਿਸਚੇ ਕਰਕੇ ਸਾਰਿਆਂ ਵਿਚ ਨਾਮ ਹੀ ਵਰਤਾਇਆ ਹੈ।

## ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ੀ ਸਚੁ ਕਮਾਇਆ ॥

ਜਿਸ ਨੂੰ ਆਪ ਦੇਂਦੇ ਹੋ, ਤਿਸਨੂੰ ਸੱਚ ਨਾਮ ਮਿਲਦਾ ਹੈ। ਤਾਂ ਹੀ ਤਿਨ੍ਹਾਂ ਪੁਰਸ਼ਾਂ ਨੇ ਸੱਚ ਨਾਮ ਨੂੰ ਕਮਾਇਆ ਅਰਥਾਤ ਧਾਰਿਆ ਹੈ।

## ਸਤਿਗੁਰਿ ਮਿਲਿਐ ਸਚੁ ਪਾਇਆ

ਗੁਰਮੁਖਾਂ ਨੇ ਉਨ੍ਹਾਂ ਸਤਿਗੁਰਾਂ ਨਾਲ ਮਿਲ ਕੇ ਸਚੁ—ਸੱਤ ਚਿਤ ਅਨੰਦ ਸਰੂਪ ਪ੍ਰਮੇਸ਼ਰ ਨੂੰ ਪਾਇਆ ਹੈ।

## ਜਿਨ ਕੈ ਹਿਰਦੈ ਸਚੁ ਵਸਾਇਆ ॥

ਜਿਨ੍ਹਾਂ ਗੁਰਾਂ ਦੇ ਹਿਰਦੇ ਵਿਚ ਸੱਚਾ ਵਸ ਆਇਆ ਹੈ।

## ਮੂਰਖ ਸਚੁ ਨ ਜਾਣਨ੍ੀ ਮਨਮੁਖੀ ਜਨਮੁ ਗਵਾਇਆ ॥

ਮੂਰਖ ਪੁਰਸ਼ ਸਚੇ ਵਾਹਿਗੁਰੂ ਨੂੰ ਜਾਣਦੇ ਨਹੀਂ, ਮਨਮੁਖਾਂ ਨੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਹੀ ਗਵਾ ਲਿਆ ਹੈ।

## ਵਿਚਿ ਦੁਨੀਆ ਕਾਹੇ ਆਇਆ ॥੮॥

ਐਸੇ ਮੂਰਖ ਪੁਰਸ਼ ਦੁਨੀਆਂ ਵਿਚ ਕਿਸ ਵਾਸਤੇ ਆਏ ਹਨ, ਨਾ ਆਉਂਦੇ ਤਾਂ ਚੰਗਾ ਸੀ।੮।

## ਸਲੋਕ ਮਃ ੧

ਇਸ ਸ਼ਬਦ ਦੀਆਂ ਦੋ ਉਥਾਨਕਾਂ ਹਨ ਸੰਪ੍ਰਦਾਈ ਟਕਸਾਲ ਅਨੁਸਾਰ ਇਹ ਸਲੋਕ ਸ਼ੇਖ ਬ੍ਰਹਮ ਦੇ ਨਾਲ ਹੋਇਆ ਹੈ। ਉਸ ਨੇ ਬੇਨਤੀ ਕੀਤੀ ਹੇ ਪ੍ਰਭੂ! ਪੜ੍ਹਨ ਤੇ ਮੋਖ ਹੈ ਜਾਂ ਨਹੀਂ? ਸਤਿਗੁਰ ਦੇਵ ਜੀ ਆਖਦੇ ਹਨ—

## ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥

ਪੜ੍ਹ ਪੜ੍ਹ ਕਰਕੇ ਭਾਵੇਂ ਗ੍ਰੰਥਾਂ ਦੀਆਂ ਗੱਡੀਆਂ ਲੱਦ ਲਵੇ, ਪੜ੍ਹ ਪੜ੍ਹ ਕੇ ਭਾਵੇਂ ਸਾਥਾਂ ਦੇ ਸਾਥ ਅਰਥਾਤ ਊਠ ਲੱਦ ਲਵੇ, ਨਾਮ ਤੋਂ ਬਿਨਾਂ ਮੁਕਤੀ ਨਹੀਂ ਹੁੰਦੀ। ਇਸੀ ਪ੍ਰਕਾਰ ਅਗੇ ਅਰਥ ਕਰ ਦੇਣਾ।

ਇਤਿਹਾਸ ਅਨੁਸਾਰ ਇਹ ਸ਼ਬਦ ਪੰਡਤ ਦੇ ਨਾਲ ਹੋਇਆ ਹੈ। ਇਕ ਪੰਡਤ ਸਾਰੇ ਦਿਗ ਬਿਜੈ ਕਰਦਾ ਆਇਆ, ਨਾਲ ਗ੍ਰੰਥਾਂ ਦੇ ਕਈ ਊਠ ਲੱਦੇ ਹੋਏ, ਕਿਉਂਕਿ ਜਿਹੜਾ ਹਾਰ ਜਾਂਦਾ ਸੀ ਉਸ ਪਾਸੋਂ ਗ੍ਰੰਥ ਖੋਹ ਲੈਂਦਾ ਸੀ। ਇਸ ਵਾਸਤੇ ਉਸ ਦੇ ਪਾਸ ਬਹੁਤ ਗ੍ਰੰਥ ਸਨ ਪਰ ਚਿਤ ਉਸ ਦਾ ਮਾਇਆ ਵਿਚ ਗਲਤਾਨ ਸੀ ਪਰੰਤੂ ਜਿਸ ਵੇਲੇ ਉਸ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਦਰਸ਼ਨ ਕੀਤਾ ਤਾਂ ਵਿਦਿਆ ਦਾ ਅਭਿਮਾਨ ਦੂਰ ਹੋ ਗਿਆ, ਪਾਸ

ਆ ਕੇ ਮੱਥਾ ਟੇਕ ਕੇ ਬੇਨਤੀ ਕਰਦਾ ਹੈ-

ਹੇ ਪ੍ਰਭੋ ! ਮੈਨੂੰ ਐਸਾ ਉਪਦੇਸ਼ ਦਿਓ ਜੋ ਰਿਦੇ ਵਿਖੇ ਸ਼ਾਂਤੀ ਆਵੇ। ਮੈਂ ਬਹੁਤ ਫਿਰ ਚੁਕਾ ਹਾਂ, ਮੈਨੂੰ ਸ਼ਾਂਤੀ ਨਹੀਂ ਆਉਂਦੀ। ਤਾਂ ਸਤਿਗੁਰਾਂ ਕਿਹਾ ਜੇ ਤੈਨੂੰ ਉਪਦੇਸ਼ ਲੈਣ ਦੀ ਚਾਹ ਹੈ ਤਾਂ ਤੇਰਾ ਗੁਰੂ ਅਗੇ ਹੈ, ਜਾਹ ਅਮਕੀ ਜਗ੍ਹਾ ਚਲਾ ਜਾਹ। ਗੁਰੂ ਜੀ ਦਾ ਹੁਕਮ ਮੰਨ ਕੇ ਉਸ ਜਗ੍ਹਾ ਪਹੁੰਚ ਕੇ ਕੀ ਵੇਖਦਾ ਹੈ ਕਿ ਚਾਰ ਮਹਾਤਮਾਂ ਬੈਠੇ ਹਨ। ਬ੍ਰਹਮਾ, ਵਿਸ਼ਨੂੰ, ਸ਼ਿਵ ਤੇ ਇੰਦਰ, ਇਨ੍ਹਾਂ ਚੌਹਾਂ ਨੇ ਹੀ ਚਾਰੇ ਮਹਾਤਮਾਂ ਦਾ ਰੂਪ ਧਾਰਨ ਕੀਤਾ ਹੋਇਆ ਸੀ, ਉਨ੍ਹਾਂ ਅਗੇ ਮੱਥਾ ਟੇਕਕੇ ਬੇਨਤੀ ਕੀਤੀ ਕ੍ਰਿਪਾ ਕਰੋ ਮੈਨੂੰ ਆਪਣਾ ਉਪਦੇਸ਼ ਦਿਓ। ਅੰਤਰਜਾਮੀ ਮਹਾਤਮਾਂ ਨੇ ਆਖਿਆ-ਤੇਰਾ ਗੁਰੂ ਅਗੇ ਸੁੰਦਰ ਮੰਦਰ ਵਿਚ ਬੈਠਾ ਹੈ, ਓਥੇ ਚਲਿਆ ਜਾਹ ਓਹ ਤੈਨੂੰ ਉਪਦੇਸ਼ ਦੇਵੇਗਾ।

ਇਹ ਗੱਲ ਸੁਣ ਕੇ ਅਗੇ ਤੁਰ ਪਿਆ, ਜਾਂਦਿਆਂ ਜਾਂਦਿਆਂ ਸੁੰਦਰ ਮੰਦਰ ਅਗੇ ਜਾ ਪਹੁੰਚਾ। ਅੰਦਰ ਜਾ ਕੇ ਕੀ ਵੇਖਦਾ ਹੈ ਕਿ ਇਕ ਬੜੀ ਸੁੰਦਰ ਔਰਤ ਕਸੁੰਭੇ ਰੰਗ ਦੇ ਰੰਗੇ ਬਸਤ੍ਰਾਂ ਨੂੰ ਪਹਿਰ ਕੇ ਹਾਵ ਭਾਵ ਕਰ ਰਹੀ ਹੈ। ਪੰਡਿਤ ਨੇ ਉਸਨੂੰ ਸ਼ਕਤੀਵਾਨ ਸਮਝ ਕੇ ਸਿਰ ਨਿਵਾ ਕੇ ਮੱਥਾ ਟੇਕਿਆ। ਮਾਇਆ ਨੇ ਉਸ ਵੇਲੇ ਜੁਤੀ ਲੈ ਕੇ ਪੰਡਿਤ ਨੂੰ ਇਤਨਾ ਕੁਟਿਆ ਜੋ ਇਸ ਦਾ ਕੁਝ ਵਸ ਨਾ ਚਲਿਆ। ਆਖਿਰ ਮਾਰ ਖਾ ਕੇ ਝੁਰਦਾ ਹੋਇਆ ਵਾਪਸ ਹਟ ਕੇ ਮਹਾਤਮਾ ਪਾਸ ਆ ਬੈਠਾ। ਇਸ ਦੀ ਭੈੜੀ ਹਾਲਤ ਵੇਖ ਕੇ ਮਹਾਤਮਾਂ ਨੇ ਹੱਸ ਕੇ ਆਖਿਆ-ਹੇ ਪੰਡਿਤ ! ਤੂੰ ਜਲਦੀ ਕਿਉਂ ਵਾਪਸ ਹਟ ਆਇਆ ਹੈਂ। ਗੁਰੂ ਧਾਰਨ ਕਰ ਆਇਆ ਹੈਂ ਯਾ ਮਿਲਿਆ ਕੋਈ ਨਹੀਂ ?

ਇਹ ਗੱਲ ਸੁਣ ਕੇ ਪੰਡਿਤ ਨੇ ਹੰਝੂ ਭਰ ਕੇ ਕਿਹਾ ਓਥੇ ਇਕ ਬੜੇ ਕਰੜੇ ਸੁਭਾਅ ਵਾਲੀ ਔਰਤ ਹੈ ਜਿਸ ਨੇ ਮੈਨੂੰ ਬੜਾ ਕੁਟਿਆ ਹੈ। ਮਹਾਤਮਾਂ ਨੇ ਕਿਹਾ ਤੇਰਾ ਗੁਰੂ ਓਹੀ ਹੈ, ਕਿਉਂਕਿ ਤੂੰ ਆਪਣਾ ਮਨ ਉਸੇ ਵਿਚ ਲਾਇਆ ਹੋਇਆ ਹੈ ਤੇ ਰਾਤ ਦਿਨੇ ਜਿਸ ਨੂੰ ਪਾ ਕੇ ਤ੍ਰਿਪਤ ਨਹੀਂ ਹੁੰਦਾ, ਓਹ ਮਾਇਆ ਹੀ ਤੇਰਾ ਗੁਰੂ ਹੈ।

ਇਹ ਗੱਲ ਸੁਣ ਕੇ ਪੰਡਿਤ ਚਰਨੀ ਡਿਗ ਪਿਆ, ਆਖਦਾ ਹੈ ਬਖਸ਼ ਲਓ। ਸੰਤਾਂ ਆਖਿਆ ਮੁਕਤੀ ਦਾਤੇ ਸ੍ਰੀ ਗੁਰੂ ਨਾਨਕ ਸਾਹਿਬ ਨੂੰ ਛਡ ਕੇ ਤੂੰ ਭਟਕਦਾ ਫਿਰਦਾ ਹੋਰਨਾਂ ਵਿਚ ਪ੍ਰੇਮ ਕਰਦਾ ਹੈਂ ਇਸ ਤੇ ਤੇਰੀ ਕਲਿਆਣ ਨਹੀਂ ਹੋਵੇਗੀ। ਜੇ ਸ਼ਾਂਤੀ ਚਾਹੁੰਦਾ ਹੈਂ ਤਾਂ ਆਪਣੇ ਮਨ ਵਿਚ **ਅਡੋਲ ਸ਼ਰਧਾ ਧਾਰ ਕੇ ਗੁਰੂ ਨਾਨਕ ਸਾਹਿਬ ਦੀ ਸ਼ਰਨ ਲਓ। ਫੇਰ ਪੰਡਿਤ ਜੀ ਪਾਸੋਂ ਆਗਿਆ ਲੈ ਕੇ ਦੌੜਦਾ ਦੌੜਦਾ ਗੁਰੂ ਨਾਨਕ ਸਾਹਿਬ ਜੀ ਦੇ ਪਾਸ ਪਹੁੰਚ ਕੇ ਚਰਨ ਕਵਲਾਂ ਦੀ ਧੂੜ ਮਥੇ ਲਾ ਕੇ ਹਥ ਜੋੜਕੇ ਸਨਮੁਖ ਬੈਠ ਕੇ ਬੇਨਤੀ ਕਰਦਾ ਹੈ-'ਬਖਸ਼ ਲਓ। ਬਖਸ਼ ਲਓ।'**

ਉਸ ਵੇਲੇ ਗੁਰੂ ਸਾਹਿਬ ਜੀ ਨੇ ਪ੍ਰਸੰਨ ਹੋ ਕੇ ਉਸਨੂੰ ਉਪਦੇਸ਼ ਦਿਤਾ। ਜੇ ਸਾਰਾ ਚੰਗੀ ਤਰ੍ਹਾਂ ਪ੍ਰਸੰਗ ਦੇਖਣਾ ਹੋਵੇ ਤਾਂ ਨਾਨਕ ਪ੍ਰਕਾਸ਼ ਉਤ੍ਰਾਰਧ ਧਿਆਇ ੧੪ ਵਿਚ ਵੇਖੋ।

-ਪਹਿਲਾ ਅਰਥ-

## ਪੜਿ ਪੜਿ ਗਡੀ ਲਦੀਅਹਿ

ਪੜ੍ਹ ਪੜ੍ਹ ਕੇ ਭਾਵੇਂ ਗ੍ਰੰਥਾਂ ਦੀਆਂ ਗੱਡੀਆਂ ਲੱਦ ਲਵੇ।

## ਪੜਿ ਪੜਿ ਭਰੀਅਹਿ ਸਾਥ ॥

ਜਿਥੇ ਗੱਡੀਆਂ ਨਾ ਜਾਵਣ ਓਥੇ ਸਾਥਾਂ ਦੇ ਸਾਥ ਭਾਵ ਊਠ ਭਰ ਕੇ ਲੱਦ ਲਵੇ।

## ਪੜਿ ਪੜਿ ਬੇੜੀ ਪਾਈਐ

ਜਿਥੇ ਕਿ ਊਠ ਨਾ ਜਾ ਸਕਣ, ਨਦੀ ਤੋਂ ਪਾਰ ਹੋਣ ਸਮੇਂ ਤਹਾਂ ਪੜ੍ਹ ਪੜ੍ਹ ਕੇ ਬੇੜੀ ਵਿਚ ਪਾਵੇ।

## ਪੜਿ ਪੜਿ ਗਡੀਅਹਿ ਖਾਤ ॥

ਜਦ ਗ੍ਰੰਥ ਪੁਰਾਣੇ ਹੋ ਜਾਵਣ ਤਾਂ ਖਾਤ=ਟੋਏ ਵਿਚ ਪੜ੍ਹ ੨ ਕੇ ਗੱਡ ਦੇਵੇ ਭਾਵ ਦਬਾ ਦੇਵੇ।

## ਪੜੀਅਹਿ ਜੇਤੇ ਬਰਸ ਬਰਸ

ਜਿਤਨੇ ਕੁ ਸਾਲ ਜੀਉਂਦਾ ਹੈ, ਚਾਹੇ ਉਤਨੇ ਸਾਲ ਪੜ੍ਹਦਾ ਹੀ ਰਹੇ।

## ਪੜੀਅਹਿ ਜੇਤੇ ਮਾਸ ॥

ਜ਼ਿੰਦਗੀ ਦੇ ਜਿਤਨੇ ਮਹੀਨੇ ਹਨ ਚਾਹੇ ਉਤਨੇ ਮਹੀਨੇ ਪੜ੍ਹਦਾ ਹੀ ਰਹੇ।

## ਪੜੀਅਹਿ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥

ਜਿਤਨੀ ਆਰਜਾ=ਆਯੂ ਹੋਵੇ ਚਾਹੇ ਉਤਨਾਂ ਚਿਰ ਪੜ੍ਹਦਾ ਹੀ ਰਹੇ। ਜਿਤਨੇ ਸਰੀਰ ਦੇ ਵਿਚ ਸ੍ਵਾਸ ਹਨ ਚਾਹੇ ਉਤਨਾ ਚਿਰ ਭਾਵੇਂ ਪੜ੍ਹਦਾ ਹੀ ਰਹੇ।

## ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਪਰੰਤੂ ਇਕ ਨਾਮ ਜਪਣ ਰੂਪੀ ਗਲ ਲੇਖੇ ਵਿਚ ਹੈ। ਵਾ-ਏਕਤਾ ਦੇ ਨਿਸਚੇ ਕਰਨੇ ਰੂਪੀ ਗਲ ਲੇਖੇ ਵਿਚ ਹੈ। ਹੋਰ ਜਿਹੜਾ ਹੰਗਤਾ ਵਿਚ ਪੜ੍ਹਨਾ ਹੈ ਇਹ ਸਭ ਗੱਪਾਂ ਦਾ ਝਾਖ=ਮਾਰਨਾ ਹੈ। ਯਥਾ-

ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥
ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥

[ਸੋਰਠਿ ਵਾਰ ਸ: ੨੧ ਪੰਨਾ ੬੫੦

ਤਥਾ-ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥

[ਮਾਝ ਵਾਰ ਪੰਨਾ ੧੪੦

ਤਥਾ-ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥

[ਗਉੜੀ ਮ: ੫ ਪੰਨਾ ੨੧੬

ਸ਼ੁਭ ਸਿਖਿਆ ਭਰੇ ਮਹਾਨ ਪਵਿੱਤ੍ਰ ਬਚਨਾਂ ਨੂੰ ਸੁਣਕੇ ਪੰਡਿਤ ਨੂੰ ਸ਼ਾਂਤੀ ਆ ਗਈ ਤੇ ਗੁਰੂ ਸਾਹਿਬ ਜੀ ਦੇ ਚਰਨਾਂ ਨੂੰ ਧੋਕੇ ਉਸ ਨੇ ਅੰਮ੍ਰਿਤ ਪੀਤਾ।

ਪ੍ਰਸੰਗ ਅਨੁਸਾਰ ਪਹਿਲਾ ਅਰਥ ਠੀਕ ਹੈ।

(ਦੂਜਾ ਅਰਥ ਕੇਵਲ ਪੜ੍ਹਨ ਵਾਲਿਆਂ ਵਾਸਤੇ ਕਰਦੇ ਹਨ)

## ਦੂਜਾ ਅਰਥ

'ਪੜਿ ਪੜਿ ਗਡੀ ਲਦੀਅਹਿ'

ਇਤਨੇ ਗ੍ਰੰਥ ਪੜੇ ਜੋ ਪੜ੍ਹਕੇ ਗ੍ਰੰਥਾਂ ਦੀਆਂ ਗੱਡੀਆਂ ਲੱਦ ਲਵੇ।

'ਪੜਿ ਪੜਿ ਭਰੀਅਹਿ ਸਾਥ ॥''

ਫੇਰ ਇਤਨਾਂ ਪੜੇ ਜੋ ਪੜ੍ਹ ਕੇ ਗ੍ਰੰਥਾਂ ਦੇ ਸਾਥ—ਊਠ ਭਰ ਲਵੇ।

'ਪੜਿ ਪੜਿ ਬੇੜੀ ਪਾਈਐ'

ਇਤਨਾਂ ਪੜੇ ਜੋ ਪੜ੍ਹ ਕੇ ਬੇੜੀਆਂ ਵਿਚ ਪਾ ਕੇ ਭਰ ਲਵੇ।

'ਪੜਿ ਪੜਿ ਗਡੀਅਹਿ ਖਾਤ ॥'

ਫੇਰ ਪੜ੍ਹ ਪੜ੍ਹ ਕੇ ਜਦ ਪੁਰਾਣੇ ਹੋ ਜਾਵਣ ਤਾਂ ਖਾਤ=ਟੋਏ ਵਿਚ ਗੱਡ ਦੇਵੇ।

'ਪੜੀਅਹਿ ਜੇਤੇ ਬਰਸ ਬਰਸ'

ਜਿਤਨੇ ਬਰਸ ਜੀਉਂਦਾ ਹੈ, ਉਤਨੇ ਬਰਸ ਪੜ੍ਹਦਾ ਰਹੇ।

'ਪੜੀਅਹਿ ਜੇਤੇ ਮਾਸ ॥

ਬਰਸਾਂ ਦੇ ਜਿਤਨੇ ਮਹੀਨੇ ਹਨ, ਉਤਨੇ ਮਹੀਨੇ ਪੜ੍ਹਦਾ ਰਹੇ।

'ਪੜੀਐ ਜੇਤੀ ਆਰਜਾ'

ਜਿਤਨੀ ਆਰਜਾ=ਆਯੂ ਭਾਵ ਅਵਸਥਾ ਹੋਵੇ ਉਤਨਾ ਚਿਰ ਪੜ੍ਹਦਾ ਰਹੇ।

'ਪੜੀਅਹਿ ਜੇਤੇ ਸਾਸ ॥

ਜਿਤਨੇ ਸਰੀਰ ਵਿਚ ਸਵਾਸ ਹਨ, ਉਤਨੇ ਸਵਾਸ ਪੜ੍ਹਦਾ ਹੀ ਰਹੇ।

'ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥'

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਇਕ ਪੜ੍ਹਨੇ ਰੂਪੀ ਗਲ ਲੇਖੇ ਵਿਚ ਹੈ। ਹੋਰ ਹੰਗਤਾ ਪੂਰਬਕ ਜੋ ਕਰਤੱਬਾਂ ਦਾ ਕਰਨਾ ਹੈ ਸੋ ਸਭ ਗੱਪਾਂ ਦਾ ਮਾਰਨਾ ਹੈ। ਯਥਾ–

ਇਕ ਅਨਪੜ੍ਹ ਸਿਖ ਕਲਗੀਧਰ ਜੀ ਪਾਸ ਆਇਆ, ਉਸ ਨੂੰ ਦਸਮੇਸ਼ ਪਿਤਾ ਜੀ ਪੜ੍ਹਨ ਦਾ ਉਪਦੇਸ਼ ਦੇਂਦੇ ਹਨ–

'ਚਹੀਅਹਿ ਪਢਜੋ ਅਲਪ ਕੈ ਘਨੋ ॥ ਬੁਧ ਸੁਧ ਪਰੈ ਸੁਧਰੈ ਮਨੋ ॥
ਗੁਣ ਅਵਗੁਣ ਕਰਬੋ ਅਨਕਰਬੋ ॥ ਜਾਨੇ ਸਭ ਕੀ ਸੁਧ ਉਰ ਧਰਿਬੋ ॥
ਪਢਣ ਵਿਖੈ ਗੁਣ ਅਹੈ ਅਨੇਕੂ ॥ ਸਦ ਗੁਣ ਪ੍ਰਾਪਤ ਆਦਿ ਬਿਬੇਕੂ ॥

ਯਾਤੇ ਪਢਣ ਅਹੈ ਬਹੁ ਨੀਕਾ ॥ ਅਨਪੜ ਰਹੈ ਅੰਧ ਨਿਤ ਹੀਕਾ ॥

ਤਥਾ–ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
[ਮਾਝ ਵਾਰ ਪੰਨਾ ੧੪੬

ਤਥਾ–ਮੈ ਜਾਨਿਓ ਪੜਬੋ ਭਲੋ

## ਤੀਸਰਾ ਅਰਥ

'ਪੜਿ ਪੜਿ ਗਡੀ ਲਦੀਅਹਿ'

ਗੱਡੀਆਂ ਦਾ ਲੱਦਣਾ ਭੀ ਪੜ੍ਹਨੇ ਪੜ੍ਹਾਵਣੇ ਤੇ ਹੁੰਦਾ ਹੈ।

'ਪੜਿ ਪੜਿ ਭਰੀਅਹਿ ਸਾਥ ॥'

ਸਾਥ=ਊਠਾਂ ਦਾ ਭਰਨਾ ਵੀ ਪੜ੍ਹਨੇ ਪੜ੍ਹਾਵਣੇ ਤੇ ਹੁੰਦਾ ਹੈ।

'ਪੜਿ ਪੜਿ ਬੇੜੀ ਪਾਈਐ'

ਬੇੜੀ ਨੂੰ ਦਰਿਆ ਦੇ ਵਿਚ ਪਾ ਕੇ ਚਲਾਵਣੇ ਦਾ ਵਲ ਪੜ੍ਹਨੇ ਪੜ੍ਹਾਵਣੇ ਤੇ ਹੁੰਦਾ ਹੈ।

'ਪੜਿ ਪੜਿ ਗਡੀਅਹਿ ਖਾਤ ॥'

ਖਾਤ–ਟੋਇਆਂ ਦਾ ਪੂਰਨਾ ਭੀ ਪੜ੍ਹਨੇ ਪੜ੍ਹਾਵਣੇ ਤੇ ਹੁੰਦਾ ਹੈ।

'ਪੜੀਅਹਿ ਜੇਤੇ ਬਰਸ ਬਰਸ'

ਜਿਤਨੇ ਕੁ ਬਰਸ ਹਨ, ਉਨ੍ਹਾਂ ਬਰਸਾਂ ਦੀ ਗਿਆਤ ਪੜ੍ਹਨੇ ਪੜ੍ਹਾਵਣੇ ਤੇ ਹੁੰਦੀ ਹੈ, ਕਿਉਂਕਿ ਪੱਤ੍ਰੀਆਂ ਕੋਈ ਐਵੇਂ ਨਹੀਂ ਬਣ ਜਾਂਦੀਆਂ। ਨਾਲੇ ਪੜ੍ਹਨ ਨਾਲ ਹੀ ਪਤਾ ਲੱਗਦਾ ਹੈ ਕਿ ਕਿਤਨੇ ਮਹੀਨਿਆਂ ਦਾ ਵਰ੍ਹਾ ਹੁੰਦਾ ਹੈ।

'ਪੜੀਅਹਿ ਜੇਤੇ ਮਾਸ ॥'

ਜਿਤਨੇ ਮਹੀਨੇ ਹਨ ਉਨ੍ਹਾਂ ਮਹੀਨਿਆਂ ਦੀ ਗਿਆਤ ਪੜ੍ਹਨੇ ਪੜ੍ਹਾਵਣੇ ਸੇ ਹੁੰਦੀ ਹੈ।

ਪੜ੍ਹਨ ਨਾਲ ਹੀ ਪਤਾ ਲੱਗਦਾ ਹੈ। ਆਮ ਤੀਹ ਦਿਨਾਂ ਦਾ ਮਹੀਨਾ ਗਿਣਿਆਂ ਜਾਂਦਾ ਹੈ ਪਰ ਜੇ ਸੂਖਮ ਵਿਚਾਰ ਅੰਦਰ ਜਾਈਏ ਤਾਂ--

–ਦੇਸੀ ਮਹੀਨੇ–

| | | | | | | | |
|---|---|---|---|---|---|---|---|
| ਚੇਤ | ਦਾ ਮਹੀਨਾ | ੩੦ ਦਿਨਾਂ ਦਾ | | ਵੈਸਾਖ | ਦਾ ਮਹੀਨਾ | ੩੧ ਦਿਨਾਂ ਦਾ |
| ਜੇਠ | ਦਾ ਮਹੀਨਾ | ੩੨ ਦਿਨਾਂ ਦਾ | | ਹਾੜ | ਦਾ ਮਹੀਨਾ | ੩੧ ਦਿਨਾਂ ਦਾ |
| ਸਾਵਣ | ਦਾ ਮਹੀਨਾ | ੩੨ ਦਿਨਾਂ ਦਾ | | ਭਾਦਰੋਂ | ਦਾ ਮਹੀਨਾ | ੩੧ ਦਿਨਾਂ ਦਾ |
| ਅੱਸੂ | ਦਾ ਮਹੀਨਾ | ੩੦ ਦਿਨਾਂ ਦਾ | | ਕੱਤਕ | ਦਾ ਮਹੀਨਾ | ੩੦ ਦਿਨਾਂ ਦਾ |
| ਮੱਘਰ | ਦਾ ਮਹੀਨਾ | ੨੯ ਦਿਨਾਂ ਦਾ | | ਪੋਹ | ਦਾ ਮਹੀਨਾ | ੨੯ ਦਿਨਾਂ ਦਾ |
| ਮਾਘ | ਦਾ ਮਹੀਨਾ | ੩੦ ਦਿਨਾਂ ਦਾ | | ਫੱਗਣ | ਦਾ ਮਹੀਨਾ | ੩੦ ਦਿਨਾਂ ਦਾ |

(ਸਾਲ ਦੇ ੩੬੫ ਦਿਨ ਹਨ)

ਅੰਗਰੇਜ਼ੀ ਮਹੀਨੇ

| | |
|---|---|
| ਜਨਵਰੀ ਦਾ ਮਹੀਨਾ ੩੧ ਦਿਨਾਂ ਦਾ | ਫਰਵਰੀ ਦਾ ਮਹੀਨਾ ੨੯ ਦਿਨਾਂ ਦਾ |
| ਮਾਰਚ ਦਾ ਮਹੀਨਾ ੩੧ ਦਿਨਾਂ ਦਾ | ਅਪਰੈਲ ਦਾ ਮਹੀਨਾ ੩੦ ਦਿਨਾਂ ਦਾ |
| ਮਈ ਦਾ ਮਹੀਨਾ ੩੧ ਦਿਨਾਂ ਦਾ | ਜੂਨ ਦਾ ਮਹੀਨਾ ੩੦ ਦਿਨਾਂ ਦਾ |
| ਜੁਲਾਈ ਦਾ ਮਹੀਨਾ ੩੧ ਦਿਨਾਂ ਦਾ | ਅਗਸਤ ਦਾ ਮਹੀਨਾ ੩੧ ਦਿਨਾਂ ਦਾ |
| ਸਤੰਬਰ ਦਾ ਮਹੀਨਾ ੩੦ ਦਿਨਾਂ ਦਾ | ਅਕਤੂਬਰ ਦਾ ਮਹੀਨਾ ੩੧ ਦਿਨਾਂ ਦਾ |
| ਨਵੰਬਰ ਦਾ ਮਹੀਨਾ ੩੦ ਦਿਨਾਂ ਦਾ | ਦਸੰਬਰ ਦਾ ਮਹੀਨਾ ੩੧ ਦਿਨਾਂ ਦਾ |

(ਸਾਲ ਦੇ ੩੬੫ ਦਿਨ ਹਨ)

''ਪੜੀਅਹਿ ਜੇਤੀ ਆਰਜਾ''

ਜਿਤਨੀ ਅਵਸਥਾ ਹੈ, ਇਸ ਦਾ ਪਤਾ ਭੀ ਪੜ੍ਹਨ ਨਾਲ ਹੁੰਦਾ ਹੈ।

''ਪੜੀਅਹਿ ਜੇਤੇ ਸਾਸ ॥''

ਜਿਤਨੇ ਸਰੀਰ ਦੇ ਵਿਚੋਂ ਰੋਜ਼ ਸਵਾਸ ਨਿਕਲਦੇ ਹਨ, ਇਹਨਾਂ ਦੀ ਗਿਆਤ ਵੀ ਪੜ੍ਹਨ ਤੇ ਹੁੰਦੀ ਹੈ।

ਨੋਟ–ਸਰੀਰ ਵਿਚੋਂ ਰੋਜ਼ ਦੇ ੨੪ ਹਜ਼ਾਰ ਸਵਾਸ ਨਿਕਲਦੇ ਹਨ ਪਰ ਜੋਗੀਆਂ ਦੇ ਸਮਾਧੀ ਲਗਾਉਣ ਦੇ ਕਾਰਨ ਉਤਨੇ ਹੀ ਸਮੇਂ ਵਿਚ ੨੧੬੨੪ ਸਵਾਸ ਨਿਕਲਦੇ ਹਨ। ਆਮ ਪੁਰਸ਼ਾਂ ਦੇ ਭੀ ਕਿਰਿਆ ਦੇ ਅਨੁਸਾਰ ਸਵਾਸ ਵਧ ਘਟ ਜਾਂਦੇ ਹਨ।

ਯਥਾ–ਬੈਸਤ ਬਾਰਾਂ ਚਲਤ ਅਠਾਰਾਂ ਸੋਵਤ ਚਾਲੈਂ ਤੀਸ ॥
ਮੈਥਨ ਕਰਤੇ ਚੌਸਠ ਚਾਲੈਂ ਕਿਉਂ ਨ ਭਜੈਂ ਜਗਦੀਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥ ੧ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਇਕ ਪੜ੍ਹਨੇ ਰੂਪੀ ਗੱਲ ਲੇਖੇ ਵਿਚ ਹੈ ਹੋਰ ਹੰਗਤਾ ਸਹਿਤ ਜਿਹੜੇ ਕਰਮ ਕਰਨੇ ਹਨ, ਇਹ ਸਭ ਗੱਪਾਂ ਦਾ ਮਾਰਨਾ ਹੈ ॥ ੧ ॥

## ਮঃ ੧ ॥ ਲਿਖਿ ਲਿਖਿ ਪੜਿਆ ਤੇਤਾ ਕੜਿਆ ॥

ਨਾਮ ਤੋਂ ਬਿਨਾਂ ਜਿਤਨਾ ਲਿਖ ਲਿਖ ਕੇ ਗ੍ਰੰਥਾਂ ਨੂੰ ਪੜ੍ਹਿਆ ਹੈ, ਓਨਾਂ ਹੀ ਕੜਿਆ=ਝੁਰਦਾ ਹੈ। ਅਥਵਾ :–ਉਤਨਾਂ ਹੀ ਬੰਧਨਾਂ ਵਿਚ ਕੜਿਆ=ਫਸ ਗਿਆ। ਪੜ੍ਹਨ ਦਾ ਫਲ ਹੈ ਬੰਧਨਾਂ ਤੋਂ ਮੁਕਤ ਹੋਣਾ ਪਰ ਵਿਚਾਰ ਬਿਨਾਂ ਲੋਕ ਜਿਉਂ ਜਿਉਂ ਪੜ੍ਹਦੇ ਹਨ, ਤਿਉਂ ਤਿਉਂ ਹਉਮੈ ਦੇ ਬੰਧਨਾਂ ਵਿਚ ਬੰਨ੍ਹੇ ਜਾਂਦੇ ਹਨ।

## ਬਹੁ ਤੀਰਥ ਭਵਿਆ ਤੇਤੋ ਲਵਿਆ ॥

ਜਿਤਨਾ ਕੁ ਬਹੁਤੇ ਤੀਰਥਾਂ ਉਪਰ ਫਿਰਦਾ ਹੈ, ਓਨਾਂ ਕੁ ਲਵਿਆ=ਲਊਂ ਲਊਂ ਕਰਦਾ ਹੈ। ਅਰਥਾਤ ਬਕਦਾ ਹੈ, ਸ਼ੇਖੀਆਂ ਮਾਰਦਾ ਹੈ।

ਯਥਾ–ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥
[ਸਿਰੀ ਰਾਗੁ ਮ: ੧ ਪੰਨਾ ੬੧

## ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥

ਜਿਤਨੇ ਕੁ ਬਹੁਤੇ ਭੇਖਾਂ ਨੂੰ ਧਾਰਨ ਕੀਤਾ, ਉਤਨਾ ਹੀ ਦੇਹ ਨੂੰ ਦੁਖ ਦੇਣਾ ਕੀਤਾ ਹੈ, ਕਿਉਂਕਿ ਭੇਖੀ ਪੁਰਸ਼ ਦੇ ਅੰਦਰ ਟਿਕਾਉ ਨਹੀਂ ਹੁੰਦਾ।

ਯਥਾ–ਬਹਲੇ ਭੇਖ ਭਵਹਿ ਦਿਨ ਰਾਤੀ ਹਉਮੈ ਰੋਗ ਨ ਜਾਈ ॥
[ਭੈਰਉ ਮ: ੩ ਪੰਨਾ ੧੧੩੧

## ਸਹੁਵੇ ਜੀਆ ਅਪਣਾ ਕੀਆ ॥

ਵੇ ਜੀਆ–ਹੇ ਜੀਵ ! ਆਪਣੇ ਕੀਤੇ ਹੋਏ ਕਰਮਾਂ ਦੇ ਫਲ ਨੂੰ ਸਹੁ=ਸਹਾਰ।

## ਅੰਨੁ ਨ ਖਾਇਆ ਸਾਦੁ ਗਵਾਇਆ ॥

ਪਖੰਡੀ ਨੇ ਅੰਨ ਨ ਖਾਧਾ ਤੇ ਜਿਹਵਾ ਦੇ ਸਵਾਦ ਨੂੰ ਗਵਾ ਦਿਤਾ।

ਯਥਾ–ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥
ਜਗ ਮਹਿ ਬਕਤੇ ਦੂਧਾ ਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥
[ਗੋਂਡ ਕਬੀਰ ਜੀ ਪੰਨਾ ੮੭੩

## ਬਹੁ ਦੁਖੁ ਪਾਇਆ ਦੂਜਾ ਭਾਇਆ ॥

ਦੂਜਾ ਭਾਇਆ=ਦਵੈਤ ਭਾ ਵਿਚ ਲੱਗ ਕੇ ਇਸ ਪੁਰਸ਼ ਨੇ ਬਹੁਤ ਹੀ ਦੁਖ ਪਾਇਆ ਹੈ।

## ਬਸਤ੍ਰ ਨ ਪਹਿਰੈ ਅਹਿ ਨਿਸਿ ਕਹਰੈ ॥

ਨਾਂਗਾ ਬਸਤਰਾਂ ਨੂੰ ਨਹੀਂ ਪਹਿਰਦਾ ਤੇ ਦਿਨੇ ਰਾਤ ਠੰਢ ਨਾਲ ਕਹਰੈ=ਝੂਰਦਾ, ਭਾਵ ਦੁਖ ਭੋਗਣਾ ਕਰਦਾ ਹੈ। ਇਕ ਰੁਪਏ ਦੀ ਚੱਦਰ ਨਾ ਲੈਣੀ ਤੇ ਦਸਾਂ ਰੁਪਿਆ ਦੀਆਂ ਲਕੜਾਂ ਫੂਕ ਦੇਣੀਆਂ ਪਰ ਇਹ ਗੱਲ ਤਾਂ ਹੁੰਦੀ ਹੈ ਜੋ ਪਿਛਲੇ ਜਨਮ ਵਿਚ ਬਸਤ੍ਰ ਦਾਨ ਨਹੀਂ ਸੀ ਕੀਤਾ ਹੋਇਆ ਇਸ ਤੇ ਕਪੜਾ ਕੋਈ ਨਾ ਮਿਲਿਆ।

ਪ੍ਰਮਾਣ–ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥
[ਗਉੜੀ ਕਬੀਰ ਜੀ ਪੰਨਾ ੩੨੪

## ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ ॥

ਮੋਨ ਨੇ ਇਸ ਨੂੰ ਵਿਗੂਤਾ=ਖਰਾਬ ਕਰ ਦਿਤਾ। ਗੁਰਾਂ ਦੇ ਉਪਦੇਸ਼ ਲਏ ਤੋਂ ਬਿਨਾਂ ਅਵਿਦਿਆ ਰੂਪੀ ਨੀਂਦ ਵਿਚ ਸੁਤਾ ਹੋਇਆ, ਕਿਸ ਤਰ੍ਹਾਂ ਗਿਆਨ ਜਾਗਰਤ ਵਿਖੇ ਜਾਗੇ।

## ਪਗ ਉਪੇ ਤਾਣਾ

ਪੈਰਾਂ ਵਿਖੇ ਉਪੇ ਤਾਣਾ=ਜੋੜਾ ਨਾ ਪਹਿਰਿਆ। ਅਥਵਾ :-ਪੈਰਾਂ ਨੂੰ ਉਪਰ ਤਾਣ ਕੇ ਭਾਵ ਉਪੁੱਠਾ ਹੋ ਕੇ ਲਮਕ ਪਿਆ।

## ਅਪਣਾ ਕੀਆ ਕਮਾਣਾ ॥

ਆਪਣੇ ਕੀਤੇ ਹੋਏ ਕਰਮਾਂ ਦੇ ਫਲ ਨੂੰ ਕਮਾਇਆ ਅਰਥਾਤ ਭੋਗਿਆ। ਪਿਛਲੇ ਜਨਮ ਵਿਚ ਕਿਸੀ ਨੂੰ ਟੰਗਿਆ ਸੀ ਤੇ ਹੁਣ ਆਪ ਟੰਗਿਆ ਗਿਆ।

## ਅਲੁਮਲੁ ਖਾਈ ਸਿਰਿ ਛਾਈ ਪਾਈ ॥

ਘੋਰੀ ਮਤ ਵਾਲਿਆਂ ਨੇ ਅਲੁ=ਰੱਜ ਕੇ ਅਥਵਾ :- ਤਾਜ਼ੀ ਮਲੁ-ਵਿਸ਼ਟਾ ਖਾ ਲਈ ਭਾਵ ਮਲ ਮੂਤ੍ਰ ਤੇ ਸ਼ਰਾਬ ਆਦਿ ਵਰਤ ਕੇ ਸਿਰ ਪਰ ਪ੍ਰਤੱਖ ਸੁਆਹ ਅਥਵਾ :-ਲਾਹਨਤਾਂ ਰੂਪੀ ਸੁਆਹ ਪਾ ਲੀਤੀ।

## ਮੂਰਖਿ ਅੰਧੈ ਪਤਿ ਗਵਾਈ ॥

ਇਸ ਮੂਰਖ ਅੰਧੇ ਅਗਿਆਨੀ ਪੁਰਸ਼ ਨੇ ਆਪਣੀ ਨਿਸਫਲ ਹੀ ਪਤਿ ਅਬਰੋ ਗਵਾ ਲੀਤੀ।

## ਵਿਣੁ ਨਾਵੈ ਕਿਛੁ ਥਾਇ ਨ ਪਾਈ ॥

ਨਾਮ ਜਪੇ ਬਿਨਾਂ, ਕੋਈ ਕਰਤੱਬ ਕੀਤਾ ਹੋਇਆ ਥਾਂ ਵਿਖੇ ਨਹੀਂ ਪੈਂਦਾ ਭਾਵ ਸਫਲ ਨਹੀਂ ਹੁੰਦਾ।

ਯਥਾ-ਕਲਜੁਗ ਮਹਿ ਬਹੁ ਕਰਮ ਕਮਾਹਿ ॥ ਨਾ ਰੁਤਿ ਨ ਕਰਮ ਥਾਇ ਪਾਹਿ ॥
ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥

[ਭੈਰਉ ਮਹਲਾ ੩ ਪੰਨਾ ੧੧੩੦

ਤਥਾ-ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥ ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥
ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥

[ਗਉੜੀ ਮਹਲਾ ੫ ਪੰਨਾ ੨੧੬

ਅਥਵਾ :-ਕੋਈ ਭੇਖ ਧਾਰਨ ਕੀਤਾ ਹੋਇਆ ਕਬੂਲ ਨਹੀਂ ਪੈਂਦਾ।

## ਰਹੈ ਬੇਬਾਣੀ ਮੜੀ ਮਸਾਣੀ ॥

ਚਾਹੇ ਬੇਬਾਣੀ=ਉਜਾੜਾਂ ਵਿਚ ਰਹੇ, ਚਾਹੇ ਮੜ੍ਹੀਆਂ ਮਸਾਣਾਂ ਵਿਚ ਰਹਿਣਾ ਕਰੇ, ਨਾਮ ਜਪੇ ਬਗੈਰ ਮੁਕਤੀ ਨਹੀਂ ਮਿਲਦੀ।

**ਅੰਧੁ ਨ ਜਾਣੈ ਫਿਰਿ ਪਛੁਤਾਣੀ ॥**

ਪਖੰਡ ਕਰਮ ਹੋਣ ਕਰ ਕੇ, ਅੰਧਾ ਅਗਿਆਨੀ ਜੀਵ ਵਾਹਿਗੁਰੂ ਨੂੰ ਜਾਣਦਾ ਨਹੀਂ। ਕਰਮਾਂ ਦਾ ਫਲ ਭੋਗਣ ਵੇਲੇ ਅੰਤ ਨੂੰ ਫਿਰ ਪਸਚਾਤਾਪ ਕਰਦਾ ਹੈ।

**ਸਤਿਗੁਰੁ ਭੇਟੇ ਸੋ ਸੁਖੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥**

ਜਿਸ ਨੂੰ ਸਤਿਗੁਰ ਦੇਵ ਜੀ ਭੇਟੇ=ਮਿਲੇ ਹਨ, ਉਹ ਪੁਰਸ਼ ਮਨ ਵਿਚ ਹਰੀ ਨਾਮ ਨੂੰ ਵਸਾ ਕੇ ਸੁਖ ਨੂੰ ਪਾਉਂਦਾ ਹੈ।

**ਨਾਨਕ ਨਦਰਿ ਕਰੇ ਸੋ ਪਾਏ ॥**

ਸਤਿਗੁਰ ਦੇਵ ਜੀ ਆਖਦੇ ਹਨ ਜਿਸ ਪਰ ਈਸ਼੍ਵਰ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਉਹ ਪੁਰਸ਼ ਮੋਖ ਨੂੰ ਪਾਉਂਦਾ ਹੈ।

**ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥ ੨ ॥**

ਗੁਰਾਂ ਦੇ ਉਪਦੇਸ਼ ਦੁਆਰਾ ਹੰਗਤਾਂ ਨੂੰ ਆਸਾ ਨੂੰ ਤੇ ਅੰਦੇਸੇ=ਸੰਸੇ ਨੂੰ ਅਭਾਵ ਕਰੇ ਤਾਂ ਨਿਹਕੇਵਲੁ= ਸ਼ੁਧ ਅਕਾਲ ਪੁਰਖ ਦੀ ਪ੍ਰਾਪਤੀ ਹੁੰਦੀ ਹੈ। ਅਥਵਾ :–ਗੁਰ ਉਪਦੇਸ਼ ਦੁਆਰਾ ਹਉਮੈ ਨੂੰ ਸਾੜੇ ਤਾਂ ਆਸਾ ਤੇ ਸੰਸੇ ਤੋਂ ਨਿਹਕੇਵਲੁ = ਸ਼ੁਧ ਹੁੰਦਾ ਹੈ।

ਅਥਵਾ :–ਚਾਰੇ ਪੰਗਤੀਆਂ ਅੰਨਵੇ ਕਰਨੀਆਂ–

ਨਾਨਕ ਨਦਰਿ ਕਰੇ ॥ ਸਤਿਗੁਰ ਭੇਟੇ ॥ ਸਬਦ ॥
ਹਰਿ ਕਾ ਨਾਮੁ ਮੰਨਿ ਵਸਾਏ ॥ ਆਸ ਅੰਦੇਸੇ ਹਉਮੈ ਜਲਾਇ ॥
ਨਿਹਕੇਵਲ ਸੋ ਪਾਏ ॥ ਸੋ ਸੁਖ ਪਾਏ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਈਸ਼ਵਰ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਸਤਿਗੁਰ ਦੇਵ ਜੀ ਮਿਲਦੇ ਹਨ, ਜਦ ਉਹਨਾਂ ਦਾ ਸ਼ਬਦ=ਉਪਦੇਸ਼ ਪ੍ਰਾਪਤ ਹੋਇਆ ਤਾਂ ਹਰੀ ਦਾ ਨਾਮ ਮਨ ਵਿਚ ਵਸਾਇਆ। ਨਾਮ ਦੇ ਪ੍ਰਾਪਤ ਕਰਨ ਨਾਲ ਹੰਗਤਾ, ਆਸਾ ਤੇ ਸਭ ਸੰਸੇ ਸਾੜ ਦਿਤੇ ਤਾਂ ਸ਼ੁਧ ਰੂਪ ਪਰਮੇਸ਼ਰ ਨੂੰ ਪਾ ਕੇ ਸਾਰੇ ਸੁਖ ਪਾਉਣਾ ਕੀਤੇ।

**ਪਉੜੀ ॥ ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥**

ਹੇ ਅਕਾਲ ਪੁਰਖ ! ਭਗਤ ਜਨ ਆਪ ਦੇ ਮਨ ਵਿਖੇ ਭਾਂਵਦੇ ਹਨ, ਕਿਉਂਕਿ ਆਪ ਦੀ ਕੀਰਤੀ= ਵਡਿਆਈ ਨੂੰ ਗਾਂਵਦੇ ਹੋਏ ਆਪ ਦੇ ਦਰ ਉਤੇ ਸੋਭਨੀਕ ਹੋ ਰਹੇ ਹਨ।

ਪ੍ਰਸ਼ਨ–ਕਿਹੜੇ ਭਗਤ ? ਉੱਤਰ–

ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤ ਸਦਾ ਹੋਇ ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥

ਗੁਣ ਨਿਧਾਨੁ ਮਨਿ ਪਾਇਆ ਏਕੋ ਸਚਾ ਸੋਇ ॥
ਨਾਨਕ ਗੁਰਮੁਖਿ ਮਿਲਿ ਰਹੇ ਫਿਰਿ ਵਿਛੋੜਾ ਕਦੇ ਨ ਹੋਇ ॥ ੧ ॥

ਅਰਥ–ਜੇਹੜੇ ਮਰਜੀਵੜੇ ਗੁਰਮੁਖ ਭਗਤੀ ਕਰਦੇ ਹਨ, ਉਹਨਾਂ ਦੀ ਭਗਤੀ ਕੀਤੀ ਸਦਾ ਕਬੂਲ ਹੁੰਦੀ ਹੈ। ਉਹਨਾਂ ਨੂੰ ਆਦੋਂ ਹੀ ਭਗਤੀ ਰੂਪ ਖਜ਼ਾਨਾ ਵਾਹਿਗੁਰੂ ਨੇ ਬਖ਼ਸ਼ਿਆ ਹੈ ਇਸ ਕਰਕੇ ਉਸ ਨੂੰ ਕੋਈ ਮੇਟ ਨਹੀਂ ਸਕਦਾ। ਭਗਤਾਂ ਨੇ ਗੁਣਾਂ ਦਾ ਖਜ਼ਾਨਾ ਜੋ ਇਕ ਸੱਚਾ ਹੈ ਉਸ ਨੂੰ ਮਨ ਵਿਖੇ ਪਾਇਆ ਹੈ। ਗੁਰਮੁਖ ਭਗਤ ਉਸ ਵਾਹਿਗੁਰੂ ਨਾਲ ਇੰਞ ਮਿਲ ਰਹੇ ਹਨ ਜੋ ਮੁੜ ਉਹਨਾਂ ਦਾ ਕਦੇ ਵਿਛੋੜਾ ਨਹੀਂ ਹੁੰਦਾ।

ਤਥਾ–ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ ॥
ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥

## ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨੀ ਧਾਵਦੇ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਜਿਹੜੇ ਪੁਰਸ਼ ਸਰੇਸ਼ਟ ਕਰਮਾਂ ਤੋਂ ਬਾਹਰੇ=ਬਿਨਾਂ ਹਨ, ਉਹ ਭਾਗਹੀਣ ਮਨੁੱਖ ਧਾਵਦੇ=ਦੌੜਦੇ ਹੋਏ ਪ੍ਰਭੂ ਦੇ ਦਰ ਤੇ ਢੋਅ=ਥਾਂ ਅਥਵਾ :–ਆਸਰਾ ਨਹੀਂ ਲੈਂਦੇ।

## ਇਕਿ ਮੂਲੁ ਨ ਬੁਝਨਿ ਆਪਣਾ ਅਣਹੋਦਾ ਆਪੁ ਗਣਾਇਦੇ ॥

ਇਕ ਮਨਮੁਖ ਪੁਰਸ਼ ਆਪਣੇ ਮੂਲ=ਅਧਿਸ਼ਠਾਨ ਰੂਪ ਪਰਮੇਸ਼ਰ ਨੂੰ ਨਹੀਂ ਬੁਝਦੇ। ਅਣਹੋਦਾ=ਨਹੀਂ ਹਨ ਸ਼ੁਭ ਗੁਣ ਉਹਨਾਂ ਵਿਚ ਪਰ ਆਪਣੇ ਆਪ ਨੂੰ ਸਰੇਸ਼ਟ ਗੁਣਵਾਨ ਜਣਾਉਂਦੇ ਹਨ।

## ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥

ਹਉ=ਮੈਂ ਢਾਢੀ ਵਾਰ ਦੇ ਕਾ=ਕਰਨ ਵਾਲਾ ਨੀਚ ਜਾਤੀ ਵਾਲਾ ਹਾਂ। ਹੋਰ ਸਭ ਲੋਕ ਆਪਣੇ ਆਪ ਨੂੰ ਉੱਤਮ ਜਾਤੀ ਵਾਲੇ ਸਦਾਇਦੇ=ਸਦਵਾਉਂਦੇ ਹਨ। ਐਸੇ ਨਿੰਮਰਤਾ ਧਾਰੇ ਤਾਂ ਪੁਰਸ਼ ਤਰਦਾ ਹੈ।

ਯਥਾ–ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ ੭ ॥

[ਸਲੋਕ ਕਬੀਰ ਜੀ ਪੰਨਾ ੧੩੬੪

ਤਥਾ–ਹਮ ਨਹੀ ਚੰਗੇ ਬੁਰਾ ਨਹੀ ਕੋਇ ॥ ਪ੍ਰਣਵਤਿ ਨਾਨਕੁ ਤਾਰੇ ਸੋਇ ॥

[ਸੂਹੀ ਮਹਲਾ ੧ ਪੰਨਾ ੭੨੮

ਤਥਾ–ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥ ੪ ॥ ੭ ॥

[ਮਾਰੂ ਮਹਲਾ ੧ ਪੰਨਾ ੯੯੧

## ਤਿਨ੍ ਮੰਗਾ ਜਿ ਤੁਝੈ ਧਿਆਇਦੇ ॥ ੯ ॥

ਹੇ ਅਕਾਲ ਪੁਰਖ ! ਜੋ ਆਪ ਨੂੰ ਧਿਆਂਵਦੇ ਹਨ, ਅਸੀਂ ਤਿਨ੍ਹਾਂ ਪਾਸੋਂ ਤੇਰਾ ਨਾਮ ਮੰਗਦੇ ਹਾਂ। ਅਥਵਾ :–ਤਿਨ੍ਹਾਂ ਦਾ ਦਰਸ਼ਨ ਕਰਨਾ ਮੰਗਦੇ ਹਾਂ ॥ ੯ ॥

## ਸਲੋਕ ਮਹਲਾ ੧

ਉਥਾਨਕਾ–ਰਾਇ ਭੁਇ ਦੀ ਤਲਵੰਡੀ ਦੇ ਮਾਲਕ ਪਾਤਿਸ਼ਾਹ ਰਾਇ ਬੁਲਾਰ ਨੇ ਬੜੀ ਨਿੰਮਰਤਾ ਸਹਿਤ ਬੇਨਤੀ ਕੀਤੀ–ਹੇ ਗੁਰੂ ਨਾਨਕ ਪਾਤਿਸ਼ਾਹ ! ਮੇਰੇ ਤੇ ਐਸੀ ਕਿਰਪਾ ਕਰੋ ਜਿਸ ਨਾਲ ਦੁਨੀਆਂ ਦੇ ਧੰਧੇ ਛਡ ਕੇ ਸੰਸਾਰ ਸਾਗਰ ਤੋਂ ਪਾਰ ਹੋ ਜਾਵਾਂ। ਇਹ ਗੱਲ ਸੁਣ ਕੇ ਗੁਰੂ ਸਾਹਿਬ ਜੀ ਵੈਰਾਗ ਜਨਕ ਉਪਦੇਸ਼ ਦਿੰਦੇ ਹਨ–ਹੇ ਰਾਇ ਬੁਲਾਰ !

## ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥

ਰਾਜਾ ਝੂਠਾ ਹੈ, ਪਰਜਾ ਵੀ ਝੂਠੀ ਹੈ, ਸਾਰਾ ਸੰਸਾਰ ਹੀ ਝੂਠਾ ਹੈ।

ਯਥਾ–ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ ॥ ੧ ॥
ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ ॥
ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ ॥ ੧ ॥ ਰਹਾਉ ॥

ਤਥਾ–ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥ ਦ੍ਰਿਸਟਿਮਾਨ ਸਭ ਬਿਨਸੀਐ ਕਿਆ ਲਗਹਿ ਗਾਵਾਰ ॥ [ਬਿਲਾਵਲੁ ਮ: ੫ ਪੰਨਾ ੮੦੮

ਯਥਾ–ਝੂਠੇ ਹਾਥੀ ਝੂਠੇ ਘੋਰਾ। ਝੂਠੇ ਅਗੇ ਝੂਠਾ ਦੋਰਾ।
ਝੂਠਾ ਬਾਧਾ ਝੂਠਾ ਛੋਰਾ, ਝੂਠਾ ਰਾਜਾ ਰਾਨੀ ਹੈ।
ਝੂਠੀ ਕਾਯਾ ਝੂਠੀ ਮਾਯਾ। ਝੂਠਾ ਝੂਠੇ ਧੰਧੇ ਲਾਯਾ।
ਝੂਠਾ ਮੂਆ ਝੂਠਾ ਜਾਯਾ, ਝੂਠੀ ਯਾਕੀ ਬਾਨੀ ਹੈ।
ਝੂਠਾ ਸੋਵੇ ਝੂਠਾ ਜਾਗੇ। ਝੂਠਾ ਜੂਝੇ ਝੂਠਾ ਭਾਗੇ।
ਝੂਠੇ ਪੀਛੇ ਝੂਠਾ ਲਾਗੇ, ਝੂਠੇ ਝੂਠੀ ਖਾਣੀ ਹੈ।
ਝੂਠਾ ਲੀਆ ਝੂਠਾ ਦੀਆ। ਝੂਠਾ ਖਾਯਾ ਝੂਠਾ ਪੀਆ।
ਝੂਠਾ ਸੌਦਾ ਝੂਠੇ ਕੀਆ, ਐਸਾ ਝੂਠਾ ਪ੍ਰਾਣੀ ਹੈ।
[ਸੁੰਦਰ ਬਿਲਾਸ

ਤਥਾ–ਸੁਪਨਾ ਯੇ ਸਭ ਜਗਤ ਹੈ, ਯਾ ਤੇਰਾ ਹੈ ਖਿਆਲ।
ਜਾਦੂਗਰ ਖੁਦ ਹੋਇ ਤੂੰ, ਰਚਿਆ ਇੰਦਰ ਜਾਲ।
ਰਚਿਆ ਇੰਦਰ ਜਾਲ, ਨਹੀਂ ਦਿਲ ਇਸ ਮੇਂ ਦੇਣਾ।

ਝੂਠ ਦੁਖ ਅਰ ਸੁਖ, ਝੂਠ ਦੇਣਾ ਅਰ ਲੇਣਾ।
ਝੂਠਾ ਹਰਖ ਅਰ ਸ਼ੋਕ, ਝੂਠ ਜੀਵਣ ਅਰ ਮਰਨਾ।
ਜਾਦੂ ਕਾ ਹੈ ਖੇਲ, ਜਗਤ ਯਾ ਜਾਨੋ ਸੁਪਨਾ।

**ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥**

ਮੰਡਪ=ਚੌੜੇ ਅਸਥਾਨ ਝੂਠੇ ਹਨ, ਮਾੜੀ=ਦੁਹਾਸਨੀਆਂ ਚਹੁਹਾਸਨੀਆਂ ਵੀ ਝੂਠੀਆਂ ਹਨ ਤੇ ਇਹਨਾਂ ਵਿਚ ਵੱਸਣ ਵਾਲੇ ਸਾਰੇ ਜੀਅ ਵੀ ਝੂਠੇ ਹਨ।

**ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨਣਹਾਰੁ ॥**

ਸੁਇਨਾ—ਸੋਨਾ ਕੂੜਾ ਹੈ, ਰੁਪਾ ਵੀ ਕੂੜਾ ਹੈ ਅਰਥਾਤ ਚਾਂਦੀ ਵੀ ਕੂੜੀ ਹੈ ਅਤੇ ਸੋਨੇ ਚਾਂਦੀ ਦੇ ਬਣੇ ਹੋਏ ਗਹਿਣਿਆਂ ਦੇ ਪਹਿਨਣ ਵਾਲੇ ਵੀ ਕੂੜੇ ਹਨ।

**ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥**

ਕਾਇਆ=ਸਰੀਰ ਵੀ ਝੂਠਾ ਹੈ, ਕਪੜੇ ਭੀ ਝੂਠੇ ਹਨ। ਅਪਾਰੁ=ਬੇਅੰਤ ਸਰੇਸ਼ਟ ਰੂਪ ਹੋਣਾ ਵੀ ਝੂਠਾ ਹੈ।

**ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥**

ਮੀਆਂ ਕਹਾਵਣਾ ਵੀ ਝੂਠਾ ਹੈ, ਬੀਬੀ ਬੀਵੀ ਕਹਾਵਣਾ ਭੀ ਝੂਠਾ ਹੈ, (ਮੁਸਲਮਾਨ ਔਰਤ ਨੂੰ ਬੀਵੀ ਆਖਦੇ ਹਨ) ਇਨ੍ਹਾਂ ਵਿਖੇ ਖਪ ਕੇ ਸਾਰੇ ਜੀਵ ਖਾਰੁ=ਖੁਆਰ ਅਥਵਾ :—ਨਾਸ ਹੋ ਰਹੇ ਹਨ।

**ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥**

ਝੂਠਿਆਂ ਪੁਰਸ਼ਾਂ ਦਾ ਕੂੜੇ ਪਦਾਰਥਾਂ ਵਿਚ ਪ੍ਰੇਮ ਲਗ ਰਿਹਾ ਹੈ। ਇਸ ਤੇ ਕਰਤਾਰ ਦਾ ਨਾਮ ਜਪਣਾ ਭੁਲ ਹੀ ਗਿਆ ਹੈ।

ਯਥਾ—ਦਾਤਿ ਪਿਆਰੀ ਵਿਸਰਿਆ ਦਾਤਾਰਾ ॥

[ਧਨਾਸਰੀ ਮ: ੫ ਪੰਨਾ ੬੭੬

**ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥**

ਜਦ ਕਿ ਸਾਰਾ ਜਗਤ ਹੀ ਚਲੇ ਜਾਣ ਵਾਲਾ ਹੈ ਤਾਂ ਫਿਰ ਦੋਸਤੀ ਕਿਸ ਨਾਲ ਕਰਨੀ ਹੈ।

**ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥**

ਇਸ ਜੀਵ ਨੂੰ ਝੂਠ ਮਿੱਠਾ ਲਗ ਰਿਹਾ ਹੈ।

ਪ੍ਰਸ਼ਨ—ਕਿਵੇਂ ਮਿੱਠਾ ਲਗ ਰਿਹਾ ਹੈ?

ਉੱਤਰ-ਮਾਖਿਉ—ਸ਼ਹਿਤ ਨਾਲੋਂ ਭੀ ਝੂਠ ਮਿੱਠਾ ਲਗ ਰਿਹਾ ਹੈ।

ਅਥਵਾ :-ਕੂੜ=ਝੂਠ ਹੈ ਤਾਂ ਮਿਠੇ ਤੇਲੀਏ ਦੇ ਵਤ ਭਾਵ ਮਹੁਰੇ ਵਤ ਮਾਰਨ ਵਾਲਾ ਪਰ ਇਸ ਨੂੰ ਮਾਖਿਉ=ਸ਼ਹਿਤ ਵਤ ਮਿੱਠਾ ਲਗ ਰਿਹਾ ਹੈ। ਇਸ ਝੂਠ ਨੇ ਪੂਰਾਂ ਦੇ ਪੂਰ ਭਾਵ ਸਾਰੇ ਜੀਵ ਡੋਬ ਰਖੇ ਹਨ।

ਯਥਾ-ਆਪਣੇ ਮਨ ਦਾ ਕੀਤਾ ਅਥਵਾ :-ਸੋਚਿਆ ਕੁਝ ਨਹੀਂ ਹੁੰਦਾ, ਹੁੰਦਾ ਓਹੀ ਹੈ ਜੋ ਕੁਝ ਪਰਮਾਤਮਾ ਨੂੰ ਮਨਜ਼ੂਰ ਹੁੰਦਾ ਹੈ। ਜਿਸ ਤਰ੍ਹਾਂ ਕਿ ਕਥਾ ਵਾਚਕ ਪੰਡਤ ਨੇ ਝੂਠ ਬੋਲ ਕੇ ਰਾਜੇ ਦੀ ਲੜਕੀ ਨਾਲ ਸ਼ਾਦੀ ਕਰਨੀ ਚਾਹੀ ਸੀ, ਪਰੰਤੂ ਰਾਜੇ ਦੀ ਲੜਕੀ ਤਾਂ ਦੂਜੇ ਰਾਜੇ ਦੇ ਘਰ ਚਲੀ ਗਈ ਅਤੇ ਪੰਡਿਤ ਨੂੰ ਰਿਛ ਨੇ ਖਾ ਲਿਆ।

## ਸਾਖੀ-ਰਾਜੇ ਤੇ ਪੰਡਤ ਦੀ

ਇਹ ਸਾਖੀ ਇਉਂ ਲਿਖੀ ਹੈ ਕਿ ਇਕ ਪੰਡਿਤ ਕਿਸੇ ਰਾਜੇ ਦੇ ਪਾਸ ਕਥਾ ਕਰਦਾ ਹੁੰਦਾ ਸੀ। ਰਾਜੇ ਦਾ ਕਥਾ-ਵਾਚਕ ਪੰਡਿਤ ਹੋਣ ਕਰਕੇ ਪੰਡਿਤ ਜੀ ਦੀ ਬੜੀ ਮਾਨ ਪ੍ਰਤਿਸ਼ਟਾ ਸੀ। ਚੰਗੇ ਖਾਣੇ ਤੇ ਚੰਗੇ ਬਸਤ੍ਰ ਪਹਿਰਣ ਨੂੰ ਅਤੇ ਨਾਨਾ ਪ੍ਰਕਾਰ ਦੇ ਪਦਾਰਥ ਰਾਜਾ ਪਾਸੋਂ ਪੰਡਿਤ ਜੀ ਨੂੰ ਮਿਲਦੇ ਸਨ।

ਇਕ ਦਿਨ ਦੇਵ ਨੇਤ ਜਦ ਪੰਡਿਤ ਜੀ ਕਥਾ ਕਰਕੇ ਉਠੇ ਤਾਂ ਉਨ੍ਹਾਂ ਦੀ ਨਜ਼ਰ ਰਾਜੇ ਦੀ ਸੁੰਦਰ ਕੰਨਿਆਂ ਤੇ ਜਾ ਪਈ। ਉਸ ਦਾ ਸਰੂਪ ਵੇਖ ਕੇ ਪੰਡਿਤ ਜੀ ਕਾਮ ਅਧੀਨ ਹੋ ਗਏ। ਕਾਮ ਇੱਛਾ ਦੇ ਪ੍ਰਬਲ ਹੋਣ ਕਰ ਕੇ ਪੰਡਿਤ ਜੀ ਰਾਜ ਕੰਨਿਆਂ ਨੂੰ ਪ੍ਰਾਪਤ ਕਰਨ ਦੇ ਢੰਗ ਸੋਚਣ ਲਗ ਪਏ।

ਇਕ ਦਿਨ ਪੰਡਿਤ ਜੀ ਆਪਣੇ ਸੋਚੇ ਢੰਗ ਅਨੁਸਾਰ ਕਥਾ ਕਰਨ ਤੋਂ ਉਪਰੰਤ ਬੜੇ ਨਿੰਮੋਝੂਣੇ ਹੋ ਕੇ ਬੈਠ ਗਏ ਤਾਂ ਰਾਜਾ ਜੀ ਨੇ ਪੰਡਿਤ ਜੀ ਦੀ ਉਦਾਸੀ ਦਾ ਕਾਰਨ ਪੁਛਿਆ ਤਾਂ ਆਪ ਜੀ ਤੇ ਉੱਤਰ ਦਿਤਾ ਕਿ ਰਾਜਨ! ਮੈਨੂੰ ਆਪ ਜੀ ਦਾ ਭਵਿੱਖਤ ਵੇਖ ਕੇ ਬੜਾ ਦੁਖ ਹੋ ਰਿਹਾ ਹੈ, ਆਪ ਉਤੇ ਭਾਰੀ ਸਾੜ੍ਹਸਤੀ ਆਉਣ ਵਾਲੀ ਹੈ, ਜਿਸ ਨੂੰ ਮੈਂ ਅਨੁਭਵ ਕਰਕੇ ਦੁਖੀ ਹੋ ਰਿਹਾ ਹਾਂ। ਜਿਸ ਦੇ ਸਿਰ ਤੇ ਅਸੀਂ ਆਪਣਾ ਜੀਵਨ ਸੁਖੀ ਕਰ ਰਹੇ ਹਾਂ ਉਸ ਨੂੰ ਦੁਖ ਆਵੇ ਤਦ ਅਸੀਂ ਸੁਖੀ ਕਿਸ ਤਰ੍ਹਾਂ ਰਹਿ ਸਕਦੇ ਹਾਂ ?

ਪੰਡਿਤ ਦੀ ਇਹ ਗੱਲ ਸੁਣਕੇ ਰਾਜਾ ਬੜਾ ਘਬਰਾਇਆ ਅਤੇ ਪੰਡਿਤ ਜੀ ਨੂੰ ਇਸ ਦਾ ਉਪਾਅ ਸੋਚਣ ਵਾਸਤੇ ਕਿਹਾ। ਪੰਡਿਤ ਜੀ ਨੇ ਦੋ ਤਿੰਨ ਦਿਨਾਂ ਪਿਛੋਂ ਰਾਜੇ ਨੂੰ ਬੜੇ ਹਿਤ ਨਾਲ ਨੈਣ ਜਲਾਤਰ ਕਰਕੇ ਕਿਹਾ ਰਾਜਨ! ਉਪਾਅ ਤਾਂ ਮਿਲ ਗਿਆ ਹੈ ਪਰੰਤੂ ਉਹ ਬੜੀ ਕੁਰਬਾਨੀ ਵਾਲਾ ਹੈ। ਹੋਰ ਉਪਾਅ ਕਰਕੇ ਸਾੜ੍ਹਸਤੀ ਦਾ ਕੇਵਲ ਬਲ ਘਟ ਜਾਂਦਾ ਹੈ ਤੇ ਮੂਲੋਂ ਨਹੀਂ ਜਾਂਦੀ, ਪਰੰਤੂ ਮੈਨੂੰ ਇਹ ਕਹਿੰਦੇ ਨੂੰ ਦੁਖ ਹੁੰਦਾ ਹੈ ਤੇ ਮੈਂ ਕਹਿ ਨਹੀਂ ਸਕਦਾ ਕਿ ਜੇ ਯੁਵਰਾਜ ਕੰਨਿਆਂ ਨੂੰ ਸੋਲ੍ਹਾਂ ਸ਼ਿੰਗਾਰ ਲਾ ਕੇ ਜਲ ਪ੍ਰਵਾਹ ਕਰ ਦਿਤਾ ਜਾਵੇ ਤਾਂ ਸਾੜ੍ਹਸਤੀ ਦਾ ਸਾਰਾ

ਗਰੈਹ ਟਲ ਜਾਏਗਾ।

ਕੁਆਰੀ ਲੜਕੀ ਦਾ ਜਲ ਪ੍ਰਵਾਹ ਕਰਕੇ ਬਲੀਦਾਨ ਕਰਨਾ ਸੁਣ ਕੇ ਰਾਜਾ ਹੋਰ ਵੀ ਚਿੰਤਾਤੁਰ ਹੋ ਗਿਆ। ਪਰੰਤੂ ਸਾੜ੍ਹਸਤੀ ਨਾਲ ਰਾਜ ਭਾਗ ਸਰਬੰਸ ਨਾਸ ਹੋ ਜਾਣ ਨਾਲੋਂ ਇਕ ਲੜਕੀ ਦੇ ਬਲੀਦਾਨ ਨਾਲ ਛੁਟਕਾਰਾ ਪਾਉਣਾ ਸਾਰੇ ਵਜ਼ੀਰਾਂ ਅਮੀਰਾਂ ਤੇ ਸਲਾਹਕਾਰਾਂ ਨੇ ਚੰਗਾ ਜਾਣਿਆਂ ਸਭ ਤਿਆਰੀ ਕਰਕੇ ਨੀਯਤ ਦਿਨ ਰਾਜੇ ਦੀ ਕੁਆਰੀ ਯੁਵਕੰਨਿਆਂ ਨੂੰ ਹਰ ਤਰ੍ਹਾਂ ਸੰਪੂਰਨ ਹਾਰ ਸ਼ਿੰਗਾਰ ਲਗਾ ਕੇ ਵੇਦ ਵਿਧੀ ਅਨੁਸਾਰ ਪੂਜਨ ਕਰ ਕੇ ਇਕ ਲੱਕੜ ਦੇ ਸੰਦੂਕ ਵਿਚ ਕੁਛ ਦਿਨਾਂ ਦਾ ਖਾਣਾ ਦਾਣਾ ਰੱਖ ਕੇ ਦਰਿਆ ਵਿਚ ਰੋਹੜ ਦਿਤਾ ਗਿਆ।

ਪੰਡਤ ਜੀ ਬੜੇ ਪ੍ਰਸੰਨ ਹੋਏ ਕਿ ਮਨ ਮੰਨੀ ਗੱਲ ਹੋ ਗਈ ਹੈ। ਆਪ ਜੀ ਨੇ ਕੁਝ ਦੂਰ ਅਗੇ ਜਾ ਕੇ ਸੰਦੂਕ ਦਰਿਆ ਵਿਚੋਂ ਕੱਢ ਲਿਆ ਅਤੇ ਜੰਗਲ ਵਿਚ ਲੁਕਾ ਦਿਤਾ ਕਿ ਜੇ ਇਸ ਵੇਲੇ ਅਜੇਹੀ ਸੁੰਦਰ ਕੰਨਿਆਂ ਨੂੰ ਅਸੀਂ ਆਪਣੇ ਨਾਲ ਖੜਿਆ ਤਾਂ ਰੌਲਾ ਪੈ ਜਾਏਗਾ, ਹੋਵੇ ਨਾ ਤੇ ਰਾਤ ਨੂੰ ਹਨੇਰੇ ਵਿਚ ਲੈ ਜਾਵਾਂਗੇ। ਇਹ ਵੀਚਾਰ ਕਰ ਕੇ ਪੰਡਤ ਜੀ ਤਾਂ ਸੰਦੂਕ ਨੂੰ ਛੁਪਾ ਕੇ ਘਰ ਆ ਗਏ ਪਰ ਹੁੰਦੀ ਉਹ ਹੈ ਜੋ ਈਸ਼ਵਰ ਨੂੰ ਮਨਜ਼ੂਰ ਹੋਵੇ। ਕੋਈ ਹੋਰ ਰਜਵਾੜਾ ਜਿਹੜਾ ਜੰਗਲ ਵਿਚ ਸ਼ਿਕਾਰ ਖੇਡ ਰਿਹਾ ਸੀ, ਪੰਡਿਤ ਜੀ ਦੇ ਚਲੇ ਜਾਣ ਪਿਛੋਂ ਉਸ ਰਸਤੇ ਲੰਘਿਆ ਤਾਂ ਉਸ ਨੇ ਸੰਦੂਕ ਵੇਖਿਆ, ਖੋਹਲਿਆ ਤਾਂ ਵਿਚੋਂ ਇਕ ਸੁੰਦਰ ਲੜਕੀ ਨਿਕਲੀ, ਜਿਸ ਨੇ ਆਪਣੀ ਸਾਰੀ ਵਾਰਤਾ ਸੁਣਾਈ। ਰਾਜਾ ਉਸ ਰਾਜ ਕੰਨਿਆ ਨੂੰ ਆਪਣੇ ਘਰ ਲੈ ਗਿਆ ਅਤੇ ਉਸ ਸੰਦੂਕ ਵਿਚ ਇਕ ਰਿਛ ਜੋ ਉਸ ਨੇ ਸ਼ਿਕਾਰ ਖੇਡਣ ਸਮੇਂ ਫੜਿਆ ਸੀ, ਉਸ ਵਿਚ ਬੰਦ ਕਰ ਦਿਤਾ। ਰਾਤ ਨੂੰ ਪੰਡਿਤ ਜੀ ਆਏ ਸੰਦੂਕ ਚੁਕਵਾ ਕੇ ਘਰ ਲੈ ਗਏ।

ਰਾਤਰੀ ਸਮੇਂ ਹੀ ਉਸ ਨੂੰ ਪਿਛਲੇ ਅੰਦਰ ਰਖ ਕੇ ਸਭ ਨੂੰ ਅੰਦਰੋਂ ਬਾਹਰ ਕੱਢ ਕੇ ਬੜੇ ਚਾਅ ਤੇ ਖੁਸ਼ੀਆਂ ਨਾਲ ਸੰਦੂਕ ਨੂੰ ਖੋਲ੍ਹਿਆ। ਬਸ! ਜਿਥੇ ਰੰਗ ਰਲੀਆਂ ਦਾ ਚਾਅ ਸੀ ਉਹ ਰਿਛ ਨੂੰ ਵੇਖ ਕੇ ਮੌਤ ਦੇ ਸਹਿਮ ਵਿਚ ਬਦਲ ਗਿਆ। ਰਿਛ ਭੁਖਾ ਭਾਣਾ ਤੇ ਸੰਦੂਕ ਵਿਚ ਬੰਦ ਹੋਇਆ ਹੋਇਆ ਬੜਾ ਕ੍ਰੋਧ ਵਿਚ ਆਇਆ ਹੋਇਆ ਇਕੋ ਭਬਕ ਮਾਰ ਕੇ ਪੰਡਿਤ ਜੀ ਨੂੰ ਸਦਾ ਲਈ ਹੰਨਿਓਂ ਬੰਨੇ ਕਰ ਗਿਆ। ਸਾਰੇ ਰੌਲਾ ਪੈ ਗਿਆ ਅਤੇ ਰਾਜੇ ਤਕ ਵੀ ਪੰਡਿਤ ਜੀ ਦੇ ਝੂਠ ਦਾ ਪੜਦਾ ਖੁਲ੍ਹ ਗਿਆ। ਸਭ ਨੇ ਕਿਹਾ–

''ਝੂਠੇ ਕੀ ਰੇ ਝੂਠ ਪਰੀਤ''

ਪਰਮਾਤਮਾ ਨੇ ਸਚੋ ਸੱਚ ਕਰ ਵਿਖਾਇਆ। ਵੇਖੋ! ਏਥੇ ਪੰਡਿਤ ਜੀ ਨੇ ਝੂਠ ਬੋਲ ਕੇ ਸਾੜ੍ਹਸਤੀ ਦਾ ਝੂਠਾ ਬਹਾਨਾ ਬਣਾਇਆ ਸੀ ਜਿਸ ਦੇ ਬਦਲੇ ਉਸਨੂੰ ਆਪਣੀ ਜਾਨ ਦੇਣੀ ਪਈ।

ਯਥਾ–ਮਨੋ ਇਛ ਸਰਬ ਨਾਸਤੀ ਦੈਵ ਇਛ ਪ੍ਰਵਿਰਤਤੇ॥
ਰਾਜ ਕੰਨਿਆ ਰਾਜ ਦੁਆਰੇ ਪੰਡਤ ਭਾਲੂ ਭਖਸ਼ਤੇ॥
ਤਥਾ–ਕੰਨਿਆਂ ਰਾਜ ਘਰ ਆਪ ਪੁਚਾਈ ਰੱਬ।
ਪਾਪ ਵੇੜ੍ਹਿਆ ਪੰਡਤੀ ਲਿਆ ਰਿਛ ਨੇ ਚੱਬ।

ਝੂਠ ਬੋਲਣ ਉਪਰ ਹੋਰ ਦੂਸਰੀ ਸਾਖੀ ਸੂਰਜ ਪ੍ਰਤਾਪ ਰਾਸ ੩ ਅੰਸੂ ੫੨ ਵਿਖੇ ਦੇਖੋ।

## ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥ ੧ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਪਰਮੇਸ਼ਰ ਅਗੇ ਬੇਨਤੀ ਕਥਨ ਕਰੇ ਕਿ ਹੇ ਅਕਾਲ ਪੁਰਖ ! ਆਪ ਤੋਂ ਬਿਨਾਂ ਸਭ ਝੂਠ ਹੀ ਝੂਠ ਹੈ।

ਪੁਨਾ–ਰਾਇ ਬੁਲਾਰ ਨੇ ਬੇਨਤੀ ਕੀਤੀ, ਹੇ ਪ੍ਰਭੋ ! ਉਸ ਸਚੇ ਨੂੰ ਫਿਰ ਕਿਵੇਂ ਜਾਣੇ ?

ਗੁਰ ਉੱਤਰ :–

## ਮਃ ੧ ॥ ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥

ਹੇ ਰਾਇ ਬੁਲਾਰ ! ਸੱਚ ਨੂੰ ਤਾਂ ਹੀ ਪਰੁ–ਭਲੀ ਪ੍ਰਕਾਰ ਜਾਣ ਸਕਦਾ ਹੈ ਜਾਂ ਰਿਦੇ ਵਿਚ ਸੱਚਾ ਨਾਮ ਹੋਵੇ। ਜੇਕਰ ਰਿਦੇ ਵਿਚ ਸਚੇ ਦੀ ਪਹਿਚਾਨ ਨਹੀਂ ਹੈ ਤੇ ਉਪਰੋਂ ਉਪਰੋਂ ਲੋਕ ਦਿਖਲਾਵੇ ਲਈ ਕਹਿੰਦਾ ਰਹੇ ਤਾਂ ਇਸ ਦਾ ਕਹਿਣਾ ਨਿਸਫਲ ਹੈ। ਜੈਸਾ ਕਿ ਭਾਈ ਗੁਰਦਾਸ ਜੀ ਨੇ ੪੩੭ ਕਬਿੱਤ ਵਿਚ ਵੀ ਇਹੋ ਭਾਵ ਕਥਨ ਕੀਤਾ ਹੈ। ਯਥਾ–

ਖਾਂਡ ਖਾਂਡ ਕਹੈ ਜਿਹਬਾ ਨ ਸਵਾਦ ਮੀਠੋ ਆਵੈ, ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ।
ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ, ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ।
ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸ ਬਾਸੁ, ਚੰਦ ਚੰਦ ਕਹੈ ਉਜੀਆਰੋ ਨ ਪ੍ਰਗਾਸ ਹੈ।
ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ, ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ।

ਤਥਾ–ਗਲੀ ਤ੍ਰਿਪਤਿ ਨ ਹੋਵਈ ਖੰਡ ਖੰਡ ਕਰ ਸਾਉ ਨ ਹੋਵੈ ॥
ਮਖਣ ਖਾਇ ਨ ਨੀਰ ਵਿਰੋਲੈ ॥ ੧੭ ॥ [ਭਾਈ ਗੁਰਦਾਸ ਜੀ ਵਾਰ ੧੭

ਤਥਾ–ਜੈਸੇ ਖਾਂਡ ਨਾਮ ਲੇਤ ਹੋਵਤ ਨ ਮੀਠੋ ਮੁਖ, ਮੀਠੋ ਮੁਖ ਹੋਤ ਪੁਨ ਖਾਂਡ ਹੂੰ ਕੇ ਖਾਨ ਸੇ।
ਜੈਸੇ ਨੀਮ ਨਾਮ ਲੇਤ ਹੋਵਤ ਨ ਕਉੜੋ ਮੁਖ, ਕਉੜੋ ਮੁਖ ਹੋਤ ਪੁਨ ਨੀਮ ਕੇ ਚਬਾਨ ਸੇ।
ਜੈਸੇ ਪਾਨੀ ਨਾਮ ਲੇਤ ਜਾਵਤ ਨ ਪਿਆਸ ਤਾਹਿ, ਜਾਵਤ ਹੈ ਪਿਆਸ ਪੁਨ ਪਾਨੀ ਕੇ ਪਿਲਾਨ ਸੇ।
ਤੈਸੋ ਰਾਮ ਨਾਮ ਲੇਤ ਹੋਤ ਨ ਅਰਾਮ ਕੁਛ, ਪ੍ਰੇਮ ਜੀ ਅਰਾਮ ਹੋਤ ਰਾਮ ਕੀ ਪਹਿਚਾਨ ਸੇ।

ਤਥਾ–ਜੈਸੇ ਅੰਨ ਨਾਮ ਲੇਤ ਜਾਵਤ ਨ ਭੂਖ ਕਾਹਿ, ਜਾਵਤ ਹੈ ਭੂਖ ਪੁਨ ਅੰਨ ਕੇ ਛਕਾਨ ਤੇ।
ਜੈਸੇ ਪਟ ਨਾਮ ਲੇਤ ਜਾਵਤ ਨ ਸੀਤ ਤਾਹਿ, ਜਾਵਤ ਹੈ ਸੀਤ ਪੁਨ ਪਟ ਕੇ ਓਢਾਨ ਤੇ।
ਜੈਸੇ ਦੀਪ ਨਾਮ ਲੇਤ ਜਾਵਤ ਨ ਤਮ ਤਾਹਿ, ਜਾਵਤ ਹੈ ਤਮ ਪੁਨ ਦੀਪ ਕੇ ਜਗਾਨ ਤੇ।
ਤੈਸੇ ਰਾਮ ਨਾਮ ਲੇਤ ਹੋਤ ਨ ਅਰਾਮ ਕਛ, ਮੋਹਨ ਰਾਮ ਹੋਤ ਪੁਨ ਰਾਮ ਕੀ ਪਹਿਚਾਨ ਤੇ।

## ਕੂੜ ਕੀ ਮਲੁ ਉਤਰੈ

ਨਾਮ ਜਪਣ ਕਰਕੇ ਝੂਠ ਦੀ ਮੈਲ ਮਨ ਤੋਂ ਉਤਰ ਜਾਂਦੀ ਹੈ।

## ਤਨੁ ਕਰੇ ਹਛਾ ਧੋਇ

ਅਤੇ ਪਰਮੇਸ਼ਰ ਦਾ ਨਾਮ ਹੀ ਝੂਠ ਬੋਲਣ ਵਾਲੇ ਸੁਭਾਵ ਨੂੰ ਹਟਾ ਕੇ ਤਨ=ਸਰੀਰ ਨੂੰ ਅਥਵਾ :-ਤਨ=ਅੰਤਹਕਰਣ ਨੂੰ ਧੋ ਕੇ ਸ਼ੁਧ ਕਰ ਦੇਂਦਾ ਹੈ।

ਯਥਾ-ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥

## ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥

ਸੱਚਾ ਵਾਹਿਗੁਰੂ ਪਰੁ=ਭਲੀ ਪ੍ਰਕਾਰ ਤਾਂ ਹੀ ਜਾਣਿਆਂ ਜਾਂਦਾ ਹੈ ਜਾਂ ਸਚੇ ਨਾਮ ਵਿਚ ਪ੍ਰੇਮ ਧਾਰੇ।

## ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥

ਸਭ ਤੋਂ ਪਹਿਲਾਂ ਗੁਰਾਂ ਪਾਸੋਂ ਨਾਮ ਸੁਣੇ, ਫੇਰ ਆਪਣੇ ਦਿਲ ਵਿਚ ਮੰਨਣ ਕਰੇ, ਉਪਰੰਤ ਰਹਸੀਐ=ਨਿਧਿਆਸਣ ਕਰੇ ਤਾਂ ਫਿਰ ਮੁਕਤੀ ਦਾ ਦੁਆਰਾ ਜੋ ਬ੍ਰਹਮ ਗਿਆਨ ਹੈ, ਉਸ ਨੂੰ ਪਾਉਂਦਾ ਹੈ।

## ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥

ਸੱਚਾ ਪਰਮਾਤਮਾ ਨੂੰ ਪਰੁ=ਭਲੀ ਪ੍ਰਕਾਰ ਤਾਂ ਹੀ ਜਾਣ ਸਕਦਾ ਹੈ ਜਾਂ ਇਹ ਜੀਵ ਪਰਮੇਸ਼ਰ ਵਿਚ ਜੁੜਣ ਦੀ ਜੁਗਤੀ ਨੂੰ ਜਾਣੇ।

ਅਥਵਾ :-ਪਰਮੇਸ਼ਰ ਵਿਚ ਜੁਗਤਿ=ਜੁੜਨਾ ਜਾਣੇ।

## ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥

ਕਾਇਆ=ਬੁਧੀ ਰੂਪ ਧਰਤੀ ਨੂੰ ਸਾਧਿਕੈ=ਸੁਧ ਕਰ ਕੇ ਵਿਚ ਕਰਤੇ ਪਰਮੇਸ਼ਰ ਦਾ ਨਾਮ ਰੂਪੀ ਬੀਜ ਬੋ ਦੇਵੇ।

## ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥

ਸੱਚਾ ਅਕਾਲ ਪੁਰਖ ਨੂੰ ਤਾਂ ਹੀ ਪਰੁ=ਭਲੀ ਪ੍ਰਕਾਰ ਜਾਣ ਸਕਦਾ ਹੈ ਜਾਂ ਗੁਰਾਂ ਦੀ ਸੱਚੀ ਸਿਖਿਆ ਨੂੰ ਲੈਣਾ ਕਰੇ।

## ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥

ਸਾਰਿਆਂ ਜੀਵਾਂ ਉਪਰ ਦਇਆ ਕਰਨੀ ਜਾਣੇ। ਅਥਵਾ :-ਜੀਵਾਂ ਉਤੇ ਦਇਆ ਕਰਨ ਦੀ ਜਾਚ ਜਾਣੇ ਤੇ ਲੋੜਵੰਦਾਂ ਨੂੰ ਕੁਛ ਪੁੰਨ ਦਾਨ ਦੇਣਾ ਕਰੇ

## ਸਾਖੀ-ਰੈਬਾਂ ਦੀ

ਰੈਬਾਂ ਨਾਮ ਕਰਕੇ ਇਕ ਰਾਜ ਪੁਤ੍ਰੀ ਸੀ ਇਸ ਦੇ ਮਾਤਾ ਪਿਤਾ ਜਦ ਗੁਜ਼ਰ ਗਏ ਤਿਸ

ਵੇਲੇ ਵਜ਼ੀਰਾਂ ਨੇ ਉਸ ਲੜਕੀ ਨੂੰ ਹੋਰਨਾਂ ਪਾਸ ਮੁਲ ਵੇਚ ਦਿਤਾ । ਕਈ ਦਿਨ ਉਹਨਾਂ ਦੇ ਘਰ ਪਲਦੀ ਰਹੀ। ਕੁਛ ਸਮੇਂ ਪਿਛੋਂ ਕਿਸੀ ਵੇਸਵਾ ਨੇ ਉਹਨਾਂ ਦੇ ਘਰ ਜਦ ਰੈਬਾਂ ਨੂੰ ਦੇਖਿਆ ਤਾਂ ਇਸ ਦੀ ਸੋਹਣੀ ਸ਼ਕਲ ਦੇਖ ਕੇ ਉਸ ਨੂੰ ਮੁਲ ਲੈ ਲਿਆ । ਸਮਾਂ ਬੀਤਦਿਆਂ ਕੋਈ ਚਿਰ ਨਹੀਂ ਲਗਦਾ । ਜਿਸ ਵੇਲੇ ਰੈਬਾਂ ਆਪਣੇ ਪੂਰੇ ਜੋਬਨ ਵਿਚ ਆ ਗਈ, ਤਿਸ ਵੇਲੇ ਵੇਸਵਾ ਨੇ ਇਸ ਦੇ ਪਿਛੇ ਮਲੀਨ ਬੁੱਧੀ ਵਾਲਾ ਪੁਰਸ਼ ਵਿਭਚਾਰ ਕਰਮ ਕਰਨ ਵਾਸਤੇ ਛਡ ਦਿਤਾ । ਜਦ ਉਹ ਪੁਰਸ਼ ਭੋਗ ਦ੍ਰਿਸ਼ਟੀ ਕਰਕੇ ਆਇਆ ਤਾਂ ਅੰਧਾ ਹੋ ਗਿਆ, ਕਿਉਂਕਿ ਰੈਬਾਂ ਹੋਰਨਾਂ ਇਸਤ੍ਰੀਆਂ ਵਰਗੀ ਇਸਤ੍ਰੀ ਨਹੀਂ ਸੀ, ਈਸ਼ਵਰ ਦੀ ਪੂਰਨ ਭਗਤਣੀ ਸੀ । ਜਦੋਂ ਉਸ ਪੁਰਸ਼ ਨੇ ਮੰਦ ਸੰਕਲਪ ਨੂੰ ਆਪਣੇ ਮਨ 'ਚੋਂ ਦੂਰ ਕੀਤਾ ਤਾਂ ਸੁਜਾਖਾ ਹੋ ਗਿਆ। ਰੈਬਾਂ ਦੇ ਐਸੇ ਪ੍ਰਤਾਪ ਨੂੰ ਵੇਖਕੇ ਚਰਨੀ ਪੈ ਗਿਆ, ਮੁਆਫ਼ੀ ਮੰਗ ਕੇ ਆਖਦਾ ਹੈ ਕਿ ਅੱਜ ਤੋਂ ਤੂੰ ਮੇਰੀ ਧਰਮ ਮਾਤਾ ਹੋ ਚੁਕੀ ਹੈਂ । ਤਦ ਉਸ ਲੜਕੀ ਨੇ ਓਹਦਾ ਕਸੂਰ ਮੁਆਫ ਕਰ ਦਿਤਾ । ਉਸ ਵੇਲੇ ਰੈਬਾਂ ਦੇ ਉਚੇ ਤੇ ਸੁਚੇ ਖਿਆਲਾਤ ਵੇਸਵਾ ਨੂੰ ਦੱਸ ਕੇ ਉਸ ਪਾਸੋਂ ਕੁਝ ਕੁ ਰੁਪਏ ਦੇ ਕੇ ਮੁਲ ਲੈ ਲੀਤਾ, ਵੇਸਵਾ ਦਾ ਸੰਬੰਧ ਬਿਲਕੁਲ ਤੋੜ ਦਿਤਾ। ਆਪਣੇ ਘਰ ਲਿਜਾ ਕੇ ਉਸ ਨੇ ਰੈਬਾਂ ਦੀ ਬੜੀ ਸੇਵਾ ਕੀਤੀ। ਆਪਸ ਵਿਚ ਮਾਂ ਪੁਤ੍ਰ ਬਣ ਕੇ ਰਹੇ।

ਜਦ ਕੁਝ ਸਮਾਂ ਬੀਤ ਗਿਆ ਤਦ ਉਸ ਪੁਰਸ਼ ਨੇ ਰੈਬਾਂ ਪਾਸੋਂ ਪੁਛਿਆ ਹੇ ਮਾਤਾ ! ਤੈਨੂੰ ਕੋਈ ਤਕਲੀਫ ਤਾਂ ਨਹੀਂ ? ਤਾਂ ਰੈਬਾਂ ਨੇ ਕਿਹਾ-' ਹੇ ਪੁਤ੍ਰ ! ਮੈਂ ਤਾਂ ਤੁਰ ਫਿਰਕੇ ਖੁਸ਼ ਹੁੰਦੀ ਹਾਂ। ਤੂੰ ਆਗਿਆ ਦੇ ਕਿ ਮੈਂ ਬਾਹਰ ਤੁਰ ਫਿਰ ਆਵਾਂ । ਤਾਂ ਉਸ ਨੇ ਕਿਹਾ-ਹੇ ਮਾਤਾ ! ਜਿਵੇਂ ਤੇਰੀ ਮਰਜ਼ੀ ਉਸੇ ਤਰ੍ਹਾਂ ਕਰ ਪਰ ਇਕ ਬੇਨਤੀ ਮੇਰੀ ਹੈ ਕਿ ਤੁਰ ਫਿਰ ਕੇ ਘਰ ਜ਼ਰੂਰ ਆ ਜਾਣਾ।

ਜਦ ਉਹ ਘਰ ਵਿਚੋਂ ਨਿਕਲ ਕੇ ਬਾਹਰ ਆਈ ਤਾਂ ਕੀ ਦੇਖਿਆ ਕਿ ਕਈ ਲੋਕ ਮੱਕੇ ਦੇ ਹਜ ਕਰਨ ਲਈ ਜਾ ਰਹੇ ਹਨ। ਰੈਬਾਂ ਨੇ ਉਹਨਾਂ ਪਾਸੋਂ ਪੁਛਿਆ ਤੁਸੀਂ ਕਿਧਰ ਜਾ ਰਹੇ ਹੋ ? ਤਾਂ ਉਹਨਾਂ ਆਖਿਆ ਅਸੀਂ ਮੱਕੇ ਦੀ ਜ਼ਿਆਰਤ ਕਰਨ ਚੱਲੇ ਹਾਂ। ਰੈਬਾਂ ਨੇ ਕਿਹਾ ਮੈਨੂੰ ਭੀ ਆਪਣੇ ਨਾਲ ਲੈ ਚਲੋ । ਇਤਨੀ ਗੱਲ ਆਖਕੇ ਉਸੇ ਵੇਲੇ ਉਹਨਾਂ ਦੇ ਨਾਲ ਤੁਰ ਪਈ । ਹੁਣ ਇਸ ਦਾ ਇਹ ਨੇਮ ਸੀ ਕਿ ਨਿਮਾਜ਼ ਰੋਜ਼ ਪੜ੍ਹਨੀ । ਜਦ ਤੁਰਦਿਆਂ ਤੁਰਦਿਆਂ ਮੱਕਾ ੬੦ ਕੋਹ ਰਹਿ ਗਿਆ ਤਦ ਓਸੇ ਵੇਲੇ ਓਥੇ ਇਕ ਕੁੱਤੀ ਪਿਆਸ ਕਰਕੇ ਤੜਫ ਰਹੀ ਸੀ । ਹੁਣ ਮੁਸ਼ਕਲ ਇਹ ਸੀ ਕਿ ਨੇੜੇ ਜਲ ਨਹੀਂ ਸੀ ਤੇ ਨਾ ਹੀ ਕੋਈ ਲੱਜ ਅਤੇ ਡੋਲ ਸੀ, ਜਿਸ ਨਾਲ ਪਾਣੀ ਕੱਢ ਕੇ ਪਿਲਾਵੇ । ਅਖੀਰ ਮਜਬੂਰੀ ਦੀ ਹਾਲਤ ਵਿਚ ਉਸ ਨੂੰ ਆਪਣੇ ਸਿਰ ਦੇ ਰੋਮ ਪੁਟ ਕੇ ਲੱਜ ਬਨਾਉਣੀ ਪਈ ਤੇ ਗਲੋਂ ਕੁੜਤਾ ਲਾਹ ਕੇ ਉਸ ਨਾਲ ਬੰਨ੍ਹ ਕੇ ਖੂਹ ਵਿਚ ਲਮਕਾਇਆ । ਪਾਣੀ ਖਿਚ ਕੇ ਆਪਣੇ ਪੱਟਾਂ ਉਤੇ ਨਚੋੜ ਕੇ ਉਸ ਕੁਤੀ ਨੂੰ ਪਿਆਇਆ ਤਦ ਉਸ ਕੁਤੀ ਨੂੰ ਆਰਾਮ ਆਇਆ । ਓਧਰ ਰੈਬਾਂ ਦੇ ਸੰਗੀ ਸਾਥੀ ਅਗੇ ਲੰਘ ਗਏ । ਹੁਣ ਰੈਬਾਂ ਨੂੰ ਇਸ ਗੱਲ ਦੀ ਚਿੰਤਾ ਹੋਈ ਪਰ ਮੱਕੇ ਨੇ ਰੈਬਾਂ ਨੂੰ ਉਥੇ ਹੀ

ਆ ਕੇ ਦਰਸ਼ਨ ਦੇ ਦਿਤਾ।

ਯਥਾ–ਸਿਰ ਕੀ ਸੋਭ ਉਤਾਰ ਕੇ ਚੀਨਜੋ ਆਤਮ ਰਾਮ॥
ਸਾਠ ਕੋਸ ਮੱਕਾ ਮਿਲਿਓ ਦੇਖ ਦਇਆ ਕੇ ਕਾਮ॥

ਜਦ ਰੈਬਾਂ ਦੇ ਸੰਗੀ ਓਥੇ ਗਏ ਜਿਥੇ ਮੱਕਾ ਸੀ ਤਾਂ ਉਥੇ ਉਹਨਾਂ ਨੂੰ ਮੱਕਾ ਨਾ ਦਿਸਿਆ ਤਾਂ ਬੜੇ ਹੈਰਾਨ ਹੋਏ। ਜਦ ਉਹਨਾਂ ਨੇ ਮਜੌਰਾਂ ਨੂੰ ਪੁਛਿਆ ਮੱਕਾ ਕਿਥੇ ਗਿਆ? ਤਦ ਉਹਨਾਂ ਨੇ ਕਿਹਾ–ਮੱਕਾ ਹੁਣ ਰੈਬਾਂ ਦੀ ਜ਼ਿਆਰਤ ਕਰਨ ਗਿਆ ਹੈ। ਦੇਖੋ ਦਇਆ ਦਾ ਇਤਨਾ ਪ੍ਰਤਾਪ ਹੈ।

ਪ੍ਰਮਾਣ–

ਦਇਆ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ॥
ਤੁਲਸੀ ਦਇਆ ਨ ਛੋਡੀਐ ਜਬ ਲਗ ਘਟ ਮਹਿ ਪ੍ਰਾਨ॥

ਨੋਟ–'ਦਇਆ ਕਪਾਹ ਸੰਤੋਖ ਸੂਤ' ਇਸ ਸਲੋਕ ਪਰ ਭੀ ਦਇਆ ਬਾਰੇ ਸਾਖੀ ਲਿਖੀ ਹੋਈ ਹੈ, ਪਾਠਕ ਜਨ ਪੜ੍ਹ ਲੈਣ।

ਅਥਵਾ :–ਆਪਣੇ ਜੀਅ ਉਪਰ ਦਇਆ ਕਰਨੀ ਜਾਣੇ। ਆਪਣੇ ਜੀਅ ਉਪਰ ਕੇਹੜੀ ਦਇਆ ਹੈ ਜੋ ਮੰਦ ਕਰਮਾਂ ਤੋਂ ਰਹਿਤ ਹੋਣਾ ਤੇ ਸਰੂਪ ਦੀ ਪ੍ਰਾਪਤੀ ਕਰਣੀ ਹੈ। ਫੇਰ ਐਸਾ ਉਦਾਰ ਹੋਵੇ ਕਿ ਪੁੰਨਾਂ ਸਮੇਂ ਪੁੰਨ ਕਰੇ ਅਤੇ ਦਾਨ ਹਮੇਸ਼ਾਂ ਕਰਦਾ ਰਹੇ। ਜੇ ਦਾਨ ਨਾ ਕਰੇ ਤਾਂ ਪਸ਼ੂਆਂ ਵਤ ਹੈ।

ਯਥਾ–ਪਸੁ ਭੀ ਅਪਣਾ ਪੇਟ ਭਰ ਖਾਵਤ ਹੈ ਜਗ ਮਾਹਿ॥
ਜਨਮ ਸਫਲ ਹੈ ਤਿਨੋ ਕਾ ਜੋ ਖਵਾਇਕੇ ਖਾਹਿ॥

ਤਥਾ–ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥
[ਸਾਰੰਗ ਵਾਰ ਪੰਨਾ ੧੨੪੫

ਨੋਟ–ਸੰਗਰਾਂਦ, ਅਮਾਵਸ, ਪੂਰਨਮਾਸ਼ੀ, ਗ੍ਰਹਿਣ, ਕੁੰਭ ਇਤਿਆਦਿ ਸਮੇਂ 'ਪੁੰਨ' ਕਰਨ ਦੇ ਹੁੰਦੇ ਹਨ।

## ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥

ਸੱਚ ਨੂੰ ਤਾਂ ਹੀ ਭਲੀ ਪ੍ਰਕਾਰ ਜਾਣ ਸਕਦਾ ਹੈ ਜਾਂ ਆਤਮਾ ਰੂਪੀ ਤੀਰਥ ਪਰ ਨਿਵਾਸ ਕਰੇ, ਨਿਰਾ ਬਾਹਰ ਤੀਰਥਾਂ ਪਰ ਹੀ ਨਾ ਭਟਕਦਾ ਰਹੇ।

## ਸਤਿਗੁਰੂ ਨੋ ਪੁਛਿਕੈ ਬਹਿ ਰਹੈ ਕਰੇ ਨਿਵਾਸੁ॥

ਸਤਿਗੁਰਾਂ ਕੋਲੋਂ ਪੁਛ ਕੇ ਅੰਤਰਮੁਖ ਬਿਰਤੀ ਵਿਚ ਬੈਠ ਕੇ ਨਿਵਾਸ ਕਰ ਰਹੇ।

ਅਥਵਾ :–ਸਤਿਸੰਗ ਵਿਚ ਬੈਠਕੇ ਵਿਸ਼ਿਆਂ ਤੋਂ ਰਹੈ–ਰਹਿਤ ਹੋਵੇ ਤਾਂ ਬ੍ਰਹਮ ਵਿਖੇ ਨਿਵਾਸ ਕਰਦਾ ਹੈ।

## ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥

ਸਭ ਰੋਗਾਂ ਦੀ ਨਵਿਰਤੀ ਦਾ ਦਾਰੂ ਸੱਚ ਨਾਮ ਦਾ ਜਪਣਾ ਜੇ ਪ੍ਰਾਪਤ ਹੋ ਜਾਵੇ ਤਾਂ ਪਾਪਾਂ ਨੂੰ ਧੋ ਕੇ ਬਾਹਰ ਕੱਢ ਦੇਂਦਾ ਹੈ।

## ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ ੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਉਹਨਾਂ ਮਹਾਤਮਾਂ ਅਗੇ ਬੇਨਤੀ ਕਰੇ, ਜਿਨ੍ਹਾਂ ਦੇ ਬੁਧੀ ਰੂਪ ਪੱਲੇ ਵਿਖੇ ਸੱਚ ਨਾਮ ਹੁੰਦਾ ਹੈ ॥ ੨ ॥

## ਪਉੜੀ ॥

ਰਾਇ ਬੁਲਾਰ ਰਾਜਾ ਨੇ ਬੇਨਤੀ ਕੀਤੀ ਹੇ ਗੁਰੋ ! ਆਪਣੇ ਪਵਿਤ੍ਰ ਚਰਨਾਂ ਦੀ ਧੂੜੀ ਦਾਸ ਨੂੰ ਬਖਸਣਾ ਕਰੋ।

ਗੁਰ ਉੱਤਰ–ਹੇ ਰਾਜਨ ! ਤੂੰ ਪਰਮੇਸ਼ਰ ਅਗੇ ਐਸੇ ਬੇਨਤੀ ਕਰ ਕਿ–

## ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥

ਹੇ ਅਕਾਲ ਪੁਰਖ ! ਤੇਰੀ ਕ੍ਰਿਪਾ ਨਾਲ ਨਾਮ ਰਸੀਆਂ ਦੇ ਚਰਨਾਂ ਦੀਆਂ ਤਲੀਆਂ ਦੀ ਖਾਕ= ਧੂੜੀ ਦਾ ਦਾਨ ਜੇ ਮਹਿੰਡਾ=ਮੈਨੂੰ ਮਿਲ ਜਾਏ ਤਾਂ ਮੱਥੇ ਤੇ ਲਾ ਲਈਏ, ਕਿਉਂਕਿ ਚਰਨ ਧੂੜੀ ਐਸੀ ਮਹਾਨ ਪਵਿੱਤ੍ਰ ਹੈ ਜਿਸ ਨੂੰ ਸਾਰੇ ਤੀਰਥ ਵੀ ਲੋਚਦੇ ਹਨ।

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਥਨ ਕੀਤਾ ਹੈ–

ਗੰਗਾ ਜਮੁਨਾ ਗੋਦਾਵਰੀ ਸਰਸੁਤੀ, ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ, ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥ ੧ ॥
ਤੀਰਥਿ ਅਠਸਠਿ ਮਜਨੁ ਨਾਈ ॥ ਸਤ ਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ, ਸਭ ਦੁਰਮਤਿ ਮੈਲੁ ਗਵਾਈ ॥ ੧ ॥ ਰਹਾਉ ॥
ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ ॥
ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥ ੨ ॥
ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥
ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸਕੀ ਧੂਰਿ ਮੁਖਿ ਲਾਈ ॥ ੩ ॥
ਜਿਤਨੀ ਸ੍ਰਿਸਟਿ ਤੁਮਾਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥
ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥ ੪ ॥

[ਮਲਾਰ ਮਹਲਾ ੪ ਪੰਨਾ ੧੨੬੩

ਤਥਾ–ਭਾਈ ਗੁਰਦਾਸ ਜੀ ਨੇ ਵੀ ਕਥਨ ਕੀਤਾ ਹੈ ਸਭ ਤੀਰਥਾਂ ਅਤੇ ਸਭ ਸਾਧਨਾਂ ਨਾਲੋਂ ਗੁਰ ਚਰਨਾਂ ਦੀ ਧੂੜੀ ਉਤਮ ਹੈ–

ਸੁਰਸਰੀ ਸੁਰਸਤੀ ਜਮਨਾ ਗੋਦਾਵਰੀ, ਗਇਆ ਪ੍ਰਾਗ ਸੇਤ ਕੁਰਖੇਤ ਮਾਨਸਰ ਹੈ।
ਕਾਂਸ਼ੀ ਕਾਂਤੀ ਦੁਆਰਾਵਤੀ ਮਇਆ ਮਥੁਰਾ ਅਜੁਧਜਾ ਗੋਮਤੀ ਆਵੰਤਕਾ ਕੇਦਾਰ ਹਿਮਧਰ ਹੈ।
ਨਰਬਦਾ ਬਿਬਿਧਬਨ ਦੇਵਸਥਲ ਕਵਲਾਸ, ਨੀਲ ਮੰਦਰਾਚਲ ਸੁਮੇਰ ਗਿਰਵਰ ਹੈ।
ਤੀਰਥ ਅਰਥ ਸਤ ਧਰਮ ਦਇਆ ਸੰਤੋਖ, ਸ੍ਰੀ ਗੁਰ ਚਰਨ ਰਜ ਤੁਲ ਨ ਸਗਰ ਹੈ।
[ਕਬਿੱਤ ੪੧੬

ਅਰਥ–ਸੁਰਸਰੀ=ਗੰਗਾ। ਸੁਰਸਤੀ=ਸਰਸ੍ਵਤੀ। ਪ੍ਰਾਗ=ਪਰਾਗਰਾਜ। ਸੇਤ=ਰਾਮੇਸ੍ਵਰ। ਕੁਰਖੇਤ=ਕੁਰਛੇਤ੍ਰ। ਮਾਨਸਰ=ਮਾਨ ਸਰੋਵਰ। ਦੁਆਰਾਵਤੀ=ਦੁਆਰਕਾ। ਮਇਆ=ਮਾਇਆ ਕੁੰਡ। ਹਿਮਧਰ=ਹਿਮਾਲਾ ਪ੍ਰਬਤ। ਨਰਬਦਾ=ਨਰਬਦਾ ਨਦੀ। ਬਿਬਧ=ਨਾਨਾ ਪ੍ਰਕਾਰ ਦੇ। ਬਨ=ਬਣੇ ਹੋਏ। ਦੇਵ ਸਥਲ=ਦੇਵਤਿਆਂ ਦੇ ਅਸਥਾਨ। ਕਵਲਾਸ=ਸ਼ਿਵਾਂ ਦੇ ਰਹਿਣ ਵਾਲਾ ਪਰਬਤ। ਰਜ=ਧੂੜੀ। ਸਗਰ=ਸਾਰੇ।

ਤਥਾ–ਭਾਈ ਨੰਦ ਲਾਲ ਜੀ ਨੇ ਵੀ ਕਥਨ ਕੀਤਾ ਹੈ–

ਖਾਕ ਰਾਹਸ਼ ਤੂਤੀਵਾਏ ਚਸ਼ਮ ਮਾਸਤ। ਆਬਰੂ ਅਫਜ਼ਾਇ ਹਰ ਸ਼ਾਹੋ ਗਦਾਸਤ।

ਅਰਥ–ਸ਼=ਉਹਨਾਂ ਦੇ ਰਾਹ=ਰਸਤੇ ਦੀ ਖਾਕ=ਧੂੜੀ ਮ=ਮੇਰੇ ਚਸ਼ਮ=ਨੇਤਰਾਂ ਦਾ ਤੂਤੀਯਾਏ=ਸੁਰਮਾਂ ਮਾਸਤ=ਅਸਤ=ਹੈ, ਜੋ ਧੂੜੀ ਹਰ ਇਕ ਸ਼ਾਹੋ=ਪਾਤਿਸ਼ਾਹ ਦੀ ਤੇ ਗਦਾਸਤ=ਗਰੀਬਾਂ ਦੀ ਆਬਰੂ=ਇੱਜ਼ਤ ਅਫਜ਼ਾਇ=ਵਧਾਂਵਦੀ ਹੈ।

ਬਸ ਬਜ਼ੁਰਗੀ ਅੰਦ ਫਿਦਾਇ ਰਾਹਿ ਸ਼ਾਂ। ਸੁਰਮਏ ਚਸ਼ਮਮ ਜ਼ਿ ਖਾਕੇ ਰਾਹ ਸ਼ਾਂ।

ਬਸ ਬਜ਼ੁਰਗੀ=ਬਹੁਤ ਵਡਿਆਈ ਵਾਲੇ ਪਾਤਿਸ਼ਾਹ ਭੀ ਉਹਨਾਂ ਦੇ ਰਸਤੇ ਉਪਰੋਂ ਫਿਦਾਇ=ਕੁਰਬਾਨ ਹੁੰਦੇ ਹਨ। ਸ਼ਾ=ਉਹਨਾਂ ਦੇ ਰਸਤੇ ਦੀ ਧੂੜੀ ਮੇਰੇ ਨੇਤ੍ਰਾਂ ਦਾ ਸੁਰਮਾਂ ਹੈ।

ਤਥਾ–ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ॥
ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ॥
[ਬਿਲਾਵਲ ਮ: ੫ ਪੰਨਾ ੮੦੮

ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ॥
ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ॥
[ਸਿਰੀ ਰਾਗ ਛੰਤ ਮਹਲਾ ੫ ਪੰਨਾ ੮੦

## ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ॥

ਹੋਰ ਕੂੜੇ ਪਦਾਰਥਾਂ ਦੇ ਲਾਲਚ ਨੂੰ ਛਡ ਦੇਈਏ ਅਤੇ ਇਕ ਮਨਿ=ਇਕਾਗਰ ਮਨ ਹੋ ਕੇ ਅਲਖੁ=ਪਰਮੇਸ਼ਰ ਨੂੰ ਧਿਆਉਣਾ ਕਰੀਏ।

## ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥

ਇਹ ਜੀਵ ਤੇਹੋ ਜੇਹਾ ਫਲ ਪਾਉਂਦਾ ਹੈ ਜੇਵੇਹੀ=ਜਿਸ ਤਰ੍ਹਾਂ ਦੀ ਕਾਰ ਕਮਾਂਵਦਾ ਹੈ।

## ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨਾ ਦੀ ਪਾਈਐ ॥

ਜੇਕਰ ਮਸਤਕ ਉਪਰ ਪੂਰਬਿ=ਪਿਛਲੇ ਕਰਮਾਂ ਦਾ ਸਰੇਸ਼ਟ ਲੇਖ ਲਿਖਿਆ ਹੋਇਆ ਹੋਵੇ ਤਾਂ ਹੀ ਤਿਨ੍ਹਾਂ ਮਹਾਤਮਾਂ ਦੇ ਚਰਨ ਕਵਲਾਂ ਦੀ ਧੂੜ ਪਾਈਦੀ ਹੈ।

## ਮਤਿ ਥੋੜੀ ਸੇਵ ਗਵਾਈਐ ॥ ੧੦ ॥

ਇਹ ਜੀਵ ਥੋੜੀ=ਤੁਛ ਮਤੀ ਕਰਕੇ ਸੇਵਾ ਕੀਤੀ ਹੋਈ ਨੂੰ ਗਵਾ ਲੈਂਦਾ ਹੈ।

## ਸਾਖੀ—ਨੰਦ ਚੰਦ ਦੀ

ਇਹ ਨੰਦ ਚੰਦ ਸ੍ਰੀ ਗੁਰੂ ਗੋਬਿੰਦ ਸਿੰਘ ਕਲਗੀਧਰ ਜੀ ਦਾ ਮੁਸਾਹਿਬ ਸੀ, ਇਸ ਨੂੰ ਇਕ ਉਦਾਸੀ ਮਹਾਤਮਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖ ਕਰ ਕੇ ਮਹਾਰਾਜ ਜੀ ਦੇ ਦਸਖਤ ਪਵਾਣ ਵਾਸਤੇ ਦਿਤੀ। ਉਸ ਵਕਤ ਤਾਂ ਇਸ ਨੇ ਕਿਹਾ ਕਿ ਮੈਂ ਦਸਖਤ ਪਵਾ ਦੇਵਾਂਗਾ, ਜਦ ਉਹ ਦੇ ਕੇ ਫਿਰ ਵਾਪਸ ਪਤਾ ਲੈਣ ਵਾਸਤੇ ਆਇਆ ਤਾਂ ਨੰਦ ਚੰਦ ਨੇ ਟਾਲ ਟੂਲ ਦਿਤਾ, ਕਿਉਂਕਿ ਉਸ ਬੀੜ ਦੇ ਸੋਹਣੇ ਅੱਖਰ ਦੇਖ ਕੇ ਨੰਦ ਚੰਦ ਦਾ ਮਨ ਬੇਈਮਾਨ ਹੋ ਗਿਆ ਸੀ। ਇਸੀ ਤਰ੍ਹਾਂ ਉਹ ਤਿੰਨ ਚਾਰ ਵੇਰ ਆਇਆ ਪਰ ਨੰਦ ਚੰਦ ਟਾਲ ਦਿਆ ਕਰੇ। ਪੰਜਵੀਂ ਵਾਰ ਉਹ ਆਇਆ ਤਾਂ ਸਾਫ ਹੀ ਮੁੱਕਰ ਗਿਆ ਕਿ ਤੈਨੇ ਤਾਂ ਮੈਨੂੰ ਕੋਈ ਬੀੜ ਦਿਤੀ ਹੀ ਨਹੀਂ। ਤਿਸ ਵੇਲੇ ਉਸ ਨੇ ਸਤਿਗੁਰਾਂ ਨੂੰ ਮਿਲਣਾ ਚਾਹਿਆ ਪਰ ਮਿਲ ਨਾ ਸਕਿਆ, ਕਿਉਂਕਿ ਨੰਦ ਚੰਦ ਨੇ ਸਭ ਦਰਵਾਨਚੀਆਂ ਨੂੰ ਹੁਕਮ ਦਿਤਾ ਹੋਇਆ ਸੀ ਕਿ ਇਸ ਮਹਾਤਮਾਂ ਨੂੰ ਅੰਦਰ ਨਾ ਆਉਣ ਦੇਣਾ।

ਇਕ ਸਮੇਂ ਉਸ ਨੂੰ ਬਾਹਰ ਉਜਾੜ ਵਿਚ ਸਤਿਗੁਰ ਦੇਵ ਜੀ ਸ਼ਿਕਾਰ ਖੇਡਦੇ ਮਿਲ ਪਏ, ਉਸ ਵਕਤ ਸਾਧੂ ਨੇ ਦੋ ਹੱਥ ਜੋੜ ਕੇ ਨਿੰਮ੍ਰਤਾ ਸਹਿਤ ਪ੍ਰਾਰਥਨਾ ਕੀਤੀ-ਹੇ ਪ੍ਰਭੂ! ਆਪ ਦੇ ਹਸਤ ਕਵਲਾਂ ਦੇ ਦਸਖਤ ਪੁਆਉਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਮੈਂ ਆਪ ਦੇ ਮੁਸਾਹਿਬ ਨੂੰ ਦਿਤੀ ਸੀ, ਉਹ ਹੁਣ ਵਾਪਸ ਨਹੀਂ ਦੇਂਦਾ। ਆਪ ਕਿਰਪਾ ਕਰ ਕੇ ਉਹ ਬੀੜ ਮੈਨੂੰ ਵਾਪਸ ਦਿਵਾ ਦਿਓ।

ਇਹ ਗੱਲ ਸੁਣ ਕੇ ਕਲਗੀਧਰ ਜੀ ਆਪਣੇ ਮੰਦਰਾਂ ਵਿਖੇ ਆ ਗਏ ਅਤੇ ਤਿਸ ਵੇਲੇ ਨੰਦ ਚੰਦ ਨੂੰ ਪੁਛਿਆ ਕਿ ਇਹ ਉਦਾਸੀਨ ਮਹਾਤਮਾ ਜੋ ਤੈਨੂੰ ਬੀੜ ਦੇ ਗਏ ਹਨ, ਉਹ ਕਿਥੇ ਹੈ?

ਉਸ ਵੇਲੇ ਉਹ ਸਾਫ ਹੀ ਮੁਕਰ ਗਿਆ ਕਿ ਨਾ ਇਹ ਬੀੜ ਮੈਨੂੰ ਦੇ ਗਏ ਹਨ ਅਤੇ ਨਾ ਹੀ ਮੇਰੇ ਪਾਸ ਹੈ। ਨਾ ਹੀ ਮੈਂ ਇਸ ਨੂੰ ਜਾਣਦਾ ਹਾਂ। ਉਸ ਵਕਤ ਉਹ ਨੰਦ ਚੰਦ ਡਰਦਾ ਮਾਰਾ ਰਾਤੋ ਰਾਤ ਬੀੜ ਲੈ ਕੇ ਨਿਕਲ ਗਿਆ ਤੇ ਕਰਤਾਰ ਪੁਰ ਆ ਗਿਆ। ਜਦ ਧੀਰ ਮਲ ਨੇ ਸੁਣਿਆਂ, ਉਸੀ ਵਕਤ ਉਸ ਨੇ ਗੋਲੀ ਨਾਲ ਮਰਵਾ ਦਿਤਾ। ਹੁਣ ਉਹ ਬੀੜ ਡਰੋਲੀ ਵਿਖੇ

ਬਿਰਾਜਮਾਨ ਹੈ, ਉਸ ਦਾ ਜੋ ਸੰਪੂਰਨ ਪਾਠ ਕਰ ਕੇ ਭੋਗ ਪਾਉਂਦਾ ਹੈ, ਓਹ ਅੰਧਾ ਹੋ ਜਾਂਦਾ ਹੈ।

ਹੁਣ ਵਿਚਾਰਕੇ ਦੇਖੋ ਤੁਛ ਮਤੀ ਕਰ ਕੇ ਨੰਦ ਚੰਦ ਨੇ ਦਸਵੇਂ ਪਾਤਿਸ਼ਾਹ ਜੀ ਦਾ ਫੁਰਮਾਨ ਨਾ ਮੰਨਿਆਂ ਤੇ ਬੀੜ ਲੁਕਾ ਕੇ ਰੱਖੀ ਤੇ ਅਗਲੀ ਜੇਹੜੀ ਸੇਵਾ ਕੀਤੀ ਹੋਈ ਸੀ ਓਹ ਸਭ ਨਿਸਫਲ ਗਵਾ ਲਈ।

ਪੂਰਾ ਪ੍ਰਸੰਗ ਦੇਖਣਾ ਹੋਵੇ ਤਾਂ ਸੂਰਜ ਪ੍ਰਤਾਪ ਦੀ ਰੁਤ ਤੀਸਰੀ ੩੧ ਅੰਸੂ ਵਿਖੇ ਦੇਖੋ। ਤਾਂਤੇ ਚੰਗੀ ਮਤ ਹੋਵੇ ਤਾਂ ਸੇਵਾ ਕੀਤੀ ਸਫਲੀ ਹੈ।

ਯਥਾ–ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜਿਕੈ ਬੁਝੀਐ ਅਕਲੀ ਕੀਚੈ ਦਾਨੁ ॥

[ਸਾਰੰਗ ਵਾਰ ਪੰਨਾ ੧੨੪੫

ਅਥਵਾ .–ਗੁਰਾਂ ਦੀ ਸੇਵਾ ਕਰੇ ਤਾਂ ਹੀ ਇਹ ਜੀਵ ਆਪਣੀ ਤੁੱਛ ਮਤੀ ਨੂੰ ਗਵਾ ਲੈਂਦਾ ਹੈ। ਤਾਂਤੇ ਹੇ ਰਾਇ ਬੁਲਾਰ ! ਤੂੰ ਭੀ ਗੁਰਾਂ ਦੀ ਸੇਵਾ ਕਰ ਤਾਂ ਤੇਰਾ ਉਧਾਰ ਹੋਵੇਗਾ

## ਸਲੋਕ ਮਹਲਾ ੧

ਉਥਾਨਕਾ–ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਰਟਨ ਕਰਦੇ ਹੋਏ ਸੁਮੇਰ ਪਰਬਤ ਪਰ ਪਹੁੰਚੇ ਹਨ।

ਯਥਾ–ਫਿਰ ਜਾ ਚੜੇ ਸੁਮੇਰ ਪਰ ਸਿਧ ਮੰਡਲੀ ਦ੍ਰਿਸ਼ਟੀ ਆਈ ॥

[ਭਾਈ ਗੁਰਦਾਸ ਵਾਰ ੧ ਪਉੜੀ ੨੮

ਤਾਂ ਸਿਧਾਂ ਨੇ ਬੇਨਤੀ ਕੀਤੀ ਕਿ ਆਪ ਸੰਸਾਰ 'ਚੋਂ ਆਏ ਹੋ, ਇਹ ਦੱਸੋ ਮਾਤ ਲੋਕ ਵਿਚ ਕੀ ਵਰਤਾਰਾ ਵਰਤ ਰਿਹਾ ਹੈ? ਗੁਰ ਉੱਤਰ :–

## ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥

ਸੱਚ ਦਾ ਤਾਂ ਕਾਲ ਹੀ ਪੈ ਗਿਆ ਹੈ, ਭਾਵ ਸੰਸਾਰਕ ਜੀਵਾਂ ਦੇ ਹਿਰਦੇ ਵਿਚੋਂ ਸੱਚ ਤਾਂ ਉਡ ਹੀ ਗਿਆ ਹੈ ਤੇ ਕੂੜੁ=ਝੂਠ ਬੋਲਣਾ ਹੀ ਜਿਥੇ ਕਿਥੇ ਵਰਤ ਰਿਹਾ ਭਾਵ ਪਰਧਾਨ ਹੋ ਰਿਹਾ ਹੈ। ਕਲਜੁਗ ਦੀ ਜੋ ਕਿਰਿਆ ਹੈ ਕਾਲਖ=ਪਾਪਾਂ ਵਾਲੀ ਇਸ ਕਰ ਕੇ ਇਹ ਜੀਵ ਬੇਤਾਲ=ਭੂਤਨੇ ਹੋ ਰਹੇ ਹਨ। ਅਥਵਾ :–ਤਾਲ=ਸਰੂਪ ਤੋਂ ਬੇ=ਰਹਿਤ ਹੋ ਰਹੇ ਹਨ।

ਏਸੇ ਸਲੋਕ ਦਾ ਟੀਕਾ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ੨੯ ਵੀਂ ਪਉੜੀ ਵਿਚ ਕਥਨ ਕੀਤਾ ਹੈ–

ਫਿਰ ਪੁੱਛਣ ਸਿੱਧ ਨਾਨਕਾ ਮਾਤ ਲੋਕ ਵਿਚ ਕਜਾ ਵਰਤਾਰਾ।
ਸਭ ਸਿਧੀਂ ਏਹ ਬੁਝਿਆ ਕਲਿ ਤਾਰਣ ਨਾਨਕ ਅਵਤਾਰਾ।
ਬਾਬੇ ਕਹਿਆ ਨਾਥ ਜੀ, ਸੱਚ ਚੰਦਰਮਾਂ ਕੂੜ ਅੰਧਾਰਾ।
ਕੂੜ ਅਮਾਵਸ ਵਰਤਿਆ, ਹਉ ਭਾਲਣ ਚੜ੍ਹਿਆ ਸੰਸਾਰਾ।

ਪਾਪ ਗਿਰਾਸੀ ਪ੍ਰਿਥਮੀ, ਧੌਲ ਖੜਾ ਧਰ ਹੇਠ ਪੁਕਾਰਾ।

ਤਥਾ–ਮਾਝ ਦੀ ਵਾਰ ਦੇ ੧੬ਵੇਂ ਸਲੋਕ ਵਿਚ ਪੰਨਾ ੧੪੫ ਤੇ ਲਿਖਿਆ ਹੈ।

ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ॥
ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥

ਤਥਾ–ਕਲਿ ਆਈ ਕੁਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈ॥
ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥

[ਭਾਈ ਗੁਰਦਾਸ ਜੀ ਵਾਰ ੧ ਪਉੜੀ ੩੦

## ਬੀਉ ਬੀਜਿ ਪਤਿ ਲੈ ਗਏ

ਹੇ ਸਿਧੋ ! ਜਿਹੜੇ ਪੁਰਸ਼ ਬੀਉ=ਦੂਜੇ ਬੀਜਾਂ ਦੇ ਬੀਜਣ ਵਾਲੇ ਹਨ, ਓਹ ਤਾਂ ਪਤਿ–ਪਤ ਅਬਰੋ ਨੂੰ ਲੈ ਗਏ ਹਨ।

ਪ੍ਰਸ਼ਨ–ਦੂਜੇ ਬੀਜਾਂ ਦੇ ਬੀਜਣ ਵਾਲੇ ਕਿਹੜੇ ਹਨ ?

ਉੱਤਰ–ਸਤਿਜੁਗ ਵਿਚ ਜੋ ਸੱਤ ਬੋਲਣ ਵਾਲੇ ਸਨ। ਤਰੇਤੇ ਵਿਚ ਜੋ ਯੱਗ ਆਦਿ ਕਰਨ ਵਾਲੇ ਸਨ। ਦੁਆਪਰ ਵਿਚ ਜੋ ਤਪ ਪੂਜਾ ਆਦਿਕ ਬੀਜਾਂ ਦੇ ਬੀਜਣ ਵਾਲੇ ਸਨ। ਉਹ ਸਾਰੇ ਹੀ ਪਤ ਅਬਰੋ ਨੂੰ ਲੈ ਗਏ ਹਨ। ਪ੍ਰਮਾਣ–

ਸਤਿਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥

[ਗਉੜੀ ਰਵਿਦਾਸ ਜੀ ਪੰਨਾ ੩੪੬

ਫਿਰ ਸਿੱਧਾਂ ਨੇ ਬੇਨਤੀ ਕੀਤੀ–ਹੇ ਪ੍ਰਭੂ ! ਉਸ ਬੀਜ ਨੂੰ ਹੁਣ ਬੀਜ ਸਕਦੇ ਹਾਂ ਕਿ ਨਹੀਂ ? ਗੁਰ ਉੱਤਰ–

## ਅਬ ਕਿਉ ਉਗਵੈ ਦਾਲਿ॥

ਉਹ ਬੀਜ ਹੁਣ ਕੈਸੇ ਉਗਵੈ–ਉਦੇ ਹੋ ਸਕਦਾ ਹੈ, ਕਿਉਂਕਿ ਦਾਲ ਜੋ ਹੋ ਗਈ ਦਾਲ ਨੇ ਤਾਂ ਨਹੀਂ ਉਦੇ ਹੋਣਾ।

ਪ੍ਰਸ਼ਨ–ਦਾਲ ਕੇਹੜੀ ਹੋ ਗਈ ?

ਉੱਤਰ–ਜੋ ਪੂਰੀ ਪੂਰੀ ਸਮੱਗ੍ਰੀ ਨਾ ਰਹੀ, ਪੂਰੇ ਪੂਰੇ ਕਰਾਵਣੇ ਵਾਲੇ ਰਿਖੀ ਨਾ ਰਹੇ, ਪੂਰੀ ਬਿਧੀ ਨਾ ਰਹੀ। ਫੇਰ ਕਹੇ ਨੂੰ ਸਪਸ਼ਟ ਕਰਦੇ ਹਨ–

## ਜੈ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥

ਜੇ ਇਕ ਦਾਨਾ ਭੀ ਸਾਬਤ ਹੋਵੇ ਭਾਵ ਕਰਾਉਣ ਵਾਲੇ ਪੂਰੇ ਰਿਖੀ ਹੀ ਮਿਲ ਜਾਣ ਤਾਂ

ਉਹ ਬੀਜ ਉਦੇ ਵੀ ਹੋ ਸਕਦਾ ਹੈ।

ਫਿਰ ਰੁੱਤਾਂ ਵਿਚੋਂ ਸਰੇਸ਼ਟ ਰੁਤ ਸਤਜੁਗ ਤਰੇਤੇ, ਦੁਆਪਰ ਵਾਲੀ ਹੋਵੇ ਤਾਂ ਬੀਜ ਉਦੇ ਹੁੰਦਾ ਹੈ। ਹੁਣ ਰੁੱਤਾਂ ਵਿਚੋਂ ਉਹ ਸਰੇਸ਼ਟ ਰੁਤ ਭੀ ਨਹੀਂ ਹੈ, ਕਿਉਂਕਿ ਕਲਜੁਗ ਆ ਗਿਆ ਹੈ ਇਸ ਲਈ ਉਦੇ ਨਹੀਂ ਹੁੰਦਾ।

ਪੁਨਾ–ਸਿੱਧਾਂ ਨੇ ਬੇਨਤੀ ਕੀਤੀ, ਇਸ ਜੀਵ ਦਾ ਉਧਾਰ ਕਿਸ ਤਰ੍ਹਾਂ ਹੋਵੇ ?

ਗੁਰੂ ਸਾਹਿਬ ਜੀ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ–

## ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥

ਹੇ ਸਿਧੋ ! ਜਿਵੇਂ ਪਾਹੈ–ਲਾਗ ਤੋਂ ਬਾਹਰਾ = ਬਿਨਾਂ ਕੋਰੇ ਬਸਤ੍ਰ ਨੂੰ ਸੋਇ=ਸੋਭਨੀਕ ਪੱਕਾ ਰੰਗ ਨਹੀਂ ਚੜ੍ਹਦਾ ਤਿਵੇਂ ਮਨ ਰੂਪੀ ਕੋਰੇ ਬਸਤ੍ਰ ਨੂੰ ਭਗਤੀ ਰੂਪੀ ਰੰਗ ਨਹੀਂ ਚੜ੍ਹਦਾ।

ਯਥਾ–ਮਨਮੁਖਿ ਮੁਗਧੁ ਨਰੁ ਕੋਰਾ ਹੋਇ ॥ ਜੇ ਸਉ ਲੋਚੈ ਰੰਗੁ ਨ ਹੋਵੈ ਕੋਇ ॥

[ਸੂਹੀ ਮਹਲਾ ੪ ਪੰਨਾ ੭੩੨

ਯਥਾ–ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਇ ॥

[ਸੂਹੀ ਮਹਲਾ ੪ ਪੰਨਾ ੭੩੨

ਸਿੱਧਾਂ ਨੇ ਬੇਨਤੀ ਕੀਤੀ–ਫਿਰ ਕਿਸ ਤਰ੍ਹਾਂ ਰੰਗ ਚੜ੍ਹੇ ? ਉੱਤਰ–

## ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥

ਦਿਲ ਵਿਚ ਪਰਮੇਸ਼ਰ ਦਾ ਖੌਫ ਧਾਰਨਾ ਇਸ ਖੁੰਬ ਉਤੇ ਮਨ ਰੂਪੀ ਕਪੜੇ ਨੂੰ ਚਾਹੜੇ ਅਤੇ ਖੋਟਿਆਂ ਕੰਮਾਂ ਵਲੋਂ ਸ਼ਰਮ ਹੋਣੀ ਇਹ ਤਨਿ=ਮਨ ਰੂਪੀ ਕਪੜੇ ਨੂੰ ਪਾਹ ਲਗਾਵੇ।

ਨੋਟ–ਕਪੜੇ ਨੂੰ ਸਰੇਸ਼ਟ ਪੱਕਾ ਰੰਗ ਚੜ੍ਹਾਉਣ ਲਈ ਫਟਕੜੀ ਆਦਿ ਦੀ ਦਿਤੀ ਪਾਣ ਨੂੰ 'ਪਾਹ' ਆਖਦੇ ਹਨ।

## ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥ ੧ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਸਤਸੰਗ ਰੂਪ ਮੱਟੀ ਵਿਚ ਨਾਮ ਜਲ ਪਾ ਕੇ ਭਗਤੀ ਰੂਪ ਰੰਗ ਵਿਚ ਮਨ ਰੂਪੀ ਕਪੜੇ ਨੂੰ ਗੁਰੂ ਲਲਾਰੀ ਰਪੈ=ਰੰਗਣਾ ਕਰਨ ਤਾਂ ਇਸ ਨੂੰ ਕੂੜੈ–ਝੂਠ ਦੀ ਕੰਨਸੋ ਕੋਈ ਨਹੀਂ ਲਗਦੀ ॥ ੧ ॥

## ਮਹਲਾ ੧ ॥

ਸਿੱਧਾਂ ਨੇ ਬੇਨਤੀ ਕੀਤੀ–ਕਲਜੁਗ ਦੇ ਲਖਣ ਹੋਰ ਭੀ ਸੁਣਾਓ। ਤਾਂ ਗੁਰੂ ਜੀ ਕਥਨ ਕਰਦੇ ਹਨ–

## ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥

ਪਦਾਰਥਾਂ ਦਾ ਜਿਹੜਾ ਲਬੁ–ਲੋਭ ਕਰਨਾ ਹੈ ਇਹ ਰਾਜਾ ਹੈ। ਦੁਇ–ਦੂਸਰਾ ਜੋ ਪਾਪ,

ਇਹ ਮਹਤਾ=ਪਟਵਾਰੀ ਅਥਵਾ :–ਵਜ਼ੀਰ ਹੈ। ਕੂੜੁ=ਝੂਠ ਬੋਲਣਾ ਇਹ ਸਿਕਦਾਰ=ਥਾਨੇਦਾਰ ਹੈ, ਕਲਜੁਗ ਵਿਚ ਕੇਵਲ ਝੂਠ ਹੀ ਪ੍ਰਧਾਨ ਹੈ।

ਯਥਾ–ਕਲਿ ਕੋ ਕੂਰ ਕਹੈ ਅਗਵਾਨੀ॥ ਕੂਰ ਬਿਕਾਰਨਿ ਕੀ ਰਜਧਾਨੀ॥

[ਸੂ: ਪ੍ਰ: ਰਾਸ ੩ ਧਿਆਇ ੫੨

ਤਥਾ–ਕੂੜੁ ਫਿਰੈ ਪਰਧਾਨੁ ਵੇ ਲਾਲੋ॥

## ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥

ਕਾਮ ਰੂਪੀ ਨੇਬੁ=ਚੋਬਦਾਰ ਅਥਵਾ ਵਜ਼ੀਰ ਹੈ, ਕੋਈ ਗੱਲ ਪੁਛਣੀ ਹੋਵੇ ਤਾਂ ਇਹਨਾਂ ਨੂੰ ਸੱਦਿ=ਬੁਲਾ ਕੇ ਪੁਛੀ ਜਾਂਦੀ ਹੈ। ਇਹ ਸਾਰੇ ਲੋਭੀ ਪਾਪੀ ਕੂੜੇ ਕਾਮੀ ਬੈਠ ਬੈਠ ਕੇ ਵਿਚਾਰ ਕੱਰਦੇ ਹਨ। ਭਾਵ ਕਲਜੁਗ ਵਿਚ ਲੋਭੀਆਂ, ਕਾਮੀਆਂ ਤੇ ਝੂਠਿਆਂ ਪੁਰਸ਼ਾਂ ਦੀ ਬਹੁਲਤਾ ਹੋਵੇਗੀ।

## ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥

ਸਰੂਪ ਗਿਆਨ ਤੋਂ ਬਿਨਾਂ ਹੋਣ ਕਰ ਕੇ ਸਾਰੀ ਰਯਤਿ=ਪਰਜਾ ਅੰਨ੍ਹੀ ਹੋ ਰਹੀ ਹੈ।

ਤ੍ਰਿਸ਼ਨਾ ਦੀ ਭਾਹਿ=ਅੱਗ ਨਾਲ ਭਰੇ ਹੋਏ ਸਾਰੇ ਜੀਵ ਝੂਠ ਬੋਲਣ ਰੂਪ ਮੁਰਦਾਰ ਨੂੰ ਖਾ ਰਹੇ ਹਨ।

ਯਥਾ–ਕੂੜੁ ਬੋਲਿ ਮੁਰਦਾਰੁ ਖਾਇ॥

[ਵਾਰ ਮਾਝ ਸਲੋਕ ੫ ਪੰਨਾ ੧੪੦

ਹੋਰ ਕਲਜੁਗ ਦੇ ਲਖਣ ਸੁਣੋ–

## ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥

ਗਿਆਨਵਾਨ ਕੌਣ? ਕ੍ਰਿਸ਼ਨ ਜੀ, ਉਹਨਾਂ ਦੇ ਸਾਂਗ ਬਣਾ ਕੇ ਨੱਚਦੇ ਹਨ ਤੇ ਚੇਲੇ ਵਾਜਿਆਂ ਨੂੰ ਵਾਵਹਿ=ਵਜਾਉਂਦੇ ਹਨ ਅਤੇ ਕਈ ਤਰ੍ਹਾਂ ਦੇ ਸੁੰਦਰ ਰੂਪ ਬਣਾਕੇ ਸ਼ਿੰਗਾਰਾਂ ਨੂੰ ਕਰਦੇ ਹਨ। ਅਥਵਾ :–ਕਲਜੁਗ ਦੇ ਗਿਆਨੀ ਪੁਰਸ਼ ਨੱਚਦੇ ਹਨ ਤੇ ਵਾਜਿਆਂ ਨੂੰ ਵਜਾਉਂਦੇ ਹਨ। (ਮੁਖ ਅਰਥ ਪਹਿਲਾ ਹੀ ਹੈ)।

## ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥

ਉਚਾ ਕੂਕਹਿ=ਬੋਲਦੇ ਹਨ ਤੇ ਵਾਦਾ=ਝਗੜਿਆਂ ਨੂੰ ਗਾਂਵਦੇ ਹਨ, ਜੋਧਾ=ਸੂਰਮਿਆਂ ਦਾ ਵਿਚਾਰ ਕਰਦੇ ਹਨ ਕਿ ਫਲਾਣਾ ਫਲਾਣਾ ਸੂਰਮਾ ਚੰਗਾ ਹੈ।

## ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥

ਕਲਜੁਗ ਵਿਚ ਜੇਹੜੇ ਮਹਾਂ ਮੂਰਖ ਹੋਣਗੇ ਉਹਨਾਂ ਦਾ ਨਾਮ ਪੰਡਿਤ ਹੋਵੇਗਾ ਤੇ ਹੁਜਤਾਂ

ਕਰਨ ਵਾਲਿਆਂ ਦਾ ਨਾਮ ਬੜਾ ਹਿਕਮਤਿ=ਵੈਦ ਅਥਵਾ ਚਤੁਰ ਹੋਵੇਗਾ ਅਤੇ ਪਦਾਰਥਾਂ ਦੇ ਸੰਜ= ਇਕੱਤ੍ਰ ਕਰਨ ਵਿਚ ਪ੍ਰੇਮ ਧਾਰਨਗੇ।

ਅਥਵਾ :-ਵਿਸ਼ਿਆਂ ਦੇ ਭੋਗਣ ਵਾਸਤੇ ਸੰਜੈ=ਔਰਤ ਨਾਲ ਪ੍ਰੇਮ ਕਰਨਗੇ।

## ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥

ਧਰਮੀ ਪੁਰਸ਼ ਧਰਮ ਨੂੰ ਕਰਕੇ ਉਸ ਦਾ ਫਲ ਗਵਾ ਲੈਣਗੇ, ਸਕਾਮ ਕਰਮਾਂ ਦੇ ਕਰਨ ਤੇ। ਜਿਸ ਤਰ੍ਹਾਂ ਕਿ ਚਾਰ ਪੰਜ ਸਾਧੂਆਂ ਨੂੰ ਘਰ ਲਿਆ ਕੇ ਬੜੇ ਪ੍ਰੇਮ ਤੇ ਸਤਿਕਾਰ ਨਾਲ ਰੋਟੀ ਖਵਾ ਕੇ ਫੇਰ ਉਸ ਰੋਟੀ ਦਾ ਮੋਖ=ਮੁਲ ਆਪਣੇ ਦੁਆਰੇ ਪਰ ਹੀ ਮੰਗ ਲੈਂਦੇ ਹਨ ਗ੍ਰਿਹਿਸਤੀ ਲੋਕ ਸੰਤਾਂ ਨੂੰ ਆਖਦੇ ਹਨ ਸਾਡੀ ਇਸ ਤਰ੍ਹਾਂ ਅਰਦਾਸ ਕਰੋ ਕਿ ਪੁਤ੍ਰ ਰਾਜੀ ਹੋਵੇ ਜਾਂ ਫਲਾਣਾ ਕੰਮ ਪੂਰਾ ਹੋ ਜਾਵੇ।

ਅਥਵਾ :-ਨਿਸ਼ਕਾਮ ਕਰਮ ਕੀਤੇ ਬਗੈਰ ਹੀ ਮੋਖ ਦਾ ਦੁਆਰਾ ਗਿਆਨ ਮੰਗਣਗੇ ਭਲਾ ਉਹਨਾਂ ਨੂੰ ਗਿਆਨ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇਗੀ?

ਅਥਵਾ :-ਧਰਮੀ ਪੁਰਸ਼ ਧਰਮ ਨੂੰ ਕਰ ਕੇ ਗਵਾ ਲੈਣਗੇ, ਕਿਉਂਕਿ ਘਰ ਦੇ ਦਰਵਾਜ਼ੇ ਉਪਰ ਹੀ ਮੋਖ ਨੂੰ ਮੰਗ ਲੈਣਗੇ।

## ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥

ਕਈ ਐਸੇ ਹੋਣਗੇ ਜੋ ਆਪਣੇ ਆਪ ਨੂੰ ਜਤੀ ਸਦਾਵਣਗੇ ਪਰ ਜਤ ਦੀ ਜੁਗਤੀ ਨੂੰ ਨਹੀਂ ਜਾਣਨਗੇ ਅਤੇ ਲੋਕ ਦਿਖਾਵੇ ਲਈ ਘਰ ਬਾਰ ਨੂੰ ਛਡ ਕੇ ਬਾਹਰ ਬਣਾਂ ਵਿਚ ਜਾ ਕੇ ਬੈਠਣਗੇ।

## ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥

ਸਭ ਕੋਈ ਆਪਣੇ ਆਪ ਵਿਚ ਪੂਰਾ ਹੋ ਬੈਠੇਗਾ।

ਆਪਣੇ ਆਪ ਨੂੰ ਘਟਿ=ਨਿਊਣ ਕੋਈ ਨਹੀਂ ਆਖੇਗਾ।

ਯਥਾ-ਘਾਟਿ ਨ ਕਿਨਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥

[ਸਿਰੀ ਰਾਗੁ ਮ: ੫ ਪੰਨਾ ੭੧

ਤਥਾ-ਘਰ ਘਰ ਹੋਇ ਬਹੈਗੇ ਰਾਮਾ ॥

ਪੁਨਾ-ਸਿੱਧਾਂ ਨੇ ਬੇਨਤੀ ਕੀਤੀ ਕਿ ਵੱਡਾ ਕੌਣ ਹੋਵੇਗਾ? ਉੱਤਰ-

## ਪਤਿ ਪਰਵਾਨਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥ ੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਬੁਧੀ ਰੂਪੀ ਤਕੜੀ ਵਿਚ ਵਿਚਾਰ ਰੂਪੀ ਪਰਵਾਨਾ ਵੱਟਾ ਪਾਕੇ ਜੀਵ ਦੀ ਪਤਅਬਰੋ ਨੂੰ ਪਿਛੇ ਪਾ ਕੇ ਤੋਲੀਏ ਤਾਂ ਫਿਰ ਤੋਲਿਆ ਜਾਪੈ = ਜਾਣਿਆ ਜਾਂਦਾ ਹੈ। ਜੇ ਤਾਂ ਮਹਾਤਮਾ ਦੀ ਪਤਅਬਰੋ ਨਾਲ ਉਸ ਦੀ ਪੂਰੀ ਪਤਅਬਰੋ ਹੋ ਗਈ ਤਾਂ

ਨਿਸਚੇ ਕਰੋ ਕਿ ਠੀਕ ਇਹ ਮਹਾਤਮਾਂ ਹੈ ਤੇ ਜੇ ਪਤਅਬਰੋ ਪੂਰੀ ਨਾ ਹੋਈ ਤਾਂ ਉਸ ਨੂੰ ਘਟ ਹੀ ਜਾਣੋ ॥੨॥

## ਮਃ ੧ ॥ ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ ॥

(੧) ਜੋ ਅਕਾਲ ਪੁਰਖ ਨੇ ਵਦੀ=ਠਟੀ ਹੈ। ਸੁਵਜਗਿ=ਪ੍ਰਗਟ, ਸੋਇ=ਉਸ ਨੂੰ ਸੱਚਾ ਵਾਹਿਗੁਰੂ ਆਪ ਹੀ ਵੇਖ ਰਿਹਾ ਹੈ।

ਯਥਾ-ਜੋ ਬਣਨੀ ਸੋ ਬਣ ਰਹੀ, ਬਣੀ ਸੋ ਬਣੀ ਬਣੀ।
ਅਨ ਬਣਨਨ ਕੇ ਬਣਨ ਮਹਿ, ਪਚ ਪਚ ਮੁਈ ਘਣੀ।
ਜੋ ਪੂਰੇ ਪੂਰੀ ਕਰੀ, ਘਟਤ ਨ ਬਢਤੁ ਕਨੀ।
ਅਨ ਬਣਨੀ ਜੋ ਚਿਤਵਤੇ, ਤਿਨ ਕੀ ਤੁੱਛ ਮਨੀ।

[ਸੰਤ ਰਤਨ ਮਾਲਾ ਪੰਨਾ ੫੦

(੨) ਵਦੀ=ਕ੍ਰਿਸ਼ਨ ਪੱਖ, ਸੁਵਜਗਿ=ਸੁਕਲਾ ਪੱਖ।

(੩) ਵਦੀ=ਪਾਪੀ ਸੁਵਜਗਿ=ਪੁੰਨੀ।

(੪) ਵਦੀ=ਅਗਿਆਨੀ, ਸੁਵਜਗਿ=ਗਿਆਨੀ ਇਹਨਾਂ ਸਭਨਾਂ ਨੂੰ ਸੱਚਾ ਅਕਾਲ ਪੁਰਖ ਆਪ ਹੀ ਦੇਖ ਰਿਹਾ ਹੈ। ਇਸ ਵਿਚ ਕੋਈ ਸੰਸਾ ਕਰੇ ਕਿ ਇਕ ਪਦ ਦੇ ਇਤਨੇ ਅਰਥ ਕਿਉਂ ਕੀਤੇ ? ਤਾਂ ਉਸ ਦੇ ਲਈ ਇਹ ਪ੍ਰਮਾਣ ਹੈ-

ਸ੍ਵੈਯਾ-ਸਾਰੰਗ ਪੈ ਕਬਿ ਸਾਰੰਗ ਪੈ ਚੜ, ਸਾਰੰਗ ਸਤ੍ਰਨ ਕੋ ਬਲਿ ਸਾਰੰਗ।
ਸਾਰੰਗ ਜਿਉ ਜਗ ਮੈਂ ਕੁਲ ਸਾਰੰਗ, ਸਾਰੰਗ ਗਜਾਨ ਪ੍ਰਕਾਸਨ ਸਾਰੰਗ।
ਸਾਰੰਗ ਦਾਸਨ ਕੋ ਪ੍ਰਯ ਸਾਰੰਗ, ਸਾਰੰਗ ਦੋਸ਼ਨ ਕੋ ਸਮ ਸਾਰੰਗ।
ਸਾਰੰਗ ਪਾਨ ਭਯੋ ਨਰ ਸਾਰੰਗ, ਸ੍ਰੀ ਹਰਿਗੋਬਿੰਦ ਜੀ ਗੁਰ ਸਾਰੰਗ ॥੧੨॥

[ਸੂ: ਪ੍ਰ: ਐਨ ੨ ਅੰਸੂ ੩੬

ਸਾਰੰਗ=ਘੋੜੇ। ਸਾਰੰਗ=ਹਾਥੀ। ਸਾਰੰਗ=ਹਰਨ। ਸਾਰੰਗ=ਸ਼ੇਰ। ਸਾਰੰਗ=ਸੂਰਜ। ਸਾਰੰਗ=ਕਵਲ। ਸਾਰੰਗ=ਦੀਪਕ। ਸਾਰੰਗ=ਅਗਨੀ। ਸਾਰੰਗ=ਚਾਤ੍ਰਿਕ। ਸਾਰੰਗ=ਬੱਦਲ। ਸਾਰੰਗ=ਸਰਪ। ਸਾਰੰਗ = ਗਰੁੜ। ਸਾਰੰਗ = ਧਨੁਖ। ਸਾਰੰਗ ਪਾਨਿ = ਧਨੁਖਧਾਰੀ। ਸਾਰੰਗ = ਈਸ਼ਵਰ। ਸਾਰੰਗ = ਓਹੀ ਰੰਗ। ਸਾਰੰਗ = ਚਾਨਣਾ, ਪ੍ਰਕਾਸ।

ਤਥਾ-

ਸਾਰੰਗ ਕੋ ਸਾਰੰਗ ਚਲੀ, ਸਾਰੰਗ ਪੈਠਿਓ ਆਇ।
ਜੇਕਰ ਸਾਰੰਗ ਨਾ ਹੁਤੇ, ਸਾਰੰਗ ਕਾਟਿਓ ਜਾਇ।

ਸਾਰੰਗ = ਔਰਤ। ਸਾਰੰਗ = ਛਾਨਣੀ। ਸਾਰੰਗ = ਸਰਪ। ਸਾਰੰਗ = ਦੀਪਕ। ਸਾਰੰਗ = ਹਥ।

ਅਰਥ-ਛਾਨਣੀ ਦੇ ਲੈਣ ਵਾਸਤੇ ਇਕ ਇਸਤ੍ਰੀ ਚਲੀ, ਅਗੇ ਉਸ ਛਾਨਣੀ ਦੇ ਹੇਠ ਸੱਪ ਨੇ ਆ ਕੇ ਪ੍ਰਵੇਸ਼ ਕੀਤਾ ਹੋਇਆ ਸੀ : ਜੇਕਰ ਦੀਵਾ ਨਾਲ ਨਾ ਹੁੰਦਾ ਤਾਂ ਔਰਤ ਦਾ ਹੱਥ ਕੱਟਿਆ ਜਾਣਾ ਸੀ ਭਾਵ ਸੱਪ ਨੇ ਡੰਗ ਮਾਰ ਦੇਣਾ ਸੀ।

ਤਥਾ-ਸਾਰੰਗ ਕੋ ਸਾਰੰਗ ਚਲੀ, ਲੇਕਰ ਸਾਰੰਗ ਹਾਥ।
ਜੇਕਰ ਸਾਰੰਗ ਨਾ ਹੁਤੋ, ਸਾਰੰਗ ਕਰਤਾ ਘਾਤ।

ਅਰਥ-ਸਾਰੰਗ ਕੋ=ਜਲ ਲੈਣ ਨੂੰ ਸਾਰੰਗ ਚਲੀ=ਇਸਤ੍ਰੀ ਚਲੀ। ਹਥ ਵਿਖੇ ਸਾਰੰਗ=ਦੀਵਾ ਲੈ ਕੇ। ਜੇ ਉਸਦੇ ਹਥ ਵਿਚ ਸਾਰੰਗ=ਦੀਵਾ ਨਾ ਹੁੰਦਾ ਤਾਂ ਰਸਤੇ ਵਿਚ ਬੈਠੇ ਹੋਏ ਸਾਰੰਗ=ਸੱਪ ਨੇ ਘਾਤ=ਡੰਗ ਮਾਰ ਜਾਣਾ ਸੀ।

## ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥

ਸਾਰਿਆਂ ਪੁਰਸ਼ਾਂ ਨੇ ਕਰਮਾਂ ਰੂਪੀ ਛਾਲਾਂ ਮਾਰੀਆਂ ਹਨ। ਭਾਵ ਕਿਸੀ ਨੇ ਚੰਗੇ ਕਰਮਾਂ ਅਤੇ ਕਿਸੀ ਨੇ ਮੰਦ ਕਰਮਾਂ ਦੇ ਕਰਨੇ ਰੂਪੀ ਛਾਲਾਂ ਮਾਰੀਆਂ ਹਨ। ਅਗੋਂ ਜੋ ਕਰਤਾ=ਵਾਹਿਗੁਰੂ ਕਰਦਾ ਹੈ ਓਹੀ ਗਲ ਹੁੰਦੀ ਹੈ।

## ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥

ਅਗੈ=ਪ੍ਰਲੋਕ ਵਿਚ ਜਾਤੀ ਦਾ ਜੋਰੁ=ਬਲ ਨਹੀਂ। ਅਥਵਾ :-ਨਾ ਜਾਤੀ ਨੇ ਜਾਣਾ ਹੈ ਨਾ ਬਲ ਨੇ ਜਾਣਾ ਹੈ।

ਯਥਾ-ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥
[ਰਾਗ ਮਾਝ ਵਾਰ ਪੰਨਾ ੧੪੨

ਅਗੈ=ਪ੍ਰਲੋਕ ਵਿਚ ਨਵੇਂ ਜੀਵ ਜਮਦੂਤ ਹਨ। ਅਥਵਾ :-ਅਗੈ=ਪ੍ਰਲੋਕ ਵਿਚ ਦੁਸ਼ਟ ਪੁਰਸ਼ਾ ਨੂੰ ਜੀ ਸ਼ਬਦ ਨਹੀਂ ਹੋਵੇਗਾ। ਵੇ-ਨਿਰਾਦਰ ਹੋਵੇਗਾ। ਅਥਵਾ :-ਗੁਰਮੁਖ ਪੁਰਸ਼ਾ ਨੂੰ ਅਗੈ=ਪ੍ਰਲੋਕ ਵਿਚ ਜੀ ਸ਼ਬਦ ਹੋਵੇਗਾ। ਵੇ=ਨਿਰਾਦਰ ਨਹੀਂ ਹੋਵੇਗਾ।

## ਜਿਨ੍ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥

ਜਿਨ੍ਹਾਂ ਪੁਰਸ਼ਾਂ ਦੀ ਪਤਿਅਬਰੋ ਲੇਖੇ ਵਿਚ ਪਈ ਹੈ, ਸੇਇ ਕੇਇ=ਉਹ ਕੋਈ ਪੁਰਸ਼ ਚੰਗੇ ਸਮਝਣਾ ਕਰੋ ॥ ੩ ॥

## ਪਉੜੀ ॥ ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ॥

ਹੇ ਪਰਮਾਤਮਾ! ਤੁਧੁ=ਆਪ ਨੇ ਧੁਰੋਂ ਹੀ ਜਿਨ੍ਹਾਂ ਦੇ ਮਥੇ ਉਪਰ ਸਰੇਸ਼ਟ ਕਰਮਾਂ ਦਾ

ਲੇਖ ਲਿਖ ਪਾਇਆ ਹੈ ਤਾਂ ਤਿਨ੍ਹਾਂ ਪੁਰਸ਼ਾਂ ਨੇ ਖਸਮੁ=ਅਕਾਲ ਪੁਰਖ ਨੂੰ ਭਾਵ ਆਪ ਜੀ ਨੂੰ ਧਿਆਇਆ ਹੈ।

**ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ॥**

ਇਨ੍ਹਾਂ ਜੀਵਾਂ ਦੇ ਆਪਣੇ ਵਸਿ = ਅਖਤਿਆਰ ਕੁਝ ਨਹੀਂ। ਤੁਧੁ = ਆਪ ਨੇ ਵੇਕੀ = ਭਿੰਨ ਭਿੰਨ ਤਰ੍ਹਾਂ ਦੇ ਜੀਵਾਂ ਵਾਲਾ ਸੰਸਾਰ ਉਤਪੰਨ ਕੀਤਾ ਹੈ।

ਦਸਤਾਰ, ਗੁਫਤਾਰ, ਰਫਤਾਰ, ਇਹ ਸਭ ਦੀ ਵਖੋ ਵਖਰੀ ਬਣਾ ਦਿਤੀ ਹੈ।

**ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ ॥**

ਇਕਨਾਂ ਗੁਰਮੁਖਾਂ ਨੂੰ ਤੂੰ ਆਪਣੇ ਨਾਲ ਮੇਲ ਲੈਂਦਾ ਹੈਂ ਅਤੇ ਇਕਨਾਂ ਮਨਮੁਖਾਂ ਨੂੰ ਤੈਨੇ ਆਪਣੀ ਵਲੋਂ ਖੁਆਇਆ = ਭੁਲਾਇਆ ਹੋਇਆ ਹੈ। ਵਾ-ਖੁਆਇਆ = ਖਰਾਬ ਕੀਤਾ ਹੈ।

**ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ ॥**

ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਆਪ ਜਾਣੇ ਜਾਂਦੇ ਹੋ, ਜਿਥੈ = ਜਿਨ੍ਹਾਂ ਗੁਰਾਂ ਨੂੰ ਤੁਸੀਂ ਆਪਣਾ ਆਪ ਬੁਝਾਇਆ = ਦਸਿਆ ਹੋਇਆ ਹੈ। ਅਥਵਾ-ਜਿਥੈ-ਜਿਸ ਵਡਭਾਗੀ ਮਨੁੱਖ ਦੇ ਹਿਰਦੇ ਵਿਚ ਤੈਨੇ ਆਪਣਾ ਆਪ ਸਮਝਾ ਦਿਤਾ ਹੈ, ਤਿਥੈ ਗੁਰਾਂ ਦੀ ਕ੍ਰਿਪਾ ਨਾਲ ਹੀ ਉਸ ਨੇ ਤੈਨੂੰ ਜਾਣਿਆਂ ਹੈ।

**ਸਹਜੇ ਹੀ ਸਚਿ ਸਮਾਇਆ ॥੧੧॥**

ਉਹ ਸਹਜੇ=ਸੁਤੇ ਹੀ ਤੇਰੇ ਸੱਚ ਸਰੂਪ ਵਿਚ ਸਮਾਇਆ-ਅਭੇਦ ਹੋਇਆ ਹੈ ॥੧੧॥

**ਸਲੋਕ ਮਃ ੧**

ਉਥਾਨਕਾ-ਸਤਿਗੁਰਾਂ ਪਾਸ ਸਿੱਖਾਂ ਨੇ ਬੇਨਤੀ ਕੀਤੀ-ਹੇ ਪ੍ਰਭੋ! ਰੋਗਾਂ ਦੀ ਨਵਿਰਤੀ ਦਾ ਦਾਰੂ ਕੇਹੜਾ ਹੈ?

ਗੁਰ ਉੱਤਰ-

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥**

ਪਹਿਲਾ ਅਰਥ

ਵਿਸ਼ੇ ਸੁਖ ਤਾਂ ਰੋਗ ਉਤਪੰਨ ਹੋ ਰਿਹਾ ਹੈ।

ਯਥਾ-ਭੋਗੰ ਤ ਰੋਗੰ ॥

[ਸਹਸਕ੍ਰਿਤੀ ਮ: ੫ ਪੰਨਾ ੧੩੫੮

ਉਸ ਦੀ ਨਵਿਰਤੀ ਲਈ ਜਪ ਤਪ ਦਾ ਦੁਖ ਸਹਾਰਨਾ ਇਹ ਦਾਰੂ ਹੈ।

[illegible] ਵਾਸਤੇ ਕਥਨ ਕੀਤਾ ਹੈ-

ਯਥਾ-ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥

[ਸੂਹੀ ਮਹਲਾ ੧ ਪੰਨਾ ੭੨੯

ਤਥਾ-ਰੇਤ ਅਕ ਆਹਾਰ ਕਰ ਰੋੜਾਂ ਦੀ ਗੁਰ ਕਰੀ ਵਿਛਾਈ।

[ਭ: ਗੁਰਦਾਸ ਵਾਰ ੧ ਪ: ੨੪

ਜਾਂ ਵਿਸ਼ੇ ਸੁਖ ਹੋਵੇ ਤਾਂ ਪਰਮੇਸ਼ਰ ਪ੍ਰਾਪਤੀ ਦੀ ਤਾਮਿ=ਤਮ੍ਹਾਂ ਭਾਵ ਇੱਛਾ ਨਹੀਂ ਹੁੰਦੀ।

ਦੂਸਰਾ ਅਰਥ

ਜਨਮ ਮਰਨ ਦਾ ਜਿਹੜਾ ਦੁਖ ਹੈ, ਇਹ ਤਾਂ ਇਕ ਰੋਗ ਉਤਪੰਨ ਹੋ ਰਿਹਾ ਹੈ ਇਸ ਦੀ ਨਵਿਰਤੀ ਲਈ ਸੁਖ ਰੂਪ ਪਰਮੇਸ਼ਰ ਦਾ ਨਾਮ ਜਪਣਾ ਇਹ ਦਾਰੂ ਹੈ। ਜਾਂ ਸੁਖ ਰੂਪ ਪਰਮੇਸ਼ਰ ਦਾ ਨਾਮ ਪ੍ਰਾਪਤ ਹੋਇਆ। ਤਾਆ+ਮਿ=ਤਦੋਂ ਰੋਗ ਨਹੀਂ ਹੁੰਦਾ, ਅਰਥਾਤ ਨਾਮ ਜਪਣ ਕਰ ਕੇ ਪ੍ਰਤੱਖ ਰੋਗ ਅਥਵਾ ਜਨਮ ਮਰਨ ਰੂਪੀ ਰੋਗ ਨਹੀਂ ਹੁੰਦਾ।

## ਤੂੰ ਕਰਤਾ ਕਰਣਾਮੈ ਨਾਹੀ ਜਾ ਹਉ ਕਰੀ ਨ ਹੋਈ ॥ ੧ ॥

ਹੇ ਕਰਤਾ ਅਕਾਲ ਪੁਰਖ ਵਾਹਿਗੁਰੂ ! ਤੂੰ ਆਪ ਕਰਣਾਮੈ=ਕਿਰਪਾ ਸਰੂਪ ਹੈਂ। ਮੈਂ ਨਾਹੀ=ਮੈਂ ਕੁਝ ਨਹੀਂ ਕਰ ਸਕਦਾ। ਜਾ ਹਉ ਕਰੀ=ਜੇ ਕੁਛ ਕਰਨ ਦਾ ਉੱਦਮ ਮੈਂ ਕਰਾਂ ਵੀ ਸਹੀ, ਤਾਂ ਭੀ ਕੁਝ ਹੋ ਨਹੀਂ ਸਕਦਾ-ਪ੍ਰਾਧੀਨ ਹੋਣ ਕਰਕੇ।

ਯਥਾ-ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥
ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤ ਨ ਹੋਇ ॥ ੨੧੯ ॥

[ਸਲੋਕ ਕਬੀਰ ਪੰਨਾ ੧੩੭੬

ਤਥਾ-ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥

[ਭੈਰਉ ਨਾਮਦੇਵ ਪੰਨਾ ੧੧੬੫

ਜੋ ਰਾਮ ਕਰਦਾ ਹੈ ਸੋ ਇਕ ਛਿਨ ਵਿਚ ਹੋ ਜਾਂਦਾ ਹੈ।

ਯਥਾ-ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ, ਯਹ ਤਾਕੋ ਬਿਵਹਾਰੇ ॥

[ਬਿਹਾਗੜਾ ਮ: ੯ ਪੰਨਾ ੫੩੭

ਤਥਾ-ਪਲ ਵਿਚ ਰਾਜੇ ਰਾਜ ਕਰੇਂਦੇ, ਪਲ ਵਿਚ ਭੀਖ ਮਗੰਦੇ ਦਰ।
ਪਲ ਵਿਚ ਸਈਆਂ ਸੀਸ ਗੁੰਦਾਏ, ਪਲ ਵਿਚ ਜ਼ੁਲਫਾਂ ਖੁਲ੍ਹੀਆਂ ਗਲ।
ਪਲ ਵਿਚ ਚਿੜੀ ਤਿਹਾਈ ਮਰਦੀ, ਪਲ ਵਿਚ ਕਰਦਾ ਜਲ ਔ ਥਲ।
ਪਲ ਵਿਚ ਸ਼ੇਰ ਬਨਾਂ ਵਿਚ ਗੱਜਦੇ, ਪਲ ਵਿਚ ਸੰਗਲ ਖੜਕਨ ਗਲ।
ਪਲ ਵਿਚ ਸੂਰਮੇ ਰਣ ਵਿਚ ਲੜਦੇ, ਪਲ ਵਿਚ ਲੋਥਾਂ ਆਵਣ ਘਰ।

ਤਥਾ-ਇਕਨਾ ਦੇ ਘਰ ਪੁੱਤ ਪੁੱਤਾਂ ਘਰ ਪੋਤਰੇ।

ਇਕਨਾ ਦੇ ਘਰ ਧੀਅ ਧੀਆਂ ਘਰ ਦੋਹਤਰੇ।
ਇਕਨਾ ਦੇ ਘਰ ਇਕ ਓਹ ਵੀ ਜਾਇ ਮਰ।
ਵਜੀਦਾ ਕੌਣ ਸਾਹਿਬ ਨੂੰ ਆਖੇ, ਇਉਂ ਨਹੀਂ ਇਉਂ ਕਰ।

**ਬਲਿਹਾਰੀ ਕੁਦਰਤਿ ਵਸਿਆ**
**ਤੇਰਾ ਅੰਤੁ ਨ ਜਾਈ ਲਖਿਆ ॥੧॥ ਰਹਾਉ ॥**

ਅਸੀਂ ਆਪ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ, ਆਪ ਆਪਣੀ ਕੁਦਰਤਿ=ਸ਼ਕਤੀ ਵਿਚ ਵਸ ਰਹੇ ਹੋ। ਅਥਵਾ :-ਸ਼ਕਤੀ ਕਰਕੇ ਸਾਰੇ ਵਸ ਰਹੇ ਹੋ। ਆਪ ਦੇ ਗੁਣਾਂ ਦਾ, ਆਪ ਦੀ ਮਹਿਮਾ ਦਾ ਕੁਛ ਅੰਤ ਜਾਣਿਆਂ ਨਹੀਂ ਜਾਂਦਾ।

**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥**

ਜਾਤਿ=ਸ੍ਰਿਸ਼ਟੀ ਵਿਚ ਹੇ ਜੋਤੀ ਵਾਹਿਗੁਰੂ ! ਤੈਨੂੰ ਅਤੇ ਹੇ ਜੋਤੀ=ਵਾਹਿਗੁਰੂ ! ਤੇਰੇ ਵਿਚ ਸ੍ਰਿਸ਼ਟੀ ਨੂੰ ਤਾਣੇ ਪੇਟੇ ਵਾਂਗੂ ਜਾਨਣਾ ਕੀਤਾ ਹੈ।

ਫਿਰ ਤੂੰ ਅਕਲ=ਕਲਪਨਾ ਕਲੇਸ਼ ਤੋਂ ਰਹਿਤ ਹੈਂ ਅਤੇ ਆਪਣੀ ਕਲਾ=ਸ਼ਕਤੀ ਕਰਕੇ ਸਾਰੇ ਭਰਪੂਰ ਹੋ ਰਿਹਾ ਹੈਂ।

ਯਥਾ-ਖਾਲਿਕੁ ਖਲਕ ਖਲਕ ਮਹਿ ਖਾਲਕੁ ਪੂਰਿ ਰਹਿਓ ਸ੍ਰਬ ਠਾਂਈ ॥
[ਪ੍ਰਭਾਤੀ ਭਗਤ ਕਬੀਰ ਪੰਨਾ ੧੩੪੯

ਤਥਾ--ਜਿਤ ਵਲ ਦੇਖਾਂ ਤਿਤ ਵਲ ਸ਼ਾਹੀ। ਜਿਉਂ ਹਰਫਾਂ ਦੇ ਅੰਦਰ ਸ਼ਾਹੀ।
ਜਿਤ ਵਲ ਦੇਖਾਂ ਤਿਤ ਵਲ ਤੂੰ। ਜਿਉਂ ਬਸਤ੍ਰ ਮੇਂ ਇਕੋ ਰੂੰ।

**ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ ਜਿਨਿ ਕੀਤੀ ਸੋ ਪਾਰਿ ਪਇਆ ॥**

ਤੂੰ ਆਪ ਸੱਚਾ ਸਾਹਿਬ ਹੈਂ ਅਤੇ ਆਪ ਦੀ ਸਿਫਤ ਸੁਆਲਿਉ=ਸੁੰਦਰਤਾ ਸਲਾਹੁਣ ਯੋਗ ਹੈ, ਜਿਸ ਨੇ ਆਪ ਦੀ ਸਿਫਤ ਕੀਤੀ ਹੈ, ਉਹ ਸੰਸਾਰ ਸਮੁੰਦਰ ਤੋਂ ਪਾਰ ਹੋ ਗਿਆ ਹੈ।

**ਕਹੁ ਨਾਨਕ ਕਰਤੇ ਕੀਆ ਬਾਤਾ**
**ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਕਰਤੇ=ਅਕਾਲ ਪੁਰਖ ਦੀਆਂ ਜੋ ਗੱਲਾਂ ਹਨ, ਉਹਨਾਂ ਨੂੰ ਉਹ ਕਰਤਾ ਆਪ ਹੀ ਜਾਣਦਾ ਹੈ ਅਤੇ ਜੋ ਕੁਝ ਉਸ ਨੇ ਕਰਨਾ ਹੁੰਦਾ ਹੈ ਸੁ--ਉਸ ਗੱਲ ਨੂੰ ਉਹ ਆਪ ਹੀ ਕਰ ਰਿਹਾ ਹੈ ॥੨॥

ਪੁਨਾ--ਸਿਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਸਾਧੂਆਂ ਦਾ ਅਤੇ ਚਾਰੇ ਵਰਨਾਂ ਦਾ ਅਸਾਧਾਰਨ* ਧਰਮ ਕੌਣ ਹੈ ਤੇ ਸਾਧਾਰਨ† ਧਰਮ ਕੌਣ ?

---

*ਹਰ ਇਕ ਦੇ ਵਖੋ ਵਖਰੇ ਧਰਮ ਨੂੰ ਅਸਾਧਾਰਨ ਧਰਮ ਆਖਦੇ ਹਨ।

†ਸਭ ਦਾ ਸਾਂਝਾ ਜੋ ਇਕ ਧਰਮ ਹੋਵੇ ਉਸ ਨੂੰ ਸਾਧਾਰਨ ਧਰਮ ਆਖਦੇ ਹਨ। ਪਹਿਲੀਆਂ ਦੋ ਤੁਕਾਂ ਵਿਚ ਅਸਾਧਾਰਨ ਧਰਮ ਕਥਨ ਕਰਦੇ ਹਨ।

## ਮਃ ੨ ॥ ਜੋਗ ਸਬਦੰ ਗਿਆਨ ਸਬਦੰ

ਜੋਗ ਨਾਮ ਜੁੜਨ ਦਾ ਹੈ, ਪਰਮੇਸ਼ਰ ਵਿਚ ਜੁੜਨ ਵਾਲੇ ਜੋ ਸਾਧੂ ਹਨ, ਉਹਨਾਂ ਦਾ ਅਸਾਧਾਰਨ ਧਰਮ ਕੌਣ ਹੈ ?

ਉੱਤਰ–ਜਿਹੜਾ ਸ੍ਵੈ ਸਰੂਪ ਦਾ ਗਿਆਨ ਹੋਣਾ ਹੈ, ਇਹੀ ਉਹਨਾਂ ਦਾ ਅਸਾਧਾਰਨ ਧਰਮ ਹੈ ਅਤੇ ਸਬਦੰ=ਉਪਦੇਸ਼ ਵੀ ਇਕ ਗਿਆਨ ਦਾ ਦੇਣਾ।

## ਬੇਦ ਸਬਦੰ ਬ੍ਰਾਹਮਣਹ ॥

ਪ੍ਰਸ਼ਨ–ਬ੍ਰਾਹਮਣ ਦਾ ਅਸਾਧਾਰਨ ਧਰਮ ਕੌਣ ਹੈ ?

ਉੱਤਰ–ਵੇਦਾਂ ਦਾ ਪੜ੍ਹਨਾ ਪੜ੍ਹਾਵਣਾ, ਯੱਗ ਕਰਨਾ ਕਰਾਵਣਾ, ਦਾਨ ਲੈਣਾ ਦੇਣਾ ਤੇ ੧ ਸੰਧਿਆ, ੨ ਇਸ਼ਨਾਨ, ੩ ਜਪ, ੪ ਹੋਮ, ੫ ਦੇਵਅਰਚਾ, ੬ ਅਥਿਤ ਪੂਜਾ ਕਰਨੀ ਤੇ ਕਰਾਵਣੀ। ਏਹੀ ਬ੍ਰਾਹਮਣਾਂ ਦਾ ਅਸਾਧਾਰਨ ਸਬਦੰ=ਧਰਮ ਹੈ।

## ਖਤ੍ਰੀ ਸਬਦੰ ਸੂਰ ਸਬਦੰ

ਪ੍ਰਸ਼ਨ–ਖੱਤ੍ਰੀ ਦਾ ਅਸਾਧਾਰਨ ਧਰਮ ਕੌਣ ਹੈ ?

ਉੱਤਰ–ਸੂਰਮਤਾ ਧਾਰਨੀ ਅਤੇ ਸਬਦੰ=ਉਪਦੇਸ਼ ਭੀ ਸੂਰਮਤਾ ਦਾ ਦੇਣਾ ਹੈ। ਏਹੀ ਖੱਤ੍ਰੀਆਂ ਦਾ ਅਸਾਧਾਰਨ ਸਬਦੰ=ਧਰਮ ਹੈ।

ਯਥਾ–ਸਵੈਯਾ ॥

ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈਂ ਜੁਧ ਬਿਚਾਰੈ।
ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ।
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਆਰੈ।
ਗਿਆਨਹਿ ਕੀ ਬਢਨੀ* ਮਨਹੁ ਹਾਥ ਲੈ ਕਾਤਰਤਾ† ਕੁਤਵਾਰ ਬੁਹਾਰੈ []।

ਏਸੇ ਵਾਸਤੇ ਕਲਗੀਧਰ ਪਿਤਾ ਜੀ ਨੇ ਅਕਾਲ ਪੁਰਖ ਪਾਸੋਂ ਇਹ ਵਰ ਮੰਗਿਆ ਹੈ।

ਸਵੈਯਾ ॥ ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ।
ਨ ਡਰੋਂ ਅਰਿ ਸੋਂ ਜਬ ਜਾਇ ਲਰੋਂ ਨਿਸਚੈ ਕਰ ਆਪਨੀ ਜੀਤ ਕਰੋਂ।
ਅਰੁ ਸਿਖ ਹੌਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ।
ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਣ ਮੈ ਤਬ ਜੂਝ ਮਰੋਂ।
[ਪਹਿਲਾ ਚੰਡੀ ਚਰਿਤ੍ਰ ਸਵੈਯਾ ੨੩੧

ਸਵੈਯਾ–ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋਂ।
ਅਰੁ ਅਉਰ ਜੰਜਾਰ ਜਿਤੋ ਗ੍ਰਿਹ ਕੋ ਤੁਹਿ ਤਿਆਗ ਕਦਾ ਚਿਤ ਤਾਮੈ ਧਰੋਂ।

---

*ਝਾੜੂ ਅਥਵਾ ਤਲਵਾਰ। †ਕਾਇਰਤਾ। ()ਕੂੜੇ। []ਮੇਲ ਦੇਵੇ।

ਅਬ ਰੀਝ1 ਕੈ ਦੇਹੁ ਵਹੈ ਹਮ ਕਉ ਜੋਊ ਹਉ ਬਿਨਤੀ ਕਰ2 ਜੋਰ ਕਰੋਂ।
ਜਬ ਆਉ3 ਕੀ ਅਉਧ4 ਨਿਦਾਨ5 ਬਨੈ ਅਤਿ ਹੀ ਰਣ ਮੈ ਤਬ ਜੂਝ ਮਰੋਂ।
[ਕ੍ਰਿਸ਼ਨਾ ਅਵਤਾਰ ੨੪੯੯

ਤਥਾ–ਹੇ ਰਵਿ ਹੇ ਸਸਿ ਹੇ ਕਰੁਨਾਨਿਧ ਮੇਰੀ ਅਬੈ ਬਿਨਤੀ ਸੁਨ ਲੀਜੈ।
ਔਰ ਨ ਮਾਂਗਤ ਹਉ ਤੁਮ ਪੈ ਕਛੁ ਚਾਹਤ ਹਉ ਚਿਤ ਮੈ ਸੋਈ ਦੀਜੈ।
ਸਤ੍ਰੁਨ ਸੌਂ ਅਤ ਹੀ ਰਣ ਭੀਤਰ ਜੂਝ ਮਰੋਂ ਤਬ ਸਾਚ ਪਤੀਜੈ।
ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰ ਸਯਾਮ ਇਹੈ ਵਰ ਦੀਜੈ।

ਸਰਬੰਗੀ ਵਿਚ ਭੀ ਕਥਨ ਕੀਤਾ ਹੈ–
ਜਨਨੀ ਜਨੈ ਤ ਭਗਤ ਜਨ ਕੈ ਦਾਤਾ ਕੈ ਸੂਰ ॥
ਨਾਹਿ ਤ ਜਨਨੀ ਬਾਂਝ ਰਹੈ ਕਾਹਿ ਗਵਾਵੈ ਨੂਰ ॥

(ਹੋਰ ਸੂਰਜ ਪ੍ਰਤਾਪ ਦੀ ਅੱਠਵੀਂ ਰਾਸ ਅੰਸੂ ੨੫ ਵਿਚ ੩੪ ਛੰਦ ਤੋਂ ਦੇਖੋ।)
ਰਣਿ ਤਜਾਗ–ਦੇਨ ਇਹ ਧਰਮ ਨਾਹਿ ॥ ਗਨ ਰਿਪਨ ਹਨਹਿ ਹਮ ਜੰਗ ਮਾਹਿ ॥

## ਸੂਦ੍ਰ ਸਬਦੰ ਪਰਾਕ੍ਰਿਤਹ ॥

ਪ੍ਰਸ਼ਨ–ਸ਼ੂਦਰ ਦਾ ਅਸਾਧਾਰਨ ਧਰਮ ਕੌਣ ਹੈ ?

ਉੱਤਰ–ਪਰਾ+ਕ੍ਰਿਤਹ=ਪਰਾਈ ਕ੍ਰਿਤ ਕਰਨੀ, ਨੌਕਰੀ ਵਗੈਰਾ ਏਹੀ ਸ਼ੂਦਰ ਦਾ ਸਬਦੰ–ਧਰਮ ਹੈ।

ਯਥਾ–ਉਤਮ ਖੇਤੀ ਮਧਮ ਵਪਾਰ। ਨੀਚ ਨੌਕਰੀ ਪਿਨਣ ਖੁਆਰ।

ਪ੍ਰਸ਼ਨ–ਵੈਸ਼ ਦਾ ਅਸਾਧਾਰਨ ਧਰਮ ਕੌਣ ਹੈ ?

ਉੱਤਰ–ਪਰਾ+ਕ੍ਰਿਤਹ=ਭਲੀ ਪ੍ਰਕਾਰ ਕ੍ਰਿਤਹ=ਖੇਤੀ ਪਹਾਰਾ ਕਰਨਾ ਹੈ ਅਰਥਾਤ ਖੇਤੀਆਂ ਕਰਨੀਆਂ ਅਤੇ ਦੁਕਾਨਾਂ ਪਰ ਬੈਠ ਕੇ ਸੌਦਾ ਵੇਚਣਾ, ਏਹੀ ਵੈਸ਼ ਦਾ ਧਰਮ ਹੈ।

## ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥

ਸਾਰਿਆਂ ਜੀਵਾਂ ਦਾ ਸਾਧਾਰਨ ਭਾਵ ਸਾਂਝਾ ਧਰਮ ਇਹ ਹੈ, ਜਿਹੜਾ ਇਕ ਸਬਦੰ=ਬ੍ਰਹਮ ਨੂੰ ਜਾਨਣਾ, ਜੋ ਕੋਈ ਪੁਰਸ਼ ਇਸ ਭੇਦ ਨੂੰ ਜਾਣਦਾ ਹੈ–

## ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ ੩ ॥

ਉਸ ਨਿਰੰਜਨ ਦੇਵ ਦਾ ਸਰੂਪ ਹੋਇਆ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਹੇ ਪੁਰਖਾ ! ਤੂੰ ਤਾਕਾ–ਤਿਸਦਾ ਦਾਸ ਹੋ, ਤਾਂ ਤੇਰਾ ਤਰਨਾ ਹੋਵੇਗਾ ॥ ੩॥

ਨੋਟ–ਇਹ ਸਲੋਕ ਸਹਸਕ੍ਰਿਤੀ ਵਿਖੇ ਭੀ ਆਉਂਦਾ ਹੈ ਪਰ ਥੋਹੜਾ ਭੇਦ ਹੈ

---

੧ਪ੍ਰਸੰਨ ਹੋ ਕੇ। ੨ਹਥ। ੩ਉਮਰਾ। ੪ਸਮਾਪਤੀ। ੫ਅੰਤ ਨੂੰ।

ਯਥਾ-ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰਤ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰਤ ਏਕ ਸਬਦੰ ਜੇ ਕੋ ਜਾਨਸਿ ਭੇਉ ॥
ਨਾਨਕ ਤਾਕੋ ਦਾਸੁ ਹੈ ਸੋਈ ਨਿਰੰਜਨ ਦੇਉ ॥ ੩ ॥
[ਸਹਸਕ੍ਰਿਤੀ ਪੰਨਾ ੧੩੫੩

ਪੁਨਾ-ਸਿਖਾਂ ਨੇ ਬੇਨਤੀ ਕੀਤੀ ਹੇ ਪ੍ਰਭੂ! ਆਪ ਐਸੀ ਕ੍ਰਿਪਾ ਕਰੋ ਜਿਸ ਤੇ ਸ਼ੀਘਰ ਹੀ ਜਨਮ ਮਰਨ ਦੀ ਨਵਿਰਤੀ ਹੋ ਜਾਵੇ।

ਹੁਣ ਸਤਿਗੁਰ ਨਾਨਕ ਦੇਵ ਜੀ ਮਹਾਂ ਵਾਕ ਦਾ ਉਪਦੇਸ਼ ਦਿੰਦੇ ਹਨ-

**ਮਃ ੨ ॥ ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥**

ਇਕ ਜੋ ਕ੍ਰਿਸ਼ਨ ਦੇਵ ਹੈ, ਸਭ ਦੇਵਤਿਆਂ ਦਾ ਦੇਵ ਹੈ, ਉਹ ਤਾਂ ਆਤਮਾ=ਜੀਵ ਰੂਪ ਹੈ।

ਅਥਵਾ :--ਇਕ ਜੋ ਕ੍ਰਿਸ਼ਨ ਪਰਮਾਤਮਾ ਹੈ ਸਭ ਦੇਵਤਿਆਂ ਅਤੇ ਅਦੇਵ=ਦੈਂਤਾਂ ਦਾ ਦੇਵ=ਗੁਰੂ, ਉਹ ਤਾਂ ਆਤਮਾ=ਜੀਵ ਰੂਪ ਹੈ।

**ਆਤਮਾ ਬਾਸੁ ਦੇਵਸਿ੍ ਜੇ ਕੋ ਜਾਣੈ ਭੇਉ ॥**

ਅਤੇ ਆਤਮਾ=ਜੀਵ ਬਾਸੁਦੇਵਸਿ੍=ਪਰਮੇਸ਼ਰ ਸਰੂਪ ਹੈ। ਜਿਹੜਾ ਕੋਈ ਇਸ ਪ੍ਰਕਾਰ ਦੇ ਭੇਦ ਨੂੰ ਜਾਣਦਾ ਹੈ ਕਿ ਜੀਵ ਈਸ਼ਵਰ ਦੋਨੋਂ ਅਭੇਦ ਰੂਪ ਹਨ।

**ਨਾਨਕ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ ੪ ॥**

ਉਹ ਪੁਰਸ਼ ਨਿਰੰਜਨ ਦੇਵ ਦਾ ਰੂਪ ਹੋਇਆ ਹੈ, ਉਸ ਦੀ ਦ੍ਰਿਸ਼ਟੀ ਵਿਚ ਦਾਸ ਕੀ ਤੇ ਸੁਆਮੀ ਕੀ? ਭਾਵ ਦੁੰਦਵਾਦ ਹੀ ਕੋਈ ਨਹੀਂ ॥ ੪ ॥

ਇਹ ਸਲੋਕ ਭੀ ਸਹਸਕ੍ਰਿਤੀ ਵਿਖੇ ਆਉਂਦਾ ਹੈ ਪਰ ਥੋਹੜਾ ਜਿਹਾ ਭੇਦ ਹੈ।

ਏਕ ਕ੍ਰਿਸ੍ਨੰਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥
ਆਤਮੰ ਸ੍ਰੀ ਬਾਸ੍ਵਦੇਵਸ੍ਯ ਜੇ ਕੋਈ ਜਾਨਸਿ ਭੇਵ ॥
ਨਾਨਕ ਤਾਕੋ ਦਾਸੁ ਹੈ ਸੋਈ ਨਿਰੰਜਨ ਦੇਵ ॥ ੪ ॥
[ਸਹਸਕ੍ਰਿਤੀ ਪੰਨਾ ੧੩੫੩

**ਮਹਲਾ ੧ ॥**

ਸਿਖਾਂ ਨੇ ਬੇਨਤੀ ਕੀਤੀ--ਹੇ ਪ੍ਰਭੂ! ਮਨ ਕਿਵੇਂ ਵਸੀਕਾਰ ਹੋਵੇ ਅਤੇ ਗਿਆਨ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇ?

**ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥**

ਉੱਤਰ--(ਪਹਿਲੇ ਦ੍ਰਿਸ਼ਟਾਂਤ ਵਲ ਧਿਆਨ ਰੱਖਣਾ) ਜਿਵੇਂ ਕੁੰਭੇ=ਘੜੇ ਦਾ ਬੱਧਾ

ਹੋਇਆ ਜਲ ਇਸਥਿਤ ਰਹਿੰਦਾ ਹੈ ਤੇ ਜਲ ਮ੍ਰਿਤਕਾ ਤੋਂ ਬਿਨਾਂ ਘੜਾ ਨਹੀਂ ਉਤਪੰਨ ਹੋ ਸਕਦਾ।

## ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥ ੫ ॥

ਤੈਸੇ ਹੀ ਗਿਆਨ ਦਾ ਬੱਧਾ ਹੋਇਆ ਮਨ ਇਸਥਿਤ ਰਹਿੰਦਾ ਹੈ ਅਤੇ ਗੁਰ=ਸ਼ੁਧ ਮਨ ਤੋਂ ਬਿਨਾਂ ਗਿਆਨ ਉਤਪੰਨ ਨਹੀਂ ਹੁੰਦਾ ॥ ੫ ॥

मनो हि द्विविधं प्रोक्तं शुद्धं चाशुद्धमेव च'' अशुद्धं काम संकलपं शूद्धं कामबिबर्जितम्

ਮਨੋ ਹੀ ਦ੍ਵਿਵਿਧੰ ਪ੍ਰੋਕਤੰ ਸ਼ੁਧ ਚਾਸ਼ੁਧਮੇਵ ਚ।
ਆਸ਼ੁਧੰ ਕਾਮ ਸੰਕਲਪੰ ਸ਼ੁਧ ਕਾਮ ਵਿਵਰਜਿਤੰ।

੧. ਇਸ ਮਨ ਕੋ ਦੋ ਪ੍ਰਕਾਰ ਕਾ ਕਥਨ ਕੀਆ ਹੈ ਸ਼ੁਧ ਅਰ ਪੁਨਹ ਅਸ਼ੁਧ।

੨. ਅਸ਼ੁਧ ਮਨ ਤੋ ਕਾਮਾਦਿਕੋਂ ਕੇ ਸੰਕਲਪੋ ਕੋ ਕਰਤਾ ਹੈ ਅਰ ਸ਼ੁਧ ਮਨੰ ਕਾਮਾਦਿਕੋਂ ਕਾ ਪ੍ਰੀਤਿਆਗ ਕਰਤਾ ਹੈ।

मन एव मनुष्याणां कारणं बन्धमोक्षयो बन्धायाबिषयासक्त मुकत्तै निर्विषयं सम्रतम्

ਬਾਰ੍ਹਵੀਂ ਬ੍ਰਹਮ ਬਿੰਦੂ ਉਪਨਿਸ਼ਦ ਦੀ ਪਹਿਲੀ ਤੇ ਦੂਜੀ ਸਿੰਮ੍ਰਿਤੀ ਹੈ।

[ਪੰਨਾ ੧੪੧

ਮਨ ਏਵ ਮਨੁਸ਼ਜਾਣਾਂਇ ਕਾਰਣੰ ਬੰਧ ਮੋਖਸ਼ਿਓ ॥
ਬੰਧਾਯ ਵਿਸ਼ਜਾਸਕਵੰ ਮੁਕਤਜਈ ਨਿਰ ਵਿਸ਼ਯੰ ਸਿਮ੍ਰਤਮ ॥

੧. ਮਨੁਸ਼ੋਂ ਕੋ ਮਨ ਹੀ ਨਿਸਚੇ ਕਰ ਕੇ ਬੰਧ ਅਰ ਮੋਖ ਕਾ ਕਾਰਨ ਹੈ।

੨. ਵਿਸ਼ਯੋਂ ਮੇਂ ਆਸਤਕ ਮਨ ਵਾਲਾ ਪੁਰਸ਼ ਤੋ ਬੰਧਨੰ ਕੋ ਪ੍ਰਾਪਤ ਹੋਤਾ ਹੈ ਅਰ ਵਿਸ਼ਯੋਂ ਸੇ ਰਹਿਤ ਮਨ ਵਾਲਾ ਪੁਰਸ਼ ਮੁਕਤ ਕਥਨ ਕੀਆ ਗਿਆ ਹੈ।

## ਪਉੜੀ ॥

ਪ੍ਰਸ਼ਨ–ਜੇਕਰ ਪੜ੍ਹਿਆ ਹੋਇਆ ਪੁਰਸ਼ ਮੰਦ ਕਰਮ ਕਰ ਬੈਠੇ ਤਾਂ ਉਸ ਦੀ ਜਗ੍ਹਾ ਅਨਪੜ੍ਹ ਨੂੰ ਸਜ਼ਾ ਮਿਲ ਸਕਦੀ ਹੈ ਕਿ ਨਹੀਂ ? ਗੁਰ ਉੱਤਰ–

## ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥

ਜੇ ਪੜ੍ਹਿਆ ਹੋਇਆ ਪੁਰਸ਼ ਗੁਨਹ+ਗਾਰੁ=ਅਉਗੁਣਾਂ ਵਾਲਾ ਹੋਵੇ ਤਾਂ ਉਸ ਦੀ ਜਗ੍ਹਾ ਓਮੀ=ਅਨ-ਪੜ੍ਹਿਆ ਸਾਧ ਨਹੀਂ ਮਾਰਿਆ ਜਾਂਦਾ। ਇਹ ਨਿਯਮ ਸਮਝ ਲਓ ਕਿ ਮਨੁੱਖ ਦੀ ਕਮਾਈ ਉਤੇ ਹੀ ਨਿਬੇੜਾ ਹੁੰਦਾ ਹੈ।

## ਜੇਹਾ ਘਾਲੇ ਘਾਲਣਾ ਤੇਵੇਹਾ ਨਾਉ ਪਚਾਰੀਐ ॥

ਕਿਉਂਕਿ ਮਨੁੱਖ ਜਿਹੋ ਜਿਹੀ ਘਾਲਣਾ=ਕਮਾਈ ਘਾਲੇ=ਕਰਦਾ ਹੈ, ਉਸ ਦਾ ਓਹੋ ਜਿਹਾ

ਹੀ ਨਾਮ ਪਚਾਰੀਐ=ਪੈ ਜਾਂਦਾ ਭਾਵ ਪ੍ਰਸਿਧ ਹੋ ਜਾਂਦਾ ਹੈ।

ਯਥਾ-ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥

[ਮਾਝ ਵਾਰ ਪੰਨਾ ੧੩੮

ਤਥਾ-ਸਾਧ ਕਰਮ ਜੇ ਪੁਰਖ ਕਮਾਵੈ ॥ ਨਾਮ ਦੇਵਤਾ ਜਗਤ ਕਹਾਵੈ ॥

ਕੁਕ੍ਰਿਤ ਕਰਮ ਜੋ ਜਗ ਮੈ ਕਰਹੀ ॥ ਨਾਮ ਅਸੁਰ ਤਿਨਕੋ ਸਭ ਧਰਹੀ ॥

[ਬਚਿਤ੍ਰ ਨਾਨਕ ਦਾ ਪੰਦ੍ਰਵਾਂ ਛੰਦ

## ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥

ਐਸੀ=ਇਹੋ ਜਿਹੀਆਂ। ਕਲਾ=ਜੁਗਤੀਆਂ ਅਥਵਾ ਸ਼ਕਤੀਆਂ। ਖੇਡੀਐ-ਕਰੀਏ। ਇਹੋ ਜਿਹੀਆਂ ਜੁਗਤੀਆਂ ਅਥਵਾ ਸ਼ਕਤੀਆਂ ਨਾ ਲਗਾਉਣਾ ਕਰੀਏ, ਜਿਸ ਕਰਕੇ ਅਗੈ-ਦਰਗਾਹ ਵਿਚ ਗਿਆਂ ਹਾਰ ਹੋਵੇ। ਅਥਵਾ-ਐਸੀ ਕਲਾ-ਬਾਜੀ ਨੂੰ ਨਾ ਖੇਡੀਏ ਜਿਸ ਕਰ ਕੇ ਦਰਗਾਹ ਵਿਚ ਜਾ ਕੇ ਹਾਰ ਜਾਈਏ।

## ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥

ਪੜ੍ਹਿਆਂ ਹੋਇਆਂ ਦਾ ਅਤੇ ਓਮੀਆ-ਅਨਪੜ੍ਹਿਆਂ ਦਾ ਵੀਚਾਰ ਅਗੈ=ਪ੍ਰਲੋਕ ਵਿਚ ਕਰਮਾਂ ਅਨੁਸਾਰ ਵਿਚਾਰਿਆ ਜਾਂਦਾ ਹੈ।

## ਮੁਹਿ ਚਲੈ ਸੁ ਅਗੈ ਮਾਰੀਐ ॥ ੧੨ ॥

ਜੋ ਪੜ੍ਹ ਸੁਣਕੇ ਪਦਾਰਥਾਂ ਦੇ ਮੋਹ ਵਿਚ ਚੱਲਦਾ ਹੈ, ਉਹ ਪੁਰਸ਼ ਅਗੈ=ਪ੍ਰਲੋਕ ਵਿਚ ਮਾਰਿਆ ਜਾਂਦਾ ਹੈ ਅਤੇ ਜੋ ਸ਼ੁਭ ਗੁਣਾਂ ਨੂੰ ਮੁਹਿ=ਮੁਹਾਕੇ=ਲੁਟਾਕੇ ਚੱਲਦਾ ਹੈ, ਉਹ ਵੀ ਅਗੈ=ਪ੍ਰਲੋਕ ਵਿਚ ਮਾਰੀਦਾ ਹੈ।

ਅਥਵਾ :-ਜੋ ਪੁਰਸ਼ ਮੂੰਹ ਦੇ ਜ਼ੋਰ ਹੋ ਕੇ ਭਾਵ ਆਪਣੀ ਮਰਜ਼ੀ ਅਨੁਸਾਰ ਚੱਲਦਾ ਹੈ ਉਹ ਭੀ ਅਗੈ=ਪ੍ਰਲੋਕ ਵਿਖੇ ਜਾ ਕੇ ਮਾਰ ਖਾਂਦਾ ਹੈ॥ ੧੨॥

## (ਪੰਨਾ ੪੭੦) ਸਲੋਕੁ ਮਹਲਾ ੧ ॥

ਉਥਾਨਕਾ-ਸਿਖਾਂ ਨੇ ਗੁਰੂ ਸਾਹਿਬ ਜੀ ਅਗੇ ਬੇਨਤੀ ਕੀਤੀ ਇਸ ਜੀਵ ਦਾ ਰਥ ਅਤੇ ਰਥਵਾਹੀ ਕਿਹੜਾ ਹੈ?

ਗੁਰ ਉੱਤਰ--

## ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ--ਸਾਰਿਆਂ ਸਰੀਰਾਂ ਦਾ ਮੇਰੁ=ਸ਼ਰੋਮਣੀ ਜੋ ਜੀਵ ਹੈ, ਇਕ ਇਸ ਦਾ ਰਥ ਹੈ ਤੇ ਇਕ ਇਸ ਦਾ ਰਥਵਾਹੀ ਹੈ।

ਪੁਨਾ--ਬੇਨਤੀ ਕੀਤੀ, ਰਥ ਰਥਵਾਹੀ ਤੇ ਜੀਵ, ਇਹ ਤਿੰਨੇ ਸਾਰਿਆਂ ਜੁਗਾਂ ਵਿਚ ਇਕ

ਹੀ ਰਹਿੰਦੇ ਹਨ ਜਾਂ ਬਦਲ ਜਾਂਦੇ ਹਨ ? ਗੁਰ ਉੱਤਰ--

## ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥

ਜੁਗਾਂ ਜੁਗਾਂ ਵਿਚ ਫੇਰਿ=ਰਥ ਤੇ ਰਥਵਾਹੀ, ਵਟਾਈਅਹਿ=ਬਦਲਾਏ ਜਾਂਦੇ ਹਨ ਪਰ ਰਥੀ ਜੀਵ ਇਕ ਹੀ ਰਹਿੰਦਾ ਹੈ।

ਇਸ ਗੱਲ ਨੂੰ ਕੇਵਲ ਗਿਆਨਵਾਨ ਹੀ ਬੁਝਹਿ=ਜਾਣਦੇ ਹਨ।

ਯਥਾ--ਭਾਈ ਗੁਰਦਾਸ ਜੀ ਨੇ ਵਾਰ ੧ ਪਉੜੀ ੧੫ ਵਿਖੇ ਲਿਖਿਆ ਹੈ--

ਜੁਗ ਜੁਗ ਮੇਰ ਸਰੀਰ ਕਾ ਵਾਸਨਾ ਬਧਾ ਆਵੈ ਜਾਵੈ ॥
ਫਿਰ ਫਿਰ ਵੇਰ ਵਟਾਈਐ ਗਿਆਨੀ ਹੋਇ ਮਰਮ ਕਉ ਪਾਵੈ ॥

## ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥

(ਅਸਲ ਪਾਠ ਇਹੋ ਠੀਕ ਹੈ ਪਰ ਅਰਥ ਵਾਸਤੇ ਐਸੇ ਪਾਠ ਕਰਨਾ)

'ਸਤਜੁਗਿ ਰਥੁ ਸੰਤੋਖ ਕਾ ਸਤੁ ਅਗੈ ਰਥਵਾਹੁ ॥'

(ਏਥੇ 'ਸਤ' ਇਸ ਵਾਸਤੇ ਨਹੀਂ ਲਿਖਿਆ ਜੋ ਪਿੰਗਲ ਅਨੁਸਾਰ ਮਾਤ੍ਰਾ ਵਿਚ ਫਰਕ ਪੈਂਦਾ ਸੀ, ਇਸ ਵਾਸਤੇ ਏਥੇ 'ਧਰਮ' ਕਿਹਾ ਹੈ।)

ਸਤਿਜੁਗ ਵਿਚ ਸਰੀਰਾਂ ਰੂਪੀ ਰਥ ਸੰਤੋਖਮਈ ਸਨ, ਖਾਣ ਨੂੰ ਭਾਵੇਂ ਨਾ ਮਿਲੇ ਪਰ ਸਮਾਧੀਆਂ ਲਗਾਈ ਰਖਦੇ ਸਨ ਤੇ ਸੱਚ ਬੋਲਣਾ ਇਹ ਅਗੇ ਰਥਵਾਹੀ ਸੀ।

ਯਥਾ–ਸਤਜੁਗਿ ਸਤੁ ਸੰਤੋਖੁ ਸਰੀਰਾ ॥ ਸਤਿ ਸਤਿ ਵਰਤੈ ਗਹਿਰ ਗੰਭੀਰਾ ॥
ਸਤਿਜੁਗਿ ਸਾਚੁ ਕਹੈ ਸਭੁ ਕੋਈ ॥ ਸਚਿ ਵਰਤੈ ਸਾਚਾ ਸੋਈ॥

[ਮਾਰੂ ਸੋਲਹੇ ਮ: ੧ ਪੰਨਾ ੧੦੨੩

## ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ

ਤਰੇਤੇ ਜੁਗ ਵਿਖੇ ਸਰੀਰਾਂ ਰੂਪੀ ਰਥ ਜਤ ਮਈ ਸਨ। ਜੋਰੁ=ਬਲ ਜੇਹੜਾ ਹੈ ਇਹ ਅਗੇ ਰਥਵਾਹੀ ਸੀ। ਭਾਵ ਬਲ ਕਰਕੇ ਇੰਦ੍ਰੀਆਂ ਦਾ ਦਮਨ ਕਰਦੇ ਸਨ।

ਯਥਾ--ਤਰੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥

[ਆਸਾ ਮਹਲਾ ੪

ਅਥਵਾ :--ਜੋਰੁ=ਗਿਆਨ ਹੋਣਾ ਇਹ ਅਗੇ ਰਥਵਾਹੀ ਸੀ।

## ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥

ਦੁਆਪਰ ਜੁਗ ਵਿਖੇ ਸਰੀਰਾਂ ਰੂਪੀ ਰਥ ਤਪ ਮਈ ਸਨ। (ਸਤ ਦੀ ਜਗ੍ਹਾ ਇਥੇ ਧਰਮ ਦਾ ਗ੍ਰਹਿਣ ਕਰਨਾ।) 'ਧਰਮ ਅਗੈ ਰਥਵਾਹੁ ॥' ਧਰਮ ਧਾਰਨਾ ਇਹ ਅਗੇ ਰਥਵਾਹੀ ਸੀ।

## ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥ ੧ ॥

ਕਲਜੁਗ ਵਿਖੇ ਸਰੀਰਾਂ ਰੂਪੀ ਰਥ ਅਗਨਿ–ਕ੍ਰੋਧਮਈ ਹਨ ਤੇ ਕੂੜੁ–ਝੂਠ ਬੋਲਣਾ ਇਹ ਅਗੇ ਰਥਵਾਹੀ ਹੈ ॥ ੧ ॥

ਪੁਨਾ–ਬੇਨਤੀ ਕੀਤੀ, ਹੇ ਪ੍ਰਭੂ ! ਆਪ ਕ੍ਰਿਪਾ ਕਰਕੇ ਚਾਰੇ ਜੁਗਾਂ ਦੇ ਅਵਤਾਰ ਅਤੇ ਚਾਰੇ ਜੁਗਾਂ ਦੇ ਵੇਦ ਕਥਨ ਕਰੋ ਇਹ ਗਲ ਸੁਣ ਕੇ ਗੁਰੂ ਜੀ ਆਖਦੇ ਹਨ–

## ਮਃ ੧ ॥ ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥

ਸ਼ਾਮ ਵੇਦ ਕਥਨ ਕਰਦਾ ਹੈ ਕਿ ਸਤਜੁਗ ਦਾ ਸੁਆਮੀ ਸੇਤ+ਅੰਬਰੁ–ਚਿੱਟੇ ਕਪੜਿਆਂ ਵਾਲਾ ਹੰਸ ਅਵਤਾਰ ਹੈ।

ਸ਼ੰਕਾ–ਵੇਦਾਂ ਵਿਚ ਅਵਤਾਰਾਂ ਦਾ ਕੋਈ ਜ਼ਿਕਰ ਨਹੀਂ ਆਉਂਦਾ। ਇਸ ਕਰ ਕੇ ਅੱਖਰਾਂ ਦੀ ਲਵੰਤਾ ਇਸ ਤਰ੍ਹਾਂ ਲਗਾਉਣੀ ਕਿ ਸਤਜੁਗ ਦਾ ਵੇਦ ਸ਼ਾਮ ਹੈ ਅਤੇ ਚਿਟੇ ਕਪੜਿਆਂ ਵਾਲਾ ਸੁਆਮੀ ਹੰਸ ਅਵਤਾਰ ਕਥਨ ਕੀਤਾ ਹੈ। ਸਤਜੁਗ ਵਿਚ ਸਾਰੇ ਜੀਵ ਮਨ ਕਰਕੇ ਸੱਚ ਵਿਚ ਆਛੈ–ਹੈਸਨ ਅਤੇ ਬਾਣੀ ਕਰਕੇ ਵੀ ਸੱਚ ਵਿਚ ਰਹਿੰਦੇ ਸਨ।

## ਸਭੁ ਕੋ ਸਚਿ ਸਮਾਵੈ ॥

ਤਨ ਕਰ ਕੇ ਵੀ ਸਭ ਕੋਈ ਸੱਚ ਵਿਚ ਸਮਾਂਵਦੇ ਸਨ।

## ਰਿਗੁ ਕਹੈ ਰਹਿਆ ਭਰਪੂਰਿ ॥ ਰਾਮ ਨਾਮੁ ਦੇਵਾ ਮਹਿ ਸੂਰੁ ॥

ਰਿਗੁ ਵੇਦ ਐਸੇ ਕਥਨ ਕਰਦਾ ਹੈ ਕਿ ਜੋ ਪਰਮਾਤਮਾ ਸਾਰੇ ਭਰਪੂਰ ਹੋ ਰਿਹਾ ਹੈ।

ਤੇ ਸਾਰਿਆਂ ਵਿਚ ਸੂਰਬੀਰ ਹੈ, ਓਹੀ 'ਰਾਮ ਨਾਮ' ਰਾਮ ਚੰਦਰ ਰੂਪ ਹੋ ਰਿਹਾ ਹੈ।

ਸ਼ੰਕਾ–ਰਿਗਵੇਦ ਵਿਚ ਵੀ ਅਵਤਾਰਾਂ ਦਾ ਕੋਈ ਜ਼ਿਕਰ ਨਹੀਂ ਆਉਂਦਾ।

ਇਸ ਕਰ ਕੇ ਦੂਜਾ ਅਰਥ ਇਉਂ ਕਰਨਾ ਕਿ ਤਰੇਤੇ ਜੁਗ ਦਾ ਰਿਗਵੇਦ ਹੈ ਅਤੇ ਜੋ ਪਰਮਾਤਮਾ ਸਾਰੇ ਭਰਪੂਰ ਹੋ ਰਿਹਾ ਹੈ ਤੇ ਦੇਵਤਿਆਂ ਵਿਚ ਸੂਰਬੀਰ ਹੈ।

ਓਹੀ "ਰਾਮ ਨਾਮੁ" ਰਾਮ ਚੰਦਰ ਅਵਤਾਰ ਹੋਇਆ ਹੈ।

## ਨਾਇ ਲਇਐ ਪਰਾਛਤ ਜਾਹਿ ॥

ਉਸ ਰਾਮ ਦੇ ਨਾਮ ਲੈਣ ਨਾਲ ਸਾਰੇ ਪਰਾਛਤ–ਪਾਪ ਦੂਰ ਹੋ ਜਾਂਦੇ ਹਨ।

ਯਥਾ–ਅਨਿਕ ਪ੍ਰਾਛਤ ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ ॥
ਪਾਵਨਾ ਤੇ ਮਹਾ ਪਾਵਨ ਕੋਟਿ ਦਾਨ ਇਸਨਾਨ ॥
[ਮਾਰੂ ਮ: ੫ ਪੰਨਾ ੧੦੧੭

ਤਥਾ–ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾਂ ਬਿਖੵਾਦੰ ॥
ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ

ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥ ੧੮ ॥

[ਸਹਸਕ੍ਰਿਤੀ ਮ: ੫ ਪੰਨਾ ੧੩੫੫

ਤਥਾ–ਰਾ ਕਹਤ ਅਘ ਸਭ ਹਰੈ ਦੂਰ ਦੇਸ ਤਜ ਜਾਇ ॥
ਮਤ ਮਕਾਰ ਕੇ ਪਟ ਮਿਲੇ ਬੀਚ ਭਸਮ ਹੋਇ ਜਾਇ ॥
ਤਥਾ–ਭਜਨ ਪ੍ਰਭੂ ਕੇ ਸਭ ਸੁਖ ਥੀਵਨ ਜੇ ਭਜ ਜਾਣੈ ਕੋਈ ॥
ਭਜਨੀ ਪਾਸੋਂ ਪਾਪ ਇਉਂ ਨੱਸਦੇ ਜਿਉਂ ਸਿੰਘ ਸਿਆਰ ਅਲੋਈ ॥
ਇਕ ਬਾਰ ਅਜਾਮਲ ਨਾਮ ਲੀਆ ਮੁਕਤ ਕੀਆ ਪ੍ਰਭ ਸੋਈ ॥
ਆਠ ਪਹਰ ਜਿਨ ਹਿਰਦੈ ਵਸ ਹੈ ਸੋ ਕਿਉਂ ਮੁਕਤ ਨ ਹੋਈ ॥

## ਨਾਨਕ ਤਉ ਮੋਖੰਤਰੁ ਪਾਹਿ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਉਸੇ ਦੇ ਨਾਮ ਨੂੰ ਜਪੇ ਤਾਂ ਮੋਖ+ਅੰਤਰੁ=ਅੰਤਰ ਭੇਦ ਤੋਂ ਮੋਖ=ਛੁਟ ਜਾਂਦਾ ਹੈ। ਅਥਵਾ :–ਰਿਦੇ ਅੰਦਰ ਮੋਖ ਨੂੰ ਪਾ ਲੈਂਦਾ ਹੈ।

## ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸਨੁ ਜਾਦਮੁ ਭਇਆ ॥

ਜੁਜ=ਜੁਜਰ ਵੇਦ ਇਸ ਤਰ੍ਹਾਂ ਕਥਨ ਕਰਦਾ ਹੈ ਕਿ ਜਿਸ ਮਹਾਰਾਜ ਜੀ ਨੇ ਆਪਣੇ ਜੋਰਿ=ਬਲ ਕਰਕੇ ਚੰਦ੍ਰਾਵਲਿ ਨਾਮੇ ਗੋਪੀ ਨੂੰ ਛਲਿਆ ਹੈ ਓਹੀ ਦੁਆਪਰ ਦਾ ਅਵਤਾਰ ਹੋਇਆ ਹੈ।

ਸ਼ੰਕਾ–ਜੁਜਰ ਵੇਦ ਵਿਚ ਅਵਤਾਰਾਂ ਦਾ ਕੋਈ ਪ੍ਰਸੰਗ ਨਹੀਂ ਲਿਖਿਆ ਹੋਇਆ। ਇਸ ਕਰ ਕੇ ਦੂਸਰਾ ਅਰਥ ਇਸ ਤਰ੍ਹਾਂ ਕਰਨਾ ਕਿ--

ਦੁਆਪਰ ਜੁਗ ਦਾ 'ਜੁਜਰ ਵੇਦ' ਹੈ ਅਤੇ ਜਿਸ ਨੇ ਆਪਣੇ ਬਲ ਕਰ ਕੇ ਚੰਦ੍ਰਾਵਲਿ ਗੋਪੀ ਨੂੰ ਛਲਿਆ ਹੈ ਓਹੀ ਦੁਆਪਰ ਦਾ ਅਵਤਾਰ ਹੋਇਆ ਹੈ।

ਪ੍ਰਸ਼ਨ--ਚੰਦ੍ਰਾਵਲਿ ਗੋਪੀ ਨੂੰ ਕਿਵੇਂ ਛਲਿਆ ਹੈ? ਉੱਤਰ--

## ਸਾਖੀ–ਚੰਦ੍ਰਾਵਲਿ ਗੋਪੀ ਦੀ

ਇਕ ਸਮੇਂ ਗੋਕਲ ਵਿਚ ਇਕ ਗੁਆਲੇ ਨੇ ਚੰਦ੍ਰਾਵਲ ਨਾਮੇ ਗੋਪੀ ਨੂੰ ਵਿਆਹ ਕੇ ਲਿਆਂਦਾ ਸੀ। ਅਜੇ ਚੰਦ੍ਰਾਵਲ ਗੋਪੀ ਨੂੰ ਥੋੜਾ ਚਿਰ ਹੀ ਉਥੇ ਰਹਿੰਦੀ ਨੂੰ ਹੋਇਆ ਸੀ ਕਿ ਉਸ ਨੂੰ ਸਾਰੀਆਂ ਗੋਪੀਆਂ ਦਾ ਹਾਲ ਮਲੂਮ ਹੋ ਗਿਆ, ਇਸ ਲਈ ਉਹਨਾਂ ਨੂੰ ਕਹਿਣ ਲੱਗੀ--'ਤੁਸੀਂ ਬੜੀਆਂ ਬਦ-ਚਲਨ ਹੋ, ਕਿਉਂਕਿ ਤੁਸੀਂ ਆਪਣੇ ਪਤੀ ਨੂੰ ਛਡ ਕੇ ਹੋਰ ਪੁਰਸ਼ਾਂ ਨਾਲ ਵਿਭਚਾਰ ਕਰਮ ਕਰਦੀਆਂ ਹੋ, ਇਸ ਨੀਚ ਕਰਮ ਤੋਂ ਤੁਹਾਨੂੰ ਸ਼ਰਮ ਨਹੀਂ ਆਉਂਦੀ?

ਇਹ ਬੁਚਨ ਗੋਪੀਆਂ ਦੀ ਹਿਕ ਵਿਚ ਤੀਰ ਵਾਂਗ ਖੁਭੇ। ਇਸ ਲਈ ਗੁਸੇ ਦੀਆਂ ਭਰੀਆਂ ਹੋਈਆਂ ਬੁੜ ਬੁੜ ਕਰਦੀਆਂ ਕ੍ਰਿਸ਼ਨ ਜੀ ਪਾਸ ਪੁਜੀਆਂ ਤੇ ਕਹਿਣ ਲਗੀਆਂ, 'ਇਸ ਗੋਕਲਪੁਰੀ

ਵਿਚ ਇਕ ਨਵੀਂ ਸਜ ਵਿਆਹੀ ਆਈ ਹੋਈ ਹੈ ਉਸ ਨੇ ਸਾਨੂੰ ਇਸ ਤਰ੍ਹਾਂ ਦੀਆਂ ਬੋਲੀਆਂ ਮਾਰੀਆਂ ਹਨ ਕਿ ਸਾਡੇ ਸੀਨੇ ਵਿਚ ਛੇਕ ਕਰ ਦਿੱਤਾ ਹੈ, ਉਹ ਤਦ ਹੀ ਮਿਲ ਸਕਦਾ ਹੈ ਜੇ ਤੁਸੀਂ ਉਸ ਦਾ ਹੰਕਾਰ ਦੂਰ ਕਰੋ।'

ਕ੍ਰਿਸਨ ਜੀ ਨੇ ਗੋਪੀਆਂ ਦੀ ਬੇਨਤੀ ਸੁਣ ਕੇ ਇਸ ਤਰ੍ਹਾਂ ਕੀਤਾ ਕਿ ਆਪਣੀ ਸ਼ਕਤੀ ਦੁਆਰਾ ਗੋਕਲ ਪੁਰੀ ਵਿਚੋਂ ਅੱਗ ਅਲੋਪ ਕਰ ਲਈ ਇਸ ਲਈ ਉਸ ਰਾਤ ਗੋਕਲ ਪੁਰੀ ਦੇ ਸਾਰੇ ਦੀਵੇ ਬੁਝ ਗਏ। ਸਿਰਫ ਇਕ ਨੰਦ ਲਾਲ ਦੇ ਘਰ ਦੀਵਾ ਜਗਦਾ ਸੀ। ਹੁਣ ਚੰਦ੍ਰਾਵਲ ਗੋਪੀ ਨੂੰ ਮੁਸ਼ਕਲ ਇਹ ਬਣੀ ਕਿ ਉਸ ਦੀ ਸੱਸ ਬੜੀ ਬੁਢੀ ਸੀ, ਵਿਚਾਰੀ ਤੁਰ ਫਿਰ ਵੀ ਨਹੀਂ ਸਕਦੀ ਸੀ। ਇਸ ਕਰ ਕੇ ਚੰਦ੍ਰਾਵਲ ਨੂੰ ਕਹਿਣ ਲਗੀ ਕਿ ਤੂੰ ਕਿਸੇ ਦੇ ਘਰੋਂ ਜਾ ਕੇ ਦੀਵਾ ਜਗਾ ਲਿਆ।

ਉਸ ਵਿਚਾਰੀ ਨੇ ਦੀਵਾ ਜਗਾਣ ਲਈ ਅਨੇਕਾਂ ਥਾਵਾਂ ਤੇ ਟੱਕਰਾਂ ਮਾਰੀਆਂ ਪਰ ਉਹਦੀ ਕੋਈ ਪੇਸ਼ ਨਾ ਗਈ। ਓੜਕ ਨੂੰ ਵਿਚਾਰੀ ਨਿਰਾਸੀ ਹੋ ਕੇ ਤੁਰੀ ਜਾਂਦੀ ਸੀ ਕਿ ਉਸ ਨੂੰ ਨੰਦ ਦੇ ਘਰ ਦੀਵਾ ਜਗਦਾ ਦਿਸਿਆ। ਦਿਲ ਵਿਚ ਖੁਸ਼ ਹੋਈ ਅਤੇ ਨੰਦ ਦੇ ਘਰ ਜਾ ਕੇ ਅਜੇ ਦੀਵਾ ਜਗਾਣ ਹੀ ਲਗੀ ਸੀ ਕਿ ਕ੍ਰਿਸ਼ਨ ਜੀ ਨੇ ਸਾਹਮਣੇ ਦਿਖਾਈ ਦੇ ਦਿਤੀ। ਬਸ ਫੇਰ ਕੀ ਸੀ, ਜਦ ਨੈਣ ਨੈਣਾਂ ਵਿਚ ਜੁੜੇ, ਅੱਖਾਂ ਵਿਚ ਖੁਮਾਰੀ ਆ ਗਈ, ਅੰਦਰੋਂ ਖਿੱਚ ਹੋਈ, ਬਸ ਉਥੇ ਹੀ ਬੁਤ ਹੋ ਗਈ। ਐਸੀ ਬੁਤ ਹੋਈ ਕਿ ਉਸ ਖੁਮਾਰੀ ਵਿਚ ਉਸ ਨੂੰ ਏਨਾਂ ਪਤਾ ਨਾ ਲਗਾ ਕਿ ਦੀਵਾ ਜਗਦਾ ਹੈ ਕਿ ਮੇਰੀ ਉਂਗਲ ਸੜਦੀ ਪਈ ਹੈ। ਇਸ ਤਰ੍ਹਾਂ ਚੰਦ੍ਰਾਵਲ ਗੋਪੀ ਨੂੰ ਛਲਿਆ ਭਾਵ ਮੋਹਿਤ ਕੀਤਾ ਹੈ। 'ਦਸਮੇਸ਼ ਪਿਤਾ ਜੀ ਨੇ ਨੇਤ੍ਰਾਂ ਦੀ ਲਗਨ ਪਰ ਪ੍ਰਮਾਣ ਕਥਨ ਕੀਤਾ ਹੈ--

"ਜਿਨ ਕੈ ਤੀਖਨ ਅਸਿ ਲਗੈ, ਲੀਜਤ ਤਿਨੈ ਬਚਾਇ॥
ਜਿਨੈ ਦ੍ਰਿਗਨ ਕੇ ਸਰ ਲਗੇ, ਤਿਨ ਕੌ ਕਛੁ ਨ ਉਪਾਇ॥੩॥"

[ਦਸਮ ਗ੍ਰੰਥ, ਚਰਿਤ੍ਰ ੪੮, ਪੰਨਾ ੮੭੧

ਅਥਵਾ :–ਜਿਸ ਨੇ ਆਪਣੇ ਜੋਰਿ=ਬਲ ਕਰਕੇ ਚੰਦ੍ਰਾਵਲਿ=ਚੰਦ੍ਰ+ਆਵਲਿ=ਚੰਦ੍ਰਮਾਂ ਦੀਆਂ ਕਿਰਨਾਂ ਦੀ ਪੰਗਤੀ ਛਲੀ ਹੈ।

ਯਥਾ–ਸਵੈਯਾ॥

ਰਾਤ ਕਰੀ ਛਠ ਮਾਸਨ ਕੀ, ਅਤਿ ਉਜਲ ਪੈ ਸੋਊ ਅਰਧ ਅੰਧੇਰੀ।
ਤਾਹੀ ਸਮੈ ਤਿਹ ਠਉਰ ਬਿਖੈ, ਕਬਿ ਸਜਾਮ ਸਭੈ ਹਰਿ ਗ੍ਵਾਰਨਿ ਘੇਰੀ।
ਨੈਨ ਕੀ ਕੋਰ ਕਟਾਛਨ ਪੇਖਤ, ਝੂਮ ਗਿਰੀ ਇਕ ਹ੍ਵੈ ਗਈ ਚੇਰੀ।
ਯੌ ਉਪਜੀ ਉਪਮਾ ਜੀਯ ਮੈ, ਸਰ ਸੇ ਮ੍ਰਿਗਨੀ ਜਿਮ ਘਾਵਤ ਹੇਰੀ।

[ਕ੍ਰਿਸ਼ਨਾ ਅਵਤਾਰ ਸਵੈਯਾ ੬੫੯

ਅਥਵਾ–ਜਿਸ ਨੇ ਆਪਣੇ ਬਲ ਕਰ ਕੇ ਚੰਦ੍ਰਵੰਸੀਆਂ ਦੀ ਪੰਗਤੀ ਛਲੀ ਅਰਥਾਤ ਸਭ ਜਾਦਵ ਵੰਸ਼ ਦਾ ਅਭਾਵ ਕੀਤਾ। ਜਾਮਾਵੰਤ ਦੀ ਪੁਤ੍ਰੀ ਜੋ ਕ੍ਰਿਸ਼ਨ ਭਗਵਾਨ ਜੀ ਨੇ ਲਿਆਂਦੀ

ਸੀ, ਉਸ ਦੀ ਕੁਖ ਵਿਚੋਂ ਸਾਂਭਾ ਨਾਮ ਪੁੱਤਰ ਜਨਮਿਆਂ। ਜਦ ਉਹ ਥੋਹੜਾ ਜਿਹਾ ਸਿਆਣਾ ਹੋਇਆ ਅਤੇ ਬਾਲਕਾਂ ਵਿਚ ਖੇਡਣ ਲਗ ਪਿਆ ਤਾਂ ਇਕ ਦਿਨ ਉਹਨਾਂ ਬਾਲਕਾਂ ਦੇ ਦਿਲ ਵਿਚ ਸਾਂਭੇ ਨੂੰ ਠੱਠਾ ਮਖੌਲ ਕਰਨ ਲਈ ਸ਼ਰਾਰਤ ਪੈਦਾ ਹੋਈ। ਇਸ ਲਈ ਉਹਨਾਂ ਨੇ ਆਪਸ ਵਿਚ ਘੁਸਰ ਮੁਸਰ ਕਰਕੇ ਸਾਂਭੇ ਦੇ ਪੇਟ ਨਾਲ ਤਸਲਾ ਬੰਨ੍ਹ ਕੇ ਔਰਤਾਂ ਵਾਲੇ ਕਪੜੇ ਪੁਆ ਕੇ ਦੁਰਬਾਸ਼ਾ ਰਿਖੀ ਪਾਸ ਲੈ ਗਏ। ਜਾ ਕੇ ਕਹਿਣ ਲਗੇ–ਹੇ ਰਿਖੀ ਜੀ! ਇਸ ਵਿਚੋਂ ਕੌਣ ਪੈਦਾ ਹੋਵੇਗਾ? ਤਦ ਰਿਖੀ ਨੇ ਕਿਹਾ ਕਿ ਮਖੌਲ ਆਪਣੇ ਵਰਗਿਆਂ ਨਾਲ ਹੁੰਦਾ ਹੈ, ਤੁਸੀਂ ਇਥੋਂ ਚਲੇ ਜਾਓ। ਪਰ ਇਹ ਤਾਂ ਸਭ ਜਾਣਦੇ ਹਨ ਕਿ ਲੜਕੇ ਕਿੰਨੇ ਸ਼ੈਤਾਨ ਹੁੰਦੇ ਹਨ ਇਸ ਲਈ ਭਾਵੇਂ ਰਿਖੀ ਜੀ ਨੇ ਉਹਨਾਂ ਪਾਸੋਂ ਛੁਟਕਾਰਾ ਪਾਉਣ ਦਾ ਬੜਾ ਯਤਨ ਕੀਤਾ ਪਰ ਸਭ ਵਿਅਰਥ, ਕਿਉਂਕਿ ਲੜਕੇ ਸਤਾਉਣੋਂ ਨਹੀਂ ਹਟਦੇ ਸਨ, ਇਸ ਲਈ ਰਿਖੀ ਜੀ ਨੂੰ ਗੁਸਾ ਆਇਆ ਅਤੇ ਕਹਿਣ ਲਗੇ–

'ਇਸ ਵਿਚੋਂ ਉਹ ਪੈਦਾ ਹੋਵੇਗਾ, ਜੋ ਤੁਹਾਡੀ ਕੁਲ ਦਾ ਨਾਸ਼ ਕਰੇਗਾ।'

ਇਹ ਬਚਨ ਸੁਣਕੇ ਉਹ ਕ੍ਰਿਸ਼ਨ ਜੀ ਪਾਸ ਗਏ ਅਤੇ ਸਾਰੀ ਗਲ ਦਸੀ ਕ੍ਰਿਸ਼ਨ ਜੀ ਸੁਣਕੇ ਕਹਿਣ ਲਗੇ–ਇਹ ਗੱਲ ਹੁਣ ਹੋ ਕੇ ਹੀ ਰਹੇਗੀ। ਉਸ ਵੇਲੇ ਉਹ ਤਸਲਾ ਰਿਤਵਾ ਕੇ ਨਦੀ ਵਿਚ ਸੁਟਵਾ ਦਿਤਾ ਤੇ ਕ੍ਰਿਸ਼ਨ ਜੀ ਸਭ ਜਾਦਵਾਂ ਨੂੰ ਨਾਲ ਲੈ ਕੇ ਵਿਭਾਸ ਛੇਤ੍ਰ ਤੇ ਭਜਨ ਸਿਮਰਨ ਕਰਨ ਲਈ ਚਲੇ ਗਏ ਪਰ ਓਥੇ ਜਾ ਕੇ ਸਭ ਯਾਦਵਾਂ ਨੇ ਜੂਆ ਖੇਡਿਆ ਅਤੇ ਸ਼ਰਾਬ ਪੀਤੀ। ਸ਼ਰਾਬੀ ਸ਼ਰਾਬ ਪੀਕੇ ਅੰਨ੍ਹਾ ਹੋ ਜਾਂਦਾ ਹੈ, ਇਸ ਲਈ ਉਸ ਦੇ ਲੋਰ ਵਿਚ ਇਤਨਾ ਗੁੱਸ਼ਾ ਆਇਆ ਕਿ ਉਹ ਆਪਸ ਵਿਚ ਲੜਨ ਲਗ ਪਏ। ਭਾਵੇਂ ਉਹਨਾਂ ਦੇ ਹਥ ਵਿਚ ਕੋਈ ਸ਼ਸਤ੍ਰ ਨਹੀਂ ਸੀ ਪਰ ਕੁੰਦਰ ਨੂੰ ਪੁਟ ਕੇ ਇਕ ਦੂਜੇ ਨੂੰ ਮਾਰ ਕੇ ਆਪਸ ਵਿਚ ਲੜ ਕੇ ਮਰ ਗਏ। ਇਸ ਤਰੀਕੇ ਨਾਲ ਚੰਦ੍ਰਵੰਸੀ ਸਭ ਛਲੇ ਗਏ।

## ਕਾਨ੍ ਕ੍ਰਿਸਨੁ ਜਾਦਮੁ ਭਇਆ॥

ਪਹਿਲੇ ਜਿਸ ਦਾ ਨਾਮ ਕਾਨ੍ ਸੀ, ਫੇਰ ਜਿਸ ਵੇਲੇ ਵਡਾ ਹੋਇਆ ਤਾਂ ਜਾਦਵਾਂ ਵਿਚ ਉਸ ਦਾ ਨਾਮ ਕ੍ਰਿਸ਼ਨ ਹੋ ਗਿਆ। ਅਥਵਾ :–ਜਾਦਮੁ=ਜਾਦਵਾਂ ਵਿਚ ਕਾਨ੍–ਪਿਆਰਾ ਕ੍ਰਿਸ਼ਨ ਹੋਇਆ।

## ਪਾਰਜਾਤੁ* ਗੋਪੀ ਲੈ ਆਇਆ

ਫੇਰ ਗੋਪੀਆਂ ਵਾਸਤੇ ਕਲਪ ਬ੍ਰਿਛ ਲੈ ਕੇ ਆਇਆ।

---

*ਇੰਦਰ ਦੇ 'ਨੰਦਨ' ਨਾਮੇ ਬਾਗ ਵਿਚ ਪੰਜ ਸਰੇਸ਼ਟ ਰੁਖਾਂ ਵਿਚੋਂ ਇਕ ਦਾ ਨਾਮ 'ਪਾਰਜਾਤ' ਹੈ। ਜਦੋਂ ਦੇਵਤਿਆਂ ਨੇ ਰਲਕੇ ਸਮੁੰਦਰ ਮਥਿਆ ਸੀ ਤਿਸ ਵੇਲੇ ਸਮੁੰਦਰ ਵਿਚੋਂ ੧੪ ਰਤਨ ਨਿਕਲੇ ਸਨ, ਉਹਨਾਂ ਵਿਚ ਇਹ 'ਪਾਰਜਾਤ' ਰੁਖ ਵੀ ਸੀ। ਇੰਦਰ ਨੇ ਲੈ ਕੇ ਆਪਣੇ ਬਾਗ ਵਿਚ ਲਗਾ ਲਿਆ ਸੀ। ਇੰਦਰ ਦੇ ਬਾਗ ਵਿਚ ਪੰਜ ਸਰੇਸ਼ਟ ਰੁਖ ਇਹ ਹਨ–

੧ ਮੰਦਾਰ, ੨ ਪਾਰਜਾਤ, ੩ ਸੰਤਾਨ, ੪ ਕਲਪ ਬ੍ਰਿਛ, ੫ ਹਰੀ ਚੰਦਨ।

ਸ਼ੰਕਾ-ਗੋਪੀਆਂ ਵਾਸਤੇ ਤਾਂ ਕੋਈ ਕਲਪ ਬ੍ਰਿਛ ਨਹੀਂ ਲਿਆਂਦਾ। ਨਾਲੇ ਗੋਪੀਆਂ ਤਾਂ ਬ੍ਰਿਜ ਵਿਖੇ ਹੀ ਰਹੀਆਂ ਹਨ ਤੇ ਇਹ ਕਲਪ ਬ੍ਰਿਛ ਦੁਆਰਕਾ ਵਿਚ ਲਿਆਂਦਾ ਹੈ। ਦੁਆਰਕਾ ਵਿਚ ਗੋਪੀਆਂ ਨਾਲ ਨਹੀਂ ਰਹੀਆਂ। ਇਸ ਤੇ ਦੂਜਾ ਅਰਥ ਕਰਨਾ-

## ਬਿੰਦ੍ਰਾਬਨ ਮਹਿ ਰੰਗੁ ਕੀਆ ॥

ਜਿਸ ਕ੍ਰਿਸ਼ਨ ਭਗਵਾਨ ਨੇ ਬਿੰਦ੍ਰਾਬਨ ਵਿਚ ਗੋਪੀਆਂ ਨਾਲ ਮਿਲ ਕੇ ਰੰਗੁ-ਅਨੰਦ ਕੀਤਾ ਹੈ। ਉਸੀ ਕ੍ਰਿਸ਼ਨ ਦੇਵ ਨੇ ਸਤਭਾਮਾ ਤੇ ਰੁਕਮਨ ਵਾਸਤੇ ਕਲਪ ਬ੍ਰਿਛ ਲਿਆਂਦਾ ਹੈ। ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ-ਕ੍ਰਿਸ਼ਨ ਜੀ ਨੇ ਰੁਕਮਨ ਵਾਸਤੇ ਕਲਪ ਬ੍ਰਿਛ ਲਿਆਂਦਾ ਹੈ ਤੇ ਭਾਗਵਤ ਦੇ ੧੦ ਸਕੰਧ ੬੦ ਧਿਆਇ ਵਿਚ ਲਿਖਿਆ ਹੈ, ਸਤਭਾਮਾ ਵਾਸਤੇ ਲਿਆਂਦਾ ਹੈ। (ਰਹੋ ਵਿਚਾਰ)

ਇਸ ਵਿਚ ਕੋਈ ਵੱਡੀ ਭੇਦ ਵਾਲੀ ਗੱਲ ਨਹੀਂ। ਜਿਸ ਵੇਲੇ ਭੂਮਾਸਰ ਦੈਂਤ ਨੂੰ ਮਾਰ ਕੇ ੧੬ ਹਜ਼ਾਰ ਇਸਤ੍ਰੀਆਂ ਕ੍ਰਿਸ਼ਨ ਜੀ ਨੇ ਵਿਆਹ ਕੇ ਲਿਆਂਦੀਆਂ ਸਨ ਉਸ ਵੇਲੇ ਸਾਰੀਆਂ ਨੂੰ ਵਖੋ ਵਖਰੇ ਘਰ ਬਣਾ ਦਿਤੇ। ਯਥਾ-

ਯੁੱਧ ਸਮੈ ਅਤਿ ਕ੍ਰੁੱਧ ਹੋਇ ਜਦੁਪਤ ਬਧ ਕੈ ਤਾਹਿ ॥
ਸੋਰਹ ਸਹੰਸਰ ਸੁੰਦਰੀ ਆਪਹਿ ਲਈ ਬਿਵਾਹਿ ॥੨੧੪੩॥
ਸੋਰਹ ਸਹੰਸ੍ਰ ਕਉ ਸੋਰਹ ਸਹੰਸ੍ਰ ਹੀ ਧਾਮ ਦੀਏ ਸੁ ਹੁਲਾਸ ਬਢੈ ਕੈ ॥
ਦੇਤ ਭਯੋ ਸਭ ਤ੍ਰੀਅਨ ਕੋ ਸੁਖ ਰੂਪ ਅਨੇਕਨ ਭਾਂਤ ਬਨੈ ਕੈ ॥
ਐਸੇ ਲਖਯੋ ਸਭਹੂੰ ਹਮਰੇ ਗ੍ਰਿਹ ਸ੍ਯਾਮ ਬਸੈ ਨ ਬਸੈ ਅਨਤੈ ਕੈ ॥
ਸੋ ਕਬਿ ਸ੍ਯਾਮ ਪੁਰਾਨਨ ਤੇ ਸੁਨ ਭੇਦੁ ਕਹਯੋ ਸਭ ਸੰਤ ਸੁਨੈ ਕੈ ॥
[ਦਸਮ ਗ੍ਰੰਥ ਪੰਨਾ ੫੨੯ ਸਵੈਯਾ ੨੧੪੫

ਉਸ ਸਮੇਂ ਨਾਰਦ ਮੁਨੀ ਜੀ ਕ੍ਰਿਸ਼ਨ ਭਗਵਾਨ ਜੀ ਦੇ ਦਰਸ਼ਨ ਕਰਨ ਵਾਸਤੇ ਆਏ ਕਲਪ ਬ੍ਰਿਛ ਦਾ ਇਕ ਫੁਲ ਦਰਸ਼ਨ ਭੇਟ ਰਖਿਆ। ਉਹ ਫੁਲ ਲੈਕੇ ਕ੍ਰਿਸ਼ਨ ਜੀ ਨੇ ਰੁਕਮਨ ਨੂੰ ਦੇ ਦਿਤਾ। ਰੁਕਮਨ ਦੇ ਹਥ ਓਹ ਫੁਲ ਫੜਿਆ ਵੇਖ ਕੇ ਸਤਭਾਮਾ ਨੇ ਕਿਹਾ ਮੈਨੂੰ ਵੀ ਇਹੋ ਜੇਹਾ ਫੁਲ ਲਿਆ ਕੇ ਦਿਓ। ਉਸ ਵੇਲੇ ਕ੍ਰਿਸ਼ਨ ਜੀ ਆਪ ਇੰਦਰ ਲੋਕ ਵਿਚ ਚਲੇ ਗਏ ਤੇ ਇਕ ਸੁੰਦਰ ਬ੍ਰਿਛ ਜਿਸ ਦਾ ਨਾਮ 'ਕਲਪ ਬ੍ਰਿਛ' ਸੀ, ਉਸ ਨੂੰ ਦੇਖ ਕੇ ਇੰਦਰ ਦੇਵਤਾ ਨੂੰ ਕਿਹਾ, ਇਹ ਬ੍ਰਿਛ ਸਾਨੂੰ ਦੇ ਦੇਹ ਪਰ ਉਸ ਨੇ ਨਾ ਦਿਤਾ ਅਤੇ ਇਸ ਤਰ੍ਹਾਂ ਕਿਹਾ ਕਿ ਏਹ ਬ੍ਰਿਛ ਮਾਤ ਲੋਕ ਵਿਚ ਨਹੀਂ ਜਾ ਸਕਦਾ। ਇਤਨੀ ਗੱਲ ਆਖਣ ਤੇ ਦੋਹਾਂ ਦਾ ਆਪਸ ਵਿਚ ਯੁਧ ਹੋ ਗਿਆ। ਆਖਰਕਾਰ ਇੰਦਰ ਹਾਰ ਗਿਆ ਤੇ ਉਸ ਵੇਲੇ ਸ੍ਰੀ ਕ੍ਰਿਸ਼ਨ ਜੀ ਓਹ ਕਲਪ ਬ੍ਰਿਛ ਲੈ ਕੇ ਰੁਕਮਨ ਦੇ ਘਰ ਆ ਗਏ।

ਯਥਾ-ਸ੍ਰੀ ਬ੍ਰਿਜਨਾਥ ਰੁਕਮਨ ਕੇ ਗ੍ਰਿਹ ਆਵਤ ਭੇ ਤਰੁ ਸੁੰਦਰ ਲੈ ਕੈ ॥
ਲਾਲ ਲਗੇ ਜਿਨ ਧਾਮਨ ਕੋ ਬ੍ਰਹਮਾ ਰਹੈ ਦੇਖਤ ਜਾਹਿ ਲੁਭੈ ਕੈ ॥੨੧੫੧॥

ਦੂਸਰਾ ਅਰਥ

ਗੋ+ਪੀ=ਪ੍ਰਿਥਵੀ ਦਾ ਪਤੀ ਜੋ ਕ੍ਰਿਸ਼ਨ ਹੈ ਉਸ ਦੇ ਪਾਸ ਜੇਹੜਾ ਭੀ ਕੋਈ ਪੁਰਸ਼ ਜੋ ਜੋ

ਸੰਕਲਪ ਲੈ ਕੇ ਆਇਆ ਹੈ ਉਸ ਨੂੰ ਮਨ ਇੱਛਤ ਫਲ ਦੇਣ ਵਾਸਤੇ ਜੋ ਪਾਰਜਾਤੁ=ਕਲਪ ਬ੍ਰਿਛ ਵਾਂਗ ਹੈ।

ਬਿੰਦ੍ਰਾਬਨ ਮਹਿ ਰੰਗੁ ਕੀਆ ॥

ਬਿੰਦ੍ਰਾਬਨ ਵਿਚ ਜਿਸ ਨੇ ਗੋਪੀਆਂ ਨਾਲ ਰੰਗੁ=ਪ੍ਰੇਮ ਕੀਤਾ ਹੈ, ਓਹੀ ਦੁਆਪਰ ਜੁਗ ਵਿਖੇ ਅਵਤਾਰ ਲੈ ਕੇ ਆਇਆ ਹੈ।

## ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥

ਕਲਜੁਗ ਵਿਚ ਅਥਰਬਣ ਵੇਦ ਪ੍ਰਗਟ ਹੋਇਆ ਹੈ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਭੀ ਕਲਜੁਗ ਵਿਚ ਹੋਇਆ ਹੈ। ਮਹਾਂ ਪੁਰਸ਼ ਆਪਣੇ ਨਾਮ ਨੂੰ ਆਪ ਪ੍ਰਸਿੱਧ ਨਹੀਂ ਕਰਦੇ, ਇਸੀ ਕਰਕੇ ਸਤਿਗੁਰਾਂ ਨੇ ਇਥੇ ਆਪਣਾ ਨਾਮ ਨਹੀਂ ਲਿਖਿਆ। ਪਿਛਲੇ ਜੁਗਾਂ ਦੇ ਅਵਤਾਰਾਂ ਦਾ ਨਾਮ ਲਿਖ ਆਏ ਹਨ।

ਮੁਸਲਮਾਨੀ ਰਾਜ ਦੀ ਬਹੁਲਤਾ ਹੋਣ ਕਰਕੇ ਖੁਦਾਈ=ਸ੍ਰਿਸ਼ਟੀ ਵਾਲੇ ਦਾ ਨਾਮ 'ਅਲਹੁ' ਹੋ ਗਿਆ ਹੈ।

## ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥

ਸਾਰਿਆਂ ਜੀਵਾਂ ਨੇ ਨੀਲੇ ਰੰਗ ਦੇ ਬਸਤ੍ਰ ਲੈ ਕੇ ਕਪੜੇ ਬਣਾ ਕੇ ਪਾਏ ਹੋਏ ਹਨ। ਤੁਰਕਾਂ ਵਿਚੋਂ ਪਠਾਣਾਂ ਨੇ ਅਮਲੁ=ਹੁਕਮ ਚਲਾਣਾ ਕੀਤਾ ਹੈ। ਉਸ ਵੇਲੇ ਚੁਗੱਤਿਆਂ ਦਾ ਰਾਜ ਸੀ। ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਕਲਗੀਧਰ ਜੀ ਮਹਾਰਾਜ ਕਲਜੁਗ ਵਿਚ ਪ੍ਰਗਟ ਨਾ ਹੁੰਦੇ ਤਾਂ ਸਭ ਜਗ੍ਹਾ ਤੁਰਕਾਂ ਦਾ ਰਾਜ ਹੀ ਹੋਣਾ ਸੀ ਅਤੇ ਅਜ ਕਲ ਦੇ ਅਨੰਦ ਵੀ ਪਰਾਪਤ ਨਹੀਂ ਹੋਣੇ ਸਨ, ਕਿਉਂਕਿ ਏਹ ਨੀਲੇ ਬਸਤ੍ਰ ਤੁਰਕਾਂ ਦਾ ਪਹਿਰਾਵਾ ਹੈ।

## ਸਾਖੀ–ਨੀਲੇ ਬਸਤ੍ਰ ਪਾੜਨ ਦੀ

ਇਕ ਸਮੇਂ ਸ੍ਰੀ ਕਲਗੀਧਰ ਜੀ ਸ਼ਿਕਾਰ ਖੇਡਦੇ ਹੋਏ ਇਕ ਢਿਲਵਾਂ ਨਾਮੀ ਨਗਰ ਵਿਖੇ ਗਏ ਜੋ ਕੋਟ ਕਪੂਰੇ ਤੋਂ ਦੋ ਮੀਲ ਹੈ। ਜਿਥੇ ਸੋਢੀ ਬੰਸ ਪ੍ਰਿਥੀਏ ਦੀ ਸੰਤਾਨ ਰਹਿੰਦੀ ਸੀ, ਉਥੇ ਕੌਲ ਜੀ ਸਰਾਧ ਕਰਵਾ ਰਹੇ ਸਨ। ਜਿਸ ਵੇਲੇ ਕੌਲ ਜੀ ਨੇ ਸਤਿਗੁਰਾਂ ਦਾ ਆਗਮਨ ਸੁਣਿਆਂ ਤਾਂ ਸਰਾਧ ਕਰਨਾ ਛਡ ਕੇ ਸਤਿਗੁਰਾਂ ਨੂੰ ਬੜੀ ਪ੍ਰੇਮ ਭਾਵਨਾ ਨਾਲ ਅਗੋਂ ਆ ਕੇ ਮਿਲੇ। ਸਤਿਗੁਰਾਂ ਨੇ ਕੌਲ ਜੀ ਨੂੰ ਆਪਣੀ ਛਾਤੀ ਨਾਲ ਲਾਇਆ, ਕੌਲ ਜੀ ਦੇ ਹਥ ਵਿਚ ਛੱਲੇ ਪਹਿਰੇ ਹੋਏ ਵੇਖ ਕੇ ਸਤਿਗੁਰਾਂ ਪੁਛਿਆ–ਆਪ ਕੀ ਕੰਮ ਕਰਦੇ ਆਏ ਹੋ? ਕੌਲ ਜੀ ਨੇ ਬੇਨਤੀ ਕੀਤੀ ਜੀ! ਸਰਾਧ ਕਰਵਾ ਰਿਹਾ ਸੀ। ਤਿਸ ਵੇਲੇ ਸਤਿਗੁਰਾਂ ਨੇ ਕੌਲ ਜੀ ਨਾਲ ਹਾਸ ਬਿਲਾਸ ਦੇ ਬਚਨ ਕੀਤੇ ਤੇ ਫਿਰ ਕੌਲ ਜੀ ਸਤਿਗੁਰਾਂ ਨੂੰ ਆਪਣੇ ਘਰ ਵਿਚ ਲੈ ਆਏ ਤੇ ਯਥਾ ਯੋਗ

ਸਵਾ ਕੀਤਾ।

ਉਸ ਵੇਲੇ ਕੌਲ ਜੀ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਹੇ ਸਚੇ ਪਾਤਿਸ਼ਾਹ ! ਆਪ ਹੁਣ ਚਿੱਟੇ ਬਸਤ੍ਰ ਪਹਿਰੋ, ਇਹ ਨੀਲੇ ਬਸਤ੍ਰ ਲਾਹ ਕੇ ਅੱਗ ਵਿਚ ਸਾੜ ਦਿਓ, ਕਿਉਂਕਿ ਇਹ ਅਪਦਾ ਦਾ ਬਾਣਾ ਹੈ। ਉਸੀ ਵੇਲੇ ਸਤਿਗੁਰਾਂ ਨੇ ਉਸ ਦਾ ਕਿਹਾ ਮੰਨ ਕੇ ਚਿਟੇ ਬਸਤ੍ਰ ਪਹਿਨ ਲੀਤੇ ਤੇ ਨੀਲੇ ਬਸਤ੍ਰ ਲਾਹ ਕੇ ਅੱਗ ਵਿਚ ਸਾੜ ਦਿਤੇ।

ਯਥਾ–ਚੌਪਈ॥

ਜੂਲਤਿ ਅੰਗੀਠਾ ਅਗਨਿ ਅਗਾਰੀ। ਨੀਲਾਂਬਰ ਲੈ ਹਾਥ ਮਝਾਰੀ।
ਲੀਰ ਪਾੜ ਕਹਿ ਤਿਸ ਤੇ ਸਤਿਗੁਰ। ਸ੍ਰੀ ਮੁਖ ਤੇ ਤੁਕ ਏਹ ਉਚਰ ਕਰਿ॥੩੯॥

ਯਥਾ–ਛੰਦ॥

ਨੀਲ ਬਸਤ੍ਰ ਲੇ ਕਪੜੇ ਫਾੜੇ, ਤੁਰਕ ਪਠਾਣੀ ਅਮਲ ਗਇਆ।
ਪਠਿ ਕਰਿ ਤਤਛਿਨ ਲੀਰ ਜੁ ਕਰ ਮਹਿ ਅਗਨਿ ਬਿਖੈ ਪਟ ਡਾਰਿ ਦਯਾ।
ਪੁਨਹਿ ਪਾੜ ਕਰਿ ਤਿਮਹੀ ਪਠਿ ਕਰਿ, ਪਾਵਕ ਪਾਵਤਿ ਛਾਰ ਕਇਆ।
ਚੀਰਤਿ ਚੀਰ ਕਰਤਿ ਲਘੁ ਲਘੁ ਕੋ, ਅਸਚਰਜ ਸਭਿ ਕੇ ਰਿਦੇ ਭਇਆ॥੪੦॥
ਸੁਨਤਿ ਬਚਨ ਅਰੁ ਕ੍ਰਿਆ ਬਿਲੋਕਤਿ, ਉਰ ਸੰਸੈ ਜੁਤਿ ਕੌਲ ਭਇਆ।
ਬਿੱਪ੍ਰ ਤੁਕ ਕੌ ਪਠ ਪਠਿ ਸ੍ਰੀ ਮੁਖ, ਪਾਰਿ ਪਾਰਿ ਪਟ ਜਾਰ ਦਇਆ।
ਸਗਲੋ ਫੂਕ ਚੁਕੇ ਨੀਲਾਂਬਰ, ਤਨਕ ਤਿਸੀ ਤੇ ਰਾਖ ਲਇਆ।
ਜਮਧਰ ਸੰਗ ਬੰਧ ਕਰਿ ਸੋਊ, ਪੰਥ ਬੇਖ ਹਿਤ ਸਭਿਨ ਛਇਆ॥੪੧॥

ਉਸੀ ਵੇਲੇ ਕੌਲ ਜੀ ਨੇ ਬੇਨਤੀ ਕੀਤੀ–

ਚੌਪਈ॥ ਕਹਤਿ ਕੌਲ ਮਮ ਉਰ ਸੰਦੇਹੂ॥ ਬਿੱਪ੍ਰ ਪਠੀ ਆਪ ਤੁਕ ਏਹੂ॥

[ਗੁਰਪ੍ਰਤਾਪ ਸੂਰਜ ਐਨ ੧ ਅੰਸੂ ੫

ਹੇ ਪ੍ਰਭੋ ! ਰਾਮਰਾਇ ਜੀ ਨੇ 'ਮਿੱਟੀ ਮੁਸਲਮਾਨ ਕੀ' ਦੀ ਥਾਂ 'ਮਿਟੀ ਬੇਈਮਾਨ' ਕਿਹਾ ਸੀ ਤਾਂ ਤਿਸ ਨੂੰ ਗੁਰਿਆਈ ਗੱਦੀ ਨਹੀਂ ਮਿਲੀ ਤੇ ਆਪ ਨੇ ਸਾਰੀ ਪੰਗਤੀ ਹੀ ਬਦਲਾ ਦਿਤੀ ਹੈ।

ਇਹ ਗੱਲ ਸੁਣ ਕੇ ਸਤਿਗੁਰਾਂ ਕਿਹਾ–ਹੇ ਕੌਲ ਜੀ ! ਅਸਾਂ ਇਹ ਪੰਗਤੀ ਐਵੇਂ ਨਹੀਂ ਬਦਲਾਈ। ਪਹਿਲੇ ਇਸ ਪੰਗਤੀ ਦਾ ਪੂਜਨ ਕੀਤਾ ਹੈ, ਸਾਰੀ ਸਰਬੰਸ ਕੁਰਬਾਨ ਕੀਤੀ ਹੈ। ਘਰ ਬਾਰ ਲੁਟਾ ਦਿਤੇ ਹਨ ਤਾਂ ਇਹ ਪੰਗਤੀ ਬਦਲਾਈ ਹੈ। ਯਥਾ–

ਹਮ ਤੋ ਇਸ ਤੁਕ ਹਿਤ ਉਲਟਾਵਨ। ਸਗਲ ਸਮਿਗ੍ਰੀ ਕੀਨਿ ਲੁਟਾਵਨ॥੪੬॥
ਚਾਰਹੁੰ ਪੂਤ ਦੀਏ ਇਸ ਕਾਜੂ। ਕੌਨ ਗਨੈ ਸਭਿ ਸਦਨ ਸਮਾਜੂ।
ਨਾਸ ਕਰਯੋ ਸਰਬੰਸ ਸਮੇਤੇ। ਅਬ ਭੀ ਨਹਿ ਉਲਟਾਵਨਿ ਦੇਤੇ॥੪੭॥

ਨਾਲੇ ਉਹ ਰਾਮਰਾਇ ਜੀ ਕੋਈ ਗੁਰੂ ਨਹੀਂ ਸਨ ਤੇ ਜੇਹੜੀ ਤੁਕ ਰਾਮਰਾਇ ਨੇ ਉਲਟਾਈ

ਹੈ, ਉਹ ਕੇਵਲ ਉਸ ਨੇ ਪਾਤਿਸ਼ਾਹ ਦੀ ਖੁਸ਼ਾਮਦ ਦੇ ਪਿਛੇ ਉਲਟਾਈ ਹੈ। ਭਾਵੇਂ ਉਸ ਨੇ ਹੇਠ ਲਿਖੀਆਂ ਕਰਾਮਾਤਾਂ ਵੀ ਪਾਤਿਸ਼ਾਹ ਨੂੰ ਦਿਖਾਈਆਂ ਪਰ ਆਪਣੀ ਪੂਜਾ ਤੇ ਵਡਿਆਈ ਵਾਸਤੇ ਹੀ ਸਭ ਕੁਝ ਕੀਤਾ। ਜਿਸ ਵੇਲੇ ਸਤਵੇਂ ਪਾਤਿਸ਼ਾਹ ਜੀ ਪਾਸ ਦਿੱਲੀ ਤੋਂ ਕੀਰਤਪੁਰ ਆ ਕੇ ਸਿਖ ਨੇ ਸਾਰੀ ਗੱਲ ਸੁਣਾਈ ਕਿ ਮਹਾਰਾਜ ਰਾਮਰਾਇ ਨੇ ਇਹ ਕਰਾਮਾਤਾਂ ਔਰੰਗਜ਼ੇਬ ਬਾਦਸ਼ਾਹ ਨੂੰ ਦਿਖਾਈਆਂ ਹਨ। ਯਥਾ—ਕਬਿੱਤ ॥

ਅਜ ਕੋ ਜਿਵਾਇ, ਬੈਠੇ ਕੂਪ ਪਰ ਜਾਇ, ਫਲ ਮੱਕੇ ਤੇ ਮੰਗਾਇ, ਹਿਤੂ ਬੇਗਮ ਬਤਾਈਐ।
ਪਦਮਨੀ ਆਨਿ, ਚੰਦ ਦੂਜੋ ਅਸਮਾਨ ਭਯੋ, ਤੋਸ਼ੇਖਾਨੇ ਥਾਨ ਕਰਿ ਗਿਣਤੀ ਸੁਣਾਈਐ।
ਕੇਹਰੀ ਅਖੇਰ ਕੋ, ਜਨਮ ਬਾਜ ਪੂਰਬ ਕੋ, ਫਲ ਦੇਵ ਰੂਖ ਕੇ*, ਚਿਕਰ ਸਜਾਮ ਤਾਈਐ†।
ਜਮੁਨਾ ਪੈ ਫਿਰੇ, ਓਰੇ ਹਰੇ, ਮਤਜ ਕਰੀ੧ ਚਰੇ, ਜਹੀ ਠਾਕ੨, ਤਾਰੇ ਦਿਨ੩,
ਧਨ ਜੀਤ ਪਾਈਐ੪ ॥ ੩੯ ॥

ਮਰੀਕੋ ਹਟਾਇ, ਛਾਉ ਛਾਈਪੈਪ, ਪ੍ਰਸੂਤਸਿਸ, ਉਜਬਕ ਢਾਹ, ਅਲਾਵਦੀਨ ਮ੍ਰਿਤੁ ਉਕਤਾ੬।
ਸੁਪਨੋ ਬਤਾਇ, ਨੌਕਾ ਜੋਰ ਕੈ, ਲੁਕਾਂਜਨ ਦੈ, ਧੇਨੁ ਕੋ ਜਿਵਾਇ, ਦਈ ਤਸਬੀ ਸੁ ਮੁਕਤਾ।
ਖਾਯੋ ਸੋ ਬਤਾਯੋ, ਖਟ ਰਿਤੁ ਫਲ ਏਕਠੈ ਕੇ, ਆਗ ਪਰ ਬਾਗ ਭਾ, ਸਮਾਧਿ ਸੰਗ ਜੁਗਤਾ੭।
ਅੱਧੂ ਦਰਯਾਈ, ਜੇਠ ਸੀਤਲ ਚਲਾਈ ਬਾਊ, ਭੂਮ ਕੋ ਉਚਾਈ੮ ਕਹਿ ਸੰਤੋਖ ਸਿੰਘ ਬਕਤਾ੯।
ਪੱਤਰੇ ਨਿਕਾਸੇ ਤਰੇ, ਸੁਜਨੀ ਤੇ ਬੈਠੇ ਪੁਨ, ਪੌਰਨ ਕੇ ਤਾਰੇ ਪਾਟ ਸਾਂਕਰ ਛੁਟਾਵਨੇ੧੦।
ਅਮਿਖ ਸੁਰਾ ਕੋ ਕਰਯੋ ਚਾਵਰ ਦੁਗਧ ਤਬ, ਪਾਲਕੀ ਚਲਾਈ ਬਿਨਾਂ ਨਰ ਦਿਖਰਾਵਨੇ।
ਕੰਚਨ ਕੇ ਕੰਕਨ ਮੰਗਾਏ ਤਾਤਕਾਲ ਢਿਗ ਨੌਰੰਗ ਕੋ ਦਿਯੋ ਹੇਤੁ ਰਸ ਕੇ ਰਖਾਵਨੇ।
ਜਗ ਬਿਸਮਾਯੋ ਦੇਖਿ ਸੁਨਿ ਕੇ ਲੁਭਾਏ ਬਹੁ ਸ਼ਾਹ ਕੇ ਸਹਿਤ ਸਭਾ ਅਚਰਜ ਪਾਵਨੇ ॥੪੧॥

ਚੌਪਈ—ਇਮ ਅਜ਼ਮਤ ਬਹੁ ਬਾਰ ਦਿਖਾਈ। ਤਊ ਤੁਰਕ ਜੇ ਬਾਦ ਉਠਾਈ।
ਕਰਤੇ ਰਹੇ ਦ੍ਵੈਸ਼ ਬਹੁ ਤੇਰੇ। ਫਸੇ ਸ਼ਰ੍ਹਾ ਮਹਿ ਮੂਢ ਬਡੇਰੇ ॥੪੨॥
ਕਰਾਮਾਤ ਕੇ ਜ਼ੋਰ ਦਬਾਏ। ਸਭਾ ਬਿਖੈ ਨਹਿ ਬੋਲਨਿ ਪਾਏ।
ਦੂਨ ਚਊਨੀ ਬਹੁ ਵਡਿਆਈ ॥ ਰਾਵਰਿ ਕੇ ਸੁਤ ਨਿਤ ਪ੍ਰਤਿ ਪਾਈ ॥੪੩॥

[ਸੂਰਜ ਪ੍ਰਤਾਪ ਰਾਸ ੯ ਅੰਸੂ ੫੭

ਪਰ ਜਦੋਂ ਤੁਕ ਉਲਟਾਈ ਜਾਣੀ ਸੁਣੀ ਤਾਂ ਸਤਵੇਂ ਪਾਤਿਸ਼ਾਹ ਜੀ ਨੇ ਕੁਝ ਕੁ ਗੁਸੇ ਨਾਲ ਕਿਹਾ—

---

* ਕਲਪ ਬ੍ਰਿਛ ਦੇ, † ਕੇਸ ਕਾਲੇ ਬਨਾ ਦਿਤੇ।

1 ਮਸਤ ਹਾਥੀ ਉਤੇ ਚੜ੍ਹੇ। 2 ਨਿੰਦਕ ਦੀ ਜ਼ਬਾਨ ਠਾਕੀ। 3 ਦਿਨੇ ਤਾਰੇ ਦਿਖਾਏ। 4 (ਚੌਪੜ) ਵਿਚੋਂ ਧਨ ਜਿਤਿਆ। 5 ਉਪਰ (ਬੱਦਲਾਂ) ਦੀ ਛਾਉਂ ਛਾਈ। 6 ਅਲਾਦੀਨ ਦੀ ਮੌਤ ਦੱਸੀ। 7 ਸਮਾਧੀ ਨਾਲ ਜੁੜ ਰਹੇ ਹਨ। 8 (ਚੌਕੀ ਜਿਤਨੀ) ਭੂਮ ਉਚੀ ਕਰ ਕੇ (ਉਪਰ ਬੈਠੇ)। 9 ਕਵੀ। 10 ਜੰਦਰੇ, ਤਖਤੇ, ਕੁੰਡੇ ਖੋਹਲੇ।

ਯਥਾ–ਇਕ ਤੋ ਬਾਰ ਬਾਰ ਕਰਿ ਅਜਮਤ। ਬਿਨਾਂ ਪ੍ਰਯੋਜਨ ਠਾਨੀ ਜਿਤ ਕਿਤ ॥ ੨੬ ॥

ਤਰਕੇਸ਼ੁਰ ਸੋਂ ਸੂਤ ਰਖੈਬੇ। ਕਰਿ ਮੁਲਾਹਜਾ, ਕੀਨਿ ਫਰੇਬੇ।
ਸ੍ਰੀ ਨਾਨਕ ਪਤਿ ਚੌਦਹਿ ਲੋਕ। ਤਿਨ ਕੋ ਆਸ਼ੈ ਬੀਚ ਸਲੋਕ ॥ ੨੭ ॥
ਸੋ ਛਿਪਾਇਕੈ ਅਨਤ ਸੁਣਾਇਓ। ਹੁਤੋ ਅਪਰ ਤਿਸ ਅਪਰ ਬੁਝਾਇਓ।
ਕਹਾਂ ਤ੍ਰਾਸ ਤੁਰਕੇਸ਼ਰ ਕੇਰਾ। ਜਿਸਕੋ ਮਾਨਿਓ ਜਾਨਿ ਬਡੇਰਾ ॥ ੨੮ ॥
[ਗੁਰ ਪ੍ਰਤਾਪ ਸੂ: ਰਾਸ ੯ ਧਿਆਇ ੬੦

ਤਥਾ–ਹਮ ਨੇ ਕਰਯੋ ਪਠਾਵਨਿ ਜਬੈ। ਨਿਰਭੈ ਕਰਯੋ ਕਹਿ ਕਰਿ ਬਿਧਿ ਸਬੈ ॥ ੧੬ ॥
ਤੇਰੋ ਕਹਿਓ ਨਿਫਲ ਨਹਿ ਹੋਇ। ਜੋ ਚਿਤ ਚਹਹਿ ਬਨਹਿ ਬਿਧਿ ਸੋਇ।
ਸ਼ਾਹੁ ਖੁਸ਼ਾਮਦ ਕਰਹੁ ਨ ਕੈਸੇ। ਹੋਇ ਯਥਾਰਥ ਬੋਲਹੁ ਤੈਸੇ ॥ ੧੭ ॥
ਮਿਟੀ ਮੁਸਲਮਾਨ ਕੀ ਜੋਇ। ਕਰਿ ਕੁਲਾਲ ਕੇ ਪ੍ਰਾਪਤਿ ਹੋਇ।
ਈਂਟ ਅਰੁ ਭਾਂਡੇ ਘਰਿ ਘਰਿ ਧਰੈ। ਪੁਨ ਚਹੁਦਿਸਿ ਪਾਵਕ ਪਰ ਜਰੈ ॥ ੧੮ ॥
ਇਸ ਮਹਿ ਅਸਮੰਜਸ ਕਯਾ ਜਾਨਾ। ਜਿਸਤੇ ਪਦ ਉਲਟਾਇ ਬਖਾਨਾ।
ਸ੍ਰੀ ਨਾਨਕ ਕੋ ਅਦਬ ਨ ਰਾਖਾ। ਤੁਰਕ ਮਾਨ ਹਿਤ ਬਿਪਰੈ ਭਾਖਾ ॥ ੧੯ ॥
ਇਕ ਤੋਂ ਇਹ ਅਸਮੰਜਸ ਕੀਨ। ਗੁਰਤਾ ਉਚਿਤ ਨਹੀਂ ਲਖਿ ਲੀਨ।
ਦੁਤੀਏ ਜਬ ਕੋ ਦਿੱਲੀ ਗਯੋ। ਬਾਰ ਬਾਰ ਅਜਮਤ ਕੋ ਦਯੋ ॥ ੨੦ ॥
ਬਿਨ ਕਾਰਜ ਕੇ ਕਰਤਿ ਰਹਿਓ ਹੈ। ਇਸ ਮਹਿ ਇਮ ਅਨੁਮਾਨ ਲਹਿਓ ਹੈ।
ਜਾਚੀ ਵਸਤੁ ਲੇਤਿ ਜਿਮ ਕੋਇ। ਨਹਿ ਆਪਣੀ ਪਹਿਚਾਨਤਿ ਸੋਇ ॥ ੨੧ ॥
ਜਿਤਨੋ ਲਾਭ ਲੀਓ ਤਿਸ ਜਾਇ। ਤਿਤੋ ਲੇਤਿ ਨਹਿ ਧੀਰ ਧਰਾਇ।
ਮੁੜ ਵਿਗ ਰਹੈ ਨ ਜਾਨੈ ਐਸੇ। ਖਰਚ ਲੇਓ ਮੈਂ ਜੈਸੇ ਕੈਸੇ ॥ ੨੨ ॥
ਤ੍ਰਿਤੀਏ ਔਰ ਸੁਨਹੁ ਤਿਸ ਬਾਤ। ਜਿਮ ਕੀਨਸ ਸਭ ਕੋ ਬਖਯਾਤ।
ਕੀਰਤਿਪੁਰ ਤੇ ਜਬ ਕੋ ਗਇਓ। ਆਇ ਨਹੀਂ ਪੁਨ ਦੇਖਤਿ ਭਇਓ ॥ ੨੬ ॥
ਮਨ ਮੇਂ ਲਖੀ ਜੋ ਹੈ ਵਿਗ ਮੇਰੇ। ਮਿਲੌਂ ਜਾਹਿ ਸੋ ਲੇਹਿ ਨ ਫੇਰੇ।
[ਗੁਰ ਪ੍ਰਤਾਪ ਸੂ: ਰਾਸ ੯ ਧਿਆਇ ੫੮

ਇਹਨਾਂ ਗੱਲਾਂ ਨੂੰ ਜਾਣ ਕੇ ਸਤਵੇਂ ਪਾਤਸ਼ਾਹ ਜੀ ਨੇ ਪੁਤ੍ਰ ਦਾ ਤਿਆਗ ਕੀਤਾ ਸੀ।

ਇਤਯਾਦਿਕ ਸੁਤ ਕੇ ਲਖਿ ਦੋਖ। ਤਜਾਗਯੋ ਸ੍ਰੀ ਹਰਿਰਾਇ ਸਰੋਖ ॥
ਦੰਡ ਬਿਸਾਲ ਨ ਤਿਸਤੇ ਪਰੇ। ਮਿਲ ਕੇ ਕਬਹੂੰ ਨ ਦਰਸ਼ਨ ਕਰੇ ॥ ੩੭ ॥
ਜਗਤ ਪਦਾਰਥ ਲਖਿ ਮਨ ਨੀਕੇ। ਜਿਸ ਤੇ ਪਰਯੋ ਗੁਰੂ ਦਿਸਿ ਫੀਕੇ।
ਤ੍ਰਿਣ ਸਮਾਨ ਪ੍ਰਿਯ ਸੁਤ ਕੋ ਤਜਾਗਾ। ਫੇਰਯੋ ਸਬਦਨ ਆਛੋ ਲਾਗਾ ॥ ੪੧ ॥

ਹੇ ਕੌਲ ਜੀ! ਅਸੀਂ ਰਾਮਰਾਇ ਵਾਂਗੂੰ ਕਿਸੇ ਖੁਸ਼ਾਮਦ ਵਿਚ ਪੰਗਤੀ ਨਹੀਂ ਬਦਲਾਈ ਅਸੀਂ ਤਾਂ ਤੁਰਕਾਂ ਦੇ ਭਵਿੱਖਤ ਨੂੰ ਕਥਨ ਕੀਤਾ ਹੈ। ਇਹ ਗੱਲ ਸੁਣ ਕੇ ਕੌਲ ਦਾਸ ਚਰਨੀ ਪੈ ਗਿਆ।

(ਜੇਕਰ ਇਹ ਸਾਰਾ ਪ੍ਰਸੰਗ ਚੰਗੀ ਤਰ੍ਹਾਂ ਦੇਖਣਾ ਹੋਵੇ ਤਾਂ ਸੂਰਜ ਪ੍ਰਤਾਪ ਦੇ ਪ੍ਰਿਥਮ ਐਨ ਅੰਸੂ ੫ ਵਿਚ ਦੇਖੋ।)

## ਚਾਰੇ ਵੇਦ ਹੋਏ ਸਚਿਆਰ ॥

ਚਾਰੇ ਵੇਦ ਆਪੋ ਆਪਣੀ ਗੱਲ ਕਹਿ ਕੇ ਸਚਿਆਰ=ਸਚੇ ਹੋ ਰਹੇ ਹਨ।

## ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥

ਜੋ ਪੁਰਸ਼ ਵੇਦਾਂ ਨੂੰ ਪੜ੍ਹ ਕੇ ਪਰਮੇਸ਼ਰ ਨਾਮ ਸਿਮਰਨ ਦਾ ਗੁਣਹਿ=ਵਿਚਾਰ ਕਰਦੇ ਹਨ, ਤਿਨ੍ਹਾਂ ਨੂੰ ਚਾਰ=ਸੁੰਦਰ ਆਤਮ ਵਿਚਾਰ ਪ੍ਰਾਪਤ ਹੁੰਦਾ ਹੈ।

## ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥੨॥

ਭਾਉ ਭਗਤਿ=ਪ੍ਰੇਮਾ ਭਗਤੀ ਕਰ ਕੇ ਆਪਣੇ ਆਪ ਨੂੰ ਨੀਚ=ਨੀਵਾਂ ਸਦਾਵੇ।

ਤਥਾ–ਤੁਲਸੀ ਯਾ ਸੰਸਾਰ ਮੇਂ ਤੀਨ ਵਸਤੂ ਹੈ ਸਾਰ।
ਮਿਠਾ ਬੋਲਣ, ਨਿਵ ਚਲਣ, ਕਰਨਾ ਪਰਉਪਕਾਰ।

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਤਾਂ ਉਹ ਮੋਖ=ਅੰਤਰੇ ਭੇਦ ਤੋਂ ਮੋਖ=ਛੁਟਣਾ ਪਾਂਵਦਾ ਹੈ। ਅਥਵਾ :–ਰਿਦੇ ਅੰਦਰ ਹੀ ਮੋਖ ਨੂੰ ਪਾ ਲੈਂਦਾ ਹੈ ॥ ੨ ॥

## ਪਉੜੀ ॥

## ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥

ਮੈਂ ਆਪਣੇ ਸਤਿਗੁਰਾਂ ਦੇ ਵਿਟਹੁ=ਉਪਰੋਂ ਬਲਿਹਾਰ=ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਸਤਿਗੁਰਾਂ ਨਾਲ ਮਿਲ ਕੇ ਮੈਂ ਖਸਮੁ=ਪਰਮੇਸ਼ਰ ਨੂੰ ਸਮਾਲਿਆ=ਯਾਦ ਕੀਤਾ ਹੈ।

## ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥

ਜਿਨ੍ਹਾਂ ਗੁਰਾਂ ਨੇ ਉਪਦੇਸ਼ ਦੇ ਕੇ ਬੁਧੀ ਰੂਪੀ ਨੇਤ੍ਰਾਂ ਵਿਚ ਗਿਆਨ ਰੂਪੀ ਅੰਜਨੁ=ਸੁਰਮਾ ਪਾ ਦਿਤਾ ਹੈ ਅਤੇ ਜਿਨ੍ਹਾਂ ਦੀ ਬਰਕਤ ਕਰ ਕੇ ਮੈਂ ਇਨ੍ਹਾਂ ਨੇਤ੍ਰਾਂ ਨਾਲ ਸਾਰੇ ਜਗਤ ਨੂੰ ਬ੍ਰਹਮ ਰੂਪ ਕਰ ਕੇ ਨਿਹਾਲਿਆ=ਦੇਖਿਆ ਹੈ।

## ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥

ਜੇਹੜੇ ਪੁਰਸ਼ ਖਸਮੁ=ਅਕਾਲ ਪੁਰਖ ਨੂੰ ਅਥਵਾ ਗੁਰਾਂ ਨੂੰ ਛਡ ਕੇ ਦੂਜੈ=ਦੇਵੀ ਦੇਵਤਿਆਂ ਦੀ ਪੂਜਾ ਵਿਚ ਲਗੇ ਹਨ ਉਹ ਜੀਵ ਰੂਪ ਵਣਜਾਰੇ ਸੰਸਾਰ ਸਮੁੰਦ੍ਰ ਵਿਚ ਡੁਬ ਗਏ ਹਨ।

## ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥

ਸਤਿਗੁਰ ਦੇਵ ਜੀ ਇਕ ਸਚੇ ਜਹਾਜ਼ ਹਨ ਅਥਵਾ ਸਤਿਗੁਰਾਂ ਪਾਸ ਨਾਮ ਗਿਆਨ ਰੂਪੀ ਜਹਾਜ਼ ਹੈ ਪਰ ਇਸ ਗੱਲ ਨੂੰ ਕਿਸੇ ਵਿਰਲੇ ਨੇ ਹੀ ਵਿਚਾਰਨਾ ਕੀਤਾ ਹੈ।

## ਕਰਿ ਕਿਰਪਾ ਪਾਰਿ ਉਤਾਰਿਆ ॥੧੩॥

ਜਿਸ ਨੇ ਇਸ ਗੱਲ ਨੂੰ ਵਿਚਾਰਿਆ ਹੈ ਤੇ ਗੁਰੂ ਦੀ ਸ਼ਰਨ ਲੈ ਲਈ ਹੈ ਉਸ ਨੂੰ ਗੁਰਾਂ ਨੇ ਕ੍ਰਿਪਾ ਕਰ ਕੇ ਸੰਸਾਰ ਸਮੁੰਦਰ ਤੋਂ ਪਾਰ ਕਰ ਦਿਤਾ ਹੈ ॥ ੧੩॥

ਏਸੇ ਪਉੜੀ ਦਾ ਭਾਵ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਵਡਹੰਸ ਦੀ ਵਾਰ ਦੀ ਪੰਜਵੀਂ ਪਉੜੀ ਵਿਚ ਕਥਨ ਕੀਤਾ ਹੈ-

ਤਿਸੁ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥
ਤਿਸੁ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ ॥
ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥
ਤਿਸੁ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ ॥
ਨਾਨਕੁ ਗੁਰ ਵਿਟਹੁ ਵਾਰਿਆ ਜਿਨਿ ਹਰਿ ਨਾਮੁ ਦੀਆ ਮੇਰੇ ਮਨ ਕੀ ਆਸ ਪੁਰਾਈ ॥ ੫ ॥ [ਵਡਹੰਸ ਵਾਰ, ਪੰਨਾ ਪ੫੮

ਤਥਾ-ਜਿਨਿ ਜਗਜੀਵਨੁ ਉਪਦੇਸਿਆ ਤਿਸੁ ਗੁਰ ਕਉ ਹਉ ਸਦਾ ਘੁਮਾਇਆ ॥
ਤਿਸੁ ਗੁਰ ਕਉ ਹਉ ਖੰਨੀਐ ਜਿਨਿ ਮਧੁਸੂਦਨੁ ਹਰਿ ਨਾਮੁ ਸੁਣਾਇਆ ॥
ਤਿਸੁ ਗੁਰ ਕਉ ਹਉ ਵਾਰਣੈ ਜਿਨਿ ਹਉਮੈ ਬਿਖੁ ਸਭੁ ਰੋਗੁ ਗਵਾਇਆ ॥
ਤਿਸੁ ਸਤਿਗੁਰ ਕਉ ਵਡਪੁੰਨੁ ਹੈ ਜਿਨਿ ਅਵਗੁਣ ਕਟਿ ਗੁਣੀ ਸਮਝਾਇਆ ॥
ਸੋ ਸਤਿਗੁਰੁ ਤਿਨ ਕਉ ਭੇਟਿਆ ਜਿਨ ਕੈ ਮੁਖਿ ਮਸਤਕਿ ਭਾਗੁ ਲਿਖਿ ਪਾਇਆ ॥ ੭ ॥ [ਵਡਹੰਸ ਵਾਰ ਪੰਨਾ ਪ੫੮

## ਸਲੋਕੁ ਮਃ ੧

ਉਥਾਨਕਾ-ਸਤਿਗੁਰਾਂ ਪਾਸ ਸਿੱਖਾਂ ਨੇ ਬੇਨਤੀ ਕੀਤੀ-ਹੇ ਪ੍ਰਭੂ ! ਜਿਹੜਾ ਪੁਰਸ਼ ਪਖੰਡੀ ਹੈ ਅੰਦਰੋਂ ਹੋਰ ਤੇ ਬਾਹਰੋਂ ਹੋਰ ਹੈ, ਉਹ ਤਰਦਾ ਹੈ ਜਾਂ ਨਹੀਂ ?

ਉੱਤਰ-ਪਖੰਡੀ ਦਾ ਕਦੇ ਉਧਾਰ ਨਹੀਂ ਹੋ ਸਕਦਾ।

## ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥

ਦ੍ਰਿਸ਼ਟਾਂਤ-ਜਿਵੇਂ ਸਿੰਮਲ ਦਾ ਰੁਖੁ=ਬ੍ਰਿਛ ਸਰਾਇਰਾ=ਸਿਧਾ* ਤੇ ਅਤਿ ਦੀਰਘ=ਬੜਾ ਲੰਬਾ ਅਤੇ ਮੁਚੁ=ਵਡੇ ਵਿਸਤਾਰ ਵਾਲਾ ਹੁੰਦਾ ਹੈ।

---

* ਸੰਪ੍ਰਦਾਈ ਅਰਥ 'ਸਰਾਇਰਾ' ਦਾ 'ਸਿਧਾ' ਹੈ ਤੇ ਕੋਸ਼ਦੇ ਅਨੁਸਾਰ ਐਸੇ ਹੈ-ਸਰ+ਆਇਰਾ= ਤੀਰ ਵਰਗਾ। ਅਥਵਾ :-ਸਰਾਇ+ਰਾ=ਸਰਾਂ ਵਰਗਾ ਫੈਲਾਉਦਾਰ ਜਿਥੇ ਸੁਖ ਦੀ ਆਸ਼ਾ ਕਰ ਕੇ ਮੁਸਾਫਰ ਲੋਕ ਆਉਂਦੇ ਹਨ।

ਅਥਵਾ–ਨੈਨੀਤਾਲ ਆਦਿ ਪਹਾੜਾਂ ਵਿਚ ਇਕ ਬਹੁਤ ਹੀ ਉਚਾ ਬ੍ਰਿਛ ਹੁੰਦਾ ਹੈ ਜਿਸ ਦਾ ਨਾਮ 'ਸਰਾਇ' ਹੈ ਉਸ ਦਾ ਦੂਜਾ ਨਾਮ 'ਗੁਲਰ' ਭੀ ਹੈ, ਉਸ ਸਰਾਇ+ਰਾ=ਸਰਾਇ ਨਾਮੇ ਬ੍ਰਿਛ ਵਰਗਾ ਉਚਾ ਸਿੰਮਲ ਦਾ ਬ੍ਰਿਛ ਹੈ ਪਰ ਇਥੇ ਇਕ ਅੰਗੀ ਦ੍ਰਿਸ਼ਟਾਂਤ ਲੈਣਾ, ਕਿਉਂਕਿ ਸਿੰਮਲ ਦਾ ਬ੍ਰਿਛ ਗੁਲਰ ਵਰਗਾ ਉਚਾ ਤਾਂ ਹੈ ਪਰੰਤੂ ਉਸ ਵਰਗੇ ਗੁਣ ਨਹੀਂ ਹਨ।

## ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥

ਪਰ ਉਸ ਬ੍ਰਿਛ ਉਤੇ ਓਇ=ਉਹ* ਜੇਹੜੇ ਤੋਤੇ ਫਲ ਖਾਣ ਦੀ ਆਸ਼ਾ ਧਾਰ ਕੇ ਆਉਂਦੇ ਹਨ, ਉਹ ਨਿਰਾਸ ਹੋ ਕੇ ਚਲੇ ਜਾਂਦੇ ਹਨ।

ਪ੍ਰਸ਼ਨ–ਕਿਤੁ=ਕਿਸ ਵਾਸਤੇ ਉਹ ਨਿਰਾਸ ਹੋ ਕੇ ਚਲੇ ਜਾਂਦੇ ਹਨ? ਕੀ ਉਹਨਾਂ ਨੂੰ ਫਲ ਨਹੀਂ ਲਗਦੇ, ਯਾ ਫੁਲ ਨਹੀਂ ਲਗਦੇ ਯਾ ਪੱਤੇ ਨਹੀਂ ਲਗਦੇ?

ਉੱਤਰ–ਫਲ ਭੀ ਲਗਦੇ ਹਨ, ਫੁਲ ਭੀ ਲਗਦੇ ਹਨ ਤੇ ਪੱਤੇ ਭੀ ਲਗਦੇ ਹਨ।

ਪ੍ਰਸ਼ਨ–ਫੇਰ ਉਸ ਨਿਰਾਸ ਕਿਉਂ ਜਾਂਦੇ ਹਨ? ਉੱਤਰ–

## ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥

ਉਸ ਬ੍ਰਿਛ ਦੇ ਫਲ ਫਿਕੇ ਹਨ, ਫੁਲ ਵੀ ਬਕਬਕੇ=ਬੇ-ਸੁਆਦੇ ਹਨ ਅਤੇ ਉਸ ਦੇ ਪੱਤੇ ਵੀ ਕਿਸੇ ਕੰਮ ਨਹੀਂ ਆਉਂਦੇ। ਜਦ ਤੋਤਾ ਉਹਨਾਂ ਫਲਾਂ ਵਿਚ ਚੁੰਝ ਮਾਰਦਾ ਹੈ ਤਾਂ ਵਿਚ ਹੀ ਫਸ ਜਾਂਦੀ ਹੈ ਬੜੀ ਮੁਸ਼ਕਲ ਨਾਲ ਬਾਹਰ ਨਿਕਲਦੀ ਹੈ।

ਯਥਾ–ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ ॥

'ਸੇ ਫਲ ਕੰਮਿ ਨ ਆਵਨੀ' ਤੇ ਗੁਣ ਮੈ ਤਨਿ ਹੰਨਿ ॥੪॥ [ਸੂਹੀ ਮ: ੧ ਪੰਨਾ ੭੨੯

## ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਮਿਠਾਸ ਤੋਂ ਬਿਨਾਂ ਹੋਣ ਕਰ ਕੇ ਉਸ ਦਾ ਉਚਾਪਨ, ਵੱਡਾਪਨ ਤੇ ਸੋਹਣਾ ਦਿਖਾਵਾ ਨਿਕੰਮਾ ਹੈ। ਉਸ ਨਾਲੋਂ ਨੀਵੀਂ ਜੋ ਬੇਰ ਹੈ ਉਹ ਚੰਗੀ ਹੈ, ਕਿਉਂਕਿ ਉਸ ਵਿਚ ਤਿੰਨ ਗੁਣ ਹਨ। ਇਕ ਤਾਂ ਉਸ ਦੇ ਗੁਣ=ਬੇਰ ਮਿੱਠੇ ਹਨ। ਦੂਜਾ–ਉਸ ਦੀ ਛਾਂ ਸਭ ਤੋਂ ਚੰਗਿਆਈਆ=ਚੰਗੀ ਹੈ।

ਤੀਜਾ–ਉਸ ਦੀ ਤਤੁ=ਲੱਕੜ ਹੱਛੀ ਹੈ। ਹੁਣ ਦਾ ਦ੍ਰਿਸ਼ਟਾਂਤ ਸੁਣੋ।

---

* ਓਇ ਤੋਂ ਭਾਵ ਪੰਛੀ ਹੈ ਪਰ ਇਥੇ ਵਿਸ਼ੇਸ਼ ਪੰਛੀ ਤੋਤਾ ਸਮਝਣਾ। ਜੈਸਾ ਕਿ ਭਾਈ ਗੁਰਦਾਸ ਜੀ ਨੇ ਲਿਖਿਆ ਹੈ–

**ਫੁਲ ਰਤੇ ਫਲ ਬਕਬਕੇ ਹੁਇ ਅਫਲ ਫਲੰਦਾ ॥ ਸਾਵਾ ਤੋਤਾ ਚਹੁਚੁਹਾ ਤਿਸ ਦੇਖ ਭੁਲੰਦਾ ॥**

ਦੂਸਰਾ ਅਰਥ

'ਸਿੰਮਲ ਰੁਖੁ ਸਰਾਇਰਾ'

ਬਚਨਾਂ ਕਰਕੇ ਸਿੱਧਾ ਪ੍ਰਤੀਤ ਹੁੰਦਾ ਹੈ ਅਥਵਾ :-ਸਿੱਧੀਆਂ ਪੱਗਾਂ ਬੰਨ੍ਹਦਾ ਹੈ, ਸਿਧੇ ਚੋਲੇ ਪਹਿਰਦਾ ਹੈ।

'ਅਤਿ ਦੀਰਘ'

ਜਸ ਪ੍ਰਤਾਪ ਬਹੁਤ ਬਣਿਆਂ ਹੋਇਆ ਹੈ।

'ਅਤਿ ਮੁਚੁ ॥'

ਚੇਲੇ ਪਰ ਚੇਲਾ ਭਾਵ ਚੇਲੇ ਚਾਟੜੇ ਬਹੁਤ ਸਾਰੇ ਹਨ। ਐਹੋ ਜਿਹੇ ਪ੍ਰਤਾਪੀ ਸੰਤਾਂ ਪਾਸ-

'ਓਇ ਜਿ ਆਵਹਿ ਆਸ ਕਰਿ'

ਓਹ ਜਗਿਆਸੂ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਸਤੇ ਜਦ ਆਸਾਂ ਧਾਰ ਕੇ ਆਉਂਦੇ ਹਨ।

'ਜਾਹਿ ਨਿਰਾਸੇ ਕਿਤੁ ॥'

ਤਾਂ ਨਿਰਾਸ ਹੋ ਕੇ ਚਲੇ ਜਾਂਦੇ ਹਨ।

ਪ੍ਰਸ਼ਨ-ਨਿਰਾਸ ਹੋ ਕੇ ਕਿਤੁ=ਕਿਸ ਵਾਸਤੇ ਜਾਂਦੇ ਹਨ? ਉੱਤਰ-

'ਫਲ ਫਿਕੇ'

ਬ੍ਰਹਮ ਗਿਆਨ ਦੀਆਂ ਗੱਲਾਂ ਦਿਖਾਵੇ ਮਾਤ੍ਰ ਕਰਦੇ ਹਨ।

ਯਥਾ-ਜਗੁ ਕਊਆ ਮੁਖਿ ਚੁੰਚ ਗਿਆਨੁ ॥
ਅੰਤਰਿ ਲੋਭੁ ਝੂਠੁ ਅਭਿਮਾਨੁ ॥

[ਬਿਲਾਵਲ ਮਹਲਾ ੩, ਪੰਨਾ ੮੩੨

'ਫੁਲ ਬਕ ਬਕੇ'

ਕਰਮ ਕਰਦੇ ਹਨ ਪਰੰਤੂ ਸ਼ਕਾਮ ਕਰਮ ਕਰਦੇ ਹਨ।

'ਕੰਮਿ ਨ ਆਵਹਿ ਪਤ ॥'

ਉਹਨਾਂ ਦੀ ਪਤ=ਪ੍ਰਤਿਸ਼ਟਾ ਜਿਹੜੀ ਲੋਕਾਂ ਵਿਚ ਹੋ ਰਹੀ ਹੈ, ਓਹ ਭੀ ਕਿਸੇ ਕੰਮ ਨਹੀਂ ਆਉਂਦੀ।

'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥'

ਉਹਨਾਂ ਪਖੰਡੀਆਂ ਨਾਲੋਂ ਅੰਤ੍ਰੀਵ ਗੁਣ ਧਾਰਨ ਕਰਨ ਵਾਲਿਆਂ ਦੀ ਵਿਸ਼ੇਸ਼ਤਾ ਦੱਸਦੇ ਹਨ-

'ਮਿਠਤੁ'-ਮਿੱਠੇ ਮਿੱਠੇ ਤੇ ਸੱਚ ਸੱਚ ਬਚਨ ਬੋਲਣ ਵਾਲੇ।

'ਨੀਵੀ'-ਸਭ ਅਗੇ ਨਿੰਮ੍ਰਤਾ ਗੁਣ ਧਾਰਨ ਵਾਲੇ।

'ਗੁਣ'-ਸਤ ਸੰਤੋਖ ਧੀਰਜ ਧਰਮ ਵਿਚਾਰ ਆਦਿ ਗੁਣ ਗ੍ਰਹਿਨ ਕਰਨ ਵਾਲੇ।

'ਚੰਗਿਆਈਆ'-ਪਰਉਪਕਾਰ ਕਰਨ ਵਾਲੇ।

'ਤਤੁ'-ਤਤ ਮਿਥਿਆ ਦਾ ਵਵੇਚਨ ਕਰਨ ਵਾਲੇ ਸਭ ਤੋਂ ਸਰੇਸ਼ਟ ਹਨ।

## ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥

ਸਭ ਕੋਈ ਆਪਣੇ ਅਗੇ ਲੋਕਾਂ ਨੂੰ ਨਿਵਾਇਆ ਚਾਹੁੰਦਾ ਹੈ। ਪ੍ਰਾਏ ਅਗੇ ਕੋਈ ਨਿਵਾਇਆ ਨਹੀਂ ਚਾਹੁੰਦਾ।

ਅਥਵਾ :-ਸਭ ਕੋਈ ਆਪਣੇ ਵਾਸਤੇ ਨਿੰਵਦਾ ਹੈ ਪਰ ਦੂਸਰੇ ਨੂੰ ਕੋਈ ਨਹੀਂ ਨਿੰਵਦਾ, ਕਿਉਂਕਿ ਦਿਲ ਵਿਚ ਖਿਆਲ ਹੁੰਦਾ ਹੈ ਕਿ ਅਜ ਮੈਂ ਮੱਥਾ ਟੇਕਾਂਗਾ ਕਲ ਨੂੰ ਇਹ ਭੀ ਟੇਕੇਗਾ ਪਰ ਨੀਵਾਂ ਬਣਨਾ ਸਭ ਤੋਂ ਚੰਗਾ ਹੈ, ਕਿਉਂਕਿ ਇਸ ਨਿਵਣੇ ਵਿਚ ਨੀਚਾਪਨ ਨਹੀਂ ਸਗੋਂ ਇਸ ਵਿਚ ਗੌਰਵਤਾ ਹੈ। ਜਿਵੇਂ ਪ੍ਰਤੱਖ ਕੋਈ ਸ਼ੈਅ-

## ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥

ਤੱਕੜੀ ਵਿਚ ਧਰ ਕੇ ਅਥਵਾ :-ਤਾਰਾਜੂ=ਤਕੜੀ ਨੂੰ ਹੱਥ ਵਿਚ ਧਰਿ-ਫੜਕੇ ਤੋਲੀਏ ਤਾਂ ਜੇਹੜਾ ਛਾਬਾ ਨਿਊਂਦਾ ਹੈ ਅਰਥਾਤ ਹੇਠਾਂ ਹੁੰਦਾ ਹੈ ਓਹੀ ਗਉਰਾ=ਭਾਰੀ ਹੁੰਦਾ ਹੈ।

ਯਥਾ-ਅੰਮ੍ਰਿਤਸਰ ਬੈਕੁੰਠ ਕੋ ਤੋਲਿਓ ਹਰ ਹਰਦਾਸ ।
ਗਉਰਾ ਸੋ ਧਰਤੀ ਰਹਿਓ ਹਉਰਾ ਚੜ੍ਹਿਓ ਅਕਾਸ਼।

ਨਿਵਣ ਵਿਚ ਵੀ ਵਿਚਾਰ ਹੈ, ਇਕ ਨਿਵਣਾ ਦੁਖ ਰੂਪ ਹੈ, ਇਕ ਨਿਵਣਾ ਸੁਖ ਰੂਪ ਹੈ। ਯਥਾ-ਨਿਵਣ ਨੀਚ ਕੀ ਅਤਿ ਦੁਖਦਾਈ ॥ ਜਿਉ ਅੰਕਸ* ਧਨ† ਉਰਗ() ਬਿਲਾਈ[] ॥
[ਤੁਲਸੀ ਰਮੈਣ]

ਇਹ ਨਿਵਣਾ ਦੁਖ ਰੂਪ ਹੈ।

ਏਸੇ ਤਰ੍ਹਾਂ-ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥
[ਸੁਖਮਨੀ ਪੰਨਾ ੨੬੬]

ਪਰੰਤੂ ਹਿਰਦੇ ਅੰਦਰ ਔਗੁਣ ਰਖ ਕੇ ਜੋ ਨਿਊਣਾ ਹੈ ਉਹ ਨਿਊਣਾ ਕਿਸੇ ਕੰਮ ਨਹੀਂ।

## ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥

ਅਪਰਾਧੀ-ਗੁਨਾਹਾਂ ਵਾਲਾ, ਦੋਖੀ ਪੁਰਸ਼ ਦੂਣਾ ਨਿਊਂਦਾ ਹੈ ਜੋ ਮਿਰਗਾਹਿ=ਹਰਨ ਆਦਿਕਾਂ ਦੇ ਹੰਤਾ=ਮਾਰਨ ਵਾਲਾ ਹੈ, ਕਿਉਂਕਿ ਹਰਨ ਨੂੰ ਮਾਰਨ ਵਾਲਾ ਹੇੜੀ ਨਿਉਂਕੇ ਸਿਸ਼ਤ ਲੈਂਦਾ ਹੈ।

## ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥ ੧ ॥

ਇਸ ਤਰ੍ਹਾਂ ਸਿਰ ਨਿਵਾਣੇ ਤੇ ਕੀ ਲਾਭ ਹੁੰਦਾ ਹੈ ਜਾਂ ਇਸ ਦਾ ਦਿਲ ਕੁਸੁਧੇ-ਅਪਵਿੱਤ੍ਰ-ਤਾਈਆਂ ਵਿਚ ਰੁਝਾ ਰਹਿੰਦਾ ਹੈ। ਜੇਕਰ ਦਿਲ ਨੂੰ ਸਾਫ ਕਰ ਕੇ ਗੁਰਾਂ ਅਗੇ ਸਿਰ ਨਿਵਾਏ ਤਾਂ

---

*ਕੁੰਡਾ, †ਧਨੁਖ, ()ਸੱਪ, []ਬਿੱਲੀ।

ਜਮਾਂ ਦੀ ਸੱਟ ਤੋਂ ਬਚ ਜਾਂਦਾ ਹੈ। ਯਥਾ–

ਸੀਸ ਨਿਵਾਇਆਂ ਗਿਰ ਪਰਤ ਬਹੁ ਪਾਪਨ ਕੀ ਪੋਟ।
ਤਾਂਤੇ ਸੀਸ ਨਿਵਾਇਐ ਲਗੈ ਨ ਜਮ ਕੀ ਚੋਟ।

## ਮਃ ੧ ॥ ਪੜਿ ਪੁਸਤਕ ਸੰਧਿਆ ਬਾਦੰ ॥

ਪਖੰਡ ਪੂਰਬਕ ਚਾਹੇ ਪੁਸਤਕਾਂ ਨੂੰ ਪੜ੍ਹ ਲਵੇ, ਚਾਹੇ ਤ੍ਰਿਕਾਲ ਸੰਧਿਆ ਵੀ ਕਰ ਲਵੇ, ਇਹ ਸਭ ਬਾਦੰ=ਵਿਅਰਥ ਹਨ।

## ਸਿਲ ਪੂਜਸਿ ਬਗੁਲ ਸਮਾਧੰ ॥

(ੳ) ਭਾਵੇਂ ਸਿਲ=ਠਾਕੁਰ ਦੀ ਮੂਰਤੀ ਨੂੰ ਪੂਜ ਕੇ ਬਗਲੇ ਵਤ ਸਮਾਧੀ ਲਗਾ ਲਵੇ।

(ਅ) ਚਾਹੇ ਸਿਲਾ ਨੂੰ ਪੂਜ ਕੇ ਆਪਣੀ ਬਗੁਲ–ਕਿਨਾਰੇ ਪਰ ਸਮਾਧੀ ਲਗਾ ਲਵੇ।

(ੲ) ਸਿਲਾ ਨੂੰ ਪੂਜ ਕੇ ਆਪਣੀ ਬਗਲ ਵਿਚ ਲੈ ਕੇ ਚਾਹੇ ਸਮਾਧੀ ਲਗਾ ਲਵੇ ਇਹ ਪਖੰਡ ਵਾਲੇ ਕਰਮ ਸਭ ਵਿਅਰਥ ਹਨ।

## ਮੁਖਿ ਝੂਠੁ ਬਿਭੂਖਨ ਸਾਰੰ ॥

ਮੁਖ ਤੋਂ ਐਸਾ ਝੂਠ ਬੋਲਣਾ ਜੋ ਸਾਰੰ=ਸੋਨੇ ਦੇ ਬਿਭੂਖਣ=ਗਹਿਣੇ ਵਾਂਗ ਸੱਚਾ ਕਰ ਵਿਖਾਉਣਾ।

## ਸਾਖੀ–ਰਾਜੇ ਦੀ

ਇਕ ਰਾਜਾ ਸੀ, ਉਸ ਨੇ ਇਕ ਦਿਨ ਆਪਣੇ ਮੰਤ੍ਰੀਆਂ ਨੂੰ ਪੁਛਿਆ ਕਿ ਮੇਰੇ ਹਥ ਦੀਆਂ ਤਲੀਆਂ ਤੇ ਰੋਮ ਕਿਉਂ ਨਹੀਂ ਹੁੰਦੇ ?

ਮੰਤ੍ਰੀਆਂ ਨੇ ਕਿਹਾ–ਹੇ ਰਾਜਨ ! ਆਪ ਹਮੇਸ਼ਾਂ ਦਾਨ ਕਰਦੇ ਰਹਿੰਦੇ ਹੋ ਇਸ ਕਰ ਕੇ ਆਪ ਦੀਆਂ ਤਲੀਆਂ ਤੇ ਰੋਮ ਨਹੀਂ ਹੁੰਦੇ। ਰਾਜੇ ਨੇ ਕਿਹਾ ਫੇਰ ਤੁਹਾਡੀਆਂ ਤਲੀਆਂ ਤੇ ਰੋਮ ਕਿਉਂ ਨਹੀਂ ? ਤਾਂ ਮੰਤ੍ਰੀਆਂ ਨੇ ਕਿਹਾ ਅਸੀਂ ਆਪ ਪਾਸੋਂ ਪਦਾਰਥ ਲੈਂਦੇ ਰਹਿੰਦੇ ਹਾਂ ਇਸ ਵਾਸਤੇ ਸਾਡੀਆਂ ਹੱਥ ਦੀਆਂ ਤਲੀਆਂ ਪਰ ਰੋਮ ਨਹੀਂ ਹਨ। ਰਾਜਾ ਇਹ ਸੁਣ ਕੇ ਬੜਾ ਅਸਚਰਜ ਹੋਇਆ।

ਆਖਰ ਰਾਜੇ ਨੇ ਫੇਰ ਮੰਤ੍ਰੀਆਂ ਨੂੰ ਕਿਹਾ ਕਿ ਲੋਕਾਂ ਦੇ ਹੱਥ ਦੀਆਂ ਤਲੀਆਂ ਪਰ ਰੋਮ ਕਿਉਂ ਨਹੀਂ ਹੁੰਦੇ ? ਤਾਂ ਮੰਤ੍ਰੀਆਂ ਨੇ ਕਿਹਾ ਉਹਨਾਂ ਨੂੰ ਕੁਝ ਮਿਲਦਾ ਨਹੀਂ ਤੇ ਓਹ ਹੱਥ ਦੀਆਂ ਤਲੀਆਂ ਮਲਦੇ ਰਹਿੰਦੇ ਹਨ ਇਸ ਵਾਸਤੇ ਉਹਨਾਂ ਦੀਆਂ ਤਲੀਆਂ ਪਰ ਰੋਮ ਨਹੀਂ ਹਨ। ਵੇਖੋ ! ਝੂਠ ਨੂੰ ਕਿਸ ਤਰ੍ਹਾਂ ਸੱਚਾ ਕਰ ਵਿਖਾਇਆ।

ਅਥਵਾ :–ਲੋਕਾਂ ਦੇ ਠੱਗਣੇ ਨੂੰ ਜੋ ਮੁਖ ਤੋਂ ਸਾਰੰ=ਸਰੇਸ਼ਟ ਬਚਨ ਬੋਲਦੇ ਹਨ, ਉਹ ਝੂਠ ਬਿਭੂਖਣ=ਮੁਲੰਮੇ ਦੇ ਗਹਿਣਿਆਂ ਵਾਗੂੰ ਹੈ।

## ਤ੍ਰੈਪਾਲ ਤਿਹਾਲ ਬਿਚਾਰੰ ॥

ਤ੍ਰੈਪਾਲ=ਤਰੈ-ਪਦੀ ਗਾਇਤ੍ਰੀ ਨੂੰ ਤਿ+ਹਾਲ=ਤਿੰਨ ਵੇਲੇ ਚਾਹੇ ਵਿਚਾਰਨਾ ਕਰੇ। ਇਹ ਤਿੰਨ ਪਾਲਾਂ ਵਾਲੀ ਅਰਥਾਤ ਤਿੰਨ ਪਦਾਂ ਵਾਲੀ ਤ੍ਰਿਪਦਾ ਗਾਇਤ੍ਰੀ ਮੰਤ੍ਰ ਹੈ ਜਿਸ ਨੂੰ ਹਰ ਇਕ ਬ੍ਰਾਹਮਣ ਸੰਧਿਆ ਕਰਨ ਵੇਲੇ ਅਤੇ ਹੋਰ ਕਈ ਸਮਿਆਂ ਉਤੇ ਭੀ ਬੜੀ ਸ਼ਰਧਾ ਨਾਲ ਪੜ੍ਹਦਾ ਹੈ, ਕਿਉਂਕਿ ਉਹਨਾਂ ਦਾ ਭਰੋਸਾ ਹੈ ਕਿ ਏਸ ਮੰਤ੍ਰ ਦਾ ਪ੍ਰੇਮ ਨਾਲ ਪਾਠ ਕੀਤਿਆਂ ਸਭ ਪਾਪ ਨਵਿਰਤ ਹੁੰਦੇ ਹਨ। ਇਹ ਮੰਤ੍ਰ ਯਜੁਰ ਵੇਦ ਧਿਆਇ ੩੬ ਮੰਡਲ ੩ ਵਿਚ ਲਿਖਿਆ ਹੈ।

ਯਥਾ–ਓਂ ਭੂਰ ਭੁਵ: ਸ੍ਵ: ਸਵਿਤੂਰ ਵਰੈਣਜੰ
ਭਰਗੋ ਦੇਵਸਜ ਧੀਮਹੀ ਧਿਯੋ ਯੋ ਨ: ਪ੍ਰਚੋਦਜਾਤੁ ਓਂ।

ਅਥਵਾ :–ਤਿੰਨਾਂ ਲੋਕਾਂ ਦੇ ਪਾਲਨ ਵਾਲਾ ਜੋ ਪਰਮੇਸ਼ਰ ਹੈ, ਉਹ ਤਿ=ਤੁਹਾਡੇ ਹਾਲ ਨੂੰ ਵਿਚਾਰ ਰਿਹਾ ਹੈ।

## ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥

ਚਾਹੇ ਗਲ ਵਿਚ ਮਾਲਾ ਪਹਿਰੀ ਹੋਵੇ ਤੇ ਚਾਹੇ ਲਿਲਾਟੰ=ਮੱਥੇ ਪਰ ਤਿਲਕ ਲਗਾ ਲਵੇ। ਚਾਹੇ ਬਸਤ੍ਰ ਦੀਆਂ ਦੋ ਧੋਤੀਆਂ ਪਾਸ ਰਖ ਲਵੇ, ਨਿਯਮ ਅਨੁਸਾਰ ਇਕ ਬੰਨੇ ਤੇ ਇਕ ਉਤਾਰੇ। ਚਾਹੇ ਮਸਤਕ ਪਰ ਕਪਾਟੰ='ਉਪਰਨਾ' ਰਖ ਲਵੇ।

ਅਥਵਾ :–ਬਸਤ੍ਰ ਕਪਾਟੰ=ਪੱਟ ਦੇ ਬਸਤ੍ਰਾਂ ਦੀਆਂ ਦੋ ਧੋਤੀਆਂ ਬੰਨ੍ਹ ਲਵੇ।

## ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥

ਜੇਹੜੇ ਪੁਰਸ਼ ਬ੍ਰਹਮ ਦੀ ਪ੍ਰਾਪਤੀ ਦੇ ਕਰਮਾਂ ਨੂੰ ਜਾਣਦੇ ਹਨ।

ਉਹਨਾਂ ਦੀ ਨਿਗ੍ਹਾ ਵਿਚ ਨਿਸਚੇ ਕਰ ਕੇ ਇਹ ਸਾਰੇ ਕਰਮ ਫੋਕਟ=ਨਿਸਫਲ ਹਨ।

## ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥ ੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਜੋ ਪੁਰਸ਼ ਨਿਸਚੇ ਸਹਿਤ ਸਤਿਗੁਰਾਂ ਦੁਆਰੇ ਪਰਮੇਸ਼ਰ ਨੂੰ ਧਿਆਉਂਦਾ ਹੈ। ਉਹ ਤਾਂ ਗਿਆਨ ਰੂਪੀ ਵਾਟ=ਰਸਤੇ ਨੂੰ ਪਾ ਲੈਂਦਾ ਹੈ।

ਜੋ ਸਤਿਗੁਰਾਂ ਤੋਂ ਬਿਨਾਂ ਹੈ, ਉਹ ਭਗਤੀ ਰੂਪੀ ਵਾਟ–ਰਸਤੇ ਨੂੰ ਨਹੀਂ ਪਾਂਦਾ ਹੈ॥੨॥

(ਅਗੇ ਵੈਰਾਗ ਜਨਕ ਉਪਦੇਸ਼ ਦੇਂਦੇ ਹਨ–)

## ਪਉੜੀ ॥ ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥

ਸੋਹਣੇ ਸੋਹਣੇ ਕਪੜੇ ਅਤੇ ਸਰੀਰ ਦਾ ਸੋਹਣਾ ਰੂਪ ਇਸ ਦੁਨੀਆਂ ਦੇ ਅੰਦਰ ਹੀ ਜੀਵਾਂ ਨੇ ਛਡ ਕੇ ਪ੍ਰਲੋਕ ਨੂੰ ਚਲਿਆ ਜਾਣਾ ਹੈ।

ਯਥਾ-ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥

[ਆਸਾ ਦੀ ਵਾਰ ਪੰਨਾ ੪੭੪*

ਇਸ ਜੀਵ ਦੇ ਤਿੰਨ ਮਿੱਤ੍ਰ ਹਨ-

੧ ਧਨ। ੨ ਸਨਬੰਧੀ। ੩ ਕਰਮ।

ਧਨ-ਤਦ ਤਕ ਮਿੱਤ੍ਰ ਹੈ ਜਿੰਨਾਂ ਚਿਰ ਜ਼ਬਾਨ ਬੰਦ ਨਹੀਂ ਹੁੰਦੀ।

ਸਨਬੰਧੀ-ਮਸਾਣ ਭੂਮਿਕਾ ਤਕ ਮਿੱਤਰ ਹਨ ਓਥੇ ਸਾੜ ਫੂਕ ਕੇ ਬਾਹਰ ਆ ਕੇ ਆਖਦੇ ਹਨ ਕਿ ਜਤ੍ਰ ਆਇਆ ਤਤ੍ਰ ਗਤਾ।

ਕਰਮ-ਅਸਲੀ ਇਸ ਦੇ ਕਰਮ ਮਿੱਤ੍ਰ ਹਨ, ਸਦਾ ਹੀ ਇਸ ਦੇ ਸੰਗੀ ਰਹਿੰਦੇ ਹਨ।

ਇਸੀ ਤੇ ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ-

## ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥

ਆਪੋ ਆਪਣੇ ਮੰਦੇ ਚੰਗੇ ਕਰਮਾਂ ਦੇ ਕੀਤੇ ਅਨੁਸਾਰ ਇਹ ਜੀਵ ਆਪ ਹੀ ਫਲ ਨੂੰ ਪਾਂਵਦਾ ਹੈ।

## (ਪੰਨਾ ੪੭੧)

## ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥

ਏਥੇ ਤਾਂ ਭਾਵੇਂ ਮਨ ਭਾਂਵਦੇ ਹੁਕਮ ਚਲਾਵਣਾ ਕੀਤੇ, ਪਰੰਤੂ ਅਗੈ=ਪ੍ਰਲੋਕ ਵਿਚ ਭੀੜੇ ਰਸਤੇ ਵਿਚ ਜਾਣਾ ਹੋਵੇਗਾ। ਭਾਵ ਆਪਣੀਆਂ ਕੀਤੀਆਂ ਹੋਈਆਂ ਵਧੀਕੀਆਂ ਦੇ ਬਦਲੇ ਦੁਖ ਸਹਾਰਨੇ ਪੈਣਗੇ।

## ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥

ਇਹੋ ਜਿਹਾ ਜੀਵ ਨੰਗਾ ਕਰ ਕੇ ਨਰਕਾਂ ਵਿਚ ਭੇਜਿਆ ਜਾਵੇਗਾ ਤਾਂ ਖਰਾ ਡਰਾਵਣਾ=ਚੰਗਾ ਭੈਦਾਇਕ ਨਿਗਾਹ ਆਏਗਾ।

ਯਥਾ-ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ॥

[ਸ੍ਰੀ ਰਾਗ ਮ: ੧ ਪੰਨਾ ੭੪

## ਕਰਿ ਅਉਗਣ ਪਛੋਤਾਵਣਾ ॥੧੪॥

ਬਹੁਤੇ ਔਗੁਣਾਂ ਦੇ ਹੋਣ ਕਰ ਕੇ ਜਿਸ ਵੇਲੇ ਦਰਗਾਹ ਵਿਚ ਸਜ਼ਾ ਮਿਲਦੀ ਹੈ ਤਾਂ ਇਹ

---

*ਤਥਾ-ਜੀਮ ਜਗ ਸਰਾਇ ਮੁਸਾਫਰਾਂ ਦੀ, ਇਥੇ ਜ਼ੋਰ ਵਾਲੇ ਕਈ ਆ ਗਏ ਨੇ।
ਨਾਮਰੂਦ ਅਫਰੋਨ ਸੁਦਾਦ ਵਰਗੇ, ਦਾਹਵੇ ਬੰਨ੍ਹ ਖੁਦਾ ਕਹਾ ਗਏ ਨੇ।
ਅਕਬਰ ਬਾਦਸ਼ਾਹ ਜੇਹੇ ਦਿੱਲੀ ਸ਼ਹਿਰ ਅੰਦਰ, ਫੇਰੀ ਵਾਂਗ ਵਣਜਾਰਿਆਂ ਪਾ ਗਏ ਨੇ।
ਸਦਾ ਰਹੂ ਇਕ ਨਾਮ ਪ੍ਰਮਾਤਮਾਂ ਦਾ, ਵਾਜੇ ਕੂੜ ਦੇ ਕਈ ਵਜਾ ਗਏ ਨੇ।

ਜੀਵ ਪਸਚਾਤਾਪ ਕਰਦਾ ਹੈ ॥ ੧੪ ॥

## ਸਲੋਕੁ ਮਃ ੧ ॥

ਉਥਾਨਕਾ–ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਵਡੇ ਹੋਏ ਤਾਂ ਪਿਤਾ ਕਾਲੂ ਜੀ ਨੇ ਵਿਚਾਰਿਆ ਹੁਣ ਇਸ ਦੇ ਗਲ ਵਿਚ ਜੰਞੂ ਪੁਆ ਦਈਏ ਭਾਵ ਜੰਞੂ ਸੰਸਕਾਰ ਕਰ ਦੇਈਏ।

ਉਸ ਵੇਲੇ ਸਭ ਜਾਤ ਭਾਈਆਂ ਨੂੰ ਇਕੱਠਾ ਕਰ ਕੇ ਹਰਦਿਆਲ ਪ੍ਰੋਹਤ ਨੂੰ ਬੁਲਾਇਆ। ਜਿਸ ਵੇਲੇ ਉਹ ਜੰਞੂ ਪਾਉਣ ਲੱਗਾ ਤਾਂ ਉਸ ਸਮੇਂ ਸਤਿਗੁਰ ਦੇਵਾਂ ਨੇ ਕਿਹਾ–ਹੇ ਪ੍ਰੋਹਤ! ਜੇਕਰ ਤੇਰੇ ਪਾਸ ਜੀਅ ਨਾਲ ਨਿਭਣ ਵਾਲਾ ਜਨੇਊ ਹੈ ਤਾਂ ਅਸਾਡੇ ਗਲ ਵਿਚ ਪਾ। ਨਹੀਂ ਤਾਂ ਨਾ ਪਾ।

ਇਹ ਸੁਣ ਕੇ ਹਰਦਿਆਲ ਪ੍ਰੋਹਤ ਨੇ ਸਤਿਗੁਰ ਨਾਨਕ ਦੇਵ ਜੀ ਪਾਸ ਬੇਨਤੀ ਕੀਤੀ–ਹੇ ਪ੍ਰਭੂ! ਐਸਾ ਜੰਞੂ ਤਾਂ ਮੇਰੇ ਪਾਸ ਨਹੀਂ ਹੈ। ਆਪ ਕ੍ਰਿਪਾ ਕਰ ਕੇ ਸ੍ਰਵਣ ਕਰਾਓ ਜੋ ਕਿ ਜੀਅ ਨਾਲ ਨਿਭਣ ਵਾਲਾ ਜਨੇਊ ਕੇਹੜਾ ਹੈ ? ਤਾਂ ਸਤਿਗੁਰ ਦੇਵ ਜੀ ਕਥਨ ਕਰਦੇ ਹਨ–

## ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥

ਸਾਰਿਆਂ ਜੀਵਾਂ ਉਪਰ ਜਿਹੜੀ ਦਇਆ ਕਰਨੀ ਹੈ ਇਹ ਕਪਾਹ ਕਰੇ, ਸੰਤੋਖ ਧਾਰਨਾ (ਯਥਾ ਲਾਭ ਤਥਾ ਸੰਤੁਸ਼ਟ ਰਹਿਣਾ) ਇਹ ਸੂਤ ਕਰੇ। ਸਤ ਦਾ ਬੋਲਣਾ ਅਥਵਾ :–ਸਤ ਦਾ ਨਿਸਚੇ ਕਰਨਾ ਇਹ ਉਸ ਧਾਗੇ ਦਾ ਵੱਟਣਾ ਹੈ ਜਤੁ–ਜਤਿੰਦਰੇ ਹੋਣਾ ਇਹ ਧਾਗੇ ਨੂੰ ਗੰਢਾਂ ਪਾਵੇ।

## ਸਾਖੀ–ਦਇਆ ਪਰ ਯੁਧਿਸ਼ਟਰ ਦੀ

ਸੋਲਾਂ ਕਲਾ ਸੰਪੂਰਨ ਦੁਆਪਰ ਜੁਗ ਦੇ ਅਵਤਾਰ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਪਾਸ ਜਦ ਵੀ ਧਰਮ ਪੁਤ੍ਰ ਰਾਜਾ ਯੁਧਿਸ਼ਟਰ ਜੀ ਆਉਂਦੇ ਸਨ ਤਾਂ ਕ੍ਰਿਸ਼ਨ ਭਗਵਾਨ ਜੀ ਬੜੇ ਸਤਿਕਾਰ ਨਾਲ ਆਖਦੇ ਸਨ ਕਿ ਆਓ ਰਾਜਨ ਜੀ!

ਜਿਸ ਵੇਲੇ ਬਿਦਰ ਆਉਂਦਾ ਸੀ ਤਾਂ ਉਸ ਨੂੰ ਆਇਆਂ ਵੇਖ ਕੇ ਆਖਦੇ ਸਨ, ਆਈਏ ਭਗਤ ਜੀ! ਜੀ ਆਇਆਂ ਨੂੰ।

ਇਸ ਤਰ੍ਹਾਂ ਦੇ ਬਚਨ ਕਈ ਵਾਰੀ ਕ੍ਰਿਸ਼ਨ ਭਗਵਾਨ ਜੀ ਦੇ ਮੁਖੋਂ ਸੁਣ ਕੇ ਰਾਜਾ ਯੁਧਿਸ਼ਟਰ ਜੀ ਦੇ ਮਨ ਵਿਚ ਖਿਆਲ ਹੁੰਦਾ ਸੀ ਕਿ ਕ੍ਰਿਸ਼ਨ ਭਗਵਾਨ ਜੀ ਮੈਨੂੰ ਧਰਮਾਤਮਾ ਅਤੇ ਨੇਕ ਤਾਂ ਮੰਨਦੇ ਹਨ ਅਤੇ ਅਗੋਂ ਪਿਛੋਂ ਮੇਰੀ ਉਸਤਤੀ ਭੀ ਕਰਦੇ ਹਨ ਤੇ ਮੈਂ ਭੀ ਸਦਾ ਸੱਚ ਬੋਲਦਾ ਹਾਂ ਤੇ ਉਪਕਾਰ ਵਾਲੇ ਕੰਮਾਂ ਨੂੰ ਕਰਦਾ ਹਾਂ ਪਰ ਭਗਵਾਨ ਜੀ ਮੈਨੂੰ ਭਗਤ ਕਹਿ ਕੇ ਕਿਉਂ ਨਹੀਂ ਬੁਲਾਉਂਦੇ ? ਰਾਜਾ ਯੁਧਿਸ਼ਟਰ ਜੀ ਦੇ ਮਨ ਵਿਚ ਕ੍ਰਿਸ਼ਨ ਭਗਵਾਨ ਜੀ ਦੇ ਮੁਖੋਂ ਆਪਣੇ ਆਪ ਨੂੰ 'ਭਗਤ' ਸ਼ਬਦ ਸੁਣਨ ਦਾ ਸੰਕਲਪ ਕਾਫੀ ਸਮਾਂ ਬਣਿਆਂ ਰਿਹਾ ਪਰ

ਅੰਤਰਜਾਮੀ ਸ੍ਰੀ ਕ੍ਰਿਸ਼ਨ ਜੀ ਨੇ ਉਸ ਦੇ ਮਨ ਦੇ ਅਭਿਪ੍ਰਾਇ ਨੂੰ ਜਾਣਦਿਆਂ ਹੋਇਆਂ ਭੀ ਕਦੀ ਭਗਤ ਕਹਿ ਕੇ ਨਹੀਂ ਸੀ ਬੁਲਾਇਆ, ਕਿਉਂਕਿ ਭਗਤਾਂ ਵਾਲੇ ਕਰਮ ਜੋ ਉਸ ਦੇ ਅੰਦਰ ਨਹੀਂ ਸਨ।

ਇਕ ਦਿਨ ਦਾ ਜ਼ਿਕਰ ਹੈ ਕਿ ਰਾਜਾ ਯੁਧਿਸ਼ਟਰ ਜੀ ਘੋੜੇ ਤੇ ਅਸਵਾਰ ਹੋ ਕੇ ਸ਼ਿਕਾਰ ਵਾਸਤੇ ਜੰਗਲ ਵਿਚ ਪਹੁੰਚੇ ਤਾਂ ਕੀ ਸੁਣਦੇ ਹਨ ਕਿ ਕੋਈ ਇਕ ਭੀਲਾਂ ਦੀ ਲੜਕੀ ਅਤਿਅੰਤ ਦਰਦਨਾਕ ਬੜੀ ਉਚੀ ਉਚੀ ਪੁਕਾਰ ਕਰ ਰਹੀ ਹੈ। ਧਰਮਾਤਮਾ ਯੁਧਿਸ਼ਟਰ ਜੀ ਤੋਂ ਦਰਦ ਭਰੀਆਂ ਕੂਕਾਂ ਸੁਣ ਕੇ ਰਿਹਾ ਨਾ ਗਿਆ ਜਿਧਰੋਂ ਆਵਾਜ਼ ਆਉਂਦੀ ਸੁਣੀ ਉਸੇ ਪਾਸੇ ਨੂੰ ਚੱਲ ਪਏ ਤਾਂ ਕੀ ਦੇਖਦੇ ਹਨ ਕਿ ਜੰਗਲ ਵਿਚ ਇਕ ਟੁੱਟੀ ਛਪਰੀ ਵਿਚ ਭੀਲਾਂ ਦੀ ਲੜਕੀ ਦਰਦ ਨਾਲ ਪੁਕਾਰ ਰਹੀ ਹੈ। ਉਸ ਦਾ ਘਰ ਵਾਲਾ ਤੇ ਹੋਰ ਸਬੰਧੀ ਕੋਈ ਪਾਸ ਨਹੀਂ ਸੀ।

ਜਦ ਰਾਜਾ ਯੁਧਿਸ਼ਟਰ ਜੀ ਨੇ ਉਸ ਨੂੰ ਪੁਛਿਆ ਕਿ ਬੱਚੀ ! ਤੈਨੂੰ ਕੀ ਤਕਲੀਫ ਹੈ ? ਤਾਂ ਉਸ ਨੇ ਯੁਧਿਸ਼ਟਰ ਜੀ ਨੂੰ ਬਸਤ੍ਰ ਸ਼ਸਤ੍ਰ ਸਜਾਏ ਬਾਦਸ਼ਾਹੀ ਲਿਬਾਸ ਵਿਚ ਦੇਖ ਕੇ ਬੇਨਤੀ ਕੀਤੀ ਕਿ ਮਹਾਰਾਜ ! ਮੈਂ ਇਕੱਲੀ ਹੀ ਇਸ ਜੰਗਲ ਵਿਚ ਦੁਖੀ ਹੋ ਰਹੀ ਹਾਂ, ਕਿਉਂਕਿ ਮੇਰੇ ਬੱਚਾ ਪੈਦਾ ਹੋਣ ਵਾਲਾ ਹੈ ਸ਼ਹਿਰ ਨੇੜੇ ਨਹੀਂ ਹੈ, ਨਾ ਕੋਈ ਮੇਰੇ ਪਾਸ ਆਦਮੀ ਹੈ ਜਿਹੜਾ ਦਾਈ ਨੂੰ ਜਾ ਕੇ ਬੁਲਾ ਲਿਆਵੇ। ਨਾ ਹੀ ਮੇਰੇ ਪਾਸ ਉਸ ਨੂੰ ਦੇਣ ਵਾਸਤੇ ਕੋਈ ਪੈਸਾ ਹੀ ਹੈ। ਜੇ ਕੋਈ ਐਸ ਵੇਲੇ ਨਿਕਟਵਰਤੀ ਸਬੰਧੀ ਮਾਤਾ ਜਾਂ ਭੈਣ ਮੇਰੇ ਪਾਸ ਹੁੰਦੀ ਤਾਂ ਮੇਰਾ ਪੇਟ ਮਲਦੀ ਜਿਸ ਕਰ ਕੇ ਮੈਂ ਸੁਖੈਨ ਹੀ ਇਸ ਕਸ਼ਟ ਤੋਂ ਛੁਟਕਾਰਾ ਪਾ ਲੈਂਦੀ।

ਇਹ ਗੱਲ ਸੁਣ ਕੇ ਯੁਧਿਸ਼ਟਰ ਦੇ ਮਨ ਵਿਚ ਦਇਆ ਆ ਗਈ ਤੇ ਆਪਣੇ ਰਾਜਸੀ ਲਿਬਾਸ ਨੂੰ ਉਤਾਰ ਕੇ ਤੇ ਰਾਜਿਆਂ ਵਾਲੀ ਪੁਜੀਸ਼ਨ ਦਾ ਨਾ ਖਿਆਲ ਕਰਦੇ ਹੋਏ ਕੇਵਲ ਇਕ ਅਬਲਾ ਦੀ ਜਾਨ ਬਚਾਉਣ ਵਾਸਤੇ ਉਸ ਲੜਕੀ ਦੇ ਰੋਕਦਿਆਂ ਰੋਕਦਿਆਂ ਆਪਣੇ ਨੇਤਾਂ ਤੇ ਪੱਟੀ ਬੰਨ੍ਹ ਕੇ ਦਾਈਆਂ ਵਾਲਾ ਕਰਮ ਕੀਤਾ।

ਜਦ ਉਸ ਲੜਕੀ ਦੇ ਬੱਚਾ ਪੈਦਾ ਹੋ ਗਿਆ ਤਾਂ ਉਸ ਨੇ ਰਾਜੇ ਯੁਧਿਸ਼ਟਰ ਨੂੰ ਬੜੀਆਂ ਅਸੀਸਾਂ ਦਿਤੀਆਂ।

ਪੁਨਾ-ਰਾਜਾ ਯੁਧਿਸ਼ਟਰ ਜੀ ਉਸਦੇ ਖਾਨ ਪਾਨ ਵਾਸਤੇ ਕੁਝਕੁ ਨਕਦੀ ਤੇ ਇਕ ਸੋਨੇ ਦੀ ਮੁੰਦਰੀ ਦੇ ਕੇ ਵਾਪਸ ਆ ਗਏ।

ਹਸਤਨਾ ਪੁਰ ਵਿਚ ਵਾਪਸ ਆ ਕੇ ਉਹ ਬਸਤ੍ਰ ਲਾਹ ਕੇ ਅਰ ਇਸ਼ਨਾਨ ਆਦਿ ਕਰ ਕੇ ਹੋਰ ਚੰਗੇ ਬਸਤ੍ਰ ਪਹਿਨ ਲਏ ਤੇ ਕ੍ਰਿਸ਼ਨ ਭਗਵਾਨ ਜੀ ਦੇ ਦਰਸ਼ਨ ਵਾਸਤੇ ਮਨ ਲੋਚਦਾ ਸੀ ਉਸੇ ਵੇਲੇ ਆ ਕੇ ਕ੍ਰਿਸ਼ਨ ਮਹਾਰਾਜ ਜੀ ਦੇ ਪਾਸ ਪੁਜੇ। ਅੰਤਰਜਾਮੀ ਕ੍ਰਿਸ਼ਨ ਜੀ ਨੇ ਯੁਧਿਸ਼ਟਰ ਨੂੰ ਦੂਰੋਂ ਆਉਂਦਿਆਂ ਦੇਖ ਕੇ ਬੜੀ ਪ੍ਰਸੰਨਤਾ ਨਾਲ ਕਿਹਾ, ਆਓ ਭਗਤ ਜੀ ! ਬੜੀ ਕ੍ਰਿਪਾ ਕੀਤੀ, ਦਰਸ਼ਨ ਬਖਸ਼ੇ ਹਨ।

ਯੁਧਿਸ਼ਟਰ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ-ਮਹਾਰਾਜ ! ਮੈਂ ਕਾਫੀ ਸਮੇਂ ਤੋਂ ਆਪ ਜੀ ਦੀ ਪਵਿੱਤ੍ਰ ਰਸਨਾ ਤੋਂ ਇਹ 'ਭਗਤ' ਵਾਲਾ ਸ਼ਬਦ ਸੁਣਨਾ ਚਾਹੁੰਦਾ ਸੀ। ਅੱਜ ਕੀ ਕਾਰਨ ਹੈ ਆਪ ਜੀ ਨੇ ਆਉਂਦਿਆਂ ਸਾਰ ਹੀ ਮੈਨੂੰ ਭਗਤ ਕਹਿਕੇ ਮੇਰੀ ਦਿਲੀ ਇੱਛਾ ਪੂਰੀ ਕਰ ਦਿਤੀ ਹੈ ?

ਇਹ ਗੱਲ ਸੁਣ ਕੇ ਭਗਵਾਨ ਜੀ ਕਹਿਣ ਲਗੇ-ਹੇ ਰਾਜਨ ! ਅੱਜ ਤੈਨੇ ਭਗਤਾਂ ਵਾਲਾ ਕੰਮ ਕੀਤਾ ਹੈ, ਏਸ ਕਰ ਕੇ ਮੈਂ ਤੈਨੂੰ ਅੱਜ 'ਆਓ ਭਗਤ ਜੀ' ਆਖਿਆ ਹੈ, ਕਿਉਂਕਿ ਤੈਨੇ ਆਪਣੇ ਸ਼ਾਹੀ ਠਾਠ ਤੇ ਪੁਜ਼ੀਸ਼ਨ ਦਾ ਖਿਆਲ ਨਾ ਕਰਦੇ ਹੋਇਆਂ ਭੀਲਾਂ ਦੇ ਘਰ ਜਾਕੇ ਨੀਚ ਦਾਈਆਂ ਵਾਲਾ ਕਰਮ ਕੀਤਾ ਹੈ। ਇਸ ਤੋਂ ਉਪਰ ਹੋਰ ਕੋਈ ਦਯਾ ਨਹੀਂ ਹੈ, ਮੈਂ ਤੇਰੇ ਪਰ ਇਸ ਲਈ ਬੜਾ ਪ੍ਰਸੰਨ ਹਾਂ, ਕਿਉਂਕਿ ਜੀਵਾਂ ਪਰ ਜੇਹੜੀ ਦਯਾ ਕਰਨੀ ਹੈ, ਏਹੀ ਸਭ ਤੋਂ ਵੱਡਾ ਪੁੰਨ ਹੈ।

ਯਥਾ-ਅਠ ਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥

[ਮਾਝ ਮ: ੫ ਪੰਨਾ ੧੩੬

## ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥

ਇਹ ਗਿਆਨ ਰੂਪ ਜਨੇਉ ਜੀਅ ਨਾਲ ਨਿਭਣ ਵਾਲਾ ਹੈ।

ਹੇ ਪੰਡਿਤ ! ਇਸ ਤਰ੍ਹਾਂ ਦਾ ਜਨੇਊ ਜੇ ਤੇਰੇ ਪਾਸ ਹੈ ਤਾਂ ਸਾਡੇ ਗਲ ਵਿਚ ਘਤੁ=ਪਾ ਦੇਹ।

ਪ੍ਰਤੱਖ ਜਨੇਊ ਤਾਂ ਟੁਟ ਵੀ ਜਾਂਦਾ ਹੈ ਉਸ ਨੂੰ ਮੈਲ ਵੀ ਲਗ ਜਾਂਦੀ ਹੈ, ਸੜ ਵੀ ਜਾਂਦਾ ਹੈ ਤੇ ਜਦ ਤਕ ਸਰੀਰ ਵਿਖੇ ਸਵਾਸ ਹਨ ਓਨਾਂ ਚਿਰ ਨਾਲ ਰਹਿੰਦਾ ਹੈ।

ਯਥਾ-ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥

[ਆਸਾ ਮ: ੫ ਪੰਨਾ ੩੫੫

## ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥

ਪਰੰਤੂ ਇਹ ਗਿਆਨ ਰੂਪੀ ਜਨੇਊ ਨਾ ਟੁਟਦਾ ਹੈ, ਨਾ ਹੀ ਇਸ ਨੂੰ ਰਾਗ ਦਵੈਸ਼ ਤੇ ਪਾਪਾਂ ਰੂਪੀ ਮੈਲ ਲਗਦੀ ਹੈ ਤੇ ਨਾ ਹੀ ਇਹ ਸੜਦਾ ਹੈ ਤੇ ਨਾ ਹੀ ਇਸ ਦੇ ਪਹਿਰਣ ਵਾਲਾ ਜੀਵ ਕਿਸੇ ਜੂਨ ਵਿਚ ਜਾਂਦਾ ਹੈ। ਅਥਵਾ :-ਨਾ ਹੀ ਇਹ ਗੁਆਚਦਾ ਹੈ।

## ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥

ਉਹ ਪੁਰਸ਼ ਧੰਨਤਾ ਯੋਗ ਹਨ, ਜੋ ਇਸ ਤਰ੍ਹਾਂ ਦੇ ਗਿਆਨ ਰੂਪੀ ਜਨੇਊ ਨੂੰ ਗਲ ਵਿਚ ਪਾ ਕੇ ਪ੍ਰਲੋਕ ਵਿਚ ਚਲੇ ਹਨ।

## ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥

ਚਉਕੜਿ ਨਾਮ ਜਨੇਊ ਦਾ ਹੈ ਜੋ ਸਤਿਜੁਗ ਵਿਚ ਚਾਰ ਪੌਲੀਆਂ ਦਾ ਆਉਂਦਾ ਸੀ। ਤਰੇਤੇ ਵਿਚ ਚਾਰ ਆਨਿਆਂ ਦਾ, ਦੁਆਪੁਰ ਵਿਚ ਚਾਰ ਪੈਸਿਆਂ ਦਾ, ਕਲਜੁਗ ਵਿਚ ਚਾਰ

ਕੌਡੀਆਂ ਦਾ ਆਉਂਦਾ ਹੈ, ਉਸ ਨੂੰ ਮੁਲ ਅਣਾਇਆ=ਲਿਆਂਦਾ ਹੈ ਤੇ ਪ੍ਰੋਹਤ ਨੇ ਚਉਕੇ ਵਿਚ ਬੈਠ ਕੇ ਗਣੇਸ਼ ਨੂੰ ਪੂਜ ਕੇ ਜਜਮਾਨ ਦੇ ਗਲ ਪਾਉਣਾ ਕੀਤਾ।

**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥**

ਤੇ ਕੰਨਾਂ ਵਿਚ ਸਿਖਾ=ਸਿਖਿਆ ਚੜਾਈਆ=ਉਚਾਰੀਆਂ ਕਿ ਪੇਸ਼ਾਬ ਜਾਂ ਟੱਟੀ ਫਿਰਨ ਵੇਲੇ ਜਨੇਊ ਕੰਨਾਂ ਵਿਚ ਪਾ ਲਵੀਂ, ਇਤਨੀ ਰੀਤੀ ਕਰਨ ਨਾਲ ਬ੍ਰਾਹਮਣ ਗੁਰੂ ਥਿਆ=ਹੋ ਗਿਆ।

**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥੧॥**

ਜਿਸ ਵੇਲੇ ਅਉਧੀ ਪੂਰੇ ਹੋਣ ਪਰ ਉਹ ਜਜਮਾਨ ਮ੍ਰਿਤੂ ਹੋ ਗਿਆ ਭਾਵ ਪ੍ਰਾਣਾਂ ਦਾ ਵਿਜੋਗ ਹੋਇਆ ਤਾਂ ਉਹ ਜਨੇਊ ਇਥੇ ਹੀ ਝੜ ਪਿਆ, ਢਹਿ ਪਿਆ, ਪ੍ਰਲੋਕ ਵਿਚ ਤਗ=ਜਨੇਊ ਤੋਂ ਵੇ=ਰਹਿਤ ਹੋ ਕੇ ਚਲਾ ਗਿਆ ॥ ੧ ॥

**ਮਃ ੧ ॥**

ਜਨੇਊ ਪਾ ਕੇ ਚੋਰੀ ਯਾਰੀ ਤੋਂ ਰਹਿਤ ਹੋਣਾ ਸੀ, ਸਗੋਂ ਇਹ ਪਰਮਾਦੀ* ਜੀਵ ਜਨੇਊ ਨੂੰ ਪਾ ਕੇ–

**ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥**

ਲੱਖਾਂ ਚੋਰੀਆਂ ਤੇ ਲੱਖਾਂ ਯਾਰੀਆਂ ਕਰਦਾ ਹੈ ਤੇ ਲੱਖਾਂ ਕੂੜੀਆਂ=ਝੂਠੀਆਂ ਉਗਾਹੀਆਂ ਦੇਂਦਾ ਹੈ ਅਥਵਾ–ਲੱਖਾਂ ਕੁੜੀਆਂ ਮੁੰਡਿਆਂ ਵਿਚ ਲੱਗਾ ਰਹਿੰਦਾ ਹੈ। ਲੱਖਾਂ ਹੋਰ ਗੱਲਾਂ ਕਰਦਾ ਹੈ। ਅਥਵਾ–ਲੱਖਾਂ ਝੂਠ ਬੋਲਦਾ ਹੈ ਤੇ ਲੱਖਾਂ ਗਾਲੀਆਂ ਕੱਢਦਾ ਹੈ।

**ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥**

ਲੱਖਾਂ ਠੱਗੀਆਂ ਅਤੇ ਰਾਤ ਦਿਨੇ ਜੀਆਂ ਦੇ ਨਾਲ ਲੱਖਾਂ ਹੀ ਪਹਿਨਾਮੀਆ=ਲੁਕਾ ਛਿਪਾ

---

* ਦੋਹਰਾ–ਪੁਨਯ ਫਲ ਮਿਛੰਤੀ ਪੁੰਨੇ ਨ ਮਿਛੰਤੀ ਮਾਨਵਾ ॥
ਨਾ ਪਾਪ ਫਲ ਮਿਛੰਤੀ ਪਾਰ ਕੂਰਵੰਤੀ ਜਤਨ ਤਾਹਾ ॥

ਅਰਥ–ਪੁੰਨਾਂ ਦੇ ਫਲ ਨੂੰ ਇਹ ਪੁਰਸ਼ ਚਾਹੁੰਦਾ ਹੈ ਪਰੰਤੂ ਪੁੰਨਾਂ ਨੂੰ ਕਰਦਾ ਨਹੀਂ। ਅਤੇ ਪਾਪਾਂ ਦੇ ਫਲ ਨੂੰ ਚਾਹੁੰਦਾ ਨਹੀਂ ਪਰ ਕਈ ਯਤਨਾਂ ਨਾਲ ਪਾਪ ਕਰਮ ਨੂੰ ਕਰਦਾ ਹੈ ਇਸ ਵਾਸਤੇ ਇਹ ਪਰਮਾਦੀ ਹੈ।

ਅਥਵਾ–ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥
ਕਾਹੇ ਕੀ ਕੁਸਲਾਤ ਹਾਥ ਦੀਪੁ ਕੂਏ ਪਰੈ ॥ ੨੧੬ ॥

ਅਥਵਾ–ਜਾਨਿ ਬੂਝਿ ਕੈ ਬਾਵਰੇ ਤੈ ਕਾਜੁ ਬਿਗਾਰਿਓ ॥
ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥

[ਪੰਨਾ ੭੨੭, ਤਿਲੰਗ ਮ: ੯

ਕਰਦਾ ਹੈ। ਅਥਵਾ-ਬੇਈਮਾਨੀਆਂ ਕਰਦਾ ਹੈ।

## ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ ॥

ਕਪਾਹ ਨੂੰ ਕੱਤ ਕੇ ਧਾਗਾ ਬਣਾਂਵਦੇ ਹਨ ਉਸ ਧਾਗੇ ਨੂੰ ਫਿਰ ਬ੍ਰਾਹਮਣ ਆ ਕੇ ਵਟਦਾ ਹੈ।

ਅਥਵਾ-ਤਗੁ=ਜਨੇਊ ਤਾਂ ਆਪ ਹੀ ਕਪਾਹ ਤੋਂ ਕੱਤੀਦਾ ਹੈ ਅਤੇ ਬ੍ਰਾਹਮਣ ਉਸ ਨੂੰ ਜਜਮਾਨ ਦੇ ਘਰ ਆ ਕੇ ਵੱਟਦਾ ਹੈ।

## ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥

ਫੇਰ ਬਕਰਾ ਕੁਹ ਕਰਕੇ ਅਰਥਾਤ ਮਾਰ ਕੇ ਰਿੰਨ੍ਹਿਆਂ ਤੇ ਘਰ ਵਿਚ ਆਏ ਹੋਏ ਸਾਰੇ ਅੰਗ ਸਾਕਾਂ ਨੇ ਖਾਧਾ, ਉਸ ਵੇਲੇ ਸਭ ਕੋਈ ਆਖਦਾ ਹੈ ਇਸ ਦੇ ਗਲ ਵਿਖੇ ਜਨੇਊ ਪਾ ਦਿਓ, ਪਾ ਦਿਓ। ਪਹਿਲਾਂ ਐਸਾ ਭਾਰੀ ਪਾਪ ਕੀਤਾ ਜੋ ਬੱਕਰੇ ਦਾ ਸਿਰ ਕੱਟ ਕੇ ਬੋਟੀ ਬੋਟੀ ਕਰ ਕੇ ਖਾਧਾ ਤਾਂ ਦਸੋ ਉਸ ਨੇ ਭਲਾ ਕੀ ਸਹਾਇਤਾ ਕਰਨੀ ਹੈ ?

ਪਿਆਰੇ ਪਾਠਕ ਜੀਓ ! ਬੱਕਰਿਆਂ ਦੇ ਗੱਲ ਨੂੰ ਕੁਹ ਕਰ ਕੇ ਜਿਹੜਾ ਮਾਸ ਦਾ ਖਾਣਾ ਹੈ ਇਹ ਬਿਲਕੁਲ ਚੰਗਾ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ-

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥

[ਵਾਰ ਮਾਝ ਮ: ੧ ਪੰਨਾ ੧੪੦

ਜਦ ਸ੍ਰੀ ਗੁਰੂ ਅੰਗਦ ਦੇਵ ਜੀ ਗੋਇੰਦਵਾਲ ਚਲੇ ਤਾਂ ਰਸਤੇ ਵਿਚ ਸੁਤੇ ਸਿਧ ਇਕ ਸ਼ੀਹਾਂ ਉਪਲ ਮਿਲਿਆ ਜੋ ਸੌ ਬਕਰੇ ਆਪਣੇ ਨਾਲ ਲਈ ਜਾਂਦਾ ਸੀ, ਉਸ ਨੇ ਗੁਰਾਂ ਦੇ ਚਰਨ ਕਵਲਾਂ ਉਪਰ ਨਮਸ਼ਕਾਰ ਕੀਤੀ ਤਾਂ ਸਤਿਗੁਰਾਂ ਪੁਛਿਆ :-

ਹੇ ਸ਼ੀਹਾਂ ਉਪਲ ! ਇਹ ਬਕਰੇ ਕਿਸ ਵਾਸਤੇ ਲੈ ਚਲਿਆ ਹੈਂ ?

ਇਹ ਗੱਲ ਸੁਣ ਕੇ ਉਸ ਨੇ ਕਿਹਾ-ਗਰੀਬ ਨਿਵਾਜ ਜੀਓ ! ਮੇਰੇ ਪੁਤ੍ਰ ਦਾ ਝੰਡ ਚੋਲਾ ਹੈ ਤੇ ਸਾਰੇ ਸਨਬੰਧੀਆਂ ਨੇ ਇਕਠਿਆਂ ਹੋਣਾ ਹੈ। ਇਸ ਲਈ ਬਕਰਿਆਂ ਨੂੰ ਮੈਂ ਲੈ ਚਲਿਆ ਹਾਂ, ਕਿਉਂਕਿ ਇਹ ਅਸਾਡੇ ਵਡਿਆਂ ਦੀ ਰੀਤੀ ਚਲੀ ਆਉਂਦੀ ਹੈ। ਤਾਂ ਸਤਿਗੁਰਾਂ ਕਿਹਾ-ਹੇ ਸ਼ੀਹਾਂ ਉਪਲ !-

ਇਤਨੇ ਜੀਵਨ ਹਿੰਸਾ ਕਰੈਂ ॥ ਪਾਪ ਬਿਸਾਲ ਅਪਨ ਸਿਰ ਧਰੈਂ ॥
ਅਬ ਤੋ ਸੁਗਮ ਜਾਨੀਅਹਿ ਕਰਿਬੋ ॥ ਅੰਤ ਮਹਾਂ ਦੁਖ ਨਰਕਨ ਪਰਬੋ ॥
ਦੇਹਿੰ ਸ਼ਾਸਨਾ ਜਮ ਕੇ ਦੂਤ ॥ ਤਹਾਂ ਨ ਪਹੁੰਚੈ ਬੰਧਪ ਪੂਤ ॥
ਜਿਨਕੇ ਹਿਤ ਅਘ ਕਰਮ ਕਮਾਇ ॥ ਤਹਾਂ ਨ ਰੰਚਕ ਹੋਹਿੰ ਸਹਾਇ ॥
ਸੁਖ ਭੋਗੈਂ ਗੇ ਸਗਰੇ ਲੋਕ ॥ ਅਪਦਾ ਪਰਹਿ ਤੋਹਿ ਬਡ ਸ਼ੋਕ ॥

ਧਰਮਰਾਇ ਜਬ ਕਰਹੈ ਲੇਖਾ ॥ ਲਹੈਂ ਮਹਾਂ ਦੁਖ ਰਹੈ ਨ ਸੇਖਾ ॥

[ਗੁਰ ਪ੍ਰਤਾਪ ਸੂਰਜ ਰਾਸ ੨ ਅੰਸੂ ੨੬

ਤਥਾ–ਸ਼ੀਹ ਪਜੂਤੀ ਬੱਕਰੀ, ਮਰਦੀ ਹੋਈ ਖਿੜ ਖਿੜ ਹੱਸੀ ॥
ਸ਼ੀਹ ਪੁਛੈ ਵਿਸਮਾਦ ਹੁਇ, ਇਤ ਅਉਸਰ ਕਿਤ ਰਹਸ ਰਹੱਸੀ ॥
ਬਿਨਉ ਕਰੇਂਦੀ ਬੱਕਰੀ, ਪੁਤ੍ਰ ਅਸਾਡੇ ਕੀਚਨ ਖੱਸੀ ॥
ਅੱਕ ਧਤੂਰਾ ਖਾਧਿਆਂ, ਕੁਹਿ ਕੁਹਿ ਖੱਲ ਉਖੱਲ ਵਿਣੱਸੀ ॥
ਮਾਸ ਖਾਣ ਗਲ ਵੱਢ ਕੇ, ਹਾਲ ਤਿਨਾੜਾ ਕਉਣ ਹੋਵਸੀ ॥
ਗਰਬ ਗਰੀਬੀ ਦੇਹ ਖੇਹ, ਖਾਜ ਅਖਾਜ ਅਕਾਜ ਕਰੱਸੀ ॥
ਜਗ ਆਇਆ ਸਭ ਕੋਈ ਮਰੱਸੀ ॥ ੧੭ ॥

[ਭਾਈ ਗੁਰਦਾਸ ਜੀ ਵਾਰ ੨੫

ਇਕ ਸਮੇਂ ਦਾ ਜ਼ਿਕਰ ਹੈ ਜੋ ਬਨ ਵਿਖੇ ਸ਼ੇਰ ਹਰ ਰੋਜ਼ ਪਸ਼ੂਆਂ ਨੂੰ ਮਾਰ ਕੇ ਖਾਂਦਾ ਸੀ। ਇਕ ਦਿਨ ਉਸ ਦੇ ਹੱਥ ਬੱਕਰੀ ਆ ਗਈ। ਜਦ ਉਹ ਸ਼ੇਰ ਬਕਰੀ ਨੂੰ ਮਾਰ ਕੇ ਖਾਣ ਲੱਗਾ ਤਾਂ ਬਕਰੀ ਟਾਹ ਟਾਹ ਕਰਕੇ ਹੱਸੀ। ਉਸ ਵੇਲੇ ਸ਼ੇਰ ਅਸਚਰਜ ਹੋ ਕੇ ਬਕਰੀ ਪਾਸੋਂ ਪੁਛਦਾ ਹੈ–

ਹੇ ਬਕਰੀ! ਤੂੰ ਕਿਉਂ ਹੱਸੀ ਹੈਂ ? ਸਮਾਂ ਸੋਚ ਕੇ ਬਕਰੀ ਬੇਨਤੀ ਕਰਦੀ ਹੈ ਕਿ ਸਾਡੇ ਪੁਤ੍ਰ ਨਮਰਦ ਹੋ ਜਾਣੇ ਚਾਹੀਦੇ ਹਨ, ਕਿਉਂਕਿ ਜੇ ਨਮਰਦ ਹੋ ਗਏ ਤਾਂ ਅਗੋਂ ਸੰਤਾਨ ਨਹੀਂ ਹੋਵੇਗੀ।

ਇਹ ਗੱਲ ਸੁਣ ਕੇ ਸ਼ੇਰ ਨੇ ਕਿਹਾ–ਤੇਰੇ ਇਸ ਖਿਆਲ ਵਿਚ ਕੇਹੜੀ ਸਰੇਸ਼ਟ ਗੱਲ ਹੈ। ਤਾਂ ਬਕਰੀ ਆਖਦੀ ਹੈ ਹੇ ਸ਼ੇਰ! ਅਸੀਂ ਅੱਕ ਤੇ ਧਤੂਰਾ ਪੱਤੇ ਆਦਿਕ ਚੀਜ਼ਾਂ ਖਾਂਦੀਆਂ ਹਾਂ ਤੇ ਸਾਡੇ ਨਾਲ ਇਹ ਹਾਲ ਗੁਜ਼ਰਦਾ ਹੈ ਤੇ ਜੇਹੜੇ ਮਾਸ ਨੂੰ ਖਾਂਦੇ ਹਨ ਉਹਨਾਂ ਦਾ ਪਤਾ ਨਹੀਂ ਜੋ ਕੀ ਹਾਲ ਹੋਣਾ ਹੈ।

ਭਗਤ ਕਬੀਰ ਜੀ ਨੇ ਲਿਖਿਆ ਹੈ–

ਯਥਾ–ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥ ੧੯੯ ॥

[ਸਲੋਕ ਕਬੀਰ ਜੀ ਪੰਨਾ ੧੩੭੫

ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥
ਦਫਤਰ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥ ੨੦੦ ॥ [ਪੰਨਾ ੧੩੭੫

## ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥

ਜਿਸ ਵੇਲੇ ਇਹ ਜਨੇਊ ਪੁਰਾਣਾ ਹੋ ਜਾਂਦਾ ਹੈ ਤਾਂ ਸੁਟਿਆ ਜਾਂਦਾ ਹੈ। ਭੀ=ਪੁਨਾ ਏਸ ਦੇ ਥਾਂ ਬਾਰੰਬਾਰ ਹੋਰ ਜਨੇਊ ਪਾਇਆ ਜਾਂਦਾ ਹੈ।

## ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥੨॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਤਗੁ–ਜਨੇਉ ਤਾਂ ਨਹੀਂ ਟੁਟਦਾ ਜੇਕਰ ਜਨੇਊ

ਵਿਚ ਜੋਰੁ=ਬਲ ਹੋਵੇ।

ਪੁਨਾ-ਪੰਡਿਤ ਹਰਦਿਆਲ ਨੇ ਬੇਨਤੀ ਕੀਤੀ-ਹੇ ਪ੍ਰਭੂ! ਆਪ ਕ੍ਰਿਪਾ ਕਰ ਕੇ ਫਿਰ ਕਥਨ ਕਰੋ ਕਿ ਕੇਹੜਾ ਜਨੇਊ ਗਲ ਵਿਚ ਪਾਉਣਾ ਚਾਹੀਦਾ ਹੈ? ਗੁਰ ਉੱਤਰ-

**ਮਃ ੧ ॥ ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥**

ਨਾਮ ਦਾ ਜੋ ਸ੍ਰਵਣ ਕਰਨਾ ਹੈ, ਇਹ ਬੀਜ ਪਾਵੇ ਤਾਂ ਨਾਮ ਦਾ ਮਨਣ ਕਰਨੇ ਰੂਪ ਪੱਤੇ ਉਪਜਦੇ ਹਨ। ਨਿਧਿਆਸਨ ਕਰਨਾ ਇਹ ਰੂੰਈਂ ਕਰੇ ਅਰ ਜੋ ਸਚੇ ਦਾ ਸਲਾਹਣਾ ਹੈ ਇਹ ਸੂਤ ਕਰੇ।

**ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥੩॥**

ਇਸ ਤਰ੍ਹਾਂ ਦਾ ਬ੍ਰਹਮ ਗਿਆਨ ਰੂਪ ਜਨੇਊ ਸਤਸੰਗ ਰੂਪੀ ਦਰਗਾਹ ਅੰਦਰ ਪਾਇਆ ਜਾਂਦਾ ਹੈ। ਇਹ ਪੂਤ=ਪਵਿੱਤਰ ਜਨੇਊ ਕਦੇ ਟੁਟਦਾ ਨਹੀਂ ॥ ੩ ॥

ਜਨੇਊ ਪਹਿਰ ਕੇ ਜੀਵ ਨੂੰ ਚਾਹੀਦਾ ਸੀ ਪਹਿਲੇ ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਰੋਕਦਾ। ਯਥਾ-ਰਾਮਕਲੀ ਵਿਚ ਕਥਨ ਕੀਤਾ ਹੈ-

'ਜਤ ਵਿਣ ਕਾਹੇ ਜਨੇਊ'

ਜਤੀ ਹੋਏ ਬਿਨਾਂ ਜਨੇਊ ਪਹਿਰਿਆ ਕਿਸੇ ਕੰਮ ਨਹੀਂ। ਪ੍ਰਤੱਖ ਕਪਾਹ ਤੋਂ ਕੱਤੇ ਹੋਏ ਸੂਤਰ ਦਾ ਜਨੇਊ ਪਾ ਕੇ ਪਰਮੇਸ਼ਰ ਦੀ ਦਰਗਾਹ ਵਿਚ ਸੁਰਖਰੂ ਹੋਣ ਦੀ ਜੇਹੜੀ ਆਸ ਰੱਖਣੀ ਹੈ ਸੋ ਵਿਅਰਥ ਹੈ। ਪਰਮੇਸ਼ਰ ਦੀ ਦਰਗਾਹ ਵਿਚ ਤਾਂ ਹੀ ਮਾਣ ਮਿਲਦਾ ਹੈ ਜੇਕਰ ਬ੍ਰਹਮ ਗਿਆਨ ਰੂਪੀ ਜਨੇਊ ਨੂੰ ਪਹਿਰਨਾ ਕਰੇ।

**ਮਃ ੧ ॥ ਤਗੁ ਨ ਇੰਦ੍ਰੀ ਤਗੁ ਨ ਨਾਰੀ ॥ ਭਲਕੇ ਥੁਕ ਪਵੈ ਨਿਤ ਦਾੜੀ ॥**

ਪਰ ਇਸ ਜੀਵ ਨੇ ਇੰਦ੍ਰੀਆਂ ਨੂੰ ਵਿਸ਼ੇ ਵਿਕਾਰਾਂ ਵਲੋਂ ਤਗੁ+ਨ=ਰੋਕਣਾ ਨਹੀਂ ਕੀਤਾ ਅਤੇ ਮਨ ਨੂੰ ਔਰਤ ਵਲੋਂ ਤਗੁ+ਨ=ਰੋਕਣਾ ਨਹੀਂ ਕੀਤਾ।

ਏਸ ਵਾਸਤੇ ਭਲਕੇ=ਹਮੇਸ਼ਾਂ ਅਥਵਾ ਸਵੇਰੇ ਦਾਹੜੀ ਵਿਚ ਲਾਹਨਤਾਂ ਰੂਪੀ ਥੁਕਾਂ ਪੈਂਦੀਆਂ ਹਨ।

**ਤਗੁ ਨ ਪੈਰੀ ਤਗੁ ਨ ਹਥੀ ॥ ਤਗੁ ਨ ਜਿਹਵਾ ਤਗੁ ਨ ਅਖੀ ॥**

ਭੈੜੇ ਰਸਤਿਆਂ ਵਲੋਂ ਪੈਰਾਂ ਨੂੰ ਤਗੁ+ਨ=ਰੋਕਿਆ ਨਹੀਂ ਅਤੇ ਹੱਥਾਂ ਨੂੰ ਚੋਰੀ ਵਲੋਂ ਤਗੁ+ਨ=ਰੋਕਣਾ ਨਹੀਂ ਕੀਤਾ।

ਨਿੰਦਿਆ ਕਰਨ ਵਲੋਂ ਜਿਹਵਾ ਨੂੰ ਨਹੀਂ ਰੋਕਣਾ ਕੀਤਾ, ਅੱਖਾਂ ਨੂੰ ਤਮਾਸ਼ੇ ਵੇਖਣ ਵਲੋਂ ਰੋਕਣਾ ਨਹੀਂ ਕੀਤਾ।

**ਵੇ ਤਗਾ ਆਪੇ ਵਤੈ ॥ ਵਟਿ ਧਾਗੇ ਅਵਰਾ ਘਤੈ ॥**

ਹੇ ਪੰਡਿਤ ਜੀ! ਤੁਸੀਂ ਆਪ ਤਾਂ ਵੇ+ਤਾਗਾ=ਰਹਿਤ ਜਨੇਊ ਤੋਂ ਵਤੈ=ਫਿਰਦੇ ਹੋ।

ਤੇ ਪ੍ਰਤੱਖ ਧਾਗਿਆਂ ਨੂੰ ਵੱਟਕੇ ਹੋਰਨਾਂ ਦੇ ਗਲ ਵਿਚ ਘਤੈ–ਪਾਂਵਦੇ ਹੋ ਪਰ ਤੁਹਾਡੇ ਜਿਹੇ ਆਗੂਆਂ ਦੀ ਕਦੇ ਮੁਕਤੀ ਨਹੀਂ ਹੋਣੀ।

ਯਥਾ–ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥

[ਗਉੜੀ ਸੁਖਮਨੀ ਪੰਨਾ ੩੬੯

ਤਥਾ–ਅਵਰ ਉਪਦੇਸੈ ਆਪਿ ਨ ਬੂਝੈ ॥ ਐਸਾ ਬ੍ਰਾਹਮਣੁ ਕਹੀ ਨ ਸੀਝੈ ॥ ੩ ॥

[ਆਸਾ ਮਹਲਾ ੫ ਪੰਨਾ ੩੭੨

## ਸਾਖੀ–ਪਰਮਹੰਸ ਬ੍ਰਾਹਮਣ ਦੀ

ਇਕ ਪਿੰਡ ਵਿਚ ਪਰਮਹੰਸ ਬ੍ਰਾਹਮਣ ਆਪਣੀ ਪੂਜਾ ਪ੍ਰਤਿਸ਼ਟਾ ਬਹੁਤ ਹੀ ਕਰਵਾ ਰਿਹਾ ਸੀ, ਦੇਵ ਨੇਤ ਨਾਲ ਇਕ ਰਮਤਾ ਸਿਖ ਬ੍ਰਾਹਮਣ ਓਥੇ ਆ ਪਹੁੰਚਾ। ਜਿਸ ਵੇਲੇ ਉਸ ਨੇ ਆਪਣੇ ਪਿਆਰ ਭਰੇ ਬਚਨਾਂ ਦੀ ਕਥਾ ਕੀਤੀ ਤਾਂ ਲੋਕ ਬਹੁਤ ਪ੍ਰਸੰਨ ਹੋਏ, ਪਿੰਡ ਵਾਸੀ ਲੋਕਾਂ ਦੀ ਰੁਚੀ ਬਹੁਤ ਸਾਰੀ ਉਸ ਪਾਸੇ ਹੋ ਗਈ।

ਤਾਂ ਪਰਮਹੰਸ ਬ੍ਰਾਹਮਣ ਬਹੁਤ ਦੁਖੀ ਹੋਇਆ, ਆਪਣੀ ਪੂਜਾ ਘਟਦੀ ਵੇਖ ਕੇ ਵਿਚਾਰਦਾ ਹੈ ਕਿ ਇਸ ਨੂੰ ਇਥੋਂ ਕੱਢਣਾ ਚਾਹੀਦਾ ਹੈ ਹੋਰ ਕੁਝ ਪੇਸ਼ ਨਾ ਗਈ, ਉਸ ਵੇਲੇ ਪਰਮਹੰਸ ਬ੍ਰਾਹਮਣ, ਸਿੱਖ ਬ੍ਰਾਹਮਣ ਪਾਸ ਜਾ ਕੇ ਆਖਦਾ ਹੈ–

'ਯਸਏ ਪਵੀਤੋ ਨਾਸਤੀ ਸ ਚੰਡਾਲੰ ਸਿਆਤ'

ਜੋ ਪੁਰਸ਼ ਜਨੇਊ ਨਹੀਂ ਪਾਉਂਦਾ, ਉਹ ਚੰਡਾਲ ਹੈ। ਇਹ ਗੱਲ ਸੁਣ ਕੇ ਸਿਖ ਬ੍ਰਾਹਮਣ ਨੇ ਕਿਹਾ–

'ਤੁਵ ਮਾਤੂ ਪਵੀਤੋ ਨਾਸਤੀ ਸਾ ਚਾਂਡਾਲੀ ਸਿਆਤ ਤਸਿਯਾ ਉਦਰੇ ਬਿਪਰੰ ਕਿ ਮੁਚ੍ਹਤੇ ॥'

ਤੇਰੀ ਮਾਂ ਨੇ ਜਨੇਊ ਨਹੀਂ ਪਹਿਰਿਆ ਇਸ ਕਰ ਕੇ ਉਹ ਚੰਡਾਲਣੀ ਹੈ। ਤਿਸ ਮਾਂ ਦੇ ਪੇਟ ਤੋਂ ਪੈਦਾ ਹੋਇਆ ਹੋਇਆ ਤੂੰ ਬ੍ਰਾਹਮਣ ਕਿਵੇਂ ਸਿਧ ਹੋ ਸਕਦਾ ਹੈਂ ? ਚੰਡਾਲਣੀ ਦੇ ਪੇਟੋਂ ਪੈਦਾ ਹੋਣ ਕਰਕੇ ਤੂੰ ਵੀ ਚੰਡਾਲ ਹੈਂ। ਉਸ ਵੇਲੇ ਪਰਮਹੰਸ ਬ੍ਰਾਹਮਣ ਨਿਰੁਤ੍ਰ ਤੇ ਸ਼ਰਮਿੰਦਾ ਹੋ ਕੇ ਘਰ ਨੂੰ ਉਠ ਆਇਆ।

ਇਹ ਨਿਯਮ ਸਮਝ ਲਓ, ਬਾਹਰਲੇ ਪਖੰਡ ਕਰਨ ਨਾਲ ਧਾਗੇ ਵਗੈਰਾ ਗਲ ਵਿਚ ਪਾਉਣ ਨਾਲ ਨਾ ਬ੍ਰਾਹਮਣ-ਪੁਣਾ ਸਿੱਧ ਹੋ ਸਕਦਾ ਹੈ, ਨਾ ਹੀ ਕੇਵਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

## ਲੈ ਭਾੜਿ ਕਰੇ ਵੀਆਹੁ ॥ ਕਢਿ ਕਾਗਲੁ ਦਸੇ ਰਾਹੁ ॥

ਫਿਰ ਆਪਣੇ ਹੀ ਜਜਮਾਨਾਂ ਦੀਆਂ ਧੀਆਂ ਦੇ ਵਿਆਹ ਭਾੜਾ ਲੈ ਕੇ ਜਾਂ ਦਛਣਾ ਲੈ ਕੇ ਕਰਦੇ ਹੋ ਅਤੇ ਧੇਤੇ ਪੁਤਰੇਤੇ ਦੋਹਾਂ ਪਾਸਿਓਂ ਬਹੁਤੀ ਮਾਇਆ ਲੈ ਕੇ ਕੰਮ ਕਰਦੇ ਹੋ।

ਕਾਗਲੁ–ਪੱਤਰੀ ਕੱਢ ਕੇ ਰਾਹੁ=ਰਸਤੇ ਨੂੰ ਦਸਦੇ ਹੋ ਕਿ ਫਲਾਣੇ ਦਿਨ ਤੇ ਅਮਕੀ ਘੜੀ ਨੂੰ ਵਿਵਾਹ ਦਾ ਕਾਰਜ ਸ਼ੁਰੂ ਕਰਨਾ।

ਅਥਵਾ-ਪੱਤਰੀ ਕੱਢ ਕੇ ਰਾਹੁ-ਰਾਹੂ ਕੇਤੂ ਦਾ ਹਿਸਾਬ ਦਸਦੇ ਹੋ।

**ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥ ਮਨਿ ਅੰਧਾ ਨਾਉ ਸੁਜਾਣੁ ॥੪॥**

ਹੇ ਲੋਕੋ ! ਸੁਣੋ ਅਤੇ ਇਸ ਅਸਚਰਜਤਾਈ ਨੂੰ ਵੇਖੋ।

ਅਥਵਾ-ਹੇ ਲੋਕੋ ! ਇਹ ਵਿਡਾਣੁ=ਅਸਚਰਜ ਦਾ ਤਮਾਸ਼ਾ ਸੁਣ ਵੇਖੋ।

ਮਨ ਤਾਂ ਪਦਾਰਥਾਂ ਵਿਚ ਲਗ ਕੇ ਅੰਧਾ ਹੋ ਰਿਹਾ ਹੈ ਤੇ ਨਾਮ ਆਪਣਾ ਸੁਜਾਣੁ=ਚਤੁਰ ਰਖਾਇਆ ਹੋਇਆ ਹੈ। ਉਸ ਵੇਲੇ ਪਰੋਹਤ ਨੇ ਚਰਨਾਂ ਪਰ ਢਹਿ ਕੇ ਬੇਨਤੀ ਕੀਤੀ-ਹੇ ਪ੍ਰਭੂ ! ਅਸਾਂ ਭੁਲੇ ਹੋਏ ਜੀਵਾਂ ਨੂੰ ਸ਼ੁਭ ਰਸਤੇ ਪਾਓ।

**ਪਉੜੀ ॥**

**ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥**

ਸਾਹਿਬੁ-ਪਰਮੇਸ਼ਰ ਵੀ ਦਇਆਲੂ ਹੋਵੇ ਅਤੇ ਸਤਿਗੁਰੂ ਵੀ ਕਿਰਪਾ ਕਰਨ ਤਾਂ ਜੀਵ ਪਾਸੋਂ ਸਾਈ=ਸਰੇਸ਼ਟ ਭਜਨ ਸਿਮਰਨ ਰੂਪੀ ਕਾਰ ਨੂੰ ਕਰਾਂਵਦਾ ਹੈ।

ਅਥਵਾ-ਸਾਈ-ਓਹੀ ਕੰਮ ਕਰਾਂਦਾ ਹੈ ਜੋ ਉਸ ਨੂੰ ਭਾਉਂਦਾ ਹੈ।

**ਸੋ ਸੇਵਕੁ ਸੇਵਾ ਕਰੇ ਜਿਸਨੋ ਹੁਕਮੁ ਮਨਾਇਸੀ ॥**

ਓਹੀ ਸੇਵਕ ਪਰਮੇਸ਼ਰ ਪਤੀ ਦੀ ਸੇਵਾ ਕਰਦਾ ਹੈ, ਜਿਸ ਦੇ ਪਾਸੋਂ ਵਾਹਿਗੁਰੂ ਆਪਣਾ ਹੁਕਮ ਮਨਾਂਵਦਾ ਹੈ।

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥**

ਹੁਕਮ ਦੇ ਮੰਨਣ ਕਰ ਕੇ ਹੀ ਪੁਰਸ਼ ਪ੍ਰਮਾਣੀਕ ਹੁੰਦਾ ਹੈ।

ਯਥਾ-ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ ॥

ਅਤੇ ਤਾਂ ਹੀ ਖਸਮ ਦਾ ਮਹਲੁ-ਸਰੂਪ ਪਾਂਵਦਾ ਹੈ।

**ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ ॥**

ਜ ਗਲ ਖਸਮੈ=ਪਰਮਾਤਮਾਂ ਨੂੰ ਭਾਉਂਦੀ ਹੈ, ਓਸੇ ਗਲ ਨੂੰ ਜੋ ਪੁਰਸ਼ ਕਰਦਾ ਹੈ, ਉਹ ਪੁਰਸ਼ ਮਨ ਇੱਛਤ ਫਲ ਨੂੰ ਪਾਉਂਦਾ ਹੈ।

**ਤਾ ਦਰਗਹ ਪੈਧਾ ਜਾਇਸੀ ॥ ੧੫ ॥**

ਤਾਂ ਹੀ ਪ੍ਰਲੋਕ ਦਰਗਾਹ ਵਿਚ ਜਸ ਰੂਪੀ ਪੁਸ਼ਾਕ ਪਹਿਨ ਕੇ ਜਾਂਦਾ ਹੈ ॥ ੧੫ ॥

ਹੁਕਮ ਮੰਨਣ ਕਰ ਕੇ ਸਵਰਗ ਦੀ ਪ੍ਰਾਪਤੀ ਹੁੰਦੀ ਹੈ ਅਤੇ ਪ੍ਰਲੋਕ ਦਰਗਾਹ ਵਿਚ ਜਸ ਹੁੰਦਾ ਹੈ।

ਇਸ ਪਰ-

## ਸਾਖੀ–ਇਕ ਸਿਖ ਦੀ

ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਖਡੂਰ ਸਾਹਿਬ ਇਕ ਸਿਖ ਰਹਿੰਦਾ ਸੀ, ਜੋ ਦੋ ਵੇਲੇ ਪ੍ਰਸ਼ਾਦਾ ਲੰਗਰ ਚੋਂ ਖਾਇਆ ਕਰੇ ਤੇ ਸੇਵਾ ਬਿਲਕੁਲ ਨਾ ਕਰੇ। ਬਾਕੀ ਦੇ ਸਿਖ ਰੋਜ਼ ਹੀ ਉਸ ਨੂੰ ਕਿਹਾ ਕਰਨ ਕਿ ਭਲਿਆ ਲੋਕਾ ! ਤੂੰ ਲੰਗਰ 'ਚੋਂ ਪ੍ਰਸ਼ਾਦਾ ਛਕਦਾ ਹੈਂ ਤੈਨੂੰ ਸੇਵਾ ਜ਼ਰੂਰ ਕਰਨੀ ਚਾਹੀਦੀ ਹੈ, ਪਰੰਤੂ ਉਸ ਨੇ ਕਿਸੇ ਦਾ ਵੀ ਬਚਨ ਨਾ ਮੰਨਿਆਂ।

ਆਖਿਰਕਾਰ ਇਕ ਦਿਨ ਭਾਈ ਬੁੱਢਾ ਸਾਹਿਬ ਜੀ ਨੇ ਆਖਿਆ ਕਿ ਤੂੰ ਸੇਵਾ ਕੀਤਾ ਕਰ, ਸੇਵਾ ਬਿਨਾਂ ਇਹ ਸਰੀਰ ਨਿਸਫਲ ਜਾਂਦਾ ਹੇ। ਯਥਾ–

ਗੁਰ ਸੰਗਤ ਮਹਿ ਭਲੋ ਰਹਾਵਨ ॥ ਭਜਨ ਟਹਿਲ ਕਰ ਕਾਲ ਬਿਤਾਵਨ ॥

ਅਗੋਂ ਸਿਖ ਨੇ ਕਿਹਾ ਜੇ ਗੁਰੂ ਸਾਹਿਬ ਜੀ ਹੁਕਮ ਦੇਣਗੇ ਤਾਂ ਕਰਾਂਗਾ, ਨਹੀਂ ਤਾਂ ਨਹੀਂ। ਭਾਈ ਬੁੱਢਾ ਸਾਹਿਬ ਜੀ ਦਾ ਬਚਨ ਨਾ ਮੰਨਣ ਕਰ ਕੇ ਸਿੱਖਾਂ ਨੇ ਗੁਰੂ ਸਾਹਿਬ ਜੀ ਪਾਸ ਜਾ ਕੇ ਬੇਨਤੀ ਕੀਤੀ ਕਿ ਫਲਾਣਾ ਸਿਖ ਦੋ ਵੇਲੇ ਪ੍ਰਸ਼ਾਦਾ ਛਕਦਾ ਹੈ ਪਰ ਕਿਸੇ ਸਿਖ ਦੇ ਕਹੇ ਅਨੁਸਾਰ ਵੀ ਸੇਵਾ ਨਹੀਂ ਕਰਦਾ। ਗੁਰੂ ਸਾਹਿਬ ਜੀ ਸੁਣ ਕੇ ਚੁਪ ਰਹੇ।

ਵਾਹਿਗੁਰੂ ਦੀ ਪ੍ਰੇਰਨਾ ਨਾਲ ਉਹ ਸਿਖ ਆਪੇ ਹੀ ਇਕ ਦਿਨ ਗੁਰੂ ਸਾਹਿਬ ਜੀ ਪਾਸ ਆ ਕੇ ਕਹਿੰਦਾ ਹੈ, ਮੈਨੂੰ ਕੋਈ ਸੇਵਾ ਦਸੋ। ਗੁਰੂ ਸਾਹਿਬ ਜੀ ਨੇ ਕਿਹਾ ਸੇਵਾ ਤਾਂ ਦਸੀਏ ਜੇ ਤੂੰ ਕਰਨੀ ਹੋਵੇ।

ਸਿਖ ਨੇ ਆਖਿਆ–ਜੀ ! ਜ਼ਰੂਰ ਕਰਾਂਗਾ, ਆਪ ਹੁਕਮ ਦਿਓ।

ਗੁਰੂ ਜੀ ਨੇ ਕਿਹਾ –ਸਾਡੀ ਸੇਵਾ ਇਹੋ ਹੈ ਤੂੰ ਲਕੜੀਆਂ ਇਕੱਠੀਆਂ ਕਰ ਕੇ ਅੱਗ ਬਾਲ ਕੇ ਸੜ ਜਾਹ। ਯਥਾ–

ਕਰਯੋ ਬਾਕ ਤਬ ਬੇਪਰਵਾਹਿ। ਅਗਨ ਜਰਹੁ ਇਹ ਸੇਵਾ ਆਹਿ।
ਸੁਣ ਤਬਿ ਗਮਨਿਓ ਬਨ ਕੇ ਮਾਂਹੀ। ਲਕਰੀ ਕਰੀ ਬਟੋਰਨਿ ਤਾਂਹੀ।

ਗੁਰੂ ਜੀ ਦਾ ਹੁਕਮ ਸੁਣ ਕੇ ਜੰਗਲ ਵਿਚ ਜਾ ਕੇ ਲੱਕੜਾਂ ਇਕੱਠੀਆਂ ਕਰ ਕੇ ਅੱਗ ਬਾਲ ਦਿਤੀ ਪਰ ਵਿਚ ਪੈਣ ਵਾਸਤੇ ਦਿਲ ਨਾ ਕਰੇ, ਖੜਾ ਸੋਚਾਂ ਸੋਚਦਾ ਹੈ ! ਇਤਨੇ ਨੂੰ ਇਕ ਚੋਰ ਚੋਰੀ ਦਾ ਧਨ ਲੈ ਕੇ ਤੁਰਿਆ ਆ ਰਿਹਾ ਸੀ, ਅੱਗ ਦੇ ਪਾਸ ਸਿੱਖ ਨੂੰ ਖੜਾ ਦੇਖ ਕੇ ਪੁਛਦਾ ਹੈ–

ਏਥੇ ਖਲੋ ਕੇ ਕੀ ਕਰਦਾ ਹੈਂ ?

ਸਿਖ ਨੇ ਕਿਹਾ–ਗੁਰੂ ਜੀ ਦਾ ਹੁਕਮ ਹੈ ਅੱਗ ਬਾਲ ਕੇ ਸੜ ਜਾਹ ਪਰ ਮੇਰੇ ਪਾਸੋਂ ਸੜਿਆ ਨਹੀਂ ਜਾਂਦਾ।

ਇਹ ਗੱਲ ਸੁਣ ਕੇ ਚੋਰ ਨੇ ਵਿਚਾਰਿਆ ਮੈਂ ਇਸ ਜਨਮ ਵਿਚ ਬਹੁਤ ਹੀ ਪਾਪ ਕਰਮ ਕੀਤੇ ਹਨ। ਗੁਰੂ ਜੀ ਦੇ ਹੁਕਮ ਅਨੁਸਾਰ ਇਸ ਅੱਗ ਵਿਚ ਸੜਨ ਨਾਲ ਮੇਰੇ ਸਾਰੇ ਪਾਪ ਕਰਮ ਨਸ਼ਟ ਹੋ ਜਾਣਗੇ। ਆਪਣੇ ਦਿਲ ਵਿਚ ਪੱਕਾ ਨਿਸਚਾ ਕਰਕੇ ਚੋਰ ਨੇ ਚੋਰੀ ਵਾਲਾ ਸਾਰਾ ਧਨ

ਦੇ ਕੇ ਸਿਖ ਪਾਸੋਂ ਗੁਰੂ ਜੀ ਦਾ ਹੁਕਮ ਮੁਲ ਲੈ ਲੀਤਾ ਤੇ ਛਾਲ ਮਾਰ ਕੇ ਅੱਗ ਵਿਚ ਵੜ ਗਿਆ। ਉਸ ਵੇਲੇ ਸਵਰਗ ਪੁਰੀ 'ਚੋਂ ਬਿਬਾਨ ਆ ਗਿਆ। ਦੇਵਤੇ ਉਸ ਉਤੇ ਚੜ੍ਹਾ ਕੇ ਚੋਰ ਨੂੰ ਸਵਰਗ ਵਿਚ ਲੈ ਗਏ। ਯਥਾ—

ਸੁਰਪੁਰਿ ਤੇ ਬਿਬਾਣ ਚਲਿ ਆਵਾ। ਸਾਦਰ ਕਹਿ ਕੇ ਤੁਰਤ ਚਢਾਵਾ।
ਸੁਖ ਅਨੰਤ ਮਹਿ ਜਾਹਿ ਰਹਯੋ ਹੈ। ਗੁਰ ਬਚ ਤੇ ਅਘ ਦੇਹ ਦਹਯੋ ਹੈ।

ਓਧਰ ਬੇਮੁਖ ਸਿਖ ਚੋਰੀ ਦਾ ਧਨ ਲੈ ਕੇ ਘਰ ਨੂੰ ਤੁਰ ਪਿਆ। ਰਾਹ ਵਿਚ ਲੋਕਾਂ ਨੇ ਉਸ ਨੂੰ ਚੋਰ ਸਮਝ ਕੇ ਕੁਟਵਾਲ ਦੇ ਪੇਸ਼ ਕਰ ਦਿਤਾ। ਕੁਟਵਾਲ ਨੇ ਸਾਰਾ ਮਾਲ ਚੋਰੀ ਦਾ ਸਮਝ ਕੇ ਧਨ ਵੀ ਖੋਹ ਲੀਤਾ ਤੇ ਉਸ ਨੂੰ ਫਾਂਸੀ ਦਾ ਹੁਕਮ ਦੇ ਦਿਤਾ।

ਯਥਾ—ਛੀਨ ਲੇਹੁ ਤਿਸ ਕੋ ਸਭ ਮਾਲ। ਫਾਂਸੀ ਦੇਹੁ ਜਾਇ ਤਤਕਾਲ।
ਹੁਕਮ ਮਾਨ ਫਾਂਸੀ ਤਿਸ ਦੀਨਾ। ਮੂਰਖ ਮਰਜੋ ਧਰਮ ਤੇ ਹੀਨਾ।

ਇਹ ਨਿਯਮ ਸਮਝ ਲਓ ਜੋ ਪੁਰਸ਼ ਗੁਰੂ ਸਾਹਿਬ ਜੀ ਦੇ ਹੁਕਮ ਨੂੰ ਮੰਨਦਾ ਹੈ ਓਹੀ ਪੁਰਸ਼ ਸਰੂਪ ਸੁਖ ਨੂੰ ਪਾਉਂਦਾ ਹੈ ਅਤੇ ਦਰਗਾਹ ਵਿਚ ਜਸ ਰੂਪੀ ਪੁਸ਼ਾਕ ਨੂੰ ਪਹਿਨਦਾ ਹੈ ਤੇ ਸਵਰਗ ਦੇ ਸੁਖ ਭੋਗਦਾ ਹੈ।

ਕਵੀ ਸੰਤੋਖ ਸਿੰਘ ਜੀ ਨੇ ਕਿਹਾ ਹੈ—

ਮਹਿਮਾ ਸਤਿਗੁਰ ਬਚਨ ਕੀ, ਦੇਖਹੁ ਪੁੰਨ ਪ੍ਰਮਾਨ।
ਬਿਮੁਖ ਭਯੋ ਸਿਖ ਫਾਸ ਤਿਸ, ਤਸਕਰ ਸ੍ਵਰਗ ਮਹਾਨ।

[ਗੁਰ ਪ੍ਰਤਾਪ ਸੂਰਜ ਰਾਸ ੧ ਧਿਆਇ ੧੩

## ਸਲੋਕੁ ਮਃ ੧

ਉਥਾਨਕਾ—ਸ੍ਰੀ ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਰੋਜ਼ ਪਹਿਰ ਰਾਤ ਰਹਿੰਦੀ ਵੇਈਂ ਨਦੀ ਪਰ ਇਸ਼ਨਾਨ ਕਰਨ ਜਾਂਦੇ ਸਨ।

ਇਕ ਦਿਨ ਦਾ ਜ਼ਿਕਰ ਹੈ ਸਤਿਗੁਰ ਦੇਵ ਜੀ ਇਸ਼ਨਾਨ ਕਰ ਕੇ ਉਥੇ ਹੀ ਬੈਠੇ ਤਾਂ ਕੀ ਦੇਖਦੇ ਹਨ ਕਿ ਇਕ ਬ੍ਰਾਹਮਣ ਗਊ ਨੂੰ ਲੈ ਕੇ ਨਦੀ ਤੋਂ ਪਾਰ ਹੋਣ ਵਾਸਤੇ ਆਇਆ। ਜਦ ਪੁਲ ਉਤੋਂ ਲੰਘਣ ਲਗਾ ਤਾਂ ਓਥੋਂ ਦੇ ਮਸੂਲੀਆ ਖੱਤ੍ਰੀ ਨੇ ਟੈਕਸ ਲੈਣ ਵਾਸਤੇ ਉਸ ਕੋਲੋਂ ਪੈਸੇ ਮੰਗੇ ਤਾਂ ਬ੍ਰਾਹਮਣ ਨੇ ਕਿਹਾ ਮੈਂ ਬੜਾ ਗਰੀਬ ਹਾਂ, ਪੈਸਾ ਤਾਂ ਮੇਰੇ ਪਾਸ ਕੋਈ ਨਹੀਂ। ਤੂੰ ਖੱਤ੍ਰੀ ਹੈਂ, ਤੇਰਾ ਧਰਮ ਹੈ ਤੂੰ ਅਸਾਂ ਨੂੰ ਪਾਰ ਜਾਣ ਦੇਹ। ਬ੍ਰਾਹਮਣ ਨੇ ਬਹੁਤ ਕਿਹਾ ਪਰ ਉਸਨੇ ਪਾਰ ਨਾ ਜਾਣ ਦਿਤਾ।

ਦੁਪਹਿਰ ਹੋ ਗਈ, ਬ੍ਰਾਹਮਣ ਧੁਪ ਨਾਲ ਬੜਾ ਦੁਖੀ ਹੋਇਆ। ਇਤਨੇ ਨੂੰ ਗਊ ਨੇ ਗੋਬਰ ਕੀਤਾ ਤੇ ਉਸ ਗੋਬਰ ਨੂੰ ਖੱਤ੍ਰੀ ਨੇ ਲੈ ਕੇ ਲੇਪਨ ਕਰ ਲਿਆ ਤੇ ਆਪਣੀ ਰੋਟੀ ਤਿਆਰ ਕਰਨ ਲਗਾ। ਉਸ ਵੇਲੇ ਇਸ ਕੌਤਕ ਨੂੰ ਦੇਖ ਕੇ ਸਤਿਗੁਰ ਦੇਵ ਜੀ ਉਸ ਦੇ ਪ੍ਰਤੀ ਸ਼ਬਦ

ਉਚਾਰਦੇ ਹਨ-

ਨੋਟ-ਵੇਈਂ ਦੇ ਉਪਰ ਹੁਣ ਤਕ ਓਸ ਵੇਲੇ ਦੀ ਪੁਲ ਬੱਧੀ ਹੋਈ ਹੈ। ਜੋ ਭੀ ਪੁਲ ਤੋਂ ਲੰਘਦਾ ਹੈ, ਉਸ ਪਾਸੋਂ ਟੈਕਸ ਲੈਂਦੇ ਹਨ।

**ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥**

ਹੇ ਭਾਈ! ਗਊ ਤੇ ਬ੍ਰਾਹਮਣ ਕਉ-ਨੂੰ ਕਰੁ-ਡੰਡ ਭਾਵ ਟੈਕਸ ਲਗਾਂਵਦੇ ਹੋ ਤੇ ਰੋਟੀ ਤਿਆਰ ਕਰਨ ਵਾਸਤੇ ਉਸ ਗਊ ਦੇ ਗੋਹੇ ਨੂੰ ਪਵਿਤ੍ਰ ਜਾਣ ਕੇ ਉਸ ਦਾ ਲੇਪਣ ਪਾਉਂਦੇ ਹੋ, ਇਸ ਕਰ ਕੇ ਸੰਸਾਰ ਸਮੁੰਦਰ ਤੋਂ ਤਰਿਆ ਨਹੀਂ ਜਾਏਗਾ।

**ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥**

ਤੂੰ ਆਪਣੇ ਲਿਬਾਸ ਵਲ ਖ਼ਿਆਲ ਕਰ। ਧੋਤੀ ਤੈਨੇ ਬੱਧੀ ਹੋਈ ਹੈ, ਮੱਥੇ ਉਤੇ ਟਿੱਕਾ ਲਗਾਇਆ ਹੋਇਆ ਹੈ। ਜਪਮਾਲੀ=ਮਾਲਾ ਹਥ ਵਿਚ ਫੜੀ ਹੋਈ ਹੈ। ਕੋਈ ਜਾਣੇ ਜੋ ਇਹ ਬੜਾ ਭਗਤ ਹੈ ਤੇ ਮਲੇਛਾਂ ਦਾ ਦਿਤਾ ਹੋਇਆ ਧਾਨ ਖਾਂਦਾ ਹੈ।

ਅਥਵਾ-ਹੇ ਮਲੇਛ! ਤੂੰ ਐਸਾ ਵੱਢੀਆਂ ਰੂਪੀ ਖੋਟਾ ਧਾਨ ਖਾਂਦਾ ਹੈਂ ਜੋ ਨਰਕਾਂ ਵਿਖੇ ਪਹੁੰਚਾਣ ਵਾਲਾ ਹੈ।

**ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥**

ਤੂੰ ਮੁਸਲਮਾਨਾਂ ਦੇ ਡਰ ਕਰ ਕੇ ਅੰਦਰ ਬੈਠ ਕੇ ਠਾਕਰ ਪੂਜਨ ਕਰਦਾ ਹੈਂ ਤੇ ਬਾਹਰੋਂ ਮੁਸਲਮਾਨਾਂ ਨੂੰ ਵਿਖਾਲਣ ਵਾਸਤੇ ਕਤੇਬਾ-ਕੁਰਾਨ ਆਦਿਕਾਂ ਨੂੰ ਪੜ੍ਹਦਾ ਹੈਂ।

ਅਥਵਾ :-ਦੋਹਾਂ ਨੂੰ ਉਪਦੇਸ਼ ਦਿੰਦੇ ਹਨ, ਹੇ ਹਿੰਦੂ! ਤੂੰ ਤਾਂ ਅੰਦਰ ਬੈਠ ਕੇ ਪੂਜਾ ਕਰਦਾ ਹੈਂ। ਹੇ ਮੁਸਲਮਾਨ! ਤੂੰ ਕਤੇਬਾਂ ਨੂੰ ਪੜ੍ਹਦਾ ਹੈਂ। ਹੇ ਭਾਈ! ਇਹ ਤੇਰਾ ਸੰਜਮੁ=ਤਰੀਕਾ ਤੁਰਕਾ-ਮੁਸਲਮਾਨਾਂ ਵਾਲਾ ਹੋ ਰਿਹਾ ਹੈ, ਕਿਉਂਕਿ ਲੋਕਾਂ ਦਾ ਅਖਾਣ ਹੈ-'ਜੈਸਾ ਅੰਨ ਤੈਸਾ ਮਨ' ਜੇਹੋ ਜੇਹਾ ਅੰਨ ਖਾਂਦਾ ਹੈ ਉਹੋ ਜਿਹਾ ਹੀ ਮਨ ਹੋ ਜਾਂਦਾ ਹੈ।

**ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਇ ਤਰੰਦਾ॥੧॥**

ਤਾਂਤੇ ਹੇ ਛੱਤ੍ਰੀ! ਪਖੰਡ ਕਰਨਾ ਛਡ ਦੇਹ।

ਨਿਸ਼ਕਪਟ ਹੋ ਕੇ ਪਰਮੇਸ਼ਰ ਦਾ ਨਾਮ ਲੈਣਾ ਕਰ ਤਾਂ ਸੰਸਾਰ ਸਮੁੰਦਰ ਤੋਂ ਤਰ ਜਾਏਗਾ॥੧॥

ਯਥਾ-ਰਾਮ ਨਾਮੁ ਜਗਤ ਨਿਸਤਾਰਾ॥ ਭਵਜਲੁ ਪਾਰਿ ਉਤਾਰਣਹਾਰਾ॥

[ਭੈਰਉ ਮਹਲਾ ੩ ਪੰਨਾ ੧੧੨੯

**ਮਃ ੧॥**

ਉਹ ਛੱਤ੍ਰੀ ਮੁਸਲਮਾਨਾਂ ਦੇ ਡਰ ਕਰ ਕੇ ਕਦੇ ਕਦੇ ਨਿਮਾਜ਼ ਵਿਚ ਖੜਾ ਹੋ ਜਾਂਦਾ ਸੀ,

ਇਸ ਗੱਲ ਨੂੰ ਮੁਖ ਰਖ ਕੇ ਸਤਿਗੁਰ ਦੇਵ ਜੀ ਆਖਦੇ ਹਨ-

**ਮਾਣਸ ਖਾਣੇ ਕਰਹਿ ਨਿਵਾਜ ॥**

ਹੇ ਮਾਣਸ ਖਾਣੇ ਅਰਥਾਤ ਵੱਢੀਆਂ ਦੇ ਖਾਣ ਵਾਲੇ! ਤੂੰ ਆਪਣੇ ਧਰਮ ਨੂੰ ਛਡ ਕੇ ਨਿਮਾਜ਼ਾਂ ਨੂੰ ਪੜ੍ਹਦਾ ਹੈਂ।

ਅਥਵਾ :-ਦੋਹਾਂ ਨੂੰ ਸਮਝਾਉਂਦੇ ਹਨ। ਹੇ ਹਿੰਦੂ! ਤੂੰ ਤਾਂ ਮਾਣਸ ਖਾਣੇ=ਵੱਢੀਆਂ ਨੂੰ ਖਾਂਦਾ ਹੈਂ ਅਤੇ ਹੇ ਮੁਸਲਮਾਨ! ਤੂੰ ਲੋਕ ਵਿਖਲਾਵਾ ਕਰਕੇ ਨਿਮਾਜ਼ਾਂ ਨੂੰ ਪੜ੍ਹਦਾ ਹੈਂ।

**ਛੁਰੀ ਵਗਾਇਨਿ ਤਿਨ ਗਲਿ ਤਾਗ ॥**

ਹੇ ਮੁਸਲਮਾਨ! ਤੂੰ ਬਕਰਿਆਂ ਉਪਰ ਛੁਰੀ ਵਗਾਇਨਿ=ਚਲਾਂਵਦਾ ਹੈਂ। ਹੇ ਹਿੰਦੂ! ਤਿਨ= ਤਿਸ ਤੇਰੇ ਗਲ ਵਿਖੇ ਤਾਗ=ਜਨੇਊ ਹੈ।

ਅਥਵਾ :-ਹੇ ਹਿੰਦੂ! ਤੂੰ ਹਰ ਇਕ ਉਤੇ ਕਲਮ ਰੂਪੀ ਛੁਰੀ ਚਲਾਂਵਦਾ ਹੈਂ। ਭਾਵ ਬੇ-ਗੁਨਾਹ ਆਦਮੀਆਂ ਨੂੰ ਜ਼ਬਰਦਸਤੀ ਡੰਡ ਦੇਂਦਾ ਹੈਂ ਤੇ ਤਿਸ ਤੇਰੇ ਗਲ ਵਿਚ ਜਨੇਊ ਪਹਿਰਿਆ ਹੋਇਆ ਹੈ। ਜੇ ਤੇਰੇ ਮਨ ਵਿਚ ਦਇਆ ਨਹੀਂ ਹੈ ਤਾਂ ਜਨੇਊ ਪਹਿਰਣ ਦਾ ਕੀ ਫਲ ਹੈ।

**ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਹਾ ਭਿ ਆਵਹਿ ਓਈ ਸਾਦ ॥**

ਤਿਨ੍ਹਾਂ ਐਸੇ ਖਰਾਬੜ ਛੱਤ੍ਰੀਆਂ ਦੇ ਘਰ ਜਾ ਕੇ ਬ੍ਰਾਹਮਣ ਲੋਕ ਨਾਦ=ਸੰਖਾਂ ਨੂੰ ਪੂਰਦੇ ਭਾਵ ਵਜਾਂਵਦੇ ਹਨ।

ਉਹਨਾਂ ਬ੍ਰਾਹਮਣਾਂ ਨੂੰ ਭੀ ਉਸ ਅੰਨ ਦੇ ਅਨੁਸਾਰ ਓਹੀ ਸਵਾਦ ਆਉਂਦੇ ਹਨ, ਕਿਉਂਕਿ ਜ਼ੁਲਮ ਦੇ ਕਮਾਏ ਹੋਏ ਪਦਾਰਥ ਜੋ ਖਾਂਦੇ ਹਨ। ਯਥਾ-

ਮਲਕ ਭਾਗੋ ਖੱਤ੍ਰੀ ਨੇ ਜਦ ਬ੍ਰਹਮ-ਭੋਜ ਕੀਤਾ ਤਾਂ ਬ੍ਰਾਹਮਣਾਂ ਨੂੰ ਉਸ ਭੋਜ ਦਾ ਸਤੋਗੁਣੀ ਸੁਆਦ ਨਹੀਂ ਆਇਆ ਬਲਕਿ ਤਾਮਸੀ ਆਇਆ, ਕਿਉਂਕਿ ਸੰਗਤ ਦਾ ਅਸਰ ਜ਼ਰੂਰ ਹੁੰਦਾ ਹੈ। ਯਥਾ-

ਸਾਵਣ ਵਣ ਹਰੀਆਵਲੇ ਵੁਠੈ ਸੁਕੈ ਅੱਕ ਜਵਾਹਾ ॥
ਤ੍ਰਿਪਤਿ ਬਬੀਹੇ ਸ੍ਵਾਤਿ ਬੂੰਦ ਸਿੱਪ ਅੰਦਰ ਮੋਤੀ ਉਮਾਹਾ ॥
ਕਦਲੀ ਵਣਹੁ ਕਪੂਰ ਹੋਇ ਕਲਰ ਕੰਵਲ ਨ ਹੋਇ ਸਮਾਹਾ ॥
ਬਿਸੀਅਰ ਮੁਹ ਕਾਲਕੂਟ ਹੋਇ ਧਾਤ ਸੁਪਾਤ੍ਰ ਕੁਪਾਤ੍ਰ ਦੁਰਾਹਾ ॥
[ਭਾਈ ਗੁਰਦਾਸ ਵਾਰ ੧੭ ਪਉੜੀ ੪

ਤਥਾ-ਜਹ ਜੈਸੀ ਸੰਗਤ ਕਰੇ ਤਹ ਤੈਸੋ ਫਲ ਲੀਨ।
ਕਦਲੀ ਸੀਪ ਭੁਯੰਗ ਮੁਖ ਏਕ ਬੂੰਦ ਗੁਣ ਤੀਨ।

ਭਾਵ–ਸਵਾਂਤੀ ਬੂੰਦ ਕੇਲੇ ਵਿਚ ਪਵੇ ਤਾਂ ਕਪੂਰ ਹੋ ਜਾਂਦਾ ਹੈ।

ਸਵਾਂਤੀ ਬੂੰਦ ਸਿੱਪ ਵਿਚ ਪਵੇ ਤਾਂ ਮੋਤੀ ਹੋ ਜਾਂਦਾ ਹੈ।

ਸਵਾਂਤੀ ਬੂੰਦ ਸੱਪ ਦੇ ਮੂੰਹ ਵਿਚ ਪਵੇ ਤਾਂ ਵਿਹੁ ਹੋ ਜਾਂਦੀ ਹੈ।

ਇਸੇ ਤਰ੍ਹਾਂ ਭਾਵੇਂ ਬ੍ਰਾਹਮਣ ਭੀ ਹੈ ਜੇ ਉਹ ਖੋਟੀ ਸੰਗਤ ਕਰੇਗਾ ਤਾਂ ਉਸ ਦਾ ਭੈੜਾ ਹੀ ਅਸਰ ਹੋਣਾ ਹੈ।

**ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥**

ਅਸ਼ਰਧਾ ਰੂਪੀ ਰਾਸਿ=ਪੂੰਜੀ ਝੂਠੀ ਹੈ ਤੇ ਵਾਪਾਰ ਭੀ ਝੂਠਾ ਹੈ ਜਿਹੜਾ ਕਹਿੰਦਾ ਹੈ ਮੈਂ ਨਾਮ ਜਪਦਾ ਹਾਂ।

ਝੂਠ ਬੋਲ ਕੇ ਆਹਾਰੁ=ਭੋਜਨ ਛਕਦੇ ਹਨ।

ਅਥਵਾ :–ਝੂਠ ਬੋਲਣੇ ਰੂਪੀ ਭੋਜਨ ਛਕਦੇ ਹਨ।

**ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥**

ਸ਼ਰਮ ਧਰਮ ਦਾ ਡੇਰਾ–ਥਾਂ ਜੋ ਗਿਆਨ ਹੈ, ਉਹ ਤਾਂ ਦੂਰ ਹੀ ਰਹਿ ਗਿਆ ਹੈ।

ਅਥਵਾ :–ਅੰਤਹਕਰਣ ਰੂਪੀ ਡੇਰੇ ਤੋਂ ਸ਼ਰਮ ਧਰਮ ਦੂਰ ਹੀ ਰਹਿ ਗਿਆ ਹੈ।

ਸਤਿਗੁਰ ਦੇਵ ਜੀ ਕਥਨ ਕਰਦੇ ਹਨ–ਹੁਣ ਤਾਂ ਝੂਠ ਹੀ ਸਾਰੇ ਭਰਪੂਰ ਹੋ ਰਿਹਾ ਹੈ।

ਉਸ ਬ੍ਰਾਹਮਣ ਨੇ ਆਪਣਾ ਉਪਰਲਾ ਲਿਬਾਸ ਚੰਗਾ ਧਾਰਨ ਕੀਤਾ ਹੋਇਆ ਸੀ, ਉਸ ਨੂੰ ਵੇਖ ਕੇ ਕਹਿੰਦੇ ਹਨ–

**ਮਥੈ ਟਿਕਾ ਤੇੜਿ ਧੋਤੀ ਕਖਾਈ॥**

ਮੱਥੇ ਉਪਰ ਤਿਲਕ ਲਗਾਇਆ ਹੋਇਆ ਹੈ। ਤੇੜਿ=ਲੱਕ ਵਿਖੇ ਧੋਤੀ ਬੰਨ੍ਹੀ ਹੋਈ ਹੈ ਕਖਾਈ=ਕੰਨੀ ਵਾਲੀ। ਅਥਵਾ :–ਕਖਾਏ ਰੰਗ ਦੀ, ਅਥਵਾ :–ਕਖਾਈ ਉਸ ਨੂੰ ਆਖਦੇ ਹਨ ਜੋ ਪੰਜ ਮਰੋੜੀਆਂ ਦਿਤੀਆਂ ਜਾਣ। ਅਥਵਾ :–ਹੱਥ ਵਿਖੇ ਕਖਾਈ=ਕੱਖਾਂ ਦੇ ਛੱਲੇ ਪਹਿਰੇ ਹੋਏ ਹਨ।

ਨੋਟ–ਭਗਵੇ ਨੂੰ ਕਖਾਇਆ ਰੰਗ ਆਖਦੇ ਹਨ।

**(ਪੰਨਾ ੪੭੨)**

**ਹਥਿ ਛੁਰੀ ਜਗਤ ਕਾਸਾਈ॥**

ਹੱਥ ਵਿਚ ਕਲਮ ਰੂਪੀ ਛੁਰੀ ਹੈ, ਇਸ ਤੇ ਸਾਰੇ ਜਗਤ ਦਾ ਕਸਾਈ ਹੋ ਰਿਹਾ ਹੈ।

ਅਥਵਾ–ਹੇ ਮੁਸਲਮਾਨ! ਤੇਰੇ ਹੱਥ ਵਿਚ ਪ੍ਰਤੱਖ ਛੁਰੀ ਹੈ ਜੋ ਤੂੰ ਬਕਰਿਆਂ ਨੂੰ ਵਢਦਾ ਹੈਂ, ਇਸ ਤੇ ਸਾਰੇ ਜਗਤ ਦਾ ਤੂੰ ਕਸਾਈ ਹੈਂ।

## ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥

ਹੇ ਮੁਸਲਮਾਨ ! ਤੂੰ ਨੀਲੇ ਰੰਗ ਦੇ ਬਸਤਰ ਪਹਿਰ ਕੇ ਪ੍ਰਮਾਣੀਕ ਹੋ ਰਿਹਾ ਹੈਂ।

ਅਥਵਾ :–ਹੇ ਹਿੰਦੂ ! ਤੂੰ ਮੁਸਲਮਾਨਾਂ ਦੇ ਡਰ ਕਰਕੇ ਆਪਣੇ ਧਰਮ ਨੂੰ ਛਡ ਕੇ ਨੀਲੇ ਬਸਤ੍ਰਾਂ ਨੂੰ ਪਹਿਰ ਕੇ ਪ੍ਰਮਾਣੀਕ ਹੋ ਰਿਹਾ ਹੈਂ ਕਿਉਂਕਿ ਉਸ ਸਮੇਂ ਤੁਰਕ ਹਾਕਮਾਂ ਪਾਸ ਜਾਣ ਦੀ ਆਗਿਆ ਤਦ ਮਿਲਦੀ ਸੀ, ਜਦ ਨੀਲੇ ਰੰਗ ਦੇ ਕਪੜੇ ਪਾਵੇ।

## ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥

ਮਲੇਛਾਂ ਪਾਸੋਂ ਧਾਨੁ=ਅੰਨ ਲੈ ਕੇ ਤੂੰ ਪੁਰਾਣਾਂ ਨੂੰ ਪੂਜਦਾ ਹੈਂ।

## ਅਭਾਖਿਆ ਕਾ ਕੁਠਾ ਬਕਰਾ ਖਾਣਾ ॥
## ਚਉਕੇ ਉਪਰਿ ਕਿਸੈ ਨ ਜਾਣਾ ॥

ਫਿਰ ਤੂੰ ਅਭਾਖਿਆ ਦਾ ਕੁਠਾ=ਕੋਹਿਆ ਹੋਇਆ ਬਕਰਾ ਖਾਂਦਾ ਹੈਂ। ਅਭਾਖਿਆ ਉਸ ਨੂੰ ਕਹਿੰਦੇ ਹਨ ਜੋ ਨਾ ਛਕਣ ਯੋਗ ਹੋਵੇ ਜੋ ਕਲਮਾਂ ਪੜ੍ਹ ਕੇ ਮਾਰਿਆ ਹੋਇਆ ਹੋਵੇ।

ਮੁਖ ਤੋਂ ਇਸ ਤਰ੍ਹਾਂ ਉਚਾਰਦਾ ਹੈਂ ਕਿ ਸਾਡੇ ਚਉਕੇ ਉਪਰ ਕਿਸੇ ਨੇ ਨਹੀਂ ਜਾਣਾ।

## ਦੇਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥

ਚਉਕਾ ਦੇ ਕੇ ਆਸੇ ਪਾਸੇ ਕਾਰ=ਲੀਕਾਂ ਕੱਢੀਆਂ ਹੋਈਆਂ ਹਨ।

ਪਰੰਤੂ ਏਸ ਚਉਕੇ ਉਪਰ ਤੁਸੀਂ ਕੂੜਿਆਰ=ਝੂਠੇ ਲੋਕ ਆ ਕੇ ਬੈਠਦੇ ਹੋ।

## ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ

ਮੁਖ ਨਾਲ ਇਸ ਤਰ੍ਹਾਂ ਆਖਦੇ ਹੋ ਕਿ ਅਸਾਂ ਨੂੰ ਕੋਈ ਨ ਭਿਟੈ=ਛੋਹਵੇ, ਅਸਾਂ ਨੂੰ ਕੋਈ ਨਾ ਛੋਹਵੇ। ਅਥਵਾ :–ਹੇ ਮਤੀ ਦੇ ਭਿਟੇ ਹੋਏ ! ਤੂੰ ਐਸੇ ਕਹਿੰਦਾ ਹੈਂ ਕਿ ਅਸਾਂ ਨੂੰ ਕੋਈ ਨਾ ਛੋਹਵੇ। ਅਥਵਾ :–ਮਤੁ ਭਿਟੈ=ਛੂਹਣਾ ਨਾ, ਮਤਾਂ ਸਾਡਾ ਚੌਂਕਾ ਨਾ ਭਿਟ ਜਾਏ।

ਨਹੀਂ ਤਾਂ ਇਹ ਸਾਡਾ ਅੰਨ ਫਿਟੈ=ਨਿਸਫਲ ਹੋ ਜਾਇਗਾ।

## ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥

ਹੇ ਤਨ ਦੇ ਫਿਟੈ=ਖਰਾਬੜ ਪੁਰਸ਼ੋ ! ਤੁਸੀਂ ਆਪ ਹੀ ਫੇੜ=ਖਰਾਬੜਤਾਈਆਂ ਵਾਲੇ ਕਰਮਾਂ ਨੂੰ ਕਰਦੇ ਹੋ।

ਮਨ ਕਰ ਕੇ ਜੂਠੈ=ਅਪਵਿੱਤ੍ਰ ਹੋ ਤੇ ਮੁਖ ਤੋਂ ਚੁਲੀਆਂ ਕਰਦੇ ਹੋ ਪਰ ਮੁਖ ਤੋਂ ਚੁਲੀਆਂ ਕਰਨ ਨਾਲ ਮਨ ਪਵਿੱਤ੍ਰ ਨਹੀਂ ਹੁੰਦਾ।

ਪ੍ਰਸ਼ਨ--ਮਨ ਕਿਵੇਂ ਪਵਿੱਤਰ ਹੋਵੇ ?

ਉੱਤਰ--

## ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥ ੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਸਚੇ ਨਾਮ ਨੂੰ ਧਿਆਉਣਾ ਕਰੀਏ। ਤਾਂ ਮਨ ਸੁਚਿ=ਪਵਿੱਤ੍ਰ ਹੁੰਦਾ ਹੈ, ਮਨ ਦੇ ਪਵਿੱਤ੍ਰ ਹੋਣ ਨਾਲ ਸੱਚਾ ਵਾਹਿਗੁਰੂ ਪ੍ਰਾਪਤ ਹੁੰਦਾ ਹੈ।੨।

## ਪਉੜੀ ॥

## ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥

ਸਭੁ ਕੋ=ਸਾਰਾ ਜਗਤ ਚਿਤੈ=ਮਨ ਦੇ ਅੰਦਰ ਹੈ।

ਯਥਾ-ਚੰਚਲ ਚਪਲ ਬੁਧਿ ਕਾ ਖੇਲੁ ॥ [ਗਉੜੀ ਮਹਲਾ ੧ ਪੰਨਾ ੧੫੨

ਤਥਾ-ਮਨ ਉਨਮੇਖ ਜਗ ਭਇਓ ਬਿਨ ਉਨਮੇਖ ਨਸਾਇ ॥ [ਵਿਚਾਰ ਮਾਲਾ

ਅਥਵਾ :-ਸਭੁ ਕੋ=ਸਾਰਾ। ਜਗਤ ਚਿਤੈ=ਚੇਤਨ ਅੰਦਰ ਹੈ।

ਅਥਵਾ :-ਚਿਤੈ=ਦਫਤਰ ਅੰਦਰ ਦੇਖਣਾ ਕਰੋ। ਉਹ ਪਰਮੇਸ਼ਰ ਸਾਰਿਆਂ ਜੀਵਾਂ ਨੂੰ ਆਪਣੀ ਨਦਰੀ=ਨਿਗਾਹ ਹੇਠ ਚਲਾਂਵਦਾ ਹੈ ਭਾਵ ਹਰੇਕ ਨੂੰ ਆਪਣੀ ਨਜ਼ਰ ਵਿਚ ਰੱਖ ਕੇ ਕਾਰੇ ਲਾਈ ਰਖਦਾ ਹੈ।

## ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ ॥

ਪਰਮੇਸ਼ਰ ਆਪ ਹੀ ਗੁਰਮੁਖਾਂ ਨੂੰ ਵਡਿਆਈਆਂ ਦੇਂਦਾ ਹੈ, ਆਪੇ ਹੀ ਉਹਨਾਂ ਪਾਸੋਂ ਸਰੇਸ਼ਟ ਕਰਮ ਕਮਾਂਵਦਾ ਹੈ।

## ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ॥

ਆਪ ਵੀ ਵੱਡਿਆਂ ਤੋਂ ਵੱਡਾ ਹੈ ਉਸ ਦੀ ਮੇਦਨੀ=ਸ੍ਰਿਸ਼ਟੀ ਵੀ ਵੱਡੀ ਹੈ ਸਿਰੇ ਸਿਰਿ=ਸਿਰਜ ਸਿਰਜ ਕੇ ਅਰਥਾਤ ਉਤਪਤ ਕਰਕੇ ਜੀਵਾਂ ਨੂੰ ਧੰਦਿਆਂ ਵਿਚ ਲਗਾਂਵਦਾ ਹੈ।

ਅਥਵਾ :-ਸਿਰੇ ਸਿਰਿ=ਸਿਰ-ਬਸਿਰ ਅਰਥਾਤ ਜਿਥੇ ਕੋਈ ਹੈ ਉਥੇ ਹੀ ਥਾਉਂ ਥਾਈਂ ਸਭ ਨੂੰ ਧੰਦਿਆਂ ਵਿਚ ਲਗਾਉਂਦਾ ਹੈ।

ਯਥਾ-ਆਪਿ ਉਪਾਏ ਧੰਧੈ ਲਾਏ ॥ [ਮਾਝ ਮਹਲਾ ੩ ਪੰਨਾ ੧੧੨

## ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥

ਉਹ ਪਰਮਾਤਮਾ ਜੇਕਰ ਉਪਠੀ ਨਦਰਿ=ਉਲਟੀ ਦ੍ਰਿਸ਼ਟੀ ਭਾਵ ਗੁਸੇ ਦੀ ਨਜ਼ਰ ਕਰੇ ਤਾਂ ਸੁਲਤਾਨਾ=ਬਾਦਸ਼ਾਹਾਂ ਦੇ ਪਾਸੋਂ ਘਾਹੁ=ਘਾਹ ਕਟਾਵਣਾ ਕਰਾਉਂਦਾ ਹੈ ਭਾਵ ਘਾਹੀ ਬਣਾ ਦੇਂਦਾ ਹੈ। ਅਥਵਾ :-ਬਾਦਸ਼ਾਹਾਂ ਨੂੰ ਘਾਹ ਖੁਆ ਦੇਂਦਾ ਹੈ।

## ਦਰਿ ਮੰਗਨਿ ਭਿਖ ਨ ਪਾਇਦਾ ॥ ੧੬ ॥

ਜੇ ਉਹ ਕਿਸੇ ਦੇ ਦਰਵਾਜ਼ੇ ਪਰ ਜਾ ਕੇ ਭਿਖਿਆ ਵੀ ਮੰਗਨ ਤਾਂ ਭੀ ਅਗੋਂ ਕੋਈ ਭਿਖਿਆ

ਨਹੀਂ ਪਾਉਂਦਾ ॥ ੧੯ ॥

# ਸਾਖੀ–ਦਾਰਾ ਸ਼ਕੋਹ ਦੀ

ਇਹ ਦਾਰਾ ਸ਼ਕੋਹ ਬੜਾ ਧਰਮਾਤਮਾ ਬਾਦਸ਼ਾਹ ਹੋਇਆ ਹੈ, ਇਸ ਨੇ ਜਦ 'ਆਸਾ ਜੀ ਦੀ ਵਾਰ' ਸੁਣੀ ਤੇ ਇਹ ਪੰਗਤੀ ਆਈ–

'ਸੁਲਤਾਨਾ ਘਾਹੁ ਕਰਾਇਦਾ ॥'

ਤਾਂ ਇਸ ਨੇ ਸ਼ੰਕਾ ਕੀਤੀ ਇਹ ਗੱਲ ਨਹੀਂ ਹੋ ਸਕਦੀ। ਭਲਾ ਬਾਦਸ਼ਾਹ ਕਿਸ ਤਰ੍ਹਾਂ ਘਾਹ ਕੱਟ ਸਕਦੇ ਹਨ ?

ਇਹ ਗੱਲ ਹੋਈ ਨੂੰ ਜਦ ਕੁਝ ਸਮਾਂ ਬਤੀਤ ਹੋ ਗਿਆ ਤਾਂ ਔਰੰਗਜ਼ੇਬ ਨੇ ਆਪਣੇ ਪਿਤਾ ਸ਼ਾਹਜਹਾਂ ਅਰ ਸਭ ਭਾਈਆਂ ਨੂੰ ਕੈਦ ਕਰ ਲਿਆ ਅਰ ਇਸ ਦੇ ਪਾਸੋਂ ਵੀ ਛਲ ਕਰਕੇ ਰਾਜ ਲੈ ਲੀਤਾ। ਤਾਂ ਉਥੋਂ ਇਹ ਔਰੰਗਜ਼ੇਬ ਤੋਂ ਡਰਦਾ ਹੋਇਆ ਕਰਤਾਰ ਪੁਰ ਵਿਚ ਸੱਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਹਜ਼ੂਰੀ ਵਿਚ ਆ ਪਹੁੰਚਾ, ਕਿਉਂਕਿ ਦਿਲ ਵਿਚ ਡਰ ਸੀ ਕਿ ਮੈਨੂੰ ਫੜ ਕੇ ਕੈਦ ਕਰ ਲਵੇਗਾ।

ਦਾਰਾ ਸ਼ਕੋਹ ਨੇ ਗੁਰੂ ਸਾਹਿਬ ਜੀ ਪਾਸ ਬੇਨਤੀ ਕੀਤੀ–ਹੇ ਗਰੀਬ ਨਿਵਾਜ ! ਨਿਮਾਣਿਆਂ ਦੇ ਮਾਣ ! ਨਿਆਸਰਿਆਂ ਦੇ ਆਸਰਾ ! ਆਪ ਮੇਰੇ ਤੇ ਕ੍ਰਿਪਾ ਕਰੋ ਮੈਨੂੰ ਰਾਹ ਵਿਚ ਕੋਈ ਨਾ ਪਕੜੇ। ਛੇਤੀ ਛੇਤੀ ਲਾਹੌਰ ਪਹੁੰਚ ਜਾਵਾਂ।

ਇਹ ਗੱਲ ਸੁਣ ਕੇ ਸਤਿਗੁਰਾਂ ਨੇ ਸੈਨਾ ਖੜੀ ਕਰ ਦਿਤੀ ਤੇ ਹੁਕਮ ਦਿਤਾ ਜਲਦੀ ਚਲਿਆ ਜਾਹ। ਗੁਰੂ ਸਾਹਿਬ ਜੀ ਦੀ ਪ੍ਰਵਾਨਗੀ ਅਨੁਸਾਰ ਥੋਹੜੇ ਸਮੇਂ ਵਿਚ ਹੀ ਦਾਰਾ ਸ਼ਕੋਹ ਲਾਹੌਰ ਪਹੁੰਚ ਗਿਆ। ਉਥੋਂ ਜੋ ਕੁਛ ਲੈਣਾ ਸੀ ਉਹ ਲੈ ਕੇ ਅਗਾਂਹ ਨਿਕਲ ਗਿਆ। ਇਕ ਜਗ੍ਹਾ ਰਸੋਈ ਤਿਆਰ ਕਰਨ ਲੱਗਾ। ਦਾਸ ਨੂੰ ਕੋਈ ਚੀਜ਼ ਲੈਣ ਭੇਜ ਦਿਤਾ। ਆਪ ਅੱਗ ਬਾਲਣ ਲਗ ਪਿਆ ਜਦ ਫੂਕ ਮਾਰੀ ਤਾਂ ਸਵਾਹ ਉਡ ਕੇ ਮੂੰਹ ਤੇ ਪੈ ਗਈ। ਇਤਨੇ ਨੂੰ ਉਸ ਦੇ ਦਾਸ ਨੇ ਵੇਖਿਆ ਜੋ ਸਵਾਹ ਨਾਲ ਸਾਰਾ ਮੂੰਹ ਭਰਿਆ ਹੋਇਆ ਹੈ ਤਾਂ ਦਾਸ ਨੇ ਛੇਤੀ ਨਾਲ ਆ ਕੇ ਉਸ ਨੂੰ ਕਿਹਾ–ਹੇ ਹਜ਼ਰਤ ! ਫਕੀਰਾਂ ਦੀ ਸੰਗਤ ਕੀਤੀ ਤਾਂ ਆਪ ਦਾ ਇਹ ਹਾਲ ਹੋਇਆ ਹੈ।

ਦਾਰਾ ਸ਼ਕੋਹ ਨੇ ਕਿਹਾ ਫਕੀਰਾਂ ਦੀ ਸੰਗਤ ਤਾਂ ਸਭ ਤੋਂ ਉਤਮ ਹੈ। ਦੇਖ ਇਤਨਾਂ ਰਾਜ ਭਾਗ ਚਲਾ ਗਿਆ ਹੈ ਪਰ ਫਕੀਰਾਂ ਦੀ ਸੰਗਤ ਹੋਣ ਨਾਲ ਮੈਨੂੰ ਰੰਚਕ ਮਾਤ੍ਰ ਵੀ ਸ਼ੋਕ ਨਹੀਂ ਹੋਇਆ। ਉਸ ਵੇਲੇ ਆਪਣੇ ਦਾਸ ਨੂੰ ਧਨ ਪਦਾਰਥ ਦੇ ਕੇ ਵਿਦਾ ਕਰ ਦਿਤਾ ਤੇ ਆਪ ਇਕੱਲਾ ਹੀ ਫਿਰਦਾ ਰਿਹਾ।

ਇਕ ਸਮੇਂ ਭਗਵਾਨ ਦੀ ਮੇਹਰ ਨਾਲ ਦਿਲ ਵਿਚ ਇਹ ਵਿਚਾਰ ਪ੍ਰਾਪਤ ਹੋਈ ਕਿ ਜਦ ਇਹ ਦੇਹ ਮੇਰਾ ਆਪਣਾ ਆਪ ਨਹੀਂ ਸਵਾਰ ਸਕਦੀ ਤਾਂ ਮੈਂ ਕਿਸ ਵਾਸਤੇ ਭੱਜਾ ਫਿਰਦਾ ਹਾਂ ? ਤਿਸ ਵੇਲੇ ਦਾਇਰੇ ਵਿਚ ਜਾਕੇ ਬੈਠ ਗਿਆ। ਜਦ ਬੈਠੇ ਨੂੰ ਕੁਛ ਚਿਰ ਹੋਇਆ ਤਾਂ ਔਰੰਗਜ਼ੇਬ

ਦੇ ਨਫਰਾਂ ਨੇ ਆ ਕੇ ਫੜ ਲਿਆ ਤੇ ਹਾਥੀ ਦੇ ਉਪਰ ਚੜ੍ਹਾ ਕੇ ਲੈ ਗਏ।

ਹੁਣ ਔਰੰਗਜ਼ੇਬ ਦਾ ਇਹ ਹੁਕਮ ਸੀ ਕਿ ਇਸ ਨੂੰ ਕੋਈ ਵੀ ਅੰਨ ਜਲ ਨਾ ਛਕਾਵੇ, ਜੋ ਇਸ ਨੂੰ ਅੰਨ ਜਲ ਦੇਵੇਗਾ ਉਸ ਦਾ ਜਨ ਬੱਚਾ ਘਾਣੀ ਕਰ ਦੇਵਾਂਗਾ, ਜਿਸ ਵੇਲੇ ਭੁਖ ਨੇ ਬਹੁਤ ਸਤਾਇਆ ਤਾਂ ਦਾਰਾ ਸ਼ਕੋਹ ਨੇ ਪਿਸ਼ਾਬ ਕਰਨ ਦੇ ਬਹਾਨੇ ਹਾਥੀ ਤੋਂ ਉਤਰ ਕੇ ਛੋਲਿਆਂ ਦੇ ਖੇਤ ਨੂੰ ਮੂੰਹ ਮਾਰਿਆ ਉਸ ਵੇਲੇ ਪੰਗਤੀ ਯਾਦ ਆਈ ਜੋ ਸਤਿਗੁਰੂ ਨਾਨਕ ਦੇਵ ਜੀ ਨੇ ਠੀਕ ਕਥਨ ਕੀਤਾ ਹੈ ਕਿ–

ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥

ਅਗੇ ਗਿਆ ਤਾਂ ਇਕ ਮਾਈ ਰੋਟੀਆਂ ਪਕਾ ਰਹੀ ਸੀ, ਉਸ ਪਾਸ ਜਾ ਕੇ ਕਿਹਾ ਇਹ ਸੋਨੇ ਦੀ ਮੁੰਦਰੀ ਲੈ ਲੈ ਤੇ ਮੈਨੂੰ ਇਕ ਰੋਟੀ ਦੇ ਦੇਹ। ਉਸ ਨੇ ਕਿਹਾ ਮੈਂ ਤੈਨੂੰ ਇਕ ਰੋਟੀ ਦੇ ਕੇ ਜਨ-ਬੱਚਾ ਘਾਣੀ ਕਰਵਾ ਲਵਾਂ? ਜਾਹ ਮੇਰੇ ਪਾਸ ਕੋਈ ਰੋਟੀ ਨਹੀਂ ਉਸ ਵੇਲੇ ਇਹ ਵੀ ਪੰਗਤੀ ਯਾਦ ਆਈ–

'ਦਰਿ ਮੰਗਨਿ ਭਿਖ ਨ ਪਾਇਦਾ ॥ ੧੯ ॥'

ਪਿਆਰੇ ਪਾਠਕ ਜੀਓ! ਵਾਹਿਗੁਰੂ ਦੀ ਪੁੱਠੀ ਨਦਰ ਜੇ ਹੋ ਜਾਵੇ ਤਾਂ ਇਸ ਤਰ੍ਹਾਂ ਦੀ ਹਾਲਤ ਹੁੰਦੀ ਹੈ ਕਿ ਦਰਵਾਜ਼ੇ ਪਰ ਜਾ ਕੇ ਮੰਗਿਆਂ ਵੀ ਕੋਈ ਭਿਖਿਆ ਨਹੀਂ ਪਾਉਂਦਾ।

## ਸਲੋਕੁ ਮਃ ੧ ॥

ਉਥਾਨਕਾ–ਗੰਗੂ ਅਤੇ ਭਾਗੂ ਨਾਮ ਕਰ ਕੇ ਦੋਵੇਂ ਲਾਹੌਰ ਦੇ ਖੱਤ੍ਰੀ ਹੋਏ ਹਨ। ਜਦ ਸਰਾਧ ਪੱਖ ਨੇੜੇ ਆਇਆ ਤਦ ਇਨ੍ਹਾਂ ਨੂੰ ਬ੍ਰਾਹਮਣਾਂ ਨੇ ਕਿਹਾ ਭਾਵੇਂ ਚੋਰੀ ਕਰਕੇ ਲਿਆਓ, ਭਾਵੇਂ ਯਾਰੀ ਕਰ ਕੇ ਲਿਆਓ। ਪਿਤਰਾਂ ਨੂੰ ਜ਼ਰੂਰ ਦੇਣਾ ਚਾਹੀਦਾ ਹੈ। ਉਸ ਵੇਲੇ ਇਨ੍ਹਾਂ ਨੇ ਚੋਰੀ ਦਾ ਧਨ ਪਦਾਰਥ ਲਿਆ ਕੇ ਸਰਾਧ ਕਰਨਾ ਸ਼ੁਰੂ ਕਰ ਦਿਤਾ। ਇਤਨੇ ਨੂੰ ਸਤਿਗੁਰ ਨਾਨਕ ਦੇਵ ਜੀ ਰਟਨ ਕਰਦੇ ਹੋਏ ਲਾਹੌਰ ਸ਼ਹਿਰ ਵਿਚ ਆ ਪਹੁੰਚੇ। ਜਦ ਇਹਨਾਂ ਨੇ ਸੁਣਿਆਂ, ਉਸ ਸਮੇਂ ਦੋਵੇਂ ਚੱਲ ਕੇ ਸਤਿਗੁਰਾਂ ਪਾਸ ਆਏ ਤੇ ਬੇਨਤੀ ਕਰ ਕੇ ਆਪਣੇ ਘਰ ਵਿਚ ਲੈ ਗਏ। ਜਦ ਸਰਾਧ ਕਰ ਚੁਕੇ ਤਾਂ ਸਤਿਗੁਰ ਨਾਨਕ ਦੇਵ ਜੀ ਨੇ ਪੁਛਿਆ ਇਤਨਾਂ ਇਕੱਠ ਤੁਸੀਂ ਕਿਸ ਵਾਸਤੇ ਕੀਤਾ ਹੈ?

ਗੰਗੂ ਭਾਗੂ ਨੇ ਕਿਹਾ–ਅਸਾਂ ਨੇ ਆਪਣੇ ਪਿਤਾ ਦੇ ਨਮਿਤ ਸਰਾਧ ਕੀਤਾ ਹੈ ਇਸ ਵਾਸਤੇ ਇਹ ਲੋਕ ਇਕੱਠੇ ਹੋਏ ਹਨ।

ਸਤਿਗੁਰਾਂ ਕਿਹਾ ਜਿਸ ਵਾਸਤੇ ਤੁਸੀਂ ਸਰਾਧ ਕੀਤਾ ਹੈ ਤੁਹਾਡੇ ਪਿਤਾ ਨੂੰ ਤਾਂ ਪਹੁੰਚਿਆ ਹੀ ਨਹੀਂ, ਕਿਉਂਕਿ ਤੁਸਾਂ ਨੇ ਚੋਰੀ ਕਰਕੇ ਧਨ ਲਿਆਂਦਾ ਸੀ। ਚੋਰੀ ਦਾ ਮਾਲ ਕਦੇ ਨਹੀਂ ਮਿਲਦਾ, ਸਗੋਂ ਜਿਸ ਦੇ ਘਰੋਂ ਚੋਰੀ ਕਰ ਕੇ ਲਿਆਂਦਾ ਸੀ ਉਸ ਦੇ ਪਿਤਰਾਂ ਨੂੰ ਮਿਲਿਆ ਹੈ ਤੁਹਾਡਾ ਕੀਤਾ ਨਿਸਫਲ ਹੈ, ਸਗੋਂ ਉਲਟਾ ਦੁਖਦਾਈ ਹੈ, ਕਿਉਂਕਿ ਤੁਹਾਡੇ ਪਿਤਰਾਂ ਨੂੰ ਉਹ

ਪਿਤਰ ਝੂਠਾ ਪਏ ਕਰਦੇ ਹਨ। ਪਿਤਰਾਂ ਨੂੰ ਤਦ ਮਿਲਦਾ ਹੈ ਜਦ ਆਪ ਖਟ ਕਮਾਕੇ ਸ਼ਰਾਧ ਕਰੇ।

ਯਥਾ–ਜਬ ਪਿਤਰਨ ਕੋ ਦਿਨ ਚਲ ਆਵੈ। ਤਿਨ ਹਿਤ ਕਰ ਭੋਜਨ ਜੋ ਖਵਾਵੈ।
ਪਿਤਰ ਬਰਨ ਚਾਰਨ ਸਮਦਾਇ। ਬਿਪ੍ਰਨਿ ਬਿਖੈ ਪਰਵੇਸਹਿ ਆਇ।
ਸਿਖਨ ਕੇ ਗਨ ਪਿਤਰ ਜੁ ਅਹੈ। ਸੋ ਸਿਖਨ ਮਹਿ ਬਾਸੋ ਲਹੈ।
ਜਥਾ ਚੰਗ[1] ਬੰਧੀ ਸੰਗ ਡੋਰ। ਡੋਲਤ ਜਹਿ ਕਹਿ ਨਭ[2] ਕੀ ਓਰ।
ਡੋਰ ਬੰਧ ਦੀਪਕ ਪਹੁੰਚਾਵੈ। ਤਿਮ ਪਿਤਰਨ ਕੀ ਬਿਧ ਬਨ ਆਵੈ।
ਮੋਹ ਡੋਰ ਨਿਜ ਸੰਤਤ[3] ਸੰਗ। ਬੰਧੇ ਰਹਿਤ ਦੂਰ ਸਮ ਚੰਗ[4]।
ਪਿਤਰ ਦੇਵਤਾ ਜੋ ਸਭ ਕੇਰੇ[5]। ਲੇ ਲੇ ਸੋ ਅਹਾਰ[6] ਤਿਸ ਬੇਰੇ।
ਸ੍ਵਰਗ ਕੇ ਨਰਕ ਜੂਨ ਕੇ ਮਾਹੀ। ਸੁਰ ਜੇ ਪਿਤਰ ਪਹੁੰਚਾਵਹਿ ਤਾਹੀ।
[ਗੁਰ ਪ੍ਰਤਾਪ ਸੂਰਜ ਰਾਸ ੩ ਅੰਸੂ ੬੨

ਨੋਟ–'ਨਾਨਕ ਪ੍ਰਕਾਸ਼' ਦੇ ਵਿਚ ਇਹ ਸਲੋਕ ਦੁਨੀ ਚੰਦ ਦੇ ਪ੍ਰਥਾਇ ਕਥਨ ਕੀਤਾ ਹੈ, ਪਰੰਤੂ ਸੰਪ੍ਰਦਾਈ ਕਥਨ ਇਹੀ ਹੈ ਕਿ ਗੰਗੂ ਭਾਗੂ ਨਾਲ ਇਹ ਸਲੋਕ ਉਚਾਰਿਆ ਹੈ।

**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥**

ਜੇ ਮੋਹਾਕਾ=ਠੱਗਣ ਵਾਲਾ ਹੋ ਕੇ ਕਿਸੀ ਦੂਸਰੇ ਦੇ ਘਰ ਨੂੰ ਮੁਹੈ=ਠੱਗੇ ਤੇ ਉਹ ਪਦਾਰਥ ਆਪਣੇ ਘਰ ਦੇ ਮੁਹਿ=ਵਿਚ ਲਿਆ ਕੇ ਆਪਣੇ ਪਿਤਰਾਂ ਦੇ ਨਮਿਤ ਦੇਵੇ ਤਾਂ ਅਗੇ ਉਸ ਦੇ ਵੀ ਪਿਤਰ ਬੈਠੇ ਹਨ।

**ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥**

ਉਹ ਪਿਤਰ ਅਗੈ=ਪ੍ਰਲੋਕ ਵਿਚ ਵਸਤੂ ਸਿਞਾਣ ਲੈਂਦੇ ਹਨ। ਉਲਟਾ ਸਗੋਂ ਉਹ ਪਿਤਰ ਇਸ ਸਰਾਧ ਕਰਨ ਵਾਲੇ ਦੇ ਪਿਤਰਾਂ ਨੂੰ ਚੋਰ ਆਖਦੇ ਹਨ।

ਜਿਸ ਨੇ ਇਹ ਉਪਦੇਸ਼ ਦਿਤਾ ਹੈ ਕਿ ਭਾਵੇਂ ਚੋਰੀ ਕਰ, ਭਾਵੇਂ ਯਾਰੀ ਕਰ ਪਰ ਸਰਾਧ ਜ਼ਰੂਰ ਕਰ–

**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥**

ਉਸ ਦਲਾਲ ਬ੍ਰਾਹਮਣ ਦੇ ਹੱਥ ਵੱਢੇ ਜਾਂਦੇ ਹਨ ਜਿਸ ਨੇ ਇਸ ਪ੍ਰਕਾਰ ਦੀ ਮੁਨਸਫੀ ਕੀਤੀ ਅਰਥਾਤ ਨਿਆਂ ਕੀਤਾ ਹੈ।

**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥ ੧ ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਅਗੈ=ਪ੍ਰਲੋਕ ਵਿਚ ਪਿਤਰਾਂ ਨੂੰ ਓਹੀ ਕੁਝ ਮਿਲਦਾ ਹੈ, ਜੋ ਆਪਣੀ ਘਾਲੇ=ਕਮਾਈ ਨਾਲ ਖੱਟ ਕੇ ਦਾਨ ਦੇਂਦਾ ਹੈ ॥ ੧ ॥

---

੧ ਗੁੱਡੀ। ੨ ਅਕਾਸ਼। ੩ ਸੰਤਾਨ। ੪ ਗੁੱਡੀ। ੫ ਦੇ। ੬ ਭੋਜਨ।

ਇਕ ਸਮੇਂ ਦਸਮ ਪਾਤਿਸ਼ਾਹ ਜੀ ਪਾਸ ਭੀ ਸੰਗਤ ਨੇ ਬੇਨਤੀ ਕੀਤੀ ਸੀ ਕਿ ਹੇ ਦੀਨ ਦਿਆਲ ਗੁਰੂ ਜੀ ! ਤੁਸਾਂ ਲਿਖਿਆ ਹੈ, ਕਿਸੇ ਮੋਨੇ ਦੇ ਹਥੋਂ ਸਰਾਧ ਨਹੀਂ ਕਰਵਾਉਣੇ ਅਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਜਨਮ ਸਾਖੀ ਦੇ ਵਿਚ ਲਿਖਿਆ ਹੈ-

ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀ ਦੇ ਜੋਤੀ ਜੋਤ ਸਮਾਵਣੇ ਦੇ ਦਿਨ ਸਰਾਧ ਕਰਵਾਇਆ ਸੀ ।

ਬਚਨ ਹੋਇਆ ਉਸ ਸਮੇਂ ਜਪੁਜੀ ਮੰਤ੍ਰ ਤੋਂ ਬਿਨਾਂ ਹੋਰ ਕੋਈ ਮੰਤ੍ਰ ਨਹੀਂ ਸੀ ਪੜ੍ਹਿਆ । ਤੁਸੀਂ ਭੀ ਜਪੁਜੀ ਮੰਤ੍ਰ ਪੜ੍ਹ ਕੇ ਸਰਾਧ ਪੁੰਨ ਕਰੋ ਤਾਂ ਫਲ ਮਿਲੇਗਾ ।

[ਬਿਜੈ ਮੁਕਤ ਗ੍ਰੰਥ ਦਾ ਪੰਨਾ ੩੧੯ ਸਾਖੀ ੮੯

ਨਾਮ ਹੀਨ ਆਦਮੀ ਹਮੇਸ਼ਾਂ ਅਪਵਿੱਤ੍ਰ ਹੈ ਇਸ ਉਤੇ ਦ੍ਰਿਸ਼ਟਾਂਤ ਦੇਂਦੇ ਹਨ ।

## ਮਃ ੧ ॥ ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥

ਜਿਸ ਤਰ੍ਹਾਂ ਜੋਰੂ-ਇਸਤ੍ਰੀ ਨੂੰ ਸਿਰਨਾਵਣੀ=ਰਿਤੂ, 'ਮਾਸਕ ਧਰਮ' ਬਾਰੰਬਾਰ ਅਰਥਾਤ ਹਰ ਮਹੀਨੇ ਦੇ ਮਹੀਨੇ ਆਂਵਦਾ ਹੈ ਉਸ ਸਮੇਂ ਔਰਤ ਅਪਵਿੱਤਰ ਕਹੀ ਹੈ, ਭਾਵੇਂ ਬ੍ਰਾਹਮਣੀ ਹੋਵੇ, ਭਾਵੇਂ ਛੱਤ੍ਰਾਣੀ ਹੋਵੇ, ਉਹ ਚੰਡਾਲਣੀ ਦੇ ਸਦਰਸ ਕਹੀ ਹੈ। ਸ਼ਾਸਤ੍ਰਕਾਰਾਂ ਨੇ ਇਸਤ੍ਰੀ ਜੂਨ ਉਂਞ ਭੀ ਅਪਵਿੱਤ੍ਰ ਕਹੀ ਹੈ, ਇਸਤ੍ਰੀ ਨਾਲੋਂ ਪੁਰਸ਼ ਜੂਨ ਸਰੇਸ਼ਟ ਹੈ। ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਚੌਥੀ ਰੁਤ ਛੇਵੇਂ ਅੰਸੂ ਵਿਚ ਲਿਖਿਆ ਹੈ-

ਜਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਕਲਗੀਧਰ ਮਹਾਰਾਜ ਜੀ ਦੀਵਾਨ ਵਿਚ ਆ ਕੇ ਇਸਥਿਤ ਹੋਏ ਤੇ ਮੁਖਾਰਬਿੰਦ ਤੋਂ ਕਿਹਾ-

ਸੰਗਤ ਦੇ ਵਿਚ ਐਸੀ ਕੋਈ ਇਸਤ੍ਰੀ ਹੈ ਜਿਸ ਨੇ ਮਰਦ ਦੇ ਮੂੰਹ ਨੂੰ ਨਹੀਂ ਫਿਟਕਾਰਿਆ ? ਤਿਸ ਵੇਲੇ ਸਭ ਔਰਤਾਂ ਸੁਣ ਕੇ ਚੁਪ ਹੋ ਗਈਆਂ ।

ਇਕ ਸਿਖ ਦੀ ਪੁਤਰੀ ਹੱਥ ਜੋੜ ਕੇ ਖਲੋ ਕੇ ਕਹਿੰਦੀ ਹੈ-ਹੇ ਸਚੇ ਪਾਤਿਸ਼ਾਹ ! ਮੈਂ ਅੱਜ ਤਕ ਕਿਸੀ ਮਰਦ ਨੂੰ ਫਿਟਕਾਰਿਆ ਨਹੀਂ, ਹੋਰ ਭਲਾ ਕੀ ਕਹਿਣਾ ਹੈ, ਮੈਂ ਅੱਜ ਤਕ ਆਪਣੇ ਪੁੱਤਰ ਨੂੰ ਭੀ ਨਹੀਂ ਫਿਟਕਾਰਿਆ ।

ਉਸ ਵੇਲੇ ਸਤਿਗੁਰਾਂ ਨੇ ਕਿਹਾ-ਧੰਨ ਹੈਂ, ਧੰਨ ਤੂੰ, ਜੋ ਤੈਨੇ ਇਹ ਰੀਤ ਜਾਣੀ ਹੈ ਪਰ ਇਹ ਜਿਤਨੀ ਸੰਗਤ ਬੈਠੀ ਹੈ ਇਸ ਨੂੰ ਕਿਵੇਂ ਭਰੋਸਾ ਆਵੇ ?

ਉਸ ਵੇਲੇ ਉਹ 'ਭਾਗਣ' ਨਾਮ ਕਰ ਕੇ ਇਸਤ੍ਰੀ ਬੋਲੀ-ਹੇ ਪ੍ਰਭੂ ! ਆਗਰੇ ਨਗਰ ਦੇ ਵਿਚ ਮੇਰਾ ਪਿਤਾ ਬਾਦਸ਼ਾਹ ਦਾ ਦੀਵਾਨ ਸੀ, ਉਸ ਦਾ ਸਭ ਉੱਪਰ ਹੁਕਮ ਚੱਲਦਾ ਸੀ । ਬਹੁਤ ਚਿਰ ਉਸ ਨੇ ਬਾਦਸ਼ਾਹ ਦਾ ਕਾਰਜ ਕੀਤਾ। ਸਮਾਂ ਪਾ ਕੇ ਮੇਰੇ ਪਿਤਾ ਜੀ ਦੀ ਦੇਹ ਦਾ ਅੰਤ ਹੋ ਗਿਆ। ਜਿਸ ਵੇਲੇ ਬਾਦਸ਼ਾਹ ਨੇ ਸੁਣਿਆਂ ਮੇਰਾ ਦੀਵਾਨ ਮ੍ਰਿਤੂ ਹੋ ਗਿਆ ਹੈ, ਉਸ ਵੇਲੇ ਦਰਵਾਜ਼ਿਆਂ ਪਰ ਚੌਕੀਦਾਰ ਬਿਠਾ ਦਿਤੇ ਤੇ ਜੰਦਰੇ ਬੰਦ ਕਰਵਾ ਦਿਤੇ ਹੁਕਮ ਦਿਤਾ ਜੇ ਤਿਨ੍ਹਾਂ ਦੇ ਘਰ ਵਿਚ ਕੋਈ ਲੜਕਾ ਹੋਵੇ ਤਾਂ ਮੇਰੇ ਪਾਸ ਲਿਆਵਣਾ। ਜਦ ਉਹ ਘਰ ਵਿਚ ਆਏ ਤੇ ਸਾਡੇ ਪਾਸੋਂ

ਪੁਛ ਕੇ ਬਾਦਸ਼ਾਹ ਨੂੰ ਸਾਰੀ ਗੱਲ ਸੁਣਾਈ ਕਿ ਸਤ ਪੁਤ੍ਰੀਆਂ ਉਸ ਦੇ ਘਰ ਵਿਚ ਹਨ ਅਤੇ ਇਕ ਬਾਲਕ ਗਰਭ ਦੇ ਵਿਚ ਭੀ ਹੈ। ਭਾਵੇਂ ਉਹ ਲੜਕਾ ਹੈ ਭਾਵੇਂ ਕੰਨਿਆਂ ਹੈ। ਉਸ ਵੇਲੇ ਬਾਦਸ਼ਾਹ ਨੇ ਸੁਣ ਕੇ ਕਿਹਾ ਜੇ ਇਹਨਾਂ ਦੇ ਘਰ ਲੜਕਾ ਹੋਵੇ ਤਾਂ ਸਾਰੇ ਘਰ ਦੇ ਜੀਆਂ ਦੀ ਖਲਾਸੀ ਕਰ ਦੇਣੀ ਤੇ ਜੇ ਲੜਕੀ ਹੋਵੇ ਤਾਂ ਘਰ ਬਾਰ ਜ਼ਬਤ ਕਰ ਲੈਣਾ। ਬਾਦਸ਼ਾਹ ਦਾ ਹੁਕਮ ਮੰਨ ਕੇ ਦਰਵਾਜ਼ੇ ਪਰ ਚੌਂਕੀਦਾਰ ਬੈਠ ਗਏ। ਜਦ ਗਰਭ ਦੇ ਦਿਨ ਪੂਰੇ ਹੋ ਗਏ ਤਾਂ ਉਸ ਸਮੇਂ ਲੜਕਾ ਪੈਦਾ ਹੋਇਆ ਤੇ ਬੜੀਆਂ ਖੁਸ਼ੀਆਂ ਹੋਈਆਂ। ਇਹ ਗੱਲ ਬਾਦਸ਼ਾਹ ਨੇ ਸੁਣ ਕੇ ਉਸੇ ਵੇਲੇ ਸਾਨੂੰ ਖਲਾਸੀ ਦੀ ਆਗਿਆ ਦੇ ਦਿਤੀ ਤੇ ਪਹਿਲੇ ਜਿਤਨਾ ਹੀ ਰੁਜ਼ੀਨਾ ਦੇਣਾ ਸ਼ੁਰੂ ਕਰ ਦਿਤਾ।

ਉਸ ਸਮੇਂ ਮੈਂ ਆਪਣੀਆਂ ਸਾਰੀਆਂ ਭੈਣਾਂ ਨੂੰ ਕਿਹਾ ਕਿ ਧੰਨ ਇਹ ਮਰਦ ਹੈ ਜਿਸ ਦੇ ਪਿਛੇ ਸਾਰਾ ਪ੍ਰਵਾਰ ਛੁਟ ਗਿਆ ਹੈ। ਮਰਦ ਤੋਂ ਬਿਨਾ ਕੋਈ ਕਾਰਜ ਰਾਸ ਨਹੀਂ ਆਉਂਦਾ।

ਹੇ ਸਚੇ ਪਾਤਸ਼ਾਹ ! ਉਸ ਸਮੇਂ ਤੋਂ ਲੈ ਕੇ ਅੱਜ ਤਕ ਮੈਂ ਇਹ ਭਰੋਸਾ ਧਾਰ ਲਿਆ ਹੈ ਤੇ ਮੁਖ ਤੋਂ ਇਸ ਤਰ੍ਹਾਂ ਬਚਨ ਕਿਹਾ- ਯਥਾ-

ਜਨਮਤ ਮਰਦ ਸੁ ਬੰਦ ਖਲਾਸੀ। ਹਮ ਜ਼ਨਾਨੀਆਂ ਸਪਤ ਪ੍ਰਕਾਸੀ।
ਨਹਿ ਮੁਲਾਹਜਾ ਕਿਨਤਿ ਉਬਾਚੀ। ਯਾਤੇ ਧੰਨ ਜ਼ਮਸ ਹੈ ਸਾਚੀ।
ਜ਼ਨ ਜ਼ੁਲਮ ਜੰਮਹਿ ਲਾਨਤੁਹਿ। ਸ਼ਬਹਿ ਰੋਜ਼ ਹਰ ਦੋ ਮਾਂਹਿ।
ਮਰਦਹਿ ਜੰਮਹਿ ਦਰ ਗੋਸ਼ ਖੈਰ ਕਰਦਮਹਿ।
ਦਾੜ੍ਹੀ ਬੰਦਗੀ ਐਨ ਖੁਦਾਇ ਦੀਦਾਰ ਸ਼ੁਮਾਰਹਿ।
ਬਗੈਰ ਦਾੜ੍ਹੀ ਸੈਤਾਨ ਬਿਸਾਹਸ ਨਾ ਕਰਦਮਹਿ ॥੧੨੩॥

[ਗੁਰ ਪ੍ਰਤਾਪ ਸੂਰਜ ਰੁਤ ੪ ਅੰਸੂ ੬

ਜ਼ਨ=ਔਰਤ ਦਾ ਜੰਮਹਿ=ਉਤਪਤਿ ਹੋਣਾ ਜ਼ੁਲਮ ਹੈ। ਰੋਜ਼=ਦਿਨ, ਸ਼ਬਹਿ=ਰਾਤ ਦੋ ਵੇਲਿਆਂ ਵਿਚ ਲਾਹਨਤ ਹੀ ਮਿਲਦੀ ਹੈ। ਮਰਦਹਿ=ਆਦਮੀ ਉਤਪੰਨ ਹੋਵੇ ਤਾਂ ਗੋਸ਼+ਦਰ= ਕੰਨਾਂ ਦੇ ਅੰਦਰ ਖੈਰ ਪੈਂਦੀ ਹੈ, ਦਾਹੜੀ ਰੱਖਣੀ ਖੁਦਾਈ ਬੰਦਗੀ ਤੁਲ ਹੈ। ਦਾਹੜੀ ਵਾਲੇ ਦਾ ਦੀਦਾਰ ਖੁਦਾ ਦਾ ਹੂਬਹੂ ਦੀਦਾਰ ਗਿਣਿਆਂ ਜਾਂਦਾ ਹੈ। ਜੋ ਦਾਹੜੀ ਤੋਂ ਬਗੈਰ ਹੈ ਉਹ ਸ਼ੈਤਾਨ ਹੈ, ਉਸ ਦਾ ਬਿਸਾਹਸ=ਵਿਸਾਹ ਨਹੀਂ ਕਰਨਾ ਚਾਹੀਦਾ।

## ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥

ਤਿਵੇਂ ਜੋ ਪੁਰਸ਼ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਹੈ। ਉਸ ਝੂਠੇ ਮਨੁਖ ਦੇ ਮੂੰਹ ਵਿਚ ਸਦਾ ਝੂਠ ਵਸਦਾ ਹੈ। ਇਸ ਕਰ ਕੇ ਉਹ ਨਿਤਾਪ੍ਰਤੀ ਖੁਆਰੁ=ਖਰਾਬ ਹੁੰਦਾ ਹੈ।

ਪ੍ਰਸ਼ਨ-ਸਰੀਰਕ ਇਸ਼ਨਾਨ ਕਰਨ ਨਾਲ ਸਰੀਰ ਪਵਿੱਤ੍ਰ ਹੋ ਸਕਦਾ ਹੈ ਕਿ ਨਹੀਂ ? ਉੱਤਰ-

## ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥

ਇਸ ਪ੍ਰਕਾਰ ਦੀ ਰੀਤੀ ਕਰਨ ਨਾਲ ਸੂਚੇ=ਪਵਿੱਤਰ ਨਹੀਂ ਕਿਹਾ ਜਾਂਦਾ, ਜੋ ਬੈਠ ਕੇ

ਪਿੰਡਾ=ਸਰੀਰ ਨੂੰ ਧੋ ਲਿਆ।

ਪੁਨਾ-ਸਿਖਾਂ ਨੇ ਬੇਨਤੀ ਕੀਤੀ ਕਿ ਪਵਿੱਤ੍ਰ ਆਦਮੀ ਕਿਹੜੇ ਹਨ? ਉੱਤਰ-

**ਸੂਚੇ ਸੇਈ ਨਾਨਕਾ ਜਿਨ੍ ਮਨਿ ਵਸਿਆ ਸੋਇ ॥੨॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਸੂਚੇ=ਪਵਿਤਰ ਉਹ ਪੁਰਸ਼ ਹਨ ਜਿਨ੍ਹਾਂ ਦੇ ਮਨ ਵਿਚ ਉਹ ਵਾਹਿਗੁਰੂ ਵਸਿਆ ਹੈ।

ਯਥਾ ਗੁਰਵਾਕ-

ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥

[ਅਨੰਦੁ ਸਾਹਿਬ ਪੰਨਾ ੯੧੯

## ਪਉੜੀ ॥

ਹੁਣ ਵੈਰਾਗ ਜਨਕ ਉਪਦੇਸ਼ ਦੇਂਦੇ ਹਨ-

**ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ ॥**

ਜਿਨ੍ਹਾਂ ਦੇ ਪਾਸ ਤੁਰੇ=ਘੋੜੇ, ਪਲਾਣੇ=ਕਾਠੀਆਂ ਵਾਲੇ, ਪੌਣ ਵਾਂਗੂ ਤਿੱਖਾ ਜਿਨ੍ਹਾਂ ਦਾ ਵੇਗ=ਚੱਲਣਾ ਹੈ। ਅਥਵਾ :-ਪਲਾਣੇ=ਪਲਾਣਾ ਵਾਲੇ ਜੋ ਊਠ ਹਨ ਪਉਣ ਵਾਂਗੂ ਜਿਨ੍ਹਾਂ ਦਾ ਵੇਗ ਹੈ, ਕਿਉਂਕਿ ਮਾਹਰੇ ਬੜੇ ਦੌੜਦੇ ਹਨ। ਅਥਵਾ :-ਪਲਾਣੇ=ਅੰਬਾਰੀਆਂ ਵਾਲੇ ਜੋ ਹਾਥੀ ਹਨ ਅਤੇ ਹਰੇਕ ਰੰਗਾਂ ਦੇ ਹਰਮ=ਮੰਦਰਾਂ ਨੂੰ ਸਵਾਰ ਕੇ ਬਣਾਇਆ ਹੈ।

ਅਥਵਾ :-ਜਿਨ੍ਹਾਂ ਨੇ ਆਪਣੀਆਂ ਹਰਮ=ਔਰਤਾਂ ਨੂੰ ਹਰ ਰੰਗਾਂ ਦੇ ਬਸਤ੍ਰ ਭੂਸ਼ਣਾਂ ਨਾਲ ਸਵਾਰ ਕੇ ਰੰਗ=ਪ੍ਰੇਮ ਸਹਿਤ ਰਖਿਆ ਹੈ। ਫਾਰਸੀ ਵਿਖੇ ਇਸਤਰੀ ਨੂੰ 'ਹਰਮ' ਆਖਦੇ ਹਨ, ਗੁਰਬਾਣੀ ਵਿਚ ਵੀ ਇਹ ਪਦ ਆ ਚੁਕਾ ਹੈ। ਯਥਾ-

ਕਹਾਂ ਸੁ ਪਾਨ ਤੰਬੋਲੀ 'ਹਰਮਾ' ਹੋਈਆ ਛਾਈ ਮਾਈ ॥ [ਆਸਾ ਮ: ੧ ਪੰਨਾ ੪੧੭

ਤਥਾ-'ਹਰਮਾ' ਸਿਉ ਖੇਲੇ ਖੁਸ਼ਬੋਈ ਹਵਾਇ ॥ [ਨਸੀਹਤ ਨਾਮਾ

**ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥**

ਕੋਠੇ ਕੱਚੇ, ਮੰਡਪ=ਚੌੜੇ ਅਸਥਾਨ, ਮਾੜੀਆਂ=ਦੋਹਾਸਨੀਆਂ ਚੌਹਾਸਨੀਆਂ, ਇਹਨਾਂ ਵਿਚ ਚਿਤ ਲਗਾ ਕੇ ਤੇ ਪਾਸਾਰਾ ਕਰ ਬੈਠੇ।

ਨੋਟ-ਕੋਠੇ ਤੇ ਮਾੜੀਆਂ ਉਹਨਾਂ ਨੂੰ ਆਖਦੇ ਹਨ ਜਿਨ੍ਹਾਂ ਵਿਚ ਹਮੇਸ਼ਾਂ ਨਿਵਾਸ ਕੀਤਾ ਜਾਂਦਾ ਹੈ ਅਤੇ ਮੰਡਪ ਉਹ ਅਸਥਾਨ ਹਨ ਜਿਨ੍ਹਾਂ ਵਿਚ ਘੋੜਿਆਂ ਤੇ ਚੜ੍ਹ ਕੇ ਸ਼ਿਕਾਰ ਆਦਿਕ ਖੇਡ ਕੇ ਜਾ ਕੇ ਟਿਕਾਣਾ ਕਰਦੇ ਤੇ ਰਸ ਮਾਣਦੇ ਹਨ। ਜੋ ਬਾਹਰ ਜੰਗਲਾਂ, ਜੂਹਾਂ ਤੇ ਬਾਗਾਂ ਵਿਚ ਆਰਜ਼ੀ ਰਚੇ ਹੋਏ ਹੁੰਦੇ ਹਨ।

## ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ ॥

ਮਨ ਭਾਂਵਦੇ ਚੀਜ=ਕੌਤਕ ਕਰਦੇ ਹਨ। ਅਥਵਾ :-ਮਨ ਭਾਂਵਦੀਆਂ ਚੀਜ਼ਾਂ ਨੂੰ ਇਕੱਤਰ ਕਰਦੇ ਹਨ, ਅਥਵਾ-ਖਾਂਵਦੇ ਹਨ ਤੇ ਹਰੀ ਦੇ ਨਾਮ ਨੂੰ ਬੁਝਦੇ ਨਹੀਂ ਇਸ ਕਰ ਕੇ ਆਪਣੇ ਮਨੁੱਖਾ ਜਨਮ ਨੂੰ ਸੰਸਾਰ ਰੂਪੀ ਜੂਏ ਵਿਚ ਹਾਰ ਗਏ।

## ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ ॥

ਜਿਨ੍ਹਾਂ ਨੇ ਕਈ ਪ੍ਰਕਾਰ ਦੇ ਹੁਕਮ ਹਾਸਲ ਕਰ ਕੇ ਪਦਾਰਥਾਂ ਨੂੰ ਖਾਧਾ ਹੈ। ਅਰਥਾਤ ਕੋਈ ਖੇਤ, ਵਾਪਾਰ ਕਾਰੀਗਰੀ ਆਦਿ ਕਰ ਕੇ ਰੋਜ਼ੀ ਨਹੀਂ ਪੈਦਾ ਕੀਤੀ। ਕੇਵਲ ਫੌਜਾਂ ਰਖ ਕੇ ਹਕੂਮਤ ਦੇ ਜ਼ੋਰ ਨਾਲ ਨਿਰੇ 'ਕਰ' ਅਤੇ ਮਸੂਲ ਲਗਾ ਕੇ ਧਨ ਇਕੱਠਾ ਕਰ ਕੇ ਖਾ ਪੀ ਲਿਆ ਤੇ ਐਸ਼ ਲੁਟ ਲੀਤੀ ਅਤੇ ਮਹਲਤਿ=ਮੰਦਰਾਂ ਤਥਾ ਔਰਤਾਂ ਨੂੰ ਵੇਖ ਕੇ ਮਰਨਾ ਭੁਲਾ ਦਿਤਾ ਹੈ ।

## ਜਰੁ ਆਈ ਜੋਬਨਿ ਹਾਰਿਆ ॥ ੧੭ ॥

ਉਹਨਾਂ ਦੇ ਸਿਰ ਪਰ ਜਿਸ ਵੇਲੇ ਜਰੁ=ਬ੍ਰਿਧ ਅਵਸਥਾ ਆਈ ਤਾਂ ਸਮਝੋ ਉਹਨਾਂ ਨੇ ਜੋਬਨ ਅਵਸਥਾ ਰੂਪ ਬਾਜੀ ਨੂੰ ਨਿਸਫਲ ਹੀ ਹਾਰ ਦਿਤਾ ॥ ੧੭ ॥

ਯਥਾ-ਜੋਬਨੁ ਜਾਂਦਾ ਨਦਰਿ ਨ ਆਵਈ ਜਰੁ ਪਹੁਚੈ ਮਰਿ ਜਾਈ ॥ [ਪੰਨਾ ੧੪੧੪

## ਸਲੋਕੁ ਮਃ ੧ ॥

ਉਥਾਨਕਾ-ਇਕ ਸਮੇਂ ਜਗਤ ਉਧਾਰ ਕਰਤਾ ਸ੍ਰੀ ਗੁਰੂ ਨਾਨਕ ਦੇਵ ਜੀ ਦੇਸ਼ਾਂ ਦੇਸ਼ਾਂਤਰਾਂ ਵਿਖੇ ਰਟਨ ਕਰਦੇ ਹੋਏ ਦਿੱਲੀ ਸ਼ਹਿਰ ਵਿਖੇ ਆਏ ਤਾਂ ਓਥੋਂ ਦੀਆਂ ਸੰਗਤਾਂ ਗੁਰੂ ਜੀ ਦਾ ਆਉਣਾ ਸੁਣ ਕੇ ਸਭ ਇਕੱਠੀਆਂ ਹੋ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਆਈਆਂ। ਓਸੇ ਦਿਨ ਇਕ ਪ੍ਰੇਮੀ ਨੇ ਬ੍ਰਾਹਮਣਾਂ ਨੂੰ ਨਿਮੰਤ੍ਰਣ ਦਿਤਾ ਹੋਇਆ ਸੀ। ਪਰ ਦੇਵਨੇਤ ਨਾਲ ਉਸ ਦੇ ਘਰ ਵਿਚ ਰਾਤ ਨੂੰ ਲੜਕਾ ਜੰਮ ਪਿਆ।

ਜਦ ਬ੍ਰਾਹਮਣਾਂ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਹਨਾਂ ਨੇ ਜਵਾਬ ਦੇ ਦਿਤਾ ਕਿ ਅਸੀਂ ਤੁਹਾਡੇ ਸੂਤਕ ਵਾਲੇ ਘਰ ਦਾ ਭੋਜਨ ਨਹੀਂ ਛਕਣਾ।

ਇਹ ਗੱਲ ਸੁਣ ਕੇ ਉਸ ਪੁਰਸ਼ ਨੇ ਬੜਾ ਅਫਸੋਸ ਕੀਤਾ ਕਿ ਮੇਰਾ ਕੀਤਾ ਕਤਰਿਆ ਸਭ ਨਿਸਫਲ ਚਲਿਆ ਜਾਵੇਗਾ। ਇਸ ਨੂੰ ਚਿੰਤਾਤੁਰ ਵੇਖ ਕੇ ਕਿਸੀ ਸਿਖ ਨੇ ਉਸ ਪੁਰਸ਼ ਨੂੰ ਕਿਹਾ ਤੂੰ ਅਫਸੋਸ ਨਾ ਕਰ, ਭਲਾਨੀ ਜਗ੍ਹਾ ਸਤਿਗੁਰੂ ਨਾਨਕ ਦੇਵ ਜੀ ਆਏ ਹੋਏ ਹਨ ਉਹਨਾਂ ਦੇ ਪਾਸ ਜਾ ਕੇ ਬੇਨਤੀ ਕਰ ਉਹ ਤੇਰੇ ਘਰ ਸਿਖਾਂ ਨੂੰ ਭੇਜ ਕੇ ਤੇਰਾ ਤਿਆਰ ਕੀਤਾ ਹੋਇਆ ਭੋਜਨ ਸਫਲਾ ਕਰ ਦੇਣਗੇ। ਉਸ ਨੇ ਝਟ ਪਟ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਜਾ ਕੇ ਬੇਨਤੀ ਕੀਤੀ-ਹੇ ਸਚੇ ਪਾਤਿਸ਼ਾਹ ! ਮੇਰੇ ਤੇ ਕ੍ਰਿਪਾ ਦ੍ਰਿਸ਼ਟੀ ਕਰੋ ਤੇ ਆਪ ਮੇਰੇ ਘਰ ਵਿਚ ਭੋਜਨ ਛਕਣਾ ਕਰੋ।

ਉਸ ਦੀ ਬੇਨਤੀ ਸੁਣ ਕੇ ਸਤਿਗੁਰਾਂ ਨੇ ਉਸ ਦੇ ਨਾਲ ਸਿਖਾਂ ਨੂੰ ਭੇਜ ਦਿਤਾ। ਉਸ ਨੇ

ਆਪਣੇ ਘਰ ਸਿਖਾਂ ਨੂੰ ਲਿਜਾ ਕੇ ਬਹੁਤ ਪ੍ਰੇਮ ਨਾਲ ਭੋਜਨ ਛਕਾਇਆ।

ਜਿਸ ਵੇਲੇ ਬ੍ਰਾਹਮਣਾਂ ਨੇ ਸੁਣਿਆ ਕਿ ਸ੍ਰੀ ਸਤਿਗੁਰ ਨਾਨਕ ਦੇਵ ਜੀ ਨੇ ਸਿਖਾਂ ਨੂੰ ਸੂਤਕ ਵਾਲੇ ਘਰ ਦਾ ਭੋਜਨ ਛਕਾਇਆ ਹੈ ਤਾਂ ਉਸੀ ਵੇਲੇ ਬ੍ਰਾਹਮਣਾਂ ਨੇ ਸਤਿਗੁਰ ਦੇਵਾਂ ਨੂੰ ਕਿਹਾ ਆਪ ਐਸੇ ਉਪਦੇਸ਼ਟਾ ਹੋ ਕੇ ਸੂਤਕ ਵਾਲਾ ਭੋਜਨ ਸਿਖਾਂ ਨੂੰ ਛਕਾਉਂਦੇ ਹੋ ਇਹ ਠੀਕ ਨਹੀਂ ਹੈ।

ਉਸ ਵੇਲੇ ਸਤਿਗੁਰਾਂ ਨੇ ਬ੍ਰਾਹਮਣਾਂ ਪ੍ਰਤੀ ਇਹ ਸਲੋਕ ਉਚਾਰਨ ਕੀਤਾ–

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥**

ਹੇ ਬ੍ਰਾਹਮਣੋ ! ਜੇਕਰ ਸੂਤਕ ਨੂੰ ਮੰਨਣਾ ਕਰੀਏ ਭਾਵ ਜੇ ਇਹ ਮੰਨ ਲਈਏ ਕਿ ਸੂਤਕ ਦਾ ਭਰਮ ਰਖਣਾ ਚਾਹੀਦਾ ਹੈ ਤਾਂ ਇਹ ਯਾਦ ਰਖੋ ਕਿ ਸਭ ਜਗ੍ਹਾ ਤੇ ਸੂਤਕ ਹੀ ਹੋ ਰਿਹਾ ਹੈ।

ਯਥਾ ਪ੍ਰਮਾਣ–

ਕਹੁ ਰੇ ਪੰਡੀਆ ਕਉਨ ਪਵੀਤਾ ॥ ਐਸਾ ਗਿਆਨੁ ਜਪਹੁ ਮੇਰੇ ਮੀਤਾ ॥
'ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥ ੪੧ ॥'

[ਗਉੜੀ ਕਬੀਰ ਜੀ ਪੰਨਾ ੩੩੧

ਫਿਰ ਦੇਖੋ ! ਸੂਤਕ ਦਾ ਭਰਮ ਰਖਿਆ ਵੀ ਕਿਵੇਂ ਜਾ ਸਕਦਾ ਹੈ, ਜਦ ਕਿ ਹਰ ਵੇਲੇ ਸਾਡੀ ਰਸੋਈ ਵਿਚ ਸੂਤਕ ਪੈ ਰਿਹਾ ਹੈ। ਰਸੋਈ ਵਿਚ ਜੋ ਗੋਹੇ ਲਕੜੀਆਂ ਬਾਲਦੇ ਹਾਂ,ਉਹਨਾਂ ਵਿਚ ਵੀ ਕੀੜੇ ਹੁੰਦੇ ਹਨ। ਯਥਾ–

**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥**

ਪਾਥੀਆਂ ਅਤੇ ਲਕੜੀਆਂ ਅੰਦਰ ਕੀੜੇ ਹੁੰਦੇ ਹਨ। ਫੇਰ ਜੋ ਅੰਨ ਰਸੋਈ ਦੇ ਵਿਚ ਵਰਤਦੇ ਹਾਂ, ਉਸ ਰਸੋਈ ਦੇ–

**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥**

ਜਿਤਨੇ ਵੀ ਅੰਨ ਦੇ ਦਾਣੇ ਹਨ, ਜੀਵਾਂ ਤੋਂ ਬਿਨਾਂ ਕੋਈ ਵੀ ਨਹੀਂ, ਕਿਉਂਕਿ ਜਿਸ ਵੇਲੇ ਦਾਣੇ ਭੁਜਦੇ ਹਨ ਤਾਂ ਤੜ ਤੜ ਕਰਦੇ ਹਨ।

**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥**

ਸਭ ਤੋਂ ਪਹਿਲੇ ਵਿਚਾਰਕੇ ਦੇਖੋ ਪਾਣੀ ਵਿਚ ਕਿਤਨੇ ਹੀ ਜੀਵ ਹਨ, ਜਿਸ ਜਲ ਕਰ ਕੇ ਸਭ ਕੋਈ ਹਰਿਆ ਹੁੰਦਾ ਹੈ।

ਯਥਾ–'ਬਇਆਲੀਸ ਲਖ ਜੀ ਜਲ ਮਹਿ ਹੋਤੇ ॥' [ਆਸਾ ਨਾਮਦੇਵ ਪੰਨਾ ੪੮੫

ਜਲ ਵਿਚ ਉਤਪਤ ਹੁੰਦੇ ਹਨ, ਜਲ ਵਿਚ ਹੀ ਵਿਸ਼ਾ ਭੋਗਦੇ ਹਨ, ਜਲ ਵਿਚ ਹੀ ਵਿਸ਼ਟਾ ਪਿਸ਼ਾਬ ਕਰਦੇ ਹਨ, ਅੰਤ ਨੂੰ ਜਲ ਵਿਚ ਹੀ ਮਰ ਜਾਂਦੇ ਹਨ।

**ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥**

ਕਿਸ ਕਾਰਨ ਨਾਲ ਸੂਤਕ ਨੂੰ ਨਵਿਰਤ ਕਰ ਰੱਖੀਏ, ਕਿਉਂਕਿ ਸੂਤਕ ਤਾਂ ਰਸੋਈ ਵਿਚ ਵੀ ਪੈ ਰਿਹਾ ਹੈ। ਰੋਟੀ ਤਿਆਰ ਕਰਨ ਵੇਲੇ ਕੀੜੇ ਮਰ ਜਾਂਦੇ ਹਨ।

**ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥੧॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਸੂਤਕ ਇਸ ਤਰ੍ਹਾਂ ਅਰਥਾਤ ਭਰਮਾਂ ਦੀਆਂ ਵਿਧੀਆਂ ਨਾਲ ਉਤਾਰਿਆਂ ਨਹੀਂ ਉਤਰਦਾ, ਕੇਵਲ ਗਿਆਨ ਹੀ ਏਸ ਸੂਤਕ ਨੂੰ ਧੋ ਉਤਾਰਦਾ ਹੈ ॥ ੧ ॥

ਨੋਟ–ਹਿੰਦੂ ਮਤ ਅਨੁਸਾਰ ਜਨਮ ਸਮੇਂ ਜੋ ਅਪਵਿੱਤ੍ਰਤਾ ਹੁੰਦੀ ਹੈ, ਉਸ ਨੂੰ ਸੂਤਕ ਆਖਦੇ ਹਨ ਤੇ ਮਰਨ ਵੇਲੇ ਦੀ ਅਪਵਿੱਤ੍ਰਤਾ ਨੂੰ ਪਾਤਕ ਆਖਦੇ ਹਨ। ਪਰ ਇਸ ਜਗ੍ਹਾ ਸੂਤਕ-ਪਾਤਕ ਦੀ ਅਭੇਦਤਾ ਹੈ।

**ਮਃ ੧ ॥**

ਪ੍ਰਸ਼ਨ–ਬ੍ਰਾਹਮਣਾਂ ਨੇ ਬੇਨਤੀ ਕੀਤੀ, ਮਨ ਨੂੰ ਤਾਂ ਸੂਤਕ ਨਹੀਂ, ਕਿਉਂਕਿ ਮਨ ਤਾਂ ਪਵਿੱਤ੍ਰ ਹੈ। ਗੁਰ ਉੱਤਰ–

**ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥**

ਪਦਾਰਥਾਂ ਦਾ ਜੇਹੜਾ ਲੋਭ ਕਰਨਾ ਹੈ, ਇਹ ਮਨ ਦਾ ਸੂਤਕ ਹੈ, ਅਤੇ ਕੂੜੁ=ਝੂਠ ਬੋਲਣਾ ਇਹ ਜਿਹਵਾ ਦਾ ਸੂਤਕ ਹੈ।

**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥**

ਪਰਾਈਆਂ ਇਸਤ੍ਰੀਆਂ ਦੇ ਸੁੰਦਰ ਰੂਪ ਨੂੰ ਅਤੇ ਪ੍ਰਾਏ ਧਨ ਨੂੰ ਖੋਟੀ ਨਿਗਾਹ ਨਾਲ ਜੋ ਵੇਖਣਾ ਹੈ ਇਹ ਅੱਖਾਂ ਦਾ ਸੂਤਕ ਹੈ।

**ਕੰਨੀ ਸੂਤਕੁ ਕੰਨਿ ਪੈ ਲਾਇ ਤਬਾਰੀ ਖਾਹਿ ॥**

ਕੰਨਾਂ ਦੇ ਪੈ=ਪਾਸ ਮੁਖ ਨੂੰ ਲਗਾ ਕੇ ਜਿਹੜੀ ਤਬਾਰੀ ਖਾਹਿ=ਚੁਗਲੀ ਕਰਨੀ ਹੈ ਇਹ ਕੰਨਾਂ ਦਾ ਸੂਤਕ ਹੈ।

**ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥ ੨ ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਇਹ ਆਦਮੀ ਹੰਸਾਂ ਵਾਂਗੂ ਸਨ, ਕਿਉਂਕਿ ਇਹ ਮਨੁੱਖਾ ਦੇਹ ਸਭ ਨਾਲੋਂ ਅਮੋਲਕ ਕਹੀ ਹੈ।

ਯਥਾ–ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥

[ਆਸਾ ਮ: ੫ ਪੰਨਾ ੩੭੪

ਤਥਾ-ਭਾਈ ਗੁਰਦਾਸ ਜੀ ਨੇ ਕਥਨ ਕੀਤਾ ਹੈ-

ਚਉਰਾਸੀਹ ਲਖ ਜੋਨਿ ਵਿਚ ਉਤਮ ਜਨਮ ਸੁ ਮਾਣਸ ਦੇਹੀ ॥
ਅਖੀ ਵੇਖਣ ਕਰਨ ਸੁਣਨ ਮੁਖ ਸੁਭ ਬੋਲਨ ਬਚਨ ਸਨੇਹੀ ॥

[ਭਾਈ ਗੁਰਦਾਸ ਜੀ ਵਾਰ ੧ ਪਉੜੀ ੩

ਤਥਾ-ਲਖ ਚਉਰਾਸੀਹ ਜੂਨਿ ਵਿਚ ਉਤਮ ਜੂਨਿ ਸੁ ਮਾਣਸ ਦੇਹੀ ॥
ਅਖੀਂ ਦੇਖੈ ਨਦਰ ਕਰ ਜਿਹਬਾ ਬੋਲੈ ਬਚਨ ਬਿਦੇਹੀ ॥

[ਭਾਈ ਗੁਰਦਾਸ ਜੀ ਵਾਰ ੧੫ ਪਉੜੀ ੩

ਤਥਾ-ਚਉਰਾਸੀਹ ਲਖ ਜੋਨ ਵਿਚ ਉਤਮ ਮਾਣਸ ਜੂਨਿ ਭਲੇਰੇ ॥

ਪਰੰਤੂ ਕਰਮਾਂ ਅਨੁਸਾਰ ਬੱਧੇ ਹੋਏ ਜਮਪੁਰੀ ਵਿਚ ਜਾਂਦੇ ਹਨ ॥੨॥

## ਮਃ ੧ ॥ ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥

ਭਰਮ ਰੂਪੀ ਸੂਤਕ ਸਾਰੇ ਹੋ ਰਿਹਾ ਹੈ। ਜਿਸ ਭਰਮ ਕਰਕੇ ਇਹ ਪੁਰਸ਼ ਦ੍ਵੈਤ ਭਾਵ ਵਿਚ ਲਗਾ ਜਾ ਰਿਹਾ ਹੈ।

## ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥

ਜੰਮਣਾ ਮਰਨਾ ਵਾਹਿਗੁਰੂ ਦੇ ਹੁਕਮ ਵਿਚ ਹੈ ਅਤੇ ਉਸ ਦੇ ਭਾਣੇ ਅੰਦਰ ਹੀ ਜੀਵ ਆਉਂਦਾ ਜਾਂਦਾ ਹੈ।

## ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥

ਜੋ ਵਾਹਿਗੁਰੂ ਦੇ ਭਾਣੇ ਨੂੰ ਮੰਨਦਾ ਹੈ, ਉਸ ਦਾ ਖਾਣਾ ਪੀਣਾ ਸਭ ਪਵਿੱਤ੍ਰ ਹੈ, ਕਿਉਂਕਿ ਉਹ ਸੂਤਕ-ਪਾਤਕ ਨੂੰ ਮੰਨਦਾ ਨਹੀਂ ਅਤੇ ਆਪਣੇ ਦਿਲ ਵਿਚ ਇਹ ਨਿਸਚੇ ਕਰਦਾ ਹੈ ਕਿ ਵਾਹਿਗੁਰੂ ਨੇ ਆਪ ਹੀ ਰਿਜਕੁ=ਖਾਣ ਪਾਣ ਸੰਬਾਹਿ ਦਿਤੋਨੁ=ਪਹੁੰਚਾ ਦਿਤਾ ਹੈ।

ਯਥਾ-ਸਭਨਾ ਪ੍ਰਤਿਪਾਲ ਕਰੇ ਜਗਜੀਵਨੁ ਦੇਦਾ ਰਿਜਕੁ ਸੰਬਾਹਾ ਹੇ ॥

[ਮਾਰੂ ਸੋਲਹੇ ਮ: ੩ ਪੰਨਾ ੧੦੫੫

ਤਥਾ-ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰ, [ਗੂਜਰੀ ਮ: ੫ ਪੰਨਾ ੪੯੫

ਤਥਾ-ਸਭਨਾ ਰਿਜਕੁ ਸੰਬਾਹੇ ਆਪੇ ਕੀਮਤਿ ਹੋਰ ਨ ਹੋਈ ਹੇ ॥

[ਮਾਰੂ ਮ: ੩ ਪੰਨਾ ੧੦੮੫

ਤਥਾ-ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ ॥

[ਸੂਹੀ ਵਾਰ ਮ: ੩ ਪੰਨਾ ੭੮੫

## ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥ ੩ ॥

ਗੁਰੂ ਜੀ ਆਖਦੇ ਹਨ ਜਿਨ੍ਹਾਂ ਨੇ ਗੁਰਾਂ ਦੁਆਰੇ ਵਾਹਿਗੁਰੂ ਨੂੰ ਬੁਝਿਆ ਹੈ ਉਹਨਾਂ ਨੂੰ ਕੋਈ ਸੂਤਕ ਪਾਤਕ ਨਹੀਂ ਹੈ ॥ ੩ ॥

## ( ਪੰਨਾ ੪੭੩ )

## ਪਉੜੀ ॥ ਸਤਿਗੁਰੁ ਵਡਾ ਕਰਿ ਸਾਲਾਹੀਐ

ਸਤਿਗੁਰਾਂ ਨੂੰ ਸਭ ਨਾਲੋਂ ਵੱਡਾ ਕਰਕੇ ਸਲਾਹੁਣਾ ਕਰੀਏ।
ਪ੍ਰਸ਼ਨ–ਕਿਹੜੇ ਸਤਿਗੁਰਾਂ ਨੂੰ ਵੱਡਾ ਕਰ ਕੇ ਸਲਾਹੀਏ ? ਉੱਤਰ–

## ਜਿਸੁ ਵਿਚਿ ਵਡੀਆ ਵਡਿਆਈਆ ॥

ਜਿਨ੍ਹਾਂ ਸਤਿਗੁਰਾਂ ਵਿਚ ਵੱਡੀਆਂ ਵਡਿਆਈਆਂ ਹਨ। ਯਥਾ–

ਪਉੜੀ ॥ ਤਿਸੁ ਮਿਲੀਐ ਸਤਿਗੁਰ ਸਜਣੈ ਜਿਸੁ ਅੰਤਰਿ ਹਰਿ ਗੁਣ ਕਾਰੀ ॥
ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ ਹੰਉਮੈ ਵਿਚਹੁ ਮਾਰੀ ॥
ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ ਜਿਨਿ ਹਰਿ ਉਪਦੇਸੁ ਦੇ
ਸਭ ਸ੍ਰਿਸਟਿ ਸਵਾਰੀ ॥ ਨਿਤ ਜਪਿਅਹੁ ਸੰਤਹੁ ਰਾਮ ਨਾਮੁ
ਭਉਜਲ ਬਿਖੁ ਤਾਰੀ ॥ ਗੁਰਿ ਪੂਰੈ ਹਰਿ ਉਪਦੇਸਿਆ
ਗੁਰ ਵਿਟੜਿਅਹੁ ਹੰਉ ਸਦ ਵਾਰੀ ॥ ੨ ॥ [ਵਡਹੰਸ ਵਾਰ ਪੰਨਾ ੫੮੬

## ਸਹਿ ਮੇਲੇ ਤਾ ਨਦਰੀ ਆਈਆ ॥

ਸਹਿ–ਅਕਾਲ ਪੁਰਖ ਕ੍ਰਿਪਾ ਕਰ ਕੇ ਗੁਰਾਂ ਨਾਲ ਮੇਲੇ ਤਾਂ ਗੁਰੂ ਸਾਹਿਬ ਜੀ ਨਦਰੀ–ਨਿਗਾਹ ਆਉਂਦੇ ਹਨ।

ਅਥਵਾ :–ਤਾਂ ਗੁਰਾਂ ਦੇ ਸ਼ੁਭ ਗੁਣ ਨਿਗਾਹ ਆਉਂਦੇ ਹਨ।

## ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥

ਜਾ–ਜਿਸ ਵੇਲੇ ਉਹਨਾਂ ਗੁਰਾਂ ਦਾ ਭਾਣਾ ਮੰਨਿਆਂ ਤਾਂ ਮਨ ਵਿਚ ਨਾਮ ਅਤੇ ਵਡਿਆਈਆਂ ਵਸ ਗਈਆਂ।

## ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥

ਗੁਰਾਂ ਨੇ ਹੁਕਮ ਰੂਪੀ ਹੱਥ ਜਗਿਆਸੂ ਦੇ ਮਥੇ ਤੇ ਧਰਿ ਕਰਿ–ਰੱਖ ਕਰ ਕੇ ਰਿਦੇ 'ਚੋਂ ਸਭ ਬੁਰਿਆਈਆਂ ਮਾਰ ਕੇ ਬਾਹਰ ਕੱਢ ਦਿਤੀਆਂ। ਅਥਵਾ :–ਹੁਕਮ ਦੇ ਕਰਨ ਵਾਲੇ ਜੋ ਗੁਰੂ ਹਨ ਉਹਨਾਂ ਨੇ ਮਥੇ ਪਰ ਕ੍ਰਿਪਾ ਰੂਪੀ ਹੱਥ ਧਰ ਕੇ ਰਿਦੇ 'ਚੋਂ ਸਭ ਮਾਰਿ–ਕਾਮ ਆਦਿਕ ਬੁਰਿਆਈਆਂ ਕੱਢ ਦਿਤੀਆਂ।

## ਸਹਿ ਤੁਠੈ ਨਉ ਨਿਧਿ ਪਾਈਆ ॥੧੮॥

ਸਹਿ–ਵਾਹਿਗੁਰੂ ਦੇ ਤੁਠੈ–ਪ੍ਰਸੰਨ ਹੋਣ ਨਾਲ, ਗੁਰਮੁਖਾਂ ਨੂੰ ਨੌਨਿਧੀਆਂ* ਅਠਾਰ੍ਹਾਂ ਸਿਧੀਆਂ ਆਦਿਕ ਸਭ ਪਦਾਰਥ ਪਾਈਆ–ਪ੍ਰਾਪਤ ਹੁੰਦੇ ਹਨ ॥ ੧੮ ॥

---

*ਨੌ ਨਿਧੀਆਂ–੧ ਪਦਮ, ੨ ਮਹਾਂ ਪਦਮ, ੩ ਸੰਖ, ੪ ਮਕਰ, ੫ ਕਛਪ, ੬ ਮੁਕੰਦ, ੭ ਕੁੰਦ, ੮ ਨੀਲ, ੯ ਖਰਬ।

## ਸਲੋਕੁ ਮਃ ੧ ॥

ਉਥਾਨਕਾ–ਸਿੱਖਾਂ ਨੇ ਗੁਰੂ ਸਾਹਿਬ ਜੀ ਪਾਸ ਬੇਨਤੀ ਕੀਤੀ ਚੰਗੇ ਚੰਗੇ ਪਦਾਰਥ ਵਿਸ਼ਟਾ ਰੂਪ ਕਿਉਂ ਹੋ ਜਾਂਦੇ ਹਨ, ਪਕਾਣ ਵਾਲੇ ਵਿਚ ਦੋਸ਼ ਹੈ ਯਾ ਖਾਣ ਵਾਲੇ ਵਿਚ ਦੋਸ਼ ਹੈ ?

ਗੁਰ ਉੱਤਰ–

**ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥**

ਸਭ ਤੋਂ ਪਹਿਲਾਂ ਬ੍ਰਾਹਮਣ ਆਪ ਹੱਥ ਪੈਰ ਧੋ ਕੇ ਇਸ਼ਨਾਨ ਕਰ ਕੇ ਚੰਗੀ ਤਰ੍ਹਾਂ ਪਵਿਤ੍ਰ ਹੋ ਕੇ ਫੇਰ ਸੁਚੈ=ਪਵਿਤ੍ਰ ਚਉਕੇ ਪਰ ਆ ਕੇ ਬੈਠਦਾ ਹੈ।

**ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥**

ਸੁਚੇ–ਪਵਿਤ੍ਰ ਲਾਂਗਰੀ ਨੇ ਹੀ ਉਹ ਭੋਜਨ ਛਕਣ ਵਾਲੇ ਬ੍ਰਾਹਮਣ ਦੇ ਅਗੇ ਲਿਆ ਕੇ ਰੱਖਣਾ ਕੀਤਾ, ਜਿਸ ਭੋਜਨ ਨੂੰ ਕੋਈ ਵੀ ਜਾਕੇ ਨਹੀਂ ਛੋਹਿਆ।

**ਸੁਚਾ ਹੋਇਕੈ ਜੇਵਿਆ ਲਗਾ ਪੜਣਿ ਸਲੋਕੁ ॥**

ਫਿਰ ਛਕਣ ਵਾਲੇ ਨੇ ਪਵਿੱਤਰ ਹੋ ਕੇ ਭਾਵ ਹੱਥਾਂ ਨੂੰ ਧੋ ਕੇ ਭੋਜਨ ਜੇਵਿਆ=ਛਕਣਾ ਕੀਤਾ ਅਤੇ ਸਲੋਕ ਪੜ੍ਹਨ ਲੱਗ ਪਿਆ* ਤਾਂਕਿ ਸੁੱਚਤਾ ਜਾਰੀ ਰਹੇ, ਪਰ ਐਡੀ ਪਵਿੱਤ੍ਰਤਾ ਨਾਲ ਖਾਧੇ ਹੋਏ ਅੰਨ ਦਾ ਅੰਤ ਨੂੰ ਓਹੋ ਹਾਲ ਹੋਇਆ ਜੋ ਹੋਰਨਾਂ ਦੇ ਖਾਧੇ ਅੰਨ ਦਾ ਹਾਲ ਹੁੰਦਾ ਹੈ। ਅਰਥਾਤ–

ਪਦ ਛੇਦ–ਬ੍ਰਹਮ ਅਰਪਣੰ, ਬ੍ਰਹਮ ਹਵਿਰ ਬ੍ਰਹਮ ਅਗਨਊ ਬ੍ਰਹਮਣਾ ਹੁਤਮ ॥
ਬ੍ਰਹਮ ਏਵਤੇਨ ਗੰਤਵਯੰ ਬ੍ਰਹਮ ਕਰਮ ਸਮਾਧੀ ਨਾ ॥

ਯੱਗ ਕੇ ਲੀਏ ਅਰਚਨ ਕਰਨ ਵਾਲੇ ਪੁਰਸ਼ੋਂ ਮੇਂ ਸੇ ਕੋਈ ਤਾਂ ਇਸ ਭਾਵ ਸੇ ਯੱਗ ਕਰਦੇ ਹਨ।

ਅੰਨਵੇ–ਅਰਪਣੰ ਬ੍ਰਹਮ, ਹਵੀ ਬ੍ਰਹਮ, ਬ੍ਰਹਮ ਅਗਨਊ ਬ੍ਰਹਮਣਾ ਹੁਤਮ।
ਬ੍ਰਹਮ ਕਰਮ ਸਮਾਧੀਨਾ ਤੇਨ ਗੰਤਵਯੰ ਬ੍ਰਹਮ ਏਵ।

ਅਰਥ–ਅਰਪਣੰ=ਸ੍ਰੂਵ ਆਦਿਕ ਪਾਤ੍ਰ=ਭੀ ਬ੍ਰਹਮ ਹੈ। ਪੂਜਾ ਕਰਨ ਵਾਲੇ ਸਾਰੇ ਭਾਂਡੇ ਜਿਸ ਇਕ ਵਿਚ ਪਾਏ ਜਾਣ ਉਸ ਨੂੰ ਸ੍ਰੂਵ ਆਖਦੇ ਹਨ।

ਹਵੀ=ਹਮਨ ਕਰਨੇ ਯੋਗ ਦ੍ਰਵ–ਸਮੱਗ੍ਰੀ ਭੀ ਬ੍ਰਹਮ ਹੈ।

ਅਤੇ ਬ੍ਰਹਮ ਰੂਪ ਅਗਨਊ=ਅਗਨੀ ਵਿਖੇ ਬ੍ਰਹਮਣਾ–ਬ੍ਰਹਮ ਰੂਪ ਕਰਤਾ ਦੁਆਰਾ ਜੋ

---

* ਬ੍ਰਹਮਾਰਪਣੰ ਬ੍ਰਹਮ ਹਵਿਰ ਬ੍ਰਹਮਾਗਨਊ ਬ੍ਰਹਮਣਾ ਹੁਤਮ ॥
ਬ੍ਰਹਮਈਵ ਤੇਨ ਗੰਤੱਵਯੰ ਬ੍ਰਹਮ ਕਰਮ ਸਮਾਧੀਨਾ ॥
[ਗੀਤਾ ਧਿ: ੪ ਸਲੋਕ ੨੪

ਹੁਤੰ=ਹਮਨ ਕੀਤਾ ਗਿਆ ਹੈ ਓਹ ਭੀ ਬ੍ਰਹਮ ਹੀ ਹੈ। ਇਸ ਲਈ ਬ੍ਰਹਮ ਰੂਪ ਕਰਮ ਨਾਲ ਸਮਾਧੀ ਸਥਿਤ ਹੂਏ ਤੇਨ=ਤਿਸ ਪੁਰਸ਼ ਦੁਆਰਾ ਜੋ ਗੰਤਵਯੰ=ਪ੍ਰਾਪਤ ਹੋਣ ਯੋਗ ਹੈ ਉਹ ਭੀ ਬ੍ਰਹਮ ਹੀ ਹੈ।

ਯਥਾ–ਛਾਂਦੋਂਗ ਦੀ ਸੁਰਤੀ ਕਥਨ ਕਰਦੀ ਹੈ। ਸਰਵੰ ਖਲਵਿਦੰ ਬ੍ਰਹਮ ॥

ਇਦੰ=ਏਹ ਜੋ ਅਖਲ=ਸੰਪੂਰਨ ਪ੍ਰਪੰਚ ਹੈ ਉਹ ਸਭ ਬ੍ਰਹਮ ਰੂਪ ਹੀ ਹੈ।

ਰੋਟੀ ਖਾ ਕੇ ਪਿਛੋਂ ਦੂਜਾ ਸਲੋਕ ਇਹ ਭੀ ਪੜ੍ਹਦੇ ਹਨ–

ਅੰਨਾਦ ਭਵੰਤੀ ਭੂਤਾਨੀ ਪ੍ਰਜਨਯਾਦਨੰ ਸੰਭਵ:।
ਯਗਯਾਦ ਭਵਤੀ ਪ੍ਰਜਨਯੋ: ਯਗਜ: ਕਰਮ ਸਮੁਦਭਵ:

[ਗੀਤਾ ਧਿਆਇ ੩ ਸਲੋਕ ੧੪

ਪਦ ਛੇਦ– ਅੰਨਾਤੁ ਭਵੰਤੀ ਭੂਤਾਨੀ ਪ੍ਰਜਨਯਾਤਿ ਅੰਨ ਸੰਭਵ:।
ਯਗਿਆਤਿ ਭਵਤੀ ਪ੍ਰਜਨਯ: ਯਗਜ: ਕਰਮ ਸਮੁਦ ਭਵ:।
ਅੰਨਵੇ–ਭੂਤਾਨੀ ਅੰਨਾਤੁ ਭਵੰਤੀ, ਅੰਨ ਸੰਭਵ: ਪ੍ਰਜਨਯਾਤਿ ॥
ਪ੍ਰਜਨਜ: ਯਗਿਆਤਿ ਭਵਤੀ, ਯਗਯ: ਕਰਮ ਸਮੁਦਭਵ: ॥

ਅਰਥ–ਸੰਪੂਰਨ ਭੂਤਾਨੀ=ਪ੍ਰਾਣੀ ਅੰਨਾਤੁ=ਅੰਨ ਤੋਂ ਉਤਪੰਨ ਭਵੰਤੀ=ਹੁੰਦੇ ਹਨ ਅਤੇ ਅੰਨ ਦੀ ਸੰਭਵ=ਉਤਪਤੀ ਪ੍ਰਮਨਯਾਤਿ=ਵਰਖਾ ਤੋਂ ਹੁੰਦੀ ਹੈ। ਔਰ ਪ੍ਰਜਨਯ=ਵਰਖਾ ਯਗਿਆਤਿ ਭਵਤੀ=ਯੱਗ ਸੇ ਹੁੰਦੀ ਹੈ ਅਤੇ ਯੱਗ ਜੋ ਹੈ ਉਹ ਕਰਮਾਂ ਤੋਂ ਸਮੁਦ ਭਵ:=ਉਤਪੰਨ ਹੋਣ ਵਾਲੇ ਹਨ।

## ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥

ਅੰਤ ਨੂੰ ਉਹ ਸੁੰਦਰ ਭੋਜਨ ਕੁਹਥੀ×ਜਾਈ=ਭੈੜੀ ਜਗ੍ਹਾ ਪਰ ਜਾ ਕੇ ਸੁੱਟਣਾ ਕੀਤਾ। ਖਿਆਲ ਕਰੋ ਇਹ ਦੋਸ਼ ਹੁਣ ਕਿਸ ਨੂੰ ਲੱਗਾ ?

ਸਿਖਾਂ ਨੇ ਕਿਹਾ ਅੰਨ ਵਿਚ ਕੋਈ ਨੁਕਸ ਹੋਣਾ ਹੈ ? ਗੁਰੂ ਸਾਹਿਬ ਜੀ ਆਖਦੇ ਹਨ–

## ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ

ਅੰਨ ਤਾਂ ਦੇਵਤਾ ਹੈ, ਪਾਣੀ ਵੀ ਦੇਵਤਾ, ਬੈਸੰਤਰੁ=ਅਗਨੀ ਭੀ ਦੇਵਤਾ ਹੈ, ਲੂਣ ਭੀ ਸਰੇਸ਼ਟ ਹੈ।

## ਪੰਜਵਾ ਪਾਇਆ ਘਿਰਤੁ ਤਾ ਹੋਆ ਪਾਕੁ ਪਵਿਤੁ ॥

ਪੰਜਵਾ–ਘਿਓ ਜਿਸ ਵੇਲੇ ਪਾਇਆ ਤਾਂ ਪਾਕੁ=ਪੱਕਿਆ ਹੋਇਆ ਭੋਜਨ ਪਵਿਤ੍ਰ ਹੋ ਗਿਆ। ਇਹ ਨਿਯਮ ਸਮਝ ਲਓ, ਅੰਨ ਵਿਚ ਕੋਈ ਦੋਸ਼ ਨਹੀਂ।

ਪ੍ਰਸ਼ਨ–ਦੋਸ਼ ਫਿਰ ਕਿਸ ਵਿਚ ਹੈ ?

ਉੱਤਰ–ਇਸ ਪਾਪੀ ਤਨ ਵਿਚ ਸਾਰੇ ਦੋਸ਼ ਹਨ, ਕਿਉਂਕਿ--

## ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥

ਇਸ ਪਾਪੀ ਤਨ ਨਾਲ ਉਹ ਸੁੰਦਰ ਭੋਜਨ ਗਡਿਆ=ਮਿਲਿਆ ਤਾਂ ਤਿਤੁ–ਤਿਸ ਕਰ ਕੇ ਉਸ ਭੋਜਨ ਨੂੰ ਥੁਕਾਂ ਪਈਆਂ।

ਯਥਾ–ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ ॥
ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ ॥
[ਬਿਲਾਵਲ ਮ: ੫ ਪੰਨਾ ੮੧੦

## ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥

ਜਿਸ ਮੂੰਹੋਂ ਵਾਹਿਗੁਰੂ ਨਾਮ ਉਚਾਰਦਾ ਨਹੀਂ ਅਤੇ ਨਾਮ ਜਪੇ ਬਿਨਾ ਰਸ ਦਾਇਕ ਯਾਨੇ ਸ੍ਵਾਦੀਕ ਪਦਾਰਥਾਂ ਨੂੰ ਖਾਂਦਾ ਹੈ।

## ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥੧॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ--ਇਸ ਪ੍ਰਕਾਰ ਜਾਣੋ ਜੋ ਤਿਸ ਮੂੰਹ ਪਰ ਲਾਹਨਤਾਂ ਰੂਪੀ ਥੁਕਾਂ ਪੈਂਦੀਆਂ ਹਨ ॥ ੧ ॥

ਉਥਾਨਕਾ--ਕੋਈ ਮੰਦ ਵੈਰਾਗੀ ਪੁਰਸ਼ ਪਵਿੱਤ ਸਹਿਤ ਵਿਰੱਕਤਾਂ ਵਾਲੇ ਭੇਖ ਧਾਰ ਕੇ ਗ੍ਰਿਹਸਥ ਦੀ ਨਖੇਧੀ ਕਰਦਾ ਸੀ ਉਸ ਨੂੰ ਸਮਝਾਉਂਦੇ ਹਨ--

## ਮਃ ੧ ॥ ਭੰਡਿ ਜੰਮੀਐ ਭੰਡਿ ਨਿੰਮੀਐ

ਭੰਡਿ=ਇਸਤ੍ਰੀ। ਜੰਮੀਐ=ਜੰਮਣਾ। ਨਿੰਮੀਐ=ਕਿਸੇ ਬੀਜ ਦੇ ਨਵੇਂ ਫੁੱਟਣ ਨੂੰ ਨਿੰਮਿਆਂ ਆਖਦੇ ਹਨ। ਇਸੇ ਭਾਵ ਤੋਂ ਬੀਰਜ ਦੇ ਅੰਦਰ ਟਿਕ ਕੇ ਮੌਲਣ ਨੂੰ ਨਿੰਮਣਾ ਆਖਦੇ ਹਨ।

ਅਰਥ--ਪਹਿਲੇ ਇਸਤ੍ਰੀ ਨਿੰਮਦੀ ਹੈ, ਫੇਰ ੯ ਮਹੀਨੇ ਤੇ ਕੁਝ ਦਿਨਾਂ ਬਾਅਦ ਔਰਤ ਬੱਚੇ ਨੂੰ ਜੰਮਦੀ ਹੈ। ਸਣੇ ਸਣੇ ਬੱਚਾ ਆਪਣੀ ਬਾਲਕ ਅਵਸਥਾ ਤੋਂ ਲੰਘ ਕੇ ਜਿਸ ਵੇਲੇ ਰਵਣ ਅਵਸਥਾ ਤੇ ਪਹੁੰਚਦਾ ਹੈ--

## ਭੰਡਿ ਮੰਗਣੁ ਵੀਆਹੁ ॥

ਤਾਂ ਫਿਰ ਇਸਤ੍ਰੀ ਨਾਲ ਮੰਗਣੀ ਕਰਕੇ ਪਿਛੋਂ ਵਿਆਹ ਕਰ ਦੇਂਦੇ ਹਨ।

## ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥

ਸਾਰਿਆਂ ਨਾਲੋਂ ਵਧ ਭੰਡਹੁ=ਇਸਤ੍ਰੀ ਨਾਲ ਦੋਸਤੀ=ਪ੍ਰੀਤੀ ਹੁੰਦੀ ਹੈ ਅਤੇ ਇਸਤ੍ਰੀ ਹੋਣ ਕਰ ਕੇ ਹੀ ਦੁਨੀਆਂ ਦੇ ਸਾਰੇ ਰਾਹ ਚੱਲਦੇ ਹਨ। ਅਥਵਾ :--ਇਸਤ੍ਰੀ ਕਰ ਕੇ ਹੀ ਦੇਵੀ

ਦੇਵਤਿਆਂ ਨਾਲ ਦੋਸਤੀ ਹੁੰਦੀ ਹੈ। ਭਾਵ ਦੇਵੀ ਦੇਵਤਿਆਂ ਦਾ ਪੂਜਨ ਅਤੇ ਯੱਗ ਆਦਿਕ ਕਰਮਾਂ ਦੀ ਸਫਲਤਾ ਇਸਤ੍ਰੀ ਕਰ ਕੇ ਹੀ ਹੁੰਦੀ ਹੈ। ਯਥਾ-

ਜਿਸ ਵੇਲੇ ਸ੍ਰੀ ਰਾਮਚੰਦ੍ਰ ਜੀ ਨੇ ਯੱਗ ਅਰੰਭਿਆ ਹੈ ਉਸ ਵੇਲੇ ਸੀਤਾ ਦਾ ਪਾਸ ਨਾ ਹੋਣਾ ਵੇਖ ਕੇ ਸੋਨੇ ਦੀ ਸੀਤਾ ਬਣਾ ਕੇ ਪਾਸ ਖੜੀ ਕੀਤੀ, ਤਾਂਕਿ ਆਰੰਭਿਆ ਹੋਇਆ ਯੱਗ ਸਫਲਤਾ ਨਾਲ ਸੰਪੂਰਨ ਹੋਵੇ।

## ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥

ਜਿਸ ਵੇਲੇ ਪਹਿਲੀ ਇਸਤ੍ਰੀ ਮਰ ਜਾਵੇ ਤਾਂ ਫਿਰ ਗ੍ਰਿਹਸਥੀ ਹੋਰ ਭੰਡੁ=ਇਸਤ੍ਰੀ ਲੱਭਦਾ ਹੈ, ਕਿਉਂਕਿ ਆਪਸ ਵਿਚ ਲੈਣ ਦੇਣ ਦੀ ਸਾਰੀ ਸੰਸਾਰਕ ਬੰਧਾਨੁ ਕਹੀਏ ਮਰਯਾਦਾ ਇਸਤ੍ਰੀ ਕਰ ਕੇ ਹੁੰਦੀ ਹੈ।

## ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

ਸੋ=ਉਸ ਇਸਤ੍ਰੀ ਨੂੰ ਮੰਦਾ-ਮਾੜਾ ਕਿਉਂ ਕਹੀਏ ਜਿਸ ਇਸਤ੍ਰੀ ਤੋਂ ਰਾਜਾਨ=ਰਾਜੇ ਮਹਾਰਾਜੇ ਅਤੇ ਅਵਤਾਰ ਆਦਿਕ ਪ੍ਰਤਾਪ ਸ਼ਾਲੀ ਲੋਕ ਭੀ ਉਤਪੰਨ ਹੁੰਦੇ ਹਨ।

ਏਸ ਕਰ ਕੇ ਗ੍ਰਿਹਸਥ ਧਰਮ ਨੂੰ ਸਭ ਦਾ ਮੂਲ ਰੂਪ ਅਤੇ ਹੋਰ ਸਭ ਆਸ਼ਰਮਾਂ ਨੂੰ ਸ਼ਾਖਾਂ ਰੂਪ ਕਥਨ ਕੀਤਾ ਹੈ। ਸ਼ਾਖਾਂ ਤੋਂ ਮੂਲ ਕਦੇ ਨਹੀਂ ਬਣ ਸਕਦਾ। ਹਮੇਸ਼ਾਂ ਮੂਲ ਤੋਂ ਸ਼ਾਖਾਂ ਬਣਦੀਆਂ ਹਨ।

ਜੈਸੇ ਭਾਈ ਗੁਰਦਾਸ ਜੀ ਨੇ ਕਥਨ ਕੀਤਾ ਹੈ-

ਭਾਂਜਨ ਬਿਬਿਧਿ ਜੈਸੇ ਹੋਤ ਇਕ ਮ੍ਰਿਤਕਾ ਸੈ, ਖੀਰ ਨੀਰ ਬਿੰਜਨਾਦਿ ਅਉਖਧਿ ਸਮਾਨੀਐ ॥
ਤੈਸੇ ਦਰਸਨ ਬਹੁ ਬਰਨ ਆਸ੍ਰਮ ਧਰਮ, ਸਕਲ ਗ੍ਰਿਹਸਤਿ ਕੀ ਸਾਖਾ ਉਨਮਾਨੀਐ ॥
[ਕਬਿੱਤ ੩੭੫

ਅਰਥਾਤ-ਜਿਸ ਤਰ੍ਹਾਂ ਇਕ ਹੀ ਮਿੱਟੀ ਤੋਂ ਨਾਨਾ ਤਰ੍ਹਾਂ ਦੇ ਭਾਂਡੇ ਅਤੇ ਇਕ ਹੀ ਪਾਣੀ ਤੋਂ ਭੋਜਨ ਦਵਾਈਆਂ ਤੇ ਦੁਧ ਆਦਿਕ ਸਾਰੀਆਂ ਚੀਜ਼ਾਂ ਉਤਪੰਨ ਹੁੰਦੀਆਂ ਹਨ, ਏਸੇ ਤਰ੍ਹਾਂ ਸਭ ਦਰਸਨ=ਭੇਖ ਚਾਰ ਵਰਣ ਤੇ ਸਾਰੇ ਆਸ਼ਰਮ ਗ੍ਰਿਹਸਥ ਦੀਆਂ ਹੀ ਸ਼ਾਖਾਂ ਹਨ। ਗ੍ਰਿਹਸਥ ਧਰਮ ਪਰਮੇਸ਼ਰ ਦਾ ਆਪਣਾ ਰਚਿਆ ਹੋਇਆ ਹੈ ਤੇ ਹੋਰ ਸਾਰੇ ਆਸ਼ਰਮ ਧਰਮ ਪੀਰਾਂ, ਪੈਗੰਬਰਾਂ ਰਿਖੀਆਂ ਮੁਨੀਆਂ ਦੇ ਚਲਾਏ ਹੋਏ ਹਨ। ਜਿਹੜਾ ਫਲ ਬ੍ਰਿਛ ਨਾਲ ਲਗ ਕੇ ਪੱਕੇ ਉਹ ਮਿੱਠਾ ਅਤੇ ਸੁਆਦਿਸ਼ਟ ਹੁੰਦਾ ਹੈ ਪਰੰਤੂ ਜਿਹੜਾ ਫਲ ਬ੍ਰਿਛ ਨਾਲੋਂ ਟੁੱਟ ਕੇ ਪੱਕੇ ਉਹ ਦਾਗੀ ਤੇ ਬੇ-ਸੁਆਦਾ ਹੁੰਦਾ ਹੈ।

ਏਸੇ ਤਰ੍ਹਾਂ ਜੇਹੜਾ ਪ੍ਰਾਣੀ ਮਾਤ੍ਰ ਆਪਣ ਮੂਲ ਬ੍ਰਿਛ ਗ੍ਰਿਹਸਥ ਧਰਮ ਨਾਲ ਲਗ ਕੇ ਭਜਨ ਸਿਮਰਨ ਕਰ ਕੇ ਸਰੂਪ ਦੀ ਪ੍ਰਾਪਤੀ ਕਰਦਾ ਹੈ ਉਸ ਦੀ ਮਹਿਮਾ ਤਾਂ ਕਥਨ ਨਹੀਂ ਕੀਤੀ ਜਾਂਦੀ, ਪਰੰਤੂ ਜੇਹੜੇ ਗ੍ਰਿਹਸਥ ਧਰਮ ਨੂੰ ਛਡ ਕੇ ਤਿਆਗੀ ਵੈਰਾਗੀ ਹੋ ਕੇ ਭਜਨ ਸਿਮਰਨ ਕਰਦੇ ਹਨ,

ਉਹ ਇਕ ਵਾਸੀ ਰੋਟੀ ਵਾਂਗੂੰ ਹੀ ਰਹਿੰਦੇ ਹਨ। ਇਕ ਤਾਂ ਮਨ ਵਿਸ਼ਿਆਂ ਵਲ ਭਟਕਣ ਕਰ ਕੇ ਉਹਨਾਂ ਨੂੰ ਦਾਗੀ ਹੋਣ ਦਾ ਡਰ ਹੁੰਦਾ ਹੈ। ਦੂਜਾ ਹੋਰ ਵੀ ਕਈ ਤਰ੍ਹਾਂ ਦੇ ਕਸ਼ਟ ਹੁੰਦੇ ਹਨ ਤੇ ਗ੍ਰਿਹਸਥੀ ਦਾ ਮਨ ਗ੍ਰਿਹਸਥ ਆਸ਼ਰਮ ਵਿਚ ਰਹਿ ਕੇ ਸੰਤੁਸ਼ਟ ਹੋ ਕੇ ਇਕ ਥਾਂ ਸਥਿਰ ਰਹਿੰਦਾ ਹੈ ਏਸ ਕਰ ਕੇ ਗ੍ਰਿਹਸਤ ਧਰਮ 'ਸਭ ਧਰਮਨ ਸਿਰ ਧਰਮਾ' ਹੈ।

ਇਹ ਸਾਰਾ ਪ੍ਰਸੰਗ 'ਨਾਨਕ ਪ੍ਰਕਾਸ਼' ਉਤ੍ਰਾਰਧ ਧਿਆਇ ੪੫ ਵਿਚ ਲਿਖਿਆ ਹੋਇਆ ਹੈ।

ਭਾਗਵਤ ਦੇ ਸੱਤਵੇਂ ਸਕੰਧ ਧਿਆਇ ੧੪ ਵਿਚ ਵੀ ਗ੍ਰਿਹਸਥ ਧਰਮ ਦੀ ਵਿਸ਼ੇਸ਼ਤਾ ਕਥਨ ਕੀਤੀ ਹੋਈ ਹੈ ਅਤੇ ਭਾਈ ਗੁਰਦਾਸ ਜੀ ਨੇ ਵੀ ਕਥਨ ਕੀਤਾ ਹੈ-

ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ,
ਮੇਰ ਮੈ ਸੁਮੇਰ ਬਡੋ ਜਗਤਿ ਬਖਾਨਿ ਹੈ।
ਤਰਵਰ ਵਿਖੇ ਜੈਸੇ ਚੰਦਨ ਬਿਰਖ ਬਡੋ,
ਧਾਤ ਮੇਂ ਕਨਿਕ ਅਤਿ ਊਤਮ ਕੈ ਮਾਨਿ ਹੈ।
ਪੰਛੀਅਨ ਮੈ ਹੰਸ, ਮ੍ਰਿਗਰਾਜਨ ਮੋ ਸਾਰਦੂਲ,
ਰਾਗਨ ਮਹਿ ਸਿਰੀਰਾਗ ਪਾਰਸ ਪਖਾਨ ਹੈ।
ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ,
ਸਕਲ ਧਰਮ ਮੈ ਗ੍ਰਿਹਿਸਤ ਪ੍ਰਧਾਨ ਹੈ।
[ਕਬਿਤ ੩੭੬

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਰੋਪੜ ਨਿਵਾਸੀ ਸਯਦ ਪੀਰ ਨੂੰ ਭੀ ਏਹੀ ਉਪਦੇਸ਼ ਫੁਰਮਾਉਂਦੇ ਹਨ ਕਿ-

ਸੁਨਹੁ ਪੀਰ ਗੁਰ ਬਾਕ ਉਚਾਰਾ। ਸਭਿ ਆਸ਼੍ਰਮ ਤੇ ਗ੍ਰਿਸਤ ਉਦਾਰਾ।
ਅਪਰ ਸਕਲ ਕਉ ਇਹ ਉਪਜੰਤੋ। ਪੁਨ ਸਭਿਹੂਨਿ ਅਲੰਬ ਰਹੰਤੋ ॥੨੭॥
ਜੋ ਗ੍ਰਿਸਹਤ ਤੇ ਉਤਰਹਿ ਪੂਰਾ। ਅੰਤ ਕਾਲ ਪ੍ਰਾਪਤਿ ਪਦ ਰੂਰਾ।
ਪੁੰਨ ਦਾਨ ਕਾ ਕਰੈ ਸਰੀਰ। ਸੋ ਗਿਰਹੀ ਗੰਗਾ ਕਾ ਨੀਰ ॥੨੯॥
[ਗੁਰ ਪ੍ਰਤਾਪ ਸੂਰਜ, ਰਾਸ ੧੧ ਅੰਸੂ ੩੦

ਤਥਾ-ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥
ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥
[ਰਾਮਕਲੀ ਕੀ ਵਾਰ ਪੰਨਾ ੯੫੨

ਸ੍ਰੀ ਗੁਰੂ ਅਮਰਦਾਸ ਜੀ ਭਾਈ ਜੱਗਾ ਨੂੰ ਉਪਦੇਸ਼ ਦਿੰਦੇ ਹਨ-

ਸ਼ਰਧਾ ਜਾਨਿ ਗੁਰੂ ਬਚ ਭਾਖਾ। ਘਰ ਤਜਾਗਨਿ ਕੀ ਨਹਿ ਕਰਿ ਕਾਂਖਾ ॥੧੭॥
ਜੇ ਘਰ ਤਜੇ ਮਿਲਹਿ ਭਗਵਾਨ। ਕਜੋਂ ਫਕੀਰ ਪੁਰਿ ਪੁਰਿ ਮਹਿ ਆਨ।

ਹਾਟਨਿ ਪਰ ਬਨਕਨਿ ਸੋਂ ਝਗਰੇਂ। ਜਾਚਤਿ[1] ਡੋਲਤਿ ਬਾਸੁਰ ਸਗਰੇ॥ ੧੮॥
ਗੁਰਮੁਖਿ ਗ੍ਰਿਹਸਤਿ ਬਿਖੈ ਕਰਿ ਭਗਤਿ। ਪਾਇੰ ਮੁਕਤਿ ਨਹਿੰ ਜਨਮਤਿ ਜੁਗਤਿ॥
ਜਿਮਿ ਜਲ ਮਹਿਂ ਅਲੇਪ ਅਰਬਿੰਦ[2]। ਰਾਖਹਿ ਊਰਧ ਧਯਾਨ ਦਿਨਿੰਦ[3]॥ ੧੯॥
ਤਿਮਿ ਗੁਰਸਿੱਖ ਕਿਰਤ ਕੋ ਕਰਤੇ। ਦੇ ਕਰਿ ਸਤਿਸੰਗਤਿ ਪੁਨ ਬਰਤੇ।
ਹੋਇ ਫਕੀਰ ਜਾਚਤਿ ਜਬਿ ਖਾਇ। ਜਪ ਤਪ ਨਿਜ ਘਾਟੋ ਤਬਿ ਪਾਇ॥ ੨੦॥
ਸੇਵਾ ਕਰਹਿ ਲੇਹਿਂ ਸੋ ਤਿਸ ਤੇ। ਖਾਨ ਪਾਨ ਨਿਤਿ ਕਰਿਤੋ ਜਿਸ ਤੇ।
ਗ੍ਰਿਸਥੀ ਅਪਨੋ ਪੁੰਨ ਨ ਦੇਤਿ। ਸੇਵਾ ਠਾਨਿ[4] ਅਪਰ ਤੇ ਲੇਤਿ॥ ੨੧॥
ਜਥਾ ਧੇਨੁ[5] ਕੋ ਘਾਸੁ ਖੁਲਾਵੈਂ। ਤਿਸ ਕੋ ਪਲਟੋ ਪੈ[6] ਪੁਨ ਪਾਵੈਂ।
ਤਿਮਿ ਜੱਗਾ! ਲਿਹੁ ਸਮਝ ਬਿਸਾਲ। ਗ੍ਰਿਸਤਿ ਧਰਮ ਮੁਖ ਹੈ ਕਲਿ ਕਾਲ॥ ੨੨॥
[ਗੁਰ ਪ੍ਰਤਾਪ ਸੂਰਜ, ਰਾਸ ੧ ਅੰਸੂ ੩੯

## ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥

ਫਿਰ ਦੇਖੋ ਕਿ ਕਿਤਨੇ ਗੁਣਾਂ ਵਾਲੀ ਇਸਤ੍ਰੀ ਦੀ ਉਤਪਤੀ ਭੀ ਇਸੇ ਇਸਤ੍ਰੀ ਤੋਂ ਹੁੰਦੀ ਹੈ, ਭੰਡੈ=ਇਸਤ੍ਰੀ ਤੋਂ ਬਿਨਾਂ ਕਿਸੇ ਦੀ ਉਤਪਤੀ ਨਹੀਂ ਹੁੰਦੀ।

ਅਥਵਾ:-ਔਰਤ ਤੋਂ ਹੀ ਹੋਰ ਔਰਤ ਉਤਪੰਨ ਹੁੰਦੀ ਹੈ, ਔਰਤ ਤੋਂ ਬਿਨਾਂ ਕਈ ਭੀ ਨਹੀਂ ਹੈ।

## ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਉਹ ਸੱਚਾ ਅਕਾਲ ਪੁਰਖ ਹੀ ਇਕ ਹੈ ਜੋ ਇਸਤ੍ਰੀ ਤੋਂ ਬਿਨਾਂ ਅਰਥਾਤ ਸੁਤੇ ਪ੍ਰਕਾਸ਼ ਰੂਪ ਹੈ। ਇਸਤ੍ਰੀ ਨੂੰ ਨਿੰਦਣਾ ਤੇ ਮਰਦ ਨੂੰ ਸਲਾਹੁਣਾ ਚੰਗਾ ਨਹੀਂ।

## ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ॥

ਜਿਸ ਭੀ ਮੂੰਹ ਨਾਲ (ਚਾਹੇ ਇਸਤ੍ਰੀ ਦਾ ਹੈ, ਚਾਹੇ ਮਰਦ ਦਾ) ਪਰਮੇਸ਼ਰ ਨੂੰ ਸਦਾ ਧਿਆਈਏ, ਉਸ ਉਤੇ ਭਾਗਾਂ ਦੀ ਰਤੀ=ਮਣੀ ਦੀ ਸੁੰਦਰਤਾ ਹਿਸੇ ਵਿਚ ਆ ਜਾਂਦੀ ਹੈ।

ਅਥਵਾ:-ਧਰਮ ਅਰਥ ਕਾਮ ਮੋਖ ਰੂਪ ਚਾਰ ਰੱਤੀਆਂ ਉਹਨਾਂ ਦੇ ਭਾਗਾਂ ਵਿਚ ਆ ਜਾਂਦੀਆਂ ਹਨ।

## ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ॥ ੨॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਅਗੇ ਚੱਲ ਕੇ ਉਸ ਸਚੇ ਦਰਬਾਰ ਵਿਚ ਓਹੋ ਮੂੰਹ ਉਜਲੇ ਹੋਣਗੇ ਚਾਹੇ ਉਹ ਇਸਤ੍ਰੀ ਦੇ ਹੋਣ ਚਾਹੇ ਮਰਦਾਂ ਦੇ।

---

੧ ਮੰਗਦੇ ਫਿਰਦੇ, ੨ ਕੌਲ ਫੁਲ, ੩ ਸੂਰਜ, ੪ ਕਰਕੇ, ੫ ਗਊ, ੬ ਦੁਧ।

ਗ੍ਰਿਹਸਤੀ ਲਈ ਔਰਤ ਦਾ ਰਖਣਾ ਪਰਮ ਧਰਮ ਹੈ, ਪਰੰਤੂ ਜੋ ਵਿਰੱਕਤ ਮਹਾਤਮਾਂ ਹਨ, ਉਹਨਾਂ ਲਈ ਔਰਤ ਦਾ ਤਿਆਗਣਾ ਹੀ ਸਰੇਸ਼ਟ ਹੈ। ਜੇ ਮਹਾਤਮਾਂ ਬਣ ਕੇ ਔਰਤ ਰਖ ਲੈਣ ਤਾਂ ਉਹਨਾਂ ਦੀ ਕਲਿਆਣ ਕਦੇ ਨਹੀਂ ਹੁੰਦੀ। ਯਥਾ–

ਨਾਰ ਬੁਰੀ ਵੇਸਵਾ ਅਰੁ ਪਰ ਕੀ। ਤੀਜੀ ਨਰਕ ਨਿਸ਼ਾਨੀ ਘਰ ਕੀ।
ਤਜਤ ਵਿਵੇਕੀ ਤਿਹੁ ਮੈ ਨੇਹਾ। ਕਰੈ ਨੇਹ ਤੇ ਸਠ ਮੁਖ ਖੇਹਾ।
[ਵਿਚਾਰ ਸਾਗਰ ਪੰਜਵਾਂ ਤਰੰਗ

ਬਾਬਾ ਫਰੀਦ ਜੀ ਨੇ ਵੀ ਲਿਖਿਆ ਹੈ–

ਫਰੀਦਾ ਏ ਵਿਸੁ ਗੰਦਲਾ ਧਰੀਆ ਖੰਡੁ ਲਿਵਾੜਿ ॥
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥
[ਪੰਨਾ ੧੩੭੯

ਇਹ ਔਰਤਾਂ ਵਿਹੁ ਦੀਆਂ ਗੰਦਲਾਂ ਹਨ* ਪਰ ਉਪਰੋਂ ਖੰਡ ਨਾਲ ਲਬੇੜ ਰੱਖੀਆਂ ਹਨ, ਜਿਹੜਾ ਗੌਰ ਰੰਗ ਰਚ ਦਿਤਾ ਹੈ, ਉਸ ਗੌਰ ਰੰਗ ਨੂੰ ਵੇਖ ਕੇ ਸਭ ਕੋਈ ਭੁਲ ਜਾਂਦਾ ਹੈ। ਜਿਸ ਵੇਲੇ ਉਸ ਦੇ ਅਨੰਦ ਨੂੰ ਚਖਦਾ ਹੈ ਤਾਂ ਮਗਰੋਂ ਪਛਤਾਉਂਦਾ ਹੈ।

ਇਸ ਲਈ ਇਕ ਤਾਂ ਰਾਹੇਦੇ–ਮੰਗੇਵਾ ਕਰਦੇ ਰਹਿ ਗਏ ਹਨ ਅਤੇ ਇਕ ਰਾਧੀ=ਵਿਆਹੀ ਹੋਈ ਨੂੰ ਤਿਆਗਕੇ ਚਲੇ ਗਏ ਹਨ।

## ਦੂਸਰਾ ਅਰਥ

'ਭੰਡਿ ਜੰਮੀਐ ਭੰਡਿ ਨਿੰਮੀਐ'

ਸਾਧੂ ਦੇ ਸੰਜੋਗ ਨਾਲ ਔਰਤ ਦੇ ਨਿਮਨੇ ਵੇਲੇ ਭੰਡੀ ਹੁੰਦੀ ਹੈ ਅਤੇ ਜੇ ਕੋਈ ਲੜਕਾ ਲੜਕੀ ਜੰਮ ਪਿਆ ਤਾਂ ਵੀ ਸਾਧੂ ਦੀ ਭੰਡੀ ਹੁੰਦੀ ਹੈ।

'ਭੰਡਿ ਮੰਗਣੁ ਵੀਆਹੁ ॥'

---

* ਯਥਾ–ਛੋਟੀ ਮੋਟੀ ਇਸਤਰੀ ਇਹ ਸਭ ਵਿਸ ਕੀ ਬੇਲ।
ਵੈਰੀ ਮਾਰੇ ਦਾਵ ਕਰ ਏਹ ਮਾਰੇ ਹਸ ਖੇਲ।
ਏਹ ਮਾਰੇ ਹੱਸ ਖੇਲ ਅਤਰ ਅੰਬੀਰ ਲਗਾਵੇ।
ਸੋਲਾਂ ਕਰੇ ਸ਼ਿੰਗਾਰ ਭਜਨ ਕੋ ਲੂਟ ਲੈ ਜਾਵੇ।
ਕਹਿ ਗਿਰਧਰ ਕਵੀ ਰਾਇ ਨੀਯਤ ਹੈ ਜਿਸ ਕੀ ਖੋਟੀ।
ਮੁਕਤ ਨ ਦੇਤੀ ਹੋਣ ਕਿਆ ਮੋਟੀ ਕਿਆ ਛੋਟੀ।
ਤਥਾ–ਅਰਥ ਧਰਮ ਅਰ ਮੋਖਸ਼ ਕੋ, ਨਾਰ ਬਿਗਾਰਤ ਐਨ।
ਸਭ ਅਨਰਥ ਕੋ ਮੂਲ ਲਖ, ਤਜੈ ਤਾਹਿ ਹ੍ਵੈ ਚੈਨ।

ਮੰਗਣ–ਸਗਾਈ ਹੋਣ ਵੇਲੇ ਅਤੇ ਵਿਆਹ ਹੋਣ ਵੇਲੇ ਵੀ ਸਾਧ ਦੀ ਭੰਡੀ ਹੁੰਦੀ ਹੈ।

'ਭੰਡਹੁ ਹੋਵੈ ਦੋਸਤੀ'

ਇਸਤ੍ਰੀ ਨਾਲ ਦੋਸਤੀ ਹੋਣ ਸਮੇਂ ਵੀ ਸਾਧੂ ਦੀ ਭੰਡੀ ਹੁੰਦੀ ਹੈ।

'ਭੰਡਹੁ ਚਲੈ ਰਾਹੁ ॥'

ਇਸਤ੍ਰੀ ਦੇ ਰਸਤੇ ਵਿਚ ਵੀ ਚਲੇ, ਤਾਂ ਵੀ ਸਾਧੂ ਦੀ ਭੰਡੀ ਹੁੰਦੀ ਹੈ।

'ਭੰਡੁ ਮੁਆ ਭੰਡੁ ਭਾਲੀਐ'

ਪਹਿਲੀ ਵਿਆਹੀ ਹੋਈ ਔਰਤ ਦੇ ਮਰਨ ਨਾਲ ਵੀ ਸਾਧੂ ਦੀ ਭੰਡੀ ਹੁੰਦੀ ਹੈ ਤੇ ਹੋਰ ਦੂਸਰੀ ਔਰਤ ਭਾਲੀਐ–ਲੱਭੇ ਤਾਂ ਭੀ ਸਾਧੂ ਦੀ ਭੰਡੀ ਹੁੰਦੀ ਹੈ।

'ਭੰਡਿ ਹੋਵੈ ਬੰਧਾਨੁ ॥'

ਔਰਤ ਨਾਲ ਜਦ ਬੰਧਾਨੁ–ਮੇਲ ਕਰਦਾ ਹੈ ਤਾਂ ਵੀ ਸਾਧੂ ਦੀ ਭੰਡੀ ਹੁੰਦੀ ਹੈ।

'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥'

ਪ੍ਰਸ਼ਨ–ਵਿਸ਼ਿਆਂ ਨੂੰ ਕੈਸਾ ਆਖਣਾ ਚਾਹੀਦਾ ਹੈ ?

ਗੁਰ ਉੱਤਰ–ਉਹਨਾਂ ਵਿਸ਼ਿਆਂ ਨੂੰ ਮੰਦਾ ਹੀ ਆਖਣਾ ਯੋਗ ਹੈ, ਕਿਉਂਕਿ ਸਾਧੂ ਲਈ ਅਤਿਅੰਤ ਮਾੜੇ ਹਨ। ਜਿਨ੍ਹਾਂ ਵਿਸ਼ਿਆਂ ਨੂੰ ਮਾੜਾ ਕਹਿਣ ਤੇ ਰਾਜਾਨ–ਪ੍ਰਕਾਸ਼ ਰੂਪ ਗਿਆਨ ਜੰਮਦਾ ਹੈ।

'ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥'

ਸਾਧੂ ਦੇ ਲਈ ਭੰਡੀ ਹੀ ਭੰਡੀ ਉਤਪਤ ਹੁੰਦੀ ਹੈ। ਅਥਵਾ–ਇਸ ਲੋਕ ਵਿਚ ਵੀ ਭੰਡੀ, ਪ੍ਰਲੋਕ ਵਿਚ ਵੀ ਭੰਡੀ ਉਤਪੰਨ ਹੁੰਦੀ ਹੈ। ਭੰਡੀ ਤੋਂ ਬਿਨਾਂ ਕੋਈ ਨਹੀਂ।

ਯਥਾ–'ਜੋ ਕੋਊ ਪਰ ਨਾਰੀ ਸੋ ਪਾਗੈ ॥ ਪਨਹੀ ਇਹਾਂ ਨਰਕ ਤਿਹ ਆਗੈ ॥'

ਹੋਰ ਭਲਾ ਕੀ ਕਹਿਣਾ ਹੈ, ਪਰਾਈ ਇਸਤਰੀ ਦਾ ਸੰਗ ਕਰਨ ਤੇ ਅਕਬਰ ਜਿਹੇ ਬਾਦਸ਼ਾਹ ਨੂੰ ਜੁੱਤੀਆਂ ਪੈ ਗਈਆਂ ਹਨ ਤਾਂ ਹੋਰ ਦੀ ਕੀ ਗੱਲ ਕਹਿਣੀ ਹੈ। ਇਸ ਦੀ ਸਾਖੀ ੧੯੫ ਚਰਿੱਤ੍ਰ ਵਿਚ ਪੜ੍ਹੋ।

ਤਥਾ–ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥
ਨਿਤ ਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ ॥ ੯ ॥

[ਫੁਨਹੇ ਮਹਲਾ ੫ ਪੰਨਾ ੧੩੬੨

ਨੌਵੇਂ ਪਾਤਿਸ਼ਾਹ ਜੀ ਨੇ ਦਸਮ ਪਿਤਾ ਜੀ ਨੂੰ ਇਹੋ ਉਪਦੇਸ਼ ਦਿਤਾ ਹੈ--

ਸੁਧਿ* ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥
ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ† ॥

* ਸੋਝੀ। † ਤੇਰੇ।

ਨਿਜ ਨਾਰੀ ਕੇ ਸਾਥ ਨੇਹ[1] ਤੁਮ ਨਿੱਤ ਬਢੈਯਹੁ ॥
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥ ੫੧ ॥
ਪਰ ਨਾਰੀ ਕੇ ਭਜੇ ਸਹਸ[2] ਬਾਸਵ[3] ਭਗ ਪਾਏ ॥
ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ ॥
ਪਰ ਨਾਰੀ ਕੇ ਹੇਤ ਸੀਸ ਦਸਸੀਸ[4] ਗਵਾਯੋ ॥
ਹੋ ਪਰ ਨਾਰੀ ਕੇ ਹੇਤ ਕਟਕ[5] ਕਵਰਨ[6] ਕੋ ਘਾਯੋ ॥ ੫੨ ॥
ਪਰ ਨਾਰੀ ਸੌ ਨੇਹੁ ਛੁਰੀ ਪੈਨੀ[7] ਕਰਿ ਜਾਨਹੁ ॥
ਪਰ ਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ ॥
ਅਧਿਕ ਹਰੀਫੀ[8] ਜਾਨਿ ਭੋਗ ਪਰ ਤ੍ਰਿਯ ਜੋ ਕਰਹੀ ॥
ਹੋ ਅੰਤ ਸ੍ਵਾਨ[9] ਕੀ ਮ੍ਰਿਤੁ ਹਾਥ ਲੇਂਡੀ[10] ਕੇ ਮਰਹੀ ॥ ੫੩ ॥

[ਦਸਮ ਗ੍ਰੰਥ, ਚਰਿੱਤ੍ਰ ੨੧

ਤਥਾ-ਕਬੀਰ ਹਰਿ ਕਾ ਸਿਮਰਨ ਛਾਡਿ ਕੈ ਅਹੋਈ ਰਾਖੈ ਨਾਰਿ ॥
ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ ॥

[ਸਲੋਕ ਕਬੀਰ ਜੀ, ਪੰਨਾ ੧੩੭੦

ਅਰਥ-ਜੋ ਪੁਰਸ਼ ਪਰਮੇਸ਼ਰ ਦੇ ਸਿਮਰਨ ਨੂੰ ਛਡ ਕੇ ਵਿਸ਼ੇ ਵਿਕਾਰਾਂ ਦੇ ਭੋਗਣ ਦੀ ਇੱਛਾ ਕਰ ਕੇ ਅਹੋਈ-ਪਰਾਈ ਔਰਤ ਨੂੰ ਫੜ ਰੱਖਦੇ ਹਨ, ਓਹ ਗਧਾ ਜੂਨ ਵਿਚ ਅਉਤਰੈ=ਜਨਮ ਧਾਰ ਕੇ ਚਾਰ ਮਣ ਪੱਕੇ ਭਾਰ ਨੂੰ ਸਹਾਰਦੇ ਹਨ।

ਤਾਂ ਤੇ ਹੇ ਪਿਆਰਿਓ ! ਜਿੰਨਾ ਵਸ ਚਲੇ ਉਤਨਾਂ ਹੀ ਇਨ੍ਹਾਂ ਵਿਸ਼ਿਆਂ ਤੋਂ ਬਚ ਕੇ ਰਹੋ।

'ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥'

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਭੰਡੀ ਤੋਂ ਬਿਨਾਂ ਇਕ ਉਹ ਸਚਾ ਨਿਰਗੁਣ ਬ੍ਰਹਮ ਹੀ ਹੈ।

'ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥

ਜਿਸ ਮੂੰਹ ਪਰ ਚਾਰਿ=ਸੁੰਦਰ ਭਾਗਾਂ ਦੀ ਰਤੀ ਹੈ ਤਿਸ ਮੂੰਹ ਨਾਲ ਸਦਾ ਵਾਹਿਗੁਰੂ ਨੂੰ ਸਲਾਹੁਣਾ ਕਰੀਏ।

'ਨਾਨਕ ਤੇ ਮੁਖਿ ਉਜਲੇ ਤਿਤੁ ਸਚੈ ਦਰਬਾਰਿ ॥ ੨ ॥'

ਸਤਿਗੁਰ ਦੇਵ ਜੀ ਆਖਦੇ ਹਨ-ਉਸ ਸਚੇ ਵਾਹਿਗੁਰੂ ਦੇ ਦਰਬਾਰ ਅੰਦਰ ਉਹ ਮੂੰਹ ਉਜਲੇ ਹਨ।

---

੧ ਪ੍ਰੇਮ। ੨ ਹਜ਼ਾਰਾਂ। ੩ ਇੰਦਰ। ੪ ਰਾਵਨ। ੫ ਦਲ। ੬ ਕੈਰਵਾਂ ਦਾ। ੭ ਤ੍ਰਿਖੀ। ੮ ਚਤੁਰ। ੯ ਕੁਤੇ। ੧੦ ਕਾਇਰ।

## ਪਉੜੀ ॥ ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥

ਸਭ ਕੋਈ ਪ੍ਰਮਾਤਮਾ ਨੂੰ ਆਪਣਾ ਕਥਨ ਕਰਦਾ ਹੈ ਜਿਸ ਦਾ ਪਰਮਾਤਮਾ ਨਹੀਂ ਉਸ ਨੂੰ ਚੁਣ ਕੇ ਵੱਖਰਾ ਕੱਢ ਦੇਵੋ ਪਰ ਜੇ ਕੋਈ ਕਹੇ ਸਾਨੂੰ ਦੁਖ ਭੋਗਣਾ ਪੈਂਦਾ ਹੈ ਇਸ ਤੇ ਪਰਮਾਤਮਾ ਸਾਡਾ ਨਹੀਂ ਤਾਂ ਉਸ ਲਈ ਇਹ ਉੱਤਰ ਹੈ-

## ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥

ਆਪੋ ਆਪਣੇ ਕਰਮਾਂ ਦੇ ਕੀਤੇ ਅਨੁਸਾਰ ਸਾਰੇ ਆਪ ਹੀ ਲੇਖੇ ਨੂੰ ਸੰਢੀਐ=ਭੋਗਦੇ ਅਰਥਾਤ ਸਹਾਰਦੇ ਹਨ।

## ਸਾਖੀ-ਚਾਰ ਪਰੌਂਠਿਆਂ ਦੀ

ਇਕ ਮਹਾਨ ਪਰਉਪਕਾਰੀ ਰਾਗ ਦਵੈਖ ਤੋਂ ਰਹਿਤ ਜੋ ਭਿਖਿਆ ਮੰਗ ਕੇ ਆਪਣੇ ਪੇਟ ਦੀ ਗੁਜ਼ਰਾਨ ਕਰਦੇ ਸੀ, ਜਦ ਵੀ ਉਹ ਭਿਖਿਆ ਮੰਗਣ ਜਾਣ ਤਾਂ ਮੁਖ ਤੋਂ ਇਹ ਬਚਨ ਬੋਲਦੇ ਸਨ-

ਕਰ ਭਲਾ ਹੋਵੇ ਭਲਾ, ਅੰਤ ਭਲੇ ਦਾ ਭਲਾ।
ਪਾਈਂ ਮਾਈ ਹਰਿ ਕੇ ਲੇਖੇ। ਜਿਨ ਕੀਤੀ ਨਹੀਂ, ਉਹ ਕਰਕੇ ਵੇਖੇ।

ਜਾਂ ਇਹ ਬਚਨ ਇਕ ਮਾਈ ਨੇ ਸੁਣਿਆਂ ਤਾਂ ਉਸ ਨੇ ਬੜੀ ਤਰਕ ਕੀਤੀ ਤੇ ਕਿਹਾ ਇਹ ਫਕੀਰ ਬੜਾ ਲੋਭੀ ਹੈ ਜੋ ਖਾਣ ਵਾਸਤੇ ਕਹਿੰਦਾ ਹੈ-

'ਕਰ ਭਲਾ ਹੋਵੇ ਭਲਾ'

ਹੁਣ ਭਲਾ ਕਰਨ ਵਾਲੇ ਕਈ ਦੁਖੀ ਹਨ ਤੇ ਬੁਰਾ ਕਰਨ ਵਾਲੇ ਕਈ ਸੁਖੀ ਹਨ। ਐਵੇਂ ਇਹਨਾਂ ਫਕੀਰਾਂ ਨੇ ਬਹਾਨੇ ਬਣਾ ਰਖੇ ਹਨ। ਕੋਈ ਭਲੇ ਕਰਨ ਤੇ ਭਲਾ ਨਹੀਂ ਅਰ ਬੁਰਾ ਕਰਨ ਤੇ ਕੋਈ ਬੁਰਾ ਨਹੀਂ ਹੁੰਦਾ। ਮੈਂ ਇਸ ਨੂੰ ਵਿਹੁ ਦੇਂਦੀ ਹਾਂ ਤੇ ਦੇਖਦੀ ਹਾਂ ਜੋ ਮੇਰਾ ਕੀ ਬੁਰਾ ਹੁੰਦਾ ਹੈ? ਇਸ ਤਰ੍ਹਾਂ ਮਨ ਵਿਚ ਕੁਤੱਰਕ ਕਰ ਕੇ ਤਿਸ ਮਾਈ ਨੇ ਚਾਰ ਪਰੌਂਠੇ ਤਿਆਰ ਕਰਕੇ ਵਿਚ ਵਿਹੁ ਪਾ ਕੇ ਫਕੀਰ ਨੂੰ ਦਿਤੇ। ਤਿਸ ਵੇਲੇ ਉਹ ਮਹਾਤਮਾਂ ਪਰੌਂਠੇ ਲੈ ਕੇ ਸ਼ਹਿਰ ਤੋਂ ਬਾਹਰ ਆਪਣੀ ਕੁਟੀਆ ਵਿਚ ਆ ਗਏ। ਰੋਟੀਆਂ ਰੱਖ ਕੇ ਖੂਹ ਤੇ ਇਸ਼ਨਾਨ ਕਰਨ ਲਗ ਪਏ। ਇਤਨੇ ਨੂੰ ਉਸ ਮਾਈ ਦੇ ਚਾਰ ਪੁਤ੍ਰ ਭੁਖ ਨਾਲ ਘਬਰਾਏ ਹੋਏ ਓਹਨਾਂ ਮਹਾਤਮਾਂ ਦੀ ਕੁਟੀਆ ਤੱਕ ਕੇ ਆਏ ਤੇ ਆਖਦੇ ਹਨ ਸੰਤ ਜੀ ਆਪ ਕਿਰਪਾ ਕਰਕੇ ਇਕ ਇਕ ਰੋਟੀ ਦਿਓ, ਅਸੀਂ ਭੁਖ ਕਰਕੇ ਬੜੇ ਵਿਆਕੁਲ ਹਾਂ। ਉਸ ਵੇਲੇ ਮਹਾਤਮਾਂ ਨੇ ਇਕ ਇਕ ਰੋਟੀ ਉਹਨਾਂ ਚੌਹਾਂ ਨੂੰ ਦੇ ਦਿਤੀ ਉਹ ਚਾਰੇ ਹੀ ਉਹਨਾਂ ਰੋਟੀਆਂ ਨੂੰ ਖਾ ਕੇ ਘਰ ਆਉਂਦਿਆਂ ਤਕ ਵਿਆਕੁਲ ਹੋ ਗਏ। ਉਹਨਾਂ ਦੀ ਮਾਤਾ ਨੇ ਪੁਛਿ ਆ-ਬਚੜਿਓ! ਅੱਜ ਤੁਹਾਨੂੰ ਕੀ ਹੋ ਗਿਆ ਹੈ?

ਓਹਨਾਂ ਆਖਿਆ ਮਾਤਾ! ਫਲਾਣੀ ਜਗ੍ਹਾ ਪਰ ਜੋ ਕੁਟੀਆ ਹੈ ਓਥੇ ਜਿਹੜੇ ਸੰਤ ਰਹਿੰਦੇ

ਹਨ, ਉਹਨਾਂ ਪਾਸੋਂ ਅਸਾਂ ਨੇ ਰੋਟੀਆਂ ਮੰਗ ਕੇ ਖਾਧੀਆਂ ਹਨ ਤੇ ਵਿਆਕੁਲ ਹੋ ਗਏ ਹਾਂ। ਉਸ ਵੇਲੇ ਮਾਈ ਨੇ ਬੜਾ ਅਫਸੋਸ ਕੀਤਾ ਤੇ ਮਹਾਤਮਾਂ ਦੇ ਬਚਨਾਂ ਨੂੰ ਸੱਚਾ ਮੰਨਿਆਂ ਕਿ ਠੀਕ ਹੈ–

'ਕਰ ਭਲਾ ਹੋਵੇ ਭਲਾ'

ਭਲਾਈ ਕਰਨ ਨਾਲ ਭਲਾ ਹੁੰਦਾ ਹੈ ਤੇ ਬੁਰਾਈ ਕਰਨ ਨਾਲ ਬੁਰਾ ਹੁੰਦਾ ਹੈ।

## ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥

ਜਾਂ ਇਸ ਸੰਸਾਰ ਵਿਚ ਰਹਿਣਾ ਹੀ ਨਹੀਂ ਤਾਂ ਕਾਇਤੁ=ਕਿਸ ਵਾਸਤੇ ਕਿਸੇ ਵਸਤੂ ਦਾ ਹੰਕਾਰ ਹੰਢੀਐ=ਕਰਨਾ ਹੈ। ਹੰਕਾਰ ਦੇ ਬਾਰੇ ਗੁਰੂ ਅਰਜਨ ਸਾਹਿਬ ਜੀ ਸੁਖਮਨੀ ਸਾਹਿਬ ਵਿਖੇ ਫੁਰਮਾਉਂਦੇ ਹਨ–

ਸਲੋਕੁ ॥ ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥

ਅਸਟਪਦੀ ॥ ਜਿਸ ਕੈ ਅੰਤਰਿ ਰਾਜ ਅਭਿਮਾਨੁ ॥ ਸੋ ਨਰਕ ਪਾਤੀ ਹੋਵਤ ਸੁਆਨੁ ॥
ਜੋ ਜਾਨੈ ਮੈ ਜੋਬਨ ਵੰਤੁ ॥ ਸੋ ਹੋਵਤ ਬਿਸਟਾ ਕਾ ਜੰਤੁ ॥

[ਗਉੜੀ ਸੁਖਮਨੀ ਮ: ੫ ਪੰਨਾ ੨੭੮

ਸਾਰੀ ਅਸਟਪਦੀ ਵਿਚ ਇਹੋ ਉਪਦੇਸ਼ ਦਿਤਾ ਹੈ, ਹੰਕਾਰ ਬੁਰਾ ਹੈ, ਹੰਕਾਰ ਨਹੀਂ ਕਰਨਾ ਚਾਹੀਦਾ। ਅਗੇ ਕਬੀਰ ਜੀ ਭੀ ਆਖਦੇ ਹਨ :–

ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥
ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥ ੩੮ ॥

[ਸਲੋਕ ਕਬੀਰ ਜੀ ਪੰਨਾ ੧੩੬੮

ਯਥਾ–ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥ ੧੦੫ ॥

[ਸਲੋਕ ਫਰੀਦ ਪੰਨਾ ੧੩੮੩

## ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥

ਕਿਸੇ ਪੁਰਸ਼ ਨੂੰ ਭੈੜਾ ਬਚਨ ਨਾ ਕਹੀਏ, ਇਹ ਅੱਖਰ ਪੜ੍ਹਨਾ ਬੁਝੇ।

ਯਥਾ–ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥

[ਵਡਹੰਸ ਮ: ੧ ਪੰਨਾ ੫੮੦

ਅਥਵਾ :–ਅੱਖਰ ਪੜ੍ਹ ਕੇ ਭਾਵ ਵਿਦਿਆ ਪਾ ਕੇ ਇਹ ਗੱਲ ਚੰਗੀ ਤਰ੍ਹਾਂ ਬੁਝੀਐ=ਸਮਝ ਲੈਣੀ ਕਰੋ।

## ਮੂਰਖੈ ਨਾਲਿ ਨ ਲੁਝੀਐ ॥ ੧੯ ॥

ਆਪਣੇ ਮਤ ਨੂੰ ਚੰਗਾ ਦੱਸਣ ਲਈ ਮੂਰਖਾਂ ਨਾਲ ਲੁਝੀਐ+ਨ=ਝਗੜੀਏ ਨਾ, ਭਾਵ ਬਹਿਸ ਨਾ ਕਰੀਏ ॥ ੧੯ ॥

## ਸਲੋਕੁ ਮਃ ੧ ॥

ਇਸ ਸਲੋਕ ਦੇ ਨਾਲ 'ਮਹੱਲਾ' ਨਹੀਂ ਦਿਤਾ ਕਿਉਂਕਿ ਪੁਰਾਤਨ ਬੀੜਾਂ ਵਿਖੇ ਨਹੀਂ ਹੈ। ਸ੍ਰੀ ਕਰਤਾਰ ਪੁਰ ਸਾਹਿਬ ਵਾਲੀ ਅਤੇ ਦਮਦਮੇ ਸਾਹਿਬ ਵਾਲੀ ਬੀੜ ਵਿਚ ਭੀ ਨਹੀਂ ਹੈ। ਸ਼੍ਰੋਮਣੀ ਕਮੇਟੀ ਵਾਲੀ ਬੀੜ ਵਿਚ ਮ: ਹੈ।

ਉਥਾਨਕਾ–ਇਕ ਆਦਮੀ ਫਿਕੇ ਬਚਨ ਬੋਲਦਾ ਸੀ, ਉਸ ਨੂੰ ਉਪਦੇਸ਼ ਦਿੰਦੇ ਹਨ–

## ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥

ਹੇ ਪੁਰਸ਼ਾ ! ਫਿੱਕੇ ਬਚਨ ਬੋਲਣ ਕਰਕੇ ਆਪਣਾ ਤਨ ਮਨ ਫਿਕਾ ਹੁੰਦਾ ਹੈ। ਪਹਿਲੇ ਆਪਣਾ ਦਿਲ ਦੁਖਦਾ ਹੈ ਫੇਰ ਦੂਸਰੇ ਦਾ ਦਿਲ ਦੁਖੀ ਹੁੰਦਾ ਹੈ।

## ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥

ਫਿੱਕੇ ਬਚਨਾਂ ਦੇ ਬੋਲਣ ਵਾਲੇ ਨੂੰ ਲੋਕੀਂ 'ਫਿੱਕਾ' ਸੱਦਣ ਲਗ ਜਾਂਦੇ ਹਨ । ਫਿਕਿਆਂ ਦੀ ਫਿੱਕੀ ਹੀ ਸੋਇ=ਸੋਭਾ, ਅਥਵਾ :–ਕਨਸੋਆਂ ਹੁੰਦੀਆਂ ਹਨ। ਭਾਵ ਬਦਨਾਮ ਹੋ ਜਾਂਦਾ ਹੈ।

ਯਥਾ–ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥
ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥
[ਸਿਰੀ ਰਾਗੁ ਮਹਲਾ ੧ ਪੰਨਾ ੧੫

## ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥

ਫਿੱਕੇ ਬਚਨ ਬੋਲਣ ਵਾਲਾ ਪੁਰਸ਼ ਦਰਗਾਹ ਵਿਚੋਂ ਭੀ ਸੁਟਿਆ ਜਾਂਦਾ ਹੈ।
ਅਤੇ ਫਿੱਕੇ ਦੇ ਮੂੰਹ ਉਤੇ ਥੁੱਕਾਂ ਪੈਂਦੀਆਂ ਹਨ।

## ਸਾਖੀ–ਜੈ ਬਿਜੈ ਦੀ

ਜਦੋਂ ਬ੍ਰਹਮਾਂ ਦੇ ਚਾਰੇ ਪੁਤ੍ਰ ਸਨਕਾਦਿਕ ਵਿਸ਼ਨੂੰ ਭਗਵਾਨ ਜੀ ਦਾ ਦਰਸ਼ਨ ਕਰਨ ਗਏ ਤਾਂ ਰਾਹ ਵਿਚ ਜੈ ਬਿਜੈ ਦੋਹਾਂ ਭਰਾਵਾਂ ਨੇ ਫਿੱਕੇ ਬਚਨ ਬੋਲ ਕੇ ਰੋਕ ਦਿਤਾ । ਜਿਸ ਵੇਲੇ ਭਗਵਾਨ ਨੂੰ ਖਬਰ ਪਹੁੰਚੀ ਕਿ ਮੇਰੇ ਪਿਆਰੇ ਭਗਤਾਂ ਨੂੰ ਜੈ ਬਿਜੈ ਨੇ ਰੋਕ ਦਿਤਾ ਹੈ ਤਾਂ ਉਸੀ ਵੇਲੇ ਭਗਵਾਨ ਜੀ ਆਪਣੇ ਸਿੰਘਾਸਨ ਨੂੰ ਛਡ ਕੇ ਦੌੜੇ ਆਏ । ਆਉਂਦਿਆਂ ਹੀ ਸਰਾਪ ਦੇ ਦਿਤਾ ਤੁਸੀਂ ਇਥੈ ਰਹਿਣ ਦੇ ਅਧਿਕਾਰੀ ਨਹੀਂ। ਜਾਓ ! ਮਾਤ ਲੋਕ ਦੀ ਭੂਮੀ ਪਰ ਜਨਮ ਜਾ ਕੇ ਲੈਣਾ ਕਰੋ ਤਾਂ ਜੈ ਬਿਜੈ ਨੇ ਹੱਥ ਜੋੜ ਕੇ ਬੇਨਤੀ ਕੀਤੀ–ਭਗਵਾਨ ! ਆਪ ਜੀ ਦਾ ਸਰਾਪ ਤਾਂ ਅਮਿਟ ਹੈ ਪਰ ਇਹ ਸਰਾਪ ਨਵਿਰਤ ਕਦੋਂ ਹੋਵੇਗਾ ? ਤਾਂ ਵਿਸ਼ਨੂੰ ਭਗਵਾਨ ਨੇ ਕਿਹਾ ਜੇ ਭਗਤੀ ਕਰੋਗੇ ਸੱਤ ਜਨਮ ਧਾਰ ਕੇ ਮਿਲੋਗੇ। ਜੇ ਯੁਧ ਜੰਗ ਕਰੋਗੇ ਤਾਂ ਤਿੰਨ ਜਨਮ ਧਾਰ ਕੇ

ਮਿਲ ਜਾਓਗੇ। ਤਿਸ ਵੇਲੇ ਤਿੰਨ ਜਨਮ ਜੈ ਬਿਜੈ ਨੇ ਧਾਰ ਕੇ ਯੁਧ ਜੰਗ ਕੀਤਾ।

ਇਕ ਜਨਮ ਹਰਨਕਛਪ ਤੇ ਹਰਨਾਖਸ਼, ਦੂਸਰਾ ਜਨਮ ਰਾਵਣ ਤੇ ਕੁੰਭ ਕਰਣ।

ਤੀਸਰਾ ਜਨਮ ਸ਼ਿਸ਼ਪਾਲ ਤੇ ਦੰਤ ਬਕਤਰ।

ਨੋਟ :—ਦੰਤ ਬਕਤ੍ਰ ਦੀ ਥਾਂ ਕਿਸੇ ਨੇ ਕੰਸ ਮੰਨਿਆਂ ਹੈ।

## ਫਿਕਾ ਮੂਰਖੁ ਆਖੀਐ ਪਾਨਾ ਲਹੈ ਸਜਾਇ ॥ ੧ ॥

ਫਿੱਕੇ ਬਚਨ ਬੋਲਣ ਵਾਲੇ ਨੂੰ 'ਮੂਰਖ' ਕਿਹਾ ਜਾਂਦਾ ਹੈ ਤੇ ਅੰਤ ਨੂੰ ਪਾਨਾ—ਜੁੱਤੀਆਂ ਦੀ ਸਜ਼ਾ ਲੈਂਦਾ ਹੈ ॥ ੧ ॥

ਯਥਾ—ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥
ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥
[ਵਾਰ ਵਡਹੰਸ ਪੰਨਾ ੫੯੪

## ਮਃ ੧ ॥ ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥

ਇਹ ਜੀਵ ਅੰਦਰੋਂ ਝੂਠੇ ਹਨ ਪਰ ਬਾਹਰੋਂ ਚੰਗੇ ਕਰਮ ਕਰ ਕੇ ਆਪਣੀ ਪਤਅਬਰੋ ਦੁਨੀਆਂ ਅੰਦਰ ਫੈਲਾਉਂਦੇ ਭਾਵ ਵਧਾਂਵਦੇ ਹਨ।

## ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥

ਉਹ ਭਾਵੇਂ ੬੮ ਤੀਰਥਾਂ ਵਿਚ ਵੀ ਇਸ਼ਨਾਨ ਕਰ ਲੈਣ ਤਾਂ ਵੀ ਉਹਨਾਂ ਦੀ ਰਾਗ ਦ੍ਵੈਸ਼, ਅਥਵਾ :—ਪਾਪਾਂ ਰੂਪੀ ਮੈਲ ਉਤਰਦੀ ਨਹੀਂ।

ਯਥਾ—ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥ ੧ ॥
ਕਾਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥ ੧ ॥ ਰਹਾਉ ॥
ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨ ਤਊ ਨ ਜਾਈ ॥
[ਸੋਰਠ ਭਗਤ ਬਾਣੀ ਪੰਨਾ ੬੫੬

ਤਥਾ—ਨਾਵਣ ਚਲੇ ਤੀਰਥੀ ਮਨਿ ਖੋਟੇ ਤਨਿ ਚੋਰ ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥
[ਵਾਰ ਸੂਹੀ ਪੰਨਾ ੭੮੯

## ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥

ਜਿਨ੍ਹਾਂ ਪੁਰਸ਼ਾਂ ਦੇ ਦਿਲ ਅੰਦਰ ਪਟੁ—ਰੇਸ਼ਮ ਭਾਵ ਸ਼ਾਂਤੀ ਹੈ। ਅਥਵਾ :—ਸ਼ੁਭ ਗੁਣਾਂ ਦੇ ਪੁੰਜ ਨੇ ਬਾਹਰੋਂ ਭਾਵੇਂ ਗੁਦੜ=ਮੈਲੇ ਕੁਚੈਲੇ ਟੁਟੇ ਖੁਥੇ ਬਸਤ੍ਰ ਪਹਿਰੇ ਹੋਏ ਹਨ, ਉਹ

ਪੁਰਸ਼ ਸੰਸਾਰ ਵਿਚ ਭਲੇ ਹਨ।

ਅਥਵਾ :–ਜਿਨ੍ਹਾਂ ਨੇ ਰਿਦੇ ਅੰਦਰੋਂ ਗੁਦੜੁ=ਕਾਮ ਆਦਿਕਾਂ ਨੂੰ ਪੁਟ ਕੇ ਬਾਹਰ ਸੁਟਿਆ ਹੈ ਉਹ ਪੁਰਸ਼ ਸੰਸਾਰ ਵਿਚ ਭਲੇ ਹਨ।

ਅਥਵਾ--ਜਿਨ੍ਹਾਂ ਦੇ ਅੰਦਰ ਪਟੁ ਵਤ ਨਿੰਮ੍ਰਤਾ ਹੈ ਤੇ ਬਾਹਰੋਂ ''ਗੁਦੜੁ'' ਭਾਵ ਤਾੜਦੇ ਭੀ ਦਿਸਦੇ ਹਨ, ਉਹ ਸੰਸਾਰ ਵਿਚ ਭਲੇ ਹਨ। ਕਿਉਂਕਿ–

**ਤਿਨ ਨੇਹੁ ਲਗਾ ਰਬ ਸੇਤੀ ਦੇਖਨੇ ਵੀਚਾਰਿ ॥**

ਤਿਨ੍ਹਾਂ ਗੁਰਮੁਖਾਂ ਦਾ ਪਰਮਾਤਮਾ ਨਾਲ ਨੇਹੁ=ਪ੍ਰੇਮ ਲੱਗਾ ਹੋਇਆ ਹੈ, ਵਿਚਾਰ ਪੂਰਬਕ ਪਰਮਾਤਮਾ ਦੇ ਵੇਖਣ ਲਈ।

**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥**

ਉਹ ਮਹਾਤਮਾਂ ਰੰਗਿ=ਪ੍ਰੇਮ ਵਿਚ ਮਸਤ ਹੋਏ ਹੋਏ ਕਦੇ ਹੱਸ ਪੈਂਦੇ ਹਨ, ਕਦੇ ਪ੍ਰੇਮ ਵਿਚ ਇਸਥਿਤ ਹੋਏ ਹੋਏ ਰੋ ਪੈਂਦੇ ਹਨ। ਕਦੇ ਪ੍ਰੇਮ ਵਿਚ ਮਗਨ ਹੋਏ ਹੋਏ ਚੁਪ ਵੀ ਕਰ ਜਾਂਦੇ ਹਨ। ('ਰੰਗਿ' ਦਾ ਅਰਥ 'ਮੌਜ' ਵੀ ਕਰਦੇ ਹਨ)

**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥**

ਉਹਨਾਂ ਮਹਾਤਮਾਂ ਨੂੰ ਇਕ ਸਚੇ ਨਾਹ=ਪਤੀ ਤੋਂ ਬਿਨਾਂ ਹੋਰ ਕਿਸੇ ਦੀ ਪਰਵਾਹ ਨਹੀਂ ਹੈ।

ਯਥਾ–

ਜਾਕਾ ਮੀਤ ਸਾਜਨ ਹੈ ਸਮੀਆ ॥ ਤਿਸੁ ਜਨ ਕਉ ਕਹੁ ਕਾ ਕੀ ਕਮੀਆ ॥
ਜਾਕਾ ਕਹਿਆ ਦਰਗਹ ਚਲੈ ॥ ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥
[ਗਉੜੀ ਮ: ੫ ਪੰਨਾ ੧੮੬

**ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਹਿ ਤ ਖਾਹਿ ॥**

ਇਸ ਲਈ ਮੈਂ ਤਾਂ ਐਸੇ ਰੱਬੀ ਪਿਆਰ ਵਾਲਿਆਂ ਦੇ ਦਰ ਉਤੇ ਰਸਤੇ ਦਾ ਖਰਚ ਬੈਠਾ ਮੰਗਦਾ ਹਾਂ। ਜਦੋਂ ਦੇਣਗੇ ਤਦੋਂ ਖਾ ਲਵਾਂਗਾ। ਭਾਵ ਮੈਂ ਇਕ ਨਾਮ ਦੀ ਦਾਤ ਮੰਗ ਰਿਹਾ ਹਾਂ। ਅਥਵਾ :--ਪਰਮੇਸ਼ਰ ਦੀ ਪ੍ਰਾਪਤੀ ਦਾ ਦਰਵਾਜ਼ਾ ਜੋ ਗਿਆਨ ਹੈ, ਉਹਦੀ ਪ੍ਰਾਪਤੀ ਦੀ ਵਾਟ ਜੋ ਭਗਤੀ ਹੈ, ਉਸ ਭਗਤੀ ਰੂਪੀ ਵਾਟ=ਰਸਤੇ ਪਰ ਚੱਲਣ ਵਾਸਤੇ ਸ਼ਰਧਾ ਰੂਪੀ ਖਰਚ ਮੰਗਦਾ ਹਾਂ। ਹੇ ਅਕਾਲ ਪੁਰਖ ! ਜੇ ਆਪ ਕ੍ਰਿਪਾ ਕਰ ਕੇ ਦੇਵੋ ਤਾਂ ਅਸੀਂ ਉਸ ਖਰਚ ਨੂੰ ਖਾ ਲਈਏ ਅਰਥਾਤ ਗ੍ਰਹਿਣ ਕਰੀਏ।

**ਦੀਬਾਨੁ ਏਕੋ ਕਲਮ ਏਕਾ ਹਮਾ ਤੁਮਾ ਮੇਲੁ ॥**

ਦੀਬਾਨ=ਆਸਰਾ ਸਭ ਨੂੰ ਇਕ ਪ੍ਰਮਾਤਮਾ ਦਾ ਹੈ। ਯਥਾ–

ਜਿਸ ਕੈ ਘਰਿ ਦੀਬਾਨੁ ਹਰਿ ਹੋਵੈ ਤਿਸਕੀ ਮੁਠੀ ਵਿਚਿ ਜਗਤੁ ਸਭੁ ਆਇਆ ॥
ਤਿਸ ਕਉ ਤਲਕੀ ਕਿਸੈ ਦੀ ਨਾਹੀ ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ ॥
ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ ਹਰਿ ਦੀਬਾਣਹੁ ਕੋਈ ਕਿਥੈ ਜਾਇਆ ॥

ਅਤੇ ਹੁਕਮ ਰੂਪੀ ਕਲਮ ਵੀ ਇਕ ਪਰਮਾਤਮਾ ਦੀ ਚੱਲ ਰਹੀ ਹੈ । ਤਿਸ ਪਰਮਾਤਮਾ ਨੂੰ ਛਡ ਕੇ ਇਸ ਜੀਵ ਦਾ ਹਮਾ ਤੁਮਾ=ਹੰਗਤਾ ਤੁਮਤਾ, ਅਥਵਾ :-ਅਸਾਂ ਤੁਸਾਂ ਅਰਥਾਤ ਸਭ ਦੇ ਨਾਲ ਮੇਲ ਹੋ ਰਿਹਾ ਹੈ ।

## ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥੨॥

ਅੰਤ ਨੂੰ ਪਰਮਾਤਮਾ ਦੀ ਦਰਿ=ਦਰਗਾਹ ਵਿਚ ਜਿਸ ਵੇਲੇ ਲੇਖਾ=ਹਿਸਾਬ ਲਿਆ ਜਾਏਗਾ ਤਾਂ ਇਸ ਤਰ੍ਹਾਂ ਪੀੜ ਛਿੜੇਗੀ ਜਿਵੇਂ ਕੋਹਲੂ ਵਿਚ ਤੇਲ ਕੱਢਣ ਵੇਲੇ ਤਿਲਾਂ ਨੂੰ ਦੁਖ ਹੁੰਦਾ ਹੈ। ਅਥਵਾ :-ਦਰਗਾਹ ਵਿਚ ਜਦ ਉਹ ਲੇਖਾ ਲਏਗਾ ਤਦ ਇਉਂ ਲਏਗਾ ਜਿਵੇਂ ਤਿਲਾਂ ਨੂੰ ਪੀੜਿਆਂ ਤੇਲ ਛੁੱਟਦਾ ਹੈ ।

ਯਥਾ-ਲੇਖਾ ਲੀਜੈ ਤਿਲ ਜਿਉ ਪੀੜੀ ॥
ਤਥਾ--ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥
[ਮਾਰੂ ਸੋਲਹੇ ਮ: ੩ ਪੰਨਾ ੧੦੨੦

## (ਪੰਨਾ ੪੭੪)

## ਪਉੜੀ ॥ ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ ॥

ਆਪ ਹੀ ਪਰਮਾਤ੍ਮਾ ਨੇ ਕਰਣਾ=ਪ੍ਰਪੰਚ ਦੀ ਰਚਨਾ ਨੂੰ ਬਨਾਣਾ ਕੀਤਾ ਹੈ ਅਤੇ ਆਪ ਹੀ ਤਿਸਨੇ ਕਲ=ਸ਼ਕਤੀ ਧਾਰੀ ਹੋਈ ਹੈ ।

ਯਥਾ--ਕਲਾ ਉਪਾਇ ਧਰੀ ਜਿਨਿ ਧਰਣਾ ॥ ਗਗਨੁ ਰਹਾਇਆ ਹੁਕਮੇ ਚਰਣਾ ॥
[ਮਾਰੂ ਸੋਲਹੇ ਮ: ੫ ਪੰਨਾ ੧੦੭੧

## ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ ॥

ਆਪਣੇ ਕੀਤੇ ਹੋਏ ਨੂੰ ਆਪ ਹੀ ਧਰਿ=ਫੜ ਕੇ ਵੇਖਦਾ ਹੈ ਕਿ ਇਹ ਜੀਵ ਰੂਪੀ ਸਾਰੀਐ=ਨਰਦ ਕੱਚੀ ਹੈ ਕਿ ਪੱਕੀ ਹੈ । ਭਾਵ ਸ਼ੁਭ ਗੁਣਾਂ ਤੋਂ ਰਹਿਤ ਹੈ ਜਾਂ ਸ਼ੁਭ ਗੁਣਾਂ ਸਹਿਤ ਹੈ ।

## ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥

ਜੋ ਸੰਸਾਰ ਵਿਚ ਆਇਆ ਹੈ ਉਸ ਨੇ ਚਲਿਆਂ ਜਾਣਾ ਹੈ। ਸਭ ਕੋਈ ਆਪਣੀ ਵਾਰੀ ਦੇ ਅਨੁਸਾਰ ਆਉਂਦਾ ਹੈ ਤੇ ਵਾਰੀ ਅਨੁਸਾਰ ਹੀ ਚਲਿਆ ਜਾਂਦਾ ਹੈ ।

ਯਥਾ-ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥
[ਰਾਮਕਲੀ ਮ: ੧. ਪੰਨਾ ੯੩੬

ਤਥਾ-ਫਰੀਦਾ ਖਿੰਥੜਿ ਮੇਖਾਂ ਅਗਲੀਆਂ ਜਿੰਦੁ ਨ ਕਾਈ ਮੇਖ ॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥੪੭॥
[ਸਲੋਕ ਫਰੀਦ ਜੀ ਪੰਨਾ ੧੩੮੦

ਤਥਾ-ਕਬੀਰ ਸਤੀ ਪੁਕਾਰੈ ਚਿਹ ਚੜੀ ਸੁਨਹੋ ਬੀਰ ਮਸਾਨ ॥
ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ ॥੮੫॥
[ਸਲੋਕ ਕਬੀਰ ਜੀ ਪੰਨਾ ੧੩੬੯

ਤਥਾ-ਰਾਮ ਗਇਓ ਰਾਵਨੁ ਗਇਓ ਜਾਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ ॥੫੦॥

ਤਥਾ-ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੇ ਕਾਲ ॥
ਨਾਨਕ ਹਰਿ ਗੁਨ ਗਾਇਲੇ ਛਾਡਿ ਸਗਲ ਜੰਜਾਲ ॥੫੨॥
[ਸਲੋਕ ਮ: ੯ ਪੰਨਾ ੧੪੨੯

## ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥

ਜਿਸ ਪ੍ਰਮੇਸ਼ਰ ਨੇ ਇਸ ਜੀਵ ਨੂੰ ਪ੍ਰਾਣ ਆਦਿਕ ਦਿਤੇ ਹੋਏ ਹਨ, ਉਸ ਸਾਹਿਬੁ—ਵਾਹਿਗੁਰੂ ਨੂੰ ਮਨ 'ਚੋਂ ਕਿਸ ਵਾਸਤੇ ਭੁਲਾਉਣਾ ਹੈ।

## ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥੨੦॥

ਆਪਣੇ ਹੱਥਾਂ ਨਾਲ ਆਪ ਹੀ ਆਪਣੇ ਸਰੂਪ ਦੀ ਪ੍ਰਾਪਤੀ ਦੇ ਕਾਰਜ ਨੂੰ ਸੁਆਰ ਲਈਏ ।੨੦॥

## ਸਲੋਕੁ ਮਹਲਾ ੨ ॥

ਉਥਾਨਕਾ-ਭੂਤਾਂ ਪ੍ਰੇਤਾਂ ਦੀ ਉਪਾਸ਼ਨਾ ਦੁਆਰਾ ਕਿਸੇ ਪਦਾਰਥ ਦੀ ਪ੍ਰਾਪਤੀ ਕਰਕੇ ਇਕ ਆਦਮੀ ਉਹਨਾਂ ਵਿਚ ਮਸਤ ਹੋ ਰਿਹਾ ਸੀ ਉਸ ਦੀ ਹਾਲਤ ਵੇਖ ਕੇ ਸਿੱਖਾਂ ਨੇ ਗੁਰੂ ਅੰਗਦ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਫਲਾਣਾ ਆਦਮੀ ਬਹੁਤ ਆਸ਼ਕੀ ਹੈ।

ਗੁਰੂ ਜੀ ਫੁਰਮਾਉਂਦੇ ਹਨ-

## ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥

ਇਹ ਆਸ਼ਕੀ ਕਾਹਦੀ ਹੈ ਜੋ ਆਪਣੇ ਵਾਹਿਗੁਰੂ ਨੂੰ ਛਡ ਕੇ ਦੂਜੇ ਦੇਵੀ ਦੇਵਤਿਆਂ ਜਾਂ ਭੂਤਾਂ ਪਰੇਤਾਂ ਦੀ ਉਪਾਸ਼ਨਾ ਵਿਚ ਲਗ ਜਾਣਾ ਹੈ, ਕਿਉਂਕਿ ਦੇਵੀ ਦੇਵਤਿਆਂ ਦੀ ਉਪਾਸ਼ਨਾ ਮੁਕਤੀ ਨਹੀਂ ਦੇ ਸਕਦੀ।

ਯਥਾ-ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ॥
ਮਹਾਦੇਉ[1] ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ॥੨॥
ਕਿਸਨੁ[2] ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥

[ਵਡਹੰਸੁ ਮਹਲਾ ੩ ਪੰਨਾ ੫੫੯

ਤਥਾ-ਬਿਸਨ ਦਸ ਅਵਤਾਰ ਨਾਵ ਗਣਾਇਆ ॥
ਕਰ ਕਰ ਅਸੁਰ[3] ਸੰਘਾਰ[4] ਵਾਦ ਵਧਾਇਆ ॥
ਬ੍ਰਹਮੈ ਵੇਦ ਵੀਚਾਰ ਆਖ ਸੁਣਾਇਆ ॥
ਮਨ ਅੰਦਰ ਅਹੰਕਾਰ ਜਗਤਿ ਉਪਾਇਆ ॥
ਮਹਾਦੇਉ ਲਾਇ ਤਾਰ ਤਾਮਸ[5] ਤਾਇਆ ॥

[ਵਾਰ ਭਾਈ ਗੁਰਦਾਸ ਜੀ

## ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਓਹੀ ਪੁਰਸ਼ ਅਸਲੀ ਆਸ਼ਕ ਕਾਂਢੀਐ=ਕਹੀਦਾ ਹੈ ਜੋ ਪਰਮੇਸ਼ਰ ਦੇ ਭਜਨ ਵਿਚ ਜਾਂ ਭਾਣੇ ਮੰਨਣ ਵਿਚ ਹੀ ਸਦਾ ਸਮਾ ਰਹਿਣਾ ਕਰੇ।

## ਸਾਖੀ-ਭਾਈ ਭਿਖਾਰੀ ਜੀ ਦੀ

ਇਕ ਸਮੇਂ ਭਾਈ ਗੁਰਮੁਖ ਨਾਮੀ ਸਿਖ ਨੇ ਸ੍ਰੀ ਅੰਮ੍ਰਿਤਸਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਖੇ ਆ ਕੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਕਿ-

ਹੇ ਪ੍ਰਭੂ ! ਜਿਹੜੇ ਸਿਖ ਸਤਿਗੁਰਾਂ ਦੇ ਸਨਮੁਖ ਹੋ ਕੇ ਅਠੇ ਪਹਿਰ ਭਾਣਾ ਮੰਨਦੇ ਹਨ ਤਿਨ੍ਹਾਂ ਦਾ ਦਰਸ਼ਨ ਕਰਵਾਓ, ਜਿਸ ਕਰ ਕੇ ਸਾਰੇ ਦੁਖ ਨਾਸ ਹੋ ਜਾਣ।

ਉਸ ਦੀ ਬੇਨਤੀ ਨੂੰ ਸੁਣ ਕੇ ਸਤਿਗੁਰਾਂ ਕਿਹਾ-ਗੁਜਰਾਤ ਸ਼ਹਿਰ ਵਿਖੇ ਭਾਈ ਭਿਖਾਰੀ ਨਾਮ ਕਰ ਕੇ ਇਕ ਸਿਖ ਭਾਣੇ ਦੇ ਮੰਨਣ ਵਾਲਾ ਰਹਿੰਦਾ ਹੈ, ਤਿਸ ਦਾ ਜਾ ਕੇ ਦਰਸ਼ਨ ਕਰ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਮੰਨ ਕੇ ਭਾਈ ਗੁਰਮੁਖ ਉਸੇ ਵੇਲੇ ਚੱਲ ਪਿਆ। ਰਸਤੇ ਵਿਚ ਵਿਚਾਰਦਾ ਚਲਾ ਜਾ ਰਿਹਾ ਹੈ ਕਿ ਸਤਿਗੁਰਾਂ ਨੇ ਆਪ ਦਸਿਆ ਹੈ ਇਸ ਤੇ ਇਹ ਕੋਈ ਬੜਾ ਚੰਗਾ ਸਿੱਖ ਹੋਵੇਗਾ।

ਮਨ ਵਿਚ ਵਿਚਾਰਦਾ ਹੈ ਕਿ ਪ੍ਰਭੂ ਦਾ ਭਾਣਾ ਕੈਸੇ ਮੰਨਦਾ ਹੋਵੇਗਾ ਤੇ ਕਿਰਤ ਵਿਰਤ ਕਿਸ ਤਰ੍ਹਾਂ ਕਰਦਾ ਹੋਵੇਗਾ ?

ਜਦ ਸਾਰਾ ਰਸਤਾ ਲੰਘ ਕੇ ਗੁਜਰਾਤ ਪਹੁੰਚ ਗਿਆ ਤਾਂ ਪੁਛਦਾ ਪੁਛਦਾ ਭਾਈ ਭਿਖਾਰੀ ਦੇ ਘਰ ਚਲਾ ਗਿਆ। ਜਾ ਕੇ ਕੀ ਦੇਖਦਾ ਹੈ ਕਿ ਬਹੁਤ ਹੀ ਖੁਸ਼ੀਆਂ ਹੋ ਰਹੀਆਂ ਹਨ ਅਤੇ

---

੧ ਸ਼ਿਵਜੀ, ੨ ਵਿਸ਼ਨੂੰ, ੩ ਰਾਕਸ਼, ੪ ਮਾਰ ਕੇ, ੫ ਸਮਾਧੀ।

ਭਾਇ ਭਿਖਾਰੀ ਦੇ ਪੁਤ੍ਰ ਦਾ ਵਿਆਹ ਦਾ ਦਿਨ ਜਾਣ ਕੇ ਇਸਤ੍ਰੀਆਂ ਗੀਤ ਗਾਉਂਦੀਆਂ ਪਈਆਂ ਹਨ ਅਤੇ ਭਾਈ ਭਿਖਾਰੀ ਜੀ ਇਕ ਪੁਰਾਣੀ ਜੇਹੀ ਦਰੀ ਸੀਂਵਦੇ ਪਏ ਹਨ । ਗੁਰਮੁਖ ਸਿਖ ਪੈਰੀਂ ਪਉਣਾ ਕਹਿ ਕੇ ਬੈਠ ਗਿਆ ਤੇ ਕਿਹਾ ਮੈਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੇਰੇ ਪਾਸ ਭੇਜਿਆ ਹੈ।

ਏਹ ਬਚਨ ਸੁਣ ਕੇ ਭਾਈ ਭਿਖਾਰੀ ਨੇ ਉਠ ਕੇ ਬੜਾ ਸਨਮਾਨ ਕੀਤਾ । ਮੱਥਾ ਟੇਕ ਕੇ ਆਪਣੇ ਪਾਸ ਬਿਠਾ ਲਿਆ। ਜਿਸ ਕੰਮ ਕਰਨ ਵਿਚ ਭਾਈ ਭਿਖਾਰੀ ਲੱਗਾ ਹੋਇਆ ਸੀ ਤਿਸ਼ ਨੂੰ ਦੇਖ ਦੇਖ ਕੇ ਗੁਰਮੁਖ ਬੜਾ ਅਸਚਰਜ ਹੋਣ ਲਗ ਪਿਆ। ਉਸ ਵੇਲੇ ਭਾਈ ਭਿਖਾਰੀ ਜੀ ਉਸ ਗੁਰਮੁਖ ਦੀ ਬਾਂਹ ਫੜ ਕੇ ਸਾਰੀ ਵਿਆਹ ਦੀ ਸਮੱਗ੍ਰੀ ਦਿਖਾਣ ਲਗ ਪਿਆ ਕਿ ਇਹ ਪੁਤਰ ਦੇ ਕਪੜੇ ਸਿਵਾਏ ਹਨ। ਇਹ ਸੁਨਿਆਰਾ ਗਹਿਣੇ ਘੜ ਰਿਹਾ ਹੈ। ਇਥੇ ਬਹੁਤ ਮਠਿਆਈਆਂ ਪਈਆਂ ਹਨ। ਅਗੇ ਜਾ ਕੇ ਕੀ ਦੇਖਿਆ ਕਿ ਇਕ ਪਾਸੇ ਮ੍ਰਿਤਕ ਦੇ ਵਾਸਤੇ ਫੱਟਾ ਤੇ ਖੱਫਣ ਤਿਆਰ ਹੋਇਆ ਪਿਆ ਹੈ।

ਗੁਰਮੁਖ ਇਹ ਦੇਖ ਕੇ ਬੜਾ ਹੈਰਾਨ ਹੋ ਕੇ ਪੁਛਣ ਲਗਾ ਕਿ ਇਹ ਮ੍ਰਿਤਕ ਦਾ ਸਮਾਨ ਕਿਸ ਵਾਸਤੇ ਇਥੇ ਰਖਿਆ ਹੋਇਆ ਹੈ ?

ਭਾਈ ਭਿਖਾਰੀ ਨੇ ਕਿਹਾ ਫਿਰ ਤੈਨੂੰ ਦੱਸਾਂਗਾ, ਜਿਸ ਵੇਲੇ ਇਹ ਸਮਾਨ ਕੰਮ ਆਵੇਗਾ। ਇਸ ਪ੍ਰਕਾਰ ਸਾਰੀ ਸਮੱਗਰੀ ਦਿਖਾ ਕੇ ਪਹਿਲੇ ਅਸਥਾਨ ਤੇ ਆ ਗਏ, ਜਿਥੇ ਭਾਈ ਭਿਖਾਰੀ ਪਾਟੀ ਹੋਈ ਦਰੀ ਸਿਉਂ ਰਿਹਾ ਸੀ।

ਗੁਰਮੁਖ ਦਿਲ ਵਿਚ ਬੜਾ ਅਸਚਰਜ ਹੁੰਦਾ ਹੈ ਤੇ ਮਨ ਵਿਚ ਵਿਚਾਰਦਾ ਹੈ ਕਿ ਸਤਿਗੁਰਾਂ ਨੇ ਭਾਈ ਭਿਖਾਰੀ ਦੀ ਬੜੀ ਉਪਮਾ ਕੀਤੀ ਹੈ ਪਰ ਇਹ ਤਾਂ ਘਰ ਦੇ ਜੰਜਾਲਾਂ ਵਿਚ ਹੀ ਖਚਤ ਹੋਇਆ ਹੋਇਆ ਹੈ। ਇਹ ਪ੍ਰਭੂ ਦੀ ਭਗਤੀ ਕਿਸ ਵੇਲੇ ਕਰਦਾ ਹੋਵੇਗਾ ਤੇ ਭਾਣਾ ਕਿਸ ਤਰ੍ਹਾਂ ਮੰਨਦਾ ਹੋਵੇਗਾ।

ਜਦ ਰਾਤ ਹੋਈ ਤਾਂ ਭਾਈ ਭਿਖਾਰੀ ਨੇ ਗੁਰਮੁਖ ਸਿੱਖ ਨੂੰ ਬੜੇ ਪ੍ਰੇਮ ਨਾਲ ਭੋਜਨ ਛਕਾ ਕੇ ਸੁੰਦਰ ਪਲੰਘ ਉਤੇ ਸਵਾਇਆ।

ਦੂਸਰੇ ਦਿਨ ਸਾਰਾ ਕਬੀਲਾ ਆ ਕੇ ਢੁਕਿਆ ਤੇ ਪੁੱਤ੍ਰ ਨੂੰ ਘੋੜੀ ਤੇ ਚੜ੍ਹਾ ਕੇ ਜਨੇਤ ਸਹਿਤ ਗਿਆ। ਅਗੋਂ ਕੁੜਮਾਂ ਨੇ ਬੜਾ ਸਵਾਗਤ ਕੀਤਾ। ਪੁਤ੍ਰ ਨੂੰ ਨੂੰਹ ਦੇ ਸਹਿਤ ਘਰ ਲਿਆਂਦਾ। ਬਹੁਤ ਸਾਰੇ ਵਾਜੇ ਵਜੇ ਤੇ ਮੰਗਲਾਚਾਰ ਹੋਏ। ਜਦ ਘਰ ਆ ਕੇ ਦੋ ਕੁ ਦਿਨ ਬੀਤੇ ਤਿਸ ਵੇਲੇ ਭਾਈ ਭਿਖਾਰੀ ਦੇ ਪੁਤ੍ਰ ਦੇ ਪੇਟ ਵਿਚ ਸੂਲ ਉਠਿਆ ਤੇ ਮ੍ਰਿਤੂ ਹੋ ਗਿਆ। ਉਸੀ ਵੇਲੇ ਜੋ ਇਸਤ੍ਰੀਆਂ ਗੀਤ ਗਾ ਰਹੀਆਂ ਸਨ, ਉਹ ਰੋਣ ਲਗ ਪਈਆਂ।

ਪਰ ਭਾਈ ਭਿਖਾਰੀ ਦੇ ਮਨ ਵਿਚ ਪੁੱਤ੍ਰ ਦੇ ਮਰਨ ਦਾ ਰਤੀ ਮਾਤ੍ਰ ਵੀ ਸ਼ੋਕ ਨਾ ਹੋਇਆ। ਬੜੀ ਪ੍ਰਸੰਨਤਾ ਨਾਲ ਉਸੀ ਸੀੜ੍ਹੀ ਪਰ ਪੁੱਤਰ ਨੂੰ ਪਾ ਕੇ ਉਤੇ ਖੱਫਣ ਪਾ ਕੇ ਕੀਰਤਨ ਕਰਦਾ

ਹਾਇਆ ਆਪਣ ਪੁਤ੍ਰ ਨੂੰ ਸਾੜ ਕੇ ਯਥਾ ਯੋਗ ਪ੍ਰਸ਼ਾਦਿ ਕਰ ਕੇ ਤੇ ਵਰਤਾ ਕੇ ਘਰ ਵਾਪਸ ਆ ਗਿਆ। ਜੋ ਦਰੀ ਪੁਰਾਣੀ ਸੀਤੀ ਸੀ ਉਹ ਵਿਛਾ ਕੇ ਬੈਠ ਗਿਆ ਅਤੇ ਸਾਰੇ ਹੋਰ ਲੋਕ ਵੀ ਪਰਚਾਵਣੀ ਵਾਸਤੇ ਆਏ।

ਭਾਈ ਗੁਰਮੁਖ ਇਸ ਕੌਤਕ ਨੂੰ ਦੇਖ ਕੇ ਬੜਾ ਅਸਚਰਜ ਹੋਇਆ ਤੇ ਰਾਤ ਨੂੰ ਭਾਈ ਭਿਖਾਰੀ ਨੂੰ ਇਕਾਂਤ ਵਿਚ ਦੇਖ ਕੇ ਕਿਹਾ ਕਿ ਜੇ ਤੁਸੀਂ ਜਾਣਦੇ ਸੀ ਕਿ ਮੇਰੇ ਪੁੱਤ੍ਰ ਨੇ ਮਰ ਜਾਣਾ ਹੈ ਤਾਂ ਨੂੰਹ ਨੂੰ ਵਿਆਹ ਕੇ ਘਰ ਵਿਚ ਕਿਉਂ ਲਿਆਂਦਾ ਹੈ ਅਤੇ ਇਤਨਾ ਧਨ ਕਿਉਂ ਖਰਚਿਆ ਹੈ ? ਪਰੰਤੂ ਜੇਕਰ ਪੁੱਤ੍ਰ ਦੀ ਆਯੂ ਵਧਾਉਣ ਦੀ ਤੇਰੇ ਵਿਚ ਸ਼ਕਤੀ ਨਹੀਂ ਸੀ ਤਾਂ ਸਤਿਗੁਰਾਂ ਪਾਸ ਬੇਨਤੀ ਕਰਕੇ ਉਮਰ ਮੰਗ ਲੈਣੀ ਸੀ। ਉਹ ਤੇਰੇ ਪੁੱਤ੍ਰ ਦੀ ਆਯੂ ਵਧਾ ਦਿੰਦੇ, ਜਿਸ ਤੇ ਤੇਰੇ ਘਰ ਇਤਨਾਂ ਇਸਤ੍ਰੀਆਂ ਦੇ ਰੋਣ ਦਾ ਕਸ਼ਟ ਨਾ ਹੁੰਦਾ।

ਇਕ ਇਹ ਸੰਸਾ ਮੇਰੇ ਮਨ ਵਿਚ ਬੜਾ ਹੈ ਜੋ ਤੈਨੇ ਸ਼ਕਤੀਆਂ ਦੇ ਹੁੰਦਿਆਂ ਹੋਇਆਂ ਬੜਾ ਭਿਆਨਕ ਕਸ਼ਟ ਸਹਾਰਿਆ ਹੈ।

ਇਸ ਤਰ੍ਹਾਂ ਦੇ ਬਚਨ ਗੁਰਮੁਖ ਸਿਖ ਦੇ ਸੁਣ ਕੇ ਭਾਈ ਭਿਖਾਰੀ ਜੀ ਨੇ ਕਿਹਾ ਕਿ ਹੇ ਭਾਈ! ਜੋ ਪ੍ਰਭੂ ਦੇ ਕੀਤੇ ਹੋਏ ਤੇ ਕਿੰਤੂ ਕਰਦੇ ਹਨ ਉਹ ਮਨਮੁਖ ਹਨ ਅਤੇ ਜੋ ਮਨੁਖ ਭਾਵੀ ਦੇ ਮੇਟਣ ਦਾ ਯਤਨ ਕਰਦੇ ਹਨ, ਤਿਨ੍ਹਾਂ ਮਨਮੁਖਾਂ ਦਾ ਪ੍ਰਭੂ ਦੇ ਨਾਲ ਕਦੇ ਭੀ ਮਿਲਾਪ ਨਹੀਂ ਹੁੰਦਾ।

ਜਿਸ ਤਰ੍ਹਾਂ ਪਰਮਾਤਮਾ ਆਪਣੀ ਇੱਛਾ ਅਨੁਸਾਰ ਦੁਖ ਦੇਵੇ ਚਾਹੇ ਸੁਖ ਦੇਵੇ ਇਸ ਦੇ ਵਿਚ ਪ੍ਰਸੰਨ ਰਹੇ। ਉਹ ਪਰਮਾਤਮਾ ਕਿਸੇ ਨੂੰ ਵੈਰ ਕਰ ਕੇ ਦੁਖ ਨਹੀਂ ਦੇਂਦਾ ਅਤੇ ਪ੍ਰੀਤੀ ਕਰ ਕੇ ਸੁਖ ਨਹੀਂ ਦੇਂਦਾ। ਉਹ ਪ੍ਰਭੂ ਜਿਵੇਂ ਪੁਰਸ਼ ਦਾ ਕਰਮ ਦੇਖਦਾ ਹੈ ਤੈਸਾ ਹੀ ਫਲ ਦੇਂਦਾ ਹੈ।

ਜਿਹੜਾ ਕੋਈ ਪੁਰਸ਼ ਆਪਣੀ ਸ਼ਕਤੀ ਨਾਲ ਆਪਣੇ ਸਰੀਰ ਦਾ ਰੋਗ ਦੂਰ ਕਰਦਾ ਹੈ ਉਹ ਪਾਪਾਂ ਦਾ ਭਾਗੀ ਹੈ, ਉਹ ਜ਼ਰੂਰ ਹੀ ਦੁਖ ਭੋਗਦਾ ਹੈ। ਜਿਹੜਾ ਕੋਈ ਦੂਸਰੇ ਨੂੰ ਸੁਖੀ ਦੇਖ ਕੇ ਆਪਣੀ ਸ਼ਕਤੀ ਨਾਲ ਜਾਂ ਸਰਾਪ ਨਾਲ ਦੁਖ ਦੇਂਦਾ ਹੈ ਉਹ ਮਨੁਖ ਭੀ ਪ੍ਰਭੂ ਦੀ ਦਰਗਾਹ ਵਿਚ ਆਦਰ ਨਹੀਂ ਪਾਉਂਦਾ।

ਫੇਰ ਭਾਈ ਭਿਖਾਰੀ ਜੀ ਨੇ ਕਿਹਾ—ਹੇ ਭਾਈ ਗੁਰਮੁਖ! ਝੂਠੇ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਸਤਿਗੁਰਾਂ ਤੋਂ ਕੀ ਮੰਗਣਾ ਹੈ, ਜੇ ਮੰਗਣਾ ਵੀ ਹੋਵੇ ਤਾਂ ਸੱਚਾ ਨਾਮ ਮੰਗੀਏ ਜੋ ਲੋਕ ਪ੍ਰਲੋਕ ਵਿਚ ਨਾਲ ਨਿਭਣ ਵਾਲਾ ਹੈ।

ਹੇ ਭਾਈ! ਇਸ ਪ੍ਰਕਾਰ ਦੀ ਵਿਚਾਰ ਜਿਸ ਦੇ ਮਨ ਵਿਖੇ ਹੁੰਦੀ ਹੈ ਤੇ ਪ੍ਰਭੂ ਦੀ ਕੀਤੀ ਹੋਈ ਤੇ ਸਦਾ ਅਨੰਦ ਰਹਿੰਦਾ ਹੈ, ਤਿਨ੍ਹਾਂ ਨੂੰ ਸੰਤ ਮਹਾਤਮਾਂ 'ਸਨਮੁਖ' ਆਖਦੇ ਹਨ ਤੇ ਜਿਹੜੇ ਪ੍ਰਭੂ ਉਪਰ ਕੁਤਰਕਾਂ ਕਰਦੇ ਹਨ ਉਹਨਾਂ ਨੂੰ 'ਮਨਮੁਖ' ਆਖਦੇ ਹਨ।

'ਤਾਂ ਤੇ ਭੋ ਗੁਰਮਖ ! ਸੁਨਿ ਲੀਜੇ ॥ ਭਾਣਾ ਮਾਨਨਿ ਮਨ ਥਿਰ ਕੀਜੈ ॥
ਸਤਿਨਾਮੁ ਕੋ ਸਿਮਰਨ ਕਰਨੋ ॥ ਤਨ ਹੰਤਾ ਕੋ ਰਿਦੈ ਬਿਸਰਨੋ ॥

ਮੁਕਤੀ ਕੇ ਸਾਧਨ ਇਹ ਤੀਨ ॥ ਕਹੈਂ ਗੁਰੂ ਅਰ ਸੰਤ ਪ੍ਰਬੀਨ ॥'

[ਗੁਰ ਪ੍ਰਤਾਪ ਸੂਰਜ ਰਾਸ ੩ ਅੰਸੂ ੬੯

ਤਥਾ–ਗੁਰਮੁਖ ਹਉਮੈ ਪਰਹਰੈ ਮਨ ਭਾਵੈ ਖਸਮੈ ਦਾ ਭਾਣਾ ॥
ਪੈਰੀ ਪੈ ਪਾਖਾਕ ਹੋਇ ਦਰਗਹ ਪਾਵੈ ਮਾਣ ਨਿਮਾਣਾ ॥
ਵਰਤਮਾਨ ਵਿਚ ਵਰਤਦਾ ਹੋਵਣਹਾਰ ਸੋਈ ਪਰਵਾਣਾ ॥
ਕਾਰਣ ਕਰਤਾ ਜੋ ਕਰੈ ਸਿਰ ਧਰ ਮੰਨ ਕਰੈ ਸ਼ੁਕਰਾਣਾ ॥
ਰਾਜੀ ਹੋਇ ਰਜ਼ਾਇ ਵਿਚ ਦੁਨੀਆਂ ਅੰਦਰ ਜਿਉ ਮਿਹਮਾਣਾ ॥
ਵਿਸਮਾਦੀ ਵਿਸਮਾਦ ਵਿਚ ਕੁਦਰਤ ਕਾਦਰ ਨੋਂ ਕੁਰਬਾਣਾ ॥
ਲੇਪ ਅਲੇਪ ਸਦਾ ਨਿਰਬਾਣਾ ॥੨੧॥

[ਭਾਈ ਗੁਰਦਾਸ ਜੀ ਵਾਰ ੧੮

ਤਥਾ–ਹੁਕਮੀ ਬੰਦਾ ਹੋਇਕੈ ਸਾਹਿਬ ਦੇ ਹੁਕਮੈ ਵਿਚ ਰਹਿਣਾ ॥
ਹੁਕਮੈ ਅੰਦਰ ਸਭ ਕੋ ਸਭਨਾ ਆਵਟਣ ਹੈ ਸਹਿਣਾ ॥
ਦਿਲ ਦਰਯਾਉ ਸਮਾਉ ਕਰ ਗਰਬ ਗਵਾਇ ਗਰੀਬੀ ਵਹਿਣਾ ॥
ਵੀਹ ਇਕੀਹ ਉਲੰਘਕੇ ਸਾਧ ਸੰਗਤਿ ਸਿੰਘਾਸਣ ਬਹਿਣਾ ॥
ਸ਼ਬਦ ਸੁਰਤ ਲਿਵਲੀਣ ਹੋਇ ਅਨਭਉ ਅਘੜ ਘੜਾਏ ਗਹਿਣਾ ॥
ਸਿਦਕ ਸਬੂਰੀ ਸਾਬਤਾ ਸ਼ਾਕਰ ਸ਼ੁਕਰ ਨ ਦੇਣਾ ਲਹਿਣਾ ॥
ਨੀਰ ਨ ਡੁਬਣ ਅਗ ਨ ਦਹਿਣਾ ॥ ੨੨ ॥

[ਭਾਈ ਗੁਰਦਾਸ ਜੀ ਵਾਰ ੧੯

## ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥

ਪਰਮਾਤਮਾਂ ਪਾਸੋਂ ਚੰਗੇ ਚੰਗੇ ਪਦਾਰਥ ਮਾਨ ਪ੍ਰਤਿਸ਼ਟਾ ਵਡਿਆਈ ਸੁਖ ਆਦਿਕ ਮਿਲਣ ਕਰਕੇ ਤਾਂ ਉਸ ਨੂੰ ਚੰਗਾ ਕਰਕੇ ਮੰਨਦਾ ਹੈ ਅਤੇ ਕਰਮਾਂ ਅਨੁਸਾਰ ਜੇਕਰ ਮੰਦਾ ਹੋਇ=ਦੁਖ ਫਲ ਪ੍ਰਾਪਤ ਹੋਵੇ ਤਾਂ ਉਸ ਨੂੰ ਮੰਦੈ=ਬੁਰਾ ਕਰਕੇ ਆਖਣ ਲਗ ਜਾਂਦਾ ਹੈ।

## ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥

ਜੇਹੜਾ ਇਸ ਤਰ੍ਹਾਂ ਦੇ ਲੇਖੇ ਵਿਚ ਵਰਤਦਾ ਹੈ ਭਾਵ ਦੁਖ ਵੇਲੇ ਉਸ ਦੀ ਨਿੰਦਿਆ ਕਰਦਾ ਹੈ, ਉਹ ਆਦਮੀ ਆਸ਼ਕ ਨਹੀਂ ਕਿਹਾ ਜਾਂਦਾ ॥ ੧ ॥

## ਮਹਲਾ ੨ ॥ ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥

ਮਾਲਕ ਤੋਂ ਕੁਝ ਵਸਤੂ ਮਿਲਣ ਵੇਲੇ ਜੋ ਨੌਕਰ ਆਪਣੇ ਸੁਆਮੀ ਨੂੰ ਨਮਸ਼ਕਾਰ ਕਰਦਾ ਹੈ ਅਤੇ ਮਾਲਕ ਵਲੋਂ ਕੋਈ ਹੁਕਮ ਹੋਣ ਉਤੇ ਅਗੋਂ ਜਵਾਬ ਦੇਂਦਾ ਹੈ, ਇਨ੍ਹਾਂ ਦੋਵੇਂ ਗੱਲਾਂ ਦੇ ਕਰਨ ਵਾਲਾ ਆਦਮੀ ਮੁਢ ਤੋਂ ਹੀ ਘੁਥਾ+ਜਾਇ=ਭੁਲ ਜਾਂਦਾ ਹੈ।

ਯਥਾ–ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ॥
ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ॥
[ਰਾਮਕਲੀ ਮ: ੧ ਪੰਨਾ ੧੩੯

## ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥

ਸਤਿਗੁਰ ਦੇਵ ਜੀ ਆਖਦੇ ਹਨ, ਉਸ ਦੀਆਂ ਇਹ ਦੋਨੋਂ ਗੱਲਾਂ ਝੂਠੀਆਂ ਹਨ, ਕੋਈ ਗੱਲ ਉਸ ਦੀ ਥਾਂ ਪਰ ਨਹੀਂ ਪੈਂਦੀ ਭਾਵ ਕੋਈ ਗੱਲ ਸਿਰੇ ਨਹੀਂ ਚੜ੍ਹਦੀ ॥ ੨ ॥

ਜੀਵ ਨੂੰ ਇਕ ਹੀ ਗਲ ਕਰਨੀ ਚਾਹੀਦੀ ਹੈ। ਜੇ ਨਮਸ਼ਕਾਰ ਕਰਨ ਦਾ ਸ਼ੌਕ ਹੋਵੇ ਤਾਂ ਭਭੀਖਨ ਵਾਂਗ ਮੱਥਾ ਹੀ ਟੇਕਣਾ ਕਰੇ। ਜੇ ਜਵਾਬ ਦੇਣਾ ਹੋਵੇ ਤਾਂ ਰਾਵਣ ਜਿਹਾ ਬਣ ਜਾਵੇ । ਰਾਵਣ ਨੂੰ ਬਥੇਰਿਆਂ ਨੇ ਸਮਝਾਇਆ ਸੀ ਕਿ ਸ੍ਰੀ ਰਾਮ ਚੰਦ੍ਰ ਜੀ ਪਰਮੇਸ਼ਰ ਅਵਤਾਰ ਹਨ ਤੂੰ ਉਹਨਾਂ ਦਾ ਮੁਕਾਬਲਾ ਨਾ ਕਰ, ਹੱਥ ਜੋੜ ਕੇ ਸੀਤਾ ਵਾਪਸ ਕਰ ਦੇਹ। ਪਰ ਰਾਵਣ ਨੇ ਇਕ ਨਾ ਮੰਨੀ, ਅਖੀਰ ਤੱਕ ਜਵਾਬ ਹੀ ਦੇਂਦਾ ਰਿਹਾ ॥੨॥

## ਦੂਸਰਾ ਅਰਥ

'ਸਲਾਮੁ ਜਬਾਬੁ ਦੋਵੈ ਕਰੇ'

ਸਲਾਮੁ=ਨਮਸ਼ਕਾਰ। ਜਬਾਬੁ=ਉੱਤਰ।

ਗੁਰਾਂ ਨੂੰ ਨਮਸ਼ਕਾਰ ਕਰ ਕੇ ਜਗਿਆਸੂ ਨੇ ਦੋਵੈ=ਦੋ ਪ੍ਰਸ਼ਨ ਕੀਤੇ ਕਿ ਦੁਖ ਰੂਪ ਸੰਸਾਰ ਅਨਰਥ ਦੀ ਨਵਿਰਤੀ ਅਤੇ ਪਰਮਾਨੰਦ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ ?

ਗੁਰੂ ਜੀ ਨੇ ਅਗੋਂ ਜਬਾਬੁ=ਉੱਤਰ ਦਿਤਾ–ਹੇ ਜਗਿਆਸੂ !

'ਮੁੰਢਹੁ ਘੁਥਾ ਜਾਇ॥'

ਤੂੰ ਤਾਂ ਆਦਿ ਤੋਂ ਹੀ ਘੁਥਾ–ਭੁਲਿਆ ਜਾ ਰਿਹਾ ਹੈਂ।

'ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥ ੨॥'

ਗੁਰੂ ਜੀ ਆਖਦੇ ਹਨ–ਇਹ ਦੋਵੇਂ ਗੱਲਾਂ ਝੂਠੀਆਂ ਹਨ। ਤੇਰੇ ਥਾਇ=ਸਰੂਪ ਵਿਚ ਇਹ ਗੱਲ ਕੋਈ ਨਹੀਂ ਪੈਂਦੀ, ਕਿਉਂਕਿ ਨਵਿਰਤੀ ਦੀ ਨਵਿਰਤੀ ਕੀ ਕਰਨੀ ਹੈ ਅਤੇ ਪ੍ਰਾਪਤੀ ਦੀ ਪ੍ਰਾਪਤੀ ਕੀ ਕਰਨੀ ਹੈ। ਉਹ ਤਾਂ ਤੇਰੇ ਅੰਦਰ ਅਗੇ ਹੀ ਪ੍ਰਾਪਤ ਹੈ ਪਰ ਇਹ ਉਪਦੇਸ਼ ਉੱਤਮ ਜਗਿਆਸੂ ਨੂੰ ਦਿਤਾ ਜਾਂਦਾ ਹੈ॥ ੨॥

## ਪਉੜੀ ॥ ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ ॥

ਜਿਸ ਪਰਮਾਤਮਾ ਦੀ ਸੇਵਾ ਕਰਨ ਨਾਲ ਸੁਖ ਪ੍ਰਾਪਤ ਹੁੰਦਾ ਹੈ, ਉਸ ਮਾਲਕ ਨੂੰ ਹਮੇਸ਼ਾਂ ਸਮ੍ਹਾਲੀਐ=ਸਿਮਰੀਏ ਭਾਵ ਯਾਦ ਕਰੀਏ।

## ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥

ਜਿਸ ਕਰਕੇ ਆਪਣੇ ਕੀਤੇ ਕਰਮਾਂ ਦਾ ਫਲ ਆਪ ਹੀ ਪਾਵਣਾ ਹੈ ਤਾਂ ਕਿਸ ਵਾਸਤੇ ਬੁਰੀ

ਘਾਲ=ਕਮਾਇਆ, ਘਾਲੀਐ=ਕਰਨੀ ਹੈ ਭਾਵ ਨਾ ਕਰੀਏ।

## ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥

ਮੰਦਾ=ਬੁਰਾ। ਮੂਲਿ=ਕਦਾਚਿਤ। ਕੀਚਈ=ਕਰੀਏ। ਲੰਮੀ ਨਦਰਿ=ਦੀਰਘ ਦ੍ਰਿਸ਼ਟੀ। ਨਿਹਾਲੀਐ=ਵੇਖਣਾ।

ਅਰਥ–ਕਿਸੇ ਦਾ ਬੁਰਾ ਕਦਾਚਿਤ ਨਾ ਕਰੀਏ, ਇਸ ਦੇ ਫਲ ਨੂੰ ਦੀਰਘ ਦ੍ਰਿਸ਼ਟੀ ਭਾਵ ਦੂਰ-ਅੰਦੇਸ਼ੀ ਨਾਲ ਵੇਖਣਾ ਕਰੀਏ ਕਿ ਕਿਸੇ ਦਾ ਬੁਰਾ ਕਰਨ ਨਾਲ ਅਖੀਰ ਤੇ ਸਾਨੂੰ ਇਸ ਦਾ ਫਲ ਕੀ ਮਿਲੇਗਾ? ਯਥਾ–

ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ।
ਓਸਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ।

[ਗਉੜੀ ਵਾਰ ਮਹਲਾ ੪ ਪੰਨਾ ੩੦੮

ਤਥਾ–ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥

[ਆਸਾ ਮ: ੫ ਪੰਨਾ ੩੮੬

## ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥

ਜਿਸ ਤਰ੍ਹਾਂ ਸਾਹਿਬ=ਪਰਮਾਤਮਾ ਨਾਲ ਹਾਰ ਨਾ ਹੋਵੇ; ਤੇਵੇਹਾ ਪਾਸਾ ਢਾਲੀਐ=ਉਸੇ ਤਰ੍ਹਾਂ ਦੀ ਬਾਜੀ ਖੇਡਣਾ ਕਰੀਏ। ਅਰਥਾਤ ਸ਼ੁਭ ਗੁਣਾਂ ਨੂੰ ਗ੍ਰਹਿਣ ਕਰ ਕੇ ਨਾਮ ਜਪਣਾ ਕਰੀਏ। ਅਥਵਾ:–ਆਪਣੇ ਸਰੀਰ ਦਾ ਪਾਸਾ ਸੰਸਾਰ ਵਲੋਂ ਢਾਲੀਐ=ਮੋੜ ਕੇ ਪਰਮਾਤਮਾ ਨਾਲ ਤੇਵੇਹਾ=ਇਸ ਤਰ੍ਹਾਂ ਜੋੜੀਏ ਜੋ ਫੇਰ ਉਸ ਨਾਲੋਂ ਹਾਰੀਐ=ਵਿਛੁੜੀਏ ਨਾ।

## ਕਿਛੁ ਲਾਹੇ ਉਪਰਿ ਘਾਲੀਐ ॥ ੨੧ ॥

ਪਰਮਾਤਮਾ ਦੇ ਨਾਮ ਲਾਭ ਵਾਸਤੇ ਜ਼ਰੂਰ ਕੁਛ ਘਾਲੀਐ=ਕਮਾਈ ਕਰੀਏ ॥ ੨੧ ॥

## ਸਲੋਕੁ ਮਹਲਾ ੨ ॥

ਪਿਛਲੇ ਪ੍ਰਸੰਗ ਦੀ ਪੂਰਤਾ ਕਰਦੇ ਹੋਏ ਗੁਰੂ ਜੀ ਕਥਨ ਕਰਦੇ ਹਨ–

## ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥

ਜਿਸ ਤਰ੍ਹਾਂ ਨੌਕਰ ਆਪਣੇ ਮਾਲਕ ਦੀ ਚਾਕਰੀ=ਨੌਕਰੀ ਵਿਚ ਲੱਗ ਕੇ ਨਾਲ ਹੀ ਗਾਰਬੁ=ਹੰਕਾਰ ਸਹਿਤ ਉਸ ਨਾਲ ਕਈ ਤਰ੍ਹਾਂ ਦੇ ਵਾਦੁ=ਝਗੜੇ ਕਰੇ।

## ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥

ਅਤੇ ਹਰ ਵੇਲੇ ਬਹੁਤੀਆਂ ਗੱਲਾਂ ਹੀ ਕਰਦਾ ਰਹੇ ਤਾਂ ਉਹ ਨੌਕਰ ਆਪਣੇ ਖਸਮ=ਮਾਲਕ ਦੀ ਸਾਦੁ=ਪ੍ਰਸੰਨਤਾ ਨਹੀਂ ਪਾ ਸਕਦਾ।

## ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥

ਹਾਂ ! ਜੇ ਆਪਾ ਭਾ ਹੰਕਾਰ ਨੂੰ ਗੁਆ ਕੇ ਮਾਲਕ ਦੀ ਸੇਵਾ ਕਰੇ ਤਾਂ ਉਹ ਕੁਝ ਮਾਨੁ=ਆਦਰ ਪਾਉਂਦਾ ਹੈ। ਏਸੇ ਤਰ੍ਹਾਂ-

## ਦੂਸਰਾ ਅੰਤ੍ਰੀਵ ਅਰਥ

'ਚਾਕਰੁ ਲਗੈ ਚਾਕਰੀ'

ਜੋ ਪਰਮਾਤਮਾ ਦਾ ਭਗਤ ਪਰਮੇਸ਼ਰ ਦੀ ਭਗਤੀ ਵਿਚ ਲਗ ਕੇ ਨਾਲ ਹੀ ਹੰਕਾਰ ਸਹਿਤ ਹੋ ਕੇ ਵਾਦੁ=ਝਗੜਾ ਕਰੇ ਕਿ ਮੇਰੇ ਵਰਗਾ ਹੋਰ ਕੋਈ ਭਗਤ ਨਹੀਂ।

'ਗਲਾ ਕਰੇ ਘਣੇਰੀਆ'

ਅਜੇਹੀਆਂ ਬਹੁਤੀਆਂ ਗੱਲਾਂ ਕਰਨ ਵਾਲਾ ਭਗਤ ਖਸਮ=ਪਰਮਾਤਮਾ ਦੇ ਸਾਦੁ=ਅਨੰਦ ਨੂੰ ਨਹੀਂ ਪਾ ਸਕਦਾ।

ਪ੍ਰਸ਼ਨ-ਪਰਮੇਸ਼ਰ ਦੇ ਅਨੰਦ ਨੂੰ ਫੇਰ ਕਿਵੇਂ ਪਾਵੇ ? ਉੱਤਰ-

'ਆਪੁ ਗਵਾਇ ਸੇਵਾ ਕਰੇ'

ਮਨ ਦਾ ਆਪਾ ਭਾ ਹੰਕਾਰ ਗਵਾ ਕੇ ਪਰਮੇਸ਼ਰ ਦੀ ਸੇਵਾ ਕਰੇ ਤਾਂ ਕੁਝ ਮਾਨੁ=ਵਡਿਆਈ ਪਾਉਂਦਾ ਹੈ।

## ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥ ੧ ॥

ਗੁਰੂ ਜੀ ਫੁਰਮਾਉਂਦੇ ਹਨ, ਜਿਸ ਦੀ ਸੇਵਾ ਨੂੰ ਕੋਈ ਲਗਾ ਹੈ ਜੇਕਰ ਉਸ ਦੀ ਸੇਵਾ ਵਿਚ ਹੀ ਮਿਲ ਜਾਵੇ ਤਾਂ ਉਹ ਸੇਵਕ ਸੇਵਾ ਵਿਚ ਲਗਾ ਹੋਇਆ ਮਾਲਕ ਨੂੰ ਪਰਵਾਨੁ=ਮਨਜ਼ੂਰ ਹੁੰਦਾ ਹੈ। ਏਸੇ ਤਰ੍ਹਾਂ ਜੋ ਭਗਤੀ ਵਿਚ ਲਗ ਕੇ ਭਗਤੀ ਦੇ ਨਾਲ ਹੀ ਮਿਲ ਗਿਆ ਹੈ ਉਹ ਭਗਤੀ ਵਿਚ ਹੀ ਲਗਾ ਹੋਇਆ ਪਰਮੇਸ਼ਰ ਨੂੰ ਪ੍ਰਵਾਨ ਹੋ ਜਾਂਦਾ ਹੈ ॥ ੧ ॥

## ਮਹਲਾ ੨ ॥ ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥

ਜੋ ਕੁਝ ਕਿਸੇ ਦੇ ਜੀਅ ਵਿਚ ਹੁੰਦਾ ਹੈ ਓਹੋ ਉਗਵੈ=ਪ੍ਰਗਟ ਹੁੰਦਾ ਹੈ। ਉਪਰੋਂ ਉਪਰੋਂ ਮੂੰਹ ਦਾ ਬੋਲਿਆ ਹੋਇਆ ਬਚਨ ਸਭ ਵਾਉ=ਹਵਾ ਵਾਂਗੂੰ ਬਿਅਰਥ ਭਾਵ ਨਿਸਫਲ ਜਾਂਦਾ ਹੈ।

## ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥

ਇਹ ਜੀਵ ਸੰਸਾਰ ਵਿਚ ਵਿਹੁ ਦਾ ਬੀਜ ਬੀਜਦਾ ਹੈ ਤੇ ਉਸ ਦੇ ਬਦਲੇ ਮੰਗਦਾ ਅੰਮ੍ਰਿਤ ਹੈ। ਇਹ ਨਿਆਂ ਇਸ ਦਾ ਵੇਖਣ ਯੋਗ ਹੈ ॥ ੨ ॥

ਅਰਥਾਤ ਦੁਨੀਆਂ ਵਿਚ ਭੈੜੇ ਤੇ ਮੰਦ ਕਰਮ ਕਰਦਾ ਹੈ। ਫੇਰ ਆਖਦਾ ਹੈ ਮੈਨੂੰ ਸੁਖ ਦੀ ਪ੍ਰਾਪਤੀ ਹੋਵੇ। ਹੁਣ ਦਸੋ ਭੈੜੇ ਕਰਮਾਂ ਵਾਲੇ ਨੂੰ ਸੁਖ ਕਿਸ ਤਰ੍ਹਾਂ ਪ੍ਰਾਪਤ ਹੋਵੇ ? ਜਿਵੇਂ ਫਰੀਦ

ਜੀ ਨੇ ਕਥਨ ਕੀਤਾ ਹੈ–

ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੇ ਜਟੁ ॥
ਹੰਢੈ ਉਨ ਕਤਾਇਦਾ ਪੈਧਾ ਲੋੜੈ ਪਟੁ ॥
[ਸਲੋਕ ਫਰੀਦ ਪੰਨਾ ੧੩੭੯

ਅਰਥ–ਜੱਟ ਬੀਜਦਾ ਤਾਂ ਕਿੱਕਰਾਂ ਨੂੰ ਹੈ ਤੇ ਬਿਜਾਵਰ ਦੇਸ ਦੇ ਦਾਖ=ਅੰਗੂਰਾਂ ਨੂੰ ਪ੍ਰਾਪਤ ਕਰਨਾ ਚਾਹਵੇ ਤਾਂ ਭਲਾ ਕਿਸ ਤਰ੍ਹਾਂ ਕਰ ਸਕਦਾ ਹੈ ? ਆਪਣੇ ਘਰਾਂ ਵਿਚ ਪਸ਼ਮ ਨੂੰ ਕਤਾਉਂਦਾ ਫਿਰਦਾ ਹੈ ਤੇ ਰੇਸ਼ਮੀ ਕਪੜੇ ਪਹਿਰਨਾ ਚਾਹਵੇ ਤਾਂ ਮੁਸ਼ਕਲ ਹੀ ਹੈ। ਏਸੇ ਆਸ਼ੇ ਤੇ ਇਕ ਕਵੀ ਨੇ ਲਿਖਿਆ ਹੈ*–

**ਮਹਲਾ ੨ ॥ ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥**

ਰਾਜਨੀਤੀ ਕਥਨ ਕਰਦੇ ਹਨ–ਅੰਞਾਣੇ ਬਾਲਕ ਦੇ ਨਾਲ ਪ੍ਰੀਤੀ ਕੀਤੀ ਹੋਈ ਕਦੇ ਵੀ ਰਾਸਿ–ਸੂਤ ਨਹੀਂ ਆਉਂਦੀ ਭਾਵ ਸਿਰੇ ਨਹੀਂ ਚੜ੍ਹਦੀ।

**ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥**

ਕਿਉਂਕਿ ਉਹ ਇਆਣਾ ਬਾਲਕ ਜਿਹੋ ਜਿਹਾ ਜਾਣਦਾ ਹੈ ਭਾਵ ਜੈਸੀ ਉਸ ਨੂੰ ਸਮਝ ਹੁੰਦੀ ਹੈ, ਤਿਹੋ ਜਿਹਾ ਹੀ ਵਰਤਦਾ ਹੈ। ਭਾਵੇਂ ਕੋਈ ਇਸ ਗੱਲ ਦਾ ਨਿਰਜਾਸਿ–ਨਿਰਣਾ ਕਰ ਕੇ ਵੇਖ ਲਵੇ।

ਦੂਸਰਾ ਅਰਥ

'ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥'

ਇਸ ਤਰ੍ਹਾਂ ਇਆਣੇ ਮਨ ਨਾਲ ਜਿਹੜੀ ਦੋਸਤੀ ਕਰਨੀ ਹੈ ਇਹ ਕਦੇ ਸੂਤ ਨਹੀਂ ਆਉਂਦੀ, ਕਿਉਂਕਿ ਮਨ ਇਕ ਜਗ੍ਹਾ ਨਹੀਂ ਖਲੋਂਦਾ, ਖਿਨ ਖਿਨ ਕਾਲ ਵਿਚ ਇਸ ਦੀ ਹੋਰ ਹੋਰ ਦਸ਼ਾ ਬਦਲਦੀ ਰਹਿੰਦੀ ਹੈ।

ਯਥਾ–ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਥਨ ਕੀਤਾ ਹੈ–

---

*ਕਿਥੋਂ ਖਾਏਂ ਮੁਸਾਫਰਾ ਚਲ ਅਗੇ, ਰਸਤ ਬਸਤ ਨਾ ਕੁਝ ਪੁਚਾਈ ਹੋਈ ਹੈ।
ਕਿਥੋਂ ਪਾਨੀ ਦੇ ਪੀਵੇਂ ਗਲਾਸ ਭਰ ਕੇ, ਚੁਲੀ ਇਕ ਨਾ ਹੱਥੀਂ ਪਿਲਾਈ ਹੋਈ ਹੈ।
ਤੈਨੂੰ ਕਿਸ ਤਰ੍ਹਾਂ ਵਿਚ ਦਰਗਾਹ ਛਡਣ, ਛੁਰੀ ਜਿਨ੍ਹਾਂ ਦੇ ਗਲੇ ਚਲਾਈ ਹੋਈ ਹੈ।
ਕਿਥੋਂ ਦਾਖ ਬਿਜਉਰੀਆਂ ਖਾਏਂ ਜੱਟਾ, ਵਾੜ ਜਦੋਂ ਧਰੇਕਾਂ ਦੀ ਲਾਈ ਹੋਈ ਹੈ।
ਕਿਥੋਂ ਪਹਿਨੇ ਪਟ ਪਸ਼ਮੀਨਿਆਂ ਨੂੰ, ਕਾਲੀ ਉਨ ਜਾਂ ਘਰ ਕਤਾਈ ਹੋਈ ਹੈ।
ਲੁਕ ਛੁਪ ਕੇ ਬਹੁਤ ਅਪਰਾਧ ਕਰੇਂ, ਕੀਤੀ ਆਪਣੀ ਮਨੋ ਚਤੁਰਾਈ ਹੋਈ ਹੈ।
ਐਪਰ ਖੁਫੀਆ ਪੁਲੀਸ ਦੇ ਨੌਕਰਾਂ ਨੇ, ਡਾਇਰੀ ਵਿਚ ਦਰਗਾਹ ਪੁਚਾਈ ਹੋਈ ਹੈ।

ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨਾ ਹੀ ਸੇਤੀ ਵਾਸਾ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ ॥ ੪ ॥
[ਬਸੰਤ ਮਹਲਾ ੧ ਪੰਨਾ ੧੧੭੧

ਤਥਾ-ਮਨ ਖੁਟਹਰ ਤੇਰਾ ਨਹੀ ਬਿਸਾਸੁ* ਤੂ ਮਹਾ ਉਦਮਾਦਾ ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥ ੧੫੯ ॥
[ਬਿਲਾਵਲੁ ਮ: ੫ ਪੰਨਾ ੮੧੫

ਤਥਾ-ਮਨ ਦੇ ਨਾਲ ਜਿਨ੍ਹਾਂ ਜੁਧ ਕੀਤਾ, ਪੂਰੇ ਭਾਗ ਤਿਨ੍ਹਾਂ ਦੇ।
ਸਾਈਂ ਸਦ ਉਹਨਾਂ ਨੂੰ ਕੀਤਾ, ਉਹ ਚਲੇ ਉਤੇ ਵਲ ਜਾਂਦੇ।
ਪੂਰੇ ਸਤਿਗੁਰੁ ਸੰਗ ਮਿਲਾਏ, ਗੁਰਮਤ ਲੈ ਬਿਗਸਾਂਦੇ।
ਸੇਵਾ ਦਾਸ ਜਿਨ੍ਹਾਂ ਮਨਮਤ ਤਿਆਗੀ, ਤਿਨ੍ਹਾਂ ਲਧੇ ਭਾਰ ਸੁਖਾਂ ਦੇ।
[ਆਸਾ ਵਰੀਆਂ

ਤਥਾ-ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥
ਕਾਹੇ ਕੀ ਕੁਸਲਾਤ ਹਾਥ ਦੀਪੁ ਕੂਏ ਪਰੈ ॥ ੨੧੬ ॥
[ਸਲੋਕ ਕਬੀਰ ਜੀ ਪੰਨਾ ੧੩੭੬

'ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥'

ਇਹ ਮਨ ਜਿਹੋ ਜਿਹੀ ਗੱਲ ਜਾਣਦਾ ਹੈ ਤਿਹੋ ਜਿਹੀ ਵਰਤਦਾ ਹੈ। ਜੇ ਇਸ ਵਿਚ ਝੂਠ ਹੈ ਤਾਂ ਕੋਈ ਨਿਰਣਾ ਕਰ ਕੇ ਦੇਖ ਲਵੇ।

ਪਹਿਲੇ ਅੰਤਹਕਰਣ ਸਾਫ ਹੋਵੇ ਤਾਂ ਗੁਰਾਂ ਦਾ ਉਪਦੇਸ਼ ਸਮਾਂਵਦਾ ਹੈ। ਇਸ ਪਰ ਦ੍ਰਿਸ਼ਟਾਂਤ ਦੇਂਦੇ ਹਨ-

## ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥

ਘਟ ਵਸਤੂ ਅੰਦਰ ਕਣਕ, ਚਾਵਲ ਆਦਿਕ ਵਸਤੂ ਤਾਂ ਸਮਾਂਵਦੀ ਹੈ, ਜੇਕਰ ਦੂਸਰੀ ਵਸਤੂ ਜੋ ਪਹਿਲੇ ਪਾਈ ਹੋਈ ਹੈ, ਉਹ ਪਾਸਿ-ਲਾਂਭੇ ਹੋਵੇ। ਇਸੀ ਪ੍ਰਕਾਰ ਅੰਤਹਕਰਨ ਰੂਪੀ ਘਟ ਵਸਤੂ ਵਿਚ ਨਾਮ ਰੂਪੀ ਵਸਤੂ ਤਾਂ ਸਮਾਂਵਦੀ ਹੈ ਜੇ ਦੂਜੀ=ਦ੍ਵੈਤ ਰੂਪੀ ਵਸਤੂ ਪਾਸਿ-ਲਾਂਭੇ ਹੋਵੇ। ਕਿਉਂਕਿ-

ਏਕ ਗ੍ਰਿਹਿ ਮਹਿ ਦੁਇ ਨ ਖਟਾਈਂ ॥ ੭ ॥ [ਪਰਭਾਤੀ ਮ: ੫ ਪੰਨਾ ੧੩੪੭

ਯਥਾ-ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥

---

*ਪ੍ਰਮਾਣ-ਰਤਨ ਜੜਤ ਮੰਦਰ ਤਜੇ, ਅਰ ਸਖੀਅਨ ਕੇ ਸਾਜ।
ਰੇ ਮਨ ਧੋਖੇ ਲਾਲ ਕੇ ਦੀਓ ਪੀਕ ਮੇਂ ਹਾਥ।
[ਭਰਥਰੀ ਵਾਚ

ਏਤੇ ਰਸੁ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥ ੨ ॥

[ਸਿਰੀਰਾਗੁ ਮਹਲਾ ੧ ਪੰਨਾ ੧੫

ਅਥਵਾ :-ਅੰਤਹਕਰਨ ਰੂਪੀ ਘੋੜੇ ਵਿਚ ਸ਼ੁਭ ਗੁਣਾਂ ਰੂਪੀ ਵਸਤੂ ਤਾਂ ਸਮਾਂਵਦੀ ਹੈ ਜੇਕਰ ਦੂਜੀ ਕਾਮ ਆਦਿਕਾਂ ਰੂਪੀ ਵਸਤੂ ਪਾਸਿ=ਲਾਂਭੇ ਹੋਵੇ।

## ਸਾਖੀ-ਸ਼ੇਖ ਚਿਲੀ ਦੀ

ਸ਼ੇਖ ਚਿਲੀ ਜੀ ਬਾਹਰ ਉਜਾੜ ਵਿਚ ਰਹਿੰਦੇ ਸਨ। ਇਕ ਦਿਨ ਬੜੀ ਬਰਖਾ ਹੋਈ, ਪਰੰਤੂ ਸ਼ੇਖ ਚਿਲੀ ਜੀ ਬਾਹਰ ਠੰਢ ਵਿਚ ਹੀ ਬੈਠੇ ਰਹੇ। ਕੁਛ ਚਿਰ ਬਾਅਦ ਇਕ ਪੁਰਸ਼ ਉਥੋਂ ਦੀ ਲੰਘਿਆ ਤੇ ਉਸ ਨੇ ਕਿਹਾ-ਸੰਤ ਜੀ! ਮੈਂ ਆਪ ਜੀ ਨੂੰ ਇਕ ਮੰਦਰ ਬਣਾ ਦੇਂਦਾ ਹਾਂ, ਆਪ ਉਸ ਵਿਚ ਗਰਮੀਆਂ ਅਰ ਸਰਦੀਆਂ ਦੇ ਦਿਨ ਬਤੀਤ ਕੀਤਾ ਕਰੋ।

ਇੰਨੀ ਗੱਲ ਆਖ ਕੇ ਉਸ ਪ੍ਰੇਮੀ ਨੇ ਉਸਾਰੀ ਆਰੰਭ ਦਿਤੀ। ਜਦ ਮੰਦਰ ਤਿਆਰ ਹੋ ਗਿਆ ਤਾਂ ਉਸ ਪ੍ਰੇਮੀ ਨੇ ਬੇਨਤੀ ਕਰ ਕੇ ਸ਼ੇਖ ਚਿਲੀ ਦੀ ਰਿਹਾਇਸ਼ ਉਸ ਮੰਦਰ ਵਿਚ ਕਰਾ ਦਿਤੀ। ਜਿਸ ਵੇਲੇ ਸ਼ੇਖ ਚਿਲੀ ਜੀ ਉਸ ਮੰਦਰ ਵਿਚ ਰਹਿਣ ਲੱਗ ਪਏ ਤਾਂ ਸ਼ੇਖ ਚਿਲੀ ਜੀ ਨੇ ਇਹ ਕੰਮ ਕਰਨਾ ਸ਼ੁਰੂ ਕਰ ਦਿਤਾ ਕਿ ਜਦ ਵੀ ਬਾਹਰ ਜਾਵਣ ਤਾਂ ਇਕ ਥੰਮੀ ਰੋਜ਼ ਲਿਆ ਕੇ ਉਸ ਮੰਦਰ ਵਿਚ ਰੱਖ ਦੇਣ। ਇਸ ਤਰ੍ਹਾਂ ਕਰਦਿਆਂ ਕਰਦਿਆਂ ਮੰਦਰ ਭਰ ਗਿਆ।

ਇਕ ਦਿਨ ਫੇਰ ਬੜੀ ਭਾਰੀ ਵਰਖਾ ਹੋਈ ਤਾਂ ਸ਼ੇਖ ਚਿਲੀ ਜੀ ਨੂੰ ਬਾਹਰ ਠੰਢ ਵਿਚ ਬੈਠਿਆਂ ਵੇਖ ਕੇ ਕਿਸੀ ਨੇ ਕਿਹਾ-ਇਹ ਜੋ ਮੰਦਰ ਬਣਿਆਂ ਹੋਇਆ ਹੈ ਇਸ ਅੰਦਰ ਪ੍ਰਵੇਸ਼ ਕਿਉਂ ਨਹੀਂ ਕਰਦੇ?

ਸ਼ੇਖ ਚਿਲੀ ਨੇ ਕਿਹਾ-ਹੇ ਭਾਈ! ਜੇ ਮੰਦਰ ਅੰਦਰ ਖਲੋਣ ਨੂੰ ਜਗ੍ਹਾ ਹੁੰਦੀ ਤਾਂ ਇਕ ਥੰਮੀ ਹੋਰ ਨਾ ਦੇ ਦੇਂਦਾ? ਏਸੇ ਤਰ੍ਹਾਂ ਅੰਤਹਕਰਣ ਰੂਪੀ ਮੰਦਰ ਦੁਨੀਆਂ ਦੇ ਸਭ ਰਸਾਂ ਨਾਲ ਪੂਰਤ ਹੈ ਤੇ ਨਾਮ ਕਿਸ ਤਰ੍ਹਾਂ ਠਹਿਰੇ? ਉਹਨਾਂ ਰਸਾਂ ਦੀ ਨਵਿਰਤੀ ਕਰੇ ਤਾਂ ਮਨ ਠਹਿਰ ਸਕਦਾ ਹੈ।

'ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥'

ਜੇਕਰ ਦਵੈਤ ਭਾਵ ਪਾਸਿ=ਲਾਂਭੇ ਹੋਵੇ ਤਾਂ ਅਦਵੈ ਅਨੰਦ ਰੂਪੀ ਵਸਤੂ ਅੰਦਰ, ਪ੍ਰਤਿਕ ਬੋਧ ਜੀਵ ਰੂਪੀ ਵਸਤੂ ਸਮਾਂਵਦੀ ਹੈ।

## ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥

ਸਾਹਿਬ=ਪਰਮਾਤਮਾ ਨਾਲ ਹੁਕਮ ਕਰਨਾ ਨਹੀਂ ਚਲਦਾ, ਉਸ ਅਗੇ ਤਾਂ ਅਰਦਾਸਿ=ਬੇਨਤੀ ਕਹਿਣੀ ਬਣਦੀ ਹੈ।

## ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥੩॥

ਕੂੜਿ=ਝੂਠ ਕਮਾਉਣ ਵਾਲੇ ਪੁਰਸ਼ ਨੂੰ ਕੂੜੋ=ਝੂਠਾ ਹੀ ਫਲ ਪ੍ਰਾਪਤ ਹੁੰਦਾ ਹੈ।

ਪ੍ਰਮਾਣ-ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ ॥
ਮੁਹ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ ॥ ੬ ॥
[ਗਉੜੀ ਵਾਰ ਪੰਨਾ ੩੦੨

ਅਥਵਾ-ਕੂੜਿਆਂ ਪਦਾਰਥਾਂ ਦੇ ਕਮਾਣੈ=ਭੋਗਣ ਕਰ ਕੇ ਕੂੜੋ ਹੋਵੈ=ਦੁਖ ਹੀ ਪ੍ਰਾਪਤ ਹੁੰਦਾ ਹੈ।

ਗੁਰੂ ਜੀ ਕਥਨ ਕਰਦੇ ਹਨ-ਪਰਮੇਸ਼ਰ ਦੀ ਸਿਫਤ ਕਰਨ ਨਾਲ ਅੰਤਹਕਰਣ ਖਿੜ ਆਉਂਦਾ ਹੈ। ਅਥਵਾ-ਵਿਗਾਸਿ=ਅਨੰਦ ਹੁੰਦਾ ਹੈ ॥੩॥

ਅਗੇ ਰਾਜਨੀਤੀ ਨੂੰ ਕਥਨ ਕਰਦੇ ਹਨ-

## ਮਹਲਾ ੨ ॥ ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥

ਇਆਣੇ=ਬਾਲਕ, ਅਥਵਾ ਮਨ। ਦੋਸਤੀ=ਪ੍ਰੀਤੀ। ਵਡਾਰੂ=ਔਰਤ, ਰਾਜਾ, ਭੂਤਾਂ ਦੀ ਅਗਨੀ।

ਇਆਣੇ=ਬਾਲਕ, ਅਥਵਾ :-ਮਨ ਨਾਲ ਜੇਹੜੀ ਪ੍ਰੀਤੀ ਕਰਨੀ ਹੈ ਜਾਂ ਆਪ ਤੋਂ ਕਿਸੇ ਵਡਾਰੂ=ਵੱਡੇ ਨਾਲ।

ਅਥਵਾ :-ਵਡਾਰੂ=ਔਰਤ ਨਾਲ, ਅਥਵਾ-ਰਾਜੇ ਨਾਲ ਅਤੇ ਭੂਤਾਂ ਦੀ ਅਗਨੀ ਨਾਲ ਜੇਹੜਾ ਪ੍ਰੇਮ ਕਰਨਾ ਹੈ ਇਹ ਇਸ ਤਰ੍ਹਾਂ ਨਿਸਫਲ ਹੈ-

## ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥੪॥

ਜਿਸ ਤਰ੍ਹਾਂ ਪਾਣੀ ਦੇ ਅੰਦਰ ਲਕੀਰ ਪਾਈਏ ਤਾਂ ਉਸ ਦਾ ਕੋਈ ਥਹੁ ਟਿਕਾਣਾ ਨਹੀਂ ਹੁੰਦਾ ਭਾਵ ਤਿਸਦੇ ਠਹਿਰਣ ਦੀ ਕੋਈ ਜਗ੍ਹਾ ਨਹੀਂ ਹੁੰਦੀ। ਤੈਸੇ ਔਰਤ, ਰਾਜਾ ਅਤੇ ਭੂਤਾਂ ਦੀ ਅੱਗ ਨਾਲ ਭਾਵੇਂ ਕਿਤਨਾ ਹੀ ਪ੍ਰੇਮ ਕਰੀਏ ਤਾਂ ਭੀ ਇਹ ਕਿਸੇ ਦੇ ਮਿੱਤ੍ਰ ਨਹੀਂ ਬਣਦੇ ॥ ੪ ॥

## ਮਹਲਾ ੨ ॥ ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥

ਜੋ ਇਆਣਾ=ਅਗਿਆਤ ਹੋ ਕੇ ਕੰਮ ਕਰਦਾ ਹੈ, ਉਹ ਰਾਸਿ=ਦਰੁਸਤਾਈ ਵਿਖੇ ਕਦੇ ਨਹੀਂ ਆਣਿ=ਲਿਆ ਸਕਦਾ। ਏਸੇ ਤਰ੍ਹਾਂ ਇਆਣਾ ਜੋ ਮਨ ਹੈ ਇਹ ਜੋ ਭੀ ਕੰਮ ਕਰਦਾ ਹੈ ਉਹ ਰਾਸਿ=ਸਚਾਈ=ਵਿਖੇ ਨਹੀਂ ਲਿਆ ਸਕਦਾ।

## ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥੫॥

ਜੇ ਕੋਈ ਇਕ ਅੱਧੀ ਗੱਲ ਚੰਗੀ ਵੀ ਕਰ ਦੇਵੇ ਤਾਂ ਦੂਸਰੀ ਗੱਲ ਭੀ=ਬਹੁੜੋ ਵੇਰਾਸਿ=ਕੁਸੂਤ ਭਾਵ ਵਿਗਾੜ ਦੇਂਦਾ ਹੈ ॥੫॥

## ਪਉੜੀ ॥ ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥

ਚਾਕਰੁ=ਦਾਸ ਹੋ ਕੇ ਚਾਕਰੀ=ਸੇਵਾ ਟਹਿਲ ਵਿਚ ਲੱਗਣਾ ਤਾਂ ਸਫਲ ਹੈ, ਜੇ ਖਸਮ ਦੀ ਭਾਇ=ਆਗਿਆ ਮੰਨਣ ਵਿਚ ਚੱਲਣਾ ਕਰੇ।

## ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥

ਤਦ ਉਸ ਨੂੰ ਹੁਰਮਤਿ=ਮਾਨ ਪ੍ਰਤਿਸ਼ਟਾ ਵਡਿਆਈ ਅਗਲੀ=ਬਹੁਤੀ ਪ੍ਰਾਪਤ ਹੁੰਦੀ ਹੈ ਅਤੇ ਉਹ ਪੁਰਸ਼ ਵਜਹੁ=ਦੁਮਾਹਾ ਤਨਖਾਹ, ਰੁਜ਼ੀਨਾ ਵੀ ਦੂਣਾ ਖਾਂਦਾ ਹੈ।

## ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥

ਪਰ ਜੋ ਪੁਰਸ਼ ਪਰਮੇਸ਼ਰ ਨਾਲ ਬਰਾਬਰੀ ਕਰਦਾ ਹੈ ਉਹ ਫਿਰ ਗੈਰਤਿ=ਦੁਖਾਂ ਅੰਦਰ ਪੈਂਦਾ ਹੈ। ਅਥਵਾ :–ਜੋ ਪੁਰਸ਼ ਆਪਣੇ ਰਿਦੇ ਅੰਦਰ ਗੈਰਤ=ਈਰਖਾ ਬਖੀਲੀ ਪਾ ਕੇ ਖਸਮ ਨਾਲ ਬਰਾਬਰੀ ਕਰਦਾ ਹੈ।

## ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ॥

ਉਹ ਆਪਣਾ ਅਗਲਾ=ਬਹੁਤਾ ਵਜਹੁ=ਦੁਮਾਹਾ ਰੁਜ਼ੀਨਾ, ਵਜ਼ੀਫ਼ਾ ਗਵਾ ਲੈਂਦਾ ਹੈ ਅਤੇ ਮੁਖ ਹੀ ਮੁਖ ਉੱਪਰ ਪਾਣਾ=ਜੁੱਤੀਆਂ ਨੂੰ ਖਾਂਦਾ ਹੈ।

ਯਥਾ–ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥
ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ।
[ਰਾਮਕਲੀ ਦਖਣੀ ਓਅੰਕਾਰ ਪੰਨਾ ੯੩੩

## ਜਿਸਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥

ਜਿਸ ਪਰਮੇਸ਼ਰ ਦਾ ਦਿਤਾ ਹੋਇਆ ਪਦਾਰਥ ਸਭ ਕੋਈ ਖਾਂਦਾ ਹੈ, ਤਿਸ ਨੂੰ ਸਾਬਾਸਿ=ਧੰਨਤਾ ਯੋਗ ਕਹਿਣਾ ਚਾਹੀਦਾ ਹੈ।

## ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥੨੨॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ,–ਉਸ ਪਰਮਾਤਮਾ ਉਪਰ ਕਿਸੇ ਦਾ ਹੁਕਮ ਨਹੀਂ ਚੱਲ ਸਕਦਾ। ਖਸਮ ਨਾਲ ਤਾਂ ਬੇਨਤੀ ਕਰਨੀ ਹੀ ਬਣਦੀ ਹੈ।

ਯਥਾ–ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥ ੧੨ ॥
[ਸੂਹੀ ਮ: ੪ ਪੰਨਾ ੭੩੫

ਤਥਾ–ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥
'ਅਰਦਾਸਿ' ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥ ੫੬ ॥
[ਸੂਹੀ ਮ: ੫ ਪੰਨਾ ੭੪੯

ਇਕ ਨਾਨਕ ਕੀ 'ਅਰਦਾਸਿ' ਜੇ ਤੁਧੁ ਭਾਵਸੀ ॥
ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥੧॥੩॥
[ਸੂਹੀ ਮ: ੧ ਕਾਫੀ ਪੰਨਾ ੭੫੨

ਤੁਧੁ ਗੁਣ ਮੈ ਸਭਿ ਅਵਗੁਣਾ ਇਕ ਨਾਨਕ ਕੀ 'ਅਰਦਾਸਿ' ਜੀਉ ॥
ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥
[ਸੂਹੀ ਮ: ੧ ਕੁਚਜੀ ਪੰਨਾ ੭੬੨

ਸਭੁ ਕਿਛੁ ਤੁਮਤੇ ਮਾਗਨਾ ਵਡਭਾਗੀ ਪਾਏ ॥
ਨਾਨਕ ਕੀ 'ਅਰਦਾਸਿ' ਪ੍ਰਭ ਜੀਵਾ ਗੁਨ ਗਾਏ ॥ ੪ ॥ ੧੨ ॥ ੪੨ ॥
[ਬਿਲਾਵਲ ਮ: ੫ ਪੰਨਾ ੮੧੧

ਤਥਾ-ਤੀਨੇ ਤਾਪ ਨਿਵਾਰਣ ਹਾਰਾ ਦੁਖ ਹੰਤਾ ਸੁਖ ਰਾਸਿ ॥
ਤਾਕਉ ਬਿਘਨੁ ਨ ਕੋਊ ਲਾਗੈ ਜਾਕੀ ਪ੍ਰਭ ਆਗੈ 'ਅਰਦਾਸਿ' ॥
[ਟੋਡੀ ਮਹਲਾ ੫ ਪੰਨਾ ੭੧੪

## ਸਲੋਕੁ ਮਹਲਾ ੨ ॥

ਉਥਾਨਕਾ-ਭੂਤਾਂ ਦੀ ਉਪਾਸ਼ਨਾ ਕਰ ਕੇ ਕਿਸੇ ਨੇ ਥੋਹੜੀ ਜੇਹੀ ਸ਼ਕਤੀ ਪ੍ਰਾਪਤ ਕਰ ਲੀਤੀ ਤੇ ਸਿਖਾਂ ਨੇ ਕਿਹਾ, ਗੁਰੂ ਜੀ ! ਇਹ ਮਨੁੱਖ ਸ਼ਕਤੀ ਸਪੰਨ ਹੈ ਇਹ ਗਲ ਸੁਣ ਕੇ ਸਤਿਗੁਰ ਦੇਵ ਜੀ ਕਥਨ ਕਰਦੇ ਹਨ-

## ( ਪੰਨਾ ੪੭੫ )

## ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥

ਹੇ ਸਿਖੋ ! ਇਹ ਕਿਨੇਹੀ=ਕਾਹਦੀ ਦਾਤ ਹੈ ਜੋ ਆਪਣੇ ਸ਼੍ਰਮ ਨਾਲ ਆਪ ਤੋਂ ਹੀ ਅਰਥਾਤ ਭੂਤਾਂ ਦੀ ਉਪਾਸ਼ਨਾ ਕਰਕੇ ਪ੍ਰਾਪਤ ਕੀਤੀ ਹੈ ।

## ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥ ੧ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਕਰਾਮਾਤ ਓਹੋ ਸਰੇਸ਼ਟ ਹੈ, ਜੋ ਸਾਹਿਬ=ਮਾਲਕ ਪਰਮਾਤਮਾ ਦੇ ਤੁਠੈ=ਤੁਠ ਪੈਣ ਨਾਲ ਭਾਵ ਪ੍ਰਸੰਨ ਹੋਣ ਤੇ ਮਿਲੇ ॥ ੧ ॥

ਯਥਾ-ਬਿਨੁ ਨਾਵੈ ਪੈਨਣ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ॥
ਸਾ ਸਿਧਿ ਸਾ ਕਰਮਾਤਿ ਹੈ ਅਚਿੰਤ ਕਰੇ ਜਿਸੁ ਦਾਤਿ ॥
[ਸੋਰਠ ਵਾਰ ਪੰਨਾ ੬੫੦

ਕਿਸੇ ਨੇ ਕਿਹਾ, ਕਿ ਮੈਂ ਬੜੀ ਚਾਕਰੀ ਕਰਦਾ ਹਾਂ ਤਾਂ ਸਤਿਗੁਰ ਦੇਵ ਜੀ ਕਥਨ ਕਰਦੇ ਹਨ-

## ਮਹਲਾ ੨ ॥ ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥

ਇਹ ਕਿਨੇਹੀ=ਕਾਹਦੀ ਚਾਕਰੀ ਹੈ, ਜਿਸ ਚਾਕਰੀ ਕਰਕੇ ਖਸਮ=ਪਰਮਾਤਮਾ ਦਾ

ਭਉ=ਖੌਫ ਜਾਇ=ਉਤਪੰਨ ਹੀ ਨਹੀਂ ਹੁੰਦਾ।

ਅਥਵਾ :-ਇਹ ਕਾਹਦੀ ਚਾਕਰੀ ਹੈ ਜਿਸ ਕਰਕੇ ਪਰਮੇਸ਼ਰ ਦਾ ਖੌਫ ਦੂਰ ਨਹੀਂ ਹੁੰਦਾ, ਕਿਉਂਕਿ ਖੌਫ ਤਦ ਦੂਰ ਹੁੰਦਾ ਹੈ ਜੇ ਉਸ ਦਾ ਹੁਕਮ ਮੰਨੇ ਅਤੇ ਉਸ ਦਾ ਭਜਨ ਸਿਮਰਨ ਕਰੇ।

## ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥ ੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਅਸਲੀ ਸੇਵਕ ਤਾਂ ਉਹੀ ਕਾਢੀਐ=ਕਹੀਦਾ ਹੈ, ਜੇਹੜਾ ਆਪਣੇ ਖਸਮ ਦੇ ਨਾਲ, ਅਥਵਾ :-ਖਸਮ ਦੀ ਆਗਿਆ ਨਾਲ ਹੀ ਸਮਾ ਜਾਂਦਾ ਹੈ ॥ ੨ ॥

## ਪਉੜੀ ॥ ਨਾਨਕ ਅੰਤ ਨ ਜਾਪਨੀ ਹਰਿ ਤਾ ਕੇ ਪਾਰਾਵਾਰ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਉਸ ਪਰਮਾਤਮਾ ਦੇ ਪਾਰ ਉਰਾਰ ਦਾ ਅੰਤ ਜਾਣਿਆਂ ਨਹੀਂ ਜਾਂਦਾ ਭਾਵ ਉਹ ਬੇਅੰਤ ਹੈ। ਯਥਾ-

ਲਖ ਦਰਿਆਉ ਕਵਾਉ ਵਿਚ ਅਤਿ ਅਸਗਾਹ ਅਥਾਹ ਵਹੰਦੇ ॥
ਆਦਿ ਨ ਅੰਤ ਬਿਅੰਤ ਹੈ ਅਗਮ ਅਗੋਚਰ ਫੇਰ ਫਿਰੰਦੇ ॥
ਅਲਖ ਅਪਾਰ ਵਖਾਣੀਐ ਪਾਰਾਵਾਰ ਨ ਪਾਰ ਲਹੰਦੇ ॥
ਲਹਿਰ ਤਰੰਗ ਨਿਸੰਗ ਲਖ ਸਾਗਰ ਸੰਗਮ ਰੰਗ ਰਵੰਦੇ ॥

[ਭਾਈ ਗੁਰਦਾਸ ਜੀ ਵਾਰ ੧੮ ਪੌੜੀ ੯

## ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ ॥

ਪਰਮਾਤਮਾ ਆਪ ਹੀ ਮਨਮੁਖਾਂ ਨੂੰ ਸਾਖਤੀ=ਤਾੜਨਾ ਕਰਵਾਉਂਦਾ ਹੈ ਫਿਰ ਆਪ ਹੀ ਪ੍ਰਲੋਕ ਵਿਚ ਮਾਰ ਕਰਾਉਂਦਾ ਹੈ।

## ਇਕਨਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ ॥

ਇਕਨਾਂ ਦੇ ਗਲ ਵਿਚ ਜੰਜੀਰੀਆ=ਸੰਗਲੀਆਂ ਪਈਆਂ ਹੋਈਆਂ ਹਨ ਭਾਵ ਗੁਲਾਮੀ ਦੇ ਕਸ਼ਟ ਸਹਾਰਦੇ ਹਨ ਅਤੇ ਇਕ ਬਿਸੀਆਰ=ਬੜੀ ਤੁਰਕਾਨ ਦੇਸ ਦੀ ਤੁਰੀ=ਘੋੜੀ ਉਪਰ ਚੜ੍ਹਦੇ ਹਨ।

ਅਥਵਾ :-ਇਕਨਾਂ ਦੇ ਗਲ ਵਿਚ ਵਾਸ਼ਨਾਂ ਰੂਪ ਜੰਜੀਰਾਂ ਹਨ ਤੇ ਇਕ ਗੁਰਮੁਖ ਪੁਰਸ਼ ਤੁਰੀਆ ਪਦ ਰੂਪੀ ਵੱਡੀ ਘੋੜੀ ਉਪਰ ਚੜ੍ਹਦੇ ਹਨ। ਭਾਵ ਚੌਥੀ ਭੂਮਿਕਾ ਦਾ ਆਨੰਦ ਮਾਣਦੇ ਹਨ।

## ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥

ਆਪ ਹੀ ਜੀਵਾਂ ਨੂੰ ਉਤਪਤ ਕਰਦਾ ਹੈ। ਆਪ ਹੀ ਜੀਵਾਂ ਨੂੰ ਪਰੇਰ ਕੇ ਕਰਮ

ਕਰਾਉਂਦਾ ਹੈ। ਆਪ ਹਾਂ ਫਲ ਦੇਂਦਾ ਹੈ ਜਦ ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ ਤਾਂ ਮੈਂ ਉਸ ਤੋਂ ਛੁਟ ਹੋਰ ਕਿਸਦੇ ਅਗੇ ਪੁਕਾਰ ਕਰਾਂ। ਭਾਵ ਹੋਰ ਕੋਈ ਭੀ ਨਹੀਂ ਹੈ ਜਿਸ ਦੇ ਅਗੇ ਮੈਂ ਫਰਿਆਦ ਕਰਾਂ।

## ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸਹੀ ਕਰਣੀ ਸਾਰ ॥ ੨੩ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਜਿਸ ਪਰਮੇਸ਼ਰ ਨੇ ਕਰਣਾ=ਪ੍ਰਪੰਚ ਕੀਤਾ ਹੈ, ਮੁੜ ਕੇ ਉਸ ਨੇ ਆਪ ਹੀ ਤਿਸ ਪ੍ਰਪੰਚ ਦੀ ਸਾਰ=ਸੰਭਾਲ ਕਰਨੀ ਹੈ ॥ ੨੩ ॥

## ਸਲੋਕੁ ਮਃ ੧ ॥ ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥

ਜਿਸ ਤਰ੍ਹਾਂ ਪ੍ਰਤੱਖ ਘੁਮਿਆਰ ਆਪ ਹੀ ਭਾਂਡਿਆਂ ਨੂੰ ਸਾਜਦਾ ਹੈ, ਫੇਰ ਆਪ ਹੀ ਪੂਰਣੁ=ਵੰਨੀਂ ਦੇਂਦਾ ਅਰਥਾਤ ਰੰਗ ਚਾੜ੍ਹਦਾ ਹੈ।

## ਇਕਨੑੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨਿੑ ਚੜੇ ॥

ਇਕਨਾਂ ਭਾਂਡਿਆਂ ਵਿਚ ਦੁਧ ਸਮਾਂਦਾ ਹੈ ਤੇ ਇਕ ਚੁਲੇ ਉਪਰ ਹੀ ਚੜ੍ਹੇ ਰਹਿੰਦੇ ਹਨ। ਇਸੇ ਤਰ੍ਹਾਂ ਪਰਮੇਸ਼ਰ ਰੂਪੀ ਘੁਮਿਆਰ ਆਪ ਹੀ ਸਭ ਜੀਵਾਂ ਦੇ ਸਰੀਰਾਂ ਰੂਪੀ ਭਾਂਡੇ ਸਾਜਦਾ ਹੈ।

ਯਥਾ–ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥

[ਸਿਰੀ ਰਾਗੁ ਮਹਲਾ ੧ ਪੰਨਾ ੬੨

ਤਥਾ–ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥ ੨੨ ॥

[ਸਿਰੀ ਰਾਗੁ ਮ: ੧ ਪੰਨਾ ੭੩

ਅਤੇ ਆਪ ਹੀ ਪੂਰਣੁ=ਵੰਨੀਂ ਅਰਥਾਤ ਰੰਗ ਦੇਂਦਾ ਹੈ। ਕਿਸੀ ਦਾ ਲਾਲ ਰੰਗ, ਕਿਸੀ ਦਾ ਸਿਆਹ ਰੰਗ ਬਣਾਉਂਦਾ ਹੈ।

ਅਥਵਾ :–ਆਪ ਹੀ ਪੂਰਨ ਪਰਮਾਤਮਾ ਖਾਣ ਪਾਣ ਦੇਂਦਾ ਹੈ। ਅਥਵਾ :–ਆਪ ਹੀ ਇਹਨਾਂ ਨੂੰ ਪੂਰਨਤਾਈ ਦੇਂਦਾ ਹੈ।

'ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਿਨਿੑ ਚੜੇ ॥'

ਇਕਨਾਂ ਦੇ ਅੰਤਹਕਰਣ ਰੂਪੀ ਭਾਂਡਿਆਂ ਵਿਚ ਨਿਸ਼ਕਾਮ ਕਰਮਾਂ ਰੂਪੀ ਦੁਧ ਸਮਾਂਵਦਾ ਹੈ ਤੇ ਇਕ ਰਾਗ ਦਵੇਖ ਰੂਪ ਚੁਲ੍ਹਿਆਂ ਪਰ ਚੜ੍ਹੇ ਰਹਿੰਦੇ ਹਨ।

ਅਥਵਾ–ਵਿਹਾਰਾਂ ਵਿਚ ਖਪਦੇ ਰਹਿੰਦੇ ਹਨ।

## ਇਕਿ ਨਿਹਾਲੀ ਪੈ ਸਵਨਿੑ ਇਕਿ ਉਪਰਿ ਰਹਨਿ ਖੜੇ ॥

ਇਕ ਪੁਰਸ਼ ਨਿਹਾਲੀ=ਤੁਲਾਈਆਂ ਉਪਰ ਸੌਂਦੇ ਹਨ ਤੇ ਇਕ ਪੁਰਸ਼ ਪਹਿਰੇਦਾਰ ਹੋ ਕੇ ਉਪਰ ਖੜੇ ਰਹਿੰਦੇ ਹਨ। ਇਹ ਸਭ ਕਰਮਾਂ ਦੇ ਅਨੁਸਾਰ ਹੈ।

ਯਥਾ–ਕਬੀਰ ਜੀ ਨੇ ਕਥਨ ਕੀਤਾ ਹੈ–

ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ ॥
ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ ॥ ੧ ॥
ਅਹਿਰਖ ਵਾਦੁ ਨ ਕੀਜੈ ਰੇ ਮਨ ॥ ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥

[ਆਸਾ ਕਬੀਰ ਜੀ ਪੰਨਾ ੪੭੯

ਅਥਵਾ :-ਇਕ ਪੁਰਸ਼ ਭਗਤੀ ਰੂਪ ਨਿਹਾਲੀ=ਤੁਲਾਈ ਉਪਰ ਸੌਂਦੇ ਹਨ ਤੇ ਇਕ ਕਾਮ ਆਦਿਕਾਂ ਦੇ ਉਪਰ ਖੜੇ ਰਹਿੰਦੇ ਹਨ। ਅਥਵਾ :-ਜੂਨਾਂ ਦੇ ਦੁਖ ਸੁਖ ਭੋਗਣ ਉਪਰ ਖੜੇ ਰਹਿੰਦੇ ਹਨ, ਇਹਨਾਂ ਸਾਰਿਆਂ ਵਿਚੋਂ-

## ਤਿਨ੍ਾ ਸਵਾਰੇ ਨਾਨਕਾ ਜਿਨ੍ ਕਉ ਨਦਰਿ ਕਰੇ ॥ ੧ ॥

ਤਿਨ੍ਹਾਂ ਦੇ ਅੰਤਹਕਰਣ ਨੂੰ ਸਵਾਰਦਾ ਹੈ ਜਿਨਾਂ ਉਪਰ ਪਰਮੇਸ਼ਰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ॥ ੧ ॥

## ਮਹਲਾ ੨ ॥ ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥

ਪਰਮਾਤਮਾ ਆਪ ਹੀ ਸੂਖਮ ਤੱਤਾਂ ਨੂੰ ਸਾਜਦਾ ਹੈ, ਆਪ ਹੀ ਅਸਥੂਲ ਤੱਤਾਂ ਨੂੰ ਕਰਦਾ ਹੈ। ਫੇਰ ਆਪ ਹੀ ਚੌਦਾਂ ਲੋਕ, ਅਥਵਾ-ਬ੍ਰਹਮੰਡ ਰੂਪ ਜਗ੍ਹਾ ਨੂੰ ਸਵਾਰ ਰਖਦਾ ਹੈ।

## ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ ॥

ਉਹਨਾਂ ਚੌਦਾਂ ਲੋਕਾਂ ਵਿਚ ਹੀ ਸਾਰਿਆਂ ਜੀਵਾਂ ਨੂੰ ਉਤਪਤ ਕਰਦਾ ਹੈ। ਇਸ ਸੰਸਾਰ ਬਾਜੀ ਨੂੰ ਆਪ ਹੀ ਥਾਪਿ=ਉਤਪਤ ਕਰ ਕੇ ਦੇਖੈ=ਪਾਲਣਾ ਅਤੇ ਉਥਾਪਿ=ਲੈਯ ਕਰਦਾ ਹੈ।

## ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥ ੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਉਸ ਤੋਂ ਬਿਨਾਂ ਇਹ ਗੁਣ ਹੋਰ ਕਿਸ ਵਿਚ ਕਥਨ ਕਰੀਏ ਅਰਥਾਤ ਹੋਰ ਕਿਸੇ ਵਿਚ ਨਹੀਂ ਕਥਨ ਕੀਤੇ ਜਾਂਦੇ। ਉਹ ਆਪੇ ਆਪ ਪਰਮੇਸ਼ਰ ਹੀ ਸਭ ਰੂਪ ਹੋ ਰਿਹਾ ਹੈ ॥ ੨ ॥

## ਪਉੜੀ ॥ ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ ॥

ਵੱਡੇ ਪਰਮਾਤਮਾਂ ਦੀਆਂ ਵਡਿਆਈਆਂ ਨੂੰ ਜੇ ਕੁਛ ਕਹੀਏ ਤਾਂ ਮੁਖ ਤੋਂ ਕਥਨ ਨਹੀਂ ਕੀਤੀਆਂ ਜਾਂਦੀਆਂ। ਯਥਾ-

ਸੁਣਿ ਵਡਾ ਆਖੈ ਸਭੁ ਕੋਇ ॥ ਕੇਵਡੁ ਵਡਾ ਡੀਠਾ ਹੋਇ ॥
ਕੀਮਤਿ ਪਾਇ ਨ ਕਹਿਆ ਜਾਇ ॥ ਕਹਣੈ ਵਾਲੇ ਤੇਰੇ ਰਹੈ ਸਮਾਇ ॥ ੧ ॥
ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥

ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥ ੧ ॥ ਰਹਾਉ ॥

ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥ ਸਭ ਕੀਮਤਿ ਮਿਲਿ ਕੀਮਤਿ ਪਾਈ ॥

ਗਿਆਨੀ ਧਿਆਨੀ ਗੁਰ ਗੁਰ ਹਾਈ ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥

[ਆਸਾ ਮਹਲਾ ੧, ਪੰਨਾ ੯

ਸੇਸਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥

ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥ ੬ ॥

[ਦਸਮ ਗ੍ਰੰਥ ਪੰਨਾ ੪੭

-o-

ਜਉਕਰੈ ਬੈਠ ਬ੍ਰਹਮਾ ਉਚਾਰ ॥ ਨਹੀ ਤਦਪਿ ਤਾਸ ਪਾਯੰਤ ਪਾਰ ॥

ਮੁਖ ਸਹੰਸ *ਫਣਪਤਿ ਰਟੰਤ ॥ ਨਹੀਂ ਤਦਪਿ ਤਾਸ ਪਾਯੰਤ ਅੰਤ ॥

ਨਿਸਦਿਨ ਜਪੰਤ ਸਨਕੰ ਸਨਾਤ ॥ ਨਹੀਂ ਤਦਪਿ ਤਾਸ ਸੋਭਾ †ਨਿਰਾਤ ॥

## ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ ॥

ਉਹ ਕਰਤਾ=ਅਕਾਲ ਪੁਰਖ, ਕਾਦਰ=ਸਮਰੱਥ, ਕਰੀਮੁ=ਕ੍ਰਿਪਾਲੂ ਹੈ ਅਤੇ ਸਾਰਿਆਂ ਜੀਵਾਂ ਨੂੰ ਰਿਜਕੁ=ਖਾਣ ਪਾਨ ਸੰਬਾਹਿ=ਪਹੁੰਚਾ ਦੇਂਦਾ ਹੈ।

## ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ ॥

ਸਾਈ=ਓਹੋ, ਧੁਰਿ=ਆਦੋਂ, ਬੱਚੇ ਦੇ ਜਨਮ ਲੈਂਦਿਆਂ ਨਾਲ ਹੀ ਛੋਡੀ=ਦਿਤੀ। ਜੀਵ ਰੂਪੀ ਇਸਤ੍ਰੀ ਓਹੋ ਕੰਮ ਕਮਾਂਵਦੀ ਹੈ ਜੈਸੀ ਲਿਖਤ ਆਦਿ ਤੋਂ ਹੀ ਉਸ ਵਾਹਿਗੁਰੂ ਨੇ ਆਪ ਪਾ ਦਿਤੀ ਹੈ।

## ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਇਕ ਪਰਮਾਤਮਾਂ ਤੋਂ ਬਾਹਰੀ=ਬਿਨਾਂ ਹੋਰ ਕੋਈ ਦੂਜੀ ਜਾਇ=ਜਗ੍ਹਾ ਨਹੀਂ ਹੈ।

## ਸੋ ਕਰੇ ਜਿ ਤਿਸੈ ਰਜਾਇ ॥ ੨੪ ॥ ੧ ॥ ਸੁਧੁ ॥

ਜੋ ਤਿਸਦੀ ਆਗਿਆ ਹੁੰਦੀ ਹੈ ਉਸ ਨੂੰ ਆਪ ਹੀ ਪੂਰਾ ਕਰਦਾ ਹੈ।

ਅਥਵਾ :-ਇਸ ਪੁਰਸ਼ ਨੂੰ ਚਾਹੀਦਾ ਹੈ, ਉਹ ਗੱਲ ਕਰੇ ਜੋ ਤਿਸ ਪਰਮੇਸ਼ਰ ਦੀ ਆਗਿਆ ਹੋਵੇ, ਕਿਉਂਕਿ ਆਗਿਆ ਮੰਨਣ ਤੇ ਹੀ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ।

ਯਥਾ-ਆਗਿਆ ਸਮ ਨਾ ਸਾਹਿਬ ਸੇਵਾ ॥

'ਸੁਧੁ'-ਇਹ ਸ੍ਰੀ ਆਸਾ ਜੀ ਦੀ ਵਾਰ ਸੁਧੁ ਕਹੀਏ ਸੋਧੀ ਹੋਈ ਹੈ ਭਾਵ ਠੀਕ ਹੈ ਇਸ ਵਾਰ ਦੇ ਸੋਧਣ ਦਾ ਹੋਰ ਕਿਸੇ ਨੂੰ ਹੱਕ ਨਹੀਂ ਹੈ, ਕਿਉਂਕਿ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

---

*ਸ਼ੇਸ਼ਨਾਗ, †ਨਿਰਨਾ।

ਵਿਚ ਕੁਲ ਬਾਈ ਵਾਰਾਂ ਹਨ ।

ਪਹਿਲੀ ਵਾਰ ਦੇ ਅੰਤ ਵਿਚ 'ਸੁਧੁ' ਹੈ । [ਪੰਨਾ ੯੧ ਦੇਖੋ

ਦੂਜੀ ਵਾਰ ਦੇ ਅੰਤ ਵਿਚ ਭੀ 'ਸੁਧੁ' ਹੈ । [ਪੰਨਾ ੧੫੦ ਦੇਖੋ

ਤੀਜੀ ਵਾਰ ਦੇ ਅੰਤ ਵਿਚ ਭੀ 'ਸੁਧੁ' ਹੈ । [ਪੰਨਾ ੩੧੮ ਦੇਖੋ

ਪਰ ਚੌਥੀ ਵਾਰ ਦੇ ਅੰਤ ਵਿਚ 'ਸੁਧੁ ਕੀਚੇ' ਲਿਖਿਆ ਹੈ । [ਪੰਨਾ ੩੨੩ ਦੇਖੋ

ਇਹ ਵਾਰ ਪੰਚਮ ਪਿਤਾ ਜੀ ਨੇ ਸਭ ਤੋਂ ਪਹਿਲੇ ਆਪਣੇ ਮੁਖਾਰਬਿੰਦ ਤੋਂ ਲਿਖ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅਗੇ ਅਰਪਣ ਕਰਕੇ ਅਰਦਾਸ ਕੀਤੀ ਹੈ ਕਿ ਸਚੇ ਪਾਤਿਸ਼ਾਹ ਜੀ ! ਇਸ ਵਾਰ ਨੂੰ ਆਪ ਜੀ ਨੇ ਸ਼ੁਧ ਕਰ ਲੈਣਾ ।

ਸੰਪ੍ਰਦਾ ਵਾਲੇ ਸਭ ਗਿਆਨੀ ਪਰੰਪਰਾ ਰੀਤੀ ਨਾਲ ਸੁਧੁ ਕੀਚੇ ਦਾ ਅਰਥ ਇਹੀ ਕਰਦੇ ਚਲੇ ਆਏ ਹਨ ।

ਪਰੰਤੂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਆਪਣੇ ਰਚੇ ਹੋਏ ਖਾਲਸਾ ਟਰੈਕਟ ਸੁਸਾਇਟੀ ਕੋਸ਼ ਵਿਚ ੨੧੨ ਪੰਨੇ ਪਰ 'ਸੁਧੁ ਕੀਚੇ' ਦਾ ਅਰਥ ਇਉਂ ਕੀਤਾ ਹੈ–ਜੋ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਭਾਈ ਗੁਰਦਾਸ ਜੀ ਹਨ, ਉਹਨਾਂ ਨੂੰ ਚਿਤਾਵਨੀ ਕੀਤੀ ਹੈ ਕਿ ਤੁਸਾਂ ਇਸ ਵਾਰ ਨੂੰ ਸੁਧ ਕਰ ਲੈਣਾ ।

ਸ੍ਰੀ ਮਾਨ ਭਾਈ ਕਾਹਨ ਸਿੰਘ ਜੀ ਨਾਭਾ ਨੇ ਆਪਣੇ ਰਚੇ ਹੋਏ ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਦੇ ਪੰਨਾ ੬੪੦ ਪਰ 'ਸੁਧੁ ਕੀਚੇ' ਦਾ ਅਰਥ ਇਉਂ ਲਿਖਿਆ ਹੈ ।

ਸੁਧੁ ਕੀਚੇ=ਸੋਧਣਾ ਕਰੋ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗਉੜੀ ਦੀ ਦੂਜੀ ਵਾਰ ਦੇ ਅੰਤ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਵਲੋਂ ਭਾਈ ਗੁਰਦਾਸ ਜੀ ਨੂੰ ਆਗਿਆ ਹੈ ਕਿ ਪਾਠ ਅਤੇ ਅੰਗ ਚੰਗੀ ਤਰ੍ਹਾਂ ਦੇਖ ਕੇ ਜੇ ਕੋਈ ਲਿਖਣ ਵਿਚ ਭੁਲ ਹੋਈ ਹੈ ਤਦ ਦੂਰ ਕਰੋ ।

ਪੰਜਵੀਂ ਵਾਰ ਦੇ ਅੰਤ ਵਿਚ ਭੀ ਸੁਧੁ ਹੈ । [ਪੰਨਾ ੪੭੫ ਦੇਖੋ

ਛੇਵੀਂ ਵਾਰ ਦੇ ਅੰਤ ਵਿਚ ਭੀ ਸੁਧੁ ਹੈ । [ਪੰਨਾ ੫੧੭ ਦੇਖੋ

ਸੱਤਵੀਂ ਵਾਰ ਦੇ ਅੰਤ ਵਿਚ ਭੀ ਸੁਧੁ ਹੈ । [ਪੰਨਾ ੫੨੪ ਦੇਖੋ

ਅੱਠਵੀਂ ਵਾਰ ਦੇ ਅੰਤ ਵਿਚ ਭੀ ਸੁਧੁ ਹੈ । [ਪੰਨਾ ੫੫੬ ਦੇਖੋ

ਨੌਵੀਂ ਵਾਰ ਦੇ ਅੰਤ ਵਿਚ ਭੀ ਸੁਧੁ ਹੈ । [ਪੰਨਾ ੫੯੪ ਦੇਖੋ

ਦਸਵੀਂ ਸੋਰਠਿ ਦੀ ਵਾਰ ਦੇ ਅੰਤ ਵਿਚ ਭੀ ਸੁਧੁ ਹੈ । [ਪੰਨਾ ੬੫੪ ਦੇਖੋ

ਯਾਰਵੀਂ ਜੈਤਸਰੀ ਦੀ ਵਾਰ ਦੇ ਅੰਤ ਵਿਚ ਕੁਛ ਨਹੀਂ ਲਿਖਿਆ । [ਪੰਨਾ ੭੧੦ ਦੇਖੋ

ਬਾਹਰਵੀਂ ਸੂਹੀ ਦੀ ਵਾਰ ਦੇ ਅੰਤ ਵਿਚ ਕੁਛ ਨਹੀਂ ਲਿਖਿਆ [ਪੰਨਾ ੭੯੨ ਦੇਖੋ

ਤੇਹਰਵੀਂ ਬਿਲਾਵਲ ਦੀ ਵਾਰ ਦੇ ਅੰਤ ਵਿਚ ਸੁਧੁ ਹੈ । [ਪੰਨਾ ੮੫੫ ਦੇਖੋ

ਚੌਧਵੀਂ ਰਾਮਕਲੀ ਦੀ ਵਾਰ ਦੇ ਅੰਤ ਵਿਚ ਸੁਧੁ ਹੈ। [ਪੰਨਾ ੯੫੬ ਦੇਖੋ

ਪੰਦਰਵੀਂ ਰਾਮਕਲੀ ਦੀ ਦੂਜੀ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ ੯੬੬ ਦੇਖੋ

ਸੋਲ੍ਹਵੀਂ ਰਾਮਕਲੀ ਦੀ ਵਾਰ ਸਤੇ ਬਲਵੰਡ ਦੀ, ਇਥੇ ਕੁਝ ਨਹੀਂ ਲਿਖਿਆ। [ਪੰਨਾ ੯੬੮ ਦੇਖੋ

ਸਤਾਰ੍ਹਵੀਂ ਮਾਰੂ ਦੀ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ ੧੦੯੪ ਦੇਖੋ

ਅਠਾਰ੍ਹਵੀਂ ਮਾਰੂ ਡਖਣੇ ਦੀ ਵਾਰ ਦੇ ਅੰਤ ਵਿਚ ਕੁਛ ਨਹੀਂ ਲਿਖਿਆ। [ਪੰਨਾ ੧੧੦੨ ਦੇਖੋ

ਉਨੀਵੀਂ ਬਸੰਤ ਦੀ ਵਾਰ ਦੇ ਅੰਤ ਵਿਚ ਕੁਛ ਨਹੀਂ ਲਿਖਿਆ। [ਪੰਨਾ ੧੧੯੩ ਦੇਖੋ

ਵੀਹਵੀਂ ਸਾਰੰਗ ਦੀ ਵਾਰ ਦੇ ਅੰਤ ਵਿਚ ਸੁਧੁ ਹੈ। [ਪੰਨਾ ੧੨੫੧ ਦੇਖੋ

ਇਕੀਹਵੀਂ ਮਲਾਰ ਦੀ ਵਾਰ ਦੇ ਅੰਤ ਵਿਚ ਸੁਧੁ ਹੈ। [ਪੰਨਾ ੧੨੯੧ ਦੇਖੋ

ਬਾਈਵੀਂ ਕਾਨੜੇ ਦੀ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ ੧੩੧੮ ਦੇਖੋ

ਸੋਲ੍ਹਾਂ ਵਾਰਾਂ ਦੇ ਅੰਤ ਵਿਚ ਸੁਧੁ ਲਿਖਿਆ ਹੋਇਆ ਹੈ ਪਰ ਗਉੜੀ ਦੀ ਦੂਜੀ ਵਾਰ ਪੰਨਾ ੩੨੩ ਪਰ 'ਸੁਧੁ ਕੀਚੇ' ਲਿਖਿਆ ਹੋਇਆ ਹੈ।

ਇਕ ਹੀ ਵਾਰ ਵਿਚ 'ਸੁਧੁ ਕੀਚੇ' ਸ਼ਬਦ ਆਉਂਦਾ ਹੈ।

ਪੰਜ ਵਾਰਾਂ ਦੇ ਅੰਤ ਵਿਚ ਕੁਝ ਵੀ ਨਹੀਂ ਲਿਖਿਆ।

ਜੇਕਰ ਗੁਰੂ ਸਾਹਿਬ ਜੀ ਨੇ ਪੰਜਾਂ ਵਾਰਾਂ ਦੇ ਅੰਤ ਵਿਖੇ 'ਸੁਧੁ' ਨਹੀਂ ਲਿਖਿਆ ਤਾਂ ਇਹ ਉਹਨਾਂ ਦੀ ਆਪਣੀ ਮਰਜ਼ੀ ਹੈ।

ਉਹਨਾਂ ਦੇ ਭੇਦ ਨੂੰ ਕੌਣ ਕੋਈ ਜਾਣ ਸਕਦਾ ਹੈ। ਜਿਹੜੇ ਲੋਕ ਆਪਣੀ ਰਾਇ ਅਨੁਸਾਰ ਆਖਦੇ ਹਨ ਕਿ ਸਾਰੀ ਬਾਣੀ ਇਕਸਾਰ ਹੋਣੀ ਚਾਹੀਦੀ ਹੈ, ਇਹ ਉਹਨਾਂ ਦੀ ਕੇਵਲ ਮਨਮਤ ਹੈ। ਸਾਰੀ ਬਾਣੀ ਇਕਸਾਰ ਕਿਵੇਂ ਹੋ ਸਕਦੀ ਹੈ ?

ਜੇਕਰ ਇਹ ਆਖਣ ਕਿ ਜਿਵੇਂ ਮੰਗਲ ਅਸਾਂ ਨੇ ਸਾਰੇ ਉਪਰ ਕਰ ਦਿਤੇ ਹਨ, ਇਸ ਤਰ੍ਹਾਂ ਇਕਸਾਰ ਹੋ ਸਕਦੀ ਹੈ ਤਾਂ ਆਪ ਧਿਆਨ ਨਾਲ ਦੇਖੋ। ਭਾਵੇਂ ਮੰਗਲ ਸਾਰੇ ਇਨ੍ਹਾਂ ਨੇ ਉਪਰ ਤਾਂ ਕਰ ਦਿਤੇ ਹਨ, ਪਰੰਤੂ ਸਾਰੇ ਮੰਗਲ ਇਕ ਜੇਹੇ ਨਹੀਂ ਹਨ। ਮੰਗਲਾਂ ਵਿਖੇ ਭੀ ਚਾਰ ਪ੍ਰਕਾਰ ਦੇ ਭੇਦ ਹਨ–

ਪਹਿਲਾ ਮੰਗਲ–

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਦੂਜਾ ਮੰਗਲ–

ੴ ਸਤਿਗੁਰ ਪ੍ਰਸਾਦਿ ॥

ਤੀਜਾ ਮੰਗਲ–
ੴ ਸਤਿਨਾਮੁ ਗੁਰ ਪ੍ਰਸਾਦਿ ॥

ਚੌਥਾ ਮੰਗਲ–
ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

ਤਾਂ ਦਸੋ ਇਕ-ਸਾਰ ਬਾਨੀ ਕਿਵੇਂ ਹੋ ਸਕਦੀ ਹੈ ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਕੁਲ 'ਮੰਗਲ' ੫੬੪ ਵਾਰੀ ਆਉਂਦੇ ਹਨ। ਜਿਨ੍ਹਾਂ ਵਿਚੋਂ ੪੯੪ ਵਾਰ ਮੰਗਲ ਰਾਗਾਂ ਦੇ ਸਿਰਲੇਖ ਲਿਖ ਕੇ ਮਗਰੋਂ ਲਿਖੇ ਜਾਂਦੇ ਹਨ ਜਾਂ ਪੜ੍ਹੇ ਜਾਂਦੇ ਹਨ ਅਤੇ ੭੦ ਵਾਰੀ ਮੰਗਲ ਪਹਿਲਾਂ ਪੜ੍ਹੇ ਜਾਂਦੇ ਹਨ। ਇਹਨਾਂ ਮੰਗਲਾਂ ਦਾ ਸਾਰਾ ਖੁਲਾਸਾ ਵੇਰਵਾ 'ਅਮੀਰ ਭੰਡਾਰ' ਗ੍ਰੰਥ ਦੇ ਪੰਨਾ ੪੦ ਪਰ ਪੜ੍ਹੋ।

ਏਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਸੋਦਰ, ਤਿੰਨ ਹਨ ਪਰ ਤਿੰਨਾਂ ਸੋਦਰਾਂ ਵਿਚ ਭੀ ਭੇਦ ਹੈ। ਇਕ ਸੋਦਰ ਦੂਸਰੇ ਸੋਦਰ ਨਾਲ ਨਹੀਂ ਰਲਦਾ। ਕਲ ਨੂੰ ਹੋਰ ਮਨਮਤੀਏ ਉਠਣਗੇ ਤਾਂ ਉਹ ਆਖਣਗੇ ਸੋਦਰ ਤਿੰਨੇ ਇਕੋ ਜੇਹੇ ਹੋਣੇ ਚਾਹੀਦੇ ਹਨ ਤਾਂ ਸ਼ਰਧਾਲੂ ਸਿਖ ਕੀ ਕਰ ਸਕਣਗੇ।

ਏਸੇ ਤਰ੍ਹਾਂ 'ਜਪੁਜੀ' ਦੇ ਭੋਗ ਸਮੇਂ ਜੋ ਸਲੋਕ ਹੈ–'ਪਵਣੁ ਗੁਰੂ ਪਾਨੀ ਪਿਤਾ' ਅਤੇ 'ਮਾਝ ਦੀ ਵਾਰ' ਵਿਖੇ ਜੋ ੧੪੬ ਪੰਨੇ ਪਰ ਸਲੋਕ ਹੈ–'ਪਉਣੁ ਗੁਰੂ ਪਾਣੀ ਪਿਤਾ' ਇਹਨਾਂ ਦਾ ਆਪਸ ਵਿਚ ਭੇਦ ਹੈ।

ਇਸੇ ਤਰ੍ਹਾਂ 'ਜਪੁਜੀ ਸਾਹਿਬ' ਦੇ ਆਰੰਭ ਵਿਖੇ 'ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥' ਤੇ ਗਉੜੀ ਰਾਗ ਸੁਖਮਨੀ ਸਾਹਿਬ ਵਿਖੇ ੨੮੫ ਪੰਨੇ ਪਰ 'ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥' ਦਾ ਭੇਦ ਹੈ।

ਇਸ ਤਰ੍ਹਾਂ ਦੇ ਭੇਦ ਨੂੰ ਇਹ ਕਲਜੁਗੀ ਜੀਵ ਆਪਣੀਆਂ ਰਾਵਾਂ ਨਾਲ ਕਿਵੇਂ ਦੂਰ ਕਰ ਸਕਦੇ ਹਨ। ਅਸੀਂ ਕਲਜੁਗੀ ਜੀਵ ਗੁਰੂ ਸਾਹਿਬ ਜੀ ਦੇ ਗੁਹਜ ਖਿਆਲਾਂ ਨੂੰ ਨਹੀਂ ਜਾਣ ਸਕਦੇ ਜੋ ਉਹਨਾਂ ਨੇ ਕਿਸ ਕਿਸ ਖਿਆਲਾਂ ਅਨੁਸਾਰ ਇਹ ਗੁਹਜ ਭਾਵਾਂ ਨਾਲ ਬਾਣੀ ਲਿਖੀ ਹੈ। ਫਿਰ ਇਹ ਰੱਬੀ ਬਾਣੀ ਸੁਤੰਤਰ ਹੈ।

*

(ਪੰਨਾ ੪੭੫)

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

# ਰਾਗੁ ਆਸਾ ਬਾਣੀ ਭਗਤਾ ਕੀ ॥

## ਕਬੀਰ ਜੀਉ ਨਾਮਦੇਉ ਜੀਉ ਰਵਿਦਾਸ ਜੀਉ ॥

# ਆਸਾ ਸ੍ਰੀ ਕਬੀਰ ਜੀਉ ॥

**ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ ॥**
**ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ॥੧॥**
**ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ॥**

ਉਥਾਨਕਾ–ਸੰਸਾਰ ਦੀ ਭੈੜੀ ਦਸ਼ਾ ਵੇਖ ਕੇ ਕਬੀਰ ਜੀ ਆਪਣੇ ਗੁਰੂ ਰਾਮਾ ਨੰਦ ਜੀ ਪਾਸ ਬੇਨਤੀ ਕਰਦੇ ਹਨ।

ਨੋਟ–ਪਹਿਲੀ ਤੁਕ ਵਿਚ ਜੋ 'ਗੁਰ' ਸ਼ਬਦ ਹੈ ਇਸ ਨੂੰ 'ਰਹਾਉ' ਦੀ ਪੰਗਤੀ ਨਾਲ ਜੋੜਕੇ ਅਰਥ ਸ਼ੁਰੂ ਕਰਨਾ ਹੈ।

ਗੁਰ ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ ॥

ਹੇ ਗੁਰਦੇਵ ! ਕਿਰਪਾ ਕਰੋ ਮੈਨੂੰ ਚੰਗੇ ਰਸਤੇ ਲਾਓ, ਜਿਸ ਕਰ ਕੇ ਭੈਦਾਇਕ ਸੰਸਾਰਕ ਬੰਧਨ ਟੁਟ ਜਾਣ।

ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ

ਮੈਂ ਆਪ ਜੀ ਦੇ ਪਵਿੱਤ੍ਰ ਚਰਨਾਂ ਨਾਲ ਲਗਕੇ ਬੇਨਤੀ ਪੂਰਬਕ ਪੁਛਦਾ ਹਾਂ।

ਕਹ ਜੀਉ ਪਾਇਆ ॥

ਪਹਿਲਾ ਪ੍ਰਸ਼ਨ–ਜੀਵ ਨੂੰ ਮਾਤਾ ਦੇ ਉਦਰ ਰੂਪੀ ਸੰਗੀਨ ਕੋਠੀ ਵਿਚ ਕਿਉਂ ਪਾਵਣਾ ਕੀਤਾ ਹੈ ?

ਦੂਜਾ ਪ੍ਰਸ਼ਨ–ਜੀਵ ਨੂੰ ਸੰਸਾਰ ਵਿਚ ਪੈਦਾ ਕਿਉਂ ਕੀਤਾ ਹੈ ?

ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ॥ ੧ ॥

ਤੀਜਾ ਪ੍ਰਸ਼ਨ–ਜੀਵ ਸੰਸਾਰ ਵਿਚ ਕਿਸ ਵਾਸਤੇ ਉਪਜੈ ਬਿਨਸੈ=ਜੰਮਦਾ ਮਰਦਾ ਹੈ ?

ਹੇ ਗੁਰੋ ! ਤਿੰਨੇ ਪ੍ਰਸ਼ਨਾਂ ਦੇ ਉੱਤਰ ਮੈਨੂੰ ਸਮਝਾ ਕੇ ਆਪ ਕਥਨ ਕਰੋ ।

ਹੁਣ ਰਾਮਾ ਨੰਦ ਜੀ ਤੀਜੇ ਪ੍ਰਸ਼ਨ ਦਾ ਉੱਤਰ ਪਹਿਲੇ ਸੁਣਾਉਂਦੇ ਹਨ–ਹੇ ਕਬੀਰ !

## ਜਨਮ ਮਰਨ ਦੂਖ ਫੇੜ ਕਰਮ

ਆਪਣੇ ਕਰਮਾਂ ਦੇ ਫੇੜ=ਕੀਤੇ ਅਨੁਸਾਰ ਜਨਮ ਮਰਨ ਦਾ ਦੁਖ ਹੁੰਦਾ ਹੈ, ਭਾਵ ਕਰਮਾਂ ਅਨੁਸਾਰ ਇਹ ਜੀਵ ਸੰਸਾਰ ਵਿਚ ਜੰਮਦਾ ਮਰਦਾ ਹੈ ।

## ਸੁਖ ਜੀਅ ਜਨਮ ਤੇ ਛੂਟੈ ॥ ੧ ॥ ਰਹਾਉ ॥

ਜਦੋਂ ਇਹ ਜੀਵ ਜਨਮਿਆਂ ਹੈ, ਤਦ ਕਾਲ ਤੋਂ ਸੁਖ ਇਸ ਦੇ ਪਾਸੋਂ ਛੁਟ ਗਿਆ ਹੈ, ਕਿਉਂਕਿ ਸ਼ਾਸਤ੍ਰ ਦਾ ਇਹ ਨਿਯਮ ਹੈ ਕਿ ਸਰੀਰ ਦੁਖਾਂ ਦੀ ਖਾਨ ਹੈ ।

ਯਥਾ–ਸਗਲ ਦੂਖ ਕੋ ਕਾਰਨ ਦੇਹ ॥

[ਸਿੱਖ ਪੰਥ ਪ੍ਰਕਾਸ਼ ਨਿਵਾਸ ਪਹਿਲਾ

ਤਥਾ–ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥
ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥

[ਮਾਝ ਵਾਰ ਪੰਨਾ ੧੪੯

ਤਥਾ–ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥
ਊਚੇ ਚੜਿਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥ ੮੧ ॥

ਤਥਾ–ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥
ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥

[ਸਿਰੀ ਰਾਗੁ ਮ: ੧ ਪੰਨਾ ੫੭

ਪ੍ਰਮਾਣ ਨੰਬਰ ਤਿੰਨ–

ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ ॥
ਦੁਖੁ ਦੁਖੁ ਅਗੈ ਆਖੀਐ ਪੜਿ ਪੜਿ ਕਰਹਿ ਪੁਕਾਰ ॥
ਦੁਖ ਕੀਆਂ ਪੰਡਾਂ ਖੁਲੀਆਂ ਸੁਖੁ ਨ ਨਿਕਲਿਓ ਕੋਇ ॥
ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ ॥

[ਸਾਰੰਗ ਵਾਰ ਪੰਨਾ ੧੨੪੦

ਤਥਾ–ਦੁਖੁ ਸੁਖੁ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ ॥

[ਵਡਹੰਸ ਮ: ੧ ਪੰਨਾ ੫੮੧

ਪੁਨਾ ਪ੍ਰਸ਼ਨ-ਇਸ ਜੀਵ ਨੂੰ ਸੁਖ ਦੀ ਪਰਾਪਤੀ ਕਿਸ ਤਰ੍ਹਾਂ ਹੋਵੇ ?

ਉੱਤਰ-ਸੁਖ ਜੀਅ ਜਨਮ ਤੇ ਛੂਟੈ= ਜਦ ਇਹ ਜੀਵ ਜਨਮ ਮਰਨ ਵਲੋਂ ਛੁਟ ਜਾਵੇ ਤਾਂ ਇਸ ਨੂੰ ਸੁਖ ਦੀ ਪਰਾਪਤੀ ਹੁੰਦੀ ਹੈ।

ਦੂਜਾ ਪ੍ਰਸ਼ਨ ਸੀ ਇਸ ਜੀਵ ਨੂੰ ਪੈਦਾ ਕਿਉਂ ਕੀਤਾ ਹੈ ? ਹੁਣ ਉਸ ਦਾ ਉੱਤਰ ਦੇਂਦੇ ਹਨ-

## ਮਾਇਆ ਫਾਸ ਬੰਧਨ ਹੀ ਫਾਰੈ

ਮਾਇਆ ਦੀ ਫਾਹੀ ਜੋ ਬੰਧਨ ਰੂਪ ਹੈ ਹੀ=ਨਿਸਚੇ ਕਰ ਕੇ ਤਿਸਦੇ ਫਾਰੈ=ਨਾਸ ਕਰਨ ਲਈ ਜੀਵ ਨੂੰ ਸੰਸਾਰ ਵਿਚ ਪੈਦਾ ਕੀਤਾ ਹੈ। [ਅਰਥ ਵਾਸਤੇ 'ਬੰਧਨ' ਕੀਤਾ ਹੈ]

## ਅਰੁ ਮਨ ਸੁੰਨਿ ਨ ਲੂਕੇ ॥

ਅਰੁ=ਅਤੇ ਸਾਰਿਆਂ ਦਾ ਮਨ=ਸਰੋਮਣੀ ਜੋ ਸੁੰਨਿ=ਅਫੁਰ ਪਰਮਾਤਮਾ ਹੈ ਤਿਸਦੇ ਵਿਚ ਲੂਕੇ= ਤਦਾਕਾਰ ਹੋਣ ਵਾਸਤੇ ਨ=ਪੁਰਸ਼ ਨੂੰ ਪੈਦਾ ਕੀਤਾ ਹੈ।

## ਆਪਾ ਪਦੁ ਨਿਰਬਾਣੁ ਨ ਚੀਨ੍ਹਿਆ

ਬੰਧਨਾਂ ਤੋਂ ਰਹਿਤ ਜੋ ਆਤਮ ਪਦ ਹੈ ਉਸ ਦੇ ਚੀਨ੍ਹਿਆ=ਜਾਨਣ ਵਾਸਤੇ ਨ=ਪੁਰਸ਼ ਨੂੰ ਪੈਦਾ ਕੀਤਾ ਹੈ।

## ਇਨ ਬਿਧਿ ਅਭਿਉ ਨ ਚੂਕੇ ॥ ੨ ॥

ਇਹ ਵਿਧੀ ਹੈ ਭੈ ਤੋਂ ਰਹਿਤ ਹੋਣ ਦੀ, ਇਸ ਕਰ ਕੇ ਜੀਵ ਕਦੇ ਚੂਕੇ=ਭੁਲਦਾ ਨਹੀਂ। ਪਹਿਲੇ ਪ੍ਰਸ਼ਨ ਦਾ ਉੱਤਰ ਦੇਣ ਵਾਸਤੇ ਦੋ ਪੰਗਤੀਆਂ ਦਾ ਅਰਥ ਫੇਰ ਕਰਨਾ।

ਮਾਇਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ ॥

ਇਹ ਜੀਵ ਮਾਇਆ ਦੀ ਜੋ ਮੋਹ ਰੂਪ ਫਾਹੀ ਹੈ ਬੰਧਨ ਰੂਪ, ਉਸ ਨੂੰ ਫਾੜਦਾ ਨਹੀਂ ਅਤੇ ਸੁੰਨਿ= ਅਫੁਰ ਸਮਾਧੀ ਵਿਚ ਮਨ ਤਦਾਕਾਰ ਨਹੀਂ ਹੁੰਦਾ, ਇਸ ਕਰਕੇ ਮਾਤਾ ਦੇ ਉਦਰ ਰੂਪ ਸੰਗੀਨ ਕੋਠੀ ਵਿਚ ਪਾਇਆ ਹੈ। ਅਸਲ ਪਾਠ ਏਹੀ ਹੈ ਬੰਧ+ਨਹੀ ਫਾਰੈ।

ਆਪਾ ਪਦੁ ਨਿਰਬਾਣੁ ਨ ਚੀਨ੍ਹਿਆ

ਨਿਰਬਾਣੁ=ਦੁਖ ਰਹਿਤ ਆਤਮਾ ਨੂੰ ਜਾਨਣਾ ਨਹੀਂ ਕੀਤਾ, ਇਸ ਕਰਕੇ ਜੀਵ ਨੂੰ ਮਾਤਾ ਦੇ ਉਦਰ ਰੂਪ ਸੰਗੀਨ ਕੋਠੀ ਵਿਚ ਪਾਇਆ ਹੈ।

ਇਨ ਬਿਧਿ ਅਭਿਉ ਨ ਚੂਕੇ ॥ ੨ ॥

ਇਸ ਵਿਧੀ ਨਾਲ ਭੈ ਤੋਂ ਰਹਿਤ ਹੋਣਾ ਸੀ ਪਰ ਹੋਇਆ ਨਾ, ਕਿਉਂਕਿ ਚੂਕੈ=ਭੁਲ ਜੋ ਗਿਆ।

## ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥

ਜੋ ਮਾਇਆ ਅਤੇ ਸ੍ਰਿਸ਼ਟੀ ਅਨਾਦੀ ਰੂਪ ਹੋਣ ਕਰਕੇ ਤਿੰਨ ਕਾਲਾਂ ਵਿਚ ਕਿਸੀ ਕਾਲ ਵਿਚ ਉਤਪੰਨ ਨਹੀਂ ਹੋਈ, ਭਾਵ ਝੂਠੀ ਹੈ। ਅਗਿਆਨੀ ਪੁਰਸ਼ ਉਸ ਨੂੰ ਭਰਮ ਤੋਂ ਉਤਪੰਨ

ਹੋਈ ਜਾਣਦਾ ਹੈ, ਭਾਵ ਸੱਚੀ ਸਮਝਦਾ ਹੈ। ਜਿਵੇਂ ਰਜੂ ਵਿਖੇ ਸਰਪ ਤਿੰਨ ਕਾਲ ਹੋਇਆ ਹੀ ਨਹੀਂ ਅਤੇ ਮਾਰੂ ਸਥਲ ਵਿਖੇ ਮ੍ਰਿਗ ਤ੍ਰਿਸ਼ਨਾ ਦਾ ਜਲ ਭੀ ਨਹੀਂ ਹੋਇਆ ਅਤੇ ਸਿਪੀ ਵਿਖੇ ਰਜਤ ਭਾਵ ਚਾਂਦੀ ਕਦੇ ਹੋਈ ਨਹੀਂ, ਪਰੰਤੂ ਭਰਮ ਨਾਲ ਸਚੀ ਸਮਝਦਾ ਹੈ।

ਭਾਵ-ਪਰੇਮ ਕਰਨਾ ਸੀ ਪਰਮਾਤਮਾਂ ਵਿਚ, ਉਸ ਤੋਂ ਬਿਹੂਣਾ=ਬਿਨਾਂ ਹੋ ਰਿਹਾ ਹੈ ਅਤੇ ਅਭਾਵ= ਪਰੇਮ ਨਹੀਂ ਕਰਨਾ ਸੀ ਮਾਇਆ ਜਾਂ ਸ੍ਰਿਸ਼ਟੀ ਵਿਚ ਉਸ ਨਾਲ ਪਰੇਮ ਕਰਦਾ ਹੈ, ਇਸ ਕਰ ਕੇ ਇਸ ਨੂੰ ਮਾਤਾ ਦੇ ਉਦਰ ਰੂਪ ਸੰਗੀਨ ਕੋਠੀ ਵਿਚ ਪਾਇਆ ਹੈ।

ਅਥਵਾ-ਗੁਰਾਂ ਦੀ ਤੇ ਸ਼ਾਸਤ੍ਰਾਂ ਦੀ ਕਹੀ ਹੋਈ ਸ਼ੁਭ ਸਿਖਿਆ ਹਿਰਦੇ ਵਿਚ ਉਤਪੰਨ ਨਹੀਂ ਹੁੰਦੀ ਤੇ ਆਪਣੀ ਮਨਮਤ ਨੂੰ ਉਪਜੀ=ਸੱਚੀ ਜਾਣਦਾ ਹੈ, ਭਾਵ ਪਰੇਮ ਕਰਨਾ ਸੀ ਗੁਰ ਸਿਖਿਆ ਵਿਚ; ਉਸ ਤੋਂ ਬਿਨਾਂ ਹੋ ਰਿਹਾ ਹੈ।

ਯਥਾ-ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ ॥
ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ ॥ ੨ ॥
[ਆਸਾ ਮ: ੫ ਪੰਨਾ ੩੮੧

ਅਤੇ ਅਭਾਵ=ਪਰੇਮ ਨਹੀਂ ਕਰਨਾ ਸੀ ਮਨਮਤ ਵਿਖੇ ਪਰ ਉਸ ਵਿਚ ਪਰੇਮ ਕਰ ਰਿਹਾ ਹੈ ਇਸ ਕਰ ਕੇ ਜੀਵ ਨੂੰ ਮਾਤਾ ਦੇ ਉਦਰ ਰੂਪ ਸੰਗੀਨ ਕੋਠੀ ਵਿਚ ਪਾਇਆ ਹੈ।

ਉਦੈ ਅਸਤ ਕੀ ਮਨ ਬੁਧਿ

ਉਦਿਆਚਲ ਤੋਂ ਲੈ ਕੇ ਅਸਤ=ਅਸਥਾਚਲ ਤਕ ਜਿਤਨੇ ਕੁ ਪਦਾਰਥ ਹਨ ਉਹਨਾਂ ਦੇ ਮਨ= ਮੰਨਣ ਕਰਨ ਵਾਲੀ ਬੁਧੀ ਹੋ ਰਹੀ ਹੈ।

ਅਥਵਾ :-ਉਦੈ ਅਸਤ=ਜਨਮ ਮਰਨ, ਹਰਖ ਸ਼ੋਕ, ਰਾਗ ਦਵੈਸ਼ ਦੇ ਮੰਨਨ ਕਰਨ ਵਾਲੀ ਬੁੱਧੀ ਹੋ ਰਹੀ ਹੈ, ਇਸ ਕਰ ਕੇ ਇਸ ਨੂੰ ਮਾਤਾ ਦੇ ਉਦਰ ਰੂਪ ਸੰਗੀਨ ਕੋਠੀ ਵਿਚ ਪਾਇਆ ਹੈ।

ਪ੍ਰਸ਼ਨ-ਮਾਤਾ ਦੇ ਉਦਰ ਰੂਪੀ ਸੰਗੀਨ ਕੋਠੀ ਵਿਚ ਪੈਣ ਤੋਂ ਕਿਵੇਂ ਬਚੇ? ਉੱਤਰ-

**ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ ॥੩॥**

ਉਦੈ=ਉਦਿਆਚਲ ਤੋਂ ਲੈ ਕੇ ਅਸਤ=ਅਸਥਾਚਲ ਤਕ ਜਿਤਨੇ ਕੁ ਪਦਾਰਥ ਹਨ ਉਹਨਾਂ ਦੇ ਮੰਨਨ ਕਰਨ ਵਾਲੀ ਬੁੱਧੀ ਨਾਸ ਹੋ ਜਾਵੇ।

ਅਥਵਾ :-ਉਦੈ ਅਸਤ=ਜਨਮ ਮਰਨ, ਹਰਖ ਸੋਕ, ਰਾਗ ਦਵੈਸ਼ ਦੇ ਮੰਨਨ ਕਰਨ ਵਾਲੀ ਬੁੱਧੀ ਨਾਸ ਹੋ ਜਾਵੇ ਤਾਂ ਲਿਵ ਲਗਾ ਕੇ ਹਮੇਸ਼ਾਂ ਲਈ ਸਹਜ ਪਦ ਵਿਖੇ ਲੀਣ ਹੋ ਜਾਂਦਾ ਹੈ। ਇਸ ਜੁਗਤੀ ਨਾਲ ਮਾਂ ਦੇ ਉਦਰ ਰੂਪ ਸੰਗੀਨ ਕੋਠੀ ਵਿਚ ਨਹੀਂ ਪੈਂਦਾ ॥ ੩ ॥

ਪ੍ਰਸ਼ਨ-ਸਹਜ ਪਦ ਵਿਚ ਕਿਵੇਂ ਅਭੇਦ ਹੁੰਦਾ ਹੈ? ਉੱਤਰ-

**ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ ॥**

ਜਿਵੇਂ ਸੂਰਜ ਦਾ ਪ੍ਰਤਿਬਿੰਬ ਜਲ ਘਟ ਉਪਾਧੀ ਕਰਕੇ ਵਖਰਾ ਮਾਲੂਮ ਹੁੰਦਾ ਹੈ, ਪਰ ਜਿਸ

ਵੱਲ ਘੜੇ ਚੋਂ ਜਲ ਡੋਲ੍ਹਿਆ ਜਾਵੇ ਤਾਂ ਉਹ ਪ੍ਰਤਿਬਿੰਬ ਸੂਰਜ ਨੂੰ ਜਾ ਮਿਲਦਾ ਹੈ, ਏਸੇ ਤਰ੍ਹਾਂ ਅੰਤਹਕਰਣ ਘਟ ਉਪਾਧੀ ਕਰ ਕੇ ਸਾਖੀ ਚੇਤਨ ਬ੍ਰਹਮ ਤੋਂ ਭਿੰਨ ਮਾਲੂਮ ਹੁੰਦਾ ਹੈ, ਪਰ ਜਿਸ ਵੇਲੇ ਅੰਤਹਕਰਣ ਰੂਪ ਘੜੇ ਚੋਂ ਸਕਾਮ ਕਰਮਾਂ ਰੂਪੀ ਜਲ ਡੋਲ੍ਹਿਆ ਜਾਏ ਤਾਂ ਪ੍ਰਤਿਬਿੰਬ=ਜੀਵ, ਬਿੰਬ= ਪਰਮਾਤਮਾਂ ਨਾਲ ਮਿਲ ਜਾਂਦਾ ਹੈ।

ਅਥਵਾ : ਉਦਕ ਕੁੰਭੁ ਬਿਗਰਾਨਾ=ਡੰਡਾ ਮਾਰ ਕੇ ਜਲ ਵਾਲੇ ਘੜੇ ਨੂੰ ਭੰਨ ਦਿਤਾ ਜਾਵੇ ਤਾਂ ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ=ਜਿਸ ਤਰ੍ਹਾਂ ਸੂਰਜ ਦਾ ਪ੍ਰਤਿਬਿੰਬ ਸੂਰਜ ਨੂੰ ਜਾ ਮਿਲਦਾ ਹੈ ਤਿਵੇਂ ਬ੍ਰਹਮ ਗਿਆਨ ਰੂਪੀ ਡੰਡਾ ਮਾਰਕੇ ਸਥੂਲ ਸਰੀਰ ਰੂਪੀ ਕੁੰਭੁ=ਘੜੇ ਨੂੰ ਭੰਨਿਆਂ ਤੇ ਸੂਖਮ ਸਰੀਰ ਤੇ ਕਾਰਨ ਸਰੀਰ ਰੂਪੀ ਜਲ ਡੁਲ੍ਹ ਗਿਆ, ਭਾਵ ਤਿੰਨੇ ਸਰੀਰਾਂ ਦਾ ਅਭਾਵ ਹੋ ਗਿਆ ਤਾਂ ਪ੍ਰਤਿਬਿੰਬੁ= ਸਾਖੀ ਚੇਤਨ, ਬਿੰਬੁ=ਅਦ੍ਵੈ ਨੰਦੁ ਨਾਲ ਮਿਲ ਜਾਂਦਾ ਹੈ। ਪਹਿਲਾ ਅਰਥ ਜੀਵਨ ਮੁਕਤੀ ਦੇ ਅਨੰਦ ਵਾਲਾ ਹੈ।

ਦੂਜਾ ਅਰਥ ਵਿਦੇਹ ਮੁਕਤੀ ਦੇ ਅਨੰਦ ਵਾਲਾ ਹੈ।

**ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ ॥੩॥੧॥**

ਕਬੀਰ ਜੀ ਕਥਨ ਕਰਦੇ ਹਨ, ਐਸਾ ਗੁਣ ਵਿਚਾਰ ਜਾਂ ਗਿਆਨ ਪ੍ਰਾਪਤ ਹੋਣ ਨਾਲ ਪੰਜ ਪ੍ਰਕਾਰ ਦਾ ਭਰਮ ਦੂਰ ਹੋਇਆ ਤਾਂ ਮਨ ਸੁੰਨਿ=ਅਫੁਰ ਪਦ ਵਿਚ ਸਮਾ ਗਿਆ।

## (ਪੰਨਾ ੪੭੬) ਆਸਾ ॥

ਉਥਾਨਕਾ—ਇਕ ਦਿਨ ਕਬੀਰ ਜੀ ਦੇ ਪਰੇਮੀ ਸਿਖ ਆਪਸ ਵਿਚ ਸਲਾਹ ਕਰਕੇ ਵਿਹਾਰਕ ਕੰਮ ਕਾਰ ਲਈ ਬਾਹਰ ਜਾਣ ਨੂੰ ਤਿਆਰ ਹੋਏ। ਜਾਣ ਲਗਿਆਂ ਕਬੀਰ ਜੀ ਦੇ ਪਾਸ ਤਾਂ ਨਾ ਪਹੁੰਚ ਸਕੇ, ਪਰ ਉਹਨਾਂ ਨੇ ਤੁਰਨ ਲਗਿਆਂ ਆਪੋ ਵਿਚ ਸਲਾਹ ਕਰਕੇ ਪੱਕੇ ਇਰਾਦੇ ਨਾਲ ਇੰਵ ਕਿਹਾ ਕਿ ਕਬੀਰ ਜੀ ਮਹਾਰਾਜ! ਤੁਹਾਡੇ ਆਸਰੇ ਅਸੀਂ ਕਾਰੋਬਾਰ ਲਈ ਜਾ ਰਹੇ ਹਾਂ ਆਪ ਜੀ ਕ੍ਰਿਪਾ ਕਰਕੇ ਸਹਾਇਤਾ ਕਰਨੀ, ਸਾਡੀ ਕਮਾਈ ਵਿਚ ਬਰਕਤ ਪਾਉਣੀ, ਅਸੀਂ ਫਿਰ ਆ ਕੇ ਦਸਵੰਧ ਭੇਟ ਕਰਾਂਗੇ।

ਜਿਸ ਵੇਲੇ ਸ਼ੁਭ ਸੰਕਲਪਾਂ ਨਾਲ ਉਹਨਾਂ ਨੇ ਬਾਹਰ ਜਾ ਕੇ ਵਿਹਾਰਕ ਕੰਮਾਂ ਨੂੰ ਸ਼ੁਰੂ ਕੀਤਾ ਤਾਂ ਵਾਹਿਗੁਰੂ ਨੇ ਐਸੀ ਕ੍ਰਿਪਾ ਕੀਤੀ ਜੋ ਮਾਇਆ ਦੇ ਭਉਣ ਹੀ ਵਰਸ ਗਏ। ਜਿਸ ਕੰਮ ਵਿਚ ਹੱਥ ਪਾਉਣ ਉਸੇ ਕੰਮ ਵਿਚ ਬਰਕਤ ਹੀ ਬਰਕਤ ਪੈਂਦੀ ਜਾਵੇ, ਮਿੱਟੀ ਵੀ ਸੋਨਾ ਹੁੰਦੀ ਜਾਵੇ। ਪੰਜ ਛੇ ਮਹੀਨੇ ਕੰਮ ਕਰ ਕੇ ਮਾਇਆ ਇਕੱਠੀ ਕਰਕੇ ਤੁਰ ਪਏ। ਵਾਪਸ ਆਉਂਦਿਆਂ ਸਾਰਿਆਂ ਨੇ ਇਹ ਸਲਾਹ ਕੀਤੀ ਕਿ ਜੇਕਰ ਪਹਿਲੇ ਅਸੀਂ ਆਪੋ ਆਪਣੇ ਘਰੀਂ ਚਲੇ ਗਏ ਤਾਂ ਫਿਰ ਦਸਵੰਧ ਦੇਣਾ ਮੁਸ਼ਕਲ ਹੋ ਜਾਵੇਗਾ, ਕਿਉਂਕਿ ਘਰ ਵਿਚ ਮਾਇਆ ਵੜੀ ਹੋਈ ਨਿਕਲਣੀ ਮੁਸ਼ਕਲ ਹੋ ਜਾਂਦੀ ਹੈ, ਇਸ ਲਈ ਪਹਿਲੇ ਕਬੀਰ ਜੀ ਦੇ ਦਰਸ਼ਨ ਕਰ ਚਲੀਏ।

ਜਿਸ ਵੇਲੇ ਕਾਸ਼ੀ ਪੁਜੇ ਤਾਂ ਸਾਰਿਆਂ ਨੇ ਆਖਿਆ, ਪਹਿਲੇ ਮਾਤਾ ਗੰਗਾ ਜੀ ਦੇ

ਇਸ਼ਨਾਨ ਕਰ ਚਲੀਏ। ਘਾਟ ਪਰ ਆਕੇ ਪੰਡਿਆਂ ਪਾਸ ਕਪੜੇ ਰਖਕੇ ਸਾਰੇ ਇਕਠੇ ਹੀ ਇਸ਼ਨਾਨ ਕਰਨ ਚਲੇ ਗਏ, ਪਿਛੋਂ ਪੰਡਿਆਂ ਨੇ ਉਹਨਾਂ ਦੇ ਕਪੜਿਆਂ ਵਿਚੋਂ ਸਾਰੀ ਮਾਇਆ ਕੱਢ ਕੇ ਲੁਕਾ ਲਈ।

ਜਿਸ ਵੇਲੇ ਉਹ ਨਹਾ ਕੇ ਵਾਪਸ ਆਏ ਪਿੰਡਾ ਪੂੰਝ ਕੇ ਕਪੜੇ ਪਾਉਣ ਲਗੇ ਤਾਂ ਖੀਸੇ ਖਾਲੀ ਵੇਖਕੇ ਹੈਰਾਨ ਪਰੇਸ਼ਾਨ ਰਹਿ ਗਏ, ਪੁਛਿਆ ਸਾਡੇ ਰੁਪਏ ਕਹਾਂ ਗਏ ? ਪੰਡਿਆਂ ਨੇ ਆਖਿਆ–ਸਾਨੂੰ ਕੀ ਪਤਾ, ਅਸਾਂ ਤੁਹਾਡੇ ਕਪੜਿਆਂ ਨੂੰ ਹੱਥ ਨਹੀਂ ਲਗਾਇਆ। ਕੀ ਪਤਾ ਤੁਹਾਡੇ ਖੀਸਿਆਂ ਵਿਚ ਮਾਇਆ ਹੈਗੀ ਸੀ ਕਿ ਨਹੀਂ ? ਅਸੀਂ ਤੁਹਾਡੀ ਮਾਇਆ ਦੇ ਕੋਈ ਜ਼ਿੰਮੇਵਾਰ ਨਹੀਂ ਹਾਂ। ਉਨ੍ਹਾਂ ਅਗੋਂ ਆਖਿਆ ਤਾਂ ਬਹੁਤ ਕੁਝ, ਪਰ ਪੰਡਿਤਾਂ ਨੇ ਉਹਨਾਂ ਦੇ ਕਹੇ ਦੀ ਜ਼ਰਾ ਪ੍ਰਵਾਹ ਨਾ ਕੀਤੀ, ਆਖਰ ਵਿਚਾਰੇ ਨਿੰਮੋਝੂਣੇ ਹੋ ਕੇ ਕਬੀਰ ਜੀ ਪਾਸ ਆ ਬੈਠੇ, ਮੱਥਾ ਟੇਕ ਕੇ ਆਖਿਆ–ਮਹਾਰਾਜ ! ਆਪ ਜੀ ਦੀ ਕ੍ਰਿਪਾ ਨਾਲ ਅਸੀਂ ਬੜਾ ਖਟ ਕਮਾ ਕੇ ਲਿਆਏ ਸਾਂ, ਆਪ ਜੀ ਨੂੰ ਦਸਵੰਧ ਦੇਣ ਲਈ ਪਹਿਲੇ ਕਾਂਸ਼ੀ ਆਏ ਤੇ ਆਖਿਆ, ਪਹਿਲੇ ਮਾਤਾ-ਗੰਗਾ ਵਿਚ ਇਸ਼ਨਾਨ ਕਰ ਚਲੀਏ। ਜਦ ਇਸ਼ਨਾਨ ਕਰਨ ਗਏ ਤਾਂ ਪਿਛੋਂ ਪੰਡਿਤਾਂ ਨੇ ਸਾਡੀ ਸਾਰੀ ਮਾਇਆ ਕੱਢ ਲਈ ਹੈ। ਅਸਾਂ ਨੇ ਬਹੁਤ ਕੁਝ ਕਿਹਾ ਹੈ, ਪਰ ਦੇਂਦੇ ਨਹੀਂ ਹਨ, ਹੁਣ ਕੀ ਕਰੀਏ ? ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ–

'ਰਹਾਉ' ਦੀ ਪੰਗਤੀ ਤੋਂ ਅਰਥ ਸ਼ੁਰੂ ਕਰਨਾ–

ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥ ੧ ॥

ਉਹ ਪਖੰਡੀ ਕਰਮ ਕਾਂਡੀ ਪੰਡਤ ਹਰੀ ਦੇ ਉਪਾਸ਼ਕ ਸੰਤ ਨਹੀਂ ਕਥਨ ਕੀਤੇ ਜਾਂਦੇ ਉਹ ਤਾਂ ਕਾਂਸ਼ੀ ਦੇ ਅਸਲੀ ਠੱਗ ਹਨ।

ਐਸੇ ਸੰਤ ਨ ਮੋ ਕਉ ਭਾਵਹਿ ॥

ਇਸ ਤਰ੍ਹਾਂ ਦੇ ਸੰਤ ਮੈਨੂੰ ਤਾਂ ਚੰਗੇ ਹੀ ਨਹੀਂ ਲਗਦੇ।

ਡਾਲਾ ਸਿਉ ਪੇਡਾ ਗਟਕਾਵਹਿ ॥ ੧ ॥ ਰਹਾਉ ॥

ਜੋ ਉਪਰਲੇ ਲੋਕ ਦਿਖਾਵੇ ਅਨੁਸਾਰ ਦਾਲ ਫੁਲਕੇ ਨਾਲ ਆਪਣੇ ਪੇਟ ਨੂੰ ਭਰਦੇ ਹਨ, ਅਥਵਾ :–ਡਾਲਾ=ਟਾਹਣੀਆਂ ਦੇ ਮਗਰ ਲਗਕੇ ਬ੍ਰਿਛ ਨੂੰ ਪੇਡਾ=ਮੁਢੋਂ ਹੀ ਗਟਕਾਵਹਿ=ਪੁਟ ਦੇਂਦੇ ਹਨ, ਭਾਵ ਮਾਇਆ ਵਾਸਤੇ ਆਦਮੀ ਨੂੰ ਜਾਨੋਂ ਹੀ ਮਾਰ ਸੁਟਦੇ ਹਨ।

ਅਥਵਾ–ਡਾਲਾ=ਪਦਾਰਥਾਂ ਦੇ ਸਿਉ=ਸਹਿਤ ਜਿਹੜੇ ਪੁਰਸ਼ ਹਨ ਉਹਨਾਂ ਦੇ ਪੇਡਾ=ਸਰੀਰ ਨੂੰ ਪਹਿਲੇ ਮਾਰ ਕੇ ਧਾੜਵੀ ਬਾਲਮੀਕ ਵਾਂਗੂ ਫਿਰ ਮਾਇਆ ਕੱਢ ਕੇ ਆਪਣੇ ਪੇਟ ਨੂੰ ਗਟ ਗਟ ਕਰਕੇ ਭਰਦੇ ਹਨ, ਪਰੰਤੂ ਸ਼ੁਕਰ ਹੈ ਤੁਸੀਂ ਐਸੇ ਠਗਾਂ ਪਾਸੋਂ ਆਪਣੀਆਂ ਜਾਨਾਂ ਬਚਾ ਕੇ ਆ ਗਏ ਹੋ।

## ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥

ਲੋਕ ਦਿਖਾਵੇ ਅਨੁਸਾਰ ਸਾਢੇ ਤਿੰਨ ਤਿੰਨ ਗਜ਼ ਦੀਆਂ ਦੋ ਧੋਤੀਆਂ ਰਖਦੇ ਹਨ, ਇਕ

ਲਾਹੁਣੀ ਦੂਜੀ ਬੰਨ੍ਹਣੀ ਅਤੇ ਤਿਹਰੇ=ਤਿੰਨਾਂ ਆਗਾਂ (ਤੰਦਾਂ) ਵਾਲੇ ਤਗ=ਜਨੇਊ ਪਾਏ ਹੋਏ ਹਨ, ਘਸਕੇ ਜੇ ਕੋਈ ਤੰਦ ਟੁਟ ਵੀ ਜਾਵੇ ਤਾਂ ਜਨੇਊ ਟੁਟਣ ਦਾ ਦੋਸ਼ ਨਾ ਲਗੇ, ਕਿਉਂਕਿ ਅਸਲੀ ਜਨੇਊ ਦੋ ਆਗਾਂ ਦੇ ਹੁੰਦੇ ਹਨ।

ਅਥਵਾ :—ਤਿੰਨ ਤਰ੍ਹਾਂ ਦੇ ਜਨੇਊ ਪਾਏ ਹੋਏ ਹਨ।

੧. ਮਾਲਾ। ੨. ਜਨੇਊ। ੩. ਅਨੰਤ।

## ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ ॥

ਜਿਨ੍ਹਾਂ ਦੇ ਗਲ ਵਿਚ ਮਾਲਾਂ ਪਈਆਂ ਹੋਈਆਂ ਹਨ ਅਤੇ ਹੱਥ ਵਿਚ ਨਿਬਗ=ਬਹੁਤ ਚਿਟੇ ਚਮਕੀਲੇ ਗੜਵੇ ਫੜੇ ਹੋਏ ਹਨ।

## ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥ ੧ ॥
## ਐਸੇ ਸੰਤ ਨ ਮੋ ਕਉ ਭਾਵਹਿ ॥
## ਡਾਲਾ ਸਿਉ ਪੇਡਾ ਗਟਕਾਵਹਿ ॥ ੧ ॥ ਰਹਾਉ ॥

ਇਨ੍ਹਾਂ ਤੁਕਾਂ ਦਾ ਅਰਥ ਪਹਿਲੇ ਹੋ ਚੁਕਾ ਹੈ।

## ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥

ਬਾਸਨ=ਭਾਂਡੇ ਚੰਗੀ ਤਰ੍ਹਾਂ ਮਾਂਜ ਕੇ ਚੁਲ੍ਹੇ ਉਤੇ ਚੜ੍ਹਾਉਂਦੇ ਹਨ ਅਤੇ ਕਾਠੀ=ਲਕੜਾਂ ਧੋ ਕੇ ਬਾਲਦੇ ਹਨ।

## ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ ॥ ੨ ॥

ਬਸੁਧਾ=ਪ੍ਰਿਥਮੀ ਨੂੰ ਇਕ ਗਿਠ ਡੂੰਘਾ ਖੋਦਿ=ਪੁਟ ਕੇ ਦੋ ਚੁਲ੍ਹੇ ਬਣਾਂਦੇ ਹਨ, ਇਕ ਤੇ ਦਾਲ ਦੂਜੇ ਤੇ ਰੋਟੀ ਤਿਆਰ ਕਰਦੇ ਹਨ ਤੇ ਸਾਰੇ ਮਨੁੱਖ ਇਕ ਪੰਗਤ ਵਿਚ ਬਹਿਕੇ ਉਹ ਦਾਲ ਰੋਟੀ ਖਾਂਦੇ ਹਨ, ਜਿਸ ਤੋਂ ਇਹ ਪਤਾ ਲਗੇ ਇਹਨਾਂ ਪੰਡਤਾਂ ਦਾ ਆਪੋ ਵਿਚ ਬਹੁਤ ਸਲੂਕ ਹੈ, ਪਰ ਕਰਮ ਉਹਨਾਂ ਦੇ ਐਸੇ ਭੈੜੇ ਹਨ ਕਿ ਜੇ ਉਹਨਾਂ ਦਾ ਦਾਉ ਲਗ ਜਾਏ ਤਾਂ ਸਾਰੇ ਮਨੁੱਖ ਨੂੰ ਹੀ ਖਾ ਜਾਂਦੇ ਹਨ, ਭਾਵ ਮਾਇਆ ਦੇ ਲਾਲਚ ਕਰ ਕੇ ਮਨੁੱਖ ਨੂੰ ਜਾਨੋਂ ਮਾਰ ਦਿੰਦੇ ਹਨ।

## ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥

ਉਹ ਪਾਪੀ ਪੰਡਤ ਹਮੇਸ਼ਾਂ ਹੀ ਅਪਰਾਧੀ=ਗੁਨਾਹਾਂ ਨੂੰ ਕਰਦੇ ਫਿਰਦੇ ਹਨ। ਮੂੰਹੋਂ ਆਪਣੇ ਆਪ ਨੂੰ ਅਪਰਸ = ਆਪਣੇ ਨਾਲ ਦੂਜੇ ਨੂੰ ਨਾ ਛੋਹਣ ਵਾਲਾ ਕਹਾਂਵਦੇ ਹਨ। ਭਾਵ

ਆਪਣੇ ਨਾਲ ਕਿਸੇ ਦੂਜੇ ਨੂੰ ਲਗਣ ਨਹੀਂ ਦਿੰਦੇ। ਜੇ ਕੋਈ ਲਗ ਵੀ ਜਾਵੇ ਤਾਂ ਸਣੇ ਕਪੜੇ ਇਸ਼ਨਾਨ ਕਰਦੇ ਹਨ।

ਯਥਾ-ਨਿਰਹਾਰ ਵਰਤੀ ਆਪਰਸਾ॥ ਇਕਿ ਲੂਕਿ ਨ ਦੇਵਹਿ ਦਰਸਾ॥
ਇਕਿ ਮਨ ਹੀ ਗਿਆਤਾ॥੬॥ [ਸਿਰੀ ਰਾਗ ਮ: ੫ ਪੰਨਾ ੭੧

ਤਥਾ-ਗਿਆਨ ਧਿਆਨ ਤੀਰਥ ਇਸਨਾਨੀ॥ ਸੋਮ ਪਾਕ ਅਪਰਸ ਉਦਿਆਨੀ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥ ਜੋ ਕਛੁ ਕੀਨੋ ਸੋਊ ਅਨੇਤਾ॥
[ਗਉੜੀ ਬਾਵਨ ਅਖਰੀ ਪੰਨਾ ੨੫੩

ਇਹ ਤਾਂ ਪਖੰਡੀ ਅਪਰਸ ਦੇ ਲਖਣ ਕਹੇ ਹਨ। ਹੁਣ ਅਸਲੀ ਅਪਰਸ ਦੇ ਲਖਣ ਸੁਣੋ-

ਸਲੋਕੁ ॥ ਉਰਿਧਾਰੈ ਜੋ ਅੰਤਰਿ ਨਾਮੁ॥ ਸਰਬ ਮੈ ਪੇਖੈ ਭਗਵਾਨੁ॥
ਨਿਮਖ ਨਿਮਖ ਠਾਕੁਰ ਨਮਸਕਾਰੈ॥ ਨਾਨਕ ਓਹੁ ਅਪਰਸੁ ਸਗਲ ਨਿਸਤਾਰੈ॥ ੧॥

ਅਸਟਪਦੀ॥ ਮਿਥਿਆ ਨਾਹੀ ਰਸਨਾ ਪਰਸ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ॥
ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤ ਸੰਗਿ ਹੇਤ॥
ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦਾ॥
ਗੁਰ ਪ੍ਰਸਾਦਿ ਬਿਖਿਆ ਪਰਹਰੈ॥ ਮਨ ਕੀ ਬਾਸਨਾ ਮਨ ਤੇ ਟਰੈ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ॥ ੧॥
[ਗਉੜੀ ਸੁਖਮਨੀ ਪੰਨਾ ੨੭੪ ਸਲੋਕ ਨੌਵਾਂ

**ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ॥ ੩॥**

ਸਦਾ ਸਦਾ=ਨਿਤਾਪ੍ਰਤੀ ਹੰਕਾਰੀ ਬਣੇ ਫਿਰਦੇ ਹਨ, ਚੋਰੀ ਯਾਰੀ ਠੱਗੀ ਦਾ ਧਨ ਆਪਣੇ ਸਾਰੇ ਪਰਵਾਰ ਨੂੰ ਖੁਆ ਕੇ ਧੀਆਂ ਪੁਤਰ ਆਦਿਕ ਸਾਰੇ ਕੁਟੰਬ ਨੂੰ ਸੰਸਾਰ ਸਮੁੰਦਰ ਵਿਚ ਡੋਬਣਾ ਕਰਦੇ ਹਨ।

ਅਥਵਾ :-ਆਪਣੇ ਇੰਦਰੀਆਂ ਰੂਪੀ ਸਾਰੇ ਪ੍ਰਵਾਰ ਨੂੰ ਡੋਬ ਰਖਦੇ ਹਨ॥ ੩॥

**ਜਿਤੁ ਕੋ ਲਾਇਆ ਤਿਤਹੀ ਲਾਗਾ ਤੈਸੇ ਕਰਮ ਕਮਾਵੈ॥**

ਪੂਰਬਲੇ ਕਰਮਾਂ ਦੇ ਸੰਸਕਾਰਾਂ ਨੇ ਜਿਸ ਤਰਫ ਲਗਾਇਆ ਹੈ, ਤਿਧਰ ਕੋਈ ਲਗ ਰਿਹਾ ਹੈ ਅਤੇ ਇਸੀ ਤਰ੍ਹਾਂ ਹੁਣ ਕਰਮ ਕਮਾਉਂਦੇ ਹਨ।

**ਕਹੁ ਕਬੀਰ ਜਿਸੁ ਸਤਿਗੁਰੁ ਭੇਟੈ ਪੁਨਰਪਿ ਜਨਮਿ ਨ ਆਵੈ॥ ੪॥ ੨॥**

ਕਬੀਰ ਜੀ ਕਥਨ ਕਰਦੇ ਹਨ-ਜਿਸ ਨੂੰ ਪੂਰਨ ਸਤਿਗੁਰ ਦੇਵ ਜੀ ਭੇਟੈ=ਮਿਲੇ ਹਨ, ਉਹ ਪੁਨ+ਰਪਿ=ਫਿਰ ਨਿਸਚੇ ਕਰਕੇ ਜਨਮ ਮਰਨ ਵਿਚ ਨਹੀਂ ਆਉਂਦਾ॥ ੪॥ ੨॥

## ਦੂਜਾ ਅਰਥ

ਗਜ ਸਾਢੇ ਤੈ ਤੈ ਧੋਤੀਆ

ਜਿਨ੍ਹਾਂ ਗੁਰਮੁਖਾਂ ਨੇ ਸਾਢੇ ਤਿੰਨ ਮਾਤਰਾ ਓਅੰਕਾਰ ਮੰਤਰ ਨੂੰ ਗਜ-ਉਚਾਰਕੇ ਸੇਵਾ ਤੇ ਭਜਨ ਸਿਮਰਨ ਦੁਆਰਾ ਬਾਲਕ ਜੋਬਨ ਬ੍ਰਿਧ ਤਿੰਨ ਅਵਸਥਾ ਧੋਤੀਆ=ਸਫਲ ਕੀਤੀਆਂ ਹਨ।

ਤਿਹਰੇ ਪਾਇਨਿ ਤਗ ॥

ਰਜੋ ਸਤੋ ਤੇ ਤਮੋ ਤਿੰਨ ਗੁਣਾਂ ਵਲੋਂ ਤਗ=ਰੋਕਾ ਪਾਇਆ ਹੈ।

ਅਥਵਾ :- ਸਾਢੇ ਤਿੰਨ ਮਾਤ੍ਰਾ ਓਅੰਕਾਰ ਮੰਤਰ ਨੂੰ ਉਚਾਰ ਕੇ-ਸੁਤ ਵਿਤ ਲੋਕ ਈਖਨਾ ਤੀਨੀ। ਇਹ ਤਿੰਨੇ ਇਛਾ ਧੋ ਦਿਤੀਆਂ ਹਨ ਅਤੇ ਮਨ ਬਾਣੀ ਸਰੀਰ ਇਨ੍ਹਾਂ ਤਿੰਨਾਂ ਨੂੰ ਤਗ=ਰੋਕਾ ਪਾਇਆ ਹੈ, ਭਾਵ ਮਨ ਕਰਕੇ ਖੋਟੇ ਸੰਕਲਪ ਨਹੀਂ ਕਰਦੇ, ਬਾਣੀ ਨਾਲ ਕਿਸੇ ਦੇ ਚਿਤ ਨੂੰ ਦੁਖਾਂਦੇ ਨਹੀਂ ਤੇ ਸਰੀਰ ਕਰਕੇ ਕਿਸੇ ਦਾ ਬੁਰਾ ਨਹੀਂ ਕਰਦੇ।

ਗਲੀ ਜਿਨ੍ਹਾ ਜਪਮਾਲੀਆ

ਜਿਨ੍ਹਾਂ ਮਹਾਤਮਾਂ ਦੀਆਂ ਗੱਲਾਂ ਹੀ ਮਾਲਾ ਲੈ ਕੇ ਜਪਣ ਯੋਗ ਹਨ।

ਲੋਟੇ ਹਥਿ ਨਿਬਗ ॥

ਅਤੇ ਹੱਥ ਹੀ ਜਿਨ੍ਹਾਂ ਦੇ ਉੱਜਲ ਭਾਂਡੇ ਹਨ, ਭਾਵ ਹੱਥਾਂ ਪਰ ਹੀ ਰੋਟੀ ਪਾਣੀ ਖਾਂਦੇ ਪੀਂਦੇ ਹਨ।

ਅਥਵਾ :-ਨਿ=ਵਿਸ਼ੇਸ਼ ਕਰਕੇ ਉਹਨਾਂ ਦੇ ਹੱਥ ਜਣੇਖਣੇ ਅਗੇ ਵਗਣੇ ਵਲੋਂ ਲੋਟੇ=ਹਟੇ ਰਹਿੰਦੇ ਹਨ, ਭਾਵ ਕਿਸੇ ਪਾਸੋਂ ਤਲੀ ਅੱਡਕੇ ਕੁਝ ਮੰਗਦੇ ਨਹੀਂ, ਕਿਉਂਕਿ ਆਪਣੇ ਤਨ ਵਾਸਤੇ ਜਿਹੜਾ ਕਿਸੇ ਤੋਂ ਮੰਗਣਾ ਹੈ ਉਸ ਨਾਲੋਂ ਤਾਂ ਮਰਨਾ ਹੀ ਚੰਗਾ ਹੈ।

ਯਥਾ-ਮਾਂਗਨ ਤੇ ਮਰਨਾ ਭਲਾ ਅਪਨੇ ਤਨ ਕੇ ਕਾਜ ॥
ਪਰਮਾਰਥ ਕੇ ਮਾਂਗਨੇ ਮੋਹਿ ਨ ਆਵਹਿ ਲਾਜ ॥

ਓਇ ਹਰਿ ਕੇ ਸੰਤ ਨ ਆਖੀਅਹਿ

ਕੀ ਉਹ ਪਰਮਾਤਮਾਂ ਦੇ ਸੰਤ ਨਹੀਂ ਕਹੇ ਜਾਂਦੇ ?

ਉੱਤਰ-ਕਹੇ ਜਾਂਦੇ ਹਨ।

ਬਾਨਾਰਸਿ ਕੇ ਠਗ ॥ ੧ ॥

ਕਿਉਂਕਿ ਉਹਨਾਂ ਨੇ ਬਣਿਆਂ ਹੋਇਆ ਜੋ ਸੰਸਾਰ ਰਸ ਹੈ ਇਸ ਦੇ ਤਾਈਂ ਠਗਿਆ ਭਾਵ ਦੂਰ ਕੀਤਾ ਹੈ।

ਅਥਵਾ :-ਬਣਿਆਂ ਹੋਇਆ ਜੋ ਆਤਮ ਰਸ ਹੈ ਉਸ ਦੇ ਤਾਈਂ ਠਗਿਆ, ਭਾਵ ਗ੍ਰਹਿਣ ਕੀਤਾ ਹੈ ॥ ੧ ॥

ਐਸੇ ਸੰਤ ਨ ਮੋਕਉ ਭਾਵਹਿ ॥

ਇਸ ਤਰ੍ਹਾਂ ਦੇ ਸੰਤ ਕੀ ਮੈਨੂੰ ਚੰਗੇ ਨਹੀਂ ਲਗਦੇ ? ਉੱਤਰ-ਬੜੇ ਚੰਗੇ ਲਗਦੇ ਹਨ।

ਡਾਲਾ ਸਿਉ ਪੇਡਾ ਗਟਕਾਵਹਿ ॥ ੧ ॥ ਰਹਾਉ ॥

ਜੋ ਰਾਗ ਦਵੈਸ਼ ਰੂਪ ਟਾਹਣੀਆਂ ਦੇ ਸਹਿਤ ਹੀ ਸਾਰਿਆਂ ਦਾ ਪੇਡਾ=ਮੁੱਢ ਜੋ ਅਗਿਆਨ

ਹੈ ਉਸ ਨੂੰ ਗਟਕਾਵਹਿ=ਅਭਾਵ ਕਰਦੇ ਹਨ।

ਬਾਸਨ ਮਾਂਜਿ ਚਰਾਵਹਿ ਊਪਰਿ

ਅਸ਼ੁਭ ਵਾਸ਼ਨਾਂ ਨੂੰ ਮਾਂਜ ਦਿੱਤਾ ਹੈ।

ਸਭ ਦੇ ਉਪਰ ਜੋ ਅਕਾਲ ਪੁਰਖ ਹੈ ਉਸ ਵਿਚ ਬਿਰਤੀ ਚੜ੍ਹਾਉਂਦੇ ਹਨ।

ਕਾਠੀ ਧੋਇ ਜਲਾਵਹਿ॥

ਸਤਿਸੰਗ ਰੂਪੀ ਸਰੋਵਰ ਜੋ ਨਾਮ ਜਲ ਨਾਲ ਭਰਿਆ ਹੋਇਆ ਹੈ, ਉਸ ਵਿਚ ਕਾਠੀ=ਦੇਹ ਨੂੰ ਧੋ ਕੇ ਬ੍ਰਹਮ ਦ੍ਰਿਸ਼ਟੀ ਰੂਪੀ ਅੱਗ ਵਿਚ ਦੇਹ ਅਧਿਆਸ ਨੂੰ ਜਲਾਵਹਿ=ਸਾੜਦੇ ਹਨ।

ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ

ਬੁੱਧੀ ਰੂਪ ਜ਼ਮੀਨ ਨੂੰ ਉਕਰ ਕੇ, ਭਾਵ ਨਿੰਮਰਤਾ ਗੁਣ ਧਾਰਕੇ ਦੁਇ=ਦਵੈਤ ਨੂੰ ਬ੍ਰਹਮ ਗਿਆਨ ਰੂਪ ਚੁਲ੍ਹੇ ਵਿਚ ਪਾਉਣਾ ਕਰਦੇ ਹਨ।

ਸਾਰੇ ਮਾਣਸ ਖਾਵਹਿ ॥੨॥

ਅਤੇ ਧਨ, ਜ਼ਾਤੀ, ਵਿਦਿਆ, ਜ਼ਮੀਨ ਆਦਿਕਾਂ ਦੇ ਸਾਰੇ ਮਾਣਾਂ ਨੂੰ ਖਾਵਹਿ=ਅਭਾਵ ਕਰਦੇ ਹਨ॥੨॥

ਅਥਵਾ–ਬਸੁਧਾ ਖੋਦਿ=ਬੁੱਧੀ ਵਿਚ ਵਿਚਾਰ ਕਰਕੇ ਰਕਾਰ, ਮਕਾਰ ਰਾਮ, ਹਾਹਾ ਰਾਰ: ਹਰੀ, ਗਗਾ ਰਾਰਾ ਗੁਰੂ, ਇਤਿਆਦਿ ਨਾਮਾਂ ਦਾ ਚਿੰਤਨ ਕਰਨੇ ਰੂਪੀ ਦੋ ਪਾਣੀ ਦੇ ਚੁਲੇ ਭਰਨਾ ਕਰਦੇ ਹਨ ਅਤੇ ਆਪਣੇ ਸੇਵਕਾਂ ਨੂੰ, ਸਾਰਿਆਂ ਲੋਕਾਂ ਦਾ ਮਾਣ ਆਦਰ ਕਰਨਾ ਸਿਖਾਂਦੇ ਹਨ॥੨॥

ਓਇ ਪਾਪੀ ਸਦਾ ਫਿਰਹਿ ਅਪਰਾਧੀ

ਉਹਨਾਂ ਨੇ ਪੀ=ਪਤੀ ਪਰਮੇਸ਼ਰ ਨੂੰ ਪਾ ਲਿਆ ਹੈ ਅਤੇ ਅਪਰਾਧਾਂ ਗੁਨਾਹਾਂ ਵਲੋਂ ਹਮੇਸ਼ਾਂ ਹਟੇ ਰਹਿੰਦੇ ਹਨ।

ਅਥਵਾ :–ਅਪਰ=ਪਾਰਾਵਾਰ ਤੋਂ ਰਹਿਤ ਜੋ ਪਰਮੇਸ਼ਰ ਹੈ, ਉਸ ਦੇ ਜਾਨਣ ਵਾਲੀ ਉਹਨਾਂ ਦੀ ਧੀ=ਬੁੱਧੀ ਹੋਈ ਹੈ।

ਮੁਖਹੁ ਅਪਰਸ ਕਹਾਵਹਿ ॥

ਜੀਵਨ ਮੁਕਤੀ ਦੇ ਆਨੰਦ ਲਈ ਆਪਣੇ ਮੂੰਹੋਂ ਅਪਰਸ=ਨਿਰਲੇਪ ਪਰਮਾਤਮਾ ਦੇ ਜਸ ਨੂੰ ਆਪ ਕਹਿੰਦੇ ਤੇ ਹੋਰਨਾਂ ਤੋਂ ਕਹਾਂਵਦੇ ਹਨ।

ਸਦਾ ਸਦਾ ਫਿਰਹਿ ਅਭਿਮਾਨੀ

ਅਭਿ=ਹਿਰਦੇ ਵਿਚ ਸਦਾ=ਨਿਤ ਰੂਪ ਪਰਮਾਤਮਾਂ ਦੇ ਮੰਨਣ ਲਈ ਸਦਾ ਫਿਰਦੇ ਹਨ।

ਸਗਲ ਕੁਟੰਬ ਡੁਬਾਵਹਿ॥੩॥

ਆਪਣੇ ਇੰਦ੍ਰੀਆਂ ਰੂਪ ਸਾਰੇ ਪ੍ਰਵਾਰ ਨੂੰ, ਅਥਵਾ :–ਪ੍ਰਤੱਖ ਪ੍ਰਵਾਰ ਨੂੰ ਨਾਮ ਅਭਿਆਸ ਵੱਲ ਡੋਬਣਾ ਕਰਦੇ ਹਨ॥੩॥

ਜਿਤੁ ਕੋ ਲਾਇਆ ਤਿਤਹੀ ਲਾਗਾ

ਜਿਸ ਤਰਫ ਉਹਨਾਂ ਨੇ ਆਪਣੇ ਮਨ ਨੂੰ ਲਾਇਆ ਹੈ ਤਿਸੀ ਤਰਫ ਲਗ ਰਿਹਾ ਹੈ।

ਤੈਸੇ ਕਰਮ ਕਮਾਵੈ ॥

ਜਿਵੇਂ ਹੁਕਮ ਕਰਦੇ ਹਨ, ਮਨ ਤੈਸੇ ਹੀ ਕਰਮਾਂ ਨੂੰ ਕਮਾਉਂਦਾ ਹੈ।

ਕਹੁ ਕਬੀਰ ਜਿਸੁ ਸਤਿਗੁਰੁ ਭੇਟੈ ਪੁਨਰਪਿ ਜਨਮਿ ਨ ਆਵੈ ॥ ੪ ॥ ੨ ॥

ਕਬੀਰ ਜੀ ਕਥਨ ਕਰਦੇ ਹਨ-ਜਿਸ ਨੂੰ ਪੂਰਨ ਗੁਰੂ ਮਿਲੇ ਹਨ ਉਹ ਫਿਰ ਨਿਸਚੇ ਕਰਕੇ ਜਨਮ ਮਰਨ ਵਿਚ ਨਹੀਂ ਆਉਂਦਾ ॥ ੪ ॥ ੨ ॥

## ਆਸਾ ॥

ਉਥਾਨਕਾ-ਏਕ ਸਮੇਂ ਕਬੀਰ ਜੀ ਦੀ ਮਾਤਾ ਮਰ ਗਈ, ਲੋਕਾਂ ਨੇ ਪਰਚਾਉਨੀ ਕਰਦਿਆਂ ਹੋਇਆਂ ਬੜਾ ਅਫਸੋਸ ਕੀਤਾ, ਅਗੋਂ ਕਬੀਰ ਜੀ ਕਹਿੰਦੇ ਹਨ, ਤੁਸੀਂ ਕਿਉਂ ਅਫਸੋਸ ਕਰਦੇ ਹੋ ?

## ਪਹਿਲਾ ਅਰਥ

ਮੁਈ ਮੇਰੀ ਮਾਈ ਹਉ ਖਰਾ ਸੁਖਾਲਾ ॥

ਚੰਗਾ ਹੋਇਆ ਜੋ ਮੇਰੀ ਮਾਂ ਮਰ ਗਈ ਹੈ, ਮੈਂ ਤਾਂ ਸਗੋਂ ਖਰਾ ਸੁਖਾਲਾ=ਚੰਗਾ ਸੁਖੀ ਹੋ ਗਿਆ ਹਾਂ, ਕਿਉਂਕਿ ਭਜਨ ਕਰਨ ਵਿਚ ਮੈਨੂੰ ਉਹ ਵਿਘਨ ਪਾਉਂਦੀ ਸੀ।

ਲੋਕਾਂ ਕਿਹਾ=ਹੁਣ ਤੈਨੂੰ ਅੰਗਰਖੀ ਸਿਊਂਕੇ ਕੌਣ ਦੇਵੇਗਾ ? ਉੱਤਰ-

ਪਹਿਰਉ ਨਹੀ ਦਗਲੀ ਲਗੈ ਨ ਪਾਲਾ ॥

ਮੈਂ ਹੁਣ ਦਗਲੀ=ਅੰਗਰਖੀ ਭਾਵ ਰੂੰ ਵਾਲੀ ਕੁੜਤੀ ਨਹੀਂ ਪਹਿਰਦਾ, ਕਿਉਂਕਿ ਮੈਨੂੰ ਪਾਲਾ ਨਹੀਂ ਲਗਦਾ।

ਲੋਕਾਂ ਆਖਿਆ ਪਰਮੇਸ਼ਰ ਦੀ ਭਗਤੀ ਵਿਚ ਕੋਈ ਸੁਖ ਨਹੀਂ ਹੈ, ਤੂੰ ਭਾਵੇਂ ਕਿਤਨੀ ਭਗਤੀ ਕਰ ਲੈ। ਰਬ ਨੇ ਤੈਨੂੰ ਕੁਝ ਨਹੀਂ ਦੇਣਾ।

ਉੱਤਰ-ਮੈਨੂੰ ਰਬ ਨੇ ਸਭ ਕੁਝ ਦਿੱਤਾ ਹੋਇਆ ਹੈ। ਸੁਣੋ-

**ਬਾਪਿ ਦਿਲਾਸਾ ਮੇਰੋ ਕੀਨਾ ॥**

ਬਾਪਿ=ਪਿਤਾ ਪਰਮਾਤਮਾਂ ਨੇ ਮੈਨੂੰ ਬੜਾ ਧੀਰਜ ਦਿੱਤਾ ਹੋਇਆ ਹੈ।

**ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨਾ ॥**

ਸੌਣ ਲਈ ਸੁਖ ਵਾਲੀਆਂ ਸਿਹਜਾ ਅਤੇ ਮੂੰਹ ਵਿਚ ਪਾਉਣ ਲਈ ਕਈ ਤਰ੍ਹਾਂ ਦੇ ਅੰਮ੍ਰਿਤ ਭੋਜਨ ਮਿਠੇ ਮਿਠੇ ਪਦਾਰਥ ਦਿਤੇ ਹੋਏ ਹਨ।

ਯਥਾ-ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥ ਛਤੀਹ ਅੰਮ੍ਰਿਤ ਭੋਜਨੁ ਖਾਣਾ ॥

ਸੇਜ ਸੁਖਾਲੀ ਸੀਤਲੁ ਪਵਣਾ ਸਹਜ ਕੇਲ ਰੰਗ ਕਰਣਾ ਜੀਉ ॥ ੩ ॥

[ਮਾਝ ਮਹਲਾ ੫ ਪੰਨਾ ੧੦੦

**ਤਿਸੁ ਬਾਪ ਕਉ ਕਿਉ ਮਨਹੁ ਵਿਸਾਰੀ ॥**

ਤਿਸ ਪਿਤਾ ਪਰਮਾਤਮਾ ਨੂੰ ਮੈਂ ਆਪਣੇ ਮਨ ਚੋਂ ਕਿਉਂ ਭੁਲਾਵਾਂ । ਉਸ ਦੀ ਕ੍ਰਿਪਾ ਜਿਸ ਉਤੇ ਭੀ ਹੋਈ ਹੈ-

**ਆਗੈ ਗਇਆ ਨ ਬਾਜੀ ਹਾਰੀ ॥ ੧ ॥**

ਉਹ ਆਗੈ=ਪਰਲੋਕ ਵਿਚ ਮਨੁੱਖਾ ਦੇਹ ਰੂਪੀ ਬਾਜੀ ਨੂੰ ਹਾਰਕੇ ਨਹੀਂ ਗਿਆ ।

**ਦੂਜਾ ਅਰਥ**

ਬਾਪਿ ਦਿਲਾਸਾ ਮੇਰੋ ਕੀਨ੍ਾ ॥

ਬਾਪਿ=ਪਿਤਾ ਗੁਰੂ ਜੀ ਨੇ ਮੈਨੂੰ ਬਹੁਤ ਹੀ ਧੀਰਜ ਦਿਤਾ ਹੈ ।

ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨ੍ਾ ॥

ਸਰਧਾ ਵਸ਼ਿਸ਼ਟ ਬੁਧੀ ਰੂਪੀ ਸਿਹਜਾ ਸੁਖਾਂ ਦੀ ਘਰ ਕਰ ਦਿਤੀ ਹੈ ਤੇ ਮੁਖ ਵਿਚ ਨਾਮ ਅੰਮ੍ਰਿਤ ਦੇਣਾ ਕੀਤਾ ਹੈ ।

ਤਿਸੁ ਬਾਪ ਕਉ ਕਿਉ ਮਨਹੁ ਵਿਸਾਰੀ ॥

ਤਿਸ ਪਿਤਾ ਗੁਰੂ ਜੀ ਨੂੰ ਮੈਂ ਆਪਣੇ ਮਨ ਚੋਂ ਕਿਉਂ ਭੁਲਾਵਾਂ ?

ਆਗੈ ਗਇਆ ਨ ਬਾਜੀ ਹਾਰੀ ॥ ੧ ॥

ਜਿਨ੍ਹਾਂ ਦੀ ਕਿਰਪਾ ਨਾਲ ਮਨੁਖਾ ਦੇਹ ਰੂਪੀ ਬਾਜੀ ਨੂੰ ਹਾਰ ਕੇ ਆਗੈ=ਪਰਲੋਕ ਵਿਚ ਕੋਈ ਨਹੀਂ ਗਿਆ ।

ਅਥਵਾ :-ਨਾ ਕੋਈ ਆਗੈ=ਪਰਲੋਕ ਵਿਚ ਗਿਆ ਹੈ, ਨਾ ਹੀ ਮਨੁਖਾ ਦੇਹ ਰੂਪੀ ਬਾਜੀ ਹਾਰੀ ਹੈ ॥ ੧ ॥

**ਮੁਈ ਮੇਰੀ ਮਾਈ ਹਉ ਖਰਾ ਸੁਖਾਲਾ ॥**

ਗੁਰਾਂ ਦੀ ਕਿਰਪਾ ਨਾਲ ਮੇਰੀ ਮਾਤਾ=ਮਾਇਆ ਮਰ ਗਈ ਹੈ ਜਿਸ ਤੇ ਮੈਂ ਚੰਗਾ ਸੁਖੀ ਹੋ ਗਿਆ ਹਾਂ ।

**ਪਹਿਰਉ ਨਹੀ ਦਗਲੀ ਲਗੈ ਨ ਪਾਲਾ ॥ ੧ ॥ ਰਹਾਉ ॥**

ਹੁਣ ਮੈਂ ਕਾਰਨ ਸੂਖਮ ਅਸਥੂਲ ਇਹ ਤਿੰਨੇ ਸਰੀਰਾਂ ਰੂਪੀ ਦਗਲੀ-ਰੂੰ ਦਾਰ ਅੰਗਰਖੀ ਨਹੀਂ ਪਹਿਰਾਂਗਾ, ਕਿਉਂਕਿ ਅਵਿਦਿਆ ਰੂਪ ਪਾਲਾ ਜੋ ਨਹੀਂ ਲਗਦਾ ।

ਅਥਵਾ :–ਮੂਈ ਮੇਰੀ ਮਾਈ=ਹੰਗਤਾ ਮਮਤਾ ਰੂਪੀ ਮਾਂ ਮੇਰੀ ਮਰ ਗਈ ਹੈ, ਇਸ ਤੇ ਮੈਂ ਚੰਗਾ ਸੁਖੀ ਹੋ ਗਿਆ ਹਾਂ। ਪਹਿਰਉ ਨਹੀਂ ਦਗਲੀ=ਦੇਹ ਅਧਿਆਸ ਰੂਪੀ ਕੁੜਤੀ ਨਹੀਂ ਪਹਿਰਾਂਗਾ, ਕਿਉਂਕਿ ਜੜ੍ਹਤਾ ਰੂਪੀ ਪਾਲਾ ਜੋ ਨਹੀਂ ਲਗਦਾ ॥ ੧ ॥

**ਬਲਿ ਤਿਸੁ ਬਾਪੈ ਜਿਨਿ ਹਉ ਜਾਇਆ ॥**

ਤਿਸ ਪਿਤਾ ਪਰਮਾਤਮਾ ਤੋਂ ਮੈਂ ਬਲਿਹਾਰ ਜਾਂਦਾ ਹਾਂ ਜਿਸ ਨੇ ਮੈਨੂੰ ਪੈਦਾ ਕੀਤਾ ਹੈ।

ਅਥਵਾ :–ਤਿਸ ਪਿਤਾ ਗੁਰੂ ਸਾਹਿਬ ਤੋਂ ਮੈਂ ਬਲਿਹਾਰ ਜਾਂਦਾ ਹਾਂ ਜਿਸ ਨੇ ਹਉ+ਜਾਇਆ= ਸੁਧ ਹੰਕਾਰ ਪੈਦਾ ਕੀਤਾ ਹੈ।

**ਪੰਚਾ ਤੇ ਮੇਰਾ ਸੰਗੁ ਚੁਕਾਇਆ ॥**

ਅਤੇ ਪੰਜ ਕਾਮ ਆਦਿਕਾਂ ਦਾ ਸਾਥ ਮੇਰਾ ਦੂਰ ਕਰ ਦਿਤਾ ਹੈ।

**ਪੰਚ ਮਾਰਿ ਪਾਵਾ ਤਲਿ ਦੀਨੇ ॥**

ਗੁਰਾਂ ਦੀ ਕਿਰਪਾ ਨਾਲ ਪੰਜ ਕਾਮ ਆਦਿਕਾਂ ਨੂੰ ਮਾਰ ਕੇ ਸਾਧਨੋਂ ਰੂਪੀ ਪੈਰਾਂ ਹੇਠ ਦਬਾ ਦਿਤਾ ਹੈ।

**ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ ॥੨॥**

ਹਰੀ ਦੇ ਸਿਮਰਨ ਵਿਚ ਮੇਰਾ ਮਨ ਅਤੇ ਤਨ ਭਿਜ ਗਿਆ ਹੈ ॥ ੨ ॥

ਪ੍ਰਸ਼ਨ–ਐਸੇ ਪਿਤਾ ਪਰਮਾਤਮਾਂ ਦੀ ਪਰਾਪਤੀ ਆਪ ਨੂੰ ਕਿਵੇਂ ਹੋਈ ਹੈ ? ਉੱਤਰ–

**ਪਿਤਾ ਹਮਾਰੋ ਵਡ ਗੋਸਾਈ ॥ ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ ॥**
**ਸਤਿਗੁਰ ਮਿਲੇ ਤ ਮਾਰਗੁ ਦਿਖਾਇਆ॥ਜਗਤ ਪਿਤਾ ਮੇਰੈ ਮਨਿ ਭਾਇਆ॥੩॥**
**ਹਉ ਪੂਤੁ ਤੇਰਾ ਤੂੰ ਬਾਪੁ ਮੇਰਾ ॥ ਏਕੈ ਠਾਹਰ ਦੁਹਾ ਬਸੇਰਾ ॥**

ਤੁਕਾਂ ਅੰਨਵੇ ਲਗਣੀਆਂ ਹਨ ਖਿਆਲ ਰਖੋ।

ਸਤਿਗੁਰ ਮਿਲੇ

ਜਿਸ ਵੇਲੇ ਪੂਰਨ ਗੁਰੂ ਮਿਲੇ ਤਾਂ ਮੈਂਨੇ ਬੇਨਤੀ ਕੀਤੀ ਕਿ–

ਪਿਤਾ ਹਮਾਰੋ ਵਡ ਗੋਸਾਈ ॥

ਸਾਡਾ ਪਿਤਾ ਪਰਮਾਤਮਾਂ ਜੋ ਸਾਰਿਆਂ ਤੋਂ ਵਡਾ ਪ੍ਰਿਥਵੀ ਦਾ ਮਾਲਕ ਹੈ।

ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ ॥

ਤਿਸ ਪਿਤਾ ਪਰਮਾਤਮਾਂ ਪਾਸ ਮੈਂ ਕਿਸ ਵਜ੍ਹਾ ਨਾਲ ਜਾਣਾ ਕਰਾਂ ? ਉੱਤਰ–

ਤ ਮਾਰਗੁ ਦਿਖਾਇਆ ॥

ਤਾਂ ਫਿਰ ਗੁਰਾਂ ਨੇ ਗਿਆਨ ਭਗਤੀ ਰੂਪ ਰਸਤਾ ਵਿਖਾਣਾ ਕੀਤਾ।

ਏਕੈ ਠਾਹਰ ਦੁਹਾ ਬਸੇਰਾ ॥

ਨਾਲ ਇਹ ਭੀ ਦਸਿਆ ਕਿ ਤੇਰਾ ਔਰ ਪਰਮਾਤਮਾ ਦੋਹਾਂ ਦਾ ਇਕ ਅੰਤਹਕਰਣ ਰੂਪੀ ਠਾਹਰ=ਜਗ੍ਹਾ ਤੇ ਵਾਸਾ ਹੈ।

ਪਰਮਾਤਮਾ ਅੰਤਹਕਰਣ ਉਪੈਤ ਹੈ, ਜੀਵ ਅੰਤਹਕਰਣ ਵਸਿਸ਼ਟ ਹੈ।

ਯਥਾ–ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥

[ਸੂਹੀ ਮਹਲਾ ੫ ਪੰਨਾ ੭੩੭

ਯਥਾ–ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥

[ਗਉੜੀ ਮ: ੫ ਪੰਨਾ ੨੦੫

ਹਉ ਪੂਤੁ ਤੇਰਾ ਤੂੰ ਬਾਪੁ ਮੇਰਾ ॥

ਹੇ ਪਰਮਾਤਮਾ ! ਮੈਂ ਤੇਰਾ ਪੁਤਰ ਹਾਂ, ਤੁਸੀਂ ਮੇਰੇ ਪਿਤਾ ਹੋ। ਇਸ ਤਰ੍ਹਾਂ ਬੇਨਤੀ ਕਰਨ ਨਾਲ–

ਜਗਤ ਪਿਤਾ ਮੇਰੈ ਮਨਿ ਭਾਇਆ ॥ ੩ ॥

ਜਗਤ ਪਿਤਾ=ਪਰਮਾਤਮਾ ਮੇਰੇ ਮਨ ਵਿਚ ਚੰਗਾ ਲਗਾ, ਭਾਵ ਸਾਖਿਆਤਕਾਰ ਹੋਇਆ ਹੈ ॥ ੩ ॥

## ਕਹੁ ਕਬੀਰ ਜਨਿ ਏਕੋ ਬੂਝਿਆ ॥

ਕਬੀਰ ਜੀ ਕਥਨ ਕਰਦੇ ਹਨ–ਜਿਸ ਵੇਲੇ ਗੁਰ ਉਪਦੇਸ਼ ਦੁਆਰਾ ਮੈਂ ਜਨ ਨੇ ਏਕਤਾ ਨੂੰ ਬੁਝਣਾ ਕੀਤਾ, ਭਾਵ ਆਪਣੇ ਆਪ ਨੂੰ ਅਭੇਦ ਰੂਪ ਨਿਸਚੇ ਕੀਤਾ ਤਾਂ–

## ਗੁਰ ਪ੍ਰਸਾਦਿ ਮੈ ਸਭੁ ਕਿਛੁ ਸੂਝਿਆ ॥ ੪ ॥ ੩ ॥

ਗੁਰਾਂ ਦੀ ਕ੍ਰਿਪਾ ਨਾਲ ਇਸ ਤਰ੍ਹਾਂ ਸੁਝ ਆਇਆ ਕਿ ਸਭ ਕੁਛ ਮੈਂ ਹੀ ਹਾਂ, ਮੇਰੇ ਤੋਂ ਭਿੰਨ ਹੋਰ ਕੁਝ ਨਹੀਂ ॥੪॥੩॥

## ਆਸਾ ॥

ਉਥਾਨਕਾ–ਇਕ ਦਿਨ ਦਾ ਜ਼ਿਕਰ ਹੈ, ਵਿਸ਼ਨੂੰ ਮਹਾਰਾਜ ਜੀ ਬੈਕੁੰਠ ਧਾਮ ਵਿਖੇ ਪਲੰਘ ਪਰ ਲੇਟੇ ਹੋਏ ਸਨ ਤੇ ਲਛਮੀ ਆਪਣੇ ਸਵਾਮੀ ਵਿਸ਼ਨੂੰ ਜੀ ਦੇ ਚਰਨ ਝਸ ਰਹੀ ਸੀ। ਲਛਮੀ ਦੇ ਸਿਰ ਦੀ ਹਾਲਤ ਵੇਖ ਕੇ ਬਿਨੋਦ ਦੇ ਲਈ ਵਿਸ਼ਨੂੰ ਜੀ ਨੇ ਕਿਹਾ, ਹੇ ਲਛੋ ਰਾਣੀ ! ਤੇਰੇ ਮਥੇ ਦੇ ਵਾਲ ਕਿਉਂ ਘਸੇ ਹੋਏ ਹਨ ਤੇ ਜੁੰਡੇ ਕਿਉਂ ਪੁਟੇ ਹੋਏ ਹਨ ? ਲਛਮੀ ਨੇ ਕਿਹਾ–ਸਵਾਮੀ ਜੀ ! ਮਹਾਤਮਾਂ ਮੈਨੂੰ ਗ੍ਰਹਿਣ ਨਹੀਂ ਕਰਦੇ, ਉਹਨਾਂ ਅਗੇ ਮੈਂ ਮੱਥਾ ਰਗੜਦੀ ਰਹਿੰਦੀ ਹਾਂ ਕਿ ਮੈਨੂੰ ਵੀ ਗ੍ਰਹਿਣ ਕਰਕੇ ਸਫਲਾ ਕਰੋ।

ਯਥਾ–ਸਾਧੂ ਕੈ ਠਾਢੀ ਦਰਬਾਰਿ ॥ ਸਰਨਿ ਤੇਰੀ ਮੋਕਉ ਨਿਸਤਾਰਿ ॥

[ਗੋਂਡ ਕਬੀਰ ਪੰਨਾ ੮੭੨

ਤਥਾ-ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥ ਚਰਣੀ ਲਾਗੈ ਤਾ ਮਹਲੁ ਪਾਵੈ ॥
[ਗਉੜੀ ਮ: ੩ ਪੰਨਾ ੨੩੧

ਤਥਾ-ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ਅਰਦਾਸਿ ॥
ਜੋ ਤੂੰ ਕਹਹਿ ਸੁ ਕਾਰ ਕਮਾਵਾ ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥
[ਆਸਾ ਮਹਲਾ ੫ ਪੰਨਾ ੩੭੦

ਪਰ ਮਹਾਤਮਾਂ ਪ੍ਰਵਾਹ ਹੀ ਨਹੀਂ ਕਰਦੇ ਮੱਥਾ ਰਗੜਦਿਆਂ ਰਗੜਦਿਆਂ ਮੇਰੇ ਇਹ ਅਗਲੇ ਵਾਲ ਘਸ ਗਏ ਹਨ ਤੇ ਸੰਸਾਰੀ ਜੀਵ ਮੈਨੂੰ ਫੜਦੇ ਹਨ ਉਹਨਾਂ ਪਾਸੋਂ ਮੈਂ ਦੌੜ ਜਾਂਦੀ ਹਾਂ। ਦੌੜਦਿਆਂ ਦੌੜਦਿਆਂ ਕੋਈ ਕੋਈ ਜੂੜੇ ਦਾ ਵਾਲ ਉਹਨਾਂ ਦੇ ਹੱਥ ਆ ਜਾਂਦਾ ਹੈ, ਇਸ ਕਰ ਕੇ ਜੂੜੇ ਖੁੱਸੇ ਹੋਏ ਹਨ।

ਇਹ ਗੱਲ ਸੁਣ ਕੇ ਵਿਸ਼ਨੂੰ ਨੇ ਆਖਿਆ ਇਸ ਤੋਂ ਇਹ ਮਾਲੂਮ ਹੁੰਦਾ ਹੈ ਕਿ ਫਿਰ ਮੇਰੇ ਭਗਤ ਵਡੇ ਹਨ। ਲਛਮੀ ਨੇ ਕਿਹਾ ਨਹੀਂ ਜੀ, ਭਗਤ ਤਾਂ ਮੇਰੇ ਵਡੇ ਹਨ। ਆਪਸ ਵਿਚ ਜ਼ਿਦ ਪਏ, ਆਖਿਰ ਭਗਤਾਂ ਪਰ ਫੈਸਲਾ ਮੁਕਾ। ਲਛਮੀ ਨੇ ਕਿਹਾ ਪਹਿਲੇ ਮੇਰੇ ਭਗਤ ਵੇਖੋ। ਭਗਵਾਨ ਨੇ ਕਿਹਾ ਚੰਗਾ। ਵਿਸ਼ਨੂੰ ਜੀ ਫਕੀਰ ਦਾ ਰੂਪ ਧਾਰ ਕੇ ਸ਼ਹਿਰ ਵਿਚ ਜਾ ਪ੍ਰਵਿਸ਼ੇ। ਇਕ ਸੰਤ ਸੇਵੀ ਸ਼ਾਹੂਕਾਰ ਨੇ ਵੇਖ ਕੇ ਬੇਨਤੀ ਕੀਤੀ ਕਿ ਫਕੀਰ ਜੀ! ਕੋਈ ਦਿਨ ਰਹਿ ਕੇ ਮੇਰੇ ਘਰ ਨੂੰ ਪਵਿਤ੍ਰ ਕਰੋ। ਵਿਸ਼ਨੂੰ ਨੇ ਕਿਹਾ ਅਸੀਂ ਰਹਿੰਦੇ ਤਾਂ ਹਾਂ ਜੇ ਸਾਨੂੰ ਕੱਢਣਾ ਨਾ ਹੋਵੇ, ਜਿਸ ਵੇਲੇ ਮਰਜ਼ੀ ਆਵੇ ਤਾਂ ਜਾਵਾਂਗੇ॥ ਸ਼ਾਹੂਕਾਰ ਨੇ ਕਿਹਾ ਚੰਗਾ ਜੀ, ਸਗੋਂ ਬੜੀ ਕਿਰਪਾ ਹੈ, ਜਿਤਨੇ ਦਿਨ ਮਰਜ਼ੀ ਆਵੇ ਆਪ ਰਹੋ। ਸ਼ਾਹੂਕਾਰ ਨੇ ਸਭ ਤੋਂ ਵਧੀਆ ਕਮਰਾ ਸਾਫ ਕਰਵਾਕੇ ਪਲੰਘ ਵਿਛਵਾ ਦਿਤਾ, ਭੋਜਨ ਤਿਆਰ ਕਰਵਾ ਦਿਤੇ।

ਥੋੜੇ ਚਿਰ ਮਗਰੋਂ ਲਛਮੀ ਸ਼ਾਹੂਕਾਰ ਦੀ ਦੁਕਾਨ ਤੇ ਆ ਪਹੁੰਚੀ ਤੇ ਕਿਹਾ ਮੈਂ ਜਰੀਬਾਫਤੇ ਦੇ ਦੋ ਤਿੰਨ ਥਾਨ ਲੈਣੇ ਹਨ ਵਧੀਆ ਮਾਲ ਵਿਖਾਵੋ। ਨਾਲ ਹੀ ਲਛਮੀ ਨੇ ਪਾਨੀ ਦਾ ਗਿਲਾਸ ਮੰਗਿਆ। ਸ਼ਾਹੂਕਾਰ ਨੇ ਨੌਕਰ ਨੂੰ ਬੁਲਾ ਕੇ ਪਾਨੀ ਮੰਗਵਾ ਦਿਤਾ। ਲਛਮੀ ਨੇ ਕਿਹਾ, ਮੈਂ ਆਪਣੇ ਗਲਾਸ ਵਿਚ ਪਾਨੀ ਪੀਂਦੀ ਹਾਂ। ਥੈਲੇ ਵਿਚੋਂ ਸੋਨੇ ਦਾ ਗਲਾਸ ਕੱਢ ਕੇ ਪਾਨੀ ਪੀ ਕੇ ਉਹ ਗਲਾਸ ਓਥੇ ਹੀ ਰਖ ਦਿਤਾ। ਸ਼ਾਹੂਕਾਰ ਵੇਖ ਕੇ ਹੈਰਾਨ ਹੋ ਗਿਆ, ਆਖਿਆ-ਬੀਬੀ ਜੀ! ਗਲਾਸ ਸੋਨੇ ਦਾ ਹੈ ਸਾਂਭ ਲਵੋ, ਕੋਈ ਚੁਕ ਹੀ ਨਾ ਲਵੇ। ਲਛਮੀ ਨੇ ਕਿਹਾ, ਜਿਸ ਵਿਚ ਮੈਂ ਖਾਂਦੀ ਪੀਂਦੀ ਹਾਂ ਉਹ ਭਾਂਡਾ ਫਿਰ ਨਹੀਂ ਵਰਤਦੀ।

ਇਹ ਗੱਲ ਸੁਣ ਕੇ ਸ਼ਾਹੂਕਾਰ ਦਾ ਮਨ ਭਰਮ ਗਿਆ ਤੇ ਵਿਚਾਰਿਆ ਜੇ ਦੋ ਚਾਰ ਦਿਨ ਸਾਡੇ ਘਰ ਰਹੇ ਤਾਂ ਅਸਾਂ ਪਾਸ ਸੋਨਾ ਹੀ ਸੋਨਾ ਹੋ ਜਾਵੇਗਾ। ਇਸ ਲਾਲਚ ਵਿਚ ਲਗ ਕੇ ਉਸ ਨੂੰ ਕਿਹਾ ਸਾਡੇ ਪਾਸ ਇਸ ਸਮੇਂ ਇਕ ਦੋ ਥਾਨ ਹਨ ਜੇ ਆਪ ਬਹੁਤ ਵਧੀਆ ਲੈਣਾ ਚਾਹੁੰਦੇ ਹੋ ਤਾਂ ਦੋ ਤਿੰਨ ਦਿਨ ਠਹਿਰ ਜਾਓ ਮਾਲ ਆਉਣ ਵਾਲਾ ਹੈ ਉਹ ਮਾਲ ਆਪ ਲੈਣਾ। ਸ਼ਾਹਣੀ ਨੇ ਕਿਹਾ ਚੰਗਾ, ਮੇਰੇ ਰਹਿਣ ਵਾਸਤੇ ਕੋਈ ਜਗ੍ਹਾ ਮਿਲਣੀ ਚਾਹੀਦੀ ਹੈ।

ਸ਼ਾਹੂਕਾਰ ਦੇ ਲੜਕੇ ਨੇ ਸਾਰੇ ਚੁਬਾਰੇ ਦਿਖਾਏ, ਪਰ ਲਛਮੀ ਨੂੰ ਕੋਈ ਪਸੰਦ ਹੀ ਨਾ ਆਇਆ। ਜਿਸ ਵਿਚ ਵਿਸ਼ਨੂੰ ਜੀ ਠਹਿਰੇ ਹੋਏ ਸਨ ਉਹ ਕਮਰਾ ਜਿਸ ਵੇਲੇ ਵਿਖਾਇਆ ਤਾਂ ਲਛਮੀ ਨੂੰ ਕੁਝ ਕੁਝ ਪਸੰਦ ਆਇਆ ਤੇ ਆਖਿਆ ਇਹੋ ਕਮਰਾ ਠੀਕ ਹੈ। ਉਸ ਵੇਲੇ ਸ਼ਾਹੂਕਾਰ ਦੇ ਪੁਤ੍ਰ ਨੇ ਕਿਹਾ ਸੰਤ ਜੀ! ਆਪ ਕਿਸੇ ਹੋਰ ਕਮਰੇ ਵਿਚ ਨਿਵਾਸ ਕਰ ਲਓ ਤੇ ਇਹ ਖਾਲੀ ਕਰ ਦਿਓ। ਸੰਤਾਂ ਆਖਿਆ ਅਸਾਂ ਨੇ ਤਾਂ ਪਹਿਲਾਂ ਇਕਰਾਰ ਕਰ ਲਿਆ ਹੋਇਆ ਹੈ ਕਿ ਜਿਸ ਵੇਲੇ ਮਰਜ਼ੀ ਆਵੇਗੀ ਤਾਂ ਉਠਾਂਗੇ।

ਇਹ ਗੱਲ ਸੁਣ ਕੇ ਲੜਕੇ ਨੇ ਆਖਿਆ ਮੇਰੇ ਨਾਲ ਤੁਸਾਂ ਕੋਈ ਇਕਰਾਰ ਨਹੀਂ ਕੀਤਾ, ਬਸ ਬਹੁਤੀਆਂ ਗੱਲਾਂ ਨਾ ਕਰੋ, ਇਹ ਤੁਹਾਨੂੰ ਖਾਲੀ ਕਰਨਾ ਹੀ ਪਵੇਗਾ। ਇਤਨੀ ਗਲ ਕਹਿ ਕੇ ਉਹਨਾਂ ਦਾ ਆਸਣ ਚੁਕ ਕੇ ਬਾਹਰ ਰਖ ਦਿਤਾ, ਉਸ ਵੇਲੇ ਵਿਸਨੂੰ ਜੀ ਆਪ ਹੀ ਬਾਹਰ ਉਠ ਕੇ ਆ ਗਏ। ਚੰਦ ਮਿੰਟਾਂ ਬਾਅਦ ਲਛਮੀ ਵੀ ਆ ਗਈ, ਆ ਕੇ ਆਖਦੀ ਹੈ–ਵੇਖੋ ਜੇ ਮੇਰੇ ਭਗਤ! ਜਿਨ੍ਹਾਂ ਨੇ ਧਕੇ ਦੇ ਕੇ ਆਪ ਜੀ ਨੂੰ ਬਾਹਰ ਕੱਢ ਦਿਤਾ ਹੈ।

ਵਿਸ਼ਨੂੰ ਨੇ ਕਿਹਾ, ਹੁਣ ਤੂੰ ਮੇਰੇ ਭਗਤ ਵੇਖ! ਕਾਂਸ਼ੀ ਵਿਚ ਮੇਰਾ ਕਬੀਰ ਭਗਤ ਹੈ ਉਸ ਪਾਸ ਚਲੀ ਜਾਹ। ਉਸ ਵੇਲੇ ਸ਼ਾਹਣੀ ਦਾ ਰੂਪ ਧਾਰ ਕੇ ਕਬੀਰ ਪਾਸ ਆ ਕੇ ਲਛਮੀ ਨੇ ਕਿਹਾ–ਅਰੇ ਜੁਲਾਹੇ! ਮੈਨੂੰ ਇਕ ਤਾਣੀ ਛੇਤੀ ਛੇਤੀ ਬੁਣ ਦੇਹ, ਲੋਕਾਂ ਤੋਂ ਜੋ ਕੁਛ ਲੈਂਦਾ ਹੈਂ ਮੇਰੇ ਪਾਸੋਂ ਦੂਣੀ ਮਜੂਰੀ ਲੈ ਲੈ, ਪਰ ਮੇਰਾ ਕੰਮ ਛੇਤੀ ਛੇਤੀ ਕਰ ਦੇਹ।

ਇਹ ਗਲ ਸੁਣ ਕੇ ਕਬੀਰ ਜੀ ਨੇ ਅੰਤਰ ਧਿਆਨ ਹੋ ਕੇ ਵੇਖਿਆ ਇਹ ਔਰਤ ਕੌਣ ਹੈ ਜੋ ਇਤਨਾ ਮੁਲ ਖਰਚਦੀ ਹੈ। ਸਮਝਿਆ ਇਹ ਮਾਇਆ ਹੈ ਜੋ ਮੈਨੂੰ ਛਲਣ ਵਾਸਤੇ ਆਈ ਹੈ। ਉਸ ਵੇਲੇ ਕਬੀਰ ਨੇ ਕਿਹਾ ਮੈਂ ਤੈਨੂੰ ਕਦੇ ਯਾਦ ਨਹੀਂ ਕੀਤਾ ਅਤੇ ਨਾ ਹੀ ਮੈਂ ਤੇਰਾ ਕਦੇ ਪੂਜਨ ਕੀਤਾ ਹੈ, ਤੂੰ ਮੇਰੇ ਪਾਸ ਕਿਉਂ ਆਈ ਹੈਂ? ਜਿਹੜੇ ਲੋਕ ਤੇਰਾ ਪੂਜਨ ਕਰਦੇ ਹਨ ਤੂੰ ਉਹਨਾਂ ਪਾਸ ਜਾਣਾ ਕਰ। ਅਗੋਂ ਲਛਮੀ ਨੇ ਪੁਛਿਆ ਮੇਰਾ ਪੂਜਨ ਕਿਹੜੇ ਕਰਦੇ ਹਨ? ਕਬੀਰ ਜੀ ਨੇ ਆਖਿਆ ਇਕ ਵਾਮ ਮਾਰਗੀਏ ਤੇਰਾ ਪੂਜਨ ਕਰਦੇ ਹਨ, ਦੂਜਾ ਵੈਸ਼ਨਵ ਮਤ ਵਾਲੇ ਕਰਦੇ ਹਨ। ਸੋ ਪਹਿਲੇ ਅਰਥ ਵਿਚ ਵਾਮ ਮਾਰਗੀਆਂ ਦਾ ਪੂਜਨ ਦਸਦੇ ਹਨ–

**ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ ॥**

ਵਾਮ ਮਾਰਗੀ ਲੋਕ ਪੂਜਾ ਵੇਲੇ ਕੁਰਕਟ=ਕੁਕੜਾਂ ਦੇ ਉਰ=ਸੀਨੇ ਨੂੰ ਕੱਟ ਕੇ ਮਾਸ ਦਾ ਇਕ ਪਤਰਿ=ਭਾਂਡਾ ਭਰ ਕੇ ਪਾਸ ਰਖਦੇ ਹਨ ਅਤੇ ਇਕ ਭਾਂਡਾ ਪਾਨੀ=ਸ਼ਰਾਬ ਦਾ ਭਰ ਕੇ ਰਖਦੇ ਹਨ, ਕਿਉਂਕਿ ਵਾਮ ਮਾਰਗੀਏ ਸਭ ਨਾਲੋਂ ਸ਼ਰਾਬ ਨੂੰ ਉੱਤਮ ਮੰਨਦੇ ਹਨ। ਸ਼ਿਵਾਂ ਦੇ ਬਣਾਏ ਹੋਏ 'ਸ਼ੈਵਤੰਤ੍ਰ' ਗ੍ਰੰਥ ਵਿਚ ਲਿਖਿਆ ਹੈ–

ਪੀਤ੍ਵਾ ਪੀਤ੍ਵਾ ਪੁਨਾ ਪੀਤ੍ਵਾ, ਯਾਵਤ ਪਤਿਤ ਨ ਭੂਤਲੇ ॥
ਉਥਾਇਚ ਪੁਨਾ ਪੀਤ੍ਵਾ, ਪੁਨਰਪਿ ਜਨਮ ਨ ਵਿਦਜਤੇ ॥

ਪ੍ਰਬੋਧ ਚੰਦਰ ਨਾਟਕ ਵਿਚ ਭੀ ਇਹ ਸਲੋਕ ਲਿਖਿਆ ਹੋਇਆ ਹੈ।

**ਆਸਿ ਪਾਸਿ ਪੰਚ ਜੋਗੀਆ ਬੈਠੇ ਬੀਚਿ ਨਕਟ ਦੇ ਰਾਨੀ ॥੧॥**

ਆਸੇ ਪਾਸੇ ਗੱਦੀਆਂ ਵਾਲੇ ਪੰਜ ਜੋਗੀ ਬੈਠਦੇ ਹਨ। ਬ੍ਰਹਮ ਗਿਆਨੀ ਤੋਂ ਬਿਨਾਂ ਨਾ ਕੱਟੀ ਜਾਣ ਵਾਲੀ ਹੇ ਮਾਇਆ! ਰਾਣੀ ਦੀ ਸ਼ਕਲ ਬਣਾ ਕੇ ਵਿਚ ਤੇਰੀ ਮੂਰਤੀ ਟਿਕਾਉਂਦੇ ਹਨ, ਭਾਵ ਇਸ ਤਰੀਕੇ ਨਾਲ ਜੋ ਪੁਰਸ਼ ਤੇਰਾ ਪੂਜਨ ਕਰਦੇ ਹਨ, ਤੂੰ ਉਹਨਾਂ ਦੇ ਪਾਸ ਜਾਣਾ ਕਰ।

ਦੂਜੇ ਵੈਸ਼ਨਵ ਮਤ ਵਾਲੇ ਤੇਰਾ ਪੂਜਨ ਇਸ ਤਰ੍ਹਾਂ ਕਰਦੇ ਹਨ–

## ਦੂਸਰਾ ਅਰਥ

ਇਕਤੁ ਪਤਰਿ ਭਰਿ ਉਰਕਟ ਕੁਰਕਟ

ਇਕ ਭਾਂਡਾ ਉਰਕਟ+ਕੁਰਕਟ=ਫੂਲਾਂ ਫਲਾਂ ਦਾ ਭਰ ਕੇ

ਇਕਤੁ ਪਤਰਿ ਭਰਿ ਪਾਨੀ ॥

ਅਤੇ ਇਕ ਭਾਂਡਾ ਪਾਨੀ=ਦੁਧ ਦਾ ਭਰ ਕੇ ਰਖਦੇ ਹਨ–

ਆਸਿ ਪਾਸਿ ਪੰਚ ਜੋਗੀਆ ਬੈਠੇ

ਆਲੇ ਦੁਆਲੇ ਪੰਜ ਸਤ ਆਦਮੀ ਜੋਗੀਆ=ਜੁੜ ਕੇ ਬੈਠਦੇ ਹਨ।

ਬੀਚਿ ਨਕਟ ਦੇ ਰਾਨੀ ॥ ੧ ॥

ਹੇ ਬ੍ਰਹਮ ਗਿਆਨ ਤੋਂ ਬਿਨਾਂ ਨਾ ਕੱਟੀ ਜਾਵੇਂ ਮਾਇਆ! ਵਿਚ ਤੇਰੀ ਮੂਰਤੀ ਟਿਕਾਉਂਦੇ ਹਨ, ਭਾਵ ਦੀਵਾਲੀ ਦੀ ਰਾਤ ਤੇ ਸ਼ਿਵਰਾਤ੍ਰੀ ਨੂੰ ਚਾਂਦੀ ਦੇ ਥਾਲ ਵਿਚ ਚਾਂਦੀ ਦੇ ਨਕਦ ਰੁਪਏ ਰਖ ਕੇ ਦੁਧ, ਧੂਪ, ਸਿਹਰੇ, ਪਤਾਸੇ, ਜਲੇਬੀਆਂ ਨਾਲ ਦੀਪਕ ਜਗਾ ਕੇ ਹੇ ਮਾਇਆ! ਤੇਰੀ ਪੂਜਾ ਕਰਦੇ ਹਨ, ਇਸ ਲਈ ਤੂੰ ਉਹਨਾਂ ਦੇ ਪਾਸ ਚਲੀ ਜਾਹ।

ਮਾਇਆ ਨੇ ਕਿਹਾ–ਹੇ ਕਬੀਰ! ਮੈਂਨੇ ਤਾਂ ਬੜਿਆਂ ਬੜਿਆਂ ਸੰਤਾਂ ਨੂੰ ਝੁਕਾ ਲਿਆ ਹੈ ਤੇ ਤੂੰ ਕਿਹੜੇ ਬਾਗ ਦੀ ਮੂਲੀ ਹੈਂ। ਕਬੀਰ ਜੀ ਨੇ ਕਿਹਾ–ਠੀਕ ਹੈ–

## ਤੀਸਰਾ ਅਰਥ

ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ ॥

ਜਿਨ੍ਹਾਂ ਸੰਤਾਂ ਨੇ ਆਪਣੇ ਸਰੀਰ ਦੇ ਇਕਤੁ ਪਤਰਿ=ਇਕ ਪਾਸੇ ਨੂੰ, ਉਰਕਟ=ਫੂਲਾਂ ਤੇ ਕੁਰਕਟ=ਫਲਾਂ ਨੂੰ ਖਾ ਕੇ ਭਰਿਆ ਹੈ ਅਤੇ ਸਰੀਰ ਦੇ ਇਕ ਪਾਸੇ ਨੂੰ ਪਾਨੀ ਨਾਲ ਭਰਨਾ ਕੀਤਾ ਹੈ, ਭਾਵ ਫੂਲ ਫਲ ਖਾ ਕੇ ਪਾਨੀ ਪੀ ਕੇ ਜਿਨ੍ਹਾਂ ਨੇ ਗੁਜ਼ਾਰਾ ਕੀਤਾ ਹੈ।

ਆਸਿ ਪਾਸਿ ਪੰਚ ਜੋਗੀਆ ਬੈਠੇ ਬੀਚਿ ਨਕਟ ਦੇ ਰਾਨੀ ॥ ੧ ॥

ਉਹਨਾਂ ਸੰਤਾਂ ਦੇ ਵੀ ਅੰਤਹਕਰਣ ਦੇ ਆਲੇ ਦੁਆਲੇ ਪੰਜ ਕਾਮ ਆਦਿਕ ਜੋਗੀਆ=ਜੁੜ ਬੈਠੇ ਹਨ। ਬ੍ਰਹਮ ਗਿਆਨ ਤੋਂ ਬਿਨਾਂ ਨਾ ਕੱਟੀ ਜਾਵੇਂ ਹੇ ਰਾਣੀ=ਮਾਇਆ! ਤੇਰੇ ਵਿਚ ਉਹ ਮਹਾਤਮਾਂ ਆਪਣਾ ਚਿਤ ਦਿਤੀ ਰਖਦੇ ਹਨ ॥ ੧ ॥

## ਸਾਖੀ—ਤਪਸਵੀ ਸੰਤਾਂ ਦੀ

ਇਕ ਮਹਾਤਮਾਂ ਆਪਣਾ ਘਰ ਬਾਰ ਤਿਆਗ ਕੇ ਵੈਰਾਗ ਮੂਰਤੀ ਬਣ ਕੇ ਬਾਹਰ ਜੰਗਲ ਵਿਚ ਜਾ ਬੈਠੇ, ਕਾਫੀ ਚਿਰ ਰਹਿ ਕੇ ਤਪਸਿਆ ਕੀਤੀ, ਉਹਨਾਂ ਦੀ ਤਿਆਗ ਬਿਰਤੀ ਵੇਖ ਕੇ ਇਕ ਪਰੇਮੀ ਉਹਨਾਂ ਦੀ ਸੇਵਾ ਵਿਚ ਹੀ ਬੈਠਾ ਰਿਹਾ ਕਰੇ। ਪ੍ਰਾਣਾਂ ਦੇ ਅਧਾਰ ਲਈ ਜਿਸ ਵੇਲੇ ਭੀ ਕਿਸੇ ਚੀਜ਼ ਦੀ ਜ਼ਰੂਰਤ ਪਵੇ ਉਹ ਲਿਆ ਦਿਤਾ ਕਰੇ ਉਹਨਾਂ ਦੇ ਸਰੀਰ ਦੀ ਸੇਵਾ ਵੀ ਕੀਤਾ ਕਰੇ।

ਇਕ ਦਿਨ ਉਹ ਮਹਾਤਮਾਂ ਬੈਠੇ ਤਪ ਕਰ ਰਹੇ ਸਨ, ਇਤਨੇ ਨੂੰ ਇਕ ਜਾਂਦਾ ਹੋਇਆ ਰਾਹੀ ਮਹਾਂ ਪੁਰਸ਼ ਤਪਸਵੀ ਪੁਰਸ਼ ਸਮਝ ਕੇ ਪੰਜ ਰੁਪਏ ਮਥਾ ਟੇਕ ਕੇ ਚਲਾ ਗਿਆ। ਪਿਛੋਂ ਸੇਵਾਦਾਰ ਨੇ ਇਕ ਰੁਪਿਆ ਆਪਣੇ ਪਾਸ ਰਖ ਲਿਆ ਤੇ ਸਮਾਧੀ ਖੁਲ੍ਹਣ ਤੇ ਚਾਰ ਰੁਪਏ ਮਹਾਂ ਪੁਰਸ਼ਾਂ ਅਗੇ ਰਖ ਕੇ ਕਿਹਾ ਇਕ ਪ੍ਰੇਮੀ ਆਪ ਜੀ ਨੂੰ ਮੱਥਾ ਟੇਕ ਗਿਆ ਹੈ। ਅਗੋਂ ਉਹਨਾਂ ਆਖਿਆ ਕਿ ਖੜਕਾ ਪੰਜਾਂ ਰੁਪਿਆਂ ਦਾ ਹੋਇਆ ਸੀ ਤੇ ਹੁਣ ਸਾਡੇ ਅਗੇ ਚਾਰ ਰਖਦਾ ਹੈਂ! ਸੇਵਕ ਨੇ ਹੱਸ ਕੇ ਕਿਹਾ— ਮਹਾਰਾਜ ਜੀ! ਮੈਂ ਤਾਂ ਸਮਝਿਆ ਸੀ ਆਪ ਸਮਾਧੀ ਵਿਚ ਲੀਨ ਹੋ, ਪਰ ਮੈਨੂੰ ਇਹ ਨਹੀਂ ਪਤਾ ਸੀ ਕਿ ਤੁਹਾਡਾ ਚਿਤ ਮਾਇਆ ਦੇ ਗਿਣਨ ਵਿਚ ਹੀ ਲਗਾ ਹੋਇਆ ਹੈ।

ਕਬੀਰ ਜੀ ਆਖਦੇ ਹਨ—ਇਹੋ ਜਿਹੇ ਸੰਤਾਂ ਦਾ ਚਿਤ ਤੇਰੇ ਵਿਚ ਲਗਾ ਹੋਇਆ ਹੈ, ਪਰ ਮੇਰੇ ਪਾਸੋਂ ਤੂੰ ਚਲੀ ਜਾਹ।

## ਨਕਟੀ ਕੋ ਠਨਗਨੁ ਬਾਡਾ ਡੂੰ ॥

ਬ੍ਰਹਮ ਗਿਆਨ ਤੋਂ ਬਿਨਾਂ, ਹੇ ਨਾ ਕੱਟੀ ਜਾਵੇਂ ਮਾਇਆ! ਠਨਗਨ ਠਨਗਨ ਸ਼ਬਦ ਕਰ ਕੇ ਤੇਰਾ ਬਾਡਾ=ਵਾਜਾ ਵਜ ਰਿਹਾ ਹੈ। ਡੂੰ—ਦੋ ਲੋਕਾਂ ਵਿਚ, ਭਾਵ ਲੋਕ ਪਰਲੋਕ ਵਿਚ ਤੇਰਾ ਚਮਤਕਾਰ ਹੋ ਰਿਹਾ ਹੈ।

ਅਥਵਾ :-ਡੂ=ਦਵੈਤ ਵਾਲਿਆਂ ਪੁਰਸ਼ਾਂ ਦੇ ਰਿਦੇ ਵਿਚ ਤੇਰਾ ਵਾਜਾ ਵਜ ਰਿਹਾ ਹੈ।

ਇਸੀ ਤੇ ਸਾਰੇ ਅਵਿਵੇਕੀ ਜੀਵ ਤੇਰੇ ਵਿਚ ਫਸੇ ਪਏ ਹਨ।

## ਕਿਨਹਿ ਬਿਬੇਕੀ ਕਾਟੀ ਤੂੰ ॥ ੧ ॥

ਕਿਸੇ ਵਿਚਾਰਵਾਨ ਨੇ ਹੀ ਮਿਥਿਆ ਰੂਪ ਜਾਣ ਕੇ ਤੈਨੂੰ ਕੱਟਣਾ ਕੀਤਾ ਹੈ ॥ ੧ ॥

## ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉਹੇਰੀ ॥

ਬ੍ਰਹਮ ਗਿਆਨ ਤੋਂ ਬਿਨਾਂ ਹੇ ਨਾ ਕੱਟੀ ਜਾਵੇਂ ਮਾਇਆ! ਸਾਰਿਆਂ ਲੋਕਾਂ ਵਿਚ ਤੇਰਾ ਵਾਸਾ ਹੈ। ਅਉਹੇਰੀ ਕਹੀਏ ਅਹੇੜੀ, ਭਾਵ ਸ਼ਿਕਾਰੀ ਵਾਂਗੂ ਸਾਰਿਆਂ ਨੂੰ ਮਾਰ ਕੇ ਅਉ+ਹੇਰੀ—ਫਿਰ ਸਾਰਿਆਂ ਵਲ ਤਕਦੀ ਹੈਂ ਕਿ ਕੋਈ ਬਚ ਤਾਂ ਨਹੀਂ ਗਿਆ।

## ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ ॥੨॥

ਮਾਇਆ ਨੇ ਕਿਹਾ–ਹੇ ਕਬੀਰ ! ਮੈਂ ਸਾਰਿਆਂ ਦੀ ਭੈਣ ਤੇ ਭਣੇਵੀਂ ਵਾਂਗ ਹਾਂ, ਭਾਵ ਜਿਵੇਂ ਭੈਣ ਤੇ ਭਣੇਵੀਂ ਵਲ ਖੋਟੀ ਨਿਗਾਹ ਕੋਈ ਨਹੀਂ ਕਰਦਾ ਤਿਵੇਂ ਮੈਨੂੰ ਕੋਈ ਬੁਰਾ ਨਹੀਂ ਸਮਝਦਾ ਪਰੰਤੂ ਜਿਸ ਨੇ ਮੈਨੂੰ ਬਰੀ=ਆਈ ਚਲਾਈ ਕੀਤਾ ਹੈ, ਉਸ ਦੀ ਮੈਂ ਚੇਰੀ=ਦਾਸੀ ਹਾਂ ॥ ੨ ॥

ਕਬੀਰ ਜੀ ਨੇ ਕਿਹਾ, ਤੂੰ ਮੇਰੇ ਪ੍ਰਾਸ ਚਲਕੇ ਕਿਉਂ ਆਈ ਹੈਂ ? ਮਾਇਆ ਨੇ ਆਖਿਆ, ਤੈਨੂੰ ਮੋਹਤ ਕਰਨ ਆਈ ਹਾਂ। ਫਿਰ ਕਬੀਰ ਨੇ ਕਿਹਾ, ਤੂੰ ਵੀ ਇਸਤ੍ਰੀ ਮੈਂ ਵੀ ਇਸਤ੍ਰੀ–ਇਸਤ੍ਰੀ, ਇਸਤ੍ਰੀ ਨੂੰ ਮੋਹਤ ਨਹੀਂ ਕਰ ਸਕਦੀ। ਮਾਇਆ ਨੇ ਕਿਹਾ ਤੇਰਾ ਪਤੀ ਕਿਹੜਾ ਹੈ ?

ਉੱਤਰ–

## ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥

ਮੇਰਾ ਪਤੀ ਰਾਮਾ ਨੰਦ ਬਹੁਤ ਵਿਚਾਰ ਵਾਲਾ ਹੈ। ਉਹ ਆਪ ਹੀ ਪੂਰਨ ਸੰਤ ਕਹਾਂਵਦਾ ਹੈ।

## ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ ॥ ੩ ॥

ਉਹ ਹਮਾਰੇ ਮਾਥੈ=ਸਿਰ ਤੇ ਸਦਾ ਹੀ ਕਾਇਮੁ=ਇਸਥਿਤ ਹੈ, ਇਸ ਲਈ ਹੋਰ ਕੋਈ ਮੇਰੇ ਨੇੜੇ ਨਹੀਂ ਆ ਸਕਦਾ।

ਫਿਰ ਮਾਇਆ ਨੇ ਕਿਹਾ–ਹੇ ਕਬੀਰ ! ਤੂੰ ਕਿਹੜੇ ਬਾਗ ਦੀ ਮੂਲੀ ਹੈਂ, ਵੇਖ, ਮੈਂ ਤਾਂ ਬੜੇ ਬੜੇ ਰਿਖੀਆਂ ਨੂੰ ਵਸ ਕੀਤਾ ਹੋਇਆ ਹੈ।

## ਨਾਕਹੁ ਕਾਟੀ

ਨਾਕਹੁ=ਸਵਰਗ ਵਿਚ ਰਹਿਣ ਵਾਲੇ ਨੋਖ ਰਾਜਾ ਨੂੰ ਕੱਟਣਾ ਕੀਤਾ ਹੈ। ਜਿਸ ਵੇਲੇ ਇੰਦਰ ਪਦਵੀ ਤੇ ਬੈਠ ਕੇ ਇਸ ਨੇ ਸਚੀ ਭਾਵ ਇੰਦ੍ਰਾਣੀ ਦਾ ਧਰਮ ਭੰਗ ਕਰਨਾ ਚਾਹਿਆ ਤਾਂ ਸਚੀ ਨੇ ਬ੍ਰਹਸਪਤ ਦੀ ਸਲਾਹ ਲੈ ਕੇ ਇਸ ਨੂੰ ਕਿਹਾ, ਸੱਤ ਰਿਖੀਆਂ ਪਾਸੋਂ ਆਪਣੀ ਪਾਲਕੀ ਚੁਕਾ ਕੇ ਤੂੰ ਮੇਰੇ ਪਾਸ ਆ ਫੇਰ ਮੈਂ ਤੇਰਾ ਹੁਕਮ ਮੰਨਾਂਗੀ। ਕਾਮ ਵਿਚ ਅੰਨ੍ਹਾਂ ਹੋ ਕੇ ਸੱਤਾਂ ਰਿਖੀਆਂ ਪਾਸੋਂ ਆਪਣੀ ਪਾਲਕੀ ਚੁਕਾ ਕੇ ਟੁਰ ਪਿਆ। ਰਿਖੀ ਭਜਨ ਵਿਚ ਮਸਤ ਹੋਏ ਹੋਲੀ ਹੋਲੀ ਟੁਰਨ, ਇਸ ਨੇ ਕੋਰੜੇ ਮਾਰ ਕੇ ਕਿਹਾ ਛੇਤੀ ਟੁਰੋ। ਰਿਖੀਆਂ ਨੇ ਗੁਸੇ ਵਿਚ ਆ ਕੇ ਸਰਪ ਹੋਣ ਦਾ ਸਰਾਪ ਦੇ ਦਿਤਾ। ਯਥਾ–

ਏਕ ਉਦਾਲਕ ਰਿਖਿ ਹੁਤੇ ਦਿਯੋ ਸਰਾਪ ਰਿਸ ਠਾਨਿ ॥
ਤਬ ਤੇ ਗਿਰਯੋ ਇੰਦ੍ਰਤੁ ਤੇ ਪਰਯੋ ਪ੍ਰਿਥੀ ਪਰ ਆਨਿ ॥ ੧੩ ॥

ਕਲਗੀਧਰ ਜੀ ਨੇ ਨੋਖ ਦੀ ਜਗ੍ਹਾ ਜੁਜਾਤੀ ਨਾਮ ਲਿਖ ਕੇ ੧੧੭ ਚਰਿੱਤਰ ਵਿਚ ਸਾਰਾ

ਪ੍ਰਸੰਗ ਲਿਖਿਆ ਹੈ ।

## ਕਾਨਹੁ ਕਾਟੀ

ਕਾਨਹੁ=ਬਨ ਵਿਚ ਰਹਿਣ ਵਾਲੇ ਸਿੰਙੀ ਰਿਖੀ ਨੂੰ ਕੱਟਣਾ ਕੀਤਾ ਹੈ।

## ਸਾਖੀ-ਸਿੰਙੀ ਰਿਖੀ ਦੀ

ਇਹ ਸਿੰਙੀ ਰਿਖੀ ਮ੍ਰਿਗਨੀ ਦੇ ਉਦਰ ਤੋਂ ਪੈਦਾ ਹੋਇਆ ਹੈ ਤੇ ਬਿਭਾਂਡਵ ਰਿਖੀ ਦਾ ਪੁਤਰ (ਚੇਲਾ) ਹੈ। ਜਦ ਤੋਂ ਇਸ ਨੇ ਹੋਸ਼ ਸੰਭਾਲੀ ਉਸ ਦਿਨ ਤੋਂ ਇਹ ਤਪੱਸੀ ਬਣ ਗਿਆ । ਸ਼ਹਿਰ ਦੇ ਵਿਚ ਤਾਂ ਕਦੇ ਆਇਆ ਹੀ ਨਹੀਂ, ਜੰਗਲ ਵਿਚ ਰਹਿ ਕੇ ਰਾਤ ਦਿਨ ਪਰਮੇਸ਼ਰ ਦਾ ਸਿਮਰਨ ਕਰਦਾ ਹੈ, ਕਦੇ ਵੇਦਾਂ ਨੂੰ ਪੜ੍ਹਦਾ ਹੈ ਕਦੇ ਸਮਾਧੀ ਵਿਚ ਲੀਨ ਹੁੰਦਾ ਹੈ, ਭੁਖ ਵੇਲੇ ਫਲ ਖਾਂਦਾ ਹੈ।

ਯਥਾ-ਭੂਖਿ ਪਿਆਸ ਲਗੈ ਜਬ ਹੀ, ਤਬ ਕਾਨਨ ਤੇ ਚੁਨਿਕੈ ਫਲ ਖਾਵੈ ॥

ਇਕ ਦਿਨ ਐਸਾ ਬਣਿਆਂ ਕਿ 'ਲੋਮ ਪਾਤ' ਰਾਜੇ ਦੇ ਨਗਰ ਵਿਚ ਕਾਲ ਪੈ ਗਿਆ । ਸਭ ਲੋਕ ਭੁਖੇ ਮਰਨ ਲਗ ਪਏ । ਇਕ ਇਕ ਦਾਣੇ ਨੂੰ ਤਰਸਦੇ ਹਨ, ਪਰ ਮਿਲਦਾ ਕੋਈ ਨਹੀਂ। ਅਜਿਹਾ ਸਮਾਂ ਦੇਖ ਕੇ ਰਾਜੇ ਦੇ ਚਿਤ ਵਿਚ ਬੜਾ ਦੁਖ ਹੋਇਆ। ਉਸ ਨੇ ਬੜੇ ਬੜੇ ਸਿਆਣੇ ਪੰਡਤ ਜੋਤਸ਼ੀਆਂ ਨੂੰ ਬੁਲਾ ਕੇ ਪੁਛਿਆ ਕਿ ਮੈਨੇ ਐਸਾ ਕੌਣਸਾ ਕੁਕਰਮ ਕੀਤਾ ਹੈ ਜਿਸ ਕਰ ਕੇ ਮੇਰੀ ਪਰਜਾ ਦੁਖਿਤ ਹੋ ਰਹੀ ਹੈ ?

ਜੋਤਸ਼ੀਆਂ ਨੇ ਵਿਚਾਰ ਕੇ ਕਿਹਾ-ਹੇ ਰਾਜਨ ! ਆਪ ਜੀ ਨੇ ਤਾਂ ਕੋਈ ਕੁਕਰਮ ਨਹੀਂ ਕੀਤਾ ਪਰੰਤੂ ਸਾਡੇ ਦਿਲ ਵਿਚ ਇਕ ਸੰਸਾ ਹੈ ਕਿ ਬਾਹਰ ਜੰਗਲ ਵਿਚ ਇਕ ਸਿੰਙੀ ਰਿਖ ਬੈਠਾ ਤਪ ਕਰ ਰਿਹਾ ਹੈ ਉਹ ਤੇਰੀ ਨਗਰੀ ਵਿਚ ਬਿਲਕੁਲ ਨਹੀਂ ਆਇਆ, ਪਤਾ ਨਹੀਂ ਉਹ ਕਿਵੇਂ ਆਪਣਾ ਗੁਜ਼ਾਰਾ ਕਰਦਾ ਹੈ। ਜੇਕਰ ਉਹ ਤੇਰੀ ਨਗਰੀ ਵਿਚ ਚਰਨ ਪਾਇਗਾ ਤਾਂ ਇਹ ਕਾਲ ਦੂਰ ਹੋਵੇਗਾ। ਉਸ ਵੇਲੇ ਰਾਜਾ ਨੇ ਉਸ ਦੇ ਬੁਲਾਉਣ ਵਾਸਤੇ ਵਜ਼ੀਰਾਂ ਤੋਂ ਆਦਿ ਕਈ ਆਦਮੀ ਭੇਜੇ, ਬਲਕਿ ਆਪਣੇ ਲੜਕੇ ਨੂੰ ਭੀ ਭੇਜਿਆ, ਪਰ ਸਿੰਙੀਰਿਖ ਜੀ ਨਾ ਆਏ। ਫਿਰ ਰਾਜਾ ਲੋਮਪਾਤ ਆਪ ਗਿਆ, ਬਹੁਤ ਮਿੰਨਤਾਂ ਕੀਤੀਆਂ, ਪਰ ਰਿਖੀ ਨੇ ਇਕ ਨਾ ਮੰਨੀ। ਆਖਿਰ ਰਾਜਾ ਨੇ ਆ ਕੇ ਡੌਂਡੀ ਫਿਰਾਈ ਕਿ ਜਿਹੜਾ ਰਿਖੀ ਨੂੰ ਜਾ ਕੇ ਲਿਆਏਗਾ ਮੈਂ ਉਸ ਨੂੰ ਅੱਧਾ ਰਾਜ ਦੇ ਦਿਆਂਗਾ। ਜਿਸ ਵੇਲੇ ਇਹ ਗੱਲ ਵੇਸਵਾ ਨੇ ਸੁਣੀ, ਉਸੀ ਵੇਲੇ ਰਾਜੇ ਨੂੰ ਆ ਕੇ ਕਹਿੰਦੀ ਹੈ ਮੈਨੂੰ ਆਗਿਆ ਦਿਓ ਮੈਂ ਉਸ ਨੂੰ ਜਾ ਕੇ ਲਿਆਉਂਦੀ ਹਾਂ। ਰਾਜਾ ਨੇ ਕਿਹਾ ਇਹ ਬੜੀ ਚੰਗੀ ਗੱਲ ਹੈ, ਤੂੰ ਜਾ ਕੇ ਲਿਆ ਮੈਂ ਤੈਨੂੰ ਬੜਾ ਧਨ ਦਿਆਂਗਾ। ਰਾਜਾ ਦੀ ਆਗਿਆ ਲੈ ਕੇ ਵੇਸਵਾ ਉਥੇ ਪਹੁੰਚੀ ਜਿਥੇ ਸਿੰਙੀ ਰਿਖ ਰਹਿੰਦਾ ਸੀ। ਕਈ ਦਿਨ ਰਹਿ ਕੇ ਲੁਕ ਛਿਪ ਕੇ ਉਸ ਦੇ ਵਤੀਰੇ ਨੂੰ ਦੇਖਦੀ ਰਹੀ, ਜਿਨ੍ਹਾਂ ਬ੍ਰਿਛਾਂ ਨਾਲੋਂ ਉਹ ਫਲ ਤੋੜ ਕੇ ਖਾਂਦਾ ਸੀ ਉਹਨਾਂ ਹੀ ਟਾਹਣੀਆਂ ਨਾਲ ਵੇਸਵਾ ਨੇ ਚੰਗੇ ਚੰਗੇ ਪਕਵਾਨ ਲਗਾ ਦਿਤੇ। ਜਦ ਰਿਖੀ ਜੀ ਨੇ ਉਹ

ਪਕਵਾਨ ਖਾਧੇ ਤਾਂ ਮਨ ਵਿਚ ਬੜੀ ਖੁਸ਼ੀ ਹੋਈ ਤੇ ਆਖਦਾ ਹੈ ਇਹ ਫਲ ਪਰਮਾਤਮਾ ਨੇ ਕਿਥੇ ਪੈਦਾ ਕੀਤੇ ਹਨ ਮੈਨੇ ਅੱਜ ਤਕ ਅੱਖਾਂ ਨਾਲ ਨਹੀਂ ਦੇਖੇ ਸਨ।

ਯਥਾ- ਸੋਚ ਬਿਚਾਰ ਕੀਯੋ ਚਿਤ ਮੋਂ ਮੁਨਿ, ਏ ਫਲ ਦੈਵ ਕਹਾਂ ਉਪਜਾਯੋ॥
ਕਾਨਨ ਮੈਂ ਨਿਰਖੇ ਨਹਿ ਨੇਤ੍ਰਨ, ਆਜੁ ਲਗੇ ਕਬਹੂੰ ਨ ਚਬਾਯੋ॥
ਕੈ ਮਘਵਾ ਬਲੁ ਕੈ ਛਲੁ ਕੈ, ਹਮਰੇ ਤਪ ਕੌ ਅਵਿਲੋਕਨ ਆਯੋ॥
ਕੈ ਜਗਦੀਸ ਕ੍ਰਿਪਾ ਕਰਿ ਮੋ ਪਰ, ਮੋਰੇ ਰਿਝਾਵਨ ਕਾਜ ਬਨਾਯੋ॥ ੧੩॥

ਜਿਸ ਵੇਲੇ ਸਿੰਙੀ ਰਿਖ ਨੇ ਉਸ ਵੇਸਵਾ ਨੂੰ ਦੇਖਿਆ ਤਾਂ ਵਿਚਾਰਦਾ ਹੈ, ਇਹ ਕੌਣਸਾ ਦੇਵਤਾ ਹੈ ਜਾਂ ਕੋਈ ਰਿਖੀ ਮੁਨੀ ਹੈ ਜਿਸ ਨੇ ਅੱਜ ਇਥੇ ਆ ਕੇ ਦਰਸ਼ਨ ਦਿਤੇ ਹਨ। ਸਿੰਙੀ ਰਿਖ ਨੂੰ ਇਹ ਬਿਲਕੁਲ ਪਤਾ ਨਹੀਂ ਇਹ ਵੇਸਵਾ ਹੈ ਕਿ ਇਸਤਰੀ ਹੈ? ਕਿਉਂਕਿ ਅੱਜ ਦਿਨ ਤਕ ਇਹ ਕਦੇ ਸ਼ਹਿਰ ਵਿਚ ਗਿਆ ਹੀ ਨਹੀਂ, ਨਾ ਹੀ ਇਸ ਨੂੰ ਪਤਾ ਹੈ ਇਸਤ੍ਰੀ ਕੀ ਚੀਜ਼ ਹੁੰਦੀ ਹੈ ਅਤੇ ਕਿਸ ਲਈ ਪਰਮਾਤਮਾ ਨੇ ਪੈਦਾ ਕੀਤੀ ਹੈ। ਇਸ ਨੇ ਉਸ ਨੂੰ ਮੁਨੀ ਸਮਝ ਕੇ ਜਾ ਪ੍ਰਣਾਮ ਕੀਤੀ, ਉਸੀ ਵੇਲੇ ਵੇਸਵਾ ਨੇ ਆਪਣੇ ਨੇਤਰਾਂ ਦੀ ਚੰਚਲਤਾ ਨਾਲ ਅਤੇ ਹਾਵ ਭਾਵ ਕਰਕੇ ਸਿੰਙੀ ਰਿਖ ਦੇ ਮਨ ਨੂੰ ਚੁਰਾ ਲਿਆ, ਉਸ ਦੇ ਸਿਰ ਦੀਆਂ ਜਤਾਵਾਂ ਉਤਾਰ ਕੇ ਸਿਰ ਤੇ ਪਗ ਬੰਨ੍ਹਾ ਦਿਤੀ, ਬਲਕਿ ਆਪਣਾ 'ਪਤੀ' ਬਣਾ ਕੇ ਉਸ ਨੂੰ ਗ੍ਰਹਿਸਤੀ ਕਰ ਲਿਆ।

ਯਥਾ-ਚੰਚਲ ਨੈਨ ਕਿ ਚੰਚਲਤਾਈ ਸੋ, ਟਾਮਨ ਸੋ ਤਿਹ ਕੋ ਕਰਿ ਦੀਨੋ॥
ਹਾਵ ਸੁ ਭਾਵ ਦਿਖਾਇ ਘਨੇ, ਛਿਨਕੇਕ ਬਿਖੈ ਮੁਨਿ ਜੂ ਬਸਿ ਕੀਨੋ॥
ਪਾਗ ਬੰਧਾਇ ਜਟਾਨ ਮੁੰਡਾਇ, ਸੁ ਭੂਖਨ ਅੰਗ ਬਨਾਇ ਨਵੀਨੋ॥
ਜੀਤਿ ਗੁਲਾਮ ਕਿਯੋ ਅਪਨੋ ਤਿਹ, ਤਾਪਸ ਤੇ ਗ੍ਰਿਹਸਤੀ ਕਰਿ ਲੀਨੋ॥ ੧੯॥
ਭਾਂਤਿ ਅਨੇਕ ਬਿਹਾਰਤ ਸੁੰਦਰ, ਸਾਤ ਸੁਤਾ ਖਟ ਪੂਤੁਪਜਾਯੋ॥
ਤਿਆਗ ਦਯੋ ਬਨ ਕੋ ਬਸਿਬੋ, ਪੁਰ ਭੀਤਰ ਕੋ ਬਸਿਬੋ ਮਨ ਭਾਯੋ॥ ੨੦॥

ਫਿਰ ਵੇਸਵਾ ਰਿਖੀ ਜੀ ਨੂੰ ਨਾਲ ਲੈ ਕੇ ਸ਼ਹਿਰ ਵਿਚ ਆਈ। ਉਸ ਸਮੇਂ-

ਸਾਤ ਸੁਤਾ ਆਗੈ ਕਰੀ, ਤੀਨੁ ਤ੍ਰਿਯਾ ਸੁਤ ਲੀਨ॥
ਇਕ ਕਾਂਧੇ ਇਕ ਕਾਂਖ ਮੈ, ਖਸ਼ਟਮ ਮੁਨਿ ਸਿਰ ਦੀਨ॥ ੨੩॥

ਸ਼ਹਿਰ ਵਿਚ ਆਉਂਦਿਆਂ ਸਾਰ ਹੀ ਰਿਖੀ ਜੀ ਦੇ ਚਰਨ ਪੈਣ ਨਾਲ ਬੜੀ ਭਾਰੀ ਬਰਖਾ ਹੋਈ ਤੇ ਕਾਲ ਦੂਰ ਹੋ ਗਿਆ, ਸਾਰੇ ਸੁਕਾਲ ਹੀ ਸੁਕਾਲ ਹੋ ਗਿਆ।

ਯਥਾ-ਬਰਖਯੋ ਤਹਾ ਅਸੇਖ ਜਲ ਹਰਖੇ ਲੋਕ ਅਪਾਰ॥
ਭਯੋ ਸੁਕਾਲ ਦੁਕਾਲ ਤੇ ਐਸੋ ਚਰਿਤ ਨਿਹਾਰ॥

ਇਸ ਸਾਖੀ ਦਾ ਭਾਵ ਇਹ ਹੈ ਕਿ ਐਡੇ ਐਡੇ ਤਪਸੀ ਜਿਨ੍ਹਾਂ ਨੇ ਆਪਣਾ ਜੀਵਨ ਜੰਗਲਾਂ ਦੇ ਫਲ, ਫੁਲ, ਪੱਤੇ ਵਗੈਰਾ ਖਾ ਕੇ ਸਮਾਧੀ ਵਿਚ ਬਤੀਤ ਕੀਤਾ ਹੈ, ਮਾਇਆ ਨੇ ਉਹਨਾਂ ਨੂੰ

ਭੀ ਨਹੀਂ ਛਡਿਆ। ਉਸ ਦੇ ਮਗਰ ਵੱਸਵਾ ਲਗਾ ਕੇ ਉਸ 'ਚੋਂ ਤੇਰਾਂ ਧੀਆਂ ਪੁਤਰ ਕਰ ਦਿਖਾਏ

ਨੋਟ– ਸਿੰਙੀ ਰਿਖੀ ਦੀ ਥਾਂ ਸ੍ਰਿੰਗੀ ਰਿਖੀ ਪੜ੍ਹਣਾ।

(ਇਹ ਪ੍ਰਸੰਗ ਕਲਗੀਧਰ ਜੀ ਨੇ ਦਸਮ ਗ੍ਰੰਥ ੧੧੪ ਚਰਿੱਤ੍ਰ ਵਿਚ ਕੀਤਾ ਹੈ)

## ਕਾਟਿ ਕੂਟਿ ਕੈ ਡਾਰੀ॥

ਕੂਟਿ=ਪਰਬਤਾਂ ਵਿਚ ਰਹਿਣ ਵਾਲੇ ਸੌਰਭ ਰਿਖੀ ਨੂੰ ਕਾਟਿ ਡਾਰੀ=ਕੱਟ ਸੁਟਿਆ ਹੈ।

## ਸਾਖੀ–ਸੌਰਭ ਰਿਖੀ ਦੀ

ਰਿਖੀ ਜੀ ਤਪ ਕਰਦੇ ਕਰਦੇ ਬ੍ਰਿਧ ਹੋ ਗਏ। ਇਕ ਦਿਨ ਇਸ਼ਨਾਨ ਕਰਨ ਨੂੰ ਦੇਰ ਹੋ ਗਈ, ਦਿਨ ਚੜ੍ਹੇ ਦਰਿਆ ਤੇ ਇਸ਼ਨਾਨ ਕਰਨ ਗਏ, ਕੀ ਵੇਖਦੇ ਹਨ ਕਿ ਮੱਛ - ਮੱਛਣੀ ਆਪਸ ਵਿਚ ਮਿਲ ਕੇ ਕਾਮ ਚੇਸ਼ਟਾ ਕਰ ਰਹੇ ਹਨ। ਉਸ ਵੇਲੇ ਚਿਤ ਡੁਲਾਇਮਾਨ ਹੋ ਗਿਆ, ਮੂੰਹੋਂ ਆਖਦਾ ਹੈ–ਇਸਤ੍ਰੀ ਤੋਂ ਬਿਨਾਂ ਮੈਂ ਤਾਂ ਸਾਰੀ ਉਮਰ ਐਵੇਂ ਨਿਸਫਲ ਗਵਾ ਦਿਤੀ ਹੈ। ਜਲਦੀ ਜਲਦੀ ਇਸ਼ਨਾਨ ਕਰ ਕੇ ਸਿਧੇ ਰਾਜ ਦਰਬਾਰ ਵਿਚ ਆ ਗਏ। ਅਗੋਂ ਰਾਜਾ ਨੇ ਬੜੇ ਸਤਿਕਾਰ ਨਾਲ ਬਿਠਾਇਆ, ਸੇਵਾ ਵਾਸਤੇ ਬੇਨਤੀ ਕੀਤੀ, ਰਿਖੀ ਜੀ! ਫੁਰਮਾਓ ਕੀ ਚਾਹੁੰਦੇ ਹੋ ? ਮਹਾਤਮਾਂ ਬੋਲੇ ਹੋਰ ਕੁਝ ਨਹੀਂ ਚਾਹੀਦਾ, ਇਕ ਆਪਣੀ ਕੰਨਿਆਂ ਵਿਵਾਹ ਦਿਓ।

ਇਹ ਗੱਲ ਸੁਣ ਕੇ ਰਾਜਾ ਬੜਾ ਹੈਰਾਨ ਹੋਇਆ ਤੇ ਸੋਚਾਂ ਸੋਚਦਾ ਹੈ ਜੇ ਮੈਂ ਇਨਕਾਰ ਕਰਦਾ ਹਾਂ ਤਾਂ ਸਰਾਪ ਦੇ ਦੇਵੇਗਾ ਅਤੇ ਜੇ ਮੈਂ ਵਿਆਹ ਕਰਦਾ ਹਾਂ ਤਾਂ ਲੜਕੀ ਦੁਖੀ ਹੋ ਕੇ ਮੈਨੂੰ ਗਾਲ੍ਹਾਂ ਕਢੇਗੀ ਕਿ ਰਾਜਾ ਨੇ ਆਪਣੇ ਸੁਖ ਵਾਸਤੇ ਮੈਨੂੰ ਖੂਹ ਵਿਚ ਸੁਟ ਦਿਤਾ ਹੈ। ਰਾਜਾ ਚਿੰਤਾ ਦੇ ਵਹਿਣ ਵਿਚ ਰੁੜ੍ਹ ਗਿਆ। ਆਖਰਕਾਰ ਰਾਜਾ ਨੇ ਸੋਚ ਕੇ ਕਿਹਾ ਰਿਖੀ ਜੀ! ਆਪ ਹੀ ਮਹਿਲਾਂ ਵਿਚ ਚਲੇ ਜਾਓ, ਹਜ਼ਾਰ ਲੜਕੀ ਹੈ ਜਿਹੜੀ ਪਸੰਦ ਕਰੇ ਉਸ ਨਾਲ ਵਿਆਹ ਕਰ ਲਓ।

ਰਿਖੀ ਨੇ ਸੋਚਿਆ ਰਾਜਾ ਤਾਂ ਚਲਿੱਤਰ ਖੇਡ ਗਿਆ ਹੈ ਜੇ ਮੈਂ ਇਸੇ ਤਰ੍ਹਾਂ ਰਣਵਾਸ ਵਿਚ ਚਲਾ ਗਿਆ ਤਾਂ ਮੇਰੇ ਬੁਢੇ ਸਰੀਰ ਨੂੰ ਵੇਖ ਕੇ ਕਿਸੀ ਨੇ ਪਸੰਦ ਨਹੀਂ ਕਰਨਾ, ਉਸੀ ਵੇਲੇ ਨੌਜਵਾਨ ਸੁੰਦਰ ਸਰੂਪ ਬਣ ਕੇ ਅੰਦਰ ਚਲੇ ਗਏ ਤਾਂ ਰਿਖੀ ਦੇ ਸਰੂਪ ਨੂੰ ਵੇਖ ਕੇ ਹਜ਼ਾਰ ਹੀ ਲੜਕੀ ਮੋਹਤ ਹੋ ਗਈ। ਰਾਜਾ ਨੇ ਸਾਰੀਆਂ ਦਾ ਇਕੱਠਾ ਵਿਆਹ ਕਰ ਦਿਤਾ ਤੇ ਰਿਖੀ ਜੀ ਲੈ ਕੇ ਚਲੇ ਗਏ।

ਕਬੀਰ ਜੀ ਕਥਨ ਕਰਦੇ ਹਨ–ਹੇ ਮਾਇਆ! ਜਿਵੇਂ ਤੈਨੇ ਰਿਖੀਆਂ ਨੂੰ ਕਟਿਆ ਹੈ ਤਿਵੇਂ ਮਹਾਤਮਾਂ ਜਨਾਂ ਨੇ ਵੀ ਤੈਨੂੰ ਕੱਟਣਾ ਕੀਤਾ ਹੈ।

ਨਾਕਹੁ ਕਾਟੀ=ਨਕ ਨਾਲ ਸੁਗੰਧੀ ਨਹੀਂ ਲੈਂਦੇ, ਇਹ ਤੈਨੂੰ ਨਕ ਤੋਂ ਕਟਣਾ ਕੀਤਾ ਹੈ।

ਕਾਨਹੁ ਕਾਟੀ=ਕੰਨਾਂ ਨਾਲ ਖੋਟੇ ਬਚਨ ਨਹੀਂ ਸੁਣਦੇ, ਇਹ ਤੈਨੂੰ ਕੰਨ ਤੋਂ ਕਟਣਾ ਕੀਤਾ ਹੈ।

ਕਾਟ=ਕਿਸੀ ਨਾਲ ਸਪਰਸ਼ ਨਹੀਂ ਕਰਦੇ, ਇਹ ਤੈਨੂੰ ਕਾਟਿ=ਤੁਚਾ ਸਰੀਰ ਤੋਂ ਕੱਟਣਾ ਕੀਤਾ ਹੈ।

ਕੂਟ=ਅੱਖਾਂ ਨਾਲ ਖੋਟੀ ਦ੍ਰਿਸ਼ਟੀ ਨਹੀਂ ਵੇਖਦੇ, ਇਹ, ਤੈਨੂੰ ਅੱਖਾਂ ਤੋਂ ਰਹਿਤ ਕੀਤਾ ਹੈ।

ਕੈ ਡਾਰੀ=ਜਿਹਵਾ ਨਾਲ ਕੋਈ ਦੁਨਿਆਵੀ ਸਵਾਦ ਨਹੀਂ ਲੈਂਦੇ, ਇਸ ਤੇ ਤੈਨੂੰ ਜਿਹਵਾ ਤੋਂ ਕੱਟਣਾ ਕੀਤਾ ਹੈ। ਇਹ ਨਾ ਸਮਝ ਕਿ ਮੈਂ ਹੀ ਸਭ ਨੂੰ ਵਸ ਕਰਨ ਵਾਲੀ ਹਾਂ, ਬੜੇ ਬੜੇ ਮਹਾਤਮਾਂ ਭੀ ਤੈਨੂੰ ਵਸੀਕਾਰ ਕੀਤੀ ਬੈਠੇ ਹਨ।

ਯਥਾ-ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ਅਰਦਾਸਿ ॥
ਜੋ ਤੂੰ ਕਹਹਿ ਸੁ ਕਾਰ ਕਮਾਵਾ ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥
[ਆਸਾ ਮਹਲਾ ੫ ਪੰਨਾ ੩੭੦

ਪੁਨਾ-ਬੇਨਤੀ ਕੀਤੀ ਕਿ ਮਹਾਤਮਾਂ ਨੇ ਕਿਸ ਸ਼ਕਤੀ ਦੁਆਰਾ ਮਾਇਆ ਨੂੰ ਵਸੀਕਾਰ ਕੀਤਾ ਹੈ?

ਹੁਣ ਦੂਸਰੇ ਅਰਥ ਵਿਖੇ ਮਹਾਤਮਾਂ ਦਾ ਕਰਤਬ ਦਸਦੇ ਹਨ-

## ਦੂਜਾ ਅਰਥ

ਇਕਤੁ ਪਤਰਿ ਭਰਿ ਉਰ

ਮਹਾਤਮਾਂ ਨੇ ਅੰਤਹਕਰਣ ਦਾ ਇਕਤੁ ਪਤਰਿ=ਇਕ ਪਾਸਾ ਭਰਨਾ ਕੀਤਾ ਹੈ। ਉਰ=ਬੜੇ ਸਾਧਨਾਂ ਕਰ ਕੇ।

ਕਟ ਕੁਰ ਕਟ

ਕੁਰ=ਝੂਠ ਨੂੰ ਕਟ=ਕੌੜਾ ਜਾਣ ਕੇ ਕੱਟ ਦਿਤਾ ਹੈ, ਭਾਵ ਤਿਆਗ ਦਿਤਾ ਹੈ।

ਇਕਤੁ ਪਤਰਿ ਭਰਿ ਪਾਨੀ ॥

ਅੰਤਹਕਰਣ ਦਾ ਇਕ ਪਾਸਾ ਨਾਮ ਰੂਪੀ ਜਲ ਨਾਲ ਭਰਨਾ ਕੀਤਾ ਹੈ।

ਆਸਿ ਪਾਸਿ ਪੰਚ ਜੋਗੀਆ ਬੈਠੇ

ਪਦਾਰਥਾਂ ਦੀ ਆਸਾ ਤੋਂ ਪਾਸਿ=ਲਾਂਭੇ ਹੋਏ ਹਨ। ਪੰਚ=ਸਰੇਸ਼ਟ=ਪਰਮਾਤਮਾ ਵਿਚ ਜੋਗੀਆ=ਜੁੜ ਬੈਠੇ ਹਨ

ਬੀਚਿ ਨਕਟ ਦੇ ਰਾਨੀ ॥

ਬੀਚਿ=ਭੇਦ ਦੇ ਕੱਟਣ ਵਿਚ ਜਿਨ੍ਹਾਂ ਨੇ ਨ ਦੇਰ+ਆਨੀ=ਦੇਰ ਨਹੀਂ ਲਿਆਵਣਾ ਕੀਤੀ, ਕਿਉਂਕਿ ਇਹ ਭੇਦ ਹੀ ਦੁਖਾਂ ਦਾ ਕਾਰਨ ਹੈ, ਭੇਦ ਦੇ ਹੋਣ ਕਰ ਕੇ ਭਾਵੇਂ ਚੀਜ਼ ਪਾਸ ਹੀ ਪਈ ਹੋਵੇ ਤਾਂ ਭੀ ਦੂਰ ਪਰਤੀਤ ਹੁੰਦੀ ਹੈ।

ਯਥਾ-ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥ ੩ ॥
[ਸੋਰਠਿ ਮ: ੫ ਪੰਨਾ ੬੨੪

ਇਸੀ ਪ੍ਰਕਾਰ ਪੰਜਾਂ ਕੋਸ਼ਾਂ ਰੂਪ ਪੜਦੇ ਦੇ ਹਣ ਕਰ ਕੇ ਪਰਮੇਸ਼ਰ ਦਾ ਦਰਸ਼ਨ ਨਹੀਂ ਹੁੰਦਾ।

ਨਕਟੀ ਕੋ ਠਨਗਨੁ ਬਾਡਾ ਡੂੰ ॥

ਨਕਟੀ=ਨਾ ਕੱਟੀ ਜਾਵੇ ਜੋ ਸਸ਼ਤ੍ਰਾਂ ਨਾਲ ਚੇਤਨ ਸਤਾ।

ਯਥਾ–ਨੈਨੰ ਛਿੰਦੰਤੀ ਸ਼ਸਤ੍ਰਾਣੀ, ਨੈਨੰ ਦਹਿਤੀ ਪਾਵਕਾਹ॥

ਨ ਚੈਨੰ ਕਲੇਦਿਯੰਤ ਆਪੋ ਨ ਸ਼ੋਸ਼ਿਯਤੀ ਸਾਰੂਤਾਹ॥

[ਗੀਤਾ ਧਿਆ ਦੂਜਾ ਸਲੋਕ ੨੩

ਅਰਥ–ਸਾਰੇ ਸ਼ਸਤ੍ਰ ਭੀ ਇਸ ਆਤਮਾ ਨੂੰ ਨਹੀਂ ਕੱਟ ਸਕਦੇ ਅਤੇ ਇਸ ਆਤਮਾ ਨੂੰ ਪਾਵਕਾਹ=ਅਗਨੀ ਭੀ ਨ ਦਹਿਤੀ=ਨਹੀਂ ਸਾੜ ਸਕਦੀ।

ਚੇ=ਪੁਨਾ ਇਸ ਆਤਮਾ ਨੂੰ ਆਪੋ=ਜਲ ਭੀ ਕਲੇਦਿਯੰਤ=ਗਿੱਲਾ ਨਹੀਂ ਕਰ ਸਕਦਾ। ਇਸ ਆਤਮਾ ਨੂੰ ਮਾਰੂਤਾਹ=ਪੌਣ ਭੀ ਨਹੀਂ ਸ਼ੋਸ਼ਿਯਤੀ=ਸੁਕਾ ਸਕਦੀ।

ਉਸ ਦਾ ਠਨਗਨੁ=ਪ੍ਰਕਾਸ਼ ਬਾਡਾ=ਬੜਾ ਹੋ ਰਿਹਾ ਹੈ ਡੂੰ=ਦੋ ਕਾਰਨ ਕਾਰਜ ਵਿਚ।

ਕਿਨਹਿ ਬਿਬੇਕੀ ਕਾਟੀ ਤੂੰ ॥੧॥ ਰਹਾਉ ॥

ਕਿਨਹਿ ਬਿਬੇਕੀ=ਕਿਸੇ ਵਿਚਾਰ ਵਾਲੇ ਮਹਾਤਮਾਂ ਨੇ ਤੂੰ=ਹੰਗਤਾ ਮਮਤਾ ਕੱਟਣਾ ਕੀਤੀ ਹੈ।

ਸਗਲ ਮਾਹਿ ਨਕਟੀ ਕਾ ਵਾਸਾ ॥

ਸਾਰਿਆਂ ਵਿਚ ਨਕਟੀ=ਚੇਤਨ ਦੇਵ ਦਾ ਵਾਸਾ ਹੈ। ਇਹ ਵਿਧੀ ਪੂਰਬਕ ਉਪਦੇਸ਼ ਹੈ।

ਸਗਲ ਮਾਰਿ ਅਉਹੇਰੀ ॥

ਸਾਰਿਆਂ ਨੂੰ ਮਾਰ ਕੇ, ਭਾਵ ਮਿਥਿਆ ਰੂਪ ਦਸਕੇ ਅਉ=ਬਾਕੀ ਜੋ ਹੇਰੀ=ਵੇਖਣ ਵਿਚ ਆਵੇ ਸੋ ਅਕਾਲ ਪੁਰਖ ਹੈ। ਇਹ ਨਖੇਧੀ ਪੂਰਬਕ ਉਪਦੇਸ਼ ਹੈ।

ਸਗਲਿਆਂ ਕੀ ਹਉ ਬਹਿਨ ਭਾਨਜੀ

ਉਹ ਮਹਾਤਮਾਂ ਸਾਰਿਆਂ ਵਰਨ ਆਸ਼੍ਰਮਾਂ ਦੀ ਹਉ=ਹੰਗਤਾ ਵਿਚ ਬਹਿ+ਨ=ਰੁੜ੍ਹਦੇ ਨਹੀਂ, ਕਿਉਂਕਿ ਭਾਨ ਜੀ=ਭੰਨ ਜੋ ਦਿਤੀ।

ਅਥਵਾ–ਜੀਅ ਵਿਖੇ ਗਿਆਨ ਰੂਪੀ ਭਾਨੁ=ਸੂਰਜ ਉਦੇ ਹੋਣ ਕਰਕੇ ਸਭ ਵਰਨ ਆਸ਼ਰਮਾਂ ਦੀ ਹੰਗਤਾ 'ਚ ਰੁੜ੍ਹਦੇ ਨਹੀਂ ਹਨ।

ਜਿਨਹਿ ਬਰੀ ਤਿਸੁ ਚੇਰੀ ॥

ਜਿਨ੍ਹਾਂ ਮਹਾਤਮਾਂ ਦੀ ਏਸ ਤਰ੍ਹਾਂ ਬਰੀ=ਸ੍ਰਿਸ਼ਟ ਬੁੱਧੀ ਹੋਈ ਹੈ ਹੇ ਮਾਇਆ! ਤੂੰ ਉਨ੍ਹਾਂ ਦੀ ਦਾਸੀ ਹੈਂ ॥੨॥

ਹਮਰੋ ਭਰਤਾ ਬਡੋ ਬਿਬੇਕੀ

ਹਮਰੋ ਭਰਤਾ–ਤਮਾਮ ਦੇ ਭਰਨ ਵਾਲਾ ਜੋ ਪਰਮਾਤਮਾ ਹੈ, ਉਹ ਬੜਾ ਬਿਬੇਕੀ=ਵਿਚਾਰਵਾਨ ਹੈ।

ਆਪੇ ਸੰਤੁ ਕਹਾਵੈ ॥

ਉਹ ਆਪ ਹੀ ਸ਼ਾਂਤ ਆਤਮਾ ਕਹਾਉਂਦਾ ਹੈ। ਹਜ਼ਾਰਾਂ ਲੋਕ ਉਸ ਨੂੰ ਗਾਲ੍ਹਾਂ ਕੱਢਦੇ ਹਨ,

ਪਰ ਜ਼ਰਾ ਪ੍ਰਵਾਹ ਨਹੀਂ ਕਰਦਾ ਗੁਸਾ ਉਸ ਵਿਚ ਆਉਂਦਾ ਹੀ ਨਹੀਂ ।

ਅਥਵਾ :-ਆਪ ਹੀ ਸੰਤ ਅਵਤਾਰ ਕਹਾਉਂਦਾ ਹੈ, ਸੰਤ ਨਿਤ ਅਵਤਾਰ ਹਨ, ਰਾਮ ਚੰਦਰ ਆਦਿਕ ਨਮਿਤਕ ਅਵਤਾਰ ਹਨ ।

ਯਥਾ-ਸਾਧ ਰੂਪ ਅਪੁਨਾ ਤਨ ਧਾਰਿਆ ॥

**ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ ॥ ੩ ॥**

ਉਹ ਅਕਾਲ ਪੁਰਖ ਮੇਰੇ ਸਿਰ ਉਤੇ ਇਸਥਿਤ ਹੈ, ਇਸ ਲਈ ਹੋਰ ਕੋਈ ਮੇਰੇ ਨੇੜੇ ਨਹੀਂ ਆ ਸਕਦਾ ।

ਇਹ ਗੱਲ ਸੁਣਕੇ ਵੀ ਮਾਇਆ ਨੇ ਖਹਿੜਾ ਨਾ ਛਡਿਆ । ਤਿਸ ਵੇਲੇ ਕਬੀਰ ਜੀ ਨੇ ਆਪਣੇ ਪੁਤਰ ਕਮਾਲੇ ਪਾਸੋਂ ਤਿੱਖਾ ਛੁਰਾ ਮੰਗਵਾ ਕੇ-

**ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥**

ਮਾਇਆ ਨੂੰ ਨਕ ਤੋਂ ਕੱਟ ਦਿਤਾ, ਕੰਨ ਤੋਂ ਵੀ ਕੱਟ ਦਿਤਾ । ਇਸ ਤਰ੍ਹਾਂ ਕੱਟ ਕੁਟ ਕੇ ਗੁਤੋਂ ਫੜਕੇ ਬੂਹੇ ਤੋਂ ਬਾਹਰ ਵਾਰ ਡਾਰੀ=ਸੁਟ ਦਿਤਾ, ਭਾਵ ਕੱਢ ਦਿਤਾ ।

## ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥ ੪ ॥ ੪ ॥

ਕਬੀਰ ਭਗਤ ਜੀ ਕਥਨ ਕਰਦੇ ਹਨ, ਇਹ ਮਾਇਆ ਸੰਤਾਂ ਦੀ ਵੈਰਨ ਹੈ ਤੇ ਤਿੰਨਾਂ ਲੋਕਾਂ ਦੇ ਜੀਵਾਂ ਦੀ ਪਿਆਰੀ ਹੈ । ਤਿਸ ਵੇਲੇ ਸ਼ਹਿਰ ਤੋਂ ਬਾਹਰ ਵਿਸ਼ਨੂੰ ਭਗਵਾਨ ਜੀ ਖੜੇ ਸਨ, ਮਾਇਆ ਦੀ ਇਹ ਹਾਲਤ ਵੇਖਕੇ ਹੱਸ ਪਏ ਤੇ ਆਖਿਆ ਕੀ ਮੇਰੇ ਭਗਤ ਹੋਰ ਵੇਖਣੇ ਹਨ ? ਤਿਸ ਵੇਲੇ ਲਛਮੀ ਨੇ ਚਰਨੀ ਪੈ ਕੇ ਮਾਫੀ ਮੰਗੀ ਤੇ ਕਿਹਾ-ਸੁਆਮੀ ਜੀ ! ਆਪ ਜੀ ਦੇ ਭਗਤ ਹੀ ਸਭ ਤੋਂ ਵਡੇ ਹਨ । ਇਹ ਦੋਨੋਂ ਅਰਥ ਸੰਪ੍ਰਦਾਈ ਹਨ ।

ਸਚਮੁਚ ਹੀ ਮਾਇਆਧਾਰੀ ਪੁਰਸ਼ਾਂ ਨਾਲੋਂ ਸਿਮਰਨ ਵਾਲੇ ਵਡੇ ਹੁੰਦੇ ਹਨ।

ਯਥਾ-ਗਿਰਹਾ ਸੇਤੀ ਮਾਲੁ ਧਨੁ ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥

[ਜਪੁਜੀ ਸਾਹਿਬ

ਤਥਾ-ਕਉਨ ਵਡਾ ਮਾਇਆ ਵਡਿਆਈ ॥ ਸੋ ਵਡਾ ਜਿਨਿ ਰਾਮ ਲਿਵਲਾਈ ॥੧॥

[ਗਉੜੀ ਮਹਲਾ ੫ ਪੰਨਾ ੧੮੮

## ਆਸਾ ॥

ਉਥਾਨਕਾ-ਇਕ ਸਿਖ ਨੇ ਆ ਕੇ ਬੇਨਤੀ ਕੀਤੀ-ਹੇ ਪ੍ਰਭੋ ! ਕਿਸ ਭੇਖ ਦੇ ਧਾਰਨ ਕਰਨ ਨਾਲ ਮੌਤ ਤੋਂ ਬਚ ਸਕੀਦਾ ਹੈ ? ਇਸ ਸ਼ਬਦ ਦੁਆਰਾ ਕਬੀਰ ਜੀ ਕਥਨ ਕਰਦੇ ਹਨ ਚਾਹੇ ਕੋਈ ਭੇਖ ਧਾਰ ਲਵੇ ਮੌਤ ਤੋਂ ਕੋਈ ਨਹੀਂ ਬਚ ਸਕਦਾ। ਯਥਾ-

## ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ ॥

ਚਾਹੇ ਕੋਈ ਮਨੁੱਖ ਜੋਗੀਆਂ ਵਾਲੇ ਭੇਖ ਨੂੰ ਧਾਰ ਲਵੇ, ਚਾਹੇ ਕੋਈ ਜਤੀਆਂ ਵਾਲੇ ਭੇਖ

ਧਾਰ ਲਵੇ, ਚਾਹੇ ਕੋਈ ਤਪੀਆਂ ਵਾਲੇ ਲਿਬਾਸ ਨੂੰ ਧਾਰ ਲਵੇ, ਚਾਹੇ ਕੋਈ ਸੰਨਿਆਸੀਆਂ ਵਾਲੇ ਭੇਖ ਨੂੰ ਧਾਰ ਲਵੇ, ਚਾਹੇ ਕੋਈ ਬਹੁਤ ਤੀਰਥਾਂ ਤੇ ਭ੍ਰਮਨਾ=ਫਿਰ ਲਵੇ।

## ਲੂੰਜਿਤ ਮੂੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ ॥ ੧ ॥

ਚਾਹੇ ਕੋਈ 'ਪ੍ਰੇਮ ਚਟਾਕਾ, ਅਬ ਸੁਖ ਜਾਤਾ' ਕਹਿਣ ਵਾਲੇ ਲੂੰਜਿਤ=ਸਰੇਵੜਿਆਂ ਵਾਲਾ ਭੇਖ ਧਾਰ ਲਵੇ।

ਚਾਹੇ ਕੋਈ 'ਵਾਲ ਜੰਜਾਲ' ਕਹਿਣ ਵਾਲੇ ਮੂੰਜਿਤ=ਪਰਮ ਹੰਸਾਂ ਵਾਲਾ ਭੇਖ ਧਾਰ ਲਵੇ।

ਚਾਹੇ ਕੋਈ ਮੋਨੀਆਂ ਵਾਲਾ ਭੇਖ ਧਾਰ ਲਵੇ, ਚਾਹੇ ਕੋਈ ਜਟਾਧਾਰੀ ਹੋ ਜਾਵੇ ਤੌਂ ਭੀ ਅੰਤ ਨੂੰ, ਭਾਵ ਔਧੀ ਪੂਰੀ ਹੋਣ ਤੇ ਸਾਰਿਆਂ ਨੇ ਮਰ ਜਾਣਾ ਹੈ ॥ ੧ ॥

## ਤਾਤੇ ਸੇਵੀਅਲੇ ਰਾਮਨਾ ॥

ਜਿਸ ਤੇ ਕਾਲ ਨੇ ਜ਼ਰੂਰ ਮਾਰ ਲੈਣਾ ਹੈ. ਤਿਸ ਤੇ ਰਾਮ ਦਾ ਨਾਮ ਸੇਵਨਾ ਕਰੋ, ਅਰਥਾਤ ਜਪਣਾ ਕਰੋ।

## ਰਸਨਾ ਰਾਮ ਨਾਮ ਹਿਤੁ ਜਾਕੈ ਕਹਾ ਕਰੈ ਜਮਨਾ ॥ ੧ ॥ ਰਹਾਉ ॥

ਜਿਸ ਪੁਰਸ਼ ਦਾ ਰਸਨਾ ਦੁਆਰਾ ਰਾਮ ਨਾਮ ਦੇ ਸਿਮਰਨ ਵਿਚ ਹਿਤੁ=ਪਰੇਮ ਹੈ, ਤਿਸ ਨੂੰ ਭਲਾ ਜਮਨਾ=ਜਮ ਕੀ ਕਰ ਸਕਦਾ ਹੈ।

ਅਥਵਾ :–'ਜਮਨਾ ਨਦੀ' ਦਾ ਭਾਈ ਜੋ ਜਮ ਹੈ ਉਹ ਕੀ ਕਰ ਸਕਦਾ ਹੈ, ਭਾਵ ਕੁਝ ਨਹੀਂ ਕਰ ਸਕਦਾ ॥ ੧ ॥ ਰਹਾਉ ॥

## ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ ॥

ਭਾਵੇਂ ਬਹੁਤੇ ਆਗਮ=ਸ਼ਾਸਤ੍ਰਾਂ ਨੂੰ ਭੀ ਪੜ੍ਹਦਾ ਹੈ, ਚਾਹੇ ਬਹੁਤੇ ਨਿਰਗਮ=ਵੇਦਾਂ ਨੂੰ ਭੀ ਸੁਣਾਂਵਦਾ ਹੈ, ਚਾਹੇ ਬਹੁਤ ਸਾਰੀ ਜੋਤਿਕ=ਜੋਤਸ਼ ਵਿਦਿਆ ਨੂੰ ਭੀ ਜਾਣਦਾ ਹੈ ਅਤੇ ਵਿਆਕਰਣ ਦਾ ਭੀ ਚਾਹੇ ਚੰਗੀ ਤਰ੍ਹਾਂ ਵਾਕਫ ਹੈ।

## ( ਪੰਨਾ ੪੭੭ )

## ਤੰਤ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ ॥ ੨ ॥

ਚਾਹੇ ਜੰਤਰ, ਮੰਤਰ ਤੰਤਰ ਕਰਕੇ ਭੀ ਜਾਣਦਾ ਹੈ ਅਤੇ ਰੋਗਾਂ ਦੀ ਨਵਿਰਤੀ ਲਈ ਸਭ ਦਵਾਈਆਂ ਦੇਣੀਆਂ ਭੀ ਜਾਣਦਾ ਹੈ ਤਦ ਵੀ ਔਧੀ ਪੂਰੀ ਹੋਣ ਤੇ ਅੰਤ ਨੂੰ ਜ਼ਰੂਰ ਮਰ ਜਾਣਾ ਹੈ ॥੨॥

## ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ ॥

ਚਾਹੇ ਰਾਜ ਭੋਗ=ਰਾਜ ਪਦਾਰਥਾਂ ਦੇ ਅਨੰਦ ਨੂੰ ਭੀ ਜਾਣਦਾ ਹੈ ਅਤੇ ਸਿਰ ਤੇ ਛਤ੍ਰ ਵੀ ਝੁਲਾਂਵਦਾ ਹੈ ਤੇ ਸੋਹਣੇ ਸਿੰਘਾਸਣਾਂ ਤੇ ਬੈਠਕੇ ਹੁਕਮ ਭੀ ਕਰਦਾ ਤੇ ਅਤੇ ਬਹੁਤੀਆਂ ਸੁੰਦਰ

ਇਸਤ੍ਰੀਆਂ ਨਾਲ ਰਮਨਾ=ਕਾਮ ਚੇਸ਼ਟਾ ਭੀ ਕਰਦਾ ਹੈ।

ਅਥਵਾ :-ਰਾਜ ਸਿੰਘਾਸਣ ਪਰ ਬੈਠ ਕੇ ਚਾਹੇ ਛਤ੍ਰ ਝੁਲਾਂਵਦਾ ਹੈ ਅਤੇ ਭੋਗ=ਵਿਸ਼ੇ ਅਨੰਦ ਲਈ ਚਾਹੇ ਬਹੁਤ ਸੁੰਦਰ ਇਸਤ੍ਰੀਆਂ ਨਾਲ ਰਮਨ ਭੀ ਕਰਦਾ ਹੈ।

## ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ ॥ ੩ ॥

ਚਾਹੇ ਪਾਨ ਭੀ ਖਾਂਦਾ ਹੈ ਤੇ ਕਪੂਰਾਂ ਦੀ ਮਾਲਾ ਗਲ ਵਿਚ ਪਾਂਵਦਾ ਹੈ, ਭਾਵੇਂ ਚੰਦਨ ਵਰਗੀਆਂ ਸਰੇਸ਼ਟ ਸੁਗੰਧੀਆਂ ਭੀ ਮਲਦਾ ਹੈ ਤਦ ਵੀ ਅੰਤ ਨੂੰ ਜ਼ਰੂਰ ਮਰ ਜਾਣਾ ਹੈ ॥ ੩ ॥

## ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ ਕਹੂ ਨ ਊਬਰਨਾ ॥

ਭਾਵੇਂ ਕੋਈ ਚਾਰ ਵੇਦ, ਅਠਾਰਾਂ ਪੁਰਾਨ, ਸਤਾਈ ਸਿੰਮ੍ਰਿਤੀਆਂ ਆਦਿਕ ਸਾਰੇ ਗ੍ਰੰਥਾਂ ਨੂੰ ਭੀ ਖੋਜ ਲਵੇ, ਪਰ ਫਿਰ ਭੀ ਕਿਸੀ ਪਰਕਾਰ ਕਾਲ ਤੋਂ ਬਚ ਨਹੀਂ ਸਕਦਾ।

## ਕਹੁ ਕਬੀਰ ਇਉ ਰਾਮਹਿ ਜੰਪਉ ਮੇਟਿ ਜਨਮ ਮਰਨਾ ॥ ੪ ॥ ੫ ॥

ਕਬੀਰ ਜੀ ਆਖਦੇ ਹਨ-ਰਾਮ ਨਾਮ ਨੂੰ ਜਪਣਾ ਕਰੋ ਅਤੇ ਇਉ=ਇਸ ਪ੍ਰਕਾਰ ਆਪਣੇ ਜਨਮ ਮਰਨ ਨੂੰ ਮੇਟਣਾ ਕਰੋ ॥ ੪ ॥ ੫ ॥

## ਆਸਾ ॥

## ਪਹਿਲਾ ਅਰਥ

ਉਥਾਨਕਾ-ਕਬੀਰ ਜੀ ਪਾਸੋਂ ਸੰਤਾਂ ਨੇ ਆ ਕੇ ਪੁਛਿਆ-ਸੰਸਾਰ ਸਤ ਹੈ ਕਿ ਅਸੱਤ ?

ਉੱਤਰ-ਅਸੱਤ ਹੈ।

ਪ੍ਰਸ਼ਨ-ਅਸੱਤ ਕਿਵੇਂ ਹੈ ?

ਹੁਣ ਕਬੀਰ ਜੀ ਬੰਝਿਆ ਪੁਤਰ ਦੇ ਵਿਵਾਹ ਦੀ ਮਿਸਾਲ ਦੇ ਕੇ ਦਸਦੇ ਹਨ-

ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥

ਜਿਵੇਂ ਕੋਈ ਕਹੇ ਕਿ ਬੰਸ=ਬੰਝਿਆ ਦਾ ਪੁਤਰ ਵਿਵਾਹ ਕਰਨ ਨੂੰ ਚਲਿਆ ਹੈ।

ਪ੍ਰਸ਼ਨ-ਕਿਥੇ ਚਲਿਆ ਹੈ ?

ਉੱਤਰ-ਜਿਥੇ ਸੋਨੇ ਦੇ ਮੰਡਪ=ਮੰਦਰ ਅਕਾਸ਼ ਵਿਚ ਬਣੇ ਹੋਏ ਹਨ।

ਪ੍ਰਸ਼ਨ-ਵਿਵਾਹ ਦੇ ਮੌਕੇ ਵਾਜੇ ਵਜਦੇ ਹਨ, ਮੰਗਲਾਚਾਰ ਹੁੰਦੇ ਹਨ, ਹਲਵਾਈ ਆ ਕੇ ਪਕਵਾਨ ਬਣਾਂਦੇ ਹਨ। ਇਸ ਤਰਫ ਵਾਜੇ ਕੌਣ ਵਜਾਉਂਦਾ ਹੈ ? ਉੱਤਰ-

## ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥

ਫੀਲੁ=ਹਾਥੀ ਨਾਲ ਰਬਾਬੀ ਚਲਿਆ ਹੈ ਰਬਾਬ ਦੇ ਵਜੌਣ ਵਾਲਾ, ਬਲਦ ਨਾਲ

ਪਖਾਵਜੀ ਅਤੇ ਕਊਆ=ਕਾਂ ਤਾਲ=ਕੈਂਸੀਆਂ ਵਜਾਉਂਦਾ ਹੈ।

**ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥੧॥**

ਗਦਹਾ=ਖੋਤਾ ਚੋਲਾ ਪਾਕੇ ਨੱਚਦਾ ਹੈ, ਭੈਸਾ=ਸੰਢਾ ਭਗਤੀ ਕਰਾਉਂਦਾ ਹੈ, ਭਾਵ ਬੈਂਡ ਮਾਸਟਰ ਹੈ।

**ਰਾਜਾ ਰਾਮ ਕਕਰੀਆ ਬਰੇ ਪਕਾਏ ॥**

ਜਾਂਞੀਆਂ ਲਈ 'ਰਾਜਾ ਰਾਮ' ਨਾਮੇ ਹਲਵਾਈ ਨੇ ਕਕਰੀਆ=ਕੱਕਰ (ਬਰਫ) ਦੇ ਵੜੇ ਪਕਾ ਕੇ ਲਿਆ ਰਖੇ।

**ਕਿਨੈ ਬੂਝਨਹਾਰੈ ਖਾਏ ॥ ੧ ॥ ਰਹਾਉ ॥**

ਪਰ ਉਹ ਵੜੇ ਕਿਸੇ ਸਿਆਣੇ ਸਮਝ ਵਾਲੇ ਨੇ ਖਾਧੇ ਹਨ।

**ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ ॥**

ਜਾਂਞੀਆਂ ਦੀ ਪ੍ਰਸੰਨਤਾ ਲਈ ਸਿੰਘੁ=ਸ਼ੇਰ ਆਪਣੇ ਜੰਗਲ ਰੂਪ ਘਰ ਵਿਚ ਬੈਠ ਕੇ ਪਾਨਾਂ ਦੇ ਬੀੜੇ ਲਗਾਂਦਾ ਹੈ ਅਤੇ ਘੀਸ* ਗਲਉਰੇ=ਲੱਡੂ ਲਿਆਉਂਦੀ ਹੈ।

**ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥ ੨ ॥**

†ਘਰਾਂ ਘਰਾਂ ਦੀਆਂ ਮੁਸਰੀ=ਚੂਹੀਆਂ ਇਕੱਠੀਆਂ ਹੋਕੇ ਗੀਤ ਗਾਉਂਦੀਆਂ ਹਨ ਅਤੇ ਲਾਵਾਂ ਵੇਲੇ ਕੱਛੂ ਸੰਖ ਵਜਾਂਦਾ ਹੈ ॥ ੨ ॥

**ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥**

ਇਸ ਰੀਤੀ ਨਾਲ ਬੰਝਿਆ ਦਾ ਪੁਤਰ ਵਿਵਾਹ ਕਰਨ ਨੂੰ ਚਲਿਆ ਹੈ। ਜਿਥੇ ਸੁੰਨ=ਅਕਾਸ਼ ਵਿਚ ਸੋਨੇ ਦੇ ਮੰਦਰ ਛਾਏ=ਬਣੇ ਹੋਏ ਹਨ।

ਪ੍ਰਸ਼ਨ–ਕਿਸ ਨਾਲ ਵਿਆਹ ਕਰਨ ਚਲਿਆ ਹੈ? ਉੱਤਰ–

**ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ ॥ ੩ ॥**

ਸਾਰੇ ਸੰਸਾਰ ਦਾ ਜੋ ਸੁੰਦਰ ਰੂਪ ਹੈ, ਏਹੀ ਇਕ ਕੰਨਿਆ=ਲੜਕੀ ਹੈ, ਇਸ ਨਾਲ ਬੇਧੀ= ਮਿਲਾਪ, ਭਾਵ ਵਿਵਾਹ ਹੋਇਆ।

ਅਥਵਾ :–ਬੰਝਿਆ ਦਾ ਪੁਤ੍ਰ ਹੈ ਤੇ ਬੰਝਿਆ ਦੀ ਹੀ ਲੜਕੀ ਲੈਣੀ ਹੈ ਕਿ ਉਹ ਸੁੰਦਰ

---

*ਘੀਸ ਚੂਹੇ ਦੀ ਇਕ ਜ਼ਾਤੀ ਹੈ, ਪਰ ਚੂਹੇ ਨਾਲੋਂ ਲੰਮੀ ਹੁੰਦੀ ਹੈ।

†ਘਰ ਘਰ ਦਾ ਅਰਥ ਖੁਡ ਕਰਨਾ। ਚੂਹੀਆਂ ਆਪਣੇ ਘਰ ਖੁਡ ਖੁਡ ਵਿਚ ਮੰਗਲਾਂ ਨੂੰ ਗਾਉਂਦੀਆਂ ਹਨ।

ਰੂਪ ਵਾਲੀ ਜੋ ਬਾਂਝਿਆ ਦਾ ਲੜਕੀ ਹੈ ਉਸ ਨਾਲ ਵਿਆਹ ਹੋਇਆ।

ਜਿਵੇਂ ਵਿਆਹ ਸਮੇਂ ਦੋ ਪਰੋਹਤ ਹੁੰਦੇ ਹਨ ਧੇਤਿਆਂ ਤੇ ਪੁਤਰੇਤਿਆਂ ਵਲੋਂ, ਜਿਵੇਂ ਸ੍ਰੀ ਰਾਮ ਚੰਦ੍ਰ ਜੀ ਦੇ ਵਿਆਹ ਸਮੇਂ ਦਸਰਥ ਵਲੋਂ ਵਸਿਸ਼ਟ ਜੀ ਹੋਏ। ਤੇ ਰਾਜਾ ਜਨਕ ਵਲੋਂ ਸਤਿਆਨੰਦ ਜੀ ਹੋਏ।

ਇਸੀ ਪ੍ਰਕਾਰ ਬੰਝਿਆ ਪੁਤਰ ਦੇ ਵਿਵਾਹ ਸਮੇਂ ਧੇਤਿਆਂ ਵਲੋਂ ਸਸੈ=ਖਰਗੋਸ਼ ਨੇ ਗੁਨ ਗਾਏ=ਗੋਤ੍ਰਾਚਾਰ ਪੜ੍ਹਿਆ ਅਤੇ ਪੁਤਰੇਤਿਆਂ ਵਲੋਂ ਸਿੰਘ=ਸ਼ੇਰ ਨੇ ਗੁਨ ਗਾਏ=ਗੋਤ੍ਰਾਚਾਰ ਪੜ੍ਹਿਆ। ਜੇ ਇਕ ਪਰੋਹਤ ਰੱਖਣਾ ਹੋਵੇ ਤਾਂ ਇਸ ਤਰ੍ਹਾਂ ਅਰਥ ਕਰਨਾ ਕਿ ਸੈ ਦੇ ਸਿੰਘ=ਸਿੰਗਾਂ ਨੇ ਗੋਤ੍ਰਾਚਾਰ ਪੜ੍ਹਨਾ ਕੀਤਾ ॥ ੩ ॥

## ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤੁ ਖਾਇਆ ॥

ਮੁਕੰਮਲ ਵਿਵਾਹ ਕਰਕੇ ਜਦ ਵਾਪਸ ਮੁੜੇ ਤਾਂ ਰਾਹ ਵਿਚ ਇਕ ਪਰਬਤ ਡਿਗਾ ਹੋਇਆ ਨਜ਼ਰੀ ਆਇਆ।

ਕਬੀਰ ਜੀ ਕਥਨ ਕਰਦੇ ਹਨ–ਹੇ ਸੰਤੋ! ਸੁਣਨਾ ਕਰੋ, ਰਾਹ ਦੇ ਸਾਫ ਕਰਨ ਲਈ ਕੀੜੀ ਨੇ ਪਰਬਤ ਨੂੰ ਖਾ ਲਿਆ।

## ਕਛੂਆ ਕਹੈ ਅੰਗਾਰ ਭਿਲੋਰਉ ਲੂਕੀ ਸਬਦੁ ਸੁਨਾਇਆ ॥੪॥੬॥

ਜਿਸ ਰਸਤਿਓਂ ਲੰਘਣਾ ਸੀ ਉਸ ਜੰਗਲ ਨੂੰ ਅੱਗ ਲਗੀ ਹੋਈ ਵੇਖ ਕੇ ਜਨੇਤੀ ਘਬਰਾ ਗਏ ਤਾਂ ਕੱਛੂ ਕਹਿੰਦਾ ਹੈ ਮੈਨੂੰ ਠੰਢ ਬਹੁਤ ਲਗੀ ਹੋਈ ਹੈ ਇਸ ਤੇ ਮੈਂ ਅੱਗ ਦੇ ਅੰਗਿਆਰਾਂ ਨੂੰ ਭਿ=ਬਹੁੜੋ, ਲੋਰਉ=ਲੋੜਦਾ, ਭਾਵ ਚਾਹੁੰਦਾ ਹਾਂ।

ਜਨੇਤ ਖਿਲਰ ਚੁਕੀ ਸੀ, ਉਸ ਨੂੰ ਇਕੱਠਿਆਂ ਕਰਨ ਲਈ ਲੂਕੀ=ਗੂਤੀ* ਨੇ ਬੜੀ ਉਚੀ ਸ਼ਬਦ ਸੁਣਾਇਆ, ਭਾਵ ਢੰਡੋਰਾ ਫੇਰਿਆ।

ਜਿਸ ਤਰ੍ਹਾਂ ਇਹ ਸਾਰੇ ਦ੍ਰਿਸ਼ਟਾਂਤ ਝੂਠੇ ਤੇ ਅਸੰਭਵ ਹਨ, ਤਿਵੇਂ ਹੀ ਸੰਸਾਰ ਅਸੱਤ ਤੇ ਝੂਠਾ ਹੈ। ਬੰਝਿਆ ਪੁਤਰ ਵਾਂਗੂ ਸੰਸਾਰ ਤਿੰਨ ਕਾਲ ਹੀ ਨਹੀਂ ਹੈ?

## ਦੂਜਾ ਅਰਥ

ਉਥਾਨਕਾ–ਝੂਠੇ ਸੰਸਾਰ ਤੋਂ ਤਰਨਾ ਕਿਵੇਂ ਹੁੰਦਾ ਹੈ?

ਉੱਤਰ–ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਤਰਨਾ ਹੁੰਦਾ ਹੈ।

ਦੂਜੇ ਅਰਥ ਰਾਹੀਂ ਇਸ ਗਲ ਦਾ ਹੀ ਨਿਸਚੇ ਕਰਾਉਂਦੇ ਹਨ ਕਿ ਗੁਰੂ ਬਿਨਾਂ ਤਰ ਨਹੀਂ ਸਕਦਾ।

ਸੰਸਾਰ ਵਿਚ ਇਕ ਸੁਬੰਸ ਤੇ ਦੂਜੀ ਕੁਬੰਸ ਹੈ। ਪਰਮੇਸ਼ਰ ਦੇ ਪਿਆਰ ਵਾਲੇ ਮਹਾਤਮਾਂ ਤਾਂ

* ਗੂਤੀ ਇਕ ਸਭ ਤੋਂ ਸੂਖਮ ਜੀਅ ਹੈ ਜੋ ਮੱਛਰ ਤੋਂ ਭੀ ਨਿੱਕਾ ਹੈ।

ਸੁਬੰਸ ਹਨ ਤੇ ਮਾਇਆ ਦੇ ਪਿਆਰ ਵਾਲੇ ਆਮ ਲੋਕ ਕੁਬੰਸ ਹਨ।

ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥

ਸਰੇਸ਼ਟ ਬੰਸ ਵਾਲੇ ਜੋ ਮਹਾਤਮਾਂ ਹਨ ਉਹਨਾਂ ਦਾ ਪੁਤਰ ਜਗਿਆਸੂ ਬੀਆ+ਹਨ=ਦਵੈਤ ਦੇ ਨਾਸ ਕਰਨ ਲਈ ਸਤਿਸੰਗਤ ਵਲ ਚਲਿਆ, ਜਿਸ ਸਤਸੰਗਤ ਰੂਪ ਮੰਡਪ=ਚੌੜੇ ਸਥਾਨ ਪਰ ਸੁਇਨੇ=ਸੁੰਨ ਅਫੁਰ ਅਕਾਲ ਪੁਰਖ ਛਾਏ=ਇਸਥਿਤ ਹੋ ਰਿਹਾ ਹੈ।

ਰਾਜਾ ਰਾਮ ਕਕਰੀਆ ਬਰੇ ਪਕਾਏ ॥

ਜਿਸ ਵੇਲੇ ਰਾਜਾ ਰਾਮ=ਪ੍ਰਮਾਤਮਾ ਦੀ ਕਕਰੀਆ=ਕਿਰਪਾ ਦ੍ਰਿਸ਼ਟੀ ਹੋਈ ਤਾਂ ਪੂਰਨ ਗੁਰਾਂ ਦੀ ਪ੍ਰਾਪਤੀ ਹੋਈ ਤੇ ਜਗਿਆਸੂ ਨੇ ਤਨੋਂ ਮਨੋਂ ਹੋ ਕੇ ਗੁਰਾਂ ਦੀ ਸੇਵਾ ਟਹਿਲ ਕੀਤੀ ਤਾਂ ਗੁਰਾਂ ਨੇ ਕਕਰੀਆ=ਕਿਰਪਾ ਦ੍ਰਿਸ਼ਟੀ ਕਰ ਕੇ ਰਾਜਾ ਰਾਮ=ਪਰਮਾਤਮਾਂ ਦੀ ਪ੍ਰਾਪਤੀ ਦਾ ਉਪਦੇਸ਼ ਦੇ ਕੇ ਕਕਰੀ=ਅੱਕ ਦੀਆਂ ਖਖੜੀਆਂ ਵਤ ਦੁਖਦਾਈ ਜੋ ਇੰਦਰੀਏ ਹੋ ਰਹੇ ਸਨ ਵਿਸ਼ਿਆਂ ਵਿਚ ਲਗ ਕੇ, ਉਹ ਆਬਰੇ ਪਕਾਏ=ਅੰਬ ਫਲ ਵਾਂਗੂੰ ਪੱਕ ਆਏ, ਭਾਵ ਪਰਮੇਸ਼ਰ ਪ੍ਰਾਇਣ ਹੋ ਗਏ।

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਨਾਲ ਅੱਕ ਦੀਆਂ ਖਖੜੀਆਂ ਦਾ ਸਵਾਦ ਅੰਮ੍ਰਿਤ ਨਾਲੋਂ ਵਧ ਕੇ ਭਾਈ ਮਰਦਾਨੇ ਨੂੰ ਆਇਆ, ਇਹ ਕੇਵਲ ਕ੍ਰਿਪਾ ਦਾ ਸਦਕਾ ਹੈ।

ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥

ਜਿੰਨਾ ਚਿਰ ਗੁਰਾਂ ਦੀ ਕਿਰਪਾ ਨਹੀਂ ਸੀ ਹੋਈ ਉੱਨਾਂ ਚਿਰ ਇਹ ਮਨ ਚੰਗੇ ਚੰਗੇ ਪਦਾਰਥ ਖਾ ਕੇ ਫੀਲੁ=ਹਾਥੀ ਵਾਂਗ ਅਸਥੂਲ ਹੋ ਰਿਹਾ ਸੀ।

ਯਥਾ–ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਨਾ ਖਾਇ ॥
ਡਕੈ ਫੂਕੈ ਖੇਹ ਉਡਾਵੈ ਸਾਹਿ ਗਇਆ ਪਛੁਤਾਇ ॥

[ਮਲਾਰ ਵਾਰ ਪੰਨਾ ੧੨੮੬

ਬਲਦ ਵਾਂਗੂੰ ਆਲਸੀ ਤੇ ਕਾਂ ਵਾਂਗੂੰ ਕਰੋਧੀ ਹੋ ਰਿਹਾ ਹੈ, ਪਰ ਜਿਸ ਵੇਲੇ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਈ ਤਾਂ ਇਹ ਮਨ ਰਬਾਬੀ=ਰਬ+ਆਬੀ, ਰੱਬ ਦੀ ਤਰਾਵਤ ਵਾਲਾ ਹੋ ਗਿਆ ਅਤੇ ਉਸ ਪ੍ਰਮਾਤਮਾ ਦੇ ਪਖਾਵਜ=ਪਖ+ਆਵਜ=ਦੇਖਣ ਵਿਚ ਆ ਗਿਆ ਤੇ ਤਾਲ=ਕੈਂਸੀਆਂ ਨੂੰ ਵਜਾ ਕੇ ਕੀਰਤਨ ਕਰਨ ਲਗ ਪਿਆ।

ਅਥਵਾ :–ਪਰਮਾਤਮਾ ਦੇ ਤਾਲ=ਜਸ ਨੂੰ ਉਚਾਰਨ ਲਗ ਪਿਆ।

ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥ ੧ ॥

ਜਿੰਨਾਂ ਚਿਰ ਗੁਰਾਂ ਦੀ ਕਿਰਪਾ ਨਹੀਂ ਸੀ ਓਨਾਂ ਚਿਰ ਇਹ ਮਨ ਗਦਹਾ=ਖੋਤੇ ਵਾਂਗੂੰ ਕਾਮੀ ਤੇ ਭੈਸਾ=ਸੰਢੇ ਵਾਂਗੂੰ ਲੋਭੀ ਹੋ ਰਿਹਾ ਸੀ।

ਪਰ ਜਿਸ ਵੇਲੇ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਈ ਤਾਂ ਇਹ ਮਨ ਲੱਜਾ ਰੂਪੀ ਚੋਲਾ

ਪਾਹਨਕ ਸੱਤ ਅਸੱਤ ਦਾ ਨਾਚੈ=ਨਿਰਣਾ ਕਰਦਾ ਹਇਆ ਆਪ ਭਗਤੀ ਕਰਦਾ ਹੋਰਨਾਂ ਪਾਸੋਂ ਭਗਤੀ ਕਰਾਉਂਦਾ ਹੈ।

ਯਥਾ-ਆਪਿ ਜਪੈ ਅਵਰਹ ਨਾਮੁ ਜਪਾਵੈ॥

[ਸਾਰੰਗ ਮ: ੫ ਪੰਨਾ ੧੨੦੯

ਰਾਜਾ ਰਾਮ ਕਕਰੀਆ ਬਰੇ ਪਕਾਏ॥

(ਇਸ ਦਾ ਅਰਥ ਪਹਿਲੇ ਹੋ ਚੁਕਾ ਹੈ।)

ਕਿਨੈ ਬੂਝਨ ਹਾਰੈ ਖਾਏ ॥ ੧ ॥ ਰਹਾਉ ॥

ਪਰ ਕਿਸੇ ਸਮਝ ਵਾਲੇ ਨੇ ਇੰਦ੍ਰੀਆਂ ਦਾ ਖਾਏ=ਦਮਨ ਕੀਤਾ ਹੈ।

ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ ॥

ਜਿੰਨਾਂ ਚਿਰ ਗੁਰਾਂ ਦੀ ਕਿਰਪਾ ਨਹੀਂ ਸੀ, ਓਨਾਂ ਚਿਰ ਇਹ ਮਲਨ ਹੰਕਾਰ ਵਸਿਸ਼ਟ ਮਨ ਰੂਪੀ ਸ਼ੇਰ ਅੰਤਹਕਰਣ ਰੂਪੀ ਘਰ ਵਿਚ ਬੈਠ ਕੇ ਦੇਹੁ ਹੰ ਰੂਪੀ ਪਾਨਾਂ ਦੇ ਬੀੜਿਆਂ ਨੂੰ ਲਗਾਉਂਦਾ ਸੀ।

ਜਿਸ ਵੇਲੇ ਗੁਰਾਂ ਦੀ ਕਿਰਪਾ ਹੋਈ ਤਾਂ ਸੁਧ ਹੰਕਾਰ ਵਸਿਸ਼ਟ ਮਨ ਰੂਪੀ ਸ਼ੇਰ ਅੰਤਹਕਰਣ ਰੂਪੀ ਘਰ ਵਿਚ ਬੈਠਕੇ ਅਹੰਬ੍ਰਹਮਾਸਮੀ ਰੂਪੀ ਪਾਨਾਂ ਦੇ ਬੀੜੇ ਲਗਾਂਦਾ ਹੋਇਆ। ਜਿੰਨਾ ਚਿਰ ਗੁਰਾਂ ਦੀ ਕਿਰਪਾ ਨਹੀਂ ਸੀ, ਓਨਾਂ ਚਿਰ ਘੀਸ=ਬੁਧੀ ਸੰਸਾਰਕ ਗੱਲਾਂ ਨੂੰ ਲਿਆਂਦੀ ਸੀ। ਜਿਸ ਵੇਲੇ ਗੁਰਾਂ ਦੀ ਕਿਰਪਾ ਹੋਈ ਤਾਂ ਬੁਧੀ ਪਰਮੇਸ਼ਰ ਪ੍ਰਾਪਤੀ ਦੀਆਂ ਗੱਲਾਂ ਨੂੰ ਲਿਆਉਂਦੀ ਹੋਈ।

ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥੨॥

ਜਿੰਨਾਂ ਚਿਰ ਗੁਰਾਂ ਦੀ ਕਿਰਪਾ ਨਹੀਂ ਸੀ, ਓਨਾਂ ਚਿਰ ਇਹ ਮੁਸਰੀ=ਇੰਦ੍ਰੀਆਂ ਘਰਿ ਘਰਿ= ਗੋਲਕ ਗੋਲਕ ਵਿਚ ਸੰਸਾਰਕ ਖੁਸ਼ੀਆਂ ਨੂੰ ਗਾਉਂਦੀਆਂ ਸਨ ਤੇ ਕਛੂਆ=ਚਿਤ ਸੰਸਾਰਕ ਸੰਖ=ਗਿਣਤੀਆਂ ਨੂੰ ਕਰਦਾ ਸੀ।

ਪਰ ਜਿਸ ਵੇਲੇ ਗੁਰਾਂ ਦੀ ਕਿਰਪਾ ਹੋਈ ਤਾਂ ਘਰਿ ਘਰਿ=ਗੋਲਕ ਗੋਲਕ ਵਿਚ ਇੰਦ੍ਰੀਆਂ ਪ੍ਰਮੇਸ਼ਰ ਦੇ ਮੰਗਲਾਂ ਨੂੰ ਗਾਉਣ ਲਗ ਪਈਆਂ ਤੇ ਕਛੂਆ=ਚਿਤ, ਬਜਾਵੈ=ਪ੍ਰਗਟ ਸੰਖ=ਅਸੰਖ ਪਰਮਾਤਮਾ ਦਾ ਜਸ ਉਚਾਰਨ ਲਗ ਪਿਆ।

ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥

(ਇਸ ਦਾ ਅਰਥ ਪਹਿਲੇ ਹੋ ਚੁਕਾ ਹੈ)

ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ ॥੩॥

ਜਿੰਨਾਂ ਚਿਰ ਗੁਰਾਂ ਦੀ ਕਿਰਪਾ ਨਹੀਂ ਸੀ, ਓਨਾਂ ਚਿਰ ਇਹ ਪ੍ਰਤੱਖ ਸੁੰਦਰ ਰੂਪ ਵਾਲੀਆਂ ਕੰਨਿਆਂ=ਇਸਤ੍ਰੀਆਂ ਵਿਚ ਮਿਲ ਰਿਹਾ ਸੀ ਅਤੇ ਇਹ ਸਸੈ=ਜੀਵ ਆਪਣੇ ਆਪ ਨੂੰ ਕਰਤਾ ਭੋਗਤਾ ਮੰਨੀ ਬੈਠਾ ਸੀ।

ਜਿਸ ਵੇਲੇ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਹੋਈ ਤਾਂ ਸੁੰਦਰ ਰੂਪ ਵਾਲੀ ਕੰਨਿਆਂ ਬ੍ਰਹਮ ਵਿਦਿਆ ਨਾਲ ਇਸ ਦਾ ਬੇਧੀ=ਮਿਲਾਪ ਹੋਇਆ ਤੇਂ ਪ੍ਰਮੇਸ਼ਰ ਦੇ ਗੁਣ ਗਾ ਕੇ ਇਹ ਸਸੈ=ਜੀਵ, ਸਿੰਘ=ਪਰਮੇਸ਼ਰ ਦਾ ਰੂਪ ਹੋ ਗਿਆ ॥ ੩ ॥

ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤੁ ਖਾਇਆ ॥

ਕਬੀਰ ਜੀ ਕਥਨ ਕਰਦੇ ਹਨ–ਹੇ ਸੰਤੋ ! ਸੁਨਣਾ ਕਰੋ, ਜਿੰਨਾਂ ਚਿਰ ਗੁਰਾਂ ਦੀ ਕਿਰਪਾ ਨਹੀਂ ਸੀ, ਓਨਾਂ ਚਿਰ ਕੀਟੀ=ਬਿਰਤੀ ਪਰਬਤੁ=ਸੰਸਾਰ ਦੇ ਸੰਕਲਪਾਂ ਨੂੰ ਖਾਇਆ=ਧਾਰਨ ਕਰ ਰਹੀ ਸੀ ।

ਜਿਸ ਵੇਲੇ ਗੁਰਾਂ ਦੀ ਕਿਰਪਾ ਹੋਈ ਤਾਂ ਕੀਟੀ=ਬ੍ਰਹਮਾਕਾਰ ਬਿਰਤੀ ਨੇ ਪਰਬਤੁ=ਅਗਿਆਨ ਨੂੰ ਤਤ ਕਾਰਜ ਸੰਸਾਰ ਦੇ ਸਹਿਤ ਹੀ ਖਾਇਆ=ਅਭਾਵ ਕਰ ਦਿਤਾ ।

ਕਛੂਆ ਕਹੈ ਅੰਗਾਰ ਭਿਲੋਰਉ ਲੂਕੀ ਸਬਦੁ ਸੁਨਾਇਆ ॥ ੪ ॥ ੬ ॥

ਜਿੰਨਾਂ ਚਿਰ ਗੁਰਾਂ ਦੀ ਕਿਰਪਾ ਨਹੀਂ ਸੀ ਓਨਾਂ ਚਿਰ ਕਛੂਆ=ਮੋਹ, ਅੰਗਾਰ=ਅੱਗ ਦੇ ਅੰਗਾਰਾਂ ਵਾਂਗ ਸੜਨ ਵਾਲੇ ਕਾਮ ਆਦਿਕਾਂ ਨੂੰ ਭਿਲੋਰਉ=ਚਾਹੁੰਦਾ ਸੀ ।

ਜਿਸ ਵੇਲੇ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਈ ਤਾਂ ਕਛੂਆ=ਮੋਹ ਸਤਿਨਾਮੁ ਵਾਹਿਗੁਰੂ ਆਦੀ ਨਾਮਾਂ ਦੇ ਉਚਾਰਨ ਰੂਪੀ ਅੱਗ ਦੇ ਅੰਗਾਰਾਂ ਨੂੰ ਚਾਹੁੰਦਾ ਹੋਇਆ ਪਾਪਾਂ ਨੂੰ ਨਾਸ ਕਰਨ ਲਈ ।

ਪਾਪਾਂ ਦੇ ਅਭਾਵ ਕਰਨੇ ਨੂੰ ਪਰਮੇਸ਼ਰ ਦਾ ਨਾਮ ਅਗਨੀ ਸਮਾਨ ਕਥਨ ਕੀਤਾ ਹੈ ।

ਯਥਾ–ਨਾਨਕ ਰਾਮ ਨਾਮੁ ਜਪਿ ਪਾਵਕੋ ਤਿਨ ਕਿਲਬਿਖ ਦਾਹਨ ਹਾਰ ॥

[ਗਉੜੀ ਮ: ੫ ਪੰਨਾ ੨੪੯

ਤਥਾ–ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥
ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ॥
ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥ ੧੯ ॥

[ਸਹਸਕ੍ਰਿਤੀ ਪੰਨਾ ੧੩੫੫

ਹੇ ਸੰਤੋ ! ਇਸ ਸ਼ਬਦ ਦਾ ਲੂਕੀ=ਗੁਝ ਤਾਤਪਰਜ ਤੁਹਾਨੂੰ ਸੁਣਾਉਣਾ ਕੀਤਾ ਹੈ ।

ਨੋਟ :–ਇਸ ਸਬਦ ਦੇ ਹੋਰ ਅਰਥ ਪੜ੍ਹਨ ਲਈ ਇਸੇ ਕਲਮ ਦੀ ਭਗਤ ਬਾਣੀ ਸਟੀਕ ਹਿਸਾ ਪਹਿਲਾ ੩੩੫ ਪੰਨੇ ਤੋਂ ਪੜ੍ਹੋ ।

## ਆਸਾ ॥

ਉਥਾਨਕਾ–ਇਕ ਜੋਗੀ ਨੇ ਆ ਕੇ ਕਿਹਾ, ਆਪ ਜੋਗ ਭੇਖ ਧਾਰਨ ਕਰੋ ਤਾਂ ਆਪ ਜੀ ਨੂੰ ਨੌ-ਨਿਧੀਆਂ ਪ੍ਰਾਪਤ ਹੋਣਗੀਆਂ ।

ਕਬੀਰ ਜੀ ਕਹਿੰਦੇ ਹਨ–ਅਸਾਂ ਅੰਤ੍ਰੀਵ ਜੋਗ ਭੇਖ ਧਾਰਿਆ ਹੋਇਆ ਹੈ ਉਹ ਤੂੰ ਸੁਣ–

## ਬਟੂਆ ਏਕੁ ਬਹਤਰਿ ਆਧਾਰੀ ਏਕੋ ਜਿਸਹਿ ਦੁਆਰਾ ॥

ਸਤਿਨਾਮ ਰੂਪੀ ਇਕ ਬਟੂਆ ਹੈ, ੭੨ ਕੋਠੜੀਆਂ ਵਾਲੀ ਜੋ ਦੇਹ ਹੈ ਇਹ ਆਧਾਰੀ=ਝੋਲੀ ਹੈ, ਇਕ ਮੂੰਹ ਹੀ ਜਿਸ ਦੇਹ ਰੂਪ ਝੋਲੀ ਦਾ ਵੱਡਾ ਦਰਵਾਜ਼ਾ ਹੈ। ਚੀਜ਼ਾਂ ਪਾਉਣ ਵਾਸਤੇ।

ਯਥਾ :—ਮੁਖੀਆ ਮੁਖ ਸਿਉ ਚਾਹੀਐ ਖਾਣ ਪਾਣ ਸਿਉ ਹੇਤ ॥

ਮੁਖੀ ਪੁਰਸ਼ ਨੂੰ ਮੁਖ ਦੀ ਨਿਆਈਂ ਹੋਣਾ ਚਾਹੀਦਾ ਹੈ। ਜਿਵੇਂ ਮੂੰਹ ਵਿਚ ਕੋਈ ਚੀਜ਼ ਪਾਈਏ ਤਾਂ ਉਹ ਇਕੱਲਾ ਆਪ ਨਹੀਂ ਖਾਂਦਾ ਸਾਰੀਆਂ ਇੰਦ੍ਰੀਆਂ ਨੂੰ ਪਹੁੰਚਾਂਦਾ ਹੈ। ਜੇਕਰ ਮੂੰਹ ਵਿਚੋਂ ਕੋਈ ਚੀਜ਼ ਦੰਦਾਂ ਵਿਚ ਰਹਿ ਭੀ ਜਾਵੇ ਤਾਂ ਉਸ ਨੂੰ ਕੱਖ ਨਾਲ ਬਾਹਰ ਕੱਢ ਦੇਈਦਾ ਹੈ, ਕਿਉਂਕਿ ਮੂੰਹ ਦਾ ਸੁਭਾਉ ਹੀ ਐਸਾ ਹੈ ਜੋ ਇਕੱਲਾ ਨਹੀਂ ਖਾਂਦਾ।

## ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ ॥੧॥

ਪਹਿਲਾ ਅਰਥ :—ਨੌਂ ਖੰਡਾਂ ਵਾਲੀ ਪ੍ਰਿਥਮੀ ਦੇ ਮਾਲਕ ਵਾਹਿਗੁਰੂ ਪਾਸੋਂ ਜੋ ਭਿਖਿਆ ਮੰਗਦਾ ਹੈ ਉਹ ਜੋਗੀ ਸੰਸਾਰ ਵਿਚ ਸਾਰਾ=ਸਰੇਸ਼ਟ ਹੈ।

ਦੂਜਾ ਅਰਥ—ਨਵੈ ਖੰਡ—ਨੌਂ ਹਿਸਿਆਂ ਵਾਲੀ ਨੌਧਾ ਪ੍ਰਿਥਵੀ=ਭਗਤੀ ਰੂਪ ਭਿਖਿਆ ਨੂੰ ਜੋ ਮੰਗਦਾ ਹੈ, ਉਹ ਜੋਗੀ ਜਗਤ ਵਿਚ ਸਰੇਸ਼ਟ ਹੈ।

ਤੀਜਾ ਅਰਥ :—ਨਵੈ=ਨਵੀਨ ਅਖੰਡ=ਭੇਦ ਭਾਵ ਤੋਂ ਰਹਿਤ ਜੋ ਪ੍ਰਿਥਵੀ=ਭੂਮਾ ਬ੍ਰਹਮ ਹੈ ਉਸ ਦੀ ਪ੍ਰਾਪਤੀ ਰੂਪ ਭਿਖਿਆ ਨੂੰ ਗੁਰਾਂ ਪਾਸੋਂ ਜੋ ਮੰਗਦਾ ਹੈ, ਉਹ ਜੋਗੀ ਜਗਤ ਵਿਚ ਸਰੇਸ਼ਟ ਹੈ।

ਚੌਥਾ ਅਰਥ—ਬੁਧੀ ਰੂਪੀ ਧਰਤੀ ਚੋਂ ੧ ਕਾਮ, ੨ ਕ੍ਰੋਧ, ੩ ਲੋਭ, ੪ ਮੋਹ, ੫ ਅਹੰਕਾਰ, ੬ ਰਾਗ, ੭ ਦਵੈਸ਼, ੮ ਹਰਖ, ੯ ਸ਼ੋਕ ਇਨ੍ਹਾਂ ਨੌਆਂ ਦਾ ਖੰਡਣ ਕਰਨਾ ਜੋ ਮੰਗਦਾ ਹੈ, ਉਹ ਜੋਗੀ ਸੰਸਾਰ ਵਿਚ ਸਾਰਾ=ਸਰੇਸ਼ਟ ਹੈ।

## ਐਸਾ ਜੋਗੀ ਨਉ ਨਿਧਿ ਪਾਵੈ ॥
## ਤਲਕਾ ਬ੍ਰਹਮੁ ਲੇ ਗਗਨਿ ਚਰਾਵੈ ॥੧॥ਰਹਾਉ॥

ਇਸ ਤਰ੍ਹਾਂ ਦੀ ਰੀਤੀ ਕਰਨ ਵਾਲਾ ਜੋਗੀ ਨੌਂ ਨਿਧੀਆਂ ਤੇ ਅਠਾਰਾਂ ਸਿਧੀਆਂ ਨੂੰ ਪਾ ਲੈਂਦਾ ਹੈ।

*ਤਲਕਾ ਬ੍ਰਹਮ=ਜੀਵ ਨੂੰ ਲੈ ਕੇ ਗਗਨਿ+ਚਰਾਵੈ=ਚੇਤਨ ਦੇਵ ਵਲ ਲਿਜਾਵੇ, ਅਥਵਾ :—ਚਰਾਵੈ=ਵਿਚਰਾਵੇ ॥ ੧ ॥ ਰਹਾਉ।

## ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ ॥

ਧਿਆਨ ਰੂਪ ਸੂਈ ਵਿਚ ਗੁਰਾਂ ਦੇ ਉਪਦੇਸ਼ ਮਥਿ=ਵਿਚਾਰਨ ਰੂਪ ਤਾਗੇ ਨੂੰ ਘਾਲੈ—

---

* ਜੀਵ ਹੈ ਤਾਂ ਬ੍ਰਹਮ ਰੂਪ, ਪਰ ਇਹ ਆਪਣੇ ਆਪ ਨੂੰ ਕਰਤਾ ਭੋਗਤਾ ਰੂਪ ਮੰਨੀ ਬੈਠਾ ਹੈ ਇਸ ਕਰਕੇ ਇਸ ਨੂੰ ਤਲਕਾ ਬ੍ਰਹਮ ਕਿਹਾ ਹੈ।

ਪਾ ਕੇ ਗਿਆਨ ਰੂਪ ਗੋਦੜੀ ਨੂੰ ਸਿਊਣਾ ਕਰੇ।

**ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ ॥੨॥**

ਆਕਾਸ਼ ਚੋਂ–ਅਸੰਗਤਾ, ਵਾਯੂ ਚੋਂ–ਸਮਤਾ। ਅਗਨੀ ਚੋਂ–ਤਮ, ਭੈ, ਤੁਖਾਰ ਦੀ ਨਵਿਰਤੀ।

ਯਥਾ–ਭਾਇ ਅਭਾਇ ਜੋ ਨਿਕਟ ਆਵੈ ਸੀਤ ਤਾਕਾ ਜਾਇ॥

ਜਲ ਚੋਂ ਸੀਤਲਤਾ, ਧਰਤੀ ਚੋਂ ਖਿਮਾ ਇਤਿਆਦਿਕ ਪੰਜਾਂ ਤੱਤਾਂ ਦੀ ਰਹਿਣੀ ਧਾਰਣੀ, ਇਹ ਆਪਣੇ ਹੇਠ ਮਿਰਗਾਣੀ=ਮ੍ਰਿਗਸ਼ਾਲਾ, ਹਰਨ ਦੀ ਖਲ ਵਿਛਾਵੇ ਅਤੇ ਗੁਰਾਂ ਦੇ ਦਸੇ ਹੋਏ ਰਾਹ ਉਪਰ ਚੱਲਣਾ, ਇਹ ਆਪਣਾ 'ਆਈ ਪੰਥ' ਨਿਸਚੇ ਕਰੇ ॥ ੨ ॥

**ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸਟਿ ਕੀ ਅਗਨਿ ਜਲਾਵੈ ॥**

ਸਾਰਿਆਂ ਗੁਣਾਂ ਨੂੰ ਇਕੱਤ੍ਰ ਕਰਨ ਵਾਸਤੇ ਆਪਣੇ ਪਾਸ ਦਇਆ ਰੂਪ ਫਾਹੁੜੀ ਰਖੇ, ਕਾਇਆ=ਦੇਹ ਅਧਿਆਸ ਨੂੰ ਧੂਈ=ਧੂਣੀ ਕਰੇ ਬ੍ਰਹਮ ਦ੍ਰਿਸ਼ਟੀ ਰੂਪ ਅੱਗ ਬਾਲ ਕੇ; ਅਰਥਾਤ ਦੇਹ ਅਧਿਆਸ ਨੂੰ ਸਾੜਨਾ ਕਰੇ।

**ਤਿਸ ਕਾ ਭਾਉ ਲਏ ਰਿਦ ਅੰਤਰਿ ਚਹੁ ਜੁਗ ਤਾੜੀ ਲਾਵੈ ॥੩॥**

ਤਿਸ ਪ੍ਰਮਾਤਮਾ ਦਾ ਭਾਉ=ਪ੍ਰਕਾਸ਼, ਅਥਵਾ :–ਪਰੇਮ ਹਿਰਦੇ ਅੰਦਰ ਲੈਣਾ ਕਰੇ। ਚਾਰੇ ਜੁਗਾਂ ਵਿਚ ਜੁੜੇ ਹੋਏ ਪਰਮਾਤਮਾਂ ਵਿਚ ਜਿਹੜੀ ਬਿਰਤੀ ਲਗਾਉਣੀ ਹੈ, ਏਹੀ ਤਾੜੀ=ਸਮਾਧੀ ਲਗਾਵੇ ॥੩॥

**ਸਭ ਜੋਗਤਣ ਰਾਮ ਨਾਮੁ ਹੈ ਜਿਸ ਕਾ ਪਿੰਡੁ ਪਰਾਨਾ ॥**

ਸੰਪੂਰਣ ਜੋਗਤਣ=ਜੋਗ ਦਾ ਸਾਰ, ਸਿਧਾਂਤ ਕੇਵਲ ਰਾਮ ਦਾ ਨਾਮ ਹੈ, ਜਿਸ ਰਾਮ ਨੇ ਪਿੰਡੁ=ਸਰੀਰ ਤੇ ਪ੍ਰਾਨ ਆਦਿਕ ਦਿਤੇ ਹੋਏ ਹਨ।

ਅਥਵਾ :–ਜਿਸ ਨੇ ਪਿੰਡ ਵਿਖੇ ਪ੍ਰਾਣ ਆਦਿਕਾਂ ਨੂੰ ਦਿਤਾ ਹੈ।

ਪ੍ਰਸ਼ਨ–ਉਹ ਨਾਮ ਪ੍ਰਾਪਤ ਕਿਵੇਂ ਹੁੰਦਾ ਹੈ ? ਉਤਰ–

**ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥੪॥੭॥**

ਕਬੀਰ ਜੀ ਆਖਦੇ ਹਨ–ਜੇ ਵਾਹਿਗੁਰੂ ਕ੍ਰਿਪਾ ਦ੍ਰਿਸ਼ਟੀ ਧਾਰੇ ਤਾਂ ਨਾਮ ਰੂਪੀ ਸੱਚਾ ਨੀਸਾਨਾ=ਪ੍ਰਵਾਨਾ ਦੇਂਦਾ ਹੈ ॥ ੪ ॥ ੭ ॥

## ਆਸਾ ॥

ਉਥਾਨਕਾ–ਇਕ ਕਾਜ਼ੀ ਨੇ ਆ ਕੇ ਆਪਣੇ ਮੁਸਲਮਾਨ ਮਜ਼ਹਬ ਦੀ ਬੜੀ ਤਾਰੀਫ ਕੀਤੀ ਤੇ ਹਿੰਦੂ ਮਤ ਦੀ ਨਿੰਦਿਆ ਕੀਤੀ ਕਿ ਸੰਸਾਰ ਵਿਚ ਕੁੱਤੇ ਬਿੱਲੇ ਆਦਿਕ ਜਿਤਨੀਆਂ ਜੂਨਾਂ ਹਨ ਇਹ ਸਭ ਹਿੰਦੂ ਹੀ ਧਾਰਦੇ ਹਨ ਅਤੇ ਦੋਜ਼ਕਾਂ ਵਿਚ ਵੀ ਹਿੰਦੂ ਹੀ ਜਾਂਦੇ ਹਨ, ਇਸ ਤੇ

ਆਪ ਨੂੰ ਚਾਹੀਦਾ ਹੈ ਕਿ ਸੁੰਨਤ ਕਰਾ ਕੇ ਮੁਸਲਮਾਨ ਮਤ ਨੂੰ ਧਾਰਨ ਕਰੋ। ਇਹ ਗੱਲ ਸੁਣਕੇ ਕਬੀਰ ਜੀ ਆਖਦੇ ਹਨ--

## ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥

ਹੇ ਕਾਜ਼ੀ ! ਪਹਿਲਾਂ ਤੂੰ ਇਹ ਦਸ, ਹਿੰਦੂ ਅਤੇ ਮੁਸਲਮਾਨ ਕਿਥੋਂ ਆਏ ਹਨ ਅਤੇ ਇਨ੍ਹਾਂ ਦੋਹਾਂ ਦਾ ਰਸਤਾ ਕਿਸ ਨੇ ਚਲਾਇਆ ਹੈ ?

## ਦਿਲ ਮਹਿ ਸੋਚਿ ਬਿਚਾਰਿ ਕਵਾ ਦੇ ਭਿਸਤ ਦੋਜਕ ਕਿਨਿ ਪਾਈ ॥ ੧ ॥

ਅਸੀਂ ਆਪਣੇ ਦਿਲ ਵਿਚ ਸੋਚਦੇ ਹਾਂ, ਤੂੰ ਵਿਚਾਰ ਕੇ ਕਵਾ=ਉੱਤਰ ਦੇਣਾ ਕਰ।

ਅਥਵਾ :–ਤੂੰ ਆਪਣੇ ਦਿਲ ਵਿਚ ਸੋਚ ਵਿਚਾਰ ਕੇ ਉਤਰ ਦੇਹ ਕਿ ਸਵਰਗ ਤੇ ਨਰਕ ਦੀ ਜਗ੍ਹਾ ਕਿਸ ਨੇ ਪਾਈ ਹੈ ? ਅਗੋਂ ਕਾਜ਼ੀ ਨੇ ਕਿਹਾ--

ਕਤੇਬ ਵਿਚ ਲਿਖਿਆ ਹੋਇਆ ਹੈ ਕਿ ਮੁਸਲਮਾਨ ਮਤ ਸਭ ਤੋਂ ਹੱਛਾ ਹੈ।

ਪੁਨਾ--ਕਬੀਰ ਜੀ ਆਖਦੇ ਹਨ--

## ਕਾਜੀ ਤੈ ਕਵਨ ਕਤੇਬ ਬਖਾਨੀ ॥

ਹੇ ਕਾਜ਼ੀ ! ਇਹ ਗਲ ਤੈਨੇ ਕਿਹੜੀ ਕਿਤਾਬ ਦੀ ਕਹੀ ਹੈ। ਮੈਨੂੰ ਤਾਂ ਤੇਰੀਆਂ ਗੱਲਾਂ ਤੋਂ ਇਉਂ ਮਾਲੂਮ ਹੁੰਦਾ ਹੈ ਕਿ--

## ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ ॥੧॥ਰਹਾਉ॥

ਤੁਸੀਂ ਸਾਰੇ ਸ਼ਰੱਈ ਲੋਕ ਕਤਾਬਾਂ ਨੂੰ ਪੜ੍ਹਨ ਤੇ ਗੁਨਣ–ਵਿਚਾਰਨ ਵਾਲੇ ਐਵੇਂ ਹੀ ਮਜ਼ਬੀ ਝਗੜਿਆਂ ਵਿਚ ਫਸ ਕੇ ਮਾਰੇ ਗਏ, ਪਰਮੇਸ਼ਰ ਦੀ ਪ੍ਰਾਪਤੀ ਦੀ ਖਬਰ ਕਿਸੇ ਨੇ ਨਹੀਂ ਜਾਣੀ। ਜਿਹੜੀ ਤੂੰ ਇਹ ਗੱਲ ਕਹੀ ਹੈ ਕਿ ਸੁੰਨਤ ਕਰ ਕੇ ਮੁਸਲਮਾਨ ਹੋ ਜਾਹ, ਇਸ ਪੱਖ ਨਾਲ ਮੇਰੀ ਸੰਮਤੀ ਨਹੀਂ ਹੈ, ਕਿਉਂਕਿ–

## ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥

ਇਬਰਾਹੀਮ ਪੈਗੰਬਰ ਨੇ ਸਕਤਿ–ਇਸਤਰੀ ਦੇ ਸਨੇਹੁ=ਪ੍ਰੇਮ ਕਰ ਕੇ ਸੁੰਨਤ ਕੀਤੀ ਹੈ, ਇਸ ਕਰਕੇ ਹੇ ਭਾਈ ! ਮੈਂ ਇਸ ਗੱਲ ਨੂੰ ਨਹੀਂ ਬਦਉਗਾ=ਮੰਨਾਂਗਾ। ਸੁੰਨਤ ਕਰਨ ਨਾਲ ਰਬ ਦੀ ਪ੍ਰਾਪਤੀ ਕਦੇ ਨਹੀਂ ਹੋ ਸਕਦੀ। ਸੁੰਨਤ ਕਰਨੀ ਇਕ ਮਜ਼ਬੀ ਚਿੰਨ੍ਹ ਹੈ।

## ਸਾਖੀ–ਇਬਰਾਹੀਮ ਪੈਕੰਬਰ ਦੀ

ਇਬਰਾਹੀਮ ਪੈਕੰਬਰ ਦੀ ਪਹਿਲੀ ਇਸਤ੍ਰੀ 'ਸਾਰਾਹ' ਸੀ। ਇਸ-ਦੇ ਔਲਾਦ ਨਹੀਂ ਸੀ ਅਤੇ ਇਸ ਨੇ ਇੱਬਰਾਹੀਮ ਪਾਸੋਂ ਪ੍ਰਣ ਕਰਵਾਇਆ ਹੋਇਆ ਸੀ ਕਿ ਮੈਂ ਕਿਸੀ ਦੂਜੀ ਔਰਤ ਨਾਲ ਸਬੰਧ ਨਹੀਂ ਕਰਾਂਗਾ, ਜੇ ਕਰਾਂਗਾ ਤਾਂ ਤੂੰ ਮੇਰਾ ਸਿਰ ਵਢ ਦੇਈਂ, ਪਰੰਤੂ ਇਕ ਦਿਨ

ਇਸ ਦਾ ਕਿਸੀ ਹੋਰ ਔਰਤ ਨਾਲ ਪਰੇਮ ਹੋ ਗਿਆ। ਕਈ ਆਖਦੇ ਹਨ ਅਪੱਛਰਾਂ ਨਾਲ ਪ੍ਰੇਮ ਹੋ ਗਿਆ, ਕਈ ਕਹਿੰਦੇ ਹਨ 'ਹਾਜਿਰਾ' ਨਾਮੇ ਗੋਲੀ ਨਾਲ ਇਸ ਦਾ ਪ੍ਰੇਮ ਹੋ ਗਿਆ, ਜਿਸ ਤੋਂ 'ਇਸਮਾਈਲ' ਨਾਮੇ ਪੁਤ੍ਰ ਜੰਮਿਆਂ।

ਸਮਾਂ ਪਾਕੇ ਪਹਿਲੀ ਔਰਤ 'ਸਾਰਾਹ' ਦੇ ਪੇਟੋਂ ਵੀ 'ਇਸਹਾਕ' ਪੁਤਰ ਜੰਮ ਪਿਆ। ਜਦ ਪਹਿਲੀ ਔਰਤ ਦੀ ਆਪਣੀ ਔਲਾਦ ਹੋ ਗਈ ਤਾਂ ਦੋਹਾਂ ਸੌਂਕਣਾਂ ਦਾ ਝਗੜਾ ਹੋਣ ਲਗ ਪਿਆ। 'ਸਾਰਾਹ' ਦੇ ਆਖੇ ਲਗ ਕੇ ਇਬਰਾਹੀਮ ਨੇ ਦੂਜੀ ਔਰਤ ਗੋਲੀ ਨੂੰ 'ਇਸਮਾਈਲ' ਪੁਤ੍ਰ ਦੇ ਸਮੇਤ ਘਰੋਂ ਬਾਹਰ ਕੱਢ ਦਿਤਾ। ਜਦ ਉਹ ਫਿਰਦੇ ਫਿਰਦੇ ਮਕੇ ਤੋਂ ਪਰੇ ਕਾਬੇ ਦੇ ਨਜ਼ਦੀਕ ਇਕ ਖੂਹ ਹੈ ਉਸ ਪਾਸ ਆ ਕੇ ਪਹੁੰਚੇ ਤਾਂ 'ਹਾਜਰਾ' ਨੇ ਪਾਨੀ ਦੇਖ ਕੇ ਕਿਹਾ ਹੇ ਪੁਤ੍ਰ! ਠਹਿਰ, ਠਹਿਰ! ਜਦ ਉਹ ਪਿਆਸੇ ਇਸ ਖੂਹ ਪਰ ਆਏ ਤਾਂ ਪਾਨੀ ਛਪਣ ਹੋ ਗਿਆ। ਮੁੜ ਨਿਰਾਸੇ ਹੋ ਕੇ ਖ਼ੁਦਾ ਅਗੇ ਪ੍ਰਾਰਥਨਾ ਕੀਤੀ ਤਾਂ ਫਿਰ ਪਾਨੀ ਪ੍ਰਗਟਿਆ, ਜਿਸ ਨੂੰ ਪੀ ਕੇ ਮਾਂ ਪੁਤਰ ਨੇ ਆਪਣੀ ਪਿਆਸ ਬੁਝਾਈ। ਇਸ ਖੂਹੇ ਦਾ ਨਾਮ 'ਜ਼ਮ ਜ਼ਮ' ਹੈ। ਹਾਜੀ ਲੋਕ ਜ਼ਮ ਜ਼ਮ ਦਾ ਪਾਨੀ ਪੀਣਾ ਪਵਿੱਤ੍ਰ ਕਰਮ ਜਾਣਦੇ ਹਨ ਅਤੇ ਕਈ ਏਸੇ ਖੂਹ ਦੇ ਪਾਣੀ ਨਾਲ ਰੋਜ਼ਾ ਖੋਲ੍ਹਦੇ ਹਨ। ਜਿਕੁਰ ਹਰਿਦੁਆਰ ਦੇ ਗੰਗਾ ਜਲ ਨੂੰ ਪਵਿੱਤ੍ਰ ਸਮਝ ਕੇ ਯਾਤਰੂ ਲੋਕ ਸ਼ੀਸ਼ੀਆਂ ਭਰ ਕੇ ਲਿਆਉਂਦੇ ਹਨ ਤੇ ਪ੍ਰਾਣੀ ਦੇ ਮਰਨ ਸਮੇਂ ਮੂੰਹ ਵਿਚ ਗੰਗਾ ਜਲ ਪਾਉਂਦੇ ਹਨ, ਤਿਵੇਂ ਜ਼ਮ ਜ਼ਮ ਦਾ ਪਾਨੀ ਵੀ ਦੇਸਾਂ ਦਿਸਾਂਤਰਾਂ ਵਿਚ ਮੁਸਲਮਾਨ ਲੋਕ ਸ਼ੀਸ਼ੀਆਂ ਭਰ ਕੇ ਲਿਆਉਂਦੇ ਹਨ ਤੇ ਉਹ ਪਾਨੀ ਮਰਨ ਸਮੇਂ ਪ੍ਰਾਨੀ ਦੇ ਮੂੰਹ ਵਿਚ ਪਾਉਣਾ ਵੀ ਪਵਿੱਤ੍ਰ ਸਮਝਦੇ ਹਨ। ਛਡੋ ਇਸ ਪ੍ਰਸੰਗ ਨੂੰ ਆਪਣੇ ਪ੍ਰਕਰਣ ਵਿਚ ਆਓ–

ਦੂਜੀ ਔਰਤ ਨਾਲ ਸਬੰਧ ਕਰਨ ਨਾਲ ਪਹਿਲੀ ਔਰਤ 'ਸਾਰਾਹ' ਨੇ ਕਿਹਾ ਹੁਣ ਤੂੰ ਆਪਣਾ ਪ੍ਰਣ ਪੂਰਾ ਕਰ ਤਾਂ ਇਬਰਾਹੀਮ ਨੇ ਕਿਹਾ ਬੇਸ਼ਕ ਮੇਰਾ ਸਿਰ ਵਢ ਦੇਹ, ਹੋਰ ਕੀ ਹੋ ਸਕਦਾ ਹੈ।

'ਸਾਰਾਹ' ਨੇ ਪਤੀ ਦੇ ਪ੍ਰੇਮ ਵਿਚ ਆ ਕੇ ਵਡੀ ਸਜ਼ਾ ਨੂੰ ਛੋਟੀ ਕਰ ਦਿਤਾ। ਪ੍ਰਣ ਇਹ ਕੀਤਾ ਸੀ ਕਿ ਤੇਰਾ ਜੋ ਜੋ ਭੀ ਅੰਗ ਦੂਜੀ ਔਰਤ ਨਾਲ ਲਗੇਗਾ, ਉਹ ਮੈਂ ਕੱਟ ਦਿਆਂਗੀ। ਉਸ ਨੂੰ ਪੂਰਿਆਂ ਕਰਨ ਵਾਸਤੇ ਸਿਰ ਵੱਢਣ ਦੀ ਜਗ੍ਹਾ ਸਿਰ ਦੇ ਵਾਲ ਕੱਟ ਦਿਤੇ। ਹੋਠਾਂ ਦੀ ਜਗ੍ਹਾ ਮੁੱਛਾਂ ਕੱਟ ਦਿਤੀਆਂ, ਛਾਤੀ ਦੀ ਜਗ੍ਹਾ ਛਾਤੀ ਦੇ ਵਾਲ ਕੱਟ ਦਿਤੇ। ਇੰਦ੍ਰੀ ਦੀ ਜਗ੍ਹਾ ਇੰਦ੍ਰੀ ਦਾ ਅਗਲਾ ਮਾਸ ਕੱਟ ਦਿਤਾ। ਲੱਤਾਂ ਦੀ ਜਗ੍ਹਾ ਲੱਤਾਂ ਦੇ ਵਾਲ ਕੱਟ ਦਿਤੇ ਜਾਂ ਸਲਵਾਰ ਕੱਟ ਦਿਤੀ। ਇਸ ਤਰ੍ਹਾਂ ਜਦ ਇਬਰਾਹੀਮ ਨੇ ਆਪ ਸੁੰਨਤ ਕਰਵਾਈ ਅਤੇ ਆਪਣੀ ਬੰਸ ਵਿਚ ਇਸ ਦਾ ਪ੍ਰਚਾਰ ਜਾਰੀ ਕੀਤਾ ਉਸ ਵੇਲੇ ਉਸ ਦੀ ਉਮਰ ੯੯ ਬਰਸ ਦੀ ਸੀ, ਸਾਰੀ ਉਮਰ ਇਸ ਦੀ ੧੭੫ ਸਾਲ ਦੀ ਸੀ, ਪਰ ਕਬੀਰ ਜੀ ਕਹਿੰਦੇ ਹਨ–ਮੈਂ ਇਸ ਗੱਲ ਨੂੰ ਨਹੀਂ ਮੰਨਦਾ।

ਦੂਜੀ ਬਦਲ ਇਤਨੀ ਹੈ ਕਿ ਜਦ ਇਬਰਾਹੀਮ ਨੇ ਸ਼ਾਦੀ ਕਰਵਾਈ ਸੀ ਤਾਂ ਉਸ ਨੇ ਇਸ ਦੇ ਪਾਸੋਂ ਪ੍ਰਣ ਕਰਵਾ ਲਿਆ ਸੀ ਕਿ ਮੈਂ ਕਿਸੀ ਹੋਰ ਔਰਤ ਨੂੰ ਘਰ ਨਹੀਂ ਰੱਖਾਂਗਾ, ਜੇ ਘਰ

ਰੱਖਾਂਗਾ ਤਾਂ ਤੂੰ ਸਿਰ ਵੱਢ ਦੇਈਂ, ਪਰ ਜਿਸ ਵੇਲੇ ਇਸ ਦਾ ਕਿਸੀ ਹੋਰ ਔਰਤ ਨਾਲ ਪਰੇਮ ਹੋ ਗਿਆ ਤਾਂ ਪਹਿਲੀ ਔਰਤ ਘਰੋਂ ਨਿਕਲ ਕੇ ਪੇਕੇ ਚਲੀ ਗਈ। ਪਿਛੋਂ ਇਕ ਮੌਕੇ ਇਬਰਾਹੀਮ ਦਾ ਮੁਰੀਦ ਆਪਣੇ ਬੇਟੇ ਨੂੰ ਨਾਲ ਲਿਆ ਕੇ ਕਹਿੰਦਾ ਹੈ-ਪੀਰ ਜੀ! ਇਸ ਕਾਕੇ ਨੂੰ ਸਮਝਾਓ, ਇਹ ਆਪਣੀ ਔਰਤ ਨੂੰ ਘਰੋਂ ਕੱਢੀ ਫਿਰਦਾ ਹੈ। ਜਦ ਪੀਰ ਨੇ ਸਮਝਾਇਆ ਕਿ ਤੈਨੂੰ ਇਹ ਗੱਲ ਕਰਨੀ ਠੀਕ ਨਹੀਂ ਹੈ, ਆਪਣੀ ਔਰਤ ਨੂੰ ਘਰ ਲੈ ਆ। ਤਾਂ ਉਸ ਬੇਟੇ ਨੇ ਕਿਹਾ, ਪੀਰ ਜੀ! ਪਹਿਲੇ ਆਪਣੀ ਘਰ ਵਾਲੀ ਨੂੰ ਤਾਂ ਘਰ ਲਿਆਓ, ਪਿਛੋਂ ਮੈਨੂੰ ਉਪਦੇਸ਼ ਕਰਨਾ।

ਜਦ ਮੁਰੀਦ ਦੀ ਇਹ ਗੱਲ ਸੁਣੀ ਤਾਂ ਪੀਰ ਦੇ ਸੀਨੇ ਖੁਭ ਗਈ। ਉਸੀ ਵੇਲੇ ਸਹੁਰੇ ਘਰ ਚਲਾ ਗਿਆ ਤੇ ਪਹਿਲੀ ਔਰਤ ਨੂੰ ਕਿਹਾ, ਚੱਲ ਆਪਣੇ ਘਰ। ਉਸ ਨੇ ਕਿਹਾ-ਮੈਂ ਤਾਂ ਜਾਂਦੀ ਹਾਂ ਜੇ ਪਹਿਲੇ ਪ੍ਰਣ ਪੂਰਾ ਕਰੇਂ। ਉਸ ਵੇਲੇ ਔਰਤ ਦੇ ਕਹਿਣ ਪਰ ਇਸ ਨੇ ਆਪਣਾ ਬਚਨ ਪੂਰਾ ਕੀਤਾ। ਉਸ ਵੇਲੇ ਇਹ ਸੁੰਨਤ ਦੀ ਰਸਮ ਜਾਰੀ ਹੋਈ, ਇਸ ਵਾਸਤੇ ਕਬੀਰ ਜੀ ਕਹਿੰਦੇ ਹਨ-

ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥

**ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥੨॥**

ਜੇਕਰ ਖੁਦਾ ਮੈਨੂੰ ਮੁਸਲਮਾਨ ਕਰਨਾ ਚਾਹੇਗਾ ਤਾਂ ਆਪੇ ਹੀ ਮੇਰੀ ਇੰਦਰੀ ਦਾ ਮਾਸ ਕੱਟ ਜਾਵੇਗਾ, ਤੇਰੇ ਕਹਿਣ ਨਾਲ ਮੈਂ ਤੁਰਕ ਨਹੀਂ ਹੋਣਾ ॥ ੨ ॥

**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥**

ਜੇਕਰ ਸੁੰਨਤ ਕਰਨ ਨਾਲ ਹੀ ਮੁਸਲਮਾਨ ਹੋਈਦਾ ਹੈ, ਤਾਂ ਫਿਰ ਇਸਤ੍ਰੀ ਦਾ ਕੀ ਕਰਨਾ ਚਾਹੀਦਾ ਹੈ? ਉਸ ਦਾ ਵੀ ਅੰਗ ਕੱਟਣਾ ਜ਼ਰੂਰੀ ਹੈ, ਪਰ ਇਸਤ੍ਰੀ ਦੀ ਸੁੰਨਤ ਹੋ ਨਹੀਂ ਸਕਦੀ, ਜੇਕਰ ਉਸ ਦੀ ਸੁੰਨਤ ਨਾ ਹੋਈ ਤਾਂ ਉਹ ਫਿਰ ਹਿੰਦਣੀ ਰਹੀ। ਇਕ ਸਰੀਰ ਮੁਸਲਮਾਨ ਹੋ ਗਿਆ ਤੇ ਦੂਜਾ ਸਰੀਰ ਹਿੰਦੂ ਦਾ ਰਿਹਾ ਤਾਂ ਆਪਸ ਵਿਚ ਮੇਲ ਨਾ ਹੋਇਆ।

**ਅਰਧ ਸਰੀਰੀ ਨਾਰਿ ਨ ਛੋਡੈ ਤਾਤੇ ਹਿੰਦੂ ਹੀ ਰਹੀਐ ॥੩॥**

ਅਰਧ ਸਰੀਰੀ=ਅਰਧੰਗੀ ਜੋ ਇਸਤ੍ਰੀ ਹੈ ਉਸ ਨੂੰ ਤੁਸੀਂ ਛਡਦੇ ਨਹੀਂ, ਇਸ ਵਾਸਤੇ ਹਿੰਦੂ ਮਤ ਵਿਚ ਹੀ ਰਹਿਣਾ ਚਾਹੀਦਾ ਹੈ ॥ ੩ ॥

**ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ ॥**

ਹੇ ਬੌਰੇ ਕਾਜ਼ੀ! ਕਤੇਬਾਂ ਦੇ ਫਜ਼ੂਲ ਝਗੜੇ ਛਡ ਦੇਹ, ਖੁਦਾ ਨੂੰ ਯਾਦ ਕਰ, ਹਿੰਦੂਆਂ ਪਰ ਕਿਸ ਲਈ ਭਾਰੀ ਜ਼ੁਲਮ ਕਰਦਾ ਹੈਂ।

**ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥੪॥੮॥**

ਕਬੀਰ ਜੀ ਆਖਦੇ ਹਨ-ਮੈਂ ਤਾਂ ਇਕ ਰਾਮ ਦੀ ਓਟ ਫੜੀ ਹੈ, ਮੈਨੂੰ ਮੁਸਲਮਾਨ

ਬਨਾਉਣ ਵਾਸਤੇ ਸਿਕੰਦਰ ਵਰਗੇ ਕਈ ਤੁਰਕ ਖਪ ਖਪ ਕੇ ਹਾਰ ਗਏ ਹਨ ਤੇ ਤੂੰ ਭਲਾ ਕਿਹੜੇ ਬਾਗ ਦੀ ਮੂਲੀ ਹੈਂ ॥੪॥੮॥

## ਆਸਾ ॥

ਉਥਾਨਕਾ–ਅਗਲੇ ਸ਼ਬਦ ਵਿਚ ਭਗਤ ਕਬੀਰ ਜੀ ਸੇਵਕਾਂ ਨੂੰ ਵੈਰਾਗ ਮਈ ਉਪਦੇਸ਼ ਦੇਂਦੇ ਹਨ।

## ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ ॥

ਪਹਿਲਾ ਅਰਥ

ਜਿਤਨਾ ਚਿਰ ਦੀਵੇ ਦੇ ਮੂੰਹ ਵਿਚ ਤੇਲ ਅਤੇ ਬੱਤੀ ਹੁੰਦੀ ਹੈ, ਉਤਨਾ ਚਿਰ ਘਰ ਵਿਚ ਸਭ ਕੁਝ ਦਿਸਦਾ ਹੈ।

## (ਪੰਨਾ ੪੭੯)

## ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ ॥੧॥

ਜਿਸ ਵੇਲੇ ਤੇਲ ਦੇ ਸੜ ਜਾਣ ਨਾਲ ਬਤੀ ਠਹਰਾਨੀ=ਬੁਝ ਜਾਂਦੀ ਹੈ, ਤਿਸ ਵੇਲੇ ਮੰਦਰ=ਘਰ ਪ੍ਰਕਾਸ਼ ਤੋਂ ਸੂਨਾ=ਖਾਲੀ ਹੋ ਜਾਂਦਾ ਹੈ ॥ ੧ ॥

## ਦੂਜਾ ਅਰਥ

ਏਸੇ ਤਰ੍ਹਾਂ ਜਦ ਤਕ ਪ੍ਰਾਨਾਂ ਰੂਪ ਦੀਵੇ ਵਿਚ ਪ੍ਰਾਰਬਧ ਰੂਪ ਤੇਲ ਅੰਤਹਕਰਣ ਰੂਪ ਬੱਤੀ ਚਿਦਾਭਾਸ ਰੂਪੀ ਅੱਗ ਨਾਲ ਜਗ ਰਹੀ ਹੈ ਤਦ ਤਕ ਸਰੋਤ ਇੰਦ੍ਰੀਏ ਦੁਆਰਾ ਸਭ ਕੁਝ ਸੁਝਦਾ ਹੈ, ਪਰ ਜਿਸ ਵੇਲੇ ਪ੍ਰਾਰਬਧ ਰੂਪੀ ਤੇਲ ਦੇ ਮੁਕਣੇ ਤੇ ਅੰਤਹਕਰਣ ਰੂਪ ਬੱਤੀ ਬੁਝ ਗਈ ਤਾਂ ਅਸਥੂਲ ਦੇਹਰੂਪੀ ਮੰਦਰ ਸੂਨਾ=ਖਾਲੀ ਹੋ ਜਾਂਦਾ ਹੈ।

## ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ ॥

ਹੇ ਝੱਲੇ ਪੁਰਸ਼ਾ! ਉਸ ਵੇਲੇ ਇਕ ਘੜੀ ਭਰ ਵੀ ਤੈਨੂੰ ਘਰ ਵਿਚ ਕੋਈ ਰਖੇਗਾ ਨਹੀਂ।

## ਤੂੰ ਰਾਮ ਨਾਮੁ ਜਪਿ ਸੋਈ ॥੧॥ਰਹਾਉ॥

ਇਸ ਲਈ ਤੂੰ ਵਾਹਿਗੁਰੂ ਦਾ ਨਾਮ ਜਪਣਾ ਕਰ।

ਦੇਹ ਵਲੋਂ ਵੈਰਾਗ ਜਨਕ ਉਪਦੇਸ਼ ਦੇ ਕੇ ਅਗੋਂ ਸਨਬੰਧੀਆਂ ਵਲੋਂ ਵੈਰਾਗ ਜਨਕ ਉਪਦੇਸ਼ ਦੇਂਦੇ ਹਨ।

## ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ ॥

ਦਸ ਖਾਂ! ਮਾਤਾ ਕਿਸਦੀ ਹੈ? ਕਹੋ ਖਾਂ ਪਿਤਾ ਕਿਸਦਾ ਹੈ? ਅਤੇ ਕਿਸ ਪੁਰਖ ਦੀ ਜੋਈ= ਇਸਤ੍ਰੀ ਹੈ? ਸਭ ਆਪੋ ਆਪਣੇ ਸੁਖ ਦੇ ਮਤਲਬੀ ਯਾਰ ਹਨ।

## ਘਟ ਫੂਟੇ ਕੋਈ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥੨॥

ਜਿਸ ਵੇਲੇ ਘਟ=ਸਰੀਰ ਫੁਟਦਾ, ਅਰਥਾਤ ਬਿਨਸਦਾ ਹੈ ਤਾਂ ਕੋਈ ਵੀ ਇਸ ਦੀ ਗੱਲ ਨਹੀਂ ਪੁਛਦਾ, ਉਸ ਵੇਲੇ ਸਭ ਸਬੰਧੀਆਂ ਦੇ ਮੂੰਹ ਵਿਚ ਇਹੋ ਗੱਲ ਹੁੰਦੀ ਹੈ ਕਿ ਛੇਤੀ ਕੱਢੋ, ਛੇਤੀ ਕੱਢੋ।੨।

## ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ ॥

ਦਲੀਜ ਤੇ ਬੈਠੀ ਹੋਈ ਮਾਂ ਰੋਂਦੀ ਹੈ ਅਤੇ ਮੰਜੀ ਜਾਂ ਤਖਤੇ ਪਰ ਰਖ ਕੇ ਮਸਾਣ ਭੂਮਿਕਾ ਨੂੰ ਭਰਾ ਲੈ ਜਾਂਦੇ ਹਨ।

ਅਥਵਾ :–ਉਸ ਦੀ ਸਾਰੀ ਖੱਟੀ ਕਮਾਈ ਸਾਂਭੀ ਹੋਈ ਅੰਤ ਨੂੰ ਭਰਾ ਲੈ ਜਾਂਦੇ ਹਨ।

## ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ ॥੩॥

ਲਟ=ਗੁਤ ਖੋਲ੍ਹ ਕੇ ਤਿਰੀਆ=ਇਸਤ੍ਰੀ ਰੋਂਦੀ ਹੈ, ਪਰ ਹੰਸੁ=ਜੀਵ ਆਤਮਾ ਇਕੱਲਾ ਹੀ ਪ੍ਰਲੋਕ ਵਿਚ ਜਾਂਦਾ ਹੈ ॥੩॥

ਯਥਾ–ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ ॥ [ਸੋਰਠਿ ਪੰਨਾ ੬੫੪

## ਕਹਤ ਕਬੀਰ ਸੁਨਹੁ ਰੇ ਸੰਤਹੁ ਭੈ ਸਾਗਰ ਕੈ ਤਾਈ ॥

ਕਬੀਰ ਜੀ ਆਖਦੇ ਹਨ–ਹੇ ਸੰਤੋ ! ਸੁਨਣਾ ਕਰੋ, ਇਹ ਜੀਵ ਭੈਦਾਇਕ ਸੰਸਾਰ ਸਮੁੰਦਰ ਤਾਈਂ ਲਗ ਰਿਹਾ ਹੈ।

## ਇਸੁ ਬੰਦੇ ਸਿਰਿ ਜੁਲਮੁ ਹੋਤ ਹੈ
## ਜਮੁ ਨਹੀ ਹਟੈ ਗੁਸਾਈ ॥੪॥੯॥ ਦੁਤੁਕੇ

ਇਸ ਬੰਦੇ ਦੇ ਸਿਰ ਤੇ ਕੋਈ ਜ਼ੁਲਮ ਹੋ ਰਿਹਾ ਹੈ, ਜੋ ਵਾਹਿਗੁਰੂ ਦਾ ਭੇਜਿਆ ਹੋਇਆ ਜਮ ਇਸ ਦੇ ਮਗਰੋਂ ਹਟਦਾ ਨਹੀਂ ?

ਉਤਰ–ਜ਼ੁਲਮ ਨਹੀਂ, ਨਿਆਂ ਹੀ ਹੋ ਰਿਹਾ ਹੈ। ਅਥਵਾ :–ਗੁਸਾਈਂ ਦਾ ਜਮ ਜੋ ਨਹੀਂ ਹਟਦਾ, ਇਹ ਇਸ ਬੰਦੇ ਦੇ ਸਿਰ ਤੇ ਜ਼ੁਲਮ ਹੋ ਰਿਹਾ ਹੈ, ਕਿਉਂਕਿ ਸਿਰ ਉਪਰੋਂ ਜਮ ਹਟਣਾ ਚਾਹੀਦਾ ਹੈ ॥੪॥੯॥

'ਦੋ ਤੁਕੇ' ਦਾ ਭਾਵ ਇਹ ਹੈ ਕਿ ਦੋ ਦੋ ਤੁਕਾਂ ਵਾਲੇ ਨੌਂ ਸ਼ਬਦ ਆ ਚੁਕੇ ਹਨ।

## ੧ੴ ਸਤਿਗੁਰ ਪ੍ਰਸਾਦਿ ॥ ਆਸਾ ਸ੍ਰੀ ਕਬੀਰ ਜੀਉ ਕੇ ਚਉਪਦੇ ਇਕ ਤੁਕੇ ॥

ਹੁਣ ਚਾਰ ਚਾਰ ਪਦਿਆ ਦੇ ਚਾਰ ਸ਼ਬਦ ਆਉਣਗੇ, ਪਰ ਪਦਾ ਇਕ ਇਕ ਤੁਕ ਵਾਲਾ ਹੋਵੇਗਾ।

ਉਥਾਨਕਾ–ਉਸ ਪ੍ਰਮੇਸ਼ਰ ਦਾ ਅੰਤ ਕਿਸੀ ਨੇ ਪਾਇਆ ਹੈ ਜਾਂ ਨਹੀਂ ? ਉੱਤਰ–

## ਸਨਕ ਸਨੰਦ ਅੰਤੁ ਨਹੀ ਪਾਇਆ ॥

ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, ਚਾਰੇ ਭਰਾਵਾਂ ਨੇ ਉਸ ਵਾਹਿਗੁਰੂ ਦਾ ਅੰਤ ਨਹੀਂ ਪਾਇਆ। ਯਥਾ–

ਸਨਕ ਸਨੰਦ ਮਹੇਸ ਸਮਾਨਾ ॥ ਸੇਖ ਨਾਗਿ ਤੇਰੋ ਮਰਮੁ ਨ ਜਾਨਾ ॥

## ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥੧॥

ਵੇਦਾਂ ਨੂੰ ਪੜ੍ਹ ਪੜ੍ਹ ਕੇ ਬ੍ਰਹਮਾਂ ਨੇ ਵੀ ਆਪਣਾ ਜਨਮ ਗਵਾਇਆ=ਬਿਤੀਤ ਕਰ ਲਿਆ ਹੈ, ਪ੍ਰੰਤੂ ਪਰਮੇਸ਼ਰ ਦਾ ਅੰਤ ਨਹੀਂ ਪਾਇਆ।

ਅਥਵਾ :–ਬ੍ਰਹਮਾਂ ਜਿਨ੍ਹਾਂ ਵੇਦਾਂ ਦਾ ਪੁਜਾਰੀ ਹੈ ਉਹਨਾਂ ਵੇਦਾਂ ਨੂੰ ਪੜ੍ਹ ਪੜ੍ਹ ਕੇ ਤੇ ਸਿਧਾਂਤ ਧਾਰ ਕੇ ਗੁਰਮੁਖਾਂ ਨੇ ਆਪਣੇ ਜਨਮ ਮਰਨ ਨੂੰ ਗਵਾਇਆ=ਨਵਿਰਤ ਕਰ ਲੀਤਾ ਹੈ।

ਅਥਵਾ–ਬ੍ਰਹਮਾ ਜਿਨ੍ਹਾਂ ਵੇਦਾਂ ਦਾ ਗ੍ਰੰਥੀ ਹੈ, ਉਹਨਾਂ ਵੇਦਾਂ ਨੂੰ ਪੜ੍ਹ ਪੜ੍ਹ ਕੇ ਮਨਮੁਖਾਂ ਨੇ ਆਪਣਾ ਮਨੁਖਾ ਜਨਮ ਨਿਸਫਲ ਗਵਾ ਲਿਆ ਹੈ ॥ ੧ ॥

## ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥

ਹੇ ਮੇਰੇ ਭਾਈ ! ਹਰੀ ਦੇ ਵਿਚਾਰ ਨੂੰ ਬਿਲੋਵਹੁ=ਵਿਚਾਰਨਾ ਕਰੋ।

## ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥੧॥ਰਹਾਉ॥

ਸਹਜੇ ਸਹਜੇ ਵਿਚਾਰੋ ਜਿਸ ਕਰ ਕੇ ਗਿਆਨ ਰੂਪ ਮੱਖਣ ਵੀ ਨਾਸ ਨਾ ਹੋ ਜਾਵੇ। ਅਰਥਾਤ–ਪਹਿਲੇ ਨਿਸ਼ਕਾਮ ਕਰਮ, ਉਪਾਸ਼ਨਾ, ਵਿਵੇਕ, ਵਿਰਾਗ, ਖਟ ਸੰਪਤੀ, ਮੋਖ ਇੱਛਾ, ਸ੍ਰਵਨ ਮਨਨ, ਨਿਧਿਆਸਣ, ਤਤਪਦ, ਤੁਯੰਪਦ ਦਾ ਸੋਧਨ, ਇਸ ਤਰ੍ਹਾਂ ਸਨੇ ਸਨੇ ਵਿਚਾਰ ਕਰੋ। ਅਥਵਾ–ਧੀਰੇ ਧੀਰੇ ਵਿਚਾਰੋ, ਜਿਸ ਕਰ ਕੇ ਤਤ=ਸਰੀਰ ਵੀ ਬਾਵਲਾ ਨਾ ਹੋ ਜਾਵੇ ॥੧॥

## ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ ॥

ਸਰੀਰ ਨੂੰ ਵਿਸ਼ਿਆਂ ਤੋਂ ਰਹਿਤ ਕਰਨਾ ਇਹ ਮਟੁਕੀ=ਚਾਟੀ ਕਰੇ, ਸ਼ੁਧ ਮਨ ਨੂੰ ਵਿਚ ਬਿਲੋਈ=ਮਧਾਨੀ ਕਰੇ।

## ਇਸੁ ਮਟੁਕੀ ਮਹਿ ਸਬਦੁ ਸੰਜੋਈ ॥੨॥

ਇਸ ਸਰੀਰ ਰੂਪ ਮਟੁਕੀ=ਚਾਟੀ ਵਿਚ ਨਿਸ਼ਕਾਮ ਕਰਮਾਂ ਰੂਪ ਦੁਧ ਪਾ ਕੇ ਗੁਰ ਉਪਦੇਸ਼ ਰੂਪੀ ਜਾਗ ਸੰ=ਭਲੀ ਪ੍ਰਕਾਰ ਜੋਈ=ਮੇਲਣਾ, ਭਾਵ ਲਾਣਾ ਕਰੋ ॥ ੨ ॥

## ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ ॥

ਪ੍ਰਸ਼ਨ--ਹਰੀ ਦਾ ਬਿਲੋਵਨਾ ਕੇਹੜਾ ਹੈ ?

ਉਤਰ–ਮਨ ਕਰ ਕੇ ਜਿਹੜਾ ਸਤ ਅਸੱਤ ਦਾ ਵਿਚਾਰ ਕਰਨਾ ਹੈ, ਏਹੀ ਹਰੀ ਦਾ ਬਿਲੋਵਨਾ ਹੈ।

**ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ ॥ ੩ ॥**

ਗੁਰਾਂ ਦੀ ਕਿਰਪਾ ਨਾਲ ਬ੍ਰਹਮਾਨੰਦ ਰੂਪੀ ਅੰਮ੍ਰਿਤ ਦੀ ਧਾਰਾ ਪਾਵਨਾ ਕਰੇ ॥ ੩ ॥

**ਕਹੁ ਕਬੀਰ ਨਦਰਿ ਕਰੇ ਜੇ ਮੀਰਾ ॥**

**ਰਾਮ ਨਾਮ ਲਗਿ ਉਤਰੇ ਤੀਰਾ ॥ ੪ ॥ ੧ ॥ ੧੦ ॥**

ਕਬੀਰ ਜੀ ਆਖਦੇ ਹਨ, ਮੀਰਾ–ਪਾਤਸ਼ਾਹ ਵਾਹਿਗੁਰੂ ਜੇ ਕਿਰਪਾ ਦ੍ਰਿਸ਼ਟੀ ਕਰੇ ਤਾਂ–ਰਾਮ ਨਾਮ ਦੇ ਸਿਮਰਨ ਵਿਚ ਲਗਕੇ ਇਹ ਜੀਵ ਸੰਸਾਰ ਸਮੁੰਦਰ ਤੋਂ ਤੀਰਾ–ਪਾਰ ਉਤਰ ਜਾਂਦਾ ਹੈ ॥ ੪ ॥ ੧ ॥ ੧੦ ॥

**ਆਸਾ ॥**

ਉਥਾਨਕਾ–ਕਬੀਰ ਜੀ ਹਮੇਸ਼ਾਂ ਸੰਧਿਆ ਵੇਲੇ ਦੀਵਾ ਜਗਾਕੇ ਪਹਿਲੇ ਢੋਲ ਵਜਾ ਕੇ ਕੀਰਤਨ, ਤੇ ਪਿਛੋਂ ਕਥਾ ਕੀਤਾ ਕਰਦੇ ਸਨ। ਇਕ ਦਿਨ ਕੁਝ ਵੀ ਨਾ ਕੀਤਾ, ਨਾ ਦੀਵਾ ਜਗਾਇਆ ਨਾ ਢੋਲ ਖੜਕਾਇਆ। ਰੋਜ਼ ਦੇ ਆਉਣ ਵਾਲੇ ਪ੍ਰੇਮੀਆਂ ਨੇ ਆਪਣੇ ਟਾਇਮ ਸਿਰ ਆ ਕੇ ਪੁਛਿਆ ਭਗਤ ਜੀ! ਅੱਜ ਕੀ ਕਾਰਨ ਹੈ, ਨਾ ਮੰਦਰ ਵਿਚ ਦੀਵਾ ਜਗਾਇਆ ਹੈ ਨਾ ਹੀ ਕੀਰਤਨ ਸ਼ੁਰੂ ਕੀਤਾ ਹੈ? ਅਗੋਂ ਕਬੀਰ ਜੀ ਨੇ ਕਿਹਾ–

**ਬਾਤੀ ਸੂਕੀ ਤੇਲੁ ਨਿਖੂਟਾ ॥ ਮੰਦਲੁ ਨ ਬਾਜੈ ਨਟੁ ਪੈ ਸੂਤਾ ॥ ੧ ॥**

**ਪਹਿਲਾ ਅਰਥ**

ਹੇ ਭਾਈ! ਤੇਲ ਦੇ ਨਿਖੂਟਾ–ਮੁਕਣ ਕਰਕੇ ਬਤੀ ਸੁਕ ਗਈ ਹੈ, ਇਸ ਕਰਕੇ ਦੀਵਾ ਨਹੀਂ ਜਗਾਇਆ। ਤਾਂ ਪਰੇਮੀਆਂ ਨੇ ਕਿਹਾ, ਆਪ ਫਿਰ ਢੋਲ ਹੀ ਖੜਕਾਈ ਜਾਂਦੇ? ਤਾਂ ਕਬੀਰ ਜੀ ਨੇ ਕਿਹਾ–

ਮੰਦਲੁ=ਢੋਲ ਨਹੀਂ ਵੱਜਦਾ, ਕਿਉਂਕਿ ਢੋਲ ਦੇ ਵਜਾਉਣ ਵਾਲਾ ਨਟ ਲੰਮਾ ਪੈ ਕੇ ਸਊਂ ਗਿਆ ਹੈ ॥ ੧ ॥

ਸਰਦੀ ਦਾ ਮੌਸਮ ਹੋਣ ਕਰਕੇ ਰਾਤ ਨੂੰ ਅੱਗ ਵੀ ਬਾਲਦੇ ਸਨ। ਪਰੇਮੀਆਂ ਨੇ ਪੁਛਿਆ, ਅਜ ਧੂੰਆਂ ਕਿਉਂ ਨਹੀਂ ਨਿਕਲਦਾ? ਕਬੀਰ ਜੀ ਨੇ ਕਿਹਾ–

**ਬੁਝਿ ਗਈ ਅਗਨਿ ਨ ਨਿਕਸਿਓ ਧੂੰਆ ॥**

ਅੱਗ ਬੁਝ ਗਈ ਹੈ, ਇਸ ਕਰ ਕੇ ਧੂੰਆਂ ਨਹੀਂ ਨਿਕਲਦਾ।

**ਰਵਿ ਰਹਿਆ ਏਕੁ ਅਵਰੁ ਨਹੀ ਦੂਆ ॥ ੧ ॥ ਰਹਾਉ ॥**

ਹੁਣ ਤਾਂ ਇਕ ਅੰਧਕਾਰ ਹੀ, ਅਥਵਾ:–ਚੁਪ ਚਾਪ ਹੀ ਸਾਰੇ ਰਵਿ ਰਿਹਾ ਹੈ, ਉਸ ਤੋਂ

ਬਿਨਾਂ ਹੋਰ ਦੂਆ=ਦੂਜਾ ਕੋਈ ਨਹੀਂ ।

ਪ੍ਰੇਮੀਆਂ ਨੇ ਕਿਹਾ-ਆਪ ਫਿਰ ਰਬਾਬ ਹੀ ਵਜਾਉਂਦੇ ਰਹਿੰਦੇ । ਅਗੋਂ ਕਬੀਰ ਜੀ ਨੇ ਕਿਹਾ-

**ਤੂਟੀ ਤੰਤੁ ਨ ਬਜੈ ਰਬਾਬੁ ॥**

ਤੰਤੁ=ਤਾਰਾਂ ਟੁਟ ਗਈਆਂ ਹਨ, ਇਸ ਕਰ ਕੇ ਰਬਾਬ ਵੀ ਨਹੀਂ ਵਜਦਾ । ਅਗੇ ਅੰਤ੍ਰੀਵ ਭਾਵ ਪ੍ਰਗਟ ਕਰਕੇ ਦਸਦੇ ਹਨ ।

## ਦੂਜਾ ਅਰਥ

ਗਿਆਨ ਅਵਸਥਾ ਪ੍ਰਾਪਤ ਹੋਣ ਸਮੇਂ ਸਭ ਬਾਹਜ ਸਾਧਨਾ ਦਾ ਅਭਾਵ ਹੋ ਜਾਂਦਾ ਹੈ । ਕਬੀਰ ਜੀ ਕਥਨ ਕਰਦੇ ਹਨ, ਜਿਸ ਵੇਲੇ ਬ੍ਰਹਮ ਗਿਆਨ ਪ੍ਰਾਪਤ ਹੋਇਆ ਤਿਸ ਵੇਲੇ-

ਬਾਤੀ ਸੂਕੀ=ਆਸਾ ਰੂਪੀ ਵੱਟੀ ਸੁਕ ਗਈ ।

ਤੇਲੁ ਨਿਖੂਟਾ=ਮੋਹ ਰੂਪੀ ਤੇਲ ਵੀ ਮੁਕ ਗਿਆ ।

ਮੰਦਲੁ ਨ ਬਾਜੈ=ਦੇਹ ਅਧਿਆਸ ਰੂਪੀ ਢੋਲ ਨਹੀਂ ਵਜਦਾ ।

ਨਟੁ ਪੈ ਸੂਤਾ=ਮਨ ਰੂਪੀ ਨਟੁ=ਮਦਾਰੀ ਸ਼ਾਂਤੀ ਨੀਂਦ ਵਿਚ ਪੈ ਕੇ ਸੌਂ ਗਿਆ ਹੈ ।

ਬੁਝਿ ਗਈ ਅਗਨਿ=ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਅੱਗ ਬੁਝ ਗਈ ਹੈ ।

ਨ ਨਿਕਸਿਓ ਧੂੰਆਂ=ਸੰਕਲਪਾਂ ਵਿਕਲਪਾਂ ਰੂਪੀ ਧੂੰਆਂ ਨਹੀਂ ਨਿਕਲਦਾ ।

ਰਵਿ ਰਹਿਆ ਏਕੁ ਅਵਰੁ ਨਹੀ ਦੂਆ ॥

ਇਕ ਵਾਹਿਗੁਰੂ ਹੀ ਸਾਰਿਆਂ ਵਿਚ ਰਵਿ ਰਿਹਾ ਹੈ, ਹੋਰ ਦੂਜਾ ਕੋਈ ਨਹੀਂ ਹੈ ।

ਤੂਟੀ ਤੰਤੁ=ਵਾਸ਼ਨਾ ਰੂਪੀ ਤਾਰਾਂ ਟੁਟ ਗਈਆਂ ਹਨ ।'

ਨ ਬਜੈ ਰਬਾਬੁ=ਅਗਿਆਨ ਵਸਿਸ਼ਟ ਹੰਕਾਰ ਰੂਪੀ ਰਬਾਬ ਨਹੀਂ ਵਜਦਾ ।

ਜਿਸ ਹੰਕਾਰ ਨਾਲ ਮਿਲਕੇ-

**ਭੂਲਿ ਬਿਗਾਰਿਓ ਅਪਨਾ ਕਾਜੁ ॥ ੨ ॥**

ਪਰਮੇਸ਼ਰ ਤੋਂ ਭੁਲਕੇ, ਅਥਵਾ :-ਅਵਿਦਿਆ ਕਰਕੇ ਜੀਵ ਨੇ ਆਪਣਾ ਮੁਕਤੀ ਦਾ ਕਾਰਜ ਵਿਗਾੜਿਆ ਹੋਇਆ ਸੀ ।

ਅਥਵਾ :-ਜਿਸ ਵੇਲੇ ਭੁਲ ਨੂੰ ਬਿਗਾਰਿਓ=ਵਿਸਾਰ ਦਿਤਾ ਤਾਂ ਆਪਣਾ ਮੁਕਤੀ ਰੂਪ ਕਾਰਜ ਸਵਾਰਨਾ ਕੀਤਾ ॥ ੨ ॥

**ਕਥਨੀ ਬਦਨੀ ਕਹਨੁ ਕਹਾਵਨੁ ॥**

**ਸਮਝਿ ਪਰੀ ਤਉ ਬਿਸਰਿਓ ਗਾਵਨੁ ॥ ੩ ॥**

ਜਿੰਨਾਂ ਚਿਰ ਸਮਝ ਨਹੀਂ ਸੀ, ਉੱਨਾਂ ਚਿਰ ਕਥਾ ਤੇ ਬਦਨੀ=ਕਵੀਸ਼ਰੀਆਂ ਨੂੰ ਆਪ

ਕਹਿੰਦੇ ਤੇ ਹਰਨਾਂ ਪਾਸੋਂ ਕਹਾਂਵਦੇ ਸਾਂ।

ਜਿਸ ਵੇਲੇ ਸਤ ਅਸੱਤ ਦੇ ਨਿਰਣੇ ਦੀ ਸਮਝ ਪਈ ਤਾਂ ਸਾਜ਼ਾਂ ਦਾ ਵਜਾਉਣਾ ਤੇ ਰਾਗ ਵਿਚ ਗਾਉਣਾ ਆਦਿ ਸਭ ਕੁਝ ਭੁਲ ਗਿਆ ॥ ੩॥

**ਕਹਤ ਕਬੀਰ ਪੰਚ ਜੋ ਚੂਰੇ ॥**
**ਤਿਨ ਤੇ ਨਾਹਿ ਪਰਮਪਦੁ ਦੂਰੇ ॥ ੪ ॥ ੨ ॥ ੧੧ ॥**

ਕਬੀਰ ਜੀ ਕਥਨ ਕਰਦੇ ਹਨ-ਜੇਹੜਾ ਪੁਰਸ਼ ਪੰਜ ਕਾਮ ਆਦਿਕਾਂ ਨੂੰ ਚੂਰੇ=ਚੂਰਨ, ਨਾਸ ਕਰਦਾ ਹੈ।

ਉਸ ਤੋਂ ਪਰਮ ਪਦ=ਆਤਮ ਪਦ ਦੂਰ ਨਹੀਂ ਹੈ ॥ ੪ ॥ ੨ ॥ ੧੧ ॥

**ਆਸਾ ॥**

ਉਥਾਨਕਾ-ਪਰਮੇਸ਼ਰ ਦੇ ਸਨਮੁਖ ਨਿੰਮ੍ਰਤਾ ਸਹਿਤ ਬੇਨਤੀ ਕਰਦੇ ਹਨ-

**ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥ ੧ ॥**

ਹੇ ਪਰਮੇਸ਼ਰ ! ਜਿਸ ਤਰ੍ਹਾਂ ਪੁਤ੍ਰ ਚਾਹੇ ਜਿਤਨੇ ਵੀ ਅਪਰਾਧ ਕਰਦਾ ਹੈ-ਮਾਂ ਨੂੰ ਚਪੇੜਾਂ ਮਾਰਦਾ ਹੈ, ਝੋਲੀ ਵਿਚ ਟੱਟੀ ਪੇਸ਼ਾਬ ਵਗੈਰਾ ਕਰ ਦੇਂਦਾ ਹੈ।

ਪਰ ਮਾਤਾ ਤੇਤੇ=ਤਿਤਨੇ ਸਾਰੇ ਔਗੁਣਾਂ ਨੂੰ ਆਪਣੇ ਚਿਤ ਵਿਚ ਯਾਦ ਨਹੀਂ ਰਖਦੀ ॥ ੧ ॥

**ਰਾਮਈਆ ਹਉ ਬਾਰਿਕੁ ਤੇਰਾ ॥**
**ਕਾਹੇ ਨ ਖੰਡਸਿ ਅਵਗਨੁ ਮੇਰਾ ॥ ੧ ॥ ਰਹਾਉ ॥**

ਹੇ ਵਾਹਿਗੁਰੂ ! ਮੈਂ ਆਪ ਜੀ ਦਾ ਬੱਚਾ ਹਾਂ।

ਤੁਸੀਂ ਮੇਰੇ ਔਗੁਣ ਨੂੰ ਕਿਉਂ ਨਹੀਂ ਖੰਡਸਿ=ਨਾਸ ਕਰਦੇ।

**ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥**
**ਤਾ ਭੀ ਚੀਤਿ ਨ ਰਾਖਸਿ ਮਾਇਆ ॥ ੨ ॥**

ਜੇ ਅਤਿਅੰਤ ਗੁਸੇ ਨੂੰ ਧਾਰ ਕੇ ਛੋਟਾ ਬਾਲਕ ਦੁਧ ਆਦਿਕ ਡੋਹਲ ਦੇਣ ਰੂਪ ਕਾਰਜ ਵਿਗਾੜ ਕੇ, ਜਾਂ ਮਾਂ ਨੂੰ ਮਾਰ ਕੇ ਧਾਇਆ=ਦੌੜ ਭੀ ਜਾਂਦਾ ਹੈ।

ਤਾਂ ਫਿਰ ਵੀ ਮਾਇਆ=ਮਾਂ ਚਿਤ ਵਿਚ ਪੁਤ੍ਰ ਦੇ ਔਗੁਣਾਂ ਨੂੰ ਯਾਦ ਨਹੀਂ ਰਖਦੀ। ਏਸੇ ਤਰ੍ਹਾਂ ਮੇਰੇ ਔਗਣਾਂ ਨੂੰ ਭੀ ਆਪ ਭੁਲਾ ਦਿਓ।

**ਚਿੰਤ ਭਵਨਿ ਮਨੁ ਪਰਿਓ ਹਮਾਰਾ ॥**
**ਨਾਮ ਬਿਨਾ ਕੈਸੇ ਉਤਰਸਿ ਪਾਰਾ ॥ ੩ ॥**

ਚਿੰਤਾ ਰੂਪੀ ਭਵਨਿ=ਘਰ ਵਿਚ ਮੇਰਾ ਮਨ ਪਿਆ ਹੋਇਆ ਹੈ।

ਸੰਪ੍ਰਦਾਈ-ਭਵਨਿ ਦਾ ਅਰਥ ਜਲ ਹੈ ਕਿ ਚਿੰਤਾ ਰੂਪੀ ਭਵਨਿ=ਜਲ ਵਿਚ ਮੇਰਾ ਮਨ ਪਿਆ ਗੋਤੇ ਖਾ ਰਿਹਾ ਹੈ।

ਹੇ ਵਾਹਿਗੁਰੂ ! ਤੇਰੇ ਨਾਮ ਤੋਂ ਬਿਨਾਂ ਮੈਂ ਕਿਸ ਤਰ੍ਹਾਂ ਪਾਰ ਉਤਰਾਂਗਾ ? ਆਪ ਕ੍ਰਿਪਾ ਕਰਕੇ ਮੈਨੂੰ ਨਾਮ ਦਾਨ ਬਖਸ਼ਣਾ ਕਰੋ।

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ।
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥
[ਰਾਮਕਲੀ ਵਾਰ ਪੰਨਾ ੯੫੮

## ਦੇਹਿ ਬਿਮਲ ਮਤਿ ਸਦਾ ਸਰੀਰਾ॥
## ਸਹਜਿ ਸਹਜਿ ਗੁਨ ਰਵੈ ਕਬੀਰਾ॥੪॥੩॥੧੨॥

ਮੇਰੇ ਸਰੀਰ ਵਿਚ ਹਮੇਸ਼ਾਂ ਲਈ ਬਿਮਲ ਮਤਿ=ਉਜਲ ਬੁਧੀ-ਆਤਮ ਵਿਸ਼ੈਣੀ ਬੁਧੀ ਦੇਣਾ ਕਰੋ। ਜਿਸ ਉਜਲ ਬੁਧੀ ਦੁਆਰਾ ਮੈਂ ਕਬੀਰ ਸਹਜਿ=ਸ਼ਾਂਤੀ, ਸਹਜਿ=ਗਿਆਨ ਦੀ ਪਰਾਪਤੀ ਕਰਨ ਵਾਲੇ ਗੁਣਾਂ ਨੂੰ ਉਚਾਰਦਾ ਰਹਾਂ।

ਅਥਵਾ :-ਸਹਜਿ ਸਹਜਿ=ਸਨੇ ਸਨੇ, ਸਹਿਜੇ ਸਹਿਜੇ ਤੇਰੇ ਗੁਣਾਂ ਨੂੰ ਉਚਾਰਦਾ ਰਹਾਂ, ਕਿਉਂਕਿ ਸਹਿਜੇ ਸਹਿਜੇ ਕੰਮ ਕੀਤਾ ਹੋਇਆ ਹੱਛਾ ਹੁੰਦਾ ਹੈ।

ਯਥਾ-ਸਹਜ ਪਕੇ ਸੋ ਮੀਠਾ ਹੋਇ॥

ਤਥਾ-ਚਿ ਖੁਸ਼ ਗੁਫਤ ਫਿਰਦੌਸੀ ਏ ਖੁਸ਼ਜ਼ਬਾ। ਸ਼ਤਾਬੀ ਬਵਦ ਕਾਰ ਆਹਰ ਮਨਾ।

'ਫਿਰਦੋਸੀ' ਕਵੀ ਆਖਦਾ ਹੈ ਖੁਸ਼ ਜੀਭ ਨਾਲ ਜੋ ਬਚਨ ਕਹਿਣਾ ਹੈ ਉਹ ਸਭ ਤੋਂ ਚੰਗਾ ਹੈ, ਜਿਹੜਾ ਜਲਦੀ ਕੰਮ ਕਰਨਾ ਹੈ ਇਹ ਭੂਤਨਿਆਂ ਦਾ ਕੰਮ ਹੈ।

ਇਕ ਰਾਜੇ ਨੇ 'ਫਿਰਦੋਸੀ' ਕਵੀ ਨੂੰ ਕਿਹਾ, ਤੂੰ ਮੈਨੂੰ ਸ਼ਾਇਰੀ ਕਰਕੇ ਸੁਣਾ ਮੈਂ ਤੈਨੂੰ ਇਕ ਇਕ ਬੈਂਤ ਦੀ ਇਕ ਇਕ ਅਸ਼ਰਫੀ ਦੇਵਾਂਗਾ। ਇਹ ਗੱਲ ਸੁਣ ਕੇ ਕਵੀ ਨੇ ਬੜੇ ਬੜੇ ਸੋਹਣੇ ਬੈਂਤ ਸੁਣਾਏ, ਪਰ ਪਿਛੋਂ ਰਾਜਾ ਮੁਕਰ ਗਿਆ ਤੇ ਇਕ ਰੁਪਿਆ ਦੇਣ ਲਗਾ। ਕਵੀ ਨੇ ਲੀਤਾ ਨਾ ਅਤੇ ਇਹ ਸਲੋਕ ਪੜ੍ਹ ਸੁਣਾਇਆ-

ਸ਼ਹਨ ਸ਼ਾਹ ਅੱਵਲ ਬਮਨ ਕੌਲ ਕਰਦ। ਪਸ਼ੰਗਾਹ ਬਰ ਕੌਲ ਖੁਦ ਬੌਲ ਕਰਦ।

'ਫਿਰਦੋਸੀ' ਕਵੀ ਨੇ ਰਾਜੇ ਦਾ ਹੁਕਮ ਸੁਣਕੇ ਜਲਦੀ ਤੋਂ ਕੰਮ ਲੀਤਾ, ਜਿਸ ਕਰਕੇ ਉਸ ਦੇ ਪੱਲੇ ਕੁਝ ਨਹੀਂ ਪਿਆ। ਯਾਦ ਰਖੋ ਜਲਦੀ ਤੋਂ ਕੰਮ ਨਹੀਂ ਲੈਣਾ ਚਾਹੀਦਾ।

ਯਥਾ-ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥ ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥

## ਆਸਾ॥

ਉਥਾਨਕਾ-ਕਾਜ਼ੀ ਲੋਕਾਂ ਨੇ ਇਕੱਠਿਆਂ ਹੋ ਕੇ ਕਬੀਰ ਜੀ ਨੂੰ ਕਿਹਾ ਮੁਸਲਮਾਨਾਂ ਦੇ ਮਤ

ਵਿਚ ਇਕ ਵਾਰ ਮੱਕੇ ਹੋ ਆਵੇ ਤਾਂ ਉਸ ਪਰ ਫਿਰ ਸ਼ਰ੍ਹਾ ਦਾ ਡੰਡ ਲਾਗੂ ਨਹੀਂ ਹੁੰਦਾ, ਇਸ ਲਈ ਚਲ ਤੈਨੂੰ ਮੱਕੇ ਦੀ ਹੱਜ ਕਰਵਾ ਲਿਆਈਏ। ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ–

**ਹਜ ਹਮਾਰੀ ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥੧॥**

ਪਹਿਲਾ ਅਰਥ

ਗੋਮਤੀ* ਨਦੀ ਦੇ ਤੀਰ=ਕਿਨਾਰੇ ਦੁਆਰਕਾ ਵਿਚ ਸਾਡੀ ਹਜ=ਯਾਤਰਾ ਹੈ।

ਜਿਸ ਦੁਆਰਕਾ ਵਿਚ ਪੀਤੰਬਰ=ਪੀਲੇ ਕਪੜਿਆਂ ਵਾਲਾ ਪੀਰ=ਕ੍ਰਿਸ਼ਨ ਭਗਵਾਨ ਵਸ ਰਿਹਾ ਹੈ ॥ ੧ ॥

**ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ ॥**

**ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥੧॥ਰਹਾਉ॥ (ਪੰਨਾ ੪੭੯)**

ਧੰਨ ਹੈ ਧੰਨ ਕ੍ਰਿਸ਼ਨ ਭਗਵਾਨ ਜੋ ਕਿਹਾ ਸੋਹਣਾ ਗਾਉਂਦਾ ਹੈ।

ਤਿਸ ਕ੍ਰਿਸ਼ਨ ਜੀ ਦਾ ਨਾਮ ਮੇਰੇ ਮਨ ਵਿਚ ਚੰਗਾ ਲਗਦਾ ਹੈ।

**ਨਾਰਦ ਸਾਰਦ ਕਰਹਿ ਖਵਾਸੀ ॥**

**ਪਾਸਿ ਬੈਠੀ ਬੀਬੀ ਕਵਲਾ ਦਾਸੀ ॥੨॥**

ਨਾਰਦ ਮੁਨੀ, ਸਾਰਦ=ਸਰੁਸਤੀ ਇਹ ਦੋਨੋਂ ਕ੍ਰਿਸ਼ਨ ਜੀ ਉਤੇ ਖਵਾਸੀ=ਚੌਰੀ ਬਰਦਾਰੀ ਕਰਦੇ ਹਨ। ਯਥਾ–

ਨਾਰਦ ਸਾਰਦ ਸੇਵਕ ਤੇਰੇ ॥ ਤ੍ਰਿਭਵਣਿ ਸੇਵਕ ਵਡਹੁ ਵਡੇਰੇ ॥

[ਮਾਰੂ ਸੋਲਹੇ ਮ: ੧ ਪੰਨਾ ੧੦੨੮

ਬੀਬੀ ਕਵਲਾ=ਲਛਿਮੀ ਦਾਸੀ ਭਾਵ ਦੇ ਸਹਿਤ 'ਰੁਕਮਨਿ' ਅਤੇ 'ਸਤਭਾਮਾ' ਰੂਪ ਹੋਈ ਪਾਸ ਬੈਠੀ ਹੈ ॥ ੨ ॥

---

* ਕਈ ਗਿਆਨੀ ਇਸ ਦਾ ਅਰਥ ਇਸ ਤਰ੍ਹਾਂ ਵੀ ਕਰਦੇ ਹਨ–

ਗੋਮਤੀ ਨਦੀ ਦਾ ਕਿਨਾਰਾ ਹੀ ਸਾਡੀ ਹੱਜ ਹੈ, ਜਿਥੇ ਸਾਡਾ ਗੁਰੂ ਰਾਮਾਨੰਦ ਰਹਿੰਦਾ ਹੈ। ਪੀਲੇ ਕਪੜੇ ਪਹਿਨਣ ਵਾਲਾ। ਇਹ ਗੋਮਤੀ ਨਦੀ ਯੂ. ਪੀ. ਵਿਚ ਪੀਲੀ ਭੀਤ ਜ਼ਿਲੇ ਵਿਚੋਂ ਸ਼ਾਹਜਹਾਨ ਪੁਰ ਦੀ ਝੀਲ ਤੋਂ ਨਿਕਲ ਕੇ ਖੇੜੀ, ਲਖਨਊ, ਜੌਨਪੁਰ ਆਦਿਕ ਵਿਚ ੫੦੦ ਮੀਲ ਵਹਿੰਦੀ ਹੋਈ ਸੈਦਪੁਰ ਦੇ ਮੁਕਾਮ ਜ਼ਿਲਾ ਗਾਜ਼ੀਪੁਰ ਵਿਚ ਗੰਗਾ ਨਾਲ ਮਿਲ ਜਾਂਦੀ ਹੈ। ਰਾਮਕਲੀ ਰਾਗ ਵਿਚ ਭਗਤ ਨਾਮਦੇਵ ਜੀ ਨੇ ਭੀ ਲਿਖਿਆ ਹੈ–

ਗੋਮਤੀ ਸਹਸ ਗਊ ਦਾਨ ਕੀਜੈ ॥

**ਕੰਠੇ ਮਾਲਾ ਜਿਹਵਾ ਰਾਮੁ ॥ ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥੩॥**

ਕ੍ਰਿਸ਼ਨ ਜੀ ਨੇ ਗਲ ਵਿਚ ਵਜੰਤੀ ਮਾਲਾ ਪਾਈ ਹੋਈ ਹੈ ਤੇ ਜਿਹਵਾ ਨਾਲ ਰਾਮ ਨਾਮ ਜਪਦੇ ਹਨ। ਹਜ਼ਾਰਾਂ ਵਾਰੀ ਕ੍ਰਿਸ਼ਨ ਜੀ ਦੇ ਨਾਮ ਲੈ ਲੈ ਕੇ ਮੈਂ ਉਹਨਾਂ ਨੂੰ ਨਮਸ਼ਕਾਰ ਕਰਦਾ ਹਾਂ ॥੩॥

**ਕਹਤ ਕਬੀਰ ਰਾਮ ਗੁਨ ਗਾਵਉ ॥**

**ਹਿੰਦੂ ਤੁਰਕ ਦੋਊ ਸਮਝਾਵਉ ॥੪॥੪॥੧੩॥**

ਕਬੀਰ ਜੀ ਆਖਦੇ ਹਨ–ਮੈਂ ਪਰਮਾਤਮਾ ਦੇ ਗੁਣ ਗਾਉਂਦਾ ਹਾਂ, ਤੁਸੀਂ ਗਾਵਣਾ ਕਰੋ। ਹਿੰਦੂ ਅਤੇ ਮੁਸਲਮਾਨ ਦੋਹਾਂ ਨੂੰ ਮੈਂ ਸਮਝਾਉਂਦਾ ਹਾਂ।

## ਦੂਜਾ ਅਰਥ

ਸ਼ੰਕਾ–ਕਾਜ਼ੀ ਨੇ ਕਿਹਾ, ਆਪ ਨੇ ਹਿੰਦੂਆਂ ਨੂੰ ਭਲਾ ਕੀ ਸਮਝਾਉਣਾ ਹੈ, ਹਿੰਦੂਆਂ ਦੇ ਪੱਖ ਉਤੇ ਤਾਂ ਪਹਿਲੇ ਹੀ ਖੜੇ ਹੋ ਰਹੇ ਹੋ ਜੋ ਦੁਆਰਕਾ ਦੇ ਪਾਸ ਤੁਸੀਂ ਆਪਣੀ ਹਜ ਬਣਾਈ ਹੈ।

ਇਸ ਸ਼ੰਕਾ ਦੀ ਨਵਿਰਤੀ ਲਈ ਦੂਜਾ ਅਰਥ ਇਸ ਤਰ੍ਹਾਂ ਕਰਨਾ–

ਕਬੀਰ ਜੀ ਕਥਨ ਕਰਦੇ ਹਨ–

ਹਜ ਹਮਾਰੀ ਗੋਮਤੀ ਤੀਰ ॥

ਗੋ=ਵੇਦਾਂ ਦੇ ਸਿਧਾਂਤ ਜਾਨਣ ਵਾਲੀ ਜਿਨ੍ਹਾਂ ਦੀ ਮਤੀ=ਬੁਧੀ ਹੈ, ਉਹਨਾਂ ਸੰਤਾਂ ਦੇ ਤੀਰ=ਪਾਸ ਸਾਡੀ ਹਜ ਹੈ।

ਜਹਾ ਬਸਹਿ ਪੀਤੰਬਰ ਪੀਰ ॥

ਜਿਨ੍ਹਾਂ ਸੰਤਾਂ ਪਾਸ ਪੀਲੇ ਕਪੜਿਆਂ ਵਾਲਾ ਪੀਰ=ਵਿਸ਼ਨੂੰ ਭਗਵਾਨ ਵਸ ਰਿਹਾ ਹੈ।

ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ ॥

ਧੰਨ ਹੈ ਧੰਨ ਸੰਤਾਂ ਦਾ ਸਤਿਸੰਗ, ਜੋ ਕਿਹਾ ਸੋਹਣਾ ਵਾਹਿਗੁਰੂ ਦਾ ਜਸ ਗਾਉਂਦਾ ਹੈ।

ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥੧॥

ਉਹਨਾਂ ਸੰਤਾਂ ਦਵਾਰੇ ਹਰੀ ਦਾ ਨਾਮ ਸੁਣਨਾ ਮੇਰੇ ਮਨ ਵਿਚ ਚੰਗਾ ਲਗਦਾ ਹੈ ॥ ੧ ॥

ਨਾਰਦ ਸਾਰਦ ਕਰਹਿ ਖਵਾਸੀ ॥

ਸੰਤਾਂ ਦੀ ਸਤਿਸੰਗਤ ਵਿਚ ਆ ਕੇ ਨਾਰਦ ਮੁਨੀ ਤੇ ਸਰੁਸਤੀ ਦੋਨੋਂ ਖਲੋ ਕੇ ਖਵਾਸੀ=ਚੌਰੀ ਬਰਦਾਰੀ ਕਰਦੇ ਹਨ।

ਪਾਸਿ ਬੈਠੀ ਬੀਬੀ ਕਵਲਾ ਦਾਸੀ ॥ ੨ ॥

ਬੀਬੀ ਕਵਲਾ=ਲਛਮੀ ਦਾਸੀ ਭਾਵ ਦੇ ਸਹਿਤ ਹੋ ਕੇ ਸੰਤਾਂ ਦੇ ਪਾਸ ਬੈਠੀ ਹੋਈ ਹੈ ਤੇ ਬੇਨਤੀਆਂ ਕਰਦੀ ਹੈ ਮੈਨੂੰ ਕੋਈ ਸੇਵਾ ਟਹਿਲ ਦਸੋ।

ਕੰਠ ਮਾਲਾ ਜਿਹਵਾ ਰਾਮੁ ॥

ਸੰਤਾਂ ਦੇ ਗਲ ਵਿਚ ਮਾਲ਼ਾ ਪਾਈਆਂ ਹੋਈਆਂ ਹਨ ਅਤੇ ਜਿਹਵਾ ਨਾਲ ਰਾਮ ਰਾਮ ਜਪਦੇ ਹਨ।

ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥ ੩ ॥

ਹਜ਼ਾਰਾਂ ਵਾਰੀ ਤਿਨ੍ਹਾਂ ਸੰਤਾਂ ਦੇ ਨਾਮ ਲੈ ਲੈ ਕੇ ਮੈਂ ਨਮਸ਼ਕਾਰ ਕਰਦਾ ਹਾਂ ॥ ੩ ॥

ਕਹਤ ਕਬੀਰ ਰਾਮ ਗੁਨ ਗਾਵਉ ॥

ਕਬੀਰ ਜੀ ਆਖਦੇ ਹਨ–ਮੈਂ ਰਾਮ ਦੇ ਗੁਣ ਗਾਉਂਦਾ ਹਾਂ ਤੁਸੀਂ ਭੀ ਗਾਉਣਾ ਕਰੋ।

ਹਿੰਦੂ ਤੁਰਕ ਦੋਊ ਸਮਝਾਵਉ ॥ ੪ ॥

ਹਿੰਦੂ ਅਤੇ ਮੁਸਲਮਾਨ ਦੋਹਾਂ ਨੂੰ ਮੈਂ ਸਮਝਾਉਂਦਾ ਹਾਂ ॥੪॥੪॥੧੩॥

ਆਸਾ ਰਾਗ ਦੀ ਭਗਤ ਬਾਨੀ ਦੇ ਆਰੰਭ ਤੋਂ ਦੋ ਦੋ ਤੁਕਾਂ ਵਾਲੇ ਚਾਰ ਪਦਿਆਂ ਦੇ ੯ ਸ਼ਬਦ ਅਤੇ ਇਕ ਇਕ ਤੁਕ ਵਾਲੇ ਚਾਰ ਪਦਿਆਂ ਦੇ ੪ ਸ਼ਬਦ, ਕੁਲ ੧੩ ਸ਼ਬਦ ਆ ਚੁਕੇ ਹਨ।

## ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫ ॥

ਪੰਜ ਪੰਜ ਪਦਿਆਂ ਪਰ ਸ਼ਬਦ ਦੀ ਸਮਾਪਤੀ ਵਾਲੇ ਸਾਰੇ ਨੌਂ ਸ਼ਬਦ ਆਉਣਗੇ, ਜਿਸ ਵਿਚੋਂ ਪੰਜ ਸ਼ਬਦ ਪਹਿਲੇ ਦੁਤੁਕੇ ਵਾਲੇ ਆਉਣਗੇ ਉਸ ਤੋਂ ਅਗਲੇ ਚਾਰ ਸ਼ਬਦ ਇਕ ਤੁਕੇ ਵਾਲੇ ਆਉਣਗੇ।

## ੧ ੳ ਸਤਿਗੁਰ ਪ੍ਰਸਾਦਿ ॥

ਉਥਾਨਕਾ–ਇਕ ਬ੍ਰਾਹਮਣ ਪੱਥਰ ਪੂਜਾ ਲਈ ਮਾਲਣੀ ਪਾਸੋਂ ਤੁਲਸੀ ਦੇ ਪੱਤੇ ਅਤੇ ਫੁੱਲ ਤੁੜਾ ਰਿਹਾ ਸੀ ਅਤੇ ਆਪ ਵੀ ਤੋੜ ਰਿਹਾ ਸੀ, ਤਿਸ ਨੂੰ ਅਨੁਕਤੀ ਅਲੰਕਾਰ ਨਾਲ ਉਪਦੇਸ਼ ਦੇਂਦੇ ਹਨ–

## ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥

ਹੇ ਮਾਲਣ ! ਜੋ ਤੂੰ ਪੱਤੇ ਤੋੜਦੀ ਹੈਂ, ਇਨ੍ਹਾਂ ਪੱਤਿਆਂ ਪੱਤਿਆਂ ਵਿਚ ਜੀਅ ਹੈ।

ਇਹ ਗੱਲ ਸੁਣ ਕੇ ਪੰਡਿਤ ਨੇ ਵਿਚਾਰਿਆ ਇਹਨਾਂ ਨੇ ਮਾਲਣ ਨੂੰ ਕੀ ਕਹਿਣਾ ਸੀ, ਇਹ ਕੁਝ ਮੈਨੂੰ ਹੀ ਕਹਿ ਰਹੇ ਹਨ। ਪਾਸ ਆ ਕੇ ਪੁਛਦਾ ਹੈ, ਭਗਤ ਜੀ ! ਕੀ ਕਿਹਾ ਜੇ ? ਤਾਂ ਕਬੀਰ ਜੀ ਨੇ ਫੁਰਮਾਇਆ–ਹੇ ਮਾਇਆ ਵਿਚ ਲੀਣ ਹੋਈ ਬੁਧੀ ਵਾਲੇ ਪੰਡਤ ! ਤੂੰ ਪੱਤਿਆਂ ਨੂੰ ਤੋੜ ਰਿਹਾ ਹੈਂ, ਇਨ੍ਹਾਂ ਪੱਤਿਆਂ ਪੱਤਿਆਂ ਵਿਚ ਜੀਅ ਹੈ।

## ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥

ਜਿਸ ਪੱਥਰ ਵਾਸਤੇ ਤੁਲਸੀ ਦਲ-ਪੱਤੇ ਅਤੇ ਫੂਲ ਤੋੜਦਾ ਹੈਂ, ਉਹ ਪੱਥਰ ਤਾ

ਨਿਰਜੀਉ=ਜੜ ਹੈ ॥ ੧ ॥ ਯਥਾ-

ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥

[ਮਲਾਰ ਮ: ੪ ਪੰਨਾ ੧੨੬੪

## ਭੂਲੀ ਮਾਲਿਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥੧॥ਰਹਾਉ॥

ਸਚਮੁਚ ! ਇਹ ਮਾਲਣ ਭੁਲੀ ਹੋਈ ਹੈ।

ਅਥਵਾ :-ਹੇ ਪੰਡਿਤ ਜੀ ! ਮਾਇਆ ਵਿਚ ਲੀਨ ਹੋਈ ਹੋਈ ਇਹ ਤੇਰੀ ਬੁਧੀ ਭੁਲੀ ਹੋਈ ਹੈ। ਦੇਉ=ਪ੍ਰਕਾਸ਼ ਰੂਪ ਹੋਣ ਕਰ ਕੇ, ਭਾਵ ਬ੍ਰਹਮ ਸਰੂਪ ਹੋਣ ਕਰ ਕੇ ਸਤਿਗੁਰ ਦੇਵ ਜੀ ਹਮੇਸ਼ਾਂ ਜਾਗਦੀ ਜੋਤ ਹਨ, ਭਾਵ ਚੇਤਨ ਸਰੂਪ ਹਨ। ਯਥਾ-

ਮ: ੩ ॥ ਇਕੋ ਸਤਿਗੁਰ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ ॥
ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ ॥

[ਵਡਹੰਸ ਦੀ ਵਾਰ ਪੰਨਾ ੫੯੨

ਹੇ ਪੰਡਿਤ ! ਜੇਕਰ ਪੂਜਨ ਕਰਨਾ ਹੈ ਤਾਂ ਗੁਰਾਂ ਦਾ ਕਰ। ਸਾਰਿਆਂ ਵਿਚ ਤਿੰਨਾਂ ਦੇਵਤਿਆਂ ਦਾ ਨਿਵਾਸ ਹੈ।

## ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ ॥

ਜਿਸ ਤਰ੍ਹਾਂ ਕ੍ਰਮ ਪੂਰਵਕ ਪਹਿਲੇ ਵਿਸ਼ਨੂੰ ਜੀ, ਫਿਰ ਬ੍ਰਹਮਾ, ਫਿਰ ਸ਼ਿਵ ਮਹਾਰਾਜ ਜੀ ਹੋਏ ਹਨ, ਏਸੇ ਤਰ੍ਹਾਂ ਪਹਿਲੇ ਟਾਹਣੀਆਂ, ਫਿਰ ਪੱਤੇ, ਫਿਰ ਫੁਲ ਹੁੰਦੇ ਹਨ। ਵਿਸ਼ਨੂੰ ਡਾਲੀ ਹੈ, ਬ੍ਰਹਮਾ ਪੱਤੇ ਹਨ, ਸੰਕਰ ਦੇਉ=ਸ਼ਿਵਜੀ ਫੁਲ ਹਨ।

ਯਥਾ- ਵੇਦ ਵਿਚ ਕਥਨ ਕੀਤਾ ਹੈ-

'ਕੁਸਾਗਰੇ ਬ੍ਰਹਮ ਸਿਸਤੌ, ਕੁਸ ਮੂਲੇ ਜਨਾਰਦਨਾ ਕੁਸਪਤੇ ਸ਼ਿਵੋ ॥'

ਕੁਸ਼ਾ ਕੇ ਮੂਲ ਮੇਂ ਜਨਾਰਦਨਾ=ਵਿਸ਼ਨ ਭਗਵਾਨ ਹੈ। ਕੁਸ਼ਾ ਕੇ ਅਗਰ ਭਾਗ ਮੇਂ ਬ੍ਰਹਮਾ ਹੈ। ਕੁਸ਼ਾ ਕੇ ਪੱਤਿਓਂ ਮੇਂ ਸ਼ਿਵਜੀ ਰਹੇ ਹਨ।

## ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥੨॥

ਤਿੰਨਾਂ ਦੇਵਤਿਆਂ ਨੂੰ ਪ੍ਰਤੱਖ ਤੋੜ ਰਿਹਾ ਹੈਂ ਤਾਂ ਸੇਵਾ ਕਿਸ ਦੀ ਕਰਨੀ ਹੈ ॥੨॥

ਸ਼ੰਕਾ-ਫਿਰ ਪੂਜਨ ਨਹੀਂ ਕਰਨਾ ਚਾਹੀਦਾ ? ਉਤਰ-ਪੂਜਨ ਬੇਸ਼ਕ ਕਰੋ ਪ੍ਰੰਤੂ ਛੱਤਰੀ ਲਈ ਬੜਾ ਭਾਰੀ ਦੋਸ਼ ਲਿਖਿਆ ਹੈ ਜਿਹੜਾ ਉਸ ਨੇ ਆਪਣੇ ਹਥ ਨਾਲ ਫੁਲ ਤੋੜਨੇ ਹਨ। ਛੱਤ੍ਰੀ ਲਈ ਤਾਂ ਫੁਲ ਤੋੜਨੇ ਉਂਜ ਵੀ ਯੋਗ ਨਹੀਂ।

ਯਥਾ-ਇਕ ਸਮੇਂ ਮੀਰੀ ਪੀਰੀ ਦੇ ਧਾਰਨ ਹਾਰੇ ਛੇਵੇਂ ਪਾਤਿਸ਼ਾਹ ਬਾਗ ਵਿਚ ਸੈਰ ਲਈ

ਚਲੇ ਜਾ ਰਹੇ ਸਨ, ਪਿਛੇ ਪਿਛੇ ਸਤਵੇਂ ਪਾਤਸ਼ਾਹ ਜੀ ਇਕੋਤਰ ਸੌ ਕਲੀਆਂ ਵਾਲਾ ਜਾਮਾ ਪਹਿਨਕੇ ਜਾ ਰਹੇ ਸਨ। ਇਕ ਕਲੀ ਨਾਲ ਅੜ ਕੇ ਫੂਲ ਟੁੱਟ ਪਿਆ। ਜਦ ਗੁਰੂ ਜੀ ਵਾਪਸ ਹਟ ਕੇ ਆਏ ਤਾਂ ਫੂਲ ਨੂੰ ਟੁਟਾ ਹੋਇਆ ਦੇਖ ਕੇ ਕਹਿਣ ਲਗੇ ਕਿ ਇਤਨੇ ਵਿਸਤਾਰ ਵਾਲੇ ਜਾਮੇ ਨੂੰ ਕਿਸ ਲਈ ਪਹਿਨਣਾ ਹੈ ਜੇਕਰ ਸੰਭਾਲ ਕੇ ਨਹੀਂ ਰਖਣਾ, ਇਹ ਜਿਹੜਾ ਫੂਲ ਦਾ ਨੁਕਸਾਨ ਹੋਇਆ ਹੈ ਇਹ ਠੀਕ ਨਹੀਂ। ਇਤਨੇ ਬਚਨ ਸੁਣ ਕੇ-ਪਿਛੇ ਜਿਤਨੀ ਉਮਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਰਹੇ ਹਨ, ਜਾਮਾ ਸਾਂਭ ਕੇ ਹੱਥ ਵਿਚ ਫੜ ਕੇ ਟੁਰਦੇ ਰਹੇ ਹਨ।

## ਪਾਖਾਨ ਗਢਿਕੈ ਮੂਰਤਿ ਕੀਨ੍ਹੀ ਦੇਕੈ ਛਾਤੀ ਪਾਉ ॥

ਕਾਰੀਗਰ ਨੇ ਪਾਖਾਨ=ਪੱਥਰ ਨੂੰ ਗਢਿਕੈ=ਘੜ ਕੇ ਅਤੇ ਛਾਤੀ ਉਤੇ ਪਾਉ=ਪੈਰ ਰਖ ਕੇ ਮੂਰਤੀ ਤਿਆਰ ਕੀਤੀ।

## ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥ ੩ ॥

ਜੇਕਰ ਇਹ ਮੂਰਤੀ ਸੱਚੀ ਹੁੰਦੀ ਤਾਂ ਘੜਨ ਵਾਲੇ ਕਾਰੀਗਰ ਨੂੰ ਖਾ ਜਾਂਦੀ ॥ ੩ ॥

## ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥

ਭਾਤੁ=ਭਤ (ਰਿਧੇ ਹੋਏ ਚੌਲ) ਪਹਿਤਿ=ਦਾਲ ਅਤੇ ਲਾਪਸੀ=ਲਪੀ (ਪਤਲਾ ਕੜਾਹ) ਕਰਕਰਾ=ਪਾਪੜ, ਕਾਸਾਰੁ=ਪੰਜੀਰੀ ਇਤਿਆਦਿਕ ਚੀਜ਼ਾਂ ਨੂੰ-

## ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥ ੪ ॥

ਭੋਗਣਹਾਰੇ ਭੋਗਿਆ=ਖਾਣ ਵਾਲੇ ਪੁਜਾਰੀ ਨੇ ਖਾ ਲਿਆ, ਪਰ ਇਸ ਮੂਰਤੀ ਦੇ ਮੂੰਹ ਪਰ ਛਾਰੁ= ਸੁਆਹ ਦੇਂਦੇ ਹਨ। ਮਿੱਠਾ ਲਗਣ ਕਰਕੇ ਕੀੜੇ ਮਕੌੜੇ ਮੂੰਹ ਉਪਰ ਆ ਕੇ ਚੜ੍ਹ ਜਾਂਦੇ ਹਨ, ਇਸ ਕਰ ਕੇ ਸੁਆਹ ਨਾਲ ਉਸ ਮੂਰਤੀ ਦੇ ਮੂੰਹ ਨੂੰ ਮਾਂਜਦੇ ਹਨ।

ਅਥਵਾ :-ਇਸ ਮੂਰਤੀ ਦੇ ਮੂੰਹ ਨਾਲ ਛਾਰੁ=ਛੁਹਾ ਕੇ ਭੋਗਣਹਾਰੇ=ਪੁਜਾਰੀ ਨੇ ਆਪ ਹੀ ਸਭ ਕੁਝ ਖਾ ਲਿਆ ॥ ੪ ॥

## ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥

ਮਾਲਣ ਵੀ ਭੁਲ ਗਈ। ਅਥਵਾ :-ਹੇ ਪੰਡਿਤ ! ਮਾਇਆ ਵਿਚ ਲੀਨ ਹੋਈ ਹੋਈ ਤੇਰੀ ਬੁਧੀ ਵੀ ਭੁਲ ਗਈ ਹੈ ਅਤੇ ਸਾਰਾ ਜਗਤ ਵੀ ਭੁਲ ਗਿਆ ਹੈ ਪਰਮੇਸ਼ਰ ਵਲੋਂ, ਪਰੰਤੂ ਅਸੀਂ ਨਹੀਂ ਭੁਲੇ।

ਸ਼ੰਕਾ-ਤੁਸੀਂ ਕਹਿੰਦੇ ਹੋ ਅਸੀਂ ਨਹੀਂ ਭੁਲੇ ਹੋਰ ਸਾਰਾ ਜਗਤ ਭੁਲਾ ਹੈ, ਇਸ ਵਿਚ ਹੰਕਾਰ ਸਿਧ ਹੁੰਦਾ ਹੈ।

ਉੱਤਰ-ਮੈਂ ਕੋਈ ਆਪਣੀ ਤਾਕਤ ਨਹੀਂ ਦਸ ਰਿਹਾ।

**ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿਰਾਇ ॥ ੫ ॥ ੧ ॥ ੧੪ ॥**

ਕਬੀਰ ਜੀ ਆਖਦੇ ਹਨ–ਰਾਇ=ਪ੍ਰਕਾਸ਼ ਰੂਪ ਹਰੀ ਰਾਮ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਸਾਨੂੰ ਰਖ ਲਿਆ ਹੈ, ਇਸ ਕਰਕੇ ਹੰਕਾਰ ਸਿਧ ਨਹੀਂ ਹੋ ਸਕਦਾ ॥ ੫ ॥ ੧ ॥ ੧੪ ॥

**ਆਸਾ ॥**

ਉਥਾਨਕਾ–ਗੋਬਿੰਦ ਲੋਕਾਂ ਨੇ ਬੇਨਤੀ ਕੀਤੀ ਇਹ ਜੀਵ ਤਰਦਾ ਕਿਉਂ ਨਹੀਂ ?

ਉੱਤਰ–ਸਾਰੀ ਉਮਰਾ ਐਵੇਂ ਗੁਆ ਦੇਂਦਾ ਹੈ, ਇਸ ਕਰਕੇ ਤਰਦਾ ਨਹੀਂ ।

**ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥**

ਬਾਰਾਂ ਵਰ੍ਹੇ ਤਾਂ ਬਾਲਕਪੁਣੇ, ਭਾਵ ਬਚਪਨ ਵਿਚ ਬੀਤ ਗਏ ।

ਯਥਾ–ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥

[ਰਾਮਕਲੀ ਮ: ੯ ਪੰਨਾ ੯੦੨

ਅਤੇ ਵੀਹ ਵਰ੍ਹੇ ਹੋਰ ਲੰਘ ਗਏ, ਉਹਨਾਂ ਵੀਹ ਵਰ੍ਹਿਆਂ ਵਿਚ ਕੁਝ ਜਪ ਤ੍ਰਪ ਨਾ ਕੀਤਾ । ਬਾਰਾਂ ਤੇ ਵੀਹ ਬੱਤੀਆਂ ਸਾਲਾਂ ਦਾ ਹੋ ਗਿਆ ।

**ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥੧॥**

ਤੀਹ ਵਰ੍ਹੇ ਹੋਰ ਗੁਜ਼ਰ ਗਏ, ਇਨ੍ਹਾਂ ਤੀਹ ਸਾਲਾਂ ਵਿਚ ਕਿਸੇ ਦੇਵਤੇ ਦਾ, ਅਥਵਾ :–ਦੇਵ= ਪ੍ਰਕਾਸ਼ ਰੂਪ ਪਰਮਾਤਮਾਂ ਦਾ ਕੁਝ ਪੂਜਨ ਨਾ ਕੀਤਾ, ਬੱਤੀ ਤੇ ਤੀਹ ਬਾਹਠ ਸਾਲਾਂ ਦਾ ਹੋ ਗਿਆ, ਬਾਹਠ ਸਾਲਾਂ ਵਿਚ ਬੁਢੇਪਾ ਹੋ ਜਾਂਦਾ ਹੈ । ਯਥਾ–

ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥
ਚਾਲੀ ਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥

[ਮਾਝ ਵਾਰ ਪੰਨਾ ੧੩੮

ਬੁੱਢਾ ਹੋਣ ਕਰਕੇ ਫਿਰ ਪਸਚਾਤਾਪ ਕਰਦਾ ਹੈ ।

ਯਥਾ–ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥

[ਸਿਰੀਰਾਗੁ ਮਹਲਾ ੪ ਪੰਨਾ ੮੨

**ਮੇਰੀ ਮੇਰੀ ਕਰਤੇ ਜਨਮੁ ਗਇਓ ॥**

ਮੇਰੀ ਭੂਮੀ, ਮੇਰੀ ਇਸਤਰੀ, ਮੇਰੀ ਦੇਹ, ਮੇਰੀ ਮਾਇਆ, ਐਸੇ ਕਰਦਿਆਂ ਸਾਰਾ ਮਨੁਖਾ ਜਨਮ ਐਵੇਂ ਗੁਜ਼ਰ ਗਿਆ ।

**ਸਾਇਰੁ ਸੋਖਿ ਭੁਜੰ ਬਲਇਓ ॥ ੧ ॥ ਰਹਾਉ ॥**

ਬ੍ਰਿਧ ਅਵਸਥਾ ਰੂਪੀ ਅਗਸਤ ਮੁਨੀ ਨੇ ਬਾਹਾਂ ਦੇ ਬਲਇਓ=ਬਲ ਰੂਪੀ ਸਾਇਰੁ=

ਸਮੁੰਦਰ ਨੂੰ ਸੋਖਿ=ਸੁਕਾ ਦਿਤਾ।

ਬ੍ਰਿਧ ਅਵਸਥਾ ਵਿਚ ਸਰੀਰ ਦੀ ਪੁਸ਼ਟੀ ਵਾਸਤੇ ਔਸ਼ਧੀਆਂ ਖਾਣੀਆਂ ਜਾਂ ਮੁਕਤੀ ਵਾਸਤੇ ਜਪ ਤਪ ਆਦੀ ਸਾਧਨ ਕਰਨੇ ਇਸ ਤਰ੍ਹਾਂ ਨਿਸਫਲ ਹਨ-

**ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ ॥**

ਜਿਸ ਤਰ੍ਹਾਂ ਕੋਈ ਆਦਮੀ ਸੁਕੇ ਹੋਏ ਤਲਾਬ ਨੂੰ ਪਾਣੀ ਵਾਸਤੇ ਪਾਲਿ ਬੰਧਾਵੈ=ਵਟ ਬੰਨ੍ਹੇ ਅਤੇ ਲੂਣੈ=ਵੱਢੇ ਹੋਏ ਖੇਤ ਦੇ ਦੁਆਲੇ ਹਥਾਂ ਨਾਲ ਵਾੜ ਕਰੇ ਤਾਂ ਉਸ ਨੂੰ ਕੀ ਲਾਭ ਹੋਣਾ ਹੈ। ਏਸੇ ਤਰ੍ਹਾਂ ਬੁਢੇਪੇ ਵਿਚ ਮੁਕਤੀ ਦੇ ਸਾਧਨ ਕਰਨਾ ਚਾਹਵੇ ਤਾਂ ਨਹੀਂ ਹੋ ਸਕਦੇ। ਯਥਾ-

ਜੈਸੇ ਘਰਿ ਲਾਗੈ ਆਗਿ ਜਾਗਿ ਕੂਆ ਖੋਦਯੋ ਚਾਹੈ ਕਾਰਜੁ ਨ ਸਿਧਿ ਹੋਇ ਰੋਇ ਪਛੁਤਾਈਐ ॥
ਜੈਸੇ ਤਉ ਸੰਗ੍ਰਾਮ ਸਮੇ ਸੀਖਯੋ ਚਾਹੈ ਬੀਰ ਵਿਦਿਆ, ਅਨਿਥਾ ਉਦਮ ਜੈਤ ਪਦਵੀ ਨ ਪਾਈਐ ॥
ਜੈਸੇ ਨਿਸਿ ਸੋਵਤ ਸੰਗਾਤੀ ਚਲਿ ਜਾਤਿ ਪਾਛੈ ਭੋਰ ਭਏ ਭਾਰ ਬਾਧ ਚਲੇ ਕਤ ਜਾਈਐ ॥
ਤੈਸੇ ਮਾਇਆ ਧੰਧ ਅੰਧ ਅਵਧ ਬਿਹਾਇ ਜਾਏ, ਅੰਤ ਕਾਲ ਕੈਸੇ ਹਰਿ ਨਾਮ ਲਿਵ ਲਾਈਐ ॥
[ਭਾਈ ਗੁਰਦਾਸ ਜੀ ਕਬਿਤ ੪੯੫

**ਆਇਓ ਚੋਰੁ ਤੁਰੰਤਹ ਲੈ ਗਇਓ ਮੇਰੀ ਰਾਖਤ ਮੁਗਧੁ ਫਿਰੈ ॥ ੨ ॥**

ਪਹਿਲਾ ਅਰਥ

ਇਹ ਮੂਰਖ ਪੁਰਸ਼ ਮੇਰੀ ਮੇਰੀ ਕਰਦਾ ਫਿਰਦਾ ਹੈ ਕਿ ਸਾਰੀ ਮਾਇਆ ਮੇਰੀ ਹੀ ਹੈ, ਪਰ ਜਿਸ ਵੇਲੇ ਚੋਰ ਆਇਆ ਤਾਂ ਤੁਰੰਤਹ=ਸ਼ੀਘਰ ਹੀ ਧਨ ਨੂੰ ਲੈ ਕੇ ਚਲਾ ਗਿਆ।

ਦੂਜਾ ਅਰਥ

ਜਿਸ ਵੇਲੇ ਜਮ ਰੂਪੀ ਚੋਰ ਆਇਆ ਤਾਂ ਸ਼ੀਘਰ ਹੀ ਪ੍ਰਾਣਾਂ ਰੂਪੀ ਧਨ ਨੂੰ ਲੈ ਗਿਆ, ਇਹ ਮੂਰਖ ਮੇਰੀ ਰਖਦਾ ਫਿਰਦਾ ਹੈ ਕਿ ਇਹ ਜਿੰਦ ਮੇਰੀ ਹੈ।

ਤੀਜਾ ਅਰਥ

ਜਿਸ ਵੇਲੇ ਹੰਕਾਰ ਰੂਪੀ ਚੋਰ ਆਇਆ ਤਾਂ ਸ਼ੀਘਰ ਹੀ ਸ਼ੁਭ ਗੁਣਾਂ ਰੂਪੀ ਧਨ ਨੂੰ ਲੈ ਗਿਆ।

ਚੌਥਾ ਅਰਥ

ਜਿਸ ਵੇਲੇ ਬ੍ਰਿਧ ਅਵਸਥਾ ਰੂਪੀ ਚੋਰ ਆਇਆ ਤਾਂ ਸ਼ੀਘਰ ਹੀ ਜੋਬਨ ਅਵਸਥਾ ਰੂਪੀ ਧਨ ਨੂੰ ਲੈ ਗਿਆ। ਇਹ ਮੂਰਖ ਆਦਮੀ ਮੇਰੀ ਰਖਦਾ ਫਿਰਦਾ ਹੈ ਕਿ ਮੇਰੇ ਵਰਗੀ ਜੁਆਨੀ ਹੋਰ ਕਿਸੇ ਦੀ ਨਹੀਂ।

**ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ ॥**

ਬ੍ਰਿਧ ਅਵਸਥਾ ਵਿਚ ਪੈਰ, ਸਿਰ, ਕਰ=ਹਥ ਕੰਬਣ ਲਗ ਪੈਂਦੇ ਹਨ ਅਤੇ ਅੱਖਾਂ ਚੋਂ ਅਸਾਰ=ਬਹੁਤਾ ਜਲ ਵਗਦਾ ਹੈ।

ਯਥਾ–ਕਰ ਕੰਪਿ ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ ਭਸਮਸੇ ॥
ਨਾਨਕ ਦੂਖੀਆ ਜੁਗ ਚਾਰੇ ਬਿਨੁ ਨਾਮ ਹਰਿਕੇ ਮਨਿ ਵਸੇ ॥ ੪ ॥
[ਤੁਖਾਰੀ ਮ: ੧ ਪੰਨਾ ੧੧੧੮

**ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ ॥ ੩ ॥**

ਦੰਦਾਂ ਦੇ ਨਾ ਹੋਣ ਕਰ ਕੇ ਜੀਭ ਤੋਂ ਸੁਧ ਬਚਨ ਨਹੀਂ ਨਿਕਲਦਾ, ਹੇ ਪਰਸ਼ਾ ! ਤਿਸ ਵੇਲੇ ਤੂੰ ਧਰਮ ਦੀ ਆਸਾ ਕਰੇਂਗਾ। ਉਸ ਵੇਲੇ ਤੇਰੇ ਪਾਸੋਂ ਕੁਝ ਨਹੀਂ ਹੋਣਾ।

ਯਥਾ–ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥
[ਸੋਰਠਿ ਬਾਣੀ ਭੀਖਨ ਜੀ ਪੰਨਾ ੬੫੯

**ਹਰਿ ਜੀਉ ਕ੍ਰਿਪਾ ਕਰੇ ਲਿਵ ਲਾਵੈ ਲਾਹਾ ਹਰਿ ਹਰਿ ਨਾਮੁ ਲੀਓ ॥**

ਜਿਸ ਉਤੇ ਵਾਹਿਗੁਰੂ ਕਿਰਪਾ ਕਰਦਾ ਹੈ, ਉਹੋ ਪੁਰਸ਼ ਬ੍ਰਿਤੀ ਨੂੰ ਲਗਾਕੇ ਹਰਿ ਹਰਿ ਨਾਮ ਦੇ ਲਾਭ ਨੂੰ ਲੈਂਦਾ ਹੈ।

**ਗੁਰ ਪਰਸਾਦੀ ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ ॥੪॥**

ਪੂਰਨ ਗੁਰਾਂ ਦੀ ਕਿਰਪਾ ਵਾਲਿਆਂ ਨੇ ਹਰੀ ਧਨ ਪਾਉਣਾ ਕੀਤਾ ਹੈ, ਜੋ ਹਰੀ ਧਨ ਅੰਤੇ= ਪ੍ਰਾਣਾਂ ਦੇ ਵਿਜੋਗ ਕਾਲ ਵਿਚ ਚਲਦਿਆਂ ਦੇ ਨਾਲ ਚਲਦਾ ਹੈ ॥ ੪ ॥

ਯਥਾ–ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥
ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥
[ਸਿਰੀ ਰਾਗੁ ਮਹਲਾ ੪ ਪੰਨਾ ੮੨

**ਕਹਤ ਕਬੀਰ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ ॥**

ਕਬੀਰ ਜੀ ਆਖਦੇ ਹਨ–ਹੇ ਗੋਬਿੰਦ ਲੋਕੋ ! ਸੁਨਣਾ ਕਰੋ, ਹਰੀ ਧਨ ਤੋਂ ਬਗੈਰ ਅਨੁ=ਹੋਰ ਬਾਹਰਲੇ ਥੋਹੜੇ ਜਿੰਨੇ ਧਨ ਨੂੰ ਕੋਈ ਭੀ ਨਾਲ ਲੈਕੇ ਨਹੀਂ ਗਿਆ।

**ਆਈ ਤਲਬ ਗੋਪਾਲ ਰਾਇ ਕੀ**
**ਮਾਇਆ ਮੰਦਰ ਛੋਡਿ ਚਲਿਓ ॥ ੫ ॥ ੨ ॥ ੧੫ ॥**

ਜਿਸ ਵੇਲੇ ਗੋਪਾਲ ਰਾਇ=ਪਰਮਾਤਮਾਂ ਦੀ ਤਲਬ ਕਹੀਏ ਬੁਲਾਹਟ ਆਈ, ਭਾਵ ਸੱਦਾ ਆਇਆ ਤਾਂ ਮਾਇਆ ਨੂੰ ਮੰਦਰਾਂ ਦੇ ਵਿਚ ਛਡਕੇ ਚਲਾ ਗਿਆ।

ਹਮੇਸ਼ਾਂ ਤਲਬਾਂ ਉਹਨਾਂ ਨੂੰ ਪੈਂਦੀਆਂ ਹਨ ਜਿਨ੍ਹਾਂ ਦੀ ਕੁਝ ਬਾਕੀ ਹੁੰਦਾ ਹੈ।

ਤਥਾ–ਤਲਬਾਂ ਪਉਸਨਿ ਆਕੀਆਂ ਬਾਕੀ ਜਿਨਾ ਰਹੀ ॥

ਅਥਵਾ :-ਜਿਸ ਵੇਲੇ ਗੋਪਾਲ ਰਾਇ=ਪਰਮਾਤਮਾਂ ਦੀ ਤਲਬ=ਇੱਛਾ ਹੋ ਆਈ ਕਿ ਅਮਕੇ ਜੀਵ ਨੂੰ ਮੈਂ ਸੱਦ ਲਵਾਂ ਤਾਂ ਉਹ ਜੀਵ ਓਸੇ ਵੇਲੇ ਮਾਇਆ ਅਤੇ ਮੰਦਰਾਂ ਨੂੰ ਛਡਕੇ ਚਲ ਪੈਂਦਾ ਹੈ ॥ ੫ ॥ ੨ ॥ ੧੫ ॥

ਯਥਾ-ਜੀਵਨ ਤਲਬ ਨਿਵਾਰਿ ਸੁਆਮੀ ॥

ਏਥੇ ਤਲਬ ਨਾਮ ਇੱਛਾ ਦਾ ਹੈ।

## ਆਸਾ ॥

ਉਥਾਨਕਾ-ਇਕ ਮੰਦ ਬੁਧੀ ਪੁਰਸ਼ ਕਿਸੇ ਪੁੰਨਾਤਮਾ ਪੁਰਸ਼ ਦੀ ਬਹੁਤ ਸਾਰੀ ਵਿਭੂਤੀ ਵੇਖਕੇ ਸੜ ਰਿਹਾ ਸੀ ਤੇ ਕਹਿੰਦਾ ਸੀ ਹੇ ਰੱਬਾ ! ਇਤਨੀ ਮਾਇਆ ਤੂੰ ਇਸ ਨੂੰ ਕਿਉਂ ਦੇ ਦਿਤੀ ਹੈ, ਜਿਥੇ ਲੋੜ ਹੈ ਓਥੇ ਦੇਂਦਾ ਨਹੀਂ, ਜਿਥੇ ਨਹੀਂ ਲੋੜ ਓਥੇ ਦਿਤੀ ਜਾਂਦਾ ਹੈਂ।

ਇਸ ਤਰ੍ਹਾਂ ਦੇ ਬਚਨ ਸੁਣ ਕੇ ਕਬੀਰ ਜੀ ਉਸ ਨੂੰ ਸ਼ੁਭ ਸਿਖਿਆ ਦੇਂਦੇ ਹਨ। 'ਰਹਾਉ' ਦੀ ਪੰਗਤੀ ਤੋਂ ਸ਼ੁਰੂ ਕਰਨਾ।

'ਅਹਿਰਖ ਵਾਦੁ ਨ ਕੀਜੈ ਰੇ ਮਨ ॥'

ਹੇ ਪਿਆਰੇ ਸੱਜਣਾ ! ਦੂਜੇ ਦੀ ਬਹੁਤੀ ਮਾਇਆ ਵੇਖ ਕੇ ਤੂੰ ਅਹਿਰਖ=ਈਰਖਾ ਅਤੇ ਵਾਦੁ= ਝਗੜੇ ਨਾ ਕਰ।

'ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥'

ਹੇ ਪਿਆਰੇ ! ਜੇਕਰ ਤੈਨੂੰ ਮਾਇਆ-ਪ੍ਰਾਪਤੀ ਦੀ ਇੱਛਾ ਹੈ ਤਾਂ ਸੁਕ੍ਰਿਤੁ=ਪੁੰਨ ਕਰਮ ਕਰਕੇ ਪਰਮੇਸ਼ਰ ਪਾਸੋਂ ਲੈਣਾ ਕਰ।

**ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ ॥**

ਉਸ ਪਰਮੇਸ਼ਰ ਨੇ ਕਰਮਾਂ ਅਨੁਸਾਰ ਕਿਸੇ ਨੂੰ ਸੂਤੀ ਬਸਤ੍ਰ ਤੇ ਕਿਸੇ ਨੂੰ ਰੇਸ਼ਮੀ ਬਸਤ੍ਰ ਦਿਤੇ ਹੋਏ ਹਨ ਅਤੇ ਕਿਸੇ ਨੂੰ ਨਿਵਾਰ ਦੇ ਪਲੰਘ ਸੌਣ ਵਾਸਤੇ ਦਿਤੇ ਹੋਏ ਹਨ।

**ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ ॥ ੧ ॥**

ਕਿਸੇ ਨੂੰ ਗਲੀ ਹੋਈ ਗੋਦੜੀ ਵੀ ਨਹੀਂ ਮਿਲਦੀ ਉਪਰ ਲੈਣ ਵਾਸਤੇ ਅਤੇ ਕਿਸੇ ਨੂੰ ਖਾਨ=ਘਰ ਵਿਚ ਪਰਾਲੀ ਵਿਛਾਉਣ ਵਾਸਤੇ ਦਿਤੀ ਹੋਈ ਹੈ।

ਅਥਵਾ :-ਕਿਸੇ ਨੂੰ ਪਰਾਲੀ ਵੀ ਨਹੀਂ ਦਿਤੀ ਠੰਢ ਸਮੇਂ ਹੇਠਾਂ ਵਿਛਾਣ ਲਈ।

ਅਥਵਾ :-ਕਿਸੇ ਦਾ ਖਾਣਾ ਪਰਾਏ ਹੱਥੀਂ ਕੀਤਾ ਹੋਇਆ ਹੈ।

**ਅਹਿਰਖ ਵਾਦੁ ਨ ਕੀਜੈ ਰੇ ਮਨ ॥**
**ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥ ੧ ॥ ਰਹਾਉ ॥**

ਹੇ ਪਿਆਰੇ ! ਤੂੰ ਕਿਸੇ ਨਾਲ ਅਹਿਰਖ=ਈਰਖਾ ਅਤੇ ਵਾਦੁ=ਝਗੜੇ ਨਾ ਕਰ।

ਰੇ ਮਨ=ਹੇ ਪਿਆਰੇ ਸੱਜਣ ! ਤੂੰ ਸੁਕ੍ਰਿਤ=ਪੁੰਨ ਕਰਮਾਂ ਨੂੰ ਕਰਕੇ ਮਾਇਆ ਲੈਣੀ ਕਰ।
ਹੁਣ ਦ੍ਰਿਸ਼ਟਾਂਤ ਕਥਨ ਕਰਦੇ ਹਨ-

**ਕੁਮ੍ਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ ॥**

ਜੈਸੇ ਘੁਮਿਆਰ ਨੇ ਜੋ ਇਕ ਜਗ੍ਹਾ ਦੀ ਮਿਟੀ ਲਿਆਕੇ ਗੁੰਨ੍ਹੀ ਹੈ, ਉਸ ਮਿਟੀ ਦੇ ਭਾਂਡੇ ਬਣਾ ਕੇ ਉਤੇ ਬਹੁਤ ਤਰ੍ਹਾਂ ਦੀ ਰੰਗਤ ਲਾਈ ਹੈ।

**ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ ॥ ੨ ॥**

ਪਰ ਕਿਸੇ ਭਾਂਡੇ ਵਿਚ ਮੋਤੀ ਤੇ ਕਿਸੇ ਵਿਚ ਮੁਕਤਾਹਲ-ਗਜ ਮੋਤੀ ਅਤੇ ਕਿਸੇ ਭਾਂਡੇ ਨੂੰ ਦੁਰਗੰਧਤਾ ਰੂਪੀ ਬਿਆਧਿ=ਉਪਾਧੀ,ਬੀਮਾਰੀ ਲਾਈ ਹੈ। ਹੁਣ ਵਿਚਾਰ ਕੇ ਵੇਖੋ ਮਿਟੀ ਇਕ ਹੀ ਜਗ੍ਹਾ ਦੀ ਹੈ, ਘੁਮਿਆਰ ਵੀ ਓਹੋ ਹੈ, ਚੱਕ ਵੀ ਓਹੀ ਹੈ, ਡੰਡਾ ਵੀ ਓਹੀ ਹੈ, ਇਕ ਹੀ ਮਿਟੀ ਦੇ ਸਾਰੇ ਭਾਂਡੇ ਬਣੇ ਹਨ, ਪਰ ਕਰਮਾਂ ਅਨੁਸਾਰ ਕਿਸੇ ਭਾਂਡੇ ਵਿਚ ਮੋਤੀ ਵਗੈਰਾ ਸੋਨੇ ਦੇ ਗਹਿਣੇ ਰਖੇ ਜਾਂਦੇ ਹਨ, ਕਿਸੇ ਵਿਚ ਦੁਧ ਘਿਉ ਆਦਿਕ ਚੰਗੀਆਂ ਚੀਜ਼ਾਂ ਰਖੀਆਂ ਜਾਂਦੀਆਂ ਹਨ ਅਤੇ ਕਿਸੇ ਵਿਚ ਗੋ ਮੂਤਰ ਸੱਜੀ ਆਦਿ ਚੀਜ਼ਾਂ ਪਾਈਆਂ ਜਾਂਦੀਆਂ ਹਨ ਤੇ ਕਈ ਭਾਂਡੇ ਟੱਟੀ ਵਿਚ ਰਖੇ ਜਾਂਦੇ ਹਨ।

ਏਸੇ ਤਰ੍ਹਾਂ ਹੁਣ ਦਾ ਦ੍ਰਿਸ਼ਟਾਂਤ ਸੁਣੋ-

ਬ੍ਰਹਮਾ ਰੂਪੀ ਘੁਮਿਆਰ ਨੇ ਇਕ ਹੀ ਤਰ੍ਹਾਂ ਦੀ ਪੰਜਾਂ ਤੱਤਾਂ ਰੂਪੀ ਮਿਟੀ ਗੁੰਨ੍ਹੀ ਹੈ, ਭਾਵ ਪੰਜ ਤੱਤ ਮਿਲਾ ਕੇ ਸਰੀਰਾਂ ਰੂਪੀ ਭਾਂਡੇ ਬਣਾਏ ਹਨ।

ਯਥਾ-ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥

ਫੇਰ ਬਹੁਤ ਹੀ ਤਰ੍ਹਾਂ ਦੀ ਰੰਗਤ ਲਾਈ ਕਿਸੇ ਦਾ ਰੰਗ ਕਾਲਾ, ਕਿਸੇ ਦਾ ਲਾਲ, ਕਿਸੇ ਦਾ ਚਿੱਟਾ ਬਣਾ ਦਿਤਾ। ਆਪੋ ਆਪਣੇ ਕਰਮਾਂ ਅਨੁਸਾਰ ਕਿਸੇ ਵਿਚ ਮੋਤੀ=ਵੈਰਾਗ, ਕਿਸੇ ਵਿਚ ਗਜ ਮੋਤੀ= ਮੋਖਛ ਅਤੇ ਕਿਸੇ ਨੂੰ ਹਰਖ ਸੋਗ ਰੂਪੀ ਬੀਮਾਰੀ ਲਾਈ ਹੈ।

ਅਥਵਾ :-ਚੌਰਾਸੀ ਲੱਖ ਜੂਨ ਭੋਗਣ ਰੂਪੀ ਕਿਸੇ ਨੂੰ ਬਿਆਧਿ ਲਗਾਈ ਹੈ।

ਜੋ ਪੁਰਸ਼ ਧਨ ਪਾਕੇ ਨਾ ਆਪ ਖਾਂਦੇ ਹਨ, ਨਾ ਹੀ ਪਰਮੇਸ਼ਰ ਨਮਿਤ ਦੇਂਦੇ ਹਨ ਉਹਨਾਂ ਦੀ ਹਾਲਤ ਦਸਦੇ ਹਨ-

**ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥**

ਸੂਮ ਨੂੰ ਧਨ ਰਖਣ ਵਾਸਤੇ ਦਿਤਾ ਹੈ, ਕਿਉਂਕਿ ਜਿਸ ਤਰ੍ਹਾਂ ਦੀ ਰਾਖੀ ਸੂਮ ਕਰਦਾ ਹੈ ਹੋਰ ਕੋਈ ਨਹੀਂ ਕਰ ਸਕਦਾ, ਪਰ ਮੂਰਖ ਕਹਿੰਦਾ ਹੈ ਧਨ ਮੇਰਾ ਹੀ ਹੈ।

**(ਪੰਨਾ ੪੮੦)**

**ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ ॥ ੩ ॥**

ਜਿਸ ਵੇਲੇ ਸੂਮ ਦੇ ਮੂੰਡ=ਸਿਰ ਵਿਚ ਜਮਾਂ ਦਾ ਡੰਡਾ ਲਗਦਾ ਹੈ ਤਾਂ ਇਕ ਖਿਨ ਵਿਚ

ਨਿਬੇਰਾ=ਫੈਸਲਾ ਕਰ ਦੇਂਦਾ ਹੈ।

## ਸਾਖੀ-ਸੂਮ ਦੀ

ਨੋਟ-ਇਹ ਸਾਖੀ ਸ੍ਰੀ ਮਾਨ ਮਹਾਰਾਜ ਸੰਤ ਭਗਵਾਨ ਸਿੰਘ ਜੀ ਨੇ ਆਪਣੀ ਸਟੀਕ ਭਗਤ ਬਾਣੀ ਵਿਖੇ ਪੰਨਾ ੩੪੯ ਤੇ ਲਿਖੀ ਹੈ-

ਇਕ ਸ਼ਾਹੂਕਾਰ ਸੀ, ਹੈਸੀ ਬੜਾ ਸੂਮ। ਜਿਸ ਵੇਲੇ ਅੱਸੂ ਦੇ ਮਹੀਨੇ ਸਰਾਧ ਉਤਰੇ ਤਾਂ ਘਰ ਵਾਲੀ ਸ਼ਾਹਣੀ ਨੇ ਕਿਹਾ, ਪਿੱਤਰਾਂ ਦੇ ਨਮਿਤ ਕੁਝ ਸਰਾਧ ਕਰਨਾ ਚਾਹੀਦਾ ਹੈ।

ਸ਼ਾਹ ਨੇ ਕਿਹਾ-ਕੀ ਲੋੜ ਹੈ? ਮਰਨ ਵਾਲੇ ਤਾਂ ਮਰ ਗਏ ਹਨ, ਉਹਨਾਂ ਨੇ ਸਾਡੇ ਘਰ ਦਾ ਕੀ ਖਾਣਾ ਹੈ? ਪਰ ਸ਼ਾਹਣੀ ਨੇ ਰੋਜ਼ ਕਹਿ ਕਹਿ ਕੇ ਉਸ ਨੂੰ ਬੜਾ ਹੀ ਅਕਾਇਆ।

ਆਖਰ ਮਨ ਵਿਚ ਸੋਚਦਾ ਹੈ ਕਿ ਇਹ ਮੇਰਾ ਪਿੱਛਾ ਛਡਦੀ ਨਹੀਂ ਹੁਣ ਸਰਾਧ ਤਾਂ ਜ਼ਰੂਰੀ ਕਰਨਾ ਪੈਣਾ ਹੈ, ਪਰ ਉਹ ਬ੍ਰਾਹਮਣ ਸੱਦ ਕੇ ਘਰ ਲਿਆਵਾਂ ਜਿਹੜਾ ਘਟ ਖਾਵੇ। ਇਸ ਗਲ ਦੀ ਪੜਤਾਲ ਕਰਨ ਵਾਸਤੇ ਘਰੋਂ ਤੁਰ ਪਿਆ। ਜਿਥੇ ਜਮਨਾ ਦੇ ਕਿਨਾਰੇ ਬ੍ਰਾਹਮਣ ਇਸ਼ਨਾਨ ਕਰਕੇ ਪਾਠ ਪੂਜਾ ਬੈਠੇ ਕਰਦੇ ਸਨ, ਉਹਨਾਂ ਪਾਸ ਜਾ ਬੈਠਾ। ਇਕ ਬ੍ਰਾਹਮਣ ਤੋਂ ਪੁਛਿਆ ਆਪ ਕਿਤਨਾ ਕੁ ਭੋਜਨ ਖਾਂਦੇ ਹੋ? ਪੰਡਿਤ ਨੇ ਇਸ ਦੇ ਚੰਗੇ ਲਿਬਾਸ ਨੂੰ ਦੇਖਕੇ ਵਿਚਾਰਿਆ ਇਹ ਸ਼ਾਹੂਕਾਰ ਹੈ, ਚੰਗਾ ਹੀ ਖੁਆਏਗਾ। ਇਸ ਤੇ ਉਸ ਨੇ ਕਿਹਾ, ਪੰਜ ਸੇਰ ਲੱਡੂ, ਦੋ ਸੇਰ ਕਚੌੜੀ, ਦੋ ਸੇਰ ਪੇੜੇ ਇਤਨਾ ਭੋਜਨ ਛਕ ਲਵਾਂਗਾ। ਇਹ ਗੱਲਾਂ ਸੁਣਕੇ ਸ਼ਾਹੂਕਾਰ ਉਠ ਪਿਆ। ਦੂਜੇ ਪੰਡਿਤ ਪਾਸੋਂ ਜਾ ਕੇ ਪੁਛਿਆ ਜੀ ਆਪ ਕਿਤਨਾ ਭੋਜਨ ਪਾਓਗੇ? ਇਸ ਤਰ੍ਹਾਂ ਚਾਰ ਪੰਜ ਪੰਡਿਆਂ ਪਾਸ ਗਿਆ, ਪਰ ਕਿਸੇ ਉਪਰ ਵੀ ਮਨ ਨਾ ਪਤੀਜਿਆ। ਆਖਰ ਤਲਾਸ਼ ਕਰਦਿਆਂ ਇਕ ਸੁਕੇ ਜਿਹੇ ਸਰੀਰ ਦਾ ਬ੍ਰਾਹਮਣ ਮਿਲ ਪਿਆ। ਉਸ ਪਾਸੋਂ ਪੁਛਿਆ ਆਪ ਕਿਤਨਾ ਭੋਜਨ ਪਾਓਗੇ? ਉਸ ਨੇ ਕਿਹਾ ਹਮ ਤੋ ਰਾਜ਼ੀ ਨਹੀਂ, ਹਮ ਨੇ ਕੀ ਖਾਣਾ ਹੈ। ਜੇਕਰ ਬਦੋਬਦੀ ਆਪ ਨੇ ਖੁਆਣਾ ਹੈ ਤਾਂ ਅੱਧ ਪਾ ਦਾਲ ਤੇ ਦੋ ਤਿੰਨ ਫੁਲਕੇ ਸੁਕੇ ਦੇ ਦੇਣਾ।

ਇਹ ਗੱਲ ਸੁਣ ਕੇ ਸੂਮ ਸ਼ਾਹੂਕਾਰ ਬੜਾ ਪ੍ਰਸੰਨ ਹੋਇਆ ਤੇ ਆਖਿਆ-ਪੰਡਿਤ ਜੀ! ਅੱਜ ਬਾਰਾਂ ਵਜੇ ਸਾਡੇ ਘਰ ਆ ਕੇ ਭੋਜਨ ਛਕਣਾ, ਮੈਂ ਆਪਣੀ ਘਰ ਵਾਲੀ ਨੂੰ ਕਹਿ ਜਾਵਾਂਗਾ, ਤੁਸਾਂ ਨੇ ਆਪੇ ਆ ਕੇ ਮੰਗ ਲੈਣਾ। ਇਤਨੀ ਗੱਲ ਆਖ ਕੇ ਸ਼ਾਹ ਜੀ ਘਰ ਆ ਗਏ। ਘਰ ਵਾਲੀ ਨੂੰ ਆਖਦੇ ਹਨ, ਮੈਂ ਅੱਜ ਸੰਤੋਖੀ ਪੰਡਿਤ ਨੂੰ ਰੋਟੀ ਮਨਾ ਆਇਆ ਹਾਂ, ਉਹ ਜੋ ਕੁਝ ਤੇਰੇ ਪਾਸੋਂ ਆ ਕੇ ਮੰਗਣਗੇ, ਉਹਨਾਂ ਨੂੰ ਦੇ ਦੇਈਂ ਤੇ ਮੈਂ ਹੱਟੀ ਤੇ ਚਲਿਆ ਹਾਂ।

ਇਹ ਗਲ ਆਖ ਕੇ ਸ਼ਾਹ ਜੀ ਦੁਕਾਨ ਤੇ ਚਲੇ ਗਏ। ਪਿਛੋਂ ਪੰਡਿਤ ਜੀ ਘਰ ਆ ਪਹੁੰਚੇ। ਆਉਂਦਿਆਂ ਪਹਿਲੇ ਅਸ਼ੀਰਵਾਦ ਦਿਤੀ ਸ਼ਾਹਣੀ ਇਤਨੇ ਵਿਚ ਹੀ ਬਹੁਤ ਪ੍ਰਸੰਨ ਹੋ ਗਈ।

ਫਿਰ ਪੰਡਿਤ ਜੀ ਨੇ ਕਿਹਾ-ਸ਼ਾਹਣੀ ਜੀ! ਸ਼ਾਹ ਜੀ ਕੁਝ ਕਹਿ ਗਏ ਹਨ ਕਿ ਨਹੀਂ।

ਸ਼ਾਹਣੀ ਨੇ ਕਿਹਾ-ਹਾਂ ਜੀ! ਉਹ ਕਹਿ ਗਏ ਹਨ, ਆਪ ਜੀ ਨੂੰ ਜੋ ਇੱਛਾ ਹੈ ਮੰਗ ਲਓ।

ਪੰਡਿਤ ਜੀ ਨੇ ਕਿਹਾ–ਪੰਜ ਸੇਰ ਪੱਕੇ ਪੇੜੇ, ਦੋ ਸੇਰ ਲੱਡੂ, ਦੋ ਸੇਰ ਕਚੌੜੀ, ਦਸ ਸੇਰ ਦੁਧ, ਦੋ ਸੇਰ ਖੰਡ, ਤਿੰਨ ਪਾ ਘਿਉ ਚਾਹੀਦਾ ਹੈ। ਸ਼ਾਹਣੀ ਨੇ ਓਸੇ ਵੇਲੇ ਨੌਕਰ ਪਾਸੋਂ ਮੰਗਵਾ ਕੇ ਦੇ ਦਿਤਾ। ਪੰਡਿਤ ਜੀ ਬਹੁਤ ਪ੍ਰਸੰਨ ਹੋਏ, ਤੁਰਨ ਲਗਿਆਂ ਆਖਦੇ ਹਨ, ਕੁਝ ਦੱਛਨਾ ਭੀ ਮਿਲਣੀ ਚਾਹੀਦੀ ਹੈ। ਸ਼ਾਹਣੀ ਨੇ ਕਿਹਾ ਮੰਗੋ ਕੀ ਦੱਛਨਾ ਲੈਣੀ ਚਾਹੁੰਦੇ ਹੋ ?

ਪੰਡਿਤ ਜੀ ਨੇ ਕਿਹਾ, ਜੇ ਪਿੱਤਰਾਂ ਨੂੰ ਪਾਰ ਕਰਨ ਦੀ ਇੱਛਾ ਹੈ ਤਾਂ ਜੋ ਗਹਿਣਾ ਤੁਸਾਂ ਨੇ ਪਾਇਆ ਹੋਇਆ ਹੈ, ਉਹ ਲਾਹਕੇ ਮੈਨੂੰ ਦੇ ਦਿਓ। ਸ਼ਾਹਣੀ ਨੇ ਗਹਿਣੇ ਉਤਾਰ ਕੇ ਉਸੇ ਵੇਲੇ ਦੇ ਦਿਤੇ, ਕਿਉਂਕਿ ਸ਼ਾਹਣੀ ਨੇ ਵਿਚਾਰਿਆ ਹੁਣ ਤਾਂ ਸ਼ਾਹ ਜੀ ਆਪ ਕਹਿ ਗਏ ਹੋਏ ਹਨ ਕਿ ਜੋ ਜੋ ਮੰਗੇ ਉਹ ਦੇ ਦੇਈਂ, ਇਹੋ ਜਿਹਾ ਉਦਾਰ ਦਿਲ ਫਿਰ ਕਦੇ ਨਹੀਂ ਹੋਣਾ ਤੇ ਨਾ ਹੀ ਮੈਨੂੰ ਦਾਨ ਕਰਨ ਦਾ ਮੌਕਾ ਮਿਲਣਾ ਹੈ।

ਪੰਡਿਤ ਜੀ ਇਤਨਾ ਦਾਨ ਲੈ ਕੇ ਜਲਦੀ ਘਰ ਆ ਪਹੁੰਚੇ ਤੇ ਘਰ ਵਾਲੀ ਨੂੰ ਆਖਦੇ ਹਨ ਕਿ ਭਲੀਏ ਲੋਕੇ! ਅੱਜ ਦਾਉ ਤਾਂ ਚੰਗਾ ਲੱਗਾ ਹੈ, ਮੈਂ ਲਿਆਂਦਾ ਤਾਂ ਬਹੁਤ ਕੁਝ ਹੈ, ਪਰ ਇਸ ਨੂੰ ਪਚਾਵਣਾ ਤੂੰ ਕਰ, ਕਿਧਰੇ ਸ਼ਾਹ ਮਗਰੋਂ ਆ ਕੇ ਲੈ ਨਾ ਜਾਏ। ਪੰਡਤਾਣੀ ਆਖਦੀ, ਹੱਛਾ ਆਪ ਕੋਈ ਫਿਕਰ ਨਾ ਕਰੋ, ਜਿਹੜਾ ਮਾਲ ਘਰ ਆ ਗਿਆ ਹੈ ਉਹ ਹੁਣ ਸਾਡਾ ਹੀ ਹੋ ਚੁਕਾ ਹੈ, ਪਰੰਤੂ ਆਪ ਮੰਜੇ ਪਰ ਲੰਮੇ ਪੈ ਜਾਓ, ਮੈਂ ਆਪੇ ਸਾਰਾ ਬੰਦੋਬਸਤ ਕਰ ਲਵਾਂਗੀ।

ਸਿਰ ਦੇ ਵਾਲ ਖੋਹਲ ਕੇ ਗਲੀ ਤੋਂ ਬਾਹਰ ਵਾਰ ਰੋਵਣ ਲਗ ਪਈ। ਜਿਸ ਵੇਲੇ ਸ਼ਾਹ ਦੁਕਾਨ ਤੋਂ ਘਰ ਆਇਆ ਤੇ ਪੁਛਦਾ ਹੈ ਪੰਡਿਤ ਜੀ ਆਏ ਸਨ ?

ਸ਼ਾਹਣੀ ਨੇ ਕਿਹਾ, ਹਾਂ ਜੀ ਆਏ ਸਨ। ਜੋ ਜੋ ਉਹਨਾਂ ਨੇ ਮੰਗਿਆ ਹੈ ਉਹ ਮੈਂ ਦੇ ਦਿਤਾ ਹੈ ਤੁਹਾਡੇ ਹੁਕਮ ਅਨੁਸਾਰ। ਸ਼ਾਹ ਨੇ ਪੁਛਿਆ ਕੀ ਦਿਤਾ ਹੈ ? ਸ਼ਾਹਣੀ ਨੇ ਸਭ ਕੁਝ ਦਸ ਦਿਤਾ ਕਿ ਪੰਜ ਸੇਰ ਪੇੜੇ, ਦੋ ਸੇਰ ਲੱਡੂ, ਦੋ ਸੇਰ ਕਚੌੜੀ, ਦਸ ਸੇਰ ਦੁਧ, ਦੋ ਸੇਰ ਖੰਡ ਤੇ ਮੇਰੇ ਸਰੀਰ ਪਰ ਜਿਹੜੇ ਗਹਿਣੇ ਪਏ ਹੋਏ ਸਨ ਉਸ ਦੇ ਮੰਗਣ ਅਨੁਸਾਰ ਉਹ ਭੀ ਦੇ ਦਿਤੇ ਹਨ। ਇਹ ਗੱਲਾਂ ਸੁਣਦਿਆਂ ਸਾਰ ਸ਼ਾਹ ਦੇ ਪ੍ਰਾਣ ਸੁਕ ਗਏ। ਆਖਿਆ ਤੂੰ ਇਤਨਾ ਕੁਝ ਕਿਉਂ ਦਿਤਾ ਹੈ ? ਸ਼ਾਹਣੀ ਨੇ ਕਿਹਾ ਆਪ ਜੋ ਕਹਿ ਗਏ ਸੀ ਜੋ ਮੰਗੇ ਦੇ ਦੇਈਂ। ਸ਼ਾਹ ਨੇ ਕਿਹਾ ਮੈਨੂੰ ਤਾਂ ਉਸ ਨੇ ਦਾਲ ਫੁਲਕਾ ਕਿਹਾ ਸੀ, ਮੈਂ ਸਮਝਿਆ ਉਸ ਨੇ ਦਾਲ ਫੁਲਕਾ ਹੀ ਆ ਕੇ ਮੰਗਣਾ ਹੈ। ਮੈਨੂੰ ਉਸ ਦੇ ਇਸ ਪਖੰਡ ਦਾ ਪਤਾ ਨਹੀਂ ਜੋ ਉਸ ਨੇ ਇਹ ਕੁਝ ਮੰਗਕੇ ਲੈ ਜਾਣਾ ਹੈ। ਸੂਮ ਦਾ ਹੌਂਸਲਾ ਕਿਥੋਂ ਪਵੇ ? ਝਟ ਦੌੜ ਕੇ ਉਸ ਬ੍ਰਾਹਮਣ ਦੇ ਘਰ ਆਇਆ ਗਹਿਣਾ ਲੈਣ ਵਾਸਤੇ। ਅਗੋਂ ਪੰਡਤਾਣੀ ਜ਼ੋਰ ਦੀ ਰੋਂਦੀ ਆਖਣ ਲਗ ਪਈ ਕਿ ਕਿਸੇ ਕੰਜਰ ਸੂਮ ਪਾਪੀ ਦੇ ਘਰ ਮੇਰੇ ਪਤੀ ਨੇ ਭੋਜਨ ਖਾਧਾ ਹੈ ਜੋ ਆਉਂਦਿਆਂ ਸਾਰ ਮੰਜੇ ਤੇ ਪੈ ਗਿਆ ਹੈ ਤੇ ਮਰਨ ਨੂੰ ਤਿਆਰ ਹੈ, ਜੇ ਮੈਨੂੰ ਪਤਾ ਲਗ ਜਾਵੇ ਕਿ ਕਿਸ ਨੇ ਭੋਜਨ ਖਵਾਇਆ ਹੈ ਤਾਂ ਮੈਂ ਉਸ ਨੂੰ ਫਾਂਸੀ ਦਿਵਾ ਦੇਣਾ ਹੈ।

ਜਿਸ ਵੇਲੇ ਸ਼ਾਹ ਨੇ ਇਹ ਗੱਲਾਂ ਸੁਣੀਆਂ ਤਾਂ ਉਥੇ ਹੀ ਠੰਠੰਬਰ ਗਿਆ, ਅਗੇ ਹੋਣ ਦਾ ਹੀਆ ਨਾ ਹੋਇਆ, ਘਬਰਾ ਗਿਆ ਕਿ ਮੇਰੇ ਪਰ ਕੋਈ ਬਲਾ ਨਾ ਆ ਜਾਵੇ। ਸਗੋਂ ਪੰਜ ਸਤ ਰੁਪਏ ਦੇ ਕੇ ਆਖਦਾ ਹੈ, ਪੰਡਤਾਨੀ ਜੀ ! ਰੌਲਾ ਨਾ ਪਾਓ, ਐ ਲਓ ਰੁਪਏ, ਕਿਸੇ ਹਕੀਮ ਨੂੰ ਦਿਖਾ ਕੇ ਇਲਾਜ ਸ਼ੁਰੂ ਕਰਾਓ। ਇਤਨੀ ਗੱਲ ਆਖ ਕੇ ਸ਼ਾਹ ਜੀ ਮਸਾਂ ਆਪਣੇ ਘਰ ਪਹੁੰਚੇ। ਸ਼ੂਮਾਂ ਦਾ ਧਨ ਇਸ ਤਰ੍ਹਾਂ ਚਲਿਆ ਜਾਂਦਾ ਹੈ।

## ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥

ਪਰਮਾਤਮਾਂ ਦੇ ਜੋ ਦਾਸ ਜਨ ਹਨ, ਉਹ ਸਾਰਿਆਂ ਤੋਂ ਉਤਮ ਭਗਤ ਸਦਾਉਂਦੇ ਹਨ। ਪ੍ਰਮੇਸ਼ਰ ਚਾਹੇ ਦੁਖ ਦੇਵੇ ਚਾਹੇ ਸੁਖ ਦੇਵੇ ਉਹ ਭਗਤ ਪਰਮੇਸ਼ਰ ਦੀ ਆਗਿਆ ਮੰਨ ਕੇ ਸੁਖ ਪਦਵੀ ਨੂੰ ਪਾਉਂਦੇ ਹਨ।

## ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥੪॥

ਜੋ ਤਿਸ ਵਾਹਿਗੁਰੂ ਨੂੰ ਭਾਉਂਦਾ ਹੈ, ਉਸ ਨੂੰ ਸੱਚਾ ਕਰਕੇ ਮੰਨਦੇ ਹਨ ਅਤੇ ਵਾਹਿਗੁਰੂ ਦਾ ਭਾਣਾ ਮਿੱਠਾ ਸਮਝ ਕੇ ਮਨ ਵਿਚ ਵਸਾਉਂਦੇ ਹਨ।

ਯਥਾ-'ਤੇਰਾ ਕੀਆ ਮੀਠਾ ਲਾਗੈ ॥'

## ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ ॥

ਕਬੀਰ ਜੀ ਆਖਦੇ ਹਨ-ਹੇ ਸੰਤ ਜਨੋਂ ! ਸੁਨਣਾ ਕਰੋ, ਮੇਰੀ ਦੇਹ, ਮੇਰੀ ਭੂਮੀ, ਮੇਰੀ ਮਾਇਆ, ਇਹ ਸਭ ਝੂਠੀ ਹੈ।

## ਚਿਰਗਟ ਫਾਰਿ ਚਟਾਰਾ ਲੈ ਗਇਓ
## ਤਰੀ ਤਾਗਰੀ ਤੂਟੀ ॥੫॥੩॥੧੬॥

ਚਿਰਗਟ=ਪਿੰਜਰਾ, ਫਾਰਿ=ਤੋੜ ਕੇ। ਚਟਾਰਾ=ਚਿੜਾ ਜਾਂ ਤੋਤਾ। ਤਰੀ=ਪਾਣੀ ਵਾਲੀ ਠੂਠੀ। ਤਾਗਰੀ=ਚੋਗੇ ਵਾਲੀ ਠੂਠੀ।

ਦ੍ਰਿਸ਼ਟਾਂਤ-ਜਿਸ ਵੇਲੇ ਬਿੱਲਾ ਪਿੰਜਰੇ ਨੂੰ ਤੋੜਕੇ ਚਿੜੇ ਨੂੰ ਲੈ ਗਿਆ ਤਾਂ ਪਾਣੀ ਪੀਣ ਵਾਲੀਆਂ ਤੇ ਚੋਗੇ ਖਾਣ ਵਾਲੀਆਂ ਸਭ ਠੂਠੀਆਂ ਠਾਠੀਆਂ ਛੁਟ ਜਾਂਦੀਆਂ ਹਨ।

ਦਾ ਦ੍ਰਿਸ਼ਟਾਂਤ-ਏਸੇ ਤਰ੍ਹਾਂ ਜਿਸ ਵੇਲੇ ਜਮ ਰੂਪੀ ਬਿੱਲਾ ਸਰੀਰ ਰੂਪੀ ਪਿੰਜਰੇ ਨੂੰ ਤੋੜ ਕੇ, ਭਾਵ ਪਾਨ ਅਪਾਨ ਦੀ ਗੰਢ ਖੋਹਲ ਕੇ ਜੀਵ ਰੂਪੀ ਚਿੜੇ ਨੂੰ ਲੈ ਗਿਆ ਤਾਂ ਤਰੀ ਤਾਗਰੀ=ਠੂਠੀਆਂ ਠਾਠੀਆਂ, ਭਾਵ ਖਾਣ ਪੀਣ ਦੇ ਸਭ ਪਦਾਰਥ ਛੁਟ ਜਾਂਦੇ ਹਨ।

ਅਥਵਾ :-ਤਾਂਗਰੀ=ਵਾਸ਼ਨਾਂ ਤਰੀ=ਤਣੀਆਂ ਰਹਿੰਦੀਆਂ ਹਨ ਤੇ ਪਦਾਰਥ ਛੁਟ

ਜਾਂਦੇ ਹਨ। ਅਥਵਾ :-ਤਰੀ=ਤਣੀਆਂ ਹੋਈਆਂ ਤਾਗਰੀ-ਨਾੜੀਆਂ ਤੇ ਇੰਦਰੀਆਂ ਆਪੋ ਆਪਣੀ ਮਰਯਾਦਾ ਤੋਂ ਛੂਟੀ=ਛੁਟ ਜਾਂਦੀਆਂ ਹਨ॥੫॥੩॥੧੯॥

## ਆਸਾ ॥

ਉਥਾਨਕਾ-ਇਕ ਕਾਜ਼ੀ ਨੇ ਆ ਕੇ ਆਪਣੇ ਮਜ਼ਹਬ ਦੀ ਤਾਰੀਫ ਕਰਦਿਆਂ ਹੋਇਆਂ ਕਿਹਾ ਕਿ ਮੁਸਲਮਾਨ ਹੋਣ ਨਾਲ ਬਹਿਸ਼ਤ ਦੀ ਪ੍ਰਾਪਤੀ ਹੁੰਦੀ ਹੈ, ਹਿੰਦੂ ਵਗੈਰਾ ਤਾਂ ਸਭ ਜੂਨੀਆਂ ਹੀ ਭੋਗਦੇ ਰਹਿੰਦੇ ਹਨ, ਇਸ ਲਈ ਤੈਨੂੰ ਚਾਹੀਦਾ ਹੈ ਕਿ ਤੂੰ ਮੁਸਲਮਾਨ ਬਣ ਜਾਹ। ਕਾਜ਼ੀ ਦੇ ਮੁਤਅੱਸਬ ਵਾਲੇ ਬਚਨ ਸੁਣ ਕੇ ਕਬੀਰ ਜੀ ਨੇ ਕਿਹਾ-

'ਕਾਜੀ ਬੋਲਿਆ ਬਨਿ ਨਹੀ ਆਵੈ ॥'

ਹੇ ਕਾਜ਼ੀ! ਤੇਰੇ ਨਾਲ ਸਾਡਾ ਬੋਲਿਆ ਬਣ ਨਹੀਂ ਆਉਂਦਾ, ਕਿਉਂਕਿ-

## ਹਮ ਮਸਕੀਨ ਖੁਦਾਈ ਬੰਦੇ ਤੁਮਰਾ ਜਸੁ ਮਨਿ ਭਾਵੈ ॥

ਹੇ ਖੁਦਾ ਦੇ ਬੰਦੇ! ਅਸੀਂ ਮਸਕੀਨ=ਗਰੀਬ ਹਾਂ, ਸਾਨੂੰ ਤਾਂ ਤੇਰਾ ਜਸ ਕਰਨਾ ਹੀ ਮਨ ਵਿਚ ਭਾਉਂਦਾ ਹੈ।

ਅਥਵਾ :-ਅਸੀਂ ਖੁਦਾ ਦੇ ਮਸਕੀਨ ਬੰਦੇ ਹਾਂ ਅਤੇ ਤੇਰੇ ਮਨ ਵਿਚ ਰਾਜਸੁ=ਰਜੋ ਗੁਣ ਭਾਉਂਦਾ ਹੈ, ਇਸ ਕਰਕੇ ਤੇਰਾ ਸਾਡਾ ਕੋਈ ਮੇਲ ਨਹੀਂ।

(ਸੰਪ੍ਰਦਾਈ ਪਾਠ 'ਤੁਮਰਾ ਜਸੁ' ਹੈ)

## ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ ॥੧॥

ਸਭ ਤੋਂ ਅਵਲਿ=ਪਹਿਲੇ ਪਰਮਾਤਮਾਂ ਗਰੀਬਾਂ ਦਾ ਮਾਲਕ ਹੈ, ਹਰ ਜਗ੍ਹਾ ਗਰੀਬਾਂ ਦੀ ਪੁਕਾਰ ਪਹਿਲੇ ਸੁਣਦਾ ਹੈ। ਯਥਾ-

ਹਾਥੀ ਕੀ ਚਿੰਘ ਪਲ ਪਾਛੈ ਪਹੁਚਤ ਤਾਹਿ ਚੀਟੀ ਕੀ ਪੁਕਾ ਪਹਿਲੇ ਹੀ ਸੁਨੀਅਤ ਹੈ ॥ ੪ ॥ ੨੫੯ ॥ [ਦਸਮ ਗ੍ਰੰਥ

ਉਹ ਕਿਸੇ ਉਤੇ ਜ਼ੋਰ ਕਰਨਾ ਨਹੀਂ ਫੁਰਮਾਉਂਦਾ ਕਿ ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਕਰੋ, ਜਾਂ ਉਹਨਾਂ ਪਾਸੋਂ ਧਨ ਖੋਹ ਲਵੋ।

ਕਿ ਹਿੰਦੂਆਂ ਦੇ ਬੱਚੇ ਬੱਚੀਆਂ ਨੂੰ ਆਪਣੇ ਨੌਕਰ ਬਣਾ ਕੇ ਰਖੋ।-ਕਿ ਬਿਨ ਦੋਸ਼ੇ ਪਸ਼ੂ ਪੰਛੀਆਂ ਦੇ ਗਲ ਵੱਢ ਦਿਓ। ਇਸ ਤਰ੍ਹਾਂ ਦਾ ਜ਼ੋਰ ਕਰਨਾ ਨਹੀਂ ਫੁਰਮਾਉਂਦਾ।

ਚਾਰ ਕਤੇਬਾਂ ਵੀ ਇਹੋ ਆਖਦੀਆਂ ਹਨ ਕਿ ਕਿਸੇ ਉਤੇ ਜਿਹੜਾ ਜ਼ੋਰ ਕਰਨਾ ਹੈ, ਇਹ ਹਰਾਮ ਹੈ।

ਯਥਾ-ਜ਼ਫੂਰ ਅੰਜੀਲ ਤੌਰੇਤ ਫੁਰਕਾਨ॥ ਚਾਰੇ ਕੂਕੇ ਜੋਰ ਹਰਾਮ॥

ਅਥਵਾ :-ਅਵਲਿ=ਆਦਿ ਤੋਂ ਹੀ ਉਹ ਪਰਮਾਤਮਾਂ ਸਾਰਿਆਂ ਦੀਨ=ਧਰਮਾਂ ਦਾ ਮਾਲਕ ਹੈ। ਉਹ ਕਿਸੇ ਧਰਮ ਉਤੇ ਵੀ ਜ਼ੋਰ ਕਰਨਾ ਫੁਰਮਾਉਂਦਾ ਨਹੀਂ।

ਹੇ ਕਾਜ਼ੀ ! ਤੂੰ ਜ਼ਬਰਦਸਤੀ ਹਿੰਦੂਆਂ ਨੂੰ ਮੁਸਲਮਾਨ ਕਰਦਾ ਹੈਂ । ਇਸ ਕਰ ਕੇ-

## ਕਾਜੀ ਬੋਲਿਆ ਬਨਿ ਨਹੀ ਆਵੈ ॥੧॥ਰਹਾਉ॥

ਹੇ ਕਾਜ਼ੀ ! ਤੇਰੇ ਨਾਲ ਸਾਡਾ ਬੋਲਿਆ ਬਣ ਨਹੀਂ ਆਉਂਦਾ ।

## ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ ॥

ਹੇ ਕਾਜ਼ੀ ! ਤੂੰ ਰੋਜਿਆਂ ਨੂੰ ਰੱਖਦਾ ਹੈਂ ਪੰਜ ਵੇਲੇ ਪੰਜ ਨਿਮਾਜ਼ਾਂ ਵੀ ਪੜ੍ਹਦਾ ਹੈਂ ।

ਪਹਿਲੀ ਨਿਮਾਜ਼-ਫਜ਼ਰ ਦੀ ਹੈ, ਜੋ ਅੰਮ੍ਰਿਤ ਵੇਲੇ ਪੜ੍ਹਦੇ ਹਨ । ਛੇ ਵਜੇ ਦੇ ਕਰੀਬ

ਦੂਜੀ ਨਿਮਾਜ਼ ਜ਼ੁਹਰ ਦੀ ਹੈ, ਜੋ ਦੁਪਹਿਰ ਪਿਛੋਂ ਪੜ੍ਹਦੇ ਹਨ । ੧ ਵਜੇ ਦੇ ਕਰੀਬ

ਤੀਜੀ ਨਿਮਾਜ਼-ਅਸਰ ਦੀ ਹੈ, ਜੋ ਚਾਰ ਘੜੀ ਦਿਨ ਰਹਿੰਦੇ ਪੜ੍ਹਦੇ ਹਨ । ੪ ਵਜੇ ਦੇ ਕਰੀਬ

ਚੌਥੀ ਨਿਮਾਜ਼-ਮਗਰਬੀ ਹੈ, ਜੋ ਦਿਨ ਛਿਪਣ ਵੇਲੇ ਪੜ੍ਹਦੇ ਹਨ ।

ਪੰਜਵੀਂ ਨਿਮਾਜ਼-ਇਸਾ ਦੀ ਹੈ ਜੋ ਚਾਰ ਘੜੀ ਰਾਤ ਗਈ ਪੜ੍ਹਦੇ ਹਨ । ੮ ਵਜੇ ਦੇ ਕਰੀਬ

ਪਹਿਲੀ ਫਜ਼ਰ ਦੀ ਨਿਮਾਜ਼ ਬਾਬੇ ਆਦਮ ਨੇ ਪੜ੍ਹੀ ਹੈ । ਹਨੇਰੇ ਦੇ ਦੁਖ ਤੋਂ ਛੁੱਟ ਕੇ ।

ਦੂਜੀ ਜ਼ੁਹਰ ਦੀ ਨਿਮਾਜ਼ ਇਬਰਾਹੀਮ ਨੇ ਪੜ੍ਹੀ ਹੈ ਅੱਗ ਬਲਦੀ ਵੇਖ ਕੇ ।

ਤੀਜੀ ਅਸਰ ਦੀ ਨਿਮਾਜ਼ ਯੂਨਸ ਨੇ ਪੜ੍ਹੀ ਹੈ ਮਛੀ ਦੇ ਪੇਟ ਚੋਂ ਬਾਹਰ ਨਿਕਲ ਕੇ ।

ਚੌਥੀ ਮਗਰਬੀ ਨਿਮਾਜ਼ ਈਸਾ ਨੇ ਪੜ੍ਹੀ ਹੈ ਆਦਮੀਆਂ ਦੇ ਘੇਰੇ ਵਿਚੋਂ ਨਿਕਲ ਕੇ ।

ਪੰਜਵੀਂ ਇਸ਼ਾ ਦੀ ਨਿਮਾਜ਼ ਮੂਸਾ ਨੇ ਪੜ੍ਹੀ ਹੈ ਬਦਲ ਤੇ ਬਿਜਲੀ ਦੇ ਡਰ ਤੋਂ ਛੁਟ ਕੇ ।

ਬਿਸਮਿਲ ਇਲਾ ਉਲ ਰਹਿਮਾਨ ਉਲ ਰਹੀਮ ਲਾਇਇਲਾ ਇਲ ਇਲਾ

(ਯਹੂਦੀਏ ਇਥੋਂ ਤਕ ਪੜ੍ਹਦੇ ਹਨ)।

ਮੁਹੰਮਦ ਰਸੂਲ ਲਿਲ ਲਿਲਾ ।

(ਇਥੋਂ ਤਕ ਸੁੰਨੀਏਂ ਪੜ੍ਹਦੇ ਹਨ ।) ਹੇ ਕਾਜ਼ੀ ! ਫਿਰ ਤੂੰ ਕਲਮਾ ਵੀ ਪੜ੍ਹਦਾ ਹੈਂ, ਪਰ ਦਿਲ ਦੀ ਸਫਾਈ ਤੋਂ ਬਿਨਾਂ ਅਤੇ ਪਖਵਾਦ ਛੱਡੇ ਬਿਨਾਂ ਤੈਨੂੰ ਬਹਿਸ਼ਤ ਦੀ ਪ੍ਰਾਪਤੀ ਨਹੀਂ ਹੋਵੇਗੀ ।

## ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ ॥੨॥

ਘਟ ਹੀ ਭੀਤਰਿ=ਰਿਦੇ ਦੇ ਅੰਦਰ ਹੀ ਜੇ ਕੋਈ ਪੁਰਸ਼ ਅੰਤ੍ਰਮੁਖ-ਬਿਰਤੀ ਕਰਨੀ ਜਾਣੇ ਤਾਂ ਇਕ ਵਾਰ ਕੀ ਸੱਤਰ ਵੇਰੀ ਕਾਬੇ ਵਿਚ ਜਾਣ ਦਾ ਮਹਾਤਮ ਉਸ ਨੂੰ ਪ੍ਰਾਪਤ ਹੁੰਦਾ ਹੈ ।

ਦੂਜਾ ਅਰਥ-ਸਤਰਿ ਕਾਬਾ=ਪੋਸ਼ੀਦਾ ਕਾਬਾ, ਭਾਵ ਸਾਖੀ ਚੇਤਨ ਘਟ ਦੇ ਵਿਚ ਹੀ ਹੈ, ਪਰ ਜੇਕਰ ਕੋਈ ਉਸ ਨੂੰ ਜਾਨਣਾ ਕਰੇ ਤਾਂ ਤਰ ਜਾਵੇ ।

ਨੋਟ-ਫਾਰਸੀ ਵਿਚ 'ਪੋਸ਼ੀਦ' ਲੁਕੀ ਚੀਜ਼ ਨੂੰ ਆਖਦੇ ਹਨ । ਸਾਖੀ ਚੇਤਨ ਜੋ ਬ੍ਰਹਮ ਹੈ ਉਹ ਵੀ ਘਟ ਦੇ ਅੰਦਰ ਲੁਕਿਆ ਹੋਇਆ ਹੈ, ਇਸ ਕਰ ਕੇ ਉਸ ਨੂੰ ਪੋਸ਼ੀਦਾ ਕਾਬਾ ਕਿਹਾ ਹੈ ।

## ਨਿਵਾਜ ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ ॥

ਨਿਮਾਜ਼ ਇਸ ਦਾ ਨਾਮ ਨਹੀਂ ਹੈ, ਜੋ ਵਿੰਗੇ ਟੇਢੇ ਹੋ ਕੇ ਝੁਕਦਿਆਂ ਰਹਿਣਾ। ਅਸਲ ਨਿਮਾਜ਼ ਦਾ ਪੜ੍ਹਨਾ ਓਹੀ ਹੈ ਜੋ ਨਿਆਂ ਦਾ ਵਿਚਾਰਨਾ ਹੈ। ਜੈਸਾ ਕਿ ਗੁਰੂ ਸਾਹਿਬ ਜੀ ਨੇ ਕਿਹਾ ਹੈ–

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿਕੈ ਤਾ ਮੁਸਲਮਾਣੁ ਸਦਾਇ ॥

[ਮਾਝ ਦੀ ਵਾਰ ਪੰਨਾ ੧੪੧

## ਦੂਸਰਾ ਅਰਥ

ਨਿਮਾਜ਼ ਦਾ ਪੜ੍ਹਦਾ ਓਹੀ ਹੈ ਜੋ ਵਿਚਾਰ ਪੂਰਵਕ ਨਿਆਉਂ ਕਰਨਾ ਹੈ, ਗਰੀਬ ਦੀ ਹਮੇਸ਼ਾਂ ਸਹਾਇਤਾ ਕਰੇ। ਐਸਾ ਨਾ ਹੋਵੇ ਜਿਸ ਤਰ੍ਹਾਂ ਇਕ ਜੁਲਾਹੇ ਦਾ ਜੱਟ ਨਾਲ ਝਗੜਾ ਹੋ ਗਿਆ, ਮੁਕੱਦਮਾ ਚਲ ਪਿਆ, ਜੁਲਾਹੇ ਨੇ ਬੜੀ ਸੋਹਣੀ ਖਰੀਕ ਤਾਰ ਵਾਲੀ ਪੱਗ ਤਿਆਰ ਕਰ ਕੇ ਕਾਜ਼ੀ ਨੂੰ ਰਿਸ਼ਵਤ ਦਿਤੀ, ਓਧਰ ਜੱਟ ਨੇ ਵੀ ਸੂਈ ਹੋਈ ਗਊ ਕਾਜ਼ੀ ਦੇ ਘਰ ਲਿਆ ਕੇ ਬੰਨ੍ਹ ਦਿਤੀ। ਕਾਜ਼ੀ ਦੇ ਘਰ ਆਮ ਦੁਧ ਵਗੈਰਾ ਹੋ ਗਿਆ, ਦੋ ਵੇਲੇ ਦੁਧ ਪੀਣ ਨੂੰ ਮਿਲ ਜਾਇਆ ਕਰੇ ਤੇ ਰੋਟੀ ਨਾਲ ਮੱਖਣ ਮਿਲਿਆ ਕਰੇ। ਜਦ ਤਾਰੀਖ ਵਾਲੇ ਦਿਨ ਦੋਵੇਂ ਫਰੀਕ ਅਦਾਲਤ ਵਿਚ ਹਾਜ਼ਰ ਹੋਏ ਤਾਂ ਕਾਜ਼ੀ ਦੀਆਂ ਗੱਲਾਂ ਜੱਟ ਦੇ ਹੱਕ ਵਿਚ ਸੁਣ ਕੇ ਜੁਲਾਹਾ ਆਪਣਾ ਹੱਥ ਪੱਗ ਤੇ ਰੱਖ ਕੇ ਕਾਜ਼ੀ ਨੂੰ ਯਾਦ ਕਰਾਉਂਦਾ ਹੈ ਕਿ ਮੈਂ ਤੈਨੂੰ ਪੱਗ ਦਿਤੀ ਹੋਈ ਹੈ, ਮੇਰੇ ਹੱਕ ਵਿਚ ਫੈਸਲਾ ਦੇਹ। ਕਾਜ਼ੀ ਨੇ ਕਿਹਾ ਮੈਂ ਤੇਰੀ ਪੱਗ ਨੂੰ ਕੀ ਕਰਾਂ? ਤੇਰੀ ਪੱਗ ਨੂੰ ਤਾਂ ਗਊ ਖਾ ਗਈ ਹੈ। ਇਸ ਗਊ ਨੇ ਮੈਨੂੰ ਇਤਨਾ ਸੁਖ ਦਿਤਾ ਹੈ ਜੋ ਮੈਂ ਕਹਿ ਨਹੀਂ ਸਕਦਾ, ਇਸ ਕਰ ਕੇ ਫੈਸਲਾ ਉਸ ਦੇ ਹੱਕ ਵਿਚ ਹੈ। ਐਸਾ ਨਿਆਉਂ ਨਹੀਂ ਹੋਣਾ ਚਾਹੀਦਾ। ਵੇਖੋ, ਅਨਿਆਇਕਾਰੀ ਹਾਕਮ ਐਸੇ ਹੁੰਦੇ ਹਨ ਜੋ ਦੋਹਾਂ ਧਿਰਾਂ ਤੋਂ ਖਾ ਕੇ ਵੀ ਝੂਠਾ ਨਿਆਂ ਕਰਦੇ ਹਨ।

ਗੁਰੂ ਸਾਹਿਬ ਜੀ ਆਖਦੇ ਹਨ–

'ਕਲਮਾ ਅਕਲਹਿ ਜਾਨੈ' ਕਲਮੇ ਦਾ ਪੜ੍ਹਨਾ ਕਿਹੜਾ ਹੈ?

ਉੱਤਰ–ਜਿਹੜਾ ਅਕਲਹਿ=ਅਕਲ ਸਰੂਪ ਪਰਮਾਤਮਾ ਨੂੰ ਜਾਨਣਾ ਹੈ, ਏਹੀ ਕਲਮੇ ਦਾ ਪੜ੍ਹਨਾ ਕਰੇ।

## ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ ॥੩॥

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਇਨ੍ਹਾਂ ਪੰਜਾਂ ਨੂੰ ਜਿਹੜਾ ਮੁਸਿ=ਲੁਟਣਾ ਹੈ, ਭਾਵ

ਆਪਣੇ ਵਸ ਕਰਨਾ ਹੈ, ਇਹ ਹੇਠਾਂ ਮੁਸੱਲਾ=ਆਸਣ ਵਿਛਾਵੇ, ਤਦ ਇਹ ਦੀਨੁ=ਧਰਮ ਰੂਪ ਪ੍ਰਮੇਸ਼ਰ ਨੂੰ ਪਛਾਣ ਲਏਗਾ।

**ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਨੀ ਕਰਿ ਫੀਕੀ ॥**

ਸਾਰਿਆਂ ਵਿਚ ਪਰਮਾਤਮਾ ਨੂੰ ਪਰੀਪੂਰਨ ਜਾਣ ਕੇ, ਦਿਲ ਵਿਚ ਦਇਆ ਧਾਰਨੀ ਕਰ ਤਾਂ ਤੂੰ ਪੂਰਾ ਮੁਸਲਮਾਨ ਹੋ ਸਕਦਾ ਹੈਂ। ਅਤੇ-

ਮਨ ਦੀ ਮਨੌਤ ਨੂੰ ਫਿੱਕੀ ਜਾਣ ਕੇ ਮਾਰਨਾ ਕਰ।

**ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ ॥੪॥**

ਆਪ ਵਾਹਿਗੁਰੂ ਨੂੰ ਜਾਣ ਅਤੇ ਹੋਰਨਾਂ ਨੂੰ ਜਨਾਵਣਾ ਕਰ, ਤਦ ਤੂੰ ਭਿਸਤ=ਸਵਰਗ ਦਾ ਸਰੀਕੀ=ਦਅਵੇਦਾਰ,ਹੱਕਦਾਰ ਹੋਵੇਂਗਾ।

ਅਥਵਾ :-ਜਿਸ ਤਰ੍ਹਾਂ ਤੂੰ ਆਪਣੇ ਆਪ ਨੂੰ ਜਾਣਦਾ ਹੈਂ ਤਿਸੀ ਤਰ੍ਹਾਂ ਹੋਰਨਾਂ ਨੂੰ ਜਾਣ ਤਦ ਤੂੰ ਬਹਿਸ਼ਤ ਦਾ ਹਿੱਸੇਦਾਰ ਹੋਵੇਂਗਾ।

**ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ ॥**

ਪੰਜਾਂ ਤੱਤਾਂ ਰੂਪੀ ਇਕ ਮਿੱਟੀ ਤੋਂ ਨਾਨਾ ਭੇਖ ਧਰਿ=ਬਹੁਤ ਸਾਰੇ ਅਕਾਰ ਬਣੇ ਹਨ, ਉਹਨਾਂ ਸਾਰਿਆਂ ਵਿਚ ਮੈਨੇ ਇਕ ਪਰਮਾਤਮਾਂ ਨੂੰ ਜਾਣਿਆਂ ਹੈ।

**ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਾਨਾ ॥੫॥੪॥੧੭॥**

ਕਬੀਰ ਜੀ ਆਖਦੇ ਹਨ-ਹੇ ਕਾਜ਼ੀ! ਸਵਰਗ ਵਿਚ ਲਿਜਾਣ ਵਾਲੇ ਸ਼ੁਭ ਕਰਮਾਂ ਨੂੰ ਛੱਡ ਕੇ ਦੋਜਕ=ਨਰਕਾਂ ਵਿਚ ਲਿਜਾਣ ਵਾਲੇ ਮੰਦ ਕਰਮਾਂ ਨਾਲ ਤੇਰਾ ਮਨ ਮੰਨਿਆਂ ਹੋਇਆ ਹੈ ॥੫॥੪॥੧੭।

**ਆਸਾ ॥**

ਉਥਾਨਕਾ-ਪ੍ਰਾਣਾਯਾਮ ਦੇ ਕਰਨ ਵਾਲੇ ਇਕ ਜੋਗੀ ਸਾਹਿਬ ਕਬੀਰ ਜੀ ਦੇ ਬੜੇ ਮਿੱਤਰ ਸਨ, ਕਿਉਂਕਿ ਕਬੀਰ ਜੀ ਨੇ ਜੋਗੀ ਜੀ ਪਾਸੋਂ ਹਠ ਜੋਗ ਦੀ ਪ੍ਰਕਿਰਿਆ ਸਿਖੀ ਸੀ, ਅਤੇ ਜੋਗੀ ਜੀ ਨੇ ਕਬੀਰ ਪਾਸੋਂ ਭਗਤੀ ਜੋਗ ਦੀ ਪ੍ਰਕਿਰਿਆ ਸਿਖੀ ਹੋਈ ਸੀ ਇਸ ਲਈ ਇਨ੍ਹਾਂ ਦੋਹਾਂ ਦੀ ਆਪਸ ਵਿਚ ਗੁਰੂ ਚੇਲੇ ਵਾਲੀ ਭਾਵਨਾ ਹੋਣ ਕਰ ਕੇ ਇਕ ਦੂਜੇ ਵਲ ਆਇਆ ਜਾਇਆ ਕਰਦੇ ਸਨ। ਇਕ ਦਿਨ ਕਬੀਰ ਜੀ ਜੋਗੀ ਦੇ ਘਰ ਜਾ ਕੇ ਮਿਲਦੇ ਸਨ, ਦੂਜੇ ਦਿਨ ਜੋਗੀ ਜੀ ਕਬੀਰ ਜੀ ਦੇ ਘਰ ਆ ਕੇ ਮਿਲਦੇ ਸਨ। ਅਜ ਕਬੀਰ ਜੀ ਦੇ ਪਾਸ ਜੋਗੀ ਜੀ ਦੇ ਆਉਣ ਦੀ ਵਾਰੀ ਸੀ, ਪਰੰਤੂ ਜੋਗੀ ਜੀ ਕੋਈ ਨਾ ਆਏ। ਕਬੀਰ ਜੀ ਬੜਾ ਚਿਰ ਉਡੀਕਦੇ ਰਹੇ ਕਿ ਹੁਣ ਭੀ ਆ ਜਾਂਦੇ ਹਨ, ਆਖਰ ਕੋਈ ਨਾ ਆਏ ਤਾਂ ਬਹੁਤ ਚਿੰਤਾਤੁਰ ਹੋ ਕੇ ਵਿਚਾਰਦੇ ਹਨ ਕਿ ਜੋਗੀ ਜੀ ਨੇ ਅੱਜ ਤਕ ਕੋਈ ਨਾਗਾ ਨਹੀਂ ਪਾਇਆ, ਆਪਣੇ ਨਿਯਮ ਅਨੁਸਾਰ ਕਈ ਸਾਲ ਆਉਂਦੇ ਰਹੇ ਹਨ, ਅੱਜ ਕੀ ਕਾਰਨ ਬਣ ਗਿਆ ਹੈ ? ਕੋਈ ਅਜੇਹਾ ਕੰਮ ਪੈ ਗਿਆ ਜਾਂ ਬੀਮਾਰ ਹੋ ਗਏ ਹਨ, ਜਿਸ ਤੇ ਨਹੀਂ ਆਏ। ਚਲੋ ਆਪ ਚਲਕੇ ਪਤਾ ਲੈ ਆਉਂਦੇ ਹਾਂ। ਜਦ ਕਈਤਰ੍ਹਾਂ ਦੀਆਂ ਗਿਣਤੀਆਂ ਗਿਣਦੇ ਹੋਏ ਕਬੀਰ ਜੀ

ਜਗੀ ਦੇ ਘਰ ਪਹੁੰਚੇ ਤਾਂ ਕੀ ਵੇਖਿਆ ਕਿ ਜੋਗੀ ਸਾਹਿਬ ਆਪਣੀ ਸਰੀਰਕ ਯਾਤਰਾ ਪੂਰੀ ਕਰ ਕੇ ਅਸਾਰ ਸੰਸਾਰ ਨੂੰ ਤਿਆਗ ਗਏ ਹਨ। ਬਸ ਓਥੇ ਹੀ ਬੈਠ ਕੇ ਆਪ ਕੀਰਨੇ ਰਸ ਵਿਚ ਆਸਾ ਰਾਗੁ ਵਿਖੇ ਸ਼ਬਦ ਉਚਾਰਨ ਲਗ ਪਏ। ਪਹਿਲੇ 'ਰਹਾਉ' ਦੀਆਂ ਤੁਕਾਂ ਪੜ੍ਹਨੀਆਂ–

ਬਾਬਾ ਬੋਲਤੇ ਤੇ ਕਹਾ ਗਏ ॥ ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ ॥

ਜਿਸ ਵੇਲੇ ਕੋਈ ਜੋਗੀ ਜੀ ਪਾਸ ਆਉਂਦਾ ਸੀ ਤਾਂ ਅੱਗੋਂ ਐਸੇ ਪਿਆਰ ਭਰੇ ਮਿਠੇ ਬਚਨ ਬੋਲਦੇ ਸਨ ਕਿ ਆਈਏ ਬਾਬਾ ਜੀ ! ਆਈਏ ਪਾਰਬ੍ਰਹਮ ਜੀ ! ਆਈਏ ਪਰਮੇਸ਼ਰ ਜੀ ! ਆਈਏ ਮਾਧੋ ਜੀ ! ਆਈਏ ਪਰਮ ਹੰਸ ਜੀ ! ਐਸੇ ਬਚਨਾਂ ਨੂੰ ਲੈ ਕੇ ਪਤਾ ਨਹੀਂ ਜੋਗੀ ਜੀ ਕਿਥੇ ਚਲੇ ਗਏ ਹਨ ?

## ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ ॥

ਪਹਿਲਾ ਅਰਥ

ਜੋਗੀ ਜੀ ਦੇ ਹੁੰਦਿਆਂ ਦਸਮ ਦੁਆਰ ਚੋਂ ਹਜ਼ਾਰਾਂ ਬੂੰਦਾਂ ਜੋਗਾ-ਨੰਦ ਰੂਪੀ ਅੰਮ੍ਰਿਤ ਦੀਆਂ ਵਰ੍ਹਦੀਆਂ ਸਨ, ਪਰ ਹੁਣ ਗਗਨ ਨਗਰਿ=ਦਸਮ ਦੁਆਰ ਵਿਚੋਂ ਯੋਗਾ-ਨੰਦ ਰੂਪੀ ਅੰਮ੍ਰਿਤ ਦੀ ਇਕ ਵੀ ਬੂੰਦ ਨਹੀਂ ਵਰ੍ਹਦੀ ਅਤੇ ਦਸਮ ਦੁਆਰ ਦੇ ਨਾਦੁ=ਸ਼ਬਦਾਂ ਦਾ ਜੋ ਆਵਾਜ਼ ਸੁਣੀਦਾ ਸੀ, ਉਹ ਹੁਣ ਪਤਾ ਨਹੀਂ ਜੋ ਕਿਥੇ ਸਮਾ ਗਿਆ ਹੈ।

## ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ ॥੧॥

ਆਈਏ ਪਾਰਬ੍ਰਹਮ ਜੀ ! ਆਈਏ ਪਰਮੇਸ਼ਰ ਜੀ ! ਆਈਏ ਮਾਧੋ ਜੀ ! ਆਈਏ ਪਰਮਹੰਸ ਜੀ ! ਇਹੋ ਜਿਹੇ ਮਿਠੇ ਮਿਠੇ ਤੇ ਪਿਆਰ ਭਰੇ ਬਚਨਾਂ ਨੂੰ ਆਪਣੇ ਨਾਲ ਹੀ ਲੈ ਕੇ ਸਿਧਾਨਾ=ਚਲੇ ਗਏ ਹਨ ॥ ੧ ॥

## ਬਾਬਾ ਬੋਲਤੇ ਤੇ ਕਹਾ ਗਏ ॥ ਦੇਹੀ ਕੇ ਸੰਗਿ ਰਹਤੇ ॥

ਆਈਏ ਬਾਬਾ ਜੀ ! ਇਸ ਤਰ੍ਹਾਂ ਦੇ ਪਿਆਰ ਭਰੇ ਬਚਨ ਹਰ ਇਕ ਨੂੰ ਬੋਲਦੇ ਸਨ, ਉਹ ਹੁਣ ਪਤਾ ਨਹੀਂ ਜੋ ਕਿਥੇ ਚਲੇ ਗਏ ਹਨ, ਭਾਵ ਜਿਧਰ ਜੋਗੀ ਜੀ ਗਏ ਹਨ ਉਧਰ ਇਹ ਸ਼ਬਦ ਵੀ ਚਲੇ ਗਏ ਹਨ।

ਜੋ ਇਸ ਸੁੰਦਰ ਦੇਹ ਦੇ ਨਾਲ ਰਹਿਣਾ ਕਰਦੇ ਸੀ।

## ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ ॥੧॥ਰਹਾਉ॥

ਜਿਸ ਵੇਲੇ ਆਪਣੀ ਸੁਰਤ ਵਿਚ ਸਨ, ਭਾਵ ਜੀਵਨ ਕਲਾ ਦੇ ਸਹਿਤ ਸਨ, ਉਸ ਵੇਲੇ ਨਿਰਤੇ ਕਰਤੇ=ਨਿਰਤਕਾਰੀ ਕਰਦੇ ਸਨ।

ਅਥਵਾ :–ਸੁਰਤਿ=ਸੰਗੀਤ ਦੇ ਅਨੁਸਾਰ ਜੋ ਨਿਰਤਕਾਰੀ ਕਰਦੇ ਸਨ ਅਤੇ ਜਗਿਆਸੂਆਂ ਦੇ ਸ਼ੰਕੇ ਦੂਰ ਕਰਨ ਵਾਸਤੇ ਕਥਾ ਵਾਰਤਾ ਵੀ ਕਥਨ ਕਰਦੇ ਸਨ।

ਅਥਵਾ :–ਕਥਾ ਸ਼ਾਸਤ੍ਰਕ ਤੇ ਬਾਰਤਾ ਲੌਕਿਕ, ਦੋਨੋਂ ਹੀ ਕਰਦੇ ਸਨ ॥ ੧ ॥

ਓਥੇ ਕਿੱਲੀ ਨਾਲ ਢੋਲਕੀ ਖਲੋਤੀ ਵੇਖਕੇ ਕਬੀਰ ਜੀ ਅਖਦੇ ਹਨ–

**ਬਜਾਵਨ ਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨਾ ॥**

ਇਸ ਢੋਲਕੀ ਦੇ ਵਜਾਉਣ ਵਾਲਾ ਜੋਗੀ ਕਿਥੇ ਚਲਾ ਗਿਆ ਹੈ, ਜਿਸ ਨੇ ਇਹ ਮੰਦਰੁ= ਮੰਦਲ, ਢੋਲਕ ਨੂੰ ਬਨੌਣਾ ਕੀਤਾ ਹੈ।

ਅਥਵਾ :–ਮੰਦਰ ਦੀ ਤਰਫ ਖਿਆਲ ਚਲਾ ਗਿਆ ਤੇ ਆਖਦੇ ਹਨ–ਇਸ ਮੰਦਰ ਦੇ ਬਜਾਵਨ ਹਾਰੋ=ਬਨਾਉਣ ਵਾਲਾ ਜੋਗੀ ਕਿਥੇ ਚਲਾ ਗਿਆ ਹੈ, ਜਿਸ ਜੋਗੀ ਨੇ ਇਹ ਸੁੰਦਰ ਮੰਦਰ ਬਨਾਉਣਾ ਕੀਤਾ ਹੈ।

**ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨਾ ॥੨॥**

ਜੋਗੀ ਜੀ ਕਵਿਤਾ ਵੀ ਸੁਣਾਉਂਦੇ ਹੁੰਦੇ ਸਨ, ਕਵਿਤਾ ਦੇ ਤਿੰਨ ਭੇਦ ਹੁਣ ਦਸਦੇ ਹਨ– ਸਾਖੀ=ਦੋਹਿਰਾ, ਸਬਦੁ=ਚੌਪਈ, ਸੁਰਤਿ=ਰਮੈਣੀ ਛੇ ਤੁਕੀ, ਇਨ੍ਹਾਂ ਵਿਚੋਂ ਕੋਈ ਵੀ ਕਵਿਤਾ ਉਤਪੰਨ ਨਹੀਂ ਹੁੰਦੀ, ਕਿਉਂਕਿ ਜੋਗੀ ਜੀ ਨੇ ਆਪਣਾ ਸਾਰਾ ਤੇਜ ਸਰੀਰ ਵਿਚੋਂ ਖਿੱਚ ਲੀਤਾ ਹੈ ॥ ੨ ॥

**ਸ੍ਰਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ ॥**

ਹੇ ਜੋਗੀ ਜੀ ! ਤੇਰੇ ਸਰੀਰ ਨਾਲ ਜੋ ਕੰਨ ਸਨ, ਉਹ ਵਿਆਕੁਲ ਹੋ ਗਏ ਹਨ ਅਤੇ ਨੱਕ, ਅੱਖਾਂ ਆਦਿ ਇੰਦਰੀਆਂ ਦਾ ਬਲ ਵੀ ਥਕ ਗਿਆ ਹੈ।

**ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ ॥੩॥**

ਪੈਰ ਤੁਰਨੋਂ ਰਹਿ ਚੁਕੇ ਹਨ, ਕਰ=ਹੱਥ ਵੀ ਕੰਮ ਕਰਨ ਤੋਂ ਢਲਕ ਪਏ ਹਨ ਅਤੇ ਮੂੰਹ ਵਿਚੋਂ ਵੀ ਕੋਈ ਗੱਲ ਨਿਕਲਦੀ ਨਹੀਂ ॥੩॥

**ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੇ ਭ੍ਰਮਤੇ ॥**

ਪੰਜ ਦੂਤ ਜੋ ਕਾਮ ਕਰੋਧ ਆਦਿਕ ਹਨ, ਤਸਕਰ ਕਹੀਏ ਚੋਰ, ਸ਼ੁਭ ਗੁਣਾਂ ਰੂਪੀ ਧਨ ਦੇ ਚੁਰਾਉਣ ਵਾਲੇ, ਓਹ ਭੀ ਸਭ ਥਕ ਗਏ ਹਨ, ਜੋ ਦੂਤ ਆਪੋ ਆਪਣੀ ਤਰਫ ਜੀਵ ਨੂੰ ਭਰਮਾਉਂਦੇ ਹਨ।

**ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ ॥੪॥**

ਰਿਦੇ ਥਾਂ ਵਿਖੇ ਰਹਿਣ ਵਾਲਾ ਮਨ ਰੂਪੀ ਕੁੰਚਰ=ਹਾਥੀ ਵੀ ਥਕ ਗਿਆ ਹੈ, ਜਿਸ ਮਨ

ਦੇ ਤੇਜੁ-ਬਲ ਦੇ ਸੂਤੁ-ਪ੍ਰਕਾਰ ਨੂੰ ਧਾਰ ਕੇ ਇੰਦ੍ਰੀਏ ਰਮਤੇ=ਫਿਰਦੇ ਸਨ।

ਅਥਵਾ :-ਜਿਸ ਮਨ ਦੇ ਤੇਜ ਰੂਪੀ ਸੂਤੁ=ਸੂਤਰ ਨੂੰ ਧਾਰਕੇ ਇੰਦ੍ਰੀਏ ਫਿਰਦੇ ਸੀ।

**ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ ॥**

ਜੋਗੀ ਦੇ ਮਿਰਤੂ ਹੋਣ ਤੇ, ਦਸਾਂ ਪ੍ਰਾਣਾਂ ਦੇ ਬੰਧਨ ਖੁਲ੍ਹ ਗਏ ਅਤੇ ਜੋਗੀ ਨੇ ਮਿੱਤਰ ਭਾਈ ਸਭ ਛੱਡ ਦਿਤੇ ਹਨ।

**ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ ॥੫॥੫॥੧੯॥**

ਕਬੀਰ ਜੀ ਕਹਿੰਦੇ ਹਨ-ਜੋਗੀ ਨੇ ਤਾਂ ਮਰ ਕੇ ਬੰਧਨ ਤੋੜੇ ਹਨ ਯੋਗਾ ਅਭਿਆਸੀ ਹੋਣ ਕਰ ਕੇ, ਪਰੰਤੂ ਜੋ ਭਗਤੀ ਮਾਰਗ ਵਿਚ ਲਗ ਕੇ ਹਰੀ ਨੂੰ ਧਿਆਉਂਦਾ ਹੈ ਉਸ ਨੇ ਜੀਂਵਦਿਆਂ ਜੀਂਵਦਿਆਂ ਬੰਧਨ ਤੋੜ ਦਿਤੇ ਹਨ ॥ ੫ ॥ ੫ ॥ ੧੯ ॥

## ਦੂਸਰਾ ਅਰਥ

ਹਰੀ ਦੇ ਧਿਆਉਣ ਕਰ ਕੇ ਜਿਸ ਨੂੰ ਬ੍ਰਹਮ ਗਿਆਨ ਹੋਇਆ ਹੈ, ਹੁਣ ਉਸ ਬ੍ਰਹਮ ਗਿਆਨੀ ਦੀ ਦਸ਼ਾ ਕਥਨ ਕਰਦੇ ਹਨ-

ਅਗਿਆਨ ਕਾਲ ਵਿਚ ਸਰੀਰ ਰੂਪੀ ਨਗਰ ਵਿਚੋਂ ਗਗਨ=ਲੋਭ ਦੇ ਸਹਿਤ ਅਨੇਕਾਂ ਹੀ ਵਾਸ਼ਨਾਂ ਰੂਪ ਬੂੰਦਾਂ ਵਰ੍ਹਦੀਆਂ ਸਨ, ਪਰੰਤੂ ਹੁਣ ਬ੍ਰਹਮ ਗਿਆਨ ਹੋਣ ਕਰ ਕੇ-

ਗਗਨ ਨਗਰਿ ਇਕ ਬੂੰਦ ਨ ਬਰਖੈ

ਸਰੀਰ ਰੂਪੀ ਨਗਰ ਵਿਚੋਂ ਗਗਨ=ਲੋਭ ਦੇ ਸਹਿਤ ਇਕ ਭੀ ਵਾਸ਼ਨਾਂ ਰੂਪ ਬੂੰਦ ਨਹੀਂ ਵਰਸਦੀ।

ਨਾਦੁ ਕਹਾ ਜੁ ਸਮਾਨਾ ॥

ਮੋਹ ਸਬੰਧੀ ਨਾਦੁ=ਸ਼ਬਦ ਦਾ ਪਤਾ ਹੀ ਨਹੀਂ ਜੋ ਕਿਥੇ ਸਮਾ ਗਿਆ ਹੈ।

ਅਥਵਾ :-ਹਰ ਇਕ ਦੇ ਬੂਹੇ ਤੇ ਜਾ ਕੇ ਜੋ ਨਾਦੁ=ਸ਼ਬਦ ਉਚਾਰਦੇ ਸੀ, ਭਾਵ ਤਲੀ ਅੱਡ ਕੇ ਮੰਗਦੇ ਸੀ, ਉਹ ਹੁਣ ਪਤਾ ਨਹੀਂ ਕਿਥੇ ਸਮਾ ਗਿਆ ਹੈ।

ਯਥਾ-ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ ॥

[ਆਸਾ ਮ: ੫ ਪੰਨਾ ੪੦੨

ਪਾਰਬ੍ਰਹਮ ਪਰਮੇਸੁਰ ਮਾਧੋ ਪਰਮਹੰਸੁ ਲੇ ਸਿਧਾਨਾ ॥ ੧ ॥

ਆਤਮ ਅਨਾਤਮ ਦੇ ਵਿਚਾਰ ਕਰਨ ਵਾਲੇ ਜੋ ਪਰਮਹੰਸੁ=ਤਤਵੇਤਾ ਮਹਾਤਮਾਂ ਹਨ, ਉਹਨਾਂ ਦੁਆਰੇ ਆਪਣੀ ਆਤਮਾ ਨੂੰ ਲੈ ਕੇ ਪਰਾਰੂਪ ਬ੍ਰਹਮ ਵਿਆਪਕ ਮਾਇਆ ਪਤੀ ਪਰਮਾਤਮਾ ਵਿਚ ਉਹ ਬ੍ਰਹਮ ਗਿਆਨੀ ਸਿਧਾਨਾ=ਲੀਨ ਹੋ ਗਿਆ ਹੈ ॥ ੧ ॥

ਬਾਬਾ ਬੋਲਤੇ ਤੇ ਕਹਾ ਗਏ

ਅਗਿਆਨ ਕਾਲ ਵਿਚ ਪਰਮੇਸ਼ਰ ਨੂੰ 'ਬਾਬਾ' ਕਹਿੰਦੇ ਸੀ ਆਪਣੇ ਆਪ ਨੂੰ 'ਸੇਵਕ'

ਮੰਨਦੇ ਸੀ। ਇਹ ਭੇਦਵਾਦ ਵਾਲੇ ਬਚਨ ਹੁਣ ਬ੍ਰਹਮ ਗਿਆਨ ਹੋਣ ਕਾਲ ਵਿਚ ਪਤਾ ਨਹੀਂ ਜ ਕਿਥੇ ਚਲੇ ਗਏ ਹਨ। ਦੇਹੀ ਕੇ ਸੰਗਿ ਰਹਤੇ ॥

ਅਗਿਆਨ ਕਾਲ ਵਿਚ ਦੇਹੁਹੰ ਦੇ ਨਾਲ ਰਹਿੰਦੇ ਸੀ, ਹੁਣ ਬ੍ਰਹਮ ਗਿਆਨ ਹੋਣ ਕਰ ਕੇ ਦੇਹੁਹੰ ਵਲੋਂ ਅਸੰਗ ਰਹਿਣਾ ਕਰਦੇ ਹਨ।

ਅਥਵਾ :–ਦੇਹ ਵਾਲੇ ਆਤਮਾ ਦੇ ਨਾਲ ਰਹਿਣਾ ਕਰਦੇ ਹਨ।

ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ ॥੧॥ਰਹਾਉ॥

ਅਗਿਆਨ ਕਾਲ ਵਿਚ ਸੁਰਤਿ=ਗ੍ਰੰਥਾਂ ਵਿਚ ਲਿਖੇ ਹੋਏ ਦੇ ਅਨੁਸਾਰ ਜੋ ਨਿਰਨਾ ਕਰਦੇ ਸੀ ਅਤੇ ਕਥਾ ਵਾਰਤਾ ਕਹਿੰਦੇ ਸੀ, ਬ੍ਰਹਮ ਗਿਆਨ ਹੋਣ ਕਰ ਕੇ ਉਹ ਹੁਣ ਪਤਾ ਨਹੀਂ ਜੋ ਕਿਥੇ ਚਲਾ ਗਿਆ ਹੈ।

ਬਜਾਵਨ ਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨਾ ॥

ਵੇਦ ਰੂਪੀ ਢੋਲ ਦੇ ਬਜਾਵਨ ਹਾਰੋ=ਵਜਾਉਣ ਵਾਲਾ ਮਨ ਹੁਣ ਪਤਾ ਨਹੀਂ ਕਿਥੇ ਚਲਾ ਗਿਆ ਹੈ, ਜਿਸ ਮਨ ਨੇ ਇਹ ਵੇਦ ਰੂਪੀ ਢੋਲ ਰਚਨਾ ਕੀਤਾ ਹੈ।

ਸ਼ੰਕਾ–ਵੇਦ ਤਾਂ ਈਸ਼ਵਰ ਕ੍ਰਿਤ ਹਨ, ਆਪ ਜੀ ਨੇ ਮਨ ਕ੍ਰਿਤ ਕਹਿਆ ਹੈ, ਇਹਦਾ ਕੀ ਕਾਰਨ ਹੈ? ਉੱਤਰ–

ਇਹੁ ਮਨੁ ਸਕਤੀ ਇਹੁ ਮਨੁ ਸੀਉ ॥ [ਗਉੜੀ ਕਬੀਰ ਪੰਨਾ ੩੪੨

ਇਹ ਮਨ ਮਾਇਆ ਨਾਲ ਮਿਲ ਕੇ ਮਾਇਆ ਰੂਪ ਹੋ ਜਾਂਦਾ ਹੈ। ਸੀਉ=ਕਲਿਆਣ ਸਰੂਪ ਪ੍ਰਮਾਤਮਾਂ ਨਾਲ ਮਿਲ ਕੇ ਪ੍ਰਮੇਸ਼ਰ ਰੂਪ ਹੋ ਜਾਂਦਾ ਹੈ, ਜਿਸ ਕਾਲ ਵਿਚ ਪਰਮੇਸ਼ਰ ਸਰੂਪ ਹੁੰਦਾ ਹੈ ਉਸ ਕਾਲ ਵਿਚ ਵੇਦਾਂ ਨੂੰ ਉਚਾਰਦਾ ਹੈ, ਇਸ ਕਰ ਕੇ ਮਨ ਨੂੰ ਵੀ ਵੇਦਾਂ ਦਾ ਕਰਤਾ ਮੰਨਿਆਂ ਹੈ।

ਦੂਜੀ ਸ਼ੰਕਾ–ਵੇਦ ਨੂੰ ਆਪ ਜੀ ਨੇ ਹੀ ਢੋਲ ਕਿਹਾ ਹੈ ਜਾਂ ਹੋਰ ਕਿਸੇ ਨੇ ਵੀ ਕਿਹਾ ਹੈ?

ਉੱਤਰ–ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਭੀ ਕਿਹਾ ਹੈ।

ਯਥਾ–ਮਾਂਦਲੁ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ ॥

ਮਾਰੂ ਵਾਰ ਪੰਨਾ ੧੦੯੧

ਅਥਵਾ :–ਸਾਰਿਆਂ ਦੇ ਬਜਾਵਨ ਹਾਰੋ=ਬਨਾਉਣ ਵਾਲਾ ਜੋ ਅਗਿਆਨ ਹੈ, ਉਸ ਦਾ ਪਤਾ ਹੀ ਨਹੀਂ ਜੋ ਕਿਥੇ ਚਲਾ ਗਿਆ ਹੈ. ਜਿਸ ਅਗਿਆਨ ਨੇ ਇਹ ਸਾਰਾ ਮੰਦਰੁ=ਸੰਸਾਰ ਰਚਨਾ ਕੀਤਾ ਹੈ।

ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨਾ ॥੨॥

ਅਗਿਆਨ ਕਾਲ ਵਿਚ ਭੇਦ ਵਾਲੀ ਦ੍ਰਿਸ਼ਟੀ ਹੋਣ ਕਰ ਕੇ ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ

ਕਿ ਇਹ *ਸਾਖੀ ਹੈ, ਇਹ †ਸਾਖ ਹੈ, ਇਹ ਸਬਦੁ=ਬ੍ਰਹਮ ਹੈ, ਇਹ ਜਗਤ ਹੈ, ਪਰ ਜਿਸ ਵੇਲੇ ਬ੍ਰਹਮ ਗਿਆਨ ਹੋਇਆ ਤਿਸ ਵੇਲੇ ਇਹ ਭੇਦ ਵਾਦ ਵਾਲੀ ਕੋਈ ਸੁਰਤਿ=ਗਿਆਤ ਉਤਪੰਨ ਨਹੀਂ ਹੁੰਦੀ, ਕਿਉਂਕਿ ਬ੍ਰਹਮ ਗਿਆਨ ਨੇ ਅਗਿਆਨ ਦਾ ਸਾਰਾ ਤੇਜ ਖਿੱਚ ਲੀਤਾ ਹੈ ॥੨॥

ਸ੍ਰਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ ॥

ਅਗਿਆਨ ਕਾਲ ਵਿਚ ਕੰਨ ਤੇਰ ਮੇਰ ਵਾਲੇ ਬਚਨਾਂ ਦੇ ਸੁਣਨ ਦੇ ਸੰਗੀ ਸਨ, ਹੁਣ ਬ੍ਰਹਮ ਗਿਆਨ ਹੋਣ ਕਰਕੇ ਤੇਰ ਮੇਰ ਵਾਲੇ ਬਚਨਾਂ ਦੇ ਸੁਣਨ ਵਲੋਂ ਵਿਆਕੁਲ ਹੋ ਗਏ ਹਨ, ਭਾਵ ਤੇਰ ਮੇਰ ਵਾਲੇ ਬਚਨਾਂ ਨੂੰ ਨਹੀਂ ਸੁਣਦੇ ਅਤੇ ਨੱਕ ਅੱਖਾਂ ਆਦਿ ਇੰਦ੍ਰੀਆਂ ਦਾ ਬਲ ਵੀ ਥਕ ਗਿਆ ਹੈ, ਭਾਵ ਇੰਦ੍ਰੀਆਂ ਹੁਣ ਵਿਸ਼ਿਆਂ ਨੂੰ ਉਤਪੰਨ ਨਹੀਂ ਕਰਦੀਆਂ ।

ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ ॥ ੩ ॥

ਪੈਰ ਖੋਟੇ ਰਸਤੇ ਵਲ ਤੁਰਨੋਂ ਰਹਿ ਗਏ ਹਨ, ਕਰ=ਹੱਥ ਚੋਰੀ ਆਦਿਕਾਂ ਵਲੋਂ ਰਹਿ ਗਏ ਹਨ, ਮੂੰਹ ਵਿਚੋਂ ਵੀ ਕੋਈ ਸੰਸਾਰਕ ਗੱਲ ਨਹੀਂ ਨਿਕਲਦੀ ॥ ੩ ॥

ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੈ ਭ੍ਰਮਤੇ ॥

ਪੰਚ ਦੂਤ ਜੋ ਕਾਮ ਆਦਿਕ ਹਨ, ਤਸਕਰ=ਚੋਰ, ਅਗਿਆਨ ਕਾਲ ਵਿਚ ਜੋ ਆਪੋ ਆਪਣੀ ਤਰਫ ਭਰਮਾਉਂਦੇ ਸਨ, ਉਹ ਹੁਣ ਬ੍ਰਹਮ ਗਿਆਨ ਹੋਣ ਕਰ ਕੇ ਸਾਰੇ ਥਕ ਗਏ ਹਨ ।

ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ ॥੪॥

ਮਨ ਰੂਪੀ ਕੁੰਚਰ=ਹਾਥੀ ਸੰਸਾਰਕ ਪਦਾਰਥਾਂ ਦੇ ਗ੍ਰਹਿਣ ਕਰਨ ਵਲੋਂ ਥਕ ਗਿਆ ਹੈ ਤੇ ਰਿਦਾ ਵੀ ਥਕ ਗਿਆ ਹੈ । ਜਿਸ ਅਗਿਆਨ ਦੇ ਤੇਜ ਰੂਪੀ ਸੂਤਰ ਨੂੰ ਧਾਰ ਕੇ ਮਨ ਆਦਿ ਇੰਦ੍ਰੀਏ ਰਮਤੇ= ਫਿਰਦੇ ਸੀ, ਉਸ ਅਗਿਆਨ ਦਾ ਅਭਾਵ ਹੋ ਗਿਆ ਹੈ ॥੪॥

ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ ॥

ਜਿਸ ਵੇਲੇ ਜੀਵਤ ਭਾ ਤੋਂ ਮਰੇ ਤਾਂ ਦਸੋ ਦਿਸ਼ਾਂ ਦੇ ਸਾਰੇ ਬੰਧਨ ਛੁਟ ਗਏ, ਅਤੇ ਮਿੱਤ੍ਰ, ਭਾਈ, ਭੈਣ ਆਦਿ ਸਨਬੰਧੀਆਂ ਦੇ ਸਾਰੇ ਸੰਕਲਪ ਛਡ ਦਿਤੇ ।

ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ ॥ ੫ ॥ ੫ ॥ ੧੯ ॥

ਕਬੀਰ ਜੀ ਆਖਦੇ ਹਨ–ਜੋ ਪੁਰਸ਼ ਹਰੀ ਨਾਮ ਨੂੰ ਧਿਆਉਂਦਾ ਹੈ, ਉਸ ਨੂੰ ਬ੍ਰਹਮ ਗਿਆਨ ਹੁੰਦਾ ਹੈ । ਜਿਸ ਨੂੰ ਬ੍ਰਹਮ ਗਿਆਨ ਹੁੰਦਾ ਹੈ, ਉਸ ਨੇ ਜੀਂਵਦਿਆਂ ਜੀਂਵਦਿਆਂ ਦੁਨੀਆਂ ਦੇ ਸਾਰੇ ਬੰਧਨ ਤੋੜ ਦਿਤੇ ਹਨ ॥੫॥੫॥੧੯॥

## ਆਸਾ ਇਕ ਤੁਕੇ ੪ ॥

ਉਥਾਨਕਾ–ਇਕ ਦਿਨ ਗਰਮੀ ਦੇ ਮੌਸਮ ਵਿਚ ਕਬੀਰ ਜੀ ਬਾਹਰ ਬੈਠੇ ਕਥਾ ਕਰ ਰਹੇ

---

* ਜੋ ਇੰਦ੍ਰੀਆਂ ਨੂੰ ਸਤਾ ਦੇ ਰਿਹਾ ਹੈ, ਉਸ ਨੂੰ 'ਸਾਖੀ' ਕਹਿੰਦੇ ਹਨ ।

† ਇੰਦ੍ਰੀਆਂ ਨੂੰ 'ਸਾਖ' ਕਹਿੰਦੇ ਹਨ ।

ਸਨ, ਸੰਗਤ ਜੁੜੀ ਹੋਈ ਸੀ, ਤੇ ਕਿਸੇ ਪਾਸਿਓਂ ਸਰਪਨੀ ਨਿਕਲ ਆਈ। ਲੋਕ ਉਠ ਕੇ ਰੌਲਾ ਪਾਉਣ ਲਗ ਪਏ ਕਿ 'ਸਪ ਓਏ, ਸਪ ਓਏ' ਰੌਲੇ ਦੇ ਸ਼ਾਂਤ ਕਰਨ ਵਾਸਤੇ ਕਬੀਰ ਜੀ ਕਹਿੰਦੇ ਹਨ–

ਸੂਪਨੀ ਸੂਪਨੀ ਕਿਆ ਕਹਹੁ ਭਾਈ ॥

ਹੇ ਭਾਈ! ਸਰਪਨੀ ਸਰਪਨੀ ਕਿਆ ਕਹਿ ਰਹੇ ਹੋ, ਭਾਵ ਇਸ ਸਰਪਨੀ ਪਾਸੋਂ ਕੀ ਡਰਦੇ ਹੋ? ਜੋ ਮਾਇਆ ਰੂਪ ਸਰਪਨੀ ਹਮੇਸ਼ਾਂ ਡੰਗ ਮਾਰ ਰਹੀ ਹੈ, ਉਸ ਤੋਂ ਬਚਣ ਦਾ ਖਿਆਲ ਕਰੋ।

## ਸਰਪਨੀ ਤੇ ਊਪਰਿ ਨਹੀ ਬਲੀਆ ॥

ਮਾਇਆ ਰੂਪ ਸਰਪਨੀ ਤੋਂ ਉਪਰ ਹੋਰ ਕੋਈ ਬਲ ਵਾਲਾ ਨਹੀਂ, ਕਿਉਂਕਿ ਇਸ ਨੇ ਸਾਰਿਆਂ ਨੂੰ ਖਾ ਲਿਆ ਹੈ।

ਯਥਾ–ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ॥
ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ ॥
[ਆਸਾ ਮਹਲਾ ੫

## ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥੧॥

ਜਿਸ ਮਾਇਆ ਨੇ ਸਾਰਿਆਂ ਦੇ ਮੁਖੀ ਬ੍ਰਹਮਾ, ਵਿਸ਼ਨੂੰ, ਸ਼ਿਵ ਇਹਨਾਂ ਤਿੰਨਾਂ ਦੇਵਤਿਆਂ ਨੂੰ ਛਲ ਲਿਆ ਹੈ।

ਯਥਾ–ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥
ਇਸਕੀ ਸੇਵਾ ਜੋ ਕਰੇ ਤਿਸਹੀ ਕਉ ਫਿਰਿ ਖਾਇ ॥
[ਗੂਜਰੀ ਵਾਰ ਪੰਨਾ ੫੧੦

ਤਥਾ–ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨੇ ਬਸਿ ਅਪਨਹੀ ॥
ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨਕੀ ਹੈਰਤਿ ਕਛੁ ਨ ਰਹੀ ॥
ਬਲਵੰਤਿ ਬਿਆਪਿ ਰਹੀ ਸਭ ਮਹੀ ॥ [ਗੂਜਰੀ ਮ: ੫ ਪੰਨਾ ੪੯੮

ਤਥਾ–ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ॥ ਬੋਲੈ ਕਉੜਾ ਜਿਹਬਾ ਕੀ ਫੂੜਿ ॥
ਸਦਾ ਭੂਖੀ ਪਿਰੁ ਜਾਨੈ ਦੂਰਿ ॥ ੧ ॥ ਐਸੀ ਇਸਤ੍ਰੀ ਇਕ ਰਾਮਿ ਉਪਾਈ ॥
ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ ॥
ਪਾਇ ਠਗਉਲੀ ਸਭੁ ਜਗੁ ਜੋਹਿਆ ॥ ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥
[ਆਸਾ ਮਹਲਾ ੫ ਪੰਨਾ ੩੯੪

ਸ਼ੰਕਾ–ਬ੍ਰਹਮਾ ਨੂੰ ਕੈਸੇ ਛਲਿਆ?

ਉੱਤਰ–ਜਿਸ ਵੇਲੇ ਬ੍ਰਹਮਾ ਨੇ ਸੰਸਾਰ ਦੀ ਰਚਨਾ ਉਤਪੰਨ ਕੀਤੀ ਤਾਂ ਸੰਸਾਰ ਵਿਚ ਕੋਈ ਭੀ ਨਾ ਠਹਿਰੇ, ਤੂੰਬੀ ਲੈ ਕੇ ਸਭ ਬਣ ਵਿਚ ਚਲੇ ਜਾਣ। ਦੁਨੀਆਂ ਦੇ ਵਸਾਣ ਵਾਸਤੇ ਬ੍ਰਹਮਾ

ਨੇ ਫਿਰ ਲੜਕੀ ਪੈਦਾ ਕੀਤੀ, ਉਸ ਨੂੰ ਵੇਖ ਕੇ ਬ੍ਰਹਮਾ ਪਹਿਲੇ ਆਪ ਹੀ ਮੋਹਤ ਹੋ ਗਿਆ। ਇਹ ਪ੍ਰਸੰਗ ਭਾਈ ਗੁਰਦਾਸ ਜੀ ਨੇ ਬਾਰ੍ਹਵੀਂ ਵਾਰ ਸਤਵੀਂ ਪਉੜੀ ਵਿਚ ਲਿਖਿਆ ਹੈ-

ਚਾਰੇ ਵੇਦ ਵਖਾਣਦਾ ਚਤਰ ਮੁਖੀ ਹੋਇ ਖਰਾ ਸਿਆਣਾ॥
ਲੋਕਾਂ ਨੂੰ ਸਮਝਾਇੰਦਾ ਵੇਖ ਸੁਰਸਤੀ ਰੂਪ ਲੁਭਾਣਾ॥

ਉਸ ਵੇਲੇ ਸੁਰਸਤੀ ਆਪਣੇ ਧਰਮ ਦੀ ਰਖਿਆ ਵਾਸਤੇ ਭਜ ਉਠੀ। ਪੂਰਬ ਪੱਛਮ, ਉਤਰ, ਦੱਖਣ ਚਾਰੇ ਦਿਸ਼ਾਂ ਵਲ ਗਈ। ਉਸ ਵੇਲੇ ਚਾਰ ਮੂੰਹਾਂ ਵਾਲਾ ਬ੍ਰਹਮਾ ਚਾਰੇ ਦਿਸ਼ਾ ਵਿਚ ਹੀ ਉਸ ਨੂੰ ਜਦ ਫੜਨ ਲਗਾ ਤਾਂ ਉਹ ਅਕਾਸ਼ ਨੂੰ ਉਡੀ, ਉਸ ਵੇਲੇ ਬ੍ਰਹਮਾ ਨੇ ਪੰਜਵਾਂ ਮੂੰਹ ਕਰ ਲਿਆ। ਇਸ ਕੌਤਕ ਨੂੰ ਵੇਖ ਕੇ ਸ਼ਿਵਜੀ ਨੂੰ ਬੜਾ ਗੁਸਾ ਆਇਆ ਤੇ ਤ੍ਰਿਸੂਲ ਲੈ ਕੇ ਉਸ ਦਾ ਪੰਜਵਾਂ ਸਿਰ ਕੱਟ ਦਿਤਾ ਤਾਂ ਫਿਰ ਸ਼ਰਮਿੰਦਾ ਹੋ ਕੇ ਆਪਣੀ ਪੁਤਰੀ ਮਗਰੋਂ ਹਟਿਆ।

ਸ਼ੰਕਾ-ਵਿਸ਼ਨੂੰ ਨੂੰ ਕਿਵੇਂ ਛਲਿਆ?

ਉੱਤਰ-ਇਕ ਸਮੇਂ ਸ਼ਿਵਾਂ ਦੇ ਘਰ ਵਾਲੀ ਨੂੰ ਦੇਖ ਕੇ ਜਲੰਧਰ ਦੈਂਤ ਲੁਭਾਇਮਾਨ ਹੋ ਗਿਆ ਤੇ ਸ਼ਿਵਾਂ ਨੂੰ ਆਖਦਾ ਹੈ-ਹੇ ਸ਼ਿਵ! ਚੰਗੀ ਗੱਲ ਤਾਂ ਇਹ ਹੈ ਕਿ ਤੂੰ ਆਪਣੀ ਇਸਤ੍ਰੀ ਸ਼ਿੰਗਾਰ ਕੇ ਆਪ ਮੇਰੇ ਘਰ ਭੇਜ ਦੇਹ, ਨਹੀਂ ਤਾਂ ਤ੍ਰਿਸੂਲ ਸੰਭਾਲ ਕੇ ਮੇਰੇ ਨਾਲ ਜੁਧ ਕਰ।

ਯਥਾ-ਕੈ ਸਿਵ ਨਾਰਿ ਸੀਗਾਰਕੈ, ਮਮ ਗ੍ਰਿਹ ਦੇਹ ਪਠਾਇ॥
ਨਾ ਤਰਸੂਲ ਸੰਭਾਰਕੈ ਸੰਗ ਲਰਹੁ ਮੁਰ ਆਇ॥ ੪॥

ਇਹ ਗੱਲ ਸੁਣ ਕੇ ਸ਼ਿਵਾਂ ਨੂੰ ਬੜਾ ਕ੍ਰੋਧ ਆਇਆ ਤੇ ਵਿਚਾਰਿਆ ਕਿ ਮੈਂ ਆਪਣੀ ਇਸਤ੍ਰੀ ਸ਼ਿੰਗਾਰ ਕੇ ਕਿਵੇਂ ਭੇਜਾਂ। ਉਸੀ ਵੇਲੇ ਤ੍ਰਿਸੂਲ ਫੜ ਲਿਆ ਤੇ ਬੜਾ ਭਾਰੀ ਜੁਧ ਹੋਇਆ। ਕਾਫੀ ਚਿਰ ਆਪਸ ਵਿਚ ਜੁਧ ਹੁੰਦਾ ਰਿਹਾ, ਆਖਰ ਸ਼ਿਵਾਂ ਨੇ ਵਿਸ਼ਨੂੰ ਨੂੰ ਯਾਦ ਕੀਤਾ ਕਿ ਆਪ ਅਵਤਾਰ ਧਾਰ ਕੇ ਇਸ ਦੈਂਤ ਦਾ ਨਾਸ ਕਰੋ। ਉਸ ਵੇਲੇ ਵਿਸ਼ਨੂੰ ਨੇ ਵਿਚਾਰਿਆ ਕਿ ਇਹ ਦੈਂਤ ਕਿਉਂ ਨਹੀਂ ਮਰਦਾ, ਇਸ ਵਿਚ ਕੀ ਕਾਰਨ ਹੈ? ਸੋਚਦਿਆਂ ਸੋਚਦਿਆਂ ਇਹ ਪਤਾ ਲਗਾ ਕਿ ਇਸ ਦੀ ਇਸਤ੍ਰੀ 'ਬਿੰਦਰਾ' ਪਤੀਬ੍ਰਤ ਧਰਮ ਵਾਲੀ ਹੈ। ਜਿਤਨਾ ਚਿਰ ਉਸ ਦਾ ਪਤੀਬ੍ਰਤ ਧਰਮ ਨਾ ਟੁਟੇਗਾ, ਉਤਨਾ ਚਿਰ ਇਸ ਨੇ ਮਰਨਾ ਨਹੀਂ ਹੈ।

ਉਸ ਵੇਲੇ ਵਿਸ਼ਨੂੰ ਨੇ ਜਲੰਧਰ ਦੈਂਤ ਦਾ ਰੂਪ ਧਾਰ ਕੇ ਉਸ ਦੀ ਔਰਤ 'ਬਿੰਦਰਾ' ਪਾਸ ਆ ਕੇ ਹਾਸ-ਬਿਲਾਸ ਦੇ ਬਚਨ ਕਰਦਿਆਂ ਹੋਇਆਂ ਉਸ ਦੇ ਪਤਿਬ੍ਰਤ ਧਰਮ ਨੂੰ ਤੋੜ ਦਿਤਾ। ਪਿਛੋਂ 'ਬਿੰਦਰਾ' ਨੂੰ ਪਤਾ ਲਗਾ ਕਿ ਇਹ ਮੇਰਾ ਪਤੀ ਨਹੀਂ ਸੀ, ਇਹ ਤਾਂ ਵਿਸ਼ਨੂੰ ਨੇ ਛਲ ਕਰ ਕੇ ਮੇਰਾ ਧਰਮ ਤੋੜਿਆ ਹੈ, ਉਸ ਨੇ ਕ੍ਰੋਧ ਵਿਚ ਆ ਕੇ ਸਰਾਪ ਦੇ ਦਿਤਾ-'ਜਾਹ! ਪੱਥਰ ਜਾ ਕੇ ਬਣ।'

ਵਿਸ਼ਨੂੰ ਨੇ ਕਿਹਾ ਜੇ ਮੈਂ ਪੱਥਰ ਬਣਨਾ ਹੈ ਤਾਂ ਤੂੰ ਤੁਲਸੀ ਬਣ, ਜਿਸ ਤਰ੍ਹਾਂ ਤੇਰਾ ਮੇਰਾ ਮੇਲ ਹਮੇਸ਼ਾਂ ਬਣਿਆਂ ਰਹੇ। ਇਸ ਵਜ੍ਹਾ ਨਾਲ ਮਾਇਆ ਨੇ ਵਿਸ਼ਨੂੰ ਜੀ ਨੂੰ ਛਲਿਆ ਹੈ।

ਸ਼ੰਕਾ–ਸ਼ਿਵਜੀ ਨੂੰ ਕਿਵੇਂ ਛਲਿਆ ?

ਉੱਤਰ–ਜਿਸ ਵੇਲੇ ਭਗਵਾਨ ਨੇ ਮੋਹਨੀ ਅਵਤਾਰ ਧਾਰਿਆ ਤਾਂ ਉਸ ਦੇ ਸੁੰਦਰ ਸਰੂਪ ਨੂੰ ਵੇਖ ਕੇ ਮਹਾਂਦੇਵ ਜੀ ਮੋਹਤ ਹੋ ਗਏ, ਮੋਹਨੀ ਅਵਤਾਰ ਅਗੇ ਅਗੇ ਤੇ ਮਹਾਂਦੇਵ ਜੀ ਪਿਛੇ ਪਿਛੇ ਦੌੜਦੇ ਗਏ। ਆਖਰਕਾਰ ਮਹਾਂਦੇਵ ਜੀ ਦਾ ਬੀਰਜ ਪਤਨ ਹੋ ਗਿਆ। ਇਸ ਰੀਤੀ ਨਾਲ ਸ਼ਿਵਜੀ ਨੂੰ ਮਾਇਆ ਨੇ ਛਲਿਆ ਹੈ।

## ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥

ਸਭ ਸੰਸਾਰੀ ਜੀਵਾਂ ਨੂੰ ਮਾਰ ਮਾਰ ਕੇ, ਅਥਵਾ :–ਬ੍ਰਹਮ ਲੋਕ ਨੂੰ ਮਾਰ ਕੇ, ਵਿਸ਼ਨ ਲੋਕ ਨੂੰ ਮਾਰ ਕੇ, ਸ਼ਿਵਲੋਕ ਨੂੰ ਮਾਰ ਕੇ, ਇੰਦਰ ਲੋਕ ਨੂੰ ਮਾਰ ਕੇ, ਮਾਇਆ ਰੂਪ ਸਰਪਨੀ ਨਿਰਮਲ ਨਾਮ ਜਲ ਵਾਲੇ ਸਤਿਸੰਗ ਸਰੋਵਰ ਵਿਚ ਪੈਠੀ=ਪ੍ਰਵੇਸ਼ ਕਰ ਗਈ ਹੈ।

ਅਥਵਾ :–ਕਿਸੇ ਨੂੰ ਮਾਰੁ=ਕਾਮਦੇਵ ਰੂਪ ਹੋ ਕੇ ਅਤੇ ਕਿਸੇ ਨੂੰ ਮਾਰੁ=ਵਿਹੁ ਰੂਪ ਅਰਥਾਤ ਕ੍ਰੋਧ ਰੂਪ ਹੋ ਕੇ ਮਾਰਦੀ ਹੈ।

## ਜਿਨਿ ਤ੍ਰਿਭਵਣੁ ਡਸੀਅਲੇ ਗੁਰਪ੍ਰਸਾਦਿ ਡੀਠੀ ॥੧॥ਰਹਾਉ॥

ਜਿਸ ਮਾਇਆ ਨੇ ਤਿੰਨਾਂ ਲੋਕਾਂ ਦੇ ਜੀਵਾਂ ਨੂੰ ਡੰਗਿਆ ਹੈ, ਉਸ ਮਾਇਆ ਨੂੰ ਗੁਰਾਂ ਦੀ ਕ੍ਰਿਪਾ ਨਾਲ ਮੈਂ ਖੋਟੀ ਵੇਖਿਆ ਹੈ ॥੧॥ਰਹਾਉ॥

ਯਥਾ–ਬਲਵੰਤਿ ਬਿਆਪਿ ਰਹੀ ਸਭ ਮਹੀ ॥
ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ ॥

## ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥

ਹੇ ਭਾਈ ! ਤੁਸੀਂ ਪ੍ਰਤੱਖ ਸਰਪਨੀ ਸਰਪਨੀ ਕੀ ਕਹਿੰਦੇ ਹੋ ?

## ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ ॥ ੨ ॥

ਜਿਸ ਨੇ ਸਚੇ ਵਾਹਿਗੁਰੂ ਨੂੰ ਪਛਾਣਿਆਂ ਹੈ, ਜਿਸ ਤਤਵੇਤੇ ਮਹਾਤਮਾਂ ਨੇ ਮਾਇਆ ਰੂਪ ਸਰਪਨੀ ਖਾਈ=ਅਭਾਵ ਕੀਤੀ, ਭਾਵ ਮਿਥਿਆ ਰੂਪ ਨਿਸਚੇ ਕੀਤੀ ਹੈ ॥ ੨ ॥

## ਸ੍ਰਪਨੀ ਤੇ ਆਨ ਛੂਛ ਨਹੀ ਅਵਰਾ ॥

ਮਾਇਆ ਰੂਪ ਸਰਪਨੀ ਤੋਂ ਬਿਨਾਂ ਅਵਰਾ=ਹੋਰ ਕਿਸੇ ਵਿਚ ਵੀ ਛੂਛ=ਤੁਛਤਾ ਨਹੀਂ।

## ਸ੍ਰਪਨੀ ਜੀਤੀ ਕਹਾ ਕਰੈ ਜਮਰਾ ॥੩॥

ਜਿਸ ਪੁਰਸ਼ ਨੇ ਮਾਇਆ ਰੂਪ ਸਰਪਨੀ ਜਿੱਤ ਲਈ ਹੈ, ਤਿਸ ਨੂੰ ਜਮ ਰਾਜਾ ਕੀ ਕਰ ਸਕਦਾ ਹੈ, ਭਾਵ ਉਸ ਨੂੰ ਕੋਈ ਸਜ਼ਾ ਨਹੀਂ ਦੇ ਸਕਦਾ ॥ ੩ ॥

## (ਪੰਨਾ ੪੮੧)

## ਇਹ ਸੂਪਨੀ ਤਾਕੀ ਕੀਤੀ ਹੋਈ ॥

ਇਹ ਸੂਪਨੀ=ਮਾਇਆ ਕਰਮਾਂ ਦੇ ਅਨੁਸਾਰ ਉਸ ਪ੍ਰਮਾਤਮਾਂ ਨੇ ਲਗਾਣੀ ਕੀਤੀ ਹੋਈ ਹੈ*।

## ਬਲੁ ਅਬਲੁ ਕਿਆ ਇਸਤੇ ਹੋਈ ॥ ੪ ॥

ਚੇਤਨ ਦੇਵ ਤੋਂ ਬਿਨਾਂ ਇਸ ਅਬਲੁ=ਇਸਤਰੀ ਤੋਂ ਬਲ ਕੀ ਹੋ ਸਕਦਾ ਹੈ, ਕਿਉਂਕਿ ਰਾਮ ਦੀ ਸੱਤਾ ਤੋਂ ਬਿਨਾਂ ਆਪਣੇ ਆਪ ਇਹ ਕੁਝ ਨਹੀਂ ਕਰ ਸਕਦੀ।

ਯਥਾ–ਮਾਖੀ ਰਾਮ ਕੀ ਤੂ ਮਾਖੀ ॥ [ਸਾਰੰਗ ਮ: ੫ ਪੰਨਾ ੧੨੨੭

ਅਥਵਾ :–ਬਲ ਤੋਂ ਅਬਲੁ=ਰਹਿਤ ਹੈ, ਇਸ ਦੇ ਪਾਸੋਂ ਆਪਣੇ ਆਪ ਭਲਾ ਦੱਸੋ ਕੀ ਹੋ ਸਕਦਾ ਹੈ, ਕਿਉਂਕਿ ਇਸਤ੍ਰੀ ਜੋ ਹੋਈ, ਮਰਦ ਜਿਤਨਾ ਬਲ ਔਰਤ ਵਿਚ ਕਦੇ ਨਹੀਂ ਹੋ ਸਕਦਾ, ਭਾਵ ਜਿਤਨਾ ਬਲ ਬ੍ਰਹਮ ਵਿਚ ਹੈ, ਉਤਨਾ ਬਲ ਮਾਇਆ ਵਿਚ ਨਹੀਂ ਹੈ ॥੪॥

## ਇਹ ਬਸਤੀ ਤਾ ਬਸਤ ਸਰੀਰਾ ॥

ਜਿੰਨਾਂ ਚਿਰ ਇਹ ਮਾਇਆ ਰਿਦੇ ਵਿਚ ਵਸਦੀ ਹੈ, ਓਨਾ ਚਿਰ ਜੀਵ ਸਰੀਰਾਂ ਵਿਚ ਵਸਦਾ ਹੈ। ਅਥਵਾ–ਜਿਸ ਵੇਲੇ ਇਹ ਤੀ=ਤੀਆ, ਮਾਇਆ ਵਸੀਕਾਰ ਹੋ ਗਈ ਤਾਂ ਸਰੀਰਾਂ ਵਲੋਂ ਜੀਵ ਦੀ ਭੀ ਬਸ ਹੋ ਗਈ, ਭਾਵ ਚੁਰਾਸੀ ਲੱਖ ਜੂਨ ਦੇ ਫੇਰੇ ਵਲੋਂ ਮੁਕਤ ਹੋ ਗਿਆ।

ਅਥਵਾ :–ਇਸ ਤੀਆ ਦੇ ਵਸੀਕਾਰ ਹੋਣ ਤੇ ਸਰੀਰ ਸ਼ੁਭ ਗੁਣਾਂ ਨਾਲ ਵਸਦਾ ਹੈ।

## ਗੁਰ ਪ੍ਰਸਾਦਿ ਸਹਜਿ ਤਰੇ ਕਬੀਰਾ ॥ ੫ ॥ ੬ ॥ ੧੯ ॥

ਕਬੀਰ ਜੀ ਕਹਿੰਦੇ ਹਨ–ਗੁਰਾਂ ਦੀ ਕਿਰਪਾ ਕਰ ਕੇ ਅਸੀਂ ਸਹਜਿ=ਸੁਖੈਨ ਹੀ ਸੰਸਾਰ ਸਮੁੰਦਰ ਤੋਂ ਤਰ ਗਏ ਹਾਂ।

ਅਥਵਾ :–ਗੁਰਾਂ ਦੀ ਕਿਰਪਾ ਕਰ ਕੇ ਸਹਜ ਅਵਸਥਾ ਵਾਲੇ ਜੋ ਗਿਆਨਵਾਨ ਹਨ, ਉਹ ਇਸ ਮਾਇਆ ਤੋਂ ਤਰ ਗਏ, ਭਾਵ ਬਚ ਗਏ ਹਨ, ਬਲਕਿ ਉਹਨਾਂ ਦੀ ਦਾਸੀ ਹੋ ਕੇ ਉਹਨਾਂ ਅਗੇ ਬੇਨਤੀਆਂ ਕਰਦੀ ਰਹਿੰਦੀ ਹੈ।

ਯਥਾ–ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ਅਰਦਾਸਿ ॥
ਜੋ ਤੂੰ ਕਹਹਿ ਸੁ ਕਾਰ ਕਮਾਵਾ ॥ ਜਨ ਨਾਨਕ ਗੁਰਮੁਖਿ ਨੇੜਿ ਨ ਆਵਾ ।੪॥
[ਆਸਾ ਮਹਲਾ ੫ ਪੰਨਾ ੩੭੦

---

* ਕਈ ਗਿਆਨੀ ਇਸ ਤੁਕ ਦਾ ਅਰਥ ਐਸੇ ਭੀ ਕਰਦੇ ਹਨ ਕਿ ਇਹ ਮਾਇਆ ਤਿਸ ਪ੍ਰਮਾਤਮਾ ਦੀ ਪੈਦਾ ਕੀਤੀ ਹੋਈ ਹੈ, ਪਰ ਏਸ ਅਰਥ ਕਰਨ ਨਾਲ ਸ਼ੰਕਾ ਪੈਦਾ ਹੋ ਜਾਂਦੀ ਹੈ, ਕਿਉਂਕਿ ਵੇਦਾਂਤੀਆਂ ਨੇ ਮਾਇਆ ਨੂੰ ਅਨਾਦੀ ਮੰਨਿਆਂ ਹੈ।

## ਆਸਾ ॥

ਉਥਾਨਕਾ—ਕਿਸੇ ਅਨ-ਅਧਿਕਾਰੀ ਪੁਰਸ਼ ਨੂੰ ਕੋਈ ਉਪਦੇਸ਼ ਦੇ ਰਿਹਾ ਸੀ ਉਸ ਵਲ ਦੇਖ ਕੇ ਕਬੀਰ ਜੀ ਕਥਨ ਕਰਦੇ ਹਨ--

## ਕਹਾ ਸੁਆਨ ਕਉ ਸਿੰਮ੍ਰਿਤਿ ਸੁਨਾਏ ॥

ਜੈਸੇ ਸੁਆਨ=ਕੁਤੇ ਨੂੰ ਸਿੰਮ੍ਰਤੀਆਂ ਦਾ ਪਾਠ ਸੁਨਾਉਣ ਦਾ ਕੀ ਲਾਭ ਹੈ, ਭਾਵ ਕੋਈ ਲਾਭ ਨਹੀਂ । ਯਥਾ–

ਖਟ ਸਾਸਤ੍ਰ ਮੂਰਖੈ ਸੁਨਾਇਆ ॥ ਜੈਸੇ ਦਹਦਿਸ ਪਵਨੁ ਝੁਲਾਇਆ ॥

## ਕਹਾ ਸਾਕਤ ਪਹਿ ਹਰਿ ਗੁਨ ਗਾਏ ॥ ੧ ॥

ਤੈਸੇ ਦੁਸ਼ਟ ਪੁਰਸ਼ ਦੇ ਪਾਸ ਹਰੀ ਦੇ ਗੁਣ ਗਾਉਣ ਦਾ ਕੀ ਲਾਭ ਹੈ, ਭਾਵ ਕੋਈ ਲਾਭ ਨਹੀਂ ।

ਯਥਾ—ਬਿਨੁ ਕਣ ਖਲਹਾਨੁ ਜੈਸੇ ਗਾਹੁ ਨ ਪਾਇਆ ॥ ਤਿਉ ਸਾਕਤ ਤੇ ਕੋ ਨ ਬਰਾਸਾਇਆ ॥

[ਭੈਰਉ ਮ: ੫ ਪੰਨਾ ੧੧੩੭

## ਰਾਮ ਰਾਮ ਰਾਮ ਰਮੇ ਰਮਿ ਰਹੀਐ ॥

ਮਨ ਕਰਕੇ ਰਾਮ ਨੂੰ ਉਚਾਰਦੇ ਰਹੀਏ, ਬਾਣੀ ਕਰਕੇ ਰਾਮ ਨੂੰ ਉਚਾਰਦੇ ਰਹੀਏ, ਤਨ ਕਰ ਕੇ ਵੀ ਰਾਮ ਨੂੰ ਉਚਾਰਦੇ ਰਹੀਏ। ਅਥਵਾ :—ਰਾਮ ਜੋ ਰਮਿਆ ਹੋਇਆ ਹੈ, ਰਮਿ=ਸੁੰਦਰ, ਉਸ ਰਾਮ ਨੂੰ ਹਰ ਵੇਲੇ ਰਮੇ ਰਹੀਏ=ਉਚਾਰਦੇ ਰਹੀਏ ।

## ਸਾਕਤ ਸਿਉ ਭੂਲਿ ਨਹੀ ਕਹੀਐ ॥੧॥ਰਹਾਉ॥

ਪਰ ਦੁਸ਼ਟ ਪੁਰਸ਼ ਦੇ ਨਾਲ ਭੁਲ ਕੇ ਵੀ ਕੁਝ ਉਪਦੇਸ਼ ਨਾ ਕਹੀਏ, ਕਿਉਂਕਿ ਅਧਿਕਾਰੀ ਤੋਂ ਬਿਨਾਂ ਨਿਸਫਲ ਚਲਾ ਜਾਂਦਾ ਹੈ।

ਯਥਾ—ਬਿਨੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥

[ਮਾਰੂ ਵਾਰ ਪੰਨਾ ੧੦੮੬

ਤਥਾ—ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ ॥
ਬਨਜਨ ਹਾਰੇ ਬਾਹਰਾ ਕਉਡੀ ਬਦਲੈ ਜਾਇ ॥੧੫੪॥

[ਸਲੋਕ ਕਬੀਰ ਪੰਨਾ ੧੩੭੨

## ਕਊਆ ਕਹਾ ਕਪੂਰ ਚਰਾਏ ॥

ਕਾਂ ਨੂੰ ਕਪੂਰ ਦੀ ਵਾਸ਼ਨਾ ਚੜ੍ਹਾਉਣ ਕਰ ਕੇ ਕੀ ਲਾਭ ਹੈ ? ਕੀ ਉਸ ਨੇ ਕੋਈ ਕਾਂ ਕਾਂ ਬੋਲਣ ਵਲੋਂ ਹਟ ਜਾਣਾ ਹੈ ?

ਯਥਾ—ਕਾਂਉ ਕਪੂਰ ਨ ਚਖਈ ਦੁਰਗੰਧ ਸੁਖਾਵੈ ॥
ਹਾਥੀ ਨੀਰ ਨਵਾਲੀਐ ਸਿਰ ਛਾਰ ਉਡਾਵੈ ॥

[ਭਾਈ ਗੁਰਦਾਸ ਜੀ ਵਾਰ ੩੫ ਪਉੜੀ ੨

## ਕਹ ਬਿਸੀਅਰ ਕਉ ਦੂਧੁ ਪੀਆਏ ॥੨॥

ਬਿਸੀਅਰ=ਸੱਪ ਨੂੰ ਦੁਧ ਪਿਲਾਉਣ ਦਾ ਕੀ ਲਾਭ ਹੈ? ਭਾਵ ਕੋਈ ਲਾਭ ਨਹੀਂ। ਸੱਪ ਨੂੰ ਦੁਧ ਪਿਲਾਣ ਕਰ ਕੇ ਸਗੋਂ ਦੂਣੀ ਵਿਹੁ ਵਧਦੀ ਹੈ ॥੨॥

ਯਥਾ-ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥
ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ ॥੧੬॥
[ਸੂਹੀ ਮ: ੩ ਪੰਨਾ ੭੫੫

ਤਥਾ-ਨਿੰਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ ॥
ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ ॥
ਮਨਮੁਖ ਅਭਿੰਨੁ ਨ ਭਿਜਈ ਪਥਰੁ ਨਾਵਾਇਆ ॥
ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ ॥
[ਸਾਰਗ ਵਾਰ ਪੰਨਾ ੧੨੪੪

ਤਥਾ-ਕੁਤਾ ਰਾਜ ਬਹਾਲੀਐ ਫਿਰ ਚੱਕੀ ਚੱਟੈ ॥
ਸਪੈ ਦੁਧ ਪਲਾਈਐ ਵਿਹੁ ਮੁਖ ਥੀਂ ਸੱਟੈ ॥
[ਭਾਈ ਗੁਰਦਾਸ ਜੀ ਵਾਰ ੩੫ ਪਉੜੀ ੧

## ਸਤ ਸੰਗਤਿ ਮਿਲਿ ਬਿਬੇਕ ਬੁਧਿ ਹੋਈ ॥

ਸਤਿਸੰਗਤ ਨਾਲ ਮਿਲਨ ਕਰ ਕੇ ਗੁਰੂ ਦੁਆਰਾ ਵਿਵੇਕ ਵਾਲੀ ਬੁਧੀ ਹੁੰਦੀ ਹੈ।

ਯਥਾ-ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥
[ਟੋਡੀ ਮ: ੪ ਪੰਨਾ ੭੧੧

ਬਿਬੇਕ ਬੁਧੀ ਸਭ ਤੋਂ ਉਤਮ ਹੈ।

ਯਥਾ-ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ ॥
[ਕਲਿਆਨ ਮ: ੪ ਪੰਨਾ ੧੩੨੫

## ਪਾਰਸੁ ਪਰਸਿ ਲੋਹਾ ਕੰਚਨੁ ਸੋਈ ॥ ੩ ॥

ਜਿਸ ਤਰ੍ਹਾਂ ਪਾਰਸ ਨਾਲ ਛੋਹ ਕੇ ਲੋਹਾ ਸੋਨਾ ਹੋ ਜਾਂਦਾ ਹੈ ਤਿਵੇਂ ਮਹਾਤਮਾ ਨਾਲ ਮਿਲ ਕੇ ਲੋਹੇ ਵਾਂਗੂੰ ਪਾਪੀ ਜੀਵ ਸੋਨੇ ਵਾਂਗ ਸੁਧ ਹੋ ਜਾਂਦਾ ਹੈ ॥੩॥

ਯਥਾ-ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤ ਸੰਗਤਿ ਕੀ ਵਡਿਆਈ ॥
[ਗੂਜਰੀ ਮਹਲਾ ੧ ਪੰਨਾ ੫੦੫

ਤਥਾ-ਪਾਰਸ ਕੇ ਸੰਗ ਤਾਂਬਾ ਬਿਗਰਿਓ ॥ ਸੋ ਤਾਂਬਾ ਕੰਚਨ ਹੋਇ ਨਿਬਰਿਓ ॥
[ਭੈਰਉ ਕਬੀਰ ਪੰਨਾ ੧੧੫੮

ਤਥਾ–ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ ॥

[ਸਿਰੀ ਰਾਗੁ ਮ: ੩ ਪੰਨਾ ੨੭

ਤਥਾ–ਪਾਰਸਿ ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੇ ॥

[ਧਨਾਸਰੀ ਮ: ੧ ਪੰਨਾ ੬੮੯

ਤਥਾ–ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥

[ਮਾਰੂ ਮਹਲਾ ੧ ਪੰਨਾ ੬੯੦

ਤਥਾ–ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ ॥

[ਮਾਰੂ ਮ: ੩ ਪੰਨਾ ੬੯੪

## ਸਾਕਤੁ ਸੁਆਨੁ ਸਭੁ ਕਰੇ ਕਰਾਇਆ ॥

ਸੁਆਨੁ=ਕੁਤੇ ਵਾਂਗੂ ਲੋਭੀ ਜੋ ਸਾਕਤ ਪੁਰਸ਼ ਹੈ ਸਭ ਪੂਰਬਲੇ ਕਰਮਾਂ ਦਾ ਕਰਾਇਆ ਹੋਇਆ ਕਰਤੱਬ ਕਰਦਾ ਹੈ।

## ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥ ੪ ॥

ਜੋ ਪਹਿਲੇ ਧੁਰੋਂ ਹੀ ਲੇਖ ਲਿਖਿਆ ਗਿਆ ਹੈ, ਓਹੀ ਕਰਮ ਸਾਕਤ ਨੇ ਕਮਾਇਆ ਹੈ।

ਯਥਾ–ਜੋ ਧੁਰਿ ਲਿਖਿਆ ਸੋਇ ਕਮਾਵੈ ਕੋਇ ਨ ਮੇਟਣਹਾਰਾ ॥

[ਵਡਹੰਸੁ ਮ: ੩ ਪੰਨਾ ੫੭੧

ਅੰਮ੍ਰਿਤ ਲੈ ਲੈ ਨੀਮੁ ਸਿੰਚਾਈ ॥

ਅਗੋਂ ਮੰਡੂਕ ਪੁਲਤ ਨਿਆਂ ਨਾਲ ਕਥਨ ਕਰਦੇ ਹਨ–

ਸ਼ੰਕਾ–ਮੰਡੂਕ ਪੁਲਤ ਨਿਆਂ ਕਿਸ ਨੂੰ ਆਖਦੇ ਹਨ ?

ਉੱਤਰ–ਜਿਸ ਤਰ੍ਹਾਂ ਡੱਡੂ ਇਕ ਜਗ੍ਹਾ ਬੈਠਾ ਹੋਇਆ ਉਥੋਂ ਛਾਲ ਮਾਰ ਕੇ ਦੂਰ ਜਾ ਬੈਠਦਾ ਹੈ, ਵਿਚਲੀ ਜਗ੍ਹਾ ਐਵੇਂ ਲੰਘ ਜਾਂਦਾ ਹੈ, ਇਵੇਂ ਪਹਿਲੇ ਚਲਦੇ ਪ੍ਰਸੰਗ ਵਿਚ ਹੋਰ ਪ੍ਰਸੰਗ ਕਹਿਕੇ, ਫੇਰ ਉਸੇ ਪ੍ਰਸੰਗ ਨਾਲ ਪ੍ਰਸੰਗ ਜਿਹੜਾ ਮੇਲਣਾ ਹੈ. ਇਸ ਨੂੰ 'ਮੰਡੂਕ ਪੁਲਤ' ਨਿਆਂ ਆਖਦੇ ਹਨ।

ਯਥਾ–

ਕਊਆ ਕਹਾ ਕਪੂਰ ਚਰਾਏ ॥ ਕਹ ਬਿਸੀਅਰ ਕਉ ਦੂਧੁ ਪੀਆਏ ॥ ੨ ॥

ਇਸ ਪ੍ਰਸੰਗ ਅਨੁਸਾਰ ਇਹ ਤੁਕਾਂ ਮੇਲ ਖਾਂਦੀਆਂ ਹਨ–

## ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ॥

ਦੂਧ ਸ਼ਹਿਤ ਆਦਿ ਅੰਮ੍ਰਿਤ ਨੂੰ ਲੈ ਲੈ ਕੇ ਨਿੰਮ ਦੇ ਬਿਰਖ ਨੂੰ ਸਿੰਚੀਏ ਤਾਂ–

## ਕਹਤ ਕਬੀਰ ਉਆ ਕੋ ਸਹਜੁ ਨ ਜਾਈ ॥੫॥੭॥੨੦॥

ਕਬੀਰ ਜੀ ਕਹਿੰਦੇ ਹਨ, ਉਸ ਨਿੰਮ ਦਾ ਜੋ ਸਹਿਜੇ ਕੌੜਾ ਸੁਭਾਵ ਹੈ ਉਹ ਨਹੀਂ ਜਾਂਦਾ।

ਯਥਾ-ਨਿੰਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ ॥
ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ ॥
ਮਨਮੁਖ ਅਭਿੰਨੁ ਨ ਭਿਜਈ ਪਥਰੁ ਨਾਵਾਇਆ ॥
ਬਿਖੁ ਮਹਿ ਅੰਮ੍ਰਿਤੁ ਸੰਚੀਐ ਬਿਖੁ ਕਾ ਫਲੁ ਪਾਇਆ ॥

[ਸਾਰੰਗ ਵਾਰ ਪੰਨਾ ੧੨੪੪

ਤਥਾ-ਅੰਮ੍ਰਿਤ ਖੰਡ ਦੂਧ ਮਧੁ ਸੰਚਸਿ ਤੂਬ ਨ ਚਾਤੁਰ ਰੇ ॥

[ਮਾਰੂ ਮ: ੧ ਪੰਨਾ ੯੯੦

ਤਥਾ-ਤੁੰਮੇ ਅੰਮ੍ਰਿਤ ਸਿੰਜੀਐ ਕਉੜਤ ਨ ਜਾਵੈ ॥ ਸਿੰਮਲ ਰੁਖ ਸਰੇਵੀਐ ਫਲ ਹਥ ਨ ਆਵੈ ॥

[ਭਾਈ ਗੁਰਦਾਸ ਜੀ ਵਾਰ ੩੫ ਪਉੜੀ ੨

ਐਸੇ ਹੀ ਦੁਸ਼ਟ ਪੁਰਸ਼ਾਂ ਨੂੰ ਪਰਮੇਸ਼ਰ ਦਾ ਨਾਮ ਸੁਨਾਣਾ ਭੀ ਕਰੀਏ ਤੌਂ ਭੀ ਉਹਨਾਂ ਨੂੰ ਕੋਈ ਅਸਰ ਨਹੀਂ ਹੁੰਦਾ।

## ਆਸਾ ॥

ਉਥਾਨਕਾ-ਇਕ ਸਮੇਂ ਲੋਈ ਨੇ ਆਪਣੇ ਪਤੀ ਕਬੀਰ ਜੀ ਪਾਸ ਬੇਨਤੀ ਕੀਤੀ-ਸੁਆਮੀ ਜੀ! ਆਪ ਸਭ ਦੀਆਂ ਭਾਵਨਾਂ ਪੂਰਨ ਕਰਦੇ ਹੋ, ਕਿਰਪਾ ਕਰਕੇ ਮੇਰੇ ਦਿਲ ਦੀ ਭਾਵਨਾ ਵੀ ਪੂਰੀ ਕਰੋ, ਪਰਮਾਤਮਾਂ ਪਾਸੋਂ ਕੁਝ ਪਦਾਰਥ ਮੰਗ ਕੇ ਘਰ ਦੀ ਤੰਗੀ ਦੂਰ ਕਰ ਦਿਓ।
ਇਹ ਗੱਲ ਸੁਣਕੇ ਕਬੀਰ ਜੀ ਕਹਿੰਦੇ ਹਨ-

[ਰਹਾਉ ਦੀ ਪੰਗਤੀ ਤੋਂ ਅਰਥ ਸ਼ੁਰੂ ਕਰਨਾ

ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥ ਦੇਖਤ ਨੈਨ ਚਲਿਓ ਜਗੁ ਜਾਈ ॥

ਹੇ ਲੋਈ! ਪਰਮਾਤਮਾਂ ਪਾਸੋਂ ਮੈਂ ਕੀ ਮੰਗਾਂ, ਕਿਉਂਕਿ ਸੰਸਾਰ ਵਿਚ ਕੋਈ ਪਦਾਰਥ ਥਿਰੁ= ਇਸਥਿਤ ਰਹਿੰਦਾ ਨਹੀਂ ਦਿਸਦਾ। ਅੱਖਾਂ ਨਾਲ ਵੇਖਦਿਆਂ ਵੇਖਦਿਆਂ ਸਾਰਾ ਜਗਤ ਚਲਿਆ ਜਾ ਰਿਹਾ ਹੈ। ਵਡਿਆਂ ਵਡਿਆਂ ਵਲ ਨਿਗ੍ਹਾ ਮਾਰਕੇ ਵੇਖ-

## ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥

ਜਿਸ ਰਾਵਣ ਦਾ ਸਾਰੀ ਲੰਕਾ ਹੀ ਕੋਟੁ-ਕਿਲਾ ਸੀ ਅਤੇ ਸਮੁੰਦਰ ਹੀ ਉਸ ਕਿਲੇ ਦੇ ਆਲੇ ਦੁਆਲੇ ਖਾਈ ਸੀ।

## ਤਿਹ ਰਾਵਨ ਘਰ ਖਬਰਿ ਨ ਪਾਈ ॥ ੧ ॥

ਰਾਵਣ ਐਸਾ ਪ੍ਰਤਾਪੀ ਸੀ ਜੋ ਤਿਸ ਰਾਵਣ ਦੇ ਘਰਾਂ ਦੀ ਖਬਰ ਨਹੀਂ ਪੈਂਦੀ ਸੀ, ਜੋ ਸਾਰੇ ਕਿੰਨੇ ਘਰ ਬਾਰ ਹਨ।

ਅਥਵਾ :-ਅੰਤ ਨੂੰ ਤਿਸ ਰਾਵਣ ਦੇ ਘਰ, ਰਾਵਣ ਦੇ ਮਰਨ ਦੀ ਖਬਰ ਕਿਸੇ ਨੇ ਨਾ ਪਾਈ= ਪਹੁੰਚਾਈ ॥ ੧ ॥

## ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥

ਇਸ ਕਰ ਕੇ ਹੇ ਲੋਈ ! ਮੈਂ ਪਰਮਾਤਮਾ ਪਾਸੋਂ ਕੀ ਮੰਗਾਂ, ਕਿਉਂਕਿ ਦੁਨੀਆਂ ਵਿਚ ਕੁਝ ਇਸਥਿਤ ਰਹਿੰਦਾ ਦਿਸਦਾ ਨਹੀਂ ।

ਯਥਾ-ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ-

ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥

[ਸੋਰਠਿ ਮਹਲਾ ੧ ਪੰਨਾ ੫੯੭

## ਦੇਖਤ ਨੈਨ ਚਲਿਓ ਜਗੁ ਜਾਈ ॥ ੧ ॥ ਰਹਾਉ ॥

ਅੱਖਾਂ ਨਾਲ ਵੇਖਦਿਆਂ ਵੇਖਦਿਆਂ ਸਾਰਾ ਸੰਸਾਰ ਚਲਿਆ ਜਾ ਰਿਹਾ ਹੈ ।

ਯਥਾ-ਉਪਜੈ ਨਿਪਜੈ ਨਿਪਜਿ ਸਮਾਈ ॥ ਨੈਨਹੁ ਦੇਖਤ ਇਹੁ ਜਗੁ ਜਾਈ ॥

[ਗਉੜੀ ਕਬੀਰ ਜੀ ਪੰਨਾ ੩੨੫

## ਇਕੁ ਲਖੁ ਪੂਤ ਸਵਾ ਲਖੁ ਨਾਤੀ ॥

ਜਿਸ ਰਾਵਣ ਦਾ ਇਕ ਲੱਖ ਪੁਤਰ ਸੀ ਅਤੇ ਸਵਾ ਲੱਖ ਨਾਤੀ=ਪੋਤਰਾ ਸੀ, ਪਰ ਅਫਸੋਸ ਹੈ ਜੋ ਇਤਨੇ ਪਰਵਾਰ ਦੇ ਹੁੰਦਿਆਂ ਸੁੰਦਿਆਂ--

## ਤਿਹ ਰਾਵਨ ਘਰ ਦੀਆ ਨ ਬਾਤੀ ॥ ੨ ॥

ਤਿਸ ਰਾਵਣ ਦੇ ਘਰ ਮਗਰੋਂ ਦੀਵਾ ਬੱਤੀ ਕਰਨ ਵਾਲਾ ਕੋਈ ਨਾ ਰਿਹਾ । ਹੋਰ ਕੀ ਆਖਣਾ ਹੈ, ਸਾਰੀ ਸੋਨੇ ਦੀ ਲੰਕਾ ਦਾ ਬਾਦਸ਼ਾਹ ਹੁੰਦਿਆਂ ਹੋਇਆਂ ਅਖੀਰ ਵੇਲੇ ਮੂੰਹ ਵਿਚ ਰੰਚਕ ਭਰ ਸੋਨਾ ਪਾਉਣਾ ਭੀ ਨ ਮਿਲਿਆ । ਜਿਸ ਵੇਲੇ ਦੂਤ ਨੇ ਆ ਕੇ ਰਾਵਣ ਦੇ ਮੂੰਹ ਵਿਚ ਪਾਣ ਵਾਸਤੇ ਸੋਨਾ ਮੰਗਿਆ ਤਾਂ ਭਭੀਛਣ ਨੇ ਕਿਹਾ, ਲੰਕਾ ਸ੍ਰੀ ਰਾਮਚੰਦ੍ਰ ਜੀ ਦੀ ਹੈ ਮੈਂ ਸੋਨਾ ਨਹੀਂ ਦੇ ਸਕਦਾ, ਤੂੰ ਉਹਨਾਂ ਪਾਸੋਂ ਜਾਕੇ ਮੰਗ । ਜਿਸ ਵੇਲੇ ਸ੍ਰੀ ਰਾਮਚੰਦਰ ਜੀ ਪਾਸੋਂ ਦੂਤ ਨੇ ਆ ਕੇ ਸੋਨਾ ਮੰਗਿਆ ਤਾਂ ਸ੍ਰੀ ਰਾਮਚੰਦ੍ਰ ਜੀ ਨੇ ਕਿਹਾ ਲੰਕਾ ਭਭੀਛਣ ਦੀ ਹੈ, ਸਾਡਾ ਕੋਈ ਵਾਸਤਾ ਨਹੀਂ । ਬ੍ਰਾਹਮਣ ਦੇ ਧਨ ਨੂੰ ਨਾ ਹਥ ਲਾਇਆ ਹੈ, ਨਾ ਹੀ ਅਗੋਂ ਲਗਾਣਾ ਹੈ । ਉਸ ਵੇਲੇ ਰਾਮਚੰਦ੍ਰ ਜੀ ਨੇ ਇਹ ਸ਼ਬਦ ਕਿਹਾ ਸੀ-

'ਬ੍ਰਾਹਮਣ ਕੇ ਧਨ ਤੋਂ ਸਦਾ ਬੇਮੁਖ ਰਹੋ ਭਾਈ ॥'

## ਚੰਦੁ ਸੂਰਜੁ ਜਾਕੇ ਤਪਤ ਰਸੋਈ ॥ ਬੈਸੰਤਰੁ ਜਾਕੇ ਕਪਰੇ ਧੋਈ ॥ ੩ ॥

ਪਹਿਲਾ ਅਰਥ

ਚੰਦ੍ਰਮਾ ਤੇ ਸੂਰਜ ਦੋਨੋਂ ਦੇਵਤਾ ਜਿਸ ਰਾਵਣ ਦੇ ਘਰ ਤਪਤ ਰਸੋਈ=ਖਾਣਾ ਤਿਆਰ ਕਰਦੇ ਸਨ ਅਤੇ ਬੈਸੰਤਰੁ=ਅਗਨ ਦੇਵਤਾ ਜਿਸ ਰਾਵਣ ਦੇ ਕਪੜੇ ਧੋਂਦਾ ਸੀ । ਜਿਸ ਵੇਲੇ

ਕਪੜੇ ਮੈਲੇ ਹੋਣੇ ਰਾਵਣ ਨੇ ਲਾਹ ਕੇ ਅੱਗ ਵਿਚ ਸਟ ਦੇਣੇ ਤੇ ਅਗਨ ਦੇਵਤਾ ਨੇ ਮੈਲ ਸਾੜਕੇ ਕਪੜੇ ਚਿਟੇ ਕਰਕੇ ਬਾਹਰ ਕੱਢ ਦੇਣੇ।

ਦੂਜਾ ਅਰਥ

ਚੰਦੁ ਸੂਰਜੁ ਜਾਕੇ ਕਪਰੇ ਧੋਈ॥ ਬੈਸੰਤਰੁ ਜਾਕੇ ਤਪਤ ਰਸੋਈ॥

ਚੰਦਰਮਾਂ ਤੇ ਸੂਰਜ ਦੋਨੋਂ ਦੇਵਤਾ ਜਿਸ ਰਾਵਣ ਦੇ ਕਪੜੇ ਧੋਂਦੇ ਸੀ। ਚੰਦਰਮਾਂ ਕਪੜੇ ਧੋਂਦਾ ਸੀ, ਸੂਰਜ ਸੁਕਾ ਕੇ ਤਹਿ ਲਗਾ ਕੇ ਰਾਵਣ ਦੇ ਅਗੇ ਲਿਆ ਰਖਦਾ ਸੀ ਅਤੇ ਅਗਨ ਦੇਵਤਾ ਜਿਸ ਰਾਵਣ ਦੇ ਘਰ ਰਸੋਈ ਤਿਆਰ ਕਰਦਾ ਸੀ, ਭਾਵ ਸਾਰੇ ਦੇਵਤੇ ਰਾਵਣ ਦਾ ਕੰਮ ਕਾਰ ਕਰਦੇ ਸਨ।

ਤਥਾ–ਚਉਰ ਚੰਦ੍ਰੰ ਕਰੰ ਛਤ੍ਰ ਸੂਰੰ ਧਰੰ ਬੇਦ ਬ੍ਰਹਮਾ ਰਰੰ ਦੁਆਰ ਮੇਰੇ॥
ਪਾਕਪਾਵਕ ਕਰੰ ਨੀਰ ਬਰਣੰ ਭਰੰ ਜਛ ਬਿਦਿਆ ਧਰੰ ਕੀਨ ਚੇਰੇ॥
ਅਰਬ ਖਰਬੰਪੁਰੰ ਚਰਬ ਸਰਬੰ ਕਰੇ ਦੇਖੋ ਕੈਸੋ ਕਰੋਂ ਬੀਰ ਖੇਤੰ॥
ਚਿੰਕ ਹੈ ਚਾਵਡਾ ਫਿੰਕ ਹੈ ਫਿਕਰੀ ਨਾਚ ਹੈ ਬੀਰ ਬੈਤਾਲ ਪ੍ਰੇਤੰ॥ ੩੮੩॥

[ਦਸਮ ਗ੍ਰੰਥ ਨਵੀਂ ਪੋਥੀ ਪੰਨਾ ੨੨੦

ਆਖਿਰ ਨੂੰ ਰਾਵਣ ਸਭ ਕੁਝ ਛਡ ਕੇ ਖਾਲੀ ਹੱਥ ਚਲਾ ਗਿਆ ਹੈ।

**ਗੁਰਮਤਿ ਰਾਮੈ ਨਾਮਿ ਬਸਾਈ॥ ਅਸਥਿਰੁ ਰਹੈ ਨ ਕਤਹੂੰ ਜਾਈ॥ ੪॥**

ਇਹ ਗੱਲ ਜਾਣ ਕੇ ਗੁਰਾਂ ਦੀ ਸਿਖਿਆ ਦੁਆਰਾ ਰਾਮ ਨਾਮ ਦੀ ਪ੍ਰੀਤੀ ਮੈਨੇ ਆਪਣੇ ਹਿਰਦੇ ਵਿਚ ਵਸਾਈ ਹੈ। ਯਥਾ–

ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ॥
ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ॥
ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵਲਾਈ॥ ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨਿ ਵੈਰੀ ਮਿਤ੍ਰ ਹਮ ਕਉ ਸਭ ਸਮਦ੍ਰਿਸਟਿ ਦਿਖਾਈ॥ ਧਨੁ ਧਨੁ ਸਤਿਗੁਰੂ ਮਿਤ੍ਰ ਹਮਾਰਾ ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ॥

[ਵਡਹੰਸ ਕੀ ਵਾਰ ਪੰਨਾ ੫੯੪

ਇਸ ਕਰਕੇ ਅਸਥਿਰੁ–ਅਚਲ ਰਹਿੰਦਾ ਹੈ। ਮੇਰਾ ਮਨ ਹੋਰ ਕਿਧਰੇ ਜਾਂਦਾ ਨਹੀਂ॥੪॥

**ਕਹਤ ਕਬੀਰ ਸੁਨਹੁ ਰੇ ਲੋਈ॥**

ਕਬੀਰ ਜੀ ਕਹਿੰਦੇ ਹਨ, ਹੇ ਲੋਈ! ਤੂੰ ਸੁਣਨਾ ਕਰ।

**ਰਾਮ ਨਾਮ ਬਿਨੁ ਮੁਕਤਿ ਨ ਹੋਈ॥ ੫॥ ੯॥ ੨੧॥**

ਰਾਮ ਨਾਮ ਜਪੇ ਬਿਨਾਂ ਮੁਕਤੀ ਨਹੀਂ ਹੁੰਦੀ। ਯਥਾ–

ਰਾਮ ਨਾਮ ਬਿਨੁ ਮੁਕਤਿ ਨ ਹੋਈ ਨਾਨਕੁ ਕਹੈ ਵੀਚਾਰਾ ॥

[ਆਸਾ ਮਹਲਾ ੧ ਪੰਨਾ ੪੩੭

ਇਸ ਕਰ ਕੇ ਦੁਨੀਆਂ ਦੇ ਪਦਾਰਥਾਂ ਦਾ ਸੰਕਲਪ ਛੱਡ ਕੇ ਤੂੰ ਕੇਵਲ ਰਾਮ ਨਾਮ ਜਪਣਾ ਕਰ ॥੫॥੮॥੨੧॥

**ਆਸਾ ॥**

ਉਥਾਨਕਾ–ਭਗਤ ਜੀ ਦੇ ਪਾਸ ਸੇਵਕਾਂ ਨੇ ਬੇਨਤੀ ਕੀਤੀ ਸੰਸਾਰ ਸੱਤ ਹੈ ਕਿ ਅਸੱਤ ?

ਉਤਰ–ਸੰਸਾਰ ਤਿੰਨ ਕਾਲ ਹੀ ਅਸੱਤ, ਭਾਵ ਝੂਠਾ ਹੈ। ਯਥਾ–

**ਪਹਿਲਾ ਪੂਤੁ ਪਿਛੈਰੀ ਮਾਈ ॥ ਗੁਰੁ ਲਾਗੋ ਚੇਲੇ ਕੀ ਪਾਈ ॥੧॥**

ਪਹਿਲਾ ਅਰਥ

ਜਿਸ ਤਰ੍ਹਾਂ ਕੋਈ ਕਹੇ, ਪਹਿਲੇ ਪੁਤਰ ਜੰਮਿਆਂ ਹੈ ਅਤੇ ਪਿਛੋਂ ਮਾਂ ਜੰਮੀ ਹੈ।

ਅਤੇ ਗੁਰੂ ਮੁਕਤ ਹੋਣ ਵਾਸਤੇ ਚੇਲੇ ਦੀ ਪੈਰੀਂ ਲੱਗਾ ਹੈ ॥੧॥

**ਏਕੁ ਅਚੰਭਉ ਸੁਨਹੁ ਤੁਮ੍ਹ ਭਾਈ ॥**

**ਦੇਖਤ ਸਿੰਘੁ ਚਰਾਵਤ ਗਾਈ ॥੧॥ਰਹਾਉ॥**

ਹੇ ਭਾਈ ! ਏਸੇ ਤਰ੍ਹਾਂ ਇਕ ਹੋਰ ਅਸਚਰਜ ਦੀ ਗੱਲ ਤੁਸੀਂ ਸੁਣਨਾ ਕਰੋ।

ਜਿਸ ਤਰ੍ਹਾਂ ਕੋਈ ਕਹੇ, ਮੇਰੇ ਵੇਖਦਿਆਂ ਵੇਖਦਿਆਂ ਸਿੰਘੁ=ਸ਼ੇਰ ਗਊਆਂ ਨੂੰ ਹਰੇ ਹਰੇ ਘਾਹ ਪਰ ਚਰਾਂਦਾ ਹੈ ॥ ੧ ॥

**ਜਲ ਕੀ ਮਛੁਲੀ ਤਰਵਰਿ ਬਿਆਈ ॥**

ਹਮੇਸ਼ਾਂ ਹੀ ਜਲ ਵਿਚ ਰਹਿਣ ਵਾਲੀ ਮੱਛੀ ਤਰਵਰਿ=ਬ੍ਰਿਛ ਉਤੇ ਚੜ੍ਹ ਕੇ ਬਿਆਈ=ਪਰਸੂਤ ਹੋਈ ਹੈ।

**ਦੇਖਤ ਕੁਤਰਾ ਲੈ ਗਈ ਬਿਲਾਈ ॥੨॥**

ਵੇਖਦਿਆਂ ਵੇਖਦਿਆਂ ਕੁਤਰਾ=ਕਤੂਰੇ ਨੂੰ ਚੁਕ ਕੇ ਬਿਲਾਈ=ਬਿੱਲੀ ਲੈ ਗਈ ਹੈ।

**ਤਲੈਰੇ ਬੈਸਾ ਊਪਰਿ ਸੂਲਾ ॥ ਤਿਸਕੈ ਪੇਡਿ ਲਗੇ ਫਲ ਫੂਲਾ ॥੩।**

ਬਿਰਛ ਦੀਆਂ ਬੈਸਾ=ਟਾਹਣੀਆਂ ਤਲੈਰੇ=ਹੇਠਾਂ ਹਨ, ਸੂਲਾ=ਮੁੱਢ ਊਪਰ ਨੂੰ ਹੈ।

ਤਿਸ ਬ੍ਰਿਛ ਦੇ ਪੇਡਿ=ਮੁੱਢ ਨਾਲ ਫਲ ਤੇ ਫੁਲ ਲਗੇ ਹਨ। ਹੋਰ ਅਸਚਰਜ ਸੁਣੋ–

**ਘੋਰੈ ਚਰਿ ਭੈਸ ਚਰਾਵਨ ਜਾਈ ॥**

ਘੋੜੇ ਉਤੇ ਚੜ੍ਹਕੇ ਮੱਝ ਘੋੜੀਆਂ ਨੂੰ ਹਰੇ ਹਰੇ ਘਾਹ ਚਰਾਉਣ ਜਾਂਦੀ ਹੈ।

**ਬਾਹਰਿ ਬੈਲੁ ਗੋਨਿ ਘਰਿ ਆਈ ॥੪॥**

ਜਿਸ ਤਰ੍ਹਾਂ ਕੋਈ ਕਹੇ ਬੈਲ ਤਾਂ ਬਾਹਰ ਖੜਾ ਹੈ ਤੇ ਗੋਨਿ=ਛੱਟ ਘਰ ਆ ਗਈ ਹੈ ।

**ਕਹਤ ਕਬੀਰ ਜੁ ਇਸ ਪਦ ਬੂਝੈ ॥**
**ਰਾਮ ਰਮਤ ਤਿਸੁ ਸਭੁ ਕਿਛੁ ਸੂਝੈ ॥੫॥੯॥੨੨॥**

ਕਬੀਰ ਜੀ ਕਹਿੰਦੇ ਹਨ–ਜੋ ਇਸ ਪਦੇ ਨੂੰ ਬੂਝਦਾ ਹੈ, ਭਾਵ ਇਹ ਨਿਸਚੇ ਕਰਦਾ ਹੈ ਕਿ ਜਿਸ ਤਰ੍ਹਾਂ ਉਪਰਲੀਆਂ ਕਹੀਆਂ ਗੱਲਾਂ ਸਾਰੀਆਂ ਝੂਠੀਆਂ ਹਨ ਐਸੇ ਸੰਸਾਰ ਵੀ ਅਸੱਤ ਹੈ, ਤਿੰਨ ਕਾਲ ਜਗਤ ਹੋਇਆ ਹੀ ਨਹੀਂ ਅਤੇ ਜੋ ਵਾਹਿਗੁਰੂ ਨਾਮ ਨੂੰ ਰਮਤ=ਉਚਾਰਦਾ ਹੈ, ਤਿਸ ਨੂੰ ਸਭ ਕੁਝ ਸੁਝ ਆਉਂਦਾ ਹੈ ॥੫॥੯॥੨੨॥

ਦੂਜਾ ਅਰਥ

ਜੀਵ ਦੀ ਅਵਸਥਾ ਕਥਨ ਕਰਦੇ ਹਨ–

ਪਹਿਲਾ ਪੂਤੁ

ਜਿਸ ਵੇਲੇ ਜੀਵ ਪਹਿਲੇ ਮਾਂ ਦੇ ਪੇਟ ਵਿਚ ਰਹਿ ਕੇ ਭਜਨ ।ਸਮਰਨ ਕਰਦਾ ਸੀ, ਉਸ ਵੇਲੇ ਤਾਂ ਪੂਤੁ=ਪਵਿਤ੍ਰ ਸੀ ਅਤੇ ਸੌ ਜਨਮ ਦੀ ਇਸ ਨੂੰ ਖਬਰ ਸੀ ।

ਪਿਛੈਰੀ ਮਾਈ ॥

ਜਦ ਮਾਂ ਦੇ ਪੇਟ ਤੋਂ ਬਾਹਰ ਆਇਆ ਤਾਂ ਮਾਈ=ਮਾਇਆ ਇਸ ਦੇ ਪਿਛੈਰੀ=ਮਗਰ ਲਗ ਗਈ । ਜਿਸ ਵੇਲੇ ਦਾਈ ਨੇ ਮਿਠੇ ਵਾਲੀ ਉਂਗਲ ਚੁਸਾਈ ਉਸੀ ਵੇਲੇ ਜੀਵ ਦੁਨੀਆਂ ਦੇ ਰਸ ਵਿਚ ਲਗ ਕੇ ਪਰਮਾਤਮਾਂ ਨੂੰ ਭੁਲਾ ਦੇਂਦਾ ਹੈ । ਯਥਾ–

ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥

[ਮਾਰੂ ਮ: ੫ ਪੰਨਾ ੧੦੦੭

ਗੁਰੁ ਲਾਗੋ ਚੇਲੇ ਕੀ ਪਾਈ ॥੧॥

ਗੁਰੁ=ਜੀਵ ਆਪਣਾ ਤਾਕਤ ਨੂੰ ਛਡ ਕੇ ਚੇਲੇ=ਮਨ ਦੀ ਪੈਰੀਂ ਲਗ ਪਿਆ, ਅਰਥਾਤ ਮਨ ਦੇ ਕਹੇ ਅਨੁਸਾਰ ਜੀਵ ਚਲਦਾ ਹੈ ।

ਏਕੁ ਅਚੰਭਉ ਸੁਨਹੁ ਤੁਮ ਭਾਈ ॥

ਹੇ ਭਾਈ ! ਤੁਸੀਂ ਇਕ ਅਸਚਰਜ ਦੀ ਗੱਲ ਸੁਨਣਾ ਕਰੋ ।

ਦੇਖਤ ਸਿੰਘ ਚਰਾਵਤ ਗਾਈ ॥

ਸਭ ਦੇ ਵੇਖਦਿਆਂ ਵੇਖਦਿਆਂ ਮਲਨ ਹੰਕਾਰ ਰੂਪੀ ਸ਼ੇਰ ਗਾਈ=ਇੰਦਰੀਆਂ ਨੂੰ ਵਿਸ਼ਿਆਂ ਰੂਪੀ ਹਰੇ ਘਾਹ ਤੇ ਚਰਾਉਂਦਾ ਹੈ ।

ਜਲ ਕੀ ਮਛੁਲੀ ਤਰਵਰਿ ਬਿਆਈ ॥

ਨਾਮ ਜਲ ਵਿਚ ਰਹਿਣ ਵਾਲੀ ਬੁਧੀ ਰੂਪੀ ਮੱਛੀ ਸੰਸਾਰ ਰੂਪੀ ਬ੍ਰਿਛ ਉਤੇ ਬੈਠ ਤੇ ਅਸ਼ੁਭ ਗੁਣ ਨੂੰ ਬਿਆਈ=ਪਰਸੂਤ ਕਰਦੀ ਹੈ।

ਦੇਖਤ ਕੁਤਰਾ ਲੈ ਗਈ ਬਿਲਾਈ॥

ਵੇਖਦਿਆਂ ਵੇਖਦਿਆਂ ਸੰਤੋਖ ਰੂਪੀ ਕੁੱਤੇ ਨੂੰ ਲੋਭ ਦੀ ਬਿਰਤੀ ਰੂਪੀ ਬਿੱਲੀ ਲੈ ਗਈ।

ਤਲੈਰੇ ਬੈਸਾ ਊਪਰਿ ਸੂਲਾ॥

ਸ਼ੁਭ ਵਾਸ਼ਨਾ ਰੂਪੀ ਟਾਹਣੀਆਂ ਤਲੇ ਹੋ ਗਈਆਂ ਅਤੇ ਅਵਿਚਾਰ ਰੂਪੀ ਮੁੱਢ ਉਪਰ ਹੋ ਗਿਆ, ਭਾਵ ਸ਼ੁਭ ਵਾਸ਼ਨਾ ਨਾਸ ਹੋ ਗਈਆਂ ਤੇ ਖੋਟਾ ਵਿਚਾਰ ਮੁਖ ਹੋ ਗਿਆ।

ਤਿਸਕੈ ਪੇਡਿ ਲਗੇ ਫਲ ਫੂਲਾ॥੩॥

ਤਿਸ ਅਵਿਚਾਰ ਰੂਪੀ ਮੁਢ ਦੇ ਨਾਲ ਅਧਰਮ ਰੂਪੀ ਫੂਲ ਅਤੇ ਨਰਕ ਦੀ ਪ੍ਰਾਪਤੀ ਰੂਪ ਫਲ ਲਗ ਰਹੇ ਹਨ।

ਘੋਰੈ ਚਰਿ ਭੈਸ ਚਰਾਵਨ ਜਾਈ॥

ਚਿਤ ਰੂਪੀ ਘੋੜੇ ਉਤੇ ਚੜ੍ਹ ਕੇ ਬੁਧੀ ਰੂਪੀ ਭੈਂਸ ਇੰਦ੍ਰੀਆਂ ਨੂੰ ਆਸ਼ਾ ਤ੍ਰਿਸ਼ਨਾ ਰੂਪੀ ਨਦੀ ਦੇ ਕਿਨਾਰੇ ਵਿਸ਼ਿਆਂ ਰੂਪੀ ਘਾਸ ਚਰਾਵਣ ਜਾਂਦੀ ਹੈ।

ਬਾਹਰਿ ਬੈਲੁ ਗੋਨਿ ਘਰਿ ਆਈ॥੪॥

ਉਦਮ, ਅਥਵਾ ਧਰਮ ਰੂਪੀ ਬੈਲ ਤਾਂ ਬਾਹਰ ਰਿਹਾ ਅਤੇ ਕੇਵਲ ਤ੍ਰਿਸ਼ਨਾ ਰੂਪੀ ਗੋਨਿ=ਛੱਟ ਸਰੀਰ ਘਰ ਵਿਚ ਆਈ ਹੈ॥੪॥

## ਤੀਜਾ ਅਰਥ

ਏਕੁ ਅਚੰਭਉ ਸੁਨਹੁ ਤੁਮ ਭਾਈ॥

ਹੇ ਭਾਈ! ਇਕ ਹੋਰ ਅਸਚਰਜ ਦੀ ਗੱਲ ਸੁਣੋ-

ਪਹਿਲਾ ਪੂਤੁ ਪਿਛੈਰੀ ਮਾਈ॥ ਗੁਰੁ ਲਾਗੋ ਚੇਲੇ ਕੀ ਪਾਈ॥

ਜਿਸ ਵੇਲੇ ਚੇਲਾ ਪਹਿਲੇ ਆਪਣੇ ਸਤਿਗੁਰਾਂ ਦੀ ਚਰਨੀ ਲੱਗਾ ਤੇ ਪਿਛੈਰੀ ਮਾਈ=ਮਾਇਆ ਨੂੰ ਪਿਛੇ ਸੁਟਿਆ ਤਾਂ ਪੂਤੁ=ਪਵਿਤਰ ਹੋ ਗਿਆ।

ਅਥਵਾ-ਚੇਲਾ=ਮਨ ਜਿਸ ਵੇਲੇ ਗੁਰੂ=ਜੀਵ ਦੀ ਪੈਰੀਂ ਲੱਗਾ, ਭਾਵ ਜੀਵ ਦੇ ਅਨੁਸਾਰ ਹੋ ਕੇ ਚਲਿਆ ਤੇ ਮਾਇਆ ਦੀ ਇੱਛਾ ਨੂੰ ਪਿਛੇ ਸੁਟਿਆ ਤਾਂ ਪੂਤੁ=ਪਵਿਤ੍ਰ ਹੋ ਗਿਆ।

ਦੇਖਤ ਸਿੰਘੁ ਚਰਾਵਤ ਗਾਈ॥

ਵੇਖਦਿਆਂ ਵੇਖਦਿਆਂ ਸ਼ੁਧ ਹੰਕਾਰ ਰੂਪੀ ਸ਼ੇਰ ਗਾਈ=ਇੰਦ੍ਰੀਆਂ ਨੂੰ ਪਰਮੇਸ਼ਰ ਦੀ ਤਰਫ ਚਲਾਂਦਾ ਹੈ।

ਜਲ ਕੀ ਮਛੁਲੀ ਤਰਵਰਿ ਬਿਆਈ॥

ਪਦਾਰਥ ਅਥਵਾ ਵਿਸ਼ਿਆਂ ਰੂਪ ਜਲ ਵਿਚ ਰਹਿਣ ਵਾਲੀ ਬੁਧੀ ਰੂਪ ਮੱਛੀ=ਸਤਿਸੰਗਤ ਰੂਪ ਬ੍ਰਿਛ ਪਰ ਸ਼ੁਭ ਗੁਣਾਂ ਨੂੰ ਪਰਸੂਤ ਕਰਦੀ ਹੋਈ।

ਦੇਖਤ ਕੁਤਰਾ ਲੈ ਗਈ ਬਿਲਾਈ ॥

ਸੰਤੋਖ ਦੀ ਬਿਰਤੀ ਰੂਪ ਬਿੱਲੀ, ਲੋਭ ਰੂਪੀ ਕਤੂਰੇ ਨੂੰ ਵੇਖਦਿਆਂ ਵੇਖਦਿਆਂ ਲੈ ਗਈ, ਭਾਵ ਸੰਤੋਖ ਨੇ ਲੋਭ ਨੂੰ ਮਾਰ ਦਿਤਾ। ਤਲੈਰੇ ਬੈਸਾ ਊਪਰਿ ਸੂਲਾ ॥

ਅਸ਼ੁਭ ਵਾਸ਼ਨਾਂ ਰੂਪ ਟਾਹਣੀਆਂ ਹੇਠ ਹੋ ਗਈਆਂ ਅਤੇ ਵਿਚਾਰ ਰੂਪੀ ਮੁੱਢ ਉਪਰ ਹੋ ਗਿਆ, ਭਾਵ ਬਲੀ ਹੋ ਗਿਆ। ਤਿਸਕੈ ਪੇਡਿ ਲਗੇ ਫਲ ਫੂਲਾ।

ਤਿਸ ਵਿਚਾਰ ਰੂਪ ਮੁਢ ਦੇ ਨਾਲ ਧਰਮ ਰੂਪ ਫੁਲ ਅਤੇ ਬ੍ਰਹਮ ਗਿਆਨ ਰੂਪੀ ਫਲ ਲਗੇ ਹਨ।

ਯਥਾ–ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ॥

[ਵਾਰ ਮਾਝ ਪੰਨਾ ੧੪੭

ਘੋਰੈ ਚਰਿ ਭੈਸ ਚਰਾਵਨ ਜਾਈ ॥

ਚਿਤ ਰੂਪੀ ਘੋੜੇ ਪਰ ਚੜ੍ਹ ਕੇ ਸੁਧ ਬੁਧੀ ਰੂਪੀ ਭੈਂਸ ਸ਼ੁਭ ਗੁਣਾਂ ਰੂਪੀ ਹਰੇ ਘਾਹ ਨੂੰ ਚਰਾਉਣ ਜਾਂਦੀ ਹੈ। ਬਾਹਰਿ ਬੈਲੁ ਗੋਨਿ ਘਰਿ ਆਈ ॥

ਆਲਸ, ਅਥਵਾ ਅਧਰਮ ਰੂਪੀ ਬੈਲ ਤਾਂ ਬਾਹਰ ਰਹਿ ਗਿਆ, ਕੇਵਲ ਸ਼ਾਂਤੀ ਰੂਪ ਗੁਣ ਘਰਿ=ਹਿਰਦੇ ਵਿਚ ਆ ਕੇ ਪ੍ਰਾਪਤ ਹੋਈ ਹੈ।

## ਚਉਥਾ ਅਰਥ

ਪ੍ਰਸ਼ਨ–ਪਰਮਾਤਮਾ ਨੂੰ ਕਿਸ ਤਰ੍ਹਾਂ ਉਚਾਰਨ ਕਰੇ ?

ਉਤਰ–ਗੁਰਾਂ ਦੁਆਰੇ ਉਚਾਰਨ ਕਰੇ।

ਪ੍ਰਸ਼ਨ–ਗੁਰਾਂ ਪਾਸ ਕਿਸ ਤਰ੍ਹਾਂ ਆਵੇ ?

ਉਤਰ–ਅੰਤਹਕਰਣ ਵਿਚ ਤਿੰਨ ਦੋਸ਼ ਹਨ–ਮਲ, ਵਿਖੇਪ, ਅਵਰਨ।

ਪਹਿਲਾ ਪੂਤੁ

ਸਭ ਤੋਂ ਪਹਿਲੇ ਨਿਸ਼ਕਾਮ ਕਰਮ ਕਰ ਕੇ ਮਲ ਦੋਸ਼ ਦੀ ਨਵਿਰਤੀ ਕਰੇ ਤੇ ਉਪਾਸ਼ਨਾ ਕਰ ਕੇ ਵਿਖੇਪ=ਚੰਚਲਤਾ ਦੋਸ਼ ਦੀ ਨਵਿਰਤੀ ਕਰੇ ਤਾਂ ਪੂਤੁ=ਪਵਿਤ੍ਰ ਹੁੰਦਾ ਹੈ।

ਪਿਛੈਰੀ ਮਾਈ ॥

ਫਿਰ ਮਾਈ ਮਾਇਆ ਨੂੰ ਪਿਛੇ ਪਾਵੇ, ਅਰਥਾਤ ਵੈਰਾਗ ਆਦਿ ਸਾਧਨਾਂ ਨੂੰ ਧਾਰਨ ਕਰੇ।

ਗੁਰੁ ਲਾਗੋ ਚੇਲੇ ਕੀ ਪਾਈ ॥

ਚਾਰ ਸਾਧਨ ਸਪੰਨ ਹੋ ਕੇ ਫਿਰ ਚੇਲੇ ਨੂੰ ਚਾਹੀਦਾ ਹੈ ਬ੍ਰਹਮ ਨੇਸ਼ਟੀ ਬ੍ਰਹਮ ਸਰੋਤਰੀ ਪੂਰਨ ਗੁਰਾਂ ਦੀ ਚਰਨੀ ਲਗਣਾ ਕਰੇ।

ਏਕੁ ਅਚੰਭਉ ਸੁਨਹੁ ਤੁਮ ਭਾਈ ॥

ਚਰਨੀ ਲਗ ਕੇ ਹੇ ਭਾਈ ! ਤੁਸੀਂ ਏਕਤਾ ਬੋਧਕ ਬਚਨ* ਅਤੇ †ਅਚੰਭਉ=ਮਿਥਿਆ ਬੋਧਕ ਬਚਨ ਸੁਣਨਾ ਕਰੋ। ਦੇਖਤ ਸਿੰਘੁ ਚਰਾਵਤ ਗਾਈ ॥੧॥ਰਹਾਉ॥

ਤਾਂ ਉਸ ਸਿੰਘੁ=ਚੇਤਨ ਦੇਵ ਨੂੰ ਵੇਖਦਾ ਹੈ ਜੋ ਚੇਤਨ ਆਪਣੀ ਸੱਤਾ ਸੁਫਰਤੀ ਦੁਆਰਾ ਗਾਈ= ਇੰਦ੍ਰੀਆਂ ਨੂੰ ਚਰਾਵਤ=ਚਲਾਉਂਦਾ ਹੈ।

ਜਲ ਕੀ ਮਛੁਲੀ ਤਰਵਰਿ ਬਿਆਈ ॥

ਪਦਾਰਥਾਂ ਰੂਪ ਜਲ ਵਿਚ ਰਹਿਣ ਵਾਲੀ ਬੁਧੀ ਰੂਪੀ ਮੱਛੀ ਜੀਵਨ ਮੁਕਤ ਅਨੰਦ ਲੈਣ ਵਾਸਤੇ ਬ੍ਰਹਮ ਰੂਪੀ ਬ੍ਰਿਛ ਉਤੇ ਚੜ੍ਹ ਕੇ ਸ਼ੁਭ ਗੁਣਾਂ ਨੂੰ ਬਿਆਈ=ਪਰਸੂਤ ਕਰਦੀ ਹੈ।

ਦੇਖਤ ਕੁਤਰਾ ਲੈ ਗਈ ਬਿਲਾਈ ॥੨॥

ਪ੍ਰਮਾਤਮਾ ਦੇ ਵੇਖਣ ਨਾਲ ਕੁਤਰਾ=ਖੋਟੀਆਂ ਕੁਤਰਕਾਂ ਦੀ ਲੈ=ਖੋਹ, ਅਰਥਾਤ ਆਦਤ ਬਿਲਾਈ=ਦੂਰ ਹੋ ਗਈ ਹੈ। ਤਲੇਰੇ ਬੈਸਾ ਊਪਰਿ ਸੂਲਾ ॥

ਬ੍ਰਹਮ ਰੂਪ ਬ੍ਰਿਛ ਦੀਆਂ ਤਲੇ ਦੇ ਲੋਕ ਬੈਸਾ=ਟਾਹਣੀਆਂ,ਅਤੇ ਉਪਰਲੇ ਲੋਕ ਸੂਲਾ=ਮੁੱਢ ਹਨ।

ਯਥਾ- ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ ॥

[ਗੂਜਰੀ ਅਸਟ: ਮ: ੧ ਪੰਨਾ ੫੦੩

ਤਥਾ–ਉਰਧਵ ਮੂਲ ਮਧ: ਸਾਖਜ ਮਸ਼ਵਤਥਮ ਪ੍ਰਾਹੂ ਰਵਯਯੰ ॥

ਛੰਦਾਸਿ ਯਸ੍ਯ ਪਰਣਾਨਿ ਯਸਤੰ ਵੇਦ ਸ ਵੇਦ ਵਿਤ ॥

[ਗੀਤਾ ਧਿਆ ੧੫ ਸਲੋਕ ੧

ਤਿਸਕੈ ਪੇਡਿ ਲਗੇ ਫਲ ਫੂਲਾ ॥ ੩ ॥

ਤਿਸ ਬ੍ਰਹਮ ਰੂਪੀ ਬ੍ਰਿਛ ਦੇ ਨਾਲ ਸ਼ੁਭ ਗੁਣਾਂ ਰੂਪੀ ਫਲ ਤੇ ਮੋਖਛ ਰੂਪੀ ਫਲ ਲਗ ਰਹੇ ਹਨ।

ਪ੍ਰਸ਼ਨ–ਬ੍ਰਹਮ ਗਿਆਨੀ ਅੰਤ ਵੇਲੇ ਪ੍ਰਾਣਾਂ ਰੂਪੀ ਘੋੜੇ ਉਤੇ ਅਸਵਾਰ ਹੋ ਕੇ ਅਗਿਆਨੀਆਂ ਵਾਂਗੂ ਪ੍ਰਲੋਕ ਵਿਚ ਗਮਨ ਕਰਦਾ ਹੋਵੇਗਾ ? ਉਤਰ–

ਘੋਰੈ ਚਰਿ ਭੈਸ ਚਰਾਵਨ ਜਾਈ ॥

ਪ੍ਰਾਣਾਂ ਰੂਪੀ ਘੋੜੇ ਉਤੇ ਅਸਵਾਰ ਹੋ ਕੇ ਬ੍ਰਹਮ ਗਿਆਨੀ ਅਗਿਆਨੀਆਂ ਵਾਂਗ ਭੈਸ+ਸ–ਭੈ ਦੇ ਸਹਿਤ ਹੋ ਕੇ ਚਰ ਅਚਰ=ਜੜ੍ਹ ਚੇਤਨ ਸਰੂਪ ਸੰਸਾਰ ਵਿਚ ਆਵ+ਨ ਜਾਈ=ਆਉਂਦਾ ਜਾਂਦਾ ਨਹੀਂ।

---

* ਤੂ ਸਦਾ ਸਲਾਮਤਿ ਨਿਰੰਕਾਰ ॥

ਇਤਿਆਦਿ ਅਭੇਦ ਬੋਧਕ ਬਚਨਾਂ ਨੂੰ ਏਕਤਾ ਬੋਧਕ ਬਚਨ ਆਖਦੇ ਹਨ।

† ਅਚੰਭਉ ਨਾਮ ਅਸਚਰਜ ਦਾ ਹੈ, ਅਸਚਰਜ ਦੋ ਵਸਤੂਆਂ ਵਿਚ ਘਟਦਾ ਹੈ–ਬ੍ਰਹਮ ਵਿਚ ਜਾਂ ਮਾਇਆ ਵਿਚ। ਇਥੇ ਅਸਚਰਜ ਦਾ ਅਰਥ ਮਾਇਆ ਕਰਨਾ ਤੇ ਮਾਇਆ ਤਿੰਨ ਕਾਲ ਹੀ ਮਿਥਿਆ ਹੈ, ਏਸ ਕਰ ਕੇ ਅਚੰਭਉ ਦਾ ਅਰਥ ਮਿਥਿਆ ਕੀਤਾ ਹੈ।

ਪ੍ਰਸ਼ਨ-ਬ੍ਰਹਮ ਗਿਆਨ ਹਮੇਸ਼ਾਂ ਬਣਿਆਂ ਰਹਿੰਦਾ ਹੋਵੇਗਾ ? ਉੱਤਰ-

ਬਾਹਰਿ ਬੈਲੁ ਗੋਨਿ ਘਰਿ ਆਈ ॥ ੪ ॥

ਜਿਸ ਵੇਲੇ ਮੁਕਤੀ ਰੂਪੀ ਗੋਨਿ=ਛੱਟ ਘਰ ਵਿਚ ਆ ਕੇ ਪ੍ਰਾਪਤ ਹੋਈ ਤਾਂ ਮੋਖਛ ਰੂਪ ਗੂੰਨ ਦੇ ਉਠਾਉਣ ਵਾਲਾ ਗਿਆਨ ਰੂਪੀ ਬੈਲ ਨਿਖਲ ਸੰਸਾਰ ਦੇ ਸਹਿਤ ਬਾਹਰ ਹੀ ਰਹਿੰਦਾ ਹੈ, ਭਾਵ ਮੋਖ ਦੇ ਪ੍ਰਾਪਤ ਹੋਣ ਕਰ ਕੇ ਫਿਰ ਗਿਆਨ ਦੀ ਲੋੜ ਨਹੀਂ ਰਹਿੰਦੀ, ਚਾਹੇ ਅਭਾਵ ਹੀ ਹੋ ਜਾਵੇ, ਜਿਵੇਂ ਕਪੜਾ ਚਿੱਟਾ ਹੋ ਜਾਵੇ ਤਾਂ ਫਿਰ ਉਸ ਵਿਚ ਸਾਬਣ ਨਹੀਂ ਰਹਿੰਦਾ ॥ ੪ ॥

ਕਹਤ ਕਬੀਰ ਜੁ ਇਸ ਪਦ ਬੂਝੈ ॥ ਰਾਮ ਰਮਤ ਤਿਸੁ ਸਭੁ ਕਿਛੁ ਸੂਝੈ ॥ ੫ ॥ ੯ ॥ ੨੨ ॥

ਕਬੀਰ ਜੀ ਕਹਿੰਦੇ ਹਨ-ਜੋ ਇਸ ਸਿਧਾਂਤ ਨੂੰ ਜਾਣਦਾ ਹੈ ਅਤੇ ਰਾਮ ਨਾਮ ਉਚਾਰਦਾ ਹੈ ਤਿਸ ਨੂੰ ਸਭ ਕੁਝ ਸੁਝ ਆਉਂਦਾ ਹੈ, ਭਾਵ ਉਸ ਨੂੰ ਸਾਰੇ ਜਗਤ ਦੀ ਅੰਤਰਜਾਮਤਾ ਪ੍ਰਾਪਤ ਹੋ ਜਾਂਦੀ ਹੈ।

## ਬਾਈਸ ਚਉਪਦੇ ਤਥਾ ਪੰਚਪਦੇ ॥

ਚਉਪਦੇ=ਚਾਰ ਚਾਰ ਪਉੜੀਆਂ ਦੇ ਤੇਰਾਂ ਸ਼ਬਦ ਹਨ, ਤਥਾ=ਤੈਸੇ ਹੀ ਪੰਚਪਦੇ=ਪੰਜ ਪੰਜ ਪਉੜੀਆਂ ਦੇ ਨੌਂ ਸ਼ਬਦ ਹਨ, ਸਾਰੇ ੨੨ ਸ਼ਬਦ ਆਏ ਹਨ।

## ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ ੭ ਇਕ ਤੁਕਾ ੧

ਤਿੰਨ ਤਿੰਨ ਪਦਿਆਂ ਪਰ ਸਮਾਪਤੀ ਵਾਲੇ ਪਹਿਲੇ ਅੱਠ ਸ਼ਬਦ ਆਊਣਗੇ । ਇਸ ਤੋਂ ਅਗੇ ਦੋ ਦੋ ਪਦਿਆਂ ਪਰ ਸਮਾਪਤੀ ਵਾਲੇ ਤਿੰਨ ਸ਼ਬਦ ਆਉਣਗੇ ਤੇ ਚਾਰ ਚਾਰ ਪਦਿਆਂ ਪਰ ਸਮਾਪਤੀ ਵਾਲੇ ਚਾਰ ਸ਼ਬਦ ਆਉਣਗੇ। ਦੋ ਪਦਿਆਂ ਵਾਲੇ ਤਿੰਨ ਤੇ ਚਾਰ ਪਦਿਆਂ ਵਾਲੇ ਚਾਰ, ਸਾਰੇ ਸਤ ਸ਼ਬਦ ਆਉਣਗੇ, ਪਰ ਇਹ ਸ਼ਬਦ ਦੋ ਦੋ ਤੁਕਾਂ ਪਰ ਅੰਕ ਵਾਲੇ ਹੋਣਗੇ, ਇਸ ਕਰ ਕੇ ਦੁਤੁਕੇ ੭ ਲਿਖਿਆ ਹੈ !

## ੴ ਸਤਿਗੁਰ ਪ੍ਰਸਾਦਿ ॥

ਉਥਾਨਕਾ-ਇਕ ਮਨਮੁਖ ਦੀ ਸਾਰੀ ਉਮਰਾ ਸੰਸਾਰਕ ਧੰਦਿਆਂ ਵਿਚ ਹੀ ਬ੍ਰਿਧ ਹੋ ਗਈ। ਕਿਸੀ ਵੇਲੇ ਵੀ ਉਸ ਨੇ ਨਾਮ ਚਿੰਤਨ ਨਹੀਂ ਕੀਤਾ। ਉਸ ਦੀ ਸਾਰੀ ਉਮਰਾ ਵਿਅਰਥ ਸਮਝ ਕੇ ਉਪਦੇਸ਼ ਕਰਦੇ ਹਨ-

## ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ ॥

ਬਿੰਦੁ=ਬੀਰਜ। ਪਿੰਡੁ=ਸਰੀਰ। ਅਗਨਿ ਕੁੰਡ=ਮਾਂ ਦਾ ਪੇਟ।

ਹੇ ਜੀਵ ! ਜਿਸ ਪਰਮਾਤਮਾ ਨੇ ਪਿਤਾ ਦੇ ਬੀਰਜ ਤੇ ਮਾਂ ਦੀ ਰਕਤ ਤੋਂ ਤੇਰਾ ਸਰੀਰ

ਰਚਨਾ ਕੀਤਾ ਹੈ ਅਤੇ ਅਗਨੀ ਦਾ ਕੁੰਡ=ਤਲਾ ਜੋ ਮਾਤਾ ਦਾ ਉਦਰ ਹੈ, ਉਸ ਦੇ ਵਿਚ ਇਸਥਿਤ ਕਰ ਰਖਿਆ ਹੈ।

## ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ ॥੧॥

ਫਿਰ ਇਕ ਦੋ ਮਹੀਨੇ ਨਹੀਂ, ਇਕੱਠੇ ਦਸ ਮਹੀਨੇ ਮਾਤਾ ਦੇ ਉਦਰਿ=ਪੇਟ ਵਿਚ ਤੈਨੂੰ ਰੱਖਣਾ ਕੀਤਾ ਹੈ, ਕਿਉਂਕਿ ਓਥੇ ਤੂੰ ਵਾਹਿਗੁਰੂ ਨੂੰ ਚੇਤੇ ਕਰਦਾ ਰਿਹਾ ਸੀ, ਇਸ ਕਰਕੇ ਤੇਰੀ ਰਖਿਆ ਕੀਤੀ, ਪਰ ਜਿਸ ਵੇਲੇ ਤੂੰ ਮਾਂ ਦੇ ਪੇਟ ਤੋਂ ਬਾਹਰ ਨਿਕਲਿਆ ਤਾਂ ਫਿਰ ਮਾਇਆ ਤੇਰੇ ਮਗਰ ਲਗ ਗਈ ॥੧॥

## ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ ॥

ਹੇ ਪੁਰਸ਼ਾ ! ਕਿਸ ਵਾਸਤੇ ਤੂੰ ਪਦਾਰਥਾਂ ਦੇ ਲੋਭ ਵਿਚ ਲੱਗ ਕੇ ਰਤਨਾਂ ਵਰਗੇ ਅਮੋਲਕ ਮਨੁਖਾ ਜਨਮ ਨੂੰ ਐਵੇਂ ਨਿਸਫਲ ਗਵਾ ਲਿਆ ਹੈ।

## ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ ॥੧॥ਰਹਾਉ॥

ਪੂਰਬਲੇ ਕਰਮਾਂ ਕਰਕੇ ਤੈਨੂੰ ਜਨਮਿ ਭੂਮਿ=ਮਨੁਖਾ ਦੇਹ ਰੂਪੀ ਧਰਤੀ ਮਿਲੀ ਹੈ, ਪਰ ਇਸ ਦੇ ਵਿਚ ਤੈਨੇ ਸਰੇਸ਼ਟ ਨਾਮ ਰੂਪੀ ਬੀਜ ਨਹੀਂ ਬੀਜਿਆ।

ਅਥਵਾ–ਕਰਮ ਭੂਮੀ=ਭਾਰਤ ਖੰਡ ਦੀ ਧਰਤੀ ਵਿਚ ਪੂਰਬ=ਪਿਛਲੇ ਪੁੰਨਾਂ ਦੇ ਫਲ ਦੁਆਰਾ ਮਨੁਖਾ ਜਨਮ ਨੂੰ ਪਾ ਕੇ ਤੈਨੇ ਸਰੇਸ਼ਟ ਬੀਜ ਨਹੀਂ ਬੀਜਿਆ ॥੧॥ਰਹਾਉ॥

## ਬਾਰਿਕ ਤੇ ਬਿਰਧਿ ਭਇਆ ਹੋਨਾ ਸੋ ਹੋਇਆ ॥

ਬਾਲਕ ਅਵਸਥਾ ਤੋਂ ਬੁੱਢਾ ਹੋ ਗਿਆ ਹੈ, ਜੋ ਹੋਣਾ ਸੀ ਉਹ ਤਾਂ ਹੋ ਗਿਆ ਹੈ, ਹੁਣ ਤਾਂ ਮਰਨਾ ਨੇੜੇ ਆ ਗਿਆ ਹੈ।

## ਜਾ ਜਮੁ ਆਇ ਝੋਟ ਪਕਰੈ ਤਬਹਿ ਕਾਹੇ ਰੋਇਆ ॥ ੨ ॥

ਜਦੋਂ ਜਮ ਆ ਕੇ ਤੈਨੂੰ ਝੋਟ=ਝਾਟਿਓਂ, ਭਾਵ ਜੂੜਿਆਂ ਤੋਂ ਫੜੇਗਾ, ਤਦੋਂ ਤੂੰ ਰੋਵੇਂਗਾ ਤੇ ਜਨ ਆਖਣਗੇ ਹੁਣ ਕਿਉਂ ਰੋਂਦਾ ਹੈ ? ਪਹਿਲੇ ਭਜਨ ਸਿਮਰਨ ਕਿਉਂ ਨਾ ਕੀਤਾ !

ਅਥਵਾ–ਤਿਸ ਵੇਲੇ ਫਿਰ ਕਾਹੇ=ਕੀ ਹੋਵੇਗਾ, ਭਾਵ ਰੋਣਾ ਹੀ ਹੋਵੇਗਾ ॥੨॥

## ਜੀਵਨੈ ਕੀ ਆਸ ਕਰਹਿ ਜਮੁ ਨਿਹਾਰੈ ਸਾਸਾ ॥

ਹੇ ਪੁਰਸ਼ਾ ! ਤੂੰ ਤਾਂ ਜੀਊਣ ਦੀ ਆਸਾ ਕਰਦਾ ਹੈਂ ਕਿ ਮੈਂ ਬਹੁਤ ਚਿਰ ਜੀਊਂਦਾ ਰਹਾਂ, ਪਰ ਜਮ ਤੇਰੇ ਸਵਾਸਾਂ ਨੂੰ ਵੇਖਦਾ ਹੈ ਕਿ ਇਸ ਦੇ ਸਵਾਸ ਪੂਰੇ ਹੋਣ ਤਾਂ ਮੈਂ ਇਸ ਨੂੰ ਫੜ ਕੇ ਲੈ ਜਾਵਾਂ।

**ਬਾਜੀਗਰੀ ਸੰਸਾਰੁ ਕਬੀਰਾ ਚੇਤਿ ਢਾਲਿ ਪਾਸਾ ॥੩॥੧॥੨੩॥**

ਕਬੀਰ ਜੀ ਆਖਦੇ ਹਨ–ਇਹ ਸੰਸਾਰ ਬਾਜੀਗਰ ਦੀ ਬਾਜੀ ਵਾਂਗ ਮਿਥਿਆ ਹੈ। ਹੇ ਪੁਰਸ਼ਾ ! ਤੂੰ ਵਾਹਿਗੁਰੂ ਦੇ ਚੇਤਨੇ ਰੂਪੀ ਪਾਸੇ ਨੂੰ ਢਾਲਣਾ ਕਰ।

ਅਥਵਾ :–ਤਿੰਨਾਂ ਗੁਣਾਂ ਰੂਪੀ ਪਾਸੇ ਨੂੰ ਢਾਲ ਕੇ, ਭਾਵ ਰਜੋ, ਸਤੋ, ਤਮੋ, ਤਿੰਨਾਂ ਗੁਣਾਂ ਤੋਂ ਰਹਿਤ ਹੋ ਕੇ ਵਾਹਿਗੁਰੂ ਨੂੰ ਚੇਤਨਾ ਕਰ। ਅਥਵਾ :–ਸੰਸਾਰ ਪਾਸੇ ਵਲੋਂ ਆਪਣੇ ਮਨ ਨੂੰ ਢਾਲਿ=ਹਟਾ ਕੇ ਵਾਹਿਗੁਰੂ ਨੂੰ ਚੇਤਨਾ ਕ੍ਰਰ ॥ ੩ । ੧ ॥ ੨੩ ॥

## (ਪੰਨਾ ੪੮੨)

## ਆਸਾ ॥

ਉਥਾਨਕਾ–ਭਗਤ ਕਬੀਰ ਜੀ ਦੇ ਸਨਬੰਧੀਆਂ ਚੋਂ ਕਿਸੇ ਲੜਕੀ ਦਾ ਵਿਆਹ ਸੀ ਉਸ ਮੌਕੇ ਕਬੀਰ ਜੀ ਦੇ ਪਾਸ ਆ ਕੇ ਬੇਨਤੀ ਕੀਤੀ ਮਹਾਰਾਜ ! ਆਪ ਵਿਆਹ ਤੇ ਚਲੋ। ਇਹ ਗੱਲ ਸੁਣ ਕੇ ਕਬੀਰ ਜੀ ਕਹਿੰਦੇ ਹਨ–ਸਾਡੇ ਘਰ ਵੀ ਵਿਆਹ ਹੈ, ਏਸ ਕਰ ਕੇ ਮੈਂ ਨਹੀਂ ਜਾ ਸਕਦਾ।

ਹੁਣ ਰੂਪਕ ਅਲੰਕਾਰ ਨਾਲ ਵਿਆਹ ਦਾ ਢੰਗ ਕਥਨ ਕਰਦੇ ਹਨ। ਵਿਆਹ ਦੇ ਸਮੇਂ ਲੜਕੀਆਂ ਰੰਗੇ ਹੋਏ ਕਪੜੇ ਪਹਿਨਦੀਆਂ ਹਨ, ਸੋ ਕਬੀਰ ਜੀ ਕਹਿੰਦੇ ਹਨ–

**ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ ਪਾਚਉ ਤਤ ਬਰਾਤੀ ॥**

ਅਸਥੂਲ ਸਰੀਰ ਨੂੰ ਜੇਹੜਾ ਵਿਸ਼ਿਆਂ ਤੋਂ ਰਹਿਤ ਕਰਨਾ ਹੈ, ਏਹੀ ਰੰਗਣ ਵਾਲੀ ਰੈਨੀ=ਮਟਕੀ ਬਣਾ ਕੇ, ਨਾਮ ਰੂਪੀ ਜਲ ਭਗਤੀ ਰੂਪ ਰੰਗ ਪਾ ਕੇ ਪੁਨ=ਫੇਰ ਮਨ ਰੂਪੀ ਕਪੜੇ ਨੂੰ ਹਉ=ਮੈਨੇ ਰਪਿ ਕਹੀਏ ਰੰਗਣਾ ਕੀਤਾ ਹੈ ਅਤੇ–

ਪਾਚਉ ਕਹੀਏ ਸਰੇਾਟ ਜੋ ਮਹਾਤਮਾ ਹਨ ਤਤ ਮਿਥਿਆ ਦਾ ਵਵੇਚਨ ਕਰਨ ਵਾਲੇ, ਏਹੀ ਬਰਾਤੀ=ਜਨੇਤੀ ਆਏ ਹਨ।

**ਰਾਮਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗਿ ਰਾਤੀ ॥੧॥**

ਰਾਮਰਾਇ=ਅਕਾਲ ਪੁਰਖ ਨਾਲ ਮੈਂ ਭਾਵਰਿ=ਲਾਵਾਂ ਫੇਰੇ ਲੈ ਰਹੀ ਹਾਂ, ਭਾਵ ਜਾਗਰਤ ਸੁਪਨ ਸਖੋਪਤ ਇਨ੍ਹਾਂ ਤਿੰਨ ਅਵਸਥਾ ਤੋਂ ਮੈਂ ਲੰਘ ਗਈ ਹਾਂ ਤੇ ਚੌਥੀ ਲਾਵ ਤੁਰੀਆ ਪਦ ਵਿਚ ਮੈਂ ਚਲੀ ਹਾਂ।

ਆਤਮ=ਬੁਧੀ ਉਸ ਪਤੀ ਪਰਮਾਤਮਾਂ ਦੇ ਰੰਗਿ=ਪ੍ਰੇਮ ਵਿਚ ਰੱਤੀ ਹੋਈ ਹੈ, ਅਥਵਾ :–ਤਿਸ ਆਤਮਾ ਦੇ ਰੰਗ ਵਿਖੇ ਮੈਂ ਰੱਤੀ ਹਾਂ ॥ ੧ ॥

**ਗਾਉ ਗਾਉ ਰੀ ਦੁਲਹਨੀ ਮੰਗਲ ਚਾਰਾ ॥**

ਪਿਛੇ ਤਤਵੇਤਾ ਮਹਾਤਮਾ ਨੂੰ ਜਨੇਤੀ ਕਹਿ ਆਏ ਹਨ, ਇਸ ਵਾਸਤੇ ਇਥੇ ਇਕੋ ਜੇਹੀਆਂ

ਸਖੀਆਂ ਨੂੰ ਆਖਦੇ ਹਨ–

ਹੇ ਦੁਲਹਨੀ=ਹੇ ਪਿਆਰੀਓ ਸਖੀਓ ! ਤੁਸੀਂ ਆਪਸ ਵਿਚ ਮਿਲ ਕੇ ਸੁੰਦਰ ਮੰਗਲਾਚਾਰ ਗਾਉ ਗਾਉ=ਗਾਵਣਾ ਹੀ ਗਾਵਣਾ ਕਰੋ ।

ਅਥਵਾ :–ਹੇ ਇੰਦ੍ਰੀਓ ! ਤੁਸੀਂ ਮੰਗਲਾਚਾਰ ਗਾਉਣ ਵਾਲੀਆਂ ਹੋ ਕੇ ਗਾਉਣਾ ਕਰੋ ।

## ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥੧॥ਰਹਾਉ॥

ਕਿਉਂਕਿ ਮੇਰੇ ਰਿਦੇ ਘਰ ਵਿਚ ਰਾਜਾ ਰਾਮ–ਅਕਾਲ ਪੁਰਖ ਪਤੀ ਆਏ ਹਨ ।

ਯਥਾ–ਕਰਿ ਕਿਰਪਾ ਅਪਨੈ ਘਰਿ ਆਇਆ ॥ ਤਾ ਮਿਲਿ ਸਖੀਆ ਕਾਜੁ ਰਚਾਇਆ ॥
ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ।੧। ਗਾਵਹੁ ਗਾਵਹੁ
ਕਾਮਣੀ ਬਿਬੇਕ ਬੀਚਾਰੁ ॥ ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥
[ਆਸਾ ਮਹਲਾ ੧ ਪੰਨਾ ੩੫੧

## ਨਾਭਿ ਕਮਲ ਮਹਿ ਬੇਦੀ ਰਚਿਲੇ ਬ੍ਰਹਮ ਗਿਆਨ ਉਚਾਰਾ ॥

ਨਾਭੀ ਕਮਲ=ਧੁੰਨੀ ਵਿਚ ਜੇਹੜਾ ਪਰਮਾਤਮਾ ਨੂੰ ਪਰੀਪੂਰਨ ਜਾਣਿਆਂ ਹੈ, ਏਹੀ ਬੇਦੀ ਰਚੀ ਹੈ । (ਨਾਭਿ ਕਮਲ ਦਾ ਅਰਥ ਧੁੰਨੀ ਹੈ)

ਯਥਾ–ਨਾਭਿ ਕਮਲ ਤੇ ਬ੍ਰਹਮਾ ਉਪਜੇ ॥
ਅਤੇ–ਏਕ ਕ੍ਰਿਸਨੰਤ ਸਰਬ ਦੇਵਾ ਦੇਵ ਦੇਵਾਤ ਆਤਮਹ ॥
ਆਤਮੰ ਸ੍ਰੀ ਬਾਸ੍ਵ ਦੇਵਸ੍ਯ ਜੇ ਕੋਈ ਜਾਨਸਿ ਭੇਵ ॥
[ਸਹਸਕ੍ਰਿਤੀ ਪੰਨਾ ੧੩੫੩

ਇਤਿਆਦਿ ਅਭੇਦ ਬ੍ਰਹਮ ਗਿਆਨ ਸਬੰਧੀ ਜੋ ਬਚਨ ਉਚਾਰਨੇ ਹਨ, ਇਹੀ ਗੋਤਰਾਚਾਰ ਪੜ੍ਹਿਆ ਹੈ ।

## ਰਾਮਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ ॥੨॥

ਰਾਮਰਾਇ ਜੋ ਅਕਾਲ ਪੁਰਖ ਹੈ, ਉਸ ਨੂੰ ਮੈਂਨੇ ਦੂਲਹੁ ਕਹੀਏ ਪਤੀ ਪ੍ਰਾਇਆ ਹੈ । ਇਸ ਤਰ੍ਹਾਂ ਦਾ ਸਾਡਾ ਵਡਾ ਭਾਗ ਹੈ, ਕਿਉਂਕਿ ਇਹ ਨਿਯਮ ਹੈ ਭਾਗ ਬਲੀ ਹੋਣ ਤਾਂ ਭਗਵਾਨ ਪਤੀ ਮਿਲਦਾ ਹੈ ॥ ੨ ॥

## ਸੁਰਿਨਰ ਮੁਨਿਜਨ ਕਉਤਕ ਆਏ ਕੋਟਿ ਤੇਤੀਸ ਉਜਾਨਾ ॥

ਸੁਰਿ=ਪੁੰਨ ਕਰਮਾਂ ਨੂੰ ਕਰ ਕੇ ਜੋ ਸਵਰਗ ਵਿਚ ਜਾਣ ਉਹਨਾਂ ਨੂੰ 'ਸੁਰ' ਕਹਿੰਦੇ ਹਨ । ਕੋਟਿ ਤੇਤੀਸ=ਤੇਤੀ ਕਰੋੜ । ਉਜਾਨਾ=ਅਜਾਨ ਸੰਗਿਆ ਦੇ ਦੇਵਤੇ ਜੋ ਬ੍ਰਹਮਾ ਦੇ ਨਾਲ ਹੀ ਉਤਪੰਨ ਹੋਏ ਹਨ ।

ਦੇਵਤੇ ਮਨੁਖ ਮੁਨੀ ਜਨ ਇਹ ਸਭ ਮੇਰੇ ਕੌਤਕ ਵੇਖਣ ਵਾਸਤੇ ਆਏ ਹਨ ਕਿ ਘੋਰ

ਕਲਜੁਗ ਵਿਚ ਮਨੁਖ ਜਨਮ ਪਾਕੇ ਥੋਹੜੀ ਉਮਰਾ ਵਿਚ ਹੀ ਇਸ ਨੇ ਸਰੂਪ ਗਿਆਨ ਪ੍ਰਾਪਤ ਕੀਤਾ ਹੈ ਅਤੇ ਬ੍ਰਹਮਾ ਨਾਲ ਉਤਪੰਨ ਹੋਣ ਵਾਲੇ ਤੇਤੀ ਕਰੋੜ ਦੇਵਤੇ ਵੀ ਮੇਰੇ ਦਰਸ਼ਨ ਕਰਨ ਨੂੰ ਆਏ ਹਨ। ਮੂੰਹੋਂ ਆਖਦੇ ਹਨ, ਧੰਨ ਏਹ ਪੁਰਸ਼ ਹੈ ਇਸ ਦਾ ਦਰਸ਼ਨ ਪੁੰਨ ਰੂਪ ਹੈ।

**ਕਹਿ ਕਬੀਰ ਮੋਹਿ ਬਿਆਹਿ ਚਲੇ ਹੈ**

**ਪੁਰਖ ਏਕ ਭਗਵਾਨਾ ॥ ੩ ॥ ੨ ॥ ੨੪ ॥**

ਕਬੀਰ ਜੀ ਕਹਿੰਦੇ ਹਨ, ਮੈਨੂੰ ਵਿਆਹ ਕੇ ਲੈ ਚਲੇ ਹਨ, ਇਕ ਜੋ ਭਗਵਾਨ ਅਕਾਲ ਪੁਰਖ ਹੈ ॥ ੩ ॥ ੨ ॥ ੨੪ ॥

ਪ੍ਰਸ਼ਨ–ਭਗਵਾਨ ਕਿਸ ਨੂੰ ਕਹਿੰਦੇ ਹਨ?

ਉਤਰ–ਜੋ ਖਟ ਭਗਾਂ ਸਪੰਨ ਹੋਵੇ, ਉਸ ਨੂੰ ਭਗਵਾਨ ਕਹਿੰਦੇ ਹਨ।

ਪ੍ਰਸ਼ਨ–ਖਟ ਭਗ ਕੌਣ ਸੇ ਹਨ? ਉਤਰ–

ਯਥਾ–ਧਰਮ ਜਸ ਵੈਰਾਗ ਪੁਨ, ਐਸ੍ਵਰਜ ਸਰੇਯ ਵਿਗਿਆਨ ॥
ਇਹ ਖਟ ਭਗਾਂ ਸਪੰਨ ਜੋ, ਕਹਿਤ ਤਾਹਿ ਭਗਵਾਨ ॥

ਤਥਾ–ਜਸ ਐਸ੍ਵਰਜ ਵਿਰਾਗ ਉਦਾਰ ॥ ਲਛਮੀ ਗਯਾਨ ਸੁ ਪੂਰਨ ਧਾਰ ॥
ਈਸ੍ਵਰ ਕੇ ਖਟ ਗੁਣ ਜੋ ਜਾਨ ॥ ਯਾਤੇ ਕਹੀਅਤ ਹੈ ਭਗਵਾਨ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਭੀ ਵਿਆਹ ਦਾ ਢੰਗ ਕਥਨ ਕੀਤਾ ਹੈ–

ਹਰਿ ਪ੍ਰਭਿ ਕਾਜੁ ਰਚਾਇਆ ॥ ਗੁਰਮੁਖਿ ਵੀਆਹਣਿ ਆਇਆ ॥
ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾ ਧਨ ਕੰਤ ਪਿਆਰੀ ॥
ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ ॥
ਸੁਰਿਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ ॥
ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ ॥ ੪ ॥

[ਸੂਹੀ ਮਹਲਾ ੪ ਪੰਨਾ ੭੭੫

**ਆਸਾ ॥**

ਉਥਾਨਕਾ–ਜਿਸ ਤਰ੍ਹਾਂ ਪ੍ਰਤੱਖ ਨੌਜਵਾਨ ਲੜਕੀ ਦਾ ਵਿਆਹ ਹੁੰਦਾ ਹੈ ਤੇ ਉਹ ਸਹੁਰੇ ਘਰੋਂ ਹੋਕੇ ਜਿਸ ਵੇਲੇ ਪੇਕੇ ਘਰ ਆਉਂਦੀ ਹੈ ਤਿਸ ਵੇਲੇ ਇਕੋ ਜੇਹੀਆਂ ਰਲਕੇ ਖੇਡਣ ਵਾਲੀਆਂ ਪਿਆਰੀਆਂ ਸਖੀਆਂ ਸਹੇਲੀਆਂ ਪਾਸ ਆ ਕੇ ਉਸ ਪਾਸੋਂ ਪੁਛਦੀਆਂ ਹਨ ਤੇਰੀ ਸੱਸ ਕੈਸੀ ਹੈ? ਤੇਰਾ ਸਹੁਰਾ ਕਿਹੋ ਜਿਹਾ ਹੈ? ਤੇਰੀ ਨਿਨਾਣ ਦਾ ਸੁਭਾ ਕਿਸ ਤਰ੍ਹਾਂ ਦਾ ਹੈ? ਤੇਰਾ ਜੇਠ ਅਤੇ ਦਿਉਰ ਕੈਸਾ ਹੈ? ਉਸ ਵੇਲੇ ਵਿਆਹੀ ਹੋਈ ਸਖੀ ਦਸਦੀ ਹੈ–

**ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ ॥**

ਪਹਿਲਾ ਅਰਥ

ਸੱਸ ਨੇ ਮੈਨੂੰ ਬੜਾ ਦੁਖੀ ਕੀਤਾ ਹੋਇਆ ਹੈ।

ਯਥਾ–ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ॥
[ਆਸਾ ਮਹਲਾ ੧ ਪੰਨਾ ੩੫੫

ਸਖੀਆਂ ਨੇ ਕਿਹਾ–ਉਸ ਨੂੰ ਤੇਰਾ ਸਹੁਰਾ ਨਹੀਂ ਸਮਝਾਉਂਦਾ ?

ਉੱਤਰ–ਸਹੁਰੇ ਦੀ ਤਾਂ ਉਹ ਪਿਆਰੀ ਹੈ, ਸਹੁਰਾ ਭਲਾ ਉਸ ਨੂੰ ਕਿਵੇਂ ਸਮਝਾ ਸਕਦਾ ਹੈ ਅਤੇ ਮੇਰੇ ਪਤੀ ਦਾ ਵੱਡਾ ਭਾਈ ਜੋ ਮੇਰਾ ਜੇਠ ਹੈ, ਉਹ ਐਸੇ ਕਰੜੇ ਸੁਭਾਵ ਵਾਲਾ ਹੈ ਕਿ ਜਿਸ ਵੇਲੇ ਘਰ ਦੀਆਂ ਪਉੜੀਆਂ ਚੜ੍ਹਦਾ ਹੈ ਮੈਂ ਉਸੇ ਵੇਲੇ ਉਸ ਦੇ ਨਾਮ ਨੂੰ ਸੁਣਕੇ ਡਰ ਜਾਂਦੀ ਹਾਂ।

**ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ ॥੧॥**

ਸਖੀ ਸਹੇਲੀ=ਪਿਆਰੀਆਂ ਸਖੀਆਂ। ਨਨਦ=ਨਿਨਾਣ। ਦੇਵਰ=ਦਿਉਰ।

ਹੇ ਪਿਆਰੀਆਂ ਸਖੀਓ ! ਨਿਨਾਣ ਨੇ ਤਾਂ ਮੈਨੂੰ ਘਰ ਦੇ ਕੰਮਾਂ ਵਿਚ ਹੀ ਗ੍ਰਸਿਆ ਹੋਇਆ ਹੈ ਅਤੇ ਦਿਉਰ ਭਲਾ ਲੋਕ ਹੈ, ਉਹ ਮੇਰੇ ਆਖੇ ਲਗਦਾ ਹੈ, ਪਰ ਉਹ ਘਰ ਨਹੀਂ ਰਹਿੰਦਾ, ਇਸ ਤੇ ਉਸ ਦੇ ਬਿਰਹਿ=ਵਿਛੋੜੇ ਕਰਕੇ ਮੈਂ ਜਰਉ=ਸੜਦੀ ਹਾਂ ॥ ੧ ॥

**ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ ਕਿਨ ਬਿਧਿ ਰਹਨਿ ਰਹਉ ਰੇ ॥**

ਪਰ ਇਕ ਕਸੂਰ ਮੇਰੇ ਵਿਚ ਵੀ ਹੈ, ਮੇਰੀ ਮਤ ਐਸੀ ਝੱਲੀ ਹੋ ਗਈ ਹੈ ਜੋ ਮੈਂ ਆਪਣੇ ਪਤੀ ਨੂੰ ਭੁਲਾ ਦਿਤਾ ਹੈ, ਭਾਵ ਪਤੀ ਦੀ ਮੈਂ ਪਰਵਾਹ ਨਹੀਂ ਰਖਦੀ, ਕਿਉਂਕਿ ਰਾਤ ਨੂੰ ਉਹ ਚਿਰਕਾ ਆਉਂਦਾ ਹੈ ਤੇ ਮੈਂ ਬੇ-ਪ੍ਰਵਾਹ ਹੋਕੇ ਸੌਂ ਜਾਂਦੀ ਹਾਂ। ਹੁਣ ਦਸੋ ਕਿਸ ਤਰ੍ਹਾਂ ਮੈਂ ਸੁਖ ਦੀ ਰਹਿਣੀ ਵਿਚ ਰਹਾਂ ?

**ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ ॥੧॥ਰਹਾਉ॥**

ਮੇਰੇ ਸੁੱਤਿਆਂ ਹੀ ਸਿਹਜਾ ਉਤੇ ਆਕੇ ਰਮਦਾ ਤਾਂ ਹੈ, ਪਰ ਮੈਂ ਉਸ ਨੂੰ ਅੱਖਾਂ ਨਾਲ ਵੇਖਦੀ ਨਹੀਂ, ਇਹ ਸਾਰਾ ਆਪਣਾ ਦੁਖ ਮੈਂ ਹੁਣ ਕਿਸ ਨੂੰ ਕਹਾਂ ॥ ੧ ॥ ਰਹਾਉ ॥

**ਬਾਪੁ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ ॥**

ਜੇ ਮੈਂ ਪੇਕੇ ਘਰ ਆਕੇ ਰਹਿੰਦੀ ਹਾਂ ਤਾਂ ਸਾਵਕਾ=ਸਕਾ, ਅਥਵਾ :–ਮਤਰੇਇਆ ਪਿਤਾ ਮੇਰੇ ਨਾਲ਼ ਲੜਾਈ ਕਰਦਾ ਹੈ ਤੇ ਆਖਦਾ ਹੈ,ਜਾਹ ਆਪਣੇ ਘਰ ਚਲੀ ਜਾਹ ਤੇ ਮਾਇਆ=ਮਾਂ ਸਦਾ ਝੱਲੀ ਹੈ, ਉਹ ਵੀ ਅਗੋਂ ਆਖਦੀ ਹੈ ਕਿ ਠੀਕ ਹੈ ਲੜਕੀਆਂ ਨੂੰ ਆਪਣੇ ਘਰ ਹੀ ਰਹਿਣਾ ਚਾਹੀਦਾ ਹੈ।

**ਬਡੇ ਭਾਈ ਕੇ ਜਬ ਸੰਗਿ ਹੋਤੀ ਤਬ ਹਉ ਨਾਹ ਪਿਆਰੀ ॥ ੨ ॥**

ਜਦ ਮੈਂ ਆਪਣੇ ਵਡੇ ਭਰਾ ਦੇ ਨਾਲ ਹੁੰਦੀ ਸਾਂ, ਭਾਵ ਜਿੰਨਾਂ ਚਿਰ ਉਹ ਮੇਰੇ ਦੁਖ ਸੁਖ

ਦੀ ਗਲ ਸੁਣਦਾ ਰਿਹਾ, ਤਦ ਤਕ ਮੈਂ ਆਪਣੇ ਪਤੀ ਨੂੰ ਪਿਆਰੀ ਲਗਦੀ ਸਾਂ, ਕਿਉਂਕਿ ਮੇਰਾ ਵੱਡਾ ਭਰਾ ਮੇਰੇ ਪਤੀ ਨੂੰ ਸਮਝਾਂਦਾ ਰਹਿੰਦਾ ਸੀ ॥੨॥

**ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ ॥**

ਕਬੀਰ ਜੀ ਕਹਿੰਦੇ ਹਨ–ਏਹ ਮੇਰਾ ਪੰਜਾਂ ਸੱਤਾਂ ਸਬੰਧੀਆਂ ਦਾ ਝਗੜਾ ਹੈ। ਇਸ ਵਿਚ ਝਗੜਦਿਆਂ ਹੋਇਆਂ ਆਪਣੇ ਅਮੋਲਕ ਮਨੁਖਾ ਜਨਮ ਨੂੰ ਗਵਾ ਲਿਆ ਹੈ।

**ਝੂਠੀ ਮਾਇਆ ਸਭੁ ਜਗੁ ਬਾਧਿਆ**
**ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਝੂਠੀ ਮਾਇਆ ਵਿਚ ਸਾਰਾ ਜਗਤ ਬੱਧਾ ਹੋਇਆ ਹੈ।

ਪ੍ਰਸ਼ਨ–ਆਪ ਵੀ ਨਾਲ ਬੱਧੇ ਹੋਵੋਗੇ ?

ਉਤਰ–ਮੈਂ ਨੇ ਤਾਂ ਰਾਮ ਨਾਮ ਉਚਾਰਨ ਕਰ ਕੇ ਸੁਖ ਪਾਉਣਾ ਕੀਤਾ ਹੈ ॥੩॥੩॥੨੫॥

ਦੂਜਾ ਅਰਥ

ਹੁਣ ਦਾ ਦ੍ਰਿਸ਼ਟਾਂਤ ਕਥਨ ਕਰਦੇ ਹਨ–

ਜਗਿਆਸੂ ਰੂਪ ਸਖੀ ਆਪਣੀ ਸਾਰੀ ਹਾਲਤ ਬ੍ਰਹਮ ਗਿਆਨਨ ਮਹਾਤਮਾ ਰੂਪ ਸਖੀ ਨੂੰ ਸੁਣਾਉਂਦੀ ਹੈ– ਸਾਸੁ ਕੀ ਦੁਖੀ ਸਸੁਰ ਕੀ ਪਿਆਰੀ

ਸੰਸੇ ਆਤਮਕ ਬਿਰਤੀ ਰੂਪ ਸੱਸ ਨੇ ਮੈਨੂੰ ਦੁਖੀ ਕੀਤਾ ਹੋਇਆ ਹੈ, ਜੋ ਦੇਹ ਅਧਿਆਸ ਰੂਪ ਸਹੁਰੇ ਦੀ ਪਿਆਰੀ ਹੈ। ਅਥਵਾ :–ਅਵਿਦਿਆ ਰੂਪ ਸੱਸ ਨੇ ਮੈਨੂੰ ਦੁਖੀ ਕੀਤਾ ਹੋਇਆ ਹੈ ਜੋ ਅਗਿਆਨ ਰੂਪ ਸਹੁਰੇ ਦੀ ਪਿਆਰੀ ਹੈ। ਜੇਠ ਕੇ ਨਾਮਿ ਡਰਉ ਰੇ ॥

ਅਤੇ ਨਰਕਾ ਵਿਚ ਠ=ਠਹਿਰਾਨ ਵਾਲਾ ਜੇਹੜਾ ਧਰਮਰਾਜ ਹੈ ਉਸ ਦਾ ਨਾਮ ਸੁਣ ਕੇ ਮੈਂ ਡਰਦੀ ਹਾਂ।

ਯਥਾ–

ਥਰਹਰ ਕੰਪੈ ਬਾਲਾ ਜੀਉ ॥ ਨ ਜਾਨਉ ਕਿਆ ਕਰਸੀ ਪੀਉ ॥

[ਸੂਹੀ ਕਬੀਰ ਜੀ ਪੰਨਾ ੭੯੨

ਸਖੀ ਸਹੇਲੀ ਨਨਦ ਗਹੇਲੀ

ਹੇ ਬ੍ਰਹਮ ਗਿਆਨਨ ਮਹਾਤਮਾ ਰੂਪ ਪਿਆਰੀ ਸਖੀ ! ਨਨਦ=ਨੂਨਤਾ ਦੇ ਦੇਣ ਵਾਲੀਆਂ ਇੰਦ੍ਰੀਆਂ ਨੇ ਮੈਨੂੰ ਗਹੇਲੀ=ਗ੍ਰਸਿਆ ਹੋਇਆ ਹੈ।

ਦੇਵਰ ਕੈ ਬਿਰਹਿ ਜਰਉ ਰੇ ॥

ਦੇ+ਵਰ=ਸਰੇਸ਼ਟਤਾਈ ਦੇ ਦੇਣ ਵਾਲਾ ਜੋ ਸ਼ੁਭ ਵਿਚਾਰ ਹੈ, ਉਸ ਦੇ ਵਿਛੋੜੇ ਕਰ ਕੇ ਮੈਂ ਜਰਉ=ਸੜਦੀ ਹਾਂ। ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ

ਮੇਰੀ ਬੁਧੀ ਝਲੀ ਹੋ ਗਈ ਹੈ, ਜੋ ਮੈਨੇ ਅਕਾਲ ਪੁਰਖ ਨੂੰ ਵਿਸਾਰ ਦਿੱਤਾ ਹੈ।

ਕਿਨ ਬਿਧਿ ਰਹਨਿ ਰਹਉ ਰੇ ॥

ਹੁਣ ਮੈਂ ਕਿਸ ਰੀਤੀ ਨਾਲ ਸੁਖ ਦੀ ਰਹਿਣੀ ਵਿਚ ਰਹਿਣਾ ਕਰਾਂ।

ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ।

ਪਤੀ ਅਕਾਲ ਪੁਰਖ ਤਾਂ ਅੰਤਹਕਰਣ ਰੂਪੀ ਸਿਹਜਾ ਉਤੇ ਰਮ ਰਿਹਾ ਹੈ, ਪਰ ਬੁਧੀ ਰੂਪੀ ਨੇਤਰਾਂ ਕਰਕੇ ਮੈਂ ਉਸ ਨੂੰ ਵੇਖ ਨਹੀਂ ਸਕਦੀ, ਇਸ ਲਈ ਇਹ ਦੁਖ ਹੇ ਸੰਤ ਜੀ! ਆਪ ਤੋਂ ਬਿਨਾਂ ਹੋਰ ਕਿਸ ਨੂੰ ਕਹਾਂ?

ਬਾਪੁ ਸਾਵਕਾ ਕਰੈ ਲਰਾਈ

ਬਾਪੁ–ਬਪ–ਸਰੀਰ ਜੋ ਸਾਵਕਾ–ਸਕਾ ਹੈ* ਅਥਵਾ :–ਸਾਵਕਾ=ਪਰਾਇਆ† ਏਹ ਖਾਣ ਪੀਣ ਵਾਸਤੇ ਬਹੁਤੀ ਲੜਾਈ ਕਰਦਾ ਹੈ ਕਿ ਮੈਨੂੰ ਫਲਾਣੀ ਚੀਜ਼ ਲੈ ਦਿਓ। ਅਮਕੀ ਚੀਜ਼ ਲੈ ਦਿਓ।

ਅਥਵਾ :–ਸੰਸਕ੍ਰਿਤ ਵਿਚ 'ਸਾਵਕ' ਦਾ ਅਰਥ 'ਜਣਿਆਂ' ਕਰਦੇ ਹਨ, ਇਸ ਕਰ ਕੇ ਇਹ ਅਰਥ ਵੀ ਬਣ ਸਕਦਾ ਹੈ ਕਿ ਬਪ ਸਰੀਰ ਜੋ ਸਾਵਕਾ=ਜਣਿਆਂ, ਭਾਵ ਜੰਮਿਆਂ ਹੋਇਆ ਹੈ, ਇਹ ਖਾਣ ਪੀਣ ਵਾਸਤੇ ਬਹੁਤੀ ਲੜਾਈ ਕਰਦਾ ਹੈ।

ਮਾਇਆ ਸਦ ਮਤਵਾਰੀ ॥

ਅਤੇ ਮਾਇਆ ਸਦਾ ਆਪ ਝੱਲੀ ਹੈ ਤੇ ਮੈਨੂੰ ਇਸ ਨੇ ਕਮਲਿਆਂ ਕਰ ਛਡਿਆ ਹੈ, ਕਿਉਂਕਿ ਜੋ ਝੱਲਿਆਂ ਦੀ ਸੰਗਤ ਕਰੇ ਉਹ ਆਪ ਜ਼ਰੂਰ ਝੱਲਾ ਹੋ ਜਾਂਦਾ ਹੈ।

ਵਡੇ ਭਾਈ ਕੈ ਜਬ ਸੰਗਿ ਹੋਤੀ

ਜਦ ਮੈਂ ਵਡੇ ਭਾਈ ਪ੍ਰੋਖ ਗਿਆਨ ? ਦੇ ਨਾਲ ਸੀ।

ਤਬ ਹਉ ਨਾਹ ਪਿਆਰੀ ॥

ਤਦ ਮੈਂ ਨਾਹ=ਪਤੀ ਅਕਾਲ ਪੁਰਖ ਨੂੰ ਪਿਆਰੀ ਲਗਦੀ ਸਾਂ।

ਕਹਤ ਕਬੀਰ ਪੰਚ ਕੋ ਝਗਰਾ

ਕਬੀਰ ਜੀ ਕਹਿੰਦੇ ਹਨ–ਇਹ ਪੰਜ ਕਾਮ ਕ੍ਰੋਧ ਆਦਿਕਾਂ ਦਾ ਝਗੜਾ ਹੈ।

ਝਗਰਤ ਜਨਮੁ ਗਵਾਇਆ ॥

ਇਸ ਵਿਚ ਝਗੜਦਿਆਂ ਹੀ ਜੀਵਾਂ ਨੇ ਆਪਣਾ ਅਮੋਲਕ ਮਨੁਖਾ ਜਨਮ ਐਵੇਂ ਗਵਾ ਲਿਆ ਹੈ।

---

* ਸਕਾ ਇਸ ਵਾਸਤੇ ਕਿਹਾ ਹੈ ਜੋ ਜੀਵ ਦੇ ਨਾਲ ਹੀ ਉਤਪੰਨ ਹੋਇਆ ਹੈ, ਭਾਵ ਮਾਂ ਦੇ ਪੇਟ ਤੋਂ ਬਾਹਰ ਦੋਵੇਂ ਇਕੱਠੇ ਨਿਕਲੇ ਹਨ, ਇਸ ਤੇ ਸਕਾ ਕਿਹਾ ਹੈ।

† ਪਰਾਇਆ ਇਸ ਵਾਸਤੇ ਕਿਹਾ ਹੈ ਜੋ ਇਹ ਜਮਾਂ ਦਾ ਭਖ ਹੈ ਜਮ ਨੇ ਇਸ ਨੂੰ ਲੈ ਜਾਣਾ ਹੈ।

? ਪਰਮੇਸ਼ਰ ਹੈ, ਇਸ ਨੂੰ ਪ੍ਰੋਖ ਗਿਆਨ ਆਖਦੇ ਹਨ।

ਯਥਾ–ਸਤਿਅੰ ਗਿਆਨ ਮਨੰਤੰ ਬ੍ਰਹਮ ॥

ਝੂਠੀ ਮਾਇਆ ਸਭੁ ਜਗੁ ਬਾਧਿਆ

ਝੂਠੀ ਮਾਇਆ ਨੇ ਸਾਰਾ ਸੰਸਾਰ ਆਪਣੇ ਵਿਚ ਬੰਨ੍ਹਿਆਂ ਹੋਇਆ ਹੈ।

ਮੈ ਰਾਮ ਰਮਤ ਸੁਖੁ ਪਾਇਆ ॥

ਮੈਂ ਵਾਹਿਗੁਰੂ ਨੂੰ ਉਚਾਰ ਕੇ ਸੁਖ ਪਾਉਣਾ ਕੀਤਾ ਹੈ ॥ ੩ ॥

[ ਇਹ ਦੋਨੋਂ ਅਰਥ ਸੰਪ੍ਰਦਾਈ ਹਨ ]

ਕਈ ਵਿਦਵਾਨ ਹੋਰ ਵੀ ਅਰਥ ਕਰਦੇ ਹਨ–(ਸੰਪ੍ਰਦਾਈ ਭਗਤ ਬਾਨੀ ਸਟੀਕ ਵਿਚ ਦੇਖੋ)

## ਆਸਾ ॥

ਉਥਾਨਕਾ–ਜਾਤੀ ਹੰਕਾਰ ਵਾਲੇ ਇਕ 'ਮੁਕੰਦਾ' ਨਾਮੀ ਬ੍ਰਾਹਮਣ ਨੇ ਆ ਕੇ ਕਬੀਰ ਜੀ ਨੂੰ ਕਿਹਾ–ਤੇਰੇ ਸਾਰੇ ਕੰਮ ਭ੍ਰਿਸ਼ਟਾਚਾਰੀ ਵਾਲੇ ਹਨ, ਕਿਉਂਕਿ ਤੂੰ ਗਲ ਵਿਚ ਜਨੇਊ ਨਹੀਂ ਪਾਇਆ ਹੋਇਆ, ਇਸ ਕਰ ਕੇ ਤੂੰ ਅਚਾਰਜ-ਪੁਣੇ ਦੇ ਯੋਗ ਨਹੀਂ। ਇਹ ਗੱਲ ਸੁਣ ਕੇ ਭਗਤ ਕਬੀਰ ਜੀ ਆਖਦੇ ਹਨ–

**ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥**

ਹੇ ਮੁਕੰਦੇ ਬ੍ਰਾਹਮਣ ! ਸਾਡੇ ਘਰ ਵਿਚ ਤਾਂ ਨਿਤਾਪ੍ਰਤੀ, ਭਾਵ ਰੋਜ਼ ਹੀ ਸੂਤ ਦਾ ਤਾਨਾ ਤਣਿਆਂ ਜਾਂਦਾ ਹੈ ਤੇ ਤੇਰੇ ਗਲ ਵਿਚ ਮਾਸਾ ਜਾਂ ਦੋ ਮਾਸੇ ਦਾ ਜਨੇਊ ਹੈ, ਭਾਵ ਤੇਰੇ ਪਾਸ ਤਾਂ ਥੋਹੜਾ ਜਿਹਾ ਸੂਤ ਹੈ ਤੇ ਸਾਡੇ ਪਾਸ ਬਹੁਤ ਸਾਰਾ ਹੈ, ਇਸ ਕਰਕੇ ਤੇਰੇ ਨਾਲੋਂ ਸਾਡੀ ਵਿਸ਼ੇਸ਼ਤਾ ਹੈ।

'ਮੁਕੰਦੇ' ਨੇ ਕਿਹਾ ਅਸੀਂ ਵੇਦ ਗਾਇਤ੍ਰੀ ਪੜ੍ਹੇ ਹੋਏ ਹਾਂ, ਪਰ ਤੈਨੂੰ ਤਾਂ ਇਨ੍ਹਾਂ ਦੇ ਪੜ੍ਹਨ ਦਾ ਅਧਿਕਾਰ ਹੀ ਨਹੀਂ ਹੈ। ਉੱਤਰ–

**ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ ॥੧॥**

ਤੁਸੀਂ ਤਾਂ ਵੇਦਾਂ ਨੂੰ ਪੜ੍ਹਦੇ ਹੋ ਅਤੇ ਗਾਇਤ੍ਰੀ ਦਾ ਜਾਪ ਜਪਦੇ ਹੋ, ਪ੍ਰੰਤੂ ਪਰਮੇਸ਼ਰ ਦੇ ਬੂਝੇ ਬਿਨਾਂ ਸਭ ਨਿਸਫਲ ਹੈ।

ਯਥਾ–ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ ॥
ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ ॥

[ਸੋਰਠਿ ਮ: ੩, ਪੰਨਾ ੬੦੩

ਪਰ ਇਹ ਵੇਦ ਤੇ ਗਾਇਤ੍ਰੀ ਮੰਤ੍ਰ ਜਿਸ ਪਰਮਾਤਮਾ ਨੂੰ ਕਥਨ ਕਰਦੇ ਹਨ ਉਹ ਗੋਬਿੰਦ ਪ੍ਰਮਾਤਮਾ ਸਾਡੇ ਹਿਰਦੇ ਵਿਚ ਸਾਖਿਆਤ ਹੈ, ਤੌਂ ਭੀ ਤੇਰੇ ਨਾਲੋਂ ਅਸੀਂ ਵਡੇ ਹਾਂ ॥ ੧ ॥

ਫਿਰ ਤੁਸੀਂ ਤਾਂ ਕਦੇ ਕਦੇ ਨਾਮ ਜਪਦੇ ਹੋ–

**ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ ॥**

ਮੇਰੀ ਜਿਹਵਾ ਵੀ 'ਵਿਸ਼ਨੁ ਵਿਸ਼ਨੁ' ਦਾ ਜਾਪ ਕਰਦੀ ਹੈ, ਮੇਰੇ ਨੇਤ੍ਰਾਂ ਵਿਚ ਵੀ ਨਾਰਾਇਣ ਵਸ ਰਿਹਾ ਹੈ ਅਤੇ ਹਿਰਦੇ ਵਿਚ ਵੀ ਗੋਬਿੰਦ ਦਾ ਧਿਆਨ ਵਸ ਰਿਹਾ ਹੈ।

**ਜਮ ਦੁਆਰ ਜਬ ਪੂਛਸਿ ਬਵਰੇ**
**ਤਬ ਕਿਆ ਕਹਸਿ ਮੁਕੰਦਾ ॥੧॥ਰਹਾਉ॥**

ਹੇ ਬਉਰੇ ਮੁਕੰਦੇ ! ਜਦੋਂ ਜਮ ਦੁਆਰ=ਧਰਮਰਾਜਾ ਦੇ ਬੂਹੇ ਪਰ ਤੈਨੂੰ ਪੁਛਣਗੇ ਕਿ ਸੰਸਾਰ ਵਿਚ ਜਾ ਕੇ ਤੂੰ ਕੇਹੜੀ ਕੇਹੜੀ ਭਲਿਆਈ ਕਰ ਆਇਆ ਹੈਂ ? ਤਿਸ ਵੇਲੇ ਤੂੰ ਕੀ ਕਹੇਂਗਾ ? ॥ ੧ ॥ ਰਹਾਉ ॥

ਬ੍ਰਾਹਮਣ ਨੇ ਕਿਹਾ-ਤੁਸੀਂ ਤਾਂ ਸਾਡੀਆਂ ਗਊਆਂ ਹੋ, ਅਸੀਂ ਤੁਹਾਡੇ ਗੁਸਾਈਂ ਹਾਂ, ਇਹ ਗੱਲ ਸੁਣ ਕੇ ਕਬੀਰ ਜੀ ਕਹਿੰਦੇ ਹਨ-

**ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ ॥**

ਅਸੀਂ ਤੁਹਾਡੀਆਂ ਗਊਆਂ ਹਾਂ ਤੁਸੀਂ ਸਾਡੇ ਗੁਸਾਈ=ਮਾਲਕ ਗੁਆਲੇ ਹੋ ਅਤੇ ਜਨਮਾਂ ਜਨਮਾਂ ਤੋਂ ਤੁਸੀਂ ਸਾਡੀ ਰਖਿਆ ਕਰਨ ਵਾਲੇ ਹੋ, ਪਰ ਅਫਸੋਸ ਹੈ-

**ਕਬਹੂੰ ਨ ਪਾਰਿ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ ॥੨॥**

ਕਦੇ ਭੀ ਆਸਾ ਤ੍ਰਿਸ਼ਨਾ ਰੂਪ ਨਦੀ ਤੋਂ ਪਾਰ ਉਤਾਰ ਕੇ ਸਾਨੂੰ ਸ਼ੁਭ ਗੁਣ।

ਅਥਵਾ :-ਬ੍ਰਹਮਾ ਨੰਦ ਰੂਪੀ ਹਰਿਆ ਘਾਹ ਨਹੀਂ ਚਰਾਇਆ ਫਿਰ ਤੁਸੀਂ ਕਿਸ ਤਰ੍ਹਾਂ ਸਾਡੇ ਮਾਲਕ ਬਣ ਸਕਦੇ ਹੋ ॥ ੨ ॥

**ਤੂੰ ਬਾਮ੍ਹਨੁ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ ॥**

ਤੂੰ ਤਾਂ ਮੰਗ ਪਿੰਨ ਕੇ ਖਾਣ ਵਾਲਾ ਬ੍ਰਾਹਮਣ ਹੈਂ ਤੇ ਮੈਂ ਕਾਂਸ਼ੀ ਪੁਰੀ ਦਾ ਜੁਲਾਹਾ ਹਾਂ, ਭਾਵ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰ ਕੇ ਆਪ ਖਾਂਦਾ ਅਤੇ ਹੋਰਨਾਂ ਨੂੰ ਖੁਆਂਦਾ ਹਾਂ।

ਅਥਵਾ :-ਤੂੰ ਬਾਮ੍ਹਨੁ=ਬਾਵਨ ਅਵਤਾਰ ਵਾਂਗੂ ਲੋਭੀ ਹੈਂ ਅਤੇ ਬਾਮ੍ਹਨੁ=ਬਾਮਾਰਗੀਆਂ ਵਾਂਗੂ ਟੇਢਾ ਚੱਲਣ ਵਾਲਾ ਹੈਂ, ਅਤੇ ਬਾਮ੍ਹਨੁ=ਬ੍ਰਾਹਮਣ ਜ਼ਾਤੀ ਦਾ ਮਾਨੀ ਹੈਂ।

ਅਥਵਾ :-ਮਨ ਦੇ ਨਾਲ ਚੱਲਣ ਵਾਲਾ ਹੈਂ ਤੇ ਕਾਸੀਕ=ਪ੍ਰਕਾਸ਼ ਰੂਪ ਜੋ ਲਾਭ ਵਾਲਾ ਆਤਮ ਪਦ ਹੈ ਉਸ ਨੂੰ ਮੈਂ ਜਾਨਣਾ ਕੀਤਾ ਹੈ। ਤੂੰ ਦਲੀਲ ਦੇ ਕੇ ਮੇਰੇ ਗਿਆਨ ਨੂੰ ਬੁਝਣਾ ਕਰ ਕਿ ਜ਼ਾਤੀ ਅਭਿਮਾਨ ਵਾਲਾ ਸਰੇਸ਼ਟ ਹੁੰਦਾ ਹੈ ਜਾਂ ਕਿ ਪਰਮੇਸ਼ਰ ਦੇ ਸਿਮਰਨ ਵਾਲਾ ਸਰੇਸ਼ਟ ਹੁੰਦਾ ਹੈ ? ਫਿਰ ਤੂੰ ਮੰਗਤਾ ਹੈਂ ? ਕਿਉਂਕਿ-

## ਤੁਮ੍ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ ॥੩॥੪॥੨੬॥

ਤੁਸੀਂ ਤਾਂ ਭੂ-ਪਤਿ=ਪ੍ਰਿਥਮੀ ਦੇ ਪਤੀ ਰਾਜਿਆਂ ਪਾਸੋਂ ਹਮੇਸ਼ਾਂ ਦਾਨ ਮੰਗਦੇ ਹੋ ਤੇ ਮੇਰਾ ਧਿਆਨ ਉਸ ਹਰੀ ਵਾਹਿਗੁਰੂ ਨਾਲ ਲਗ ਰਿਹਾ ਹੈ। ਹੁਣ ਆਪਣੇ ਮਨ ਵਿਚ ਵਿਚਾਰ ਕੇ ਦੇਖ ਲੈ ਤੂੰ ਉਤਮ ਹੈਂ ਜਾਂ ਮੈਂ।

ਇਹ ਉਪਦੇਸ਼ ਸੁਣਦਿਆਂ ਹੀ ਮੁਕੰਦੇ ਦਾ ਹੰਕਾਰ ਦੂਰ ਹੋ ਗਿਆ ॥੩॥੪॥੨੬॥

## ਆਸਾ ॥

ਉਥਾਨਕਾ-ਹੁਣ ਭਗਤ ਜੀ ਜੀਵਾਂ ਦੀ ਅਗਿਆਨਤਾ ਕਥਨ ਕਰਦੇ ਹਨ-

## ਜਗਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ ॥

ਜਗਤ ਦੇ ਜੀਵਨ ਰੂਪ ਪਰਮਾਤਮਾ ਨੂੰ ਲੋਕਾਂ ਨੇ ਐਸੇ ਸਮਝਿਆ ਹੋਇਆ ਹੈ ਕਿ ਸੁਪਨੇ ਵਰਗਾ ਹੈ, ਭਾਵ ਜਿਸ ਤਰ੍ਹਾਂ ਰਾਤ ਨੂੰ ਸੁਪਨਾ ਆਉਂਦਾ ਹੈ, ਉਸ ਸੁਪਨੇ ਵਾਂਗੂ ਮਿਥਿਆ ਨਿਸਚੇ ਕੀਤਾ ਹੋਇਆ ਹੈ ਕਿ ਪ੍ਰਮੇਸ਼ਰ ਹੈ ਹੀ ਨਹੀਂ ਅਤੇ ਜਿਊਣਾ ਸੁਪਨੇ ਦੇ ਸਮਾਨ ਝੂਠਾ ਹੈ, ਪਰੰਤੂ-

## ਸਾਚੁ ਕਰਿ ਹਮ ਗਾਠਿ ਦੀਨੀ ਛੋਡਿ ਪਰਮ ਨਿਧਾਨੰ ॥੧॥

ਉਸ ਜਿਊਂਣੇ ਨੂੰ ਸਚਾ ਜਾਣ ਕਰ ਕੇ ਹਮ=ਤਮਾਮ ਜੀਵਾਂ ਨੇ ਗੰਢ ਦੇ ਰਖੀ ਹੈ, ਭਾਵ ਦ੍ਰਿੜ੍ਹ ਨਿਸਚੇ ਕਰ ਲੀਤਾ ਹੋਇਆ ਹੈ ਕਿ ਅਸਾਂ ਨੇ ਮਰਨਾ ਹੀ ਨਹੀਂ।

ਅਥਵਾ :-ਗਾਠਿ ਦੀਨੀ=ਪ੍ਰੀਤੀ ਦੇਣੀ ਕੀਤੀ ਹੈ ਅਤੇ ਪਰਮ ਨਿੱਧੀਆਂ ਦੇ ਖਜ਼ਾਨੇ ਪ੍ਰਮਾਤਮਾ ਨੂੰ ਛੱਡ ਦਿਤਾ ਹੈ। ਉਸ ਦਾ ਭਜਨ ਸਿਮਰਨ ਬਿਲਕੁਲ ਨਹੀਂ ਕਰਦੇ ॥ ੧ ॥

## ਬਾਬਾ ਮਾਇਆ ਮੋਹ ਹਿਤੁ ਕੀਨੑ ॥
## ਜਿਨਿ ਗਿਆਨੁ ਰਤਨੁ ਹਿਰਿ ਲੀਨੑ ॥੧॥ਰਹਾਉ॥

ਬਾਬਾ=ਹੇ ਭਾਈ ! ਜੀਵਾਂ ਨੇ ਉਸ ਮਾਇਆ ਦੇ ਮੋਹ ਵਿਚ ਹਿਤੁ=ਪਰੇਮ ਕੀਤਾ ਹੋਇਆ ਹੈ ਜਿਸ ਮਾਇਆ ਨੇ ਗਿਆਨ ਰੂਪੀ ਰਤਨ ਨੂੰ ਹਿਰਿ=ਚੁਰਾ ਲਿਆ ਹੈ ॥੧॥ਰਹਾਉ॥

## ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ ॥

ਜਿਸ ਤਰ੍ਹਾਂ ਪਤੰਗਾ ਅੱਖਾਂ ਨਾਲ ਵੇਖ ਕੇ ਦੀਵੇ ਦੀ ਲਾਟ ਉਤੇ ਉਰਝੈ=ਉਲਝ, ਭਾਵ ਫਸ ਜਾਂਦਾ ਹੈ ਤੇ ਪਸੁ=ਪਤੰਗਾ ਅੱਗ ਵੱਲ ਨਹੀਂ ਵੇਖਦਾ ਕਿ ਇਹ ਮੈਨੂੰ ਸਾੜ ਦੇਵੇਗੀ।

## ਕਾਲ ਫਾਸ ਨ ਮੁਗਧੁ ਚੇਤੈ ਕਨਿਕ ਕਾਮਿਨਿ ਲਾਗਿ ॥੨॥

ਇਸੇ ਤਰ੍ਹਾਂ ਇਹ ਮੁਗਧੁ=ਮੂਰਖ ਜੀਵ ਕਾਲ ਦੀ ਫਾਹੀ ਨੂੰ ਯਾਦ ਨਹੀਂ ਰਖਦਾ ਤੇ ਕਨਿਕ=ਸੋਨੇ ਆਦਿਕ ਪਦਾਰਥਾਂ ਦੇ ਇਕਠਿਆਂ ਕਰਨ ਵਿਚ ਤੇ ਕਾਮਿਨਿ=ਇਸਤ੍ਰੀ ਦੇ ਪ੍ਰੇਮ ਵਿਚ ਲਗ ਰਿਹਾ ਹੈ॥ ੨ ॥

**ਕਰਿ ਬਿਚਾਰੁ ਬਿਕਾਰ ਪਰਹਰਿ ਤਰਨ ਤਾਰਨ ਸੋਇ ॥**

ਹੇ ਪੁਰਸ਼ਾ ! ਉਸ ਵਾਹਿਗੁਰੂ ਦਾ ਨਾਮ ਹੀ ਸੰਸਾਰ ਸਮੁੰਦਰ ਤੋਂ ਤਾਰਨ ਨੂੰ ਤਰਨ=ਜਹਾਜ਼ ਰੂਪ ਹੈ, ਤਾਂਤੇ ਤੂੰ ਉਸ ਦੇ ਸਿਮਰਨ ਦਾ ਵਿਚਾਰ ਕਰ ਅਤੇ ਵਿਸ਼ੇ ਵਿਕਾਰਾਂ ਨੂੰ ਪਰਹਰਿ=ਤਿਆਗ ਦੇਹ।

**ਕਹਿ ਕਬੀਰ ਜਗ ਜੀਵਨੁ ਐਸਾ ਦੁਤੀਅ ਨਾਹੀ ਕੋਇ ॥੩॥੫॥੨੭॥**

ਕਬੀਰ ਜੀ ਕਹਿੰਦੇ ਹਨ–ਜਗਜੀਵਨੁ=ਪ੍ਰਮਾਤਮਾ ਐਸਾ ਕ੍ਰਿਪਾਲੂ ਹੈ ਜਿਸ ਦੇ ਬਰਾਬਰ ਦੂਜਾ ਹੋਰ ਕੋਈ ਨਹੀਂ ਹੈ।੩।੫।੨੭।

**ਆਸਾ ॥ (ਪੰਨਾ ੪੮੩)**

ਉਥਾਨਕਾ–ਭਗਤ ਕਬੀਰ ਜੀ ਪਾਸ ਇਕ ਸੇਵਕ ਨੇ ਬੇਨਤੀ ਕੀਤੀ ਕਿ ਆਪ ਵੀ ਕਦੇ ਜੂਨਾਂ ਵਿਚ ਗਏ ਹੋ ਕਿ ਨਹੀਂ ? ਉੱਤਰ–

**ਜਉ ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪੁ ਨ ਹੋਈ ॥**

ਜਦ ਮੈਂ ਅਗਿਆਨ ਸਹਿਤ ਸੀ, ਉਸ ਵੇਲੇ ਮੈਂ ਬਹੁਤ ਹੀ ਰੂਪ, ਭਾਵ ਜਨਮ ਧਾਰਨ ਕੀਤੇ ਸਨ।

ਯਥਾ–ਅਸਥਾਵਰ ਜੰਗਮ ਕੀਟ ਪਤੰਗਾ ॥ ਅਨਿਕ ਜਨਮ ਕੀਏ ਬਹੁ ਰੰਗਾ ॥

ਹੁਣ ਗੁਰਾਂ ਦੀ ਕਿਰਪਾ ਨਾਲ ਬ੍ਰਹਮ ਗਿਆਨ ਹੋਣ ਕਰ ਕੇ ਕੋਈ ਰੂਪੁ–ਜਨਮ ਨਹੀਂ ਹੋਵੇਗਾ, ਕਿਉਂਕਿ ਜਨਮ ਮਰਨ ਦੇ ਦੇਣ ਵਾਲੀ ਸਮੱਗਰੀ ਦਾ ਅਭਾਵ ਜੋ ਹੋ ਗਿਆ–

**ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮ ਨਾਮ ਬਸਿ ਹੋਈ ॥ ੧ ॥**

ਮੋਹ ਰੂਪ ਧਾਗਾ, ਵਾ–ਦੇਹ ਅਧਿਆਸ ਰੂਪੀ ਧਾਗਾ, ਵਾਸ਼ਨਾ ਰੂਪ ਤਾਰਾਂ ਅਤੇ ਹੋਰ ਸ਼ਕਾਮ ਕਰਮਾਂ ਦਾ ਸਾਰਾ ਸਾਜ ਥਕ ਗਿਆ ਹੈ। ਬਸ ਇਹ ਸ਼ਕਾਮ ਕਰਮ ਹੀ ਜਨਮ ਮਰਨ ਦੇ ਦੇਣ ਵਾਲੇ ਸਨ। ਹੁਣ ਮੇਰਾ ਦਿਲ ਰਾਮ ਨਾਮ ਦੇ ਵਸੀਕਾਰ ਹੋ ਗਿਆ ਹੈ ॥੧॥

**ਅਬ ਮੋਹਿ ਨਾਚਨੋ ਨ ਆਵੈ ॥**

**ਮੇਰਾ ਮਨੁ ਮੰਦਰੀਆ ਨ ਬਜਾਵੈ ॥੧॥ਰਹਾਉ॥**

ਇਸ ਲਈ ਹੁਣ ਮੈਨੂੰ ਚੁਰਾਸੀ ਲੱਖ ਜੂਨਾਂ ਵਿਚ ਨੱਚਣ ਦਾ ਸਮਾਂ ਨਹੀਂ ਆ ਕੇ ਪ੍ਰਾਪਤ ਹੋਵੇਗਾ, ਕਿਉਂਕਿ ਮੇਰਾ ਮਨ ਦਵੈਤ ਰੂਪੀ, ਵਾ–ਦੇਹ ਅਧਿਆਸ ਰੂਪੀ ਮੰਦਰੀਆ=ਢੋਲਕੀ ਨੂੰ ਨਹੀਂ ਵਜਾਉਂਦਾ ॥੧॥ਰਹਾਉ॥

**ਕਾਮੁ ਕ੍ਰੋਧੁ ਮਾਇਆ ਲੈ ਜਾਰੀ ਤ੍ਰਿਸਨਾ ਗਾਗਰਿ ਫੂਟੀ ॥**

ਕਾਮ ਕਰੋਧ ਆਦਿਕਾਂ ਨੂੰ ਤੇ ਮਾਇਆ ਦੀ ਇੱਛਾ ਨੂੰ ਲੈ ਕੇ ਜਾਰੀ=ਸਾੜ ਦਿੱਤਾ ਹੈ।

ਵਾ–ਗੁਰ ਉਪਦੇਸ਼ ਨੂੰ ਲੈ ਕੇ ਕਾਮ ਕ੍ਰੋਧ ਆਦਿਕ ਤੇ ਮਾਇਆ ਨੂੰ ਸਾੜ ਦਿੱਤਾ ਹੈ ਅਤੇ ਪਦਾਰਥਾਂ ਦੇ ਇਕੱਠਿਆਂ ਕਰਨ ਦੀ ਤ੍ਰਿਸ਼ਨਾ ਰੂਪੀ ਘੜੀ ਵੀ ਟੁੱਟ ਗਈ ਹੈ।

## ਕਾਮ ਚੋਲਨਾ ਭਇਆ ਹੈ ਪੂਰਾਨਾ ਗਇਆ ਭਰਮੁ ਸਭੁ ਛੂਟੀ ॥੨॥

ਕਾਮ ਵਾ–ਕਾਮਨਾ ਰੂਪੀ ਚੋਲਾ ਪੁਰਾਣਾ ਹੋ ਗਿਆ ਹੈ, ਭਾਵ ਸਭ ਕਾਮਨਾਂ ਦੂਰ ਹੋ ਗਈਆਂ ਹਨ ਅਤੇ ਭਰਮ ਵੀ ਸਾਰਾ ਛੁੱਟ ਗਿਆ ਹੈ ॥੨॥

## ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ ॥

ਅਸਾਂ ਹੁਣ ਇਕ ਵਾਹਿਗੁਰੂ ਨੂੰ ਹੀ ਸਰਬ+ਭੂਤ=ਰੂਪ ਕਰ ਕੇ ਜਾਨਣਾ ਕੀਤਾ ਹੈ।

ਵਾ–ਸਾਰਿਆਂ ਜੀਵਾਂ ਨੂੰ ਇਕ ਵਾਹਿਗੁਰੂ ਦਾ ਸਰੂਪ ਕਰਕੇ ਜਾਣ ਲਿਆ ਹੈ।

ਬਾਦ=ਆਪਣੇ ਮਤ ਦਾ ਮੰਡਨ ਕਰਨਾ। ਬਿਬਾਦਾ–ਪਰ ਮਤ ਦਾ ਖੰਡਨ ਕਰਨਾ।

ਵਾ–ਬਾਦ–ਬਿਅਰਥ, ਬਿਬਾਦਾ=ਝਗੜੇ ਕਰਨੇ ਚੂਕੇ=ਚੁਕ ਗਏ, ਭਾਵ ਦੂਰ ਹੋ ਗਏ ਹਨ।

## ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ ॥ ੩ ॥ ੬ ॥ ੨੮ ॥

ਕਬੀਰ ਜੀ ਕਹਿੰਦੇ ਹਨ–ਰਾਮ=ਪਰਮਾਤਮਾ ਦੀ ਪਰਸਾਦਾ=ਕਿਰਪਾ ਹੋਣ ਕਰ ਕੇ ਮੈਨੇ ਪੂਰਾ ਨਾਮ ਗਿਆਨ ਪਾ ਲਿਆ ਹੈ ॥੩॥੬॥੨੮॥

## ਆਸਾ ॥

ਉਥਾਨਕਾ–ਇਕ ਕਾਜ਼ੀ ਨੇ ਕਿਹਾ, ਮੁਸਲਮਾਨ ਮਜ਼ਹਬ ਸਭ ਤੋਂ ਉੱਤਮ ਹੈ, ਆਪ ਇਸ ਦੀਆਂ ਰਵਾਇਤਾਂ ਅਨੁਸਾਰ ਚਲੋ ਤਾਂ ਆਪ ਨੂੰ ਬਹਿਸ਼ਤ ਦੀ ਪ੍ਰਾਪਤੀ ਹੋਵੇਗੀ। ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ–

## ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥

ਹੇ ਕਾਜ਼ੀ ! ਤੂੰ ਰੋਜ਼ਿਆਂ ਨੂੰ ਰਖਦਾ ਹੈਂ ਤੇ ਅੱਲਾ ਨੂੰ ਮਨਾਂਦਾ ਹੈਂ, ਪਰ ਜੀਭ ਦੇ ਸੁਆਦ ਵਾਸਤੇ ਜਿਹੜਾ ਤੂੰ ਬੱਕਰੇ ਆਦਿ ਜੀਆਂ ਨੂੰ ਮਾਰਦਾ ਹੈਂ, ਇਸ ਹੱਤਿਆ ਦਾ ਦੋਸ਼ ਕਿਥੇ ਲਾਹੇਂਗਾ ?

## ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥ ੧ ॥

ਜਿਸ ਤਰ੍ਹਾਂ ਤੂੰ ਆਪਣੇ ਆਪ ਨੂੰ ਵੇਖਦਾ ਹੈਂ, ਭਾਵ ਆਪਣੀ ਜਾਨ ਪਿਆਰੀ ਸਮਝਦਾ ਹੈਂ, ਐਸੇ ਹੋਰਨਾਂ ਨੂੰ ਨਹੀਂ ਵੇਖਦਾ। ਜੇ ਪਰਮੇਸ਼ਰ ਨੂੰ ਸਾਰੇ ਪਰੀਪੂਰਨ ਸਮਝੇਂ ਤਾਂ ਫਿਰ ਕਿਸ ਵਾਸਤੇ ਝਖ=ਮੱਛੀਆਂ ਨੂੰ ਮਾਰਦਾ ਹੈਂ।

ਅਥਵਾ :–ਝਖ=ਗੱਪਾਂ ਨੂੰ ਮਾਰਦਾ ਹੈਂ। ਜੀਵ ਹੱਤਿਆ ਕਰਨ ਨਾਲ ਰੋਜ਼ੇ ਰਖਣੇ,

ਨਿਮਾਜ਼ਾਂ ਪੜ੍ਹਨੀਆਂ, ਸਭ ਨਿਸਫਲ ਚਲੀਆਂ ਜਾਂਦੀਆਂ ਹਨ ॥ ੧ ॥

**ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ॥**

ਹੇ ਕਾਜ਼ੀ ! ਕੀ ਸਾਹਿਬੁ=ਪਰਮਾਤਮਾ ਇਕ ਤੇਰੇ ਵਿਚ ਹੀ ਹੈ ਅਤੇ ਤੇਰਾ ਹੀ ਪੱਖੀ ਹੈ ? ਜਾਂ ਤੇਰਾ ਹੀ ਮੁੱਲ ਲੀਤਾ ਹੋਇਆ ਹੈ ? ਤੂੰ ਇਸ ਗੱਲ ਨੂੰ ਸੋਚ ਵਿਚਾਰ ਕੇ ਨਹੀਂ ਵੇਖਦਾ ।

ਅਥਵਾ:-ਸਾਨੂੰ ਇਸ ਗੱਲ ਦੀ ਬੜੀ ਸੋਚ ਹੈ, ਪਰ ਤੂੰ ਵਿਚਾਰ ਕੇ ਨਹੀਂ ਵੇਖਦਾ ।

**ਖਬਰਿ ਨ ਕਰਹਿ ਦੀਨ ਕੇ ਬਉਰੇ ਤਾਤੇ ਜਨਮੁ ਅਲੇਖੈ ॥੧॥ਰਹਾਉ॥**

ਹੇ ਮਜ਼ਹਬ ਦੇ ਦੀਵਾਨੇ ! ਤੂੰ ਆਪਣੇ ਸਵਾਰਨ ਦੀ ਖਬਰ ਨਹੀਂ ਕਰਦਾ ।

ਅਥਵਾ :-ਪਰਮੇਸ਼ਰ ਦੀ ਸਿਮਰਨ ਦੀ ਖਬਰ ਨਹੀਂ ਕਰਦਾ, ਇਸ ਲਈਂ ਤੇਰਾ ਮਨੁਖਾ ਜਨਮ ਲੇਖੇ ਤੋਂ ਬਿਨਾਂ ਹੋਣ ਕਰ ਕੇ ਨਿਸਫਲ ਹੈ ॥੧॥ਰਹਾਉ॥

ਕਾਜ਼ੀ ਨੇ ਕਿਹਾ ਦੀਨ ਦੇ ਵਧਾਉਣ ਦੀ ਖਬਰ ਤਾਂ ਕਤੇਬਾਂ ਵੀ ਆਖਦੀਆਂ ਹਨ, ਤਾਂ ਕਬੀਰ ਜੀ ਉੱਤਰ ਦੇਂਦੇ ਹਨ-

**ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ ॥**

ਕਤੇਬਾਂ ਤਾਂ ਇਕ ਸਚੇ ਅੱਲਾ ਨੂੰ ਹੀ ਕਥਨ ਕਰਦੀਆਂ ਹਨ, ਜਿਸ ਵਿਚ ਕੋਈ ਇਸਤ੍ਰੀ ਪੁਰਸ਼ ਭਾਵ ਨਹੀਂ ਹੈ ।

ਯਥਾ-ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰ ਸਰੂਪ ॥

ਅਤੇ ਵੇਦਾਂਤੀਆਂ ਨੇ ਵੀ ਬ੍ਰਹਮ ਨੂੰ ਨਿਪੁੰਸਕ ਕਥਨ ਕੀਤਾ ਹੈ ।

**ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ ॥੨॥**

ਹੇ ਬੌਰੇ ਕਾਜ਼ੀ ! ਐਵੇਂ ਪੜ੍ਹਨ ਅਤੇ ਗੁਨੇ=ਵਿਚਾਰਨ ਨਾਲ ਕੁਝ ਲਾਭ ਨਹੀਂ ਹੁੰਦਾ, ਜੇਕਰ ਆਪਣੇ ਦਿਲ ਵਿਚ ਅੱਲਾ ਦੀ ਖਬਰ ਨਹੀਂ ਹੋਈ ॥੨॥

ਅਥਵਾ :-ਹੇ ਬੌਰੇ ਕਾਜ਼ੀ ! ਪੜ੍ਹਦਾ ਤਾਂ ਹੈਂ, ਪਰ ਵਿਚਾਰਦਾ ਕੁਝ ਨਹੀਂ ਜਿਸ ਕਰ ਕੇ ਤੇਰੇ ਦਿਲ ਵਿਚ ਖੁਦਾ ਦੀ ਖਬਰ ਨਹੀਂ ਹੁੰਦੀ ॥ ੨ ॥

**ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥**

ਸਾਰਿਆਂ ਹਿਰਦਿਆਂ ਵਿਚ ਅਲਹੁ=ਪਰਮਾਤਮਾ, ਗੈਬੁ=ਗੁਪਤ, ਭਾਵ ਛੁਪਿਆ ਹੋਇਆ ਹੈ, ਤੂੰ ਆਪਣੇ ਹਿਰਦੇ ਵਿਚ ਵਿਚਾਰ ਕੇ ਵੇਖ ਲੈ ।

**ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥੩॥੭॥੨੯॥**

ਹਿੰਦੂ ਅਤੇ ਮੁਸਲਮਾਨ ਦੋਹਾਂ ਵਿਚ ਇਕੋ ਹੀ ਨਿਰੰਕਾਰ ਹੈ, ਕਬੀਰ ਜੀ ਪੁਕਾਰ ਕੇ ਕਹਿੰਦੇ ਹਨ ॥੩॥੭॥੨੯॥

**ਆਸਾ ॥ ਤਿਪਦਾ ॥ ਇਕ ਤੁਕਾ ॥ ਕੀਓ ਸਿੰਗਾਰੁ ਮਿਲਨ ਕੇ ਤਾਈ ॥**
**ਹਰਿ ਨ ਮਿਲੇ ਜਗ ਜੀਵਨ ਗੁਸਾਈ ॥੧॥**

ਵਾਹਿਗੁਰੂ ਦੇ ਮਿਲਣ ਵਾਸਤੇ ਮੈਂ ਆਪਣੇ ਆਪ ਬਹੁਤ ਹੀ ਜਪ ਤਪ ਰੂਪੀ ਸ਼ਿੰਗਾਰ ਕੀਤੇ ਹਨ, ਪਰੰਤੂ ਜਗਜੀਵਨ ਗੁਸਾਈਂ ਹਰੀ ਪਰਮਾਤਮਾ ਮੈਨੂੰ ਮਿਲੇ ਨਹੀਂ ॥ ੧ ॥

**ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥**

ਪਰਮਾਤਮਾ ਮੇਰਾ ਪਤੀ ਹੈ, ਮੈਂ ਉਸ ਪਰਮਾਤਮਾ ਦੀ ਬਹੁਰੀਆ=ਇਸਤ੍ਰੀ ਹਾਂ।

**ਰਾਮ ਬਡੇ ਮੈ ਤਨਕ ਲਹੁਰੀਆ ॥੧॥ਰਹਾਉ॥**

ਰਾਮ ਜੀ ਵਡੇ ਹਨ, ਭਾਵ ਦੇਸ ਕਾਲ ਵਸਤੂ ਪਰਛੇਦ ਤੋਂ ਰਹਿਤ ਹਨ, ਮੈਂ ਤਨਕ=ਛੋਟੀ ਜਿਹੀ ਲਹੁਰੀਆ=ਦਾਸੀ ਹਾਂ ॥੧॥ਰਹਾਉ॥

**ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ ਪੈ ਮਿਲਨੁ ਦੁਹੇਰਾ ॥੨॥**

ਧਨ=ਜੀਵ ਰੂਪ ਇਸਤਰੀ ਅਤੇ ਪਿਰ=ਪ੍ਰਮਾਤਮਾ ਦਾ ਇਕ ਅੰਤਹਕਰਨ ਰੂਪੀ ਥਾਂ ਤੇ ਵਾਸਾ ਹੋਣ ਕਰ ਕੇ ਆਪਸ ਵਿਚ ਸੰਗਿ=ਮੇਲ ਹੈ। ਦੋਹਾਂ ਦੀ ਸਿਹਜਾ ਇਕ ਹੀ ਹੈ ਜੀਵ ਅੰਤਹਕਰਨ ਵਸਿਸ਼ਟ ਹੈ, ਸਾਖੀ ਚੇਤਨ ਅੰਤਹਕਰਨ ਉਪਹਿਤ ਹੈ, ਪਰ ਆਪਸ ਵਿਚ ਦੋਹਾਂ ਦਾ ਮਿਲਣਾ ਬਹੁਤ ਹੀ ਦੇਹੁਰਾ=ਕਠਨ ਹੈ ॥੨॥

**ਧੰਨਿ ਸੁਹਾਗਨਿ ਜੋ ਪੀਅ ਭਾਵੈ ॥**
**ਕਹਿ ਕਬੀਰ ਫਿਰਿ ਜਨਮਿ ਨ ਆਵੈ ॥੩॥੮॥੩੦॥**

ਉਹ ਸੁਹਾਗਣ ਇਸਤ੍ਰੀ ਧੰਨਤਾ ਯੋਗ ਹੈ ਜੋ ਆਪਣੇ ਪਿਆਰੇ ਪਤੀ ਨੂੰ ਭਾਉਂਦੀ ਹੈ। ਕਬੀਰ ਜੀ ਕਹਿੰਦੇ ਹਨ-ਉਹ ਫਿਰ ਜਨਮ ਮਰਨ ਵਿਚ ਨਹੀਂ ਆਉਂਦੀ ॥੩॥੮॥੩੦॥

**ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ ॥**

**ੴ ਸਤਿਗੁਰ ਪ੍ਰਸਾਦਿ ॥**

**ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ ॥**
**ਸਗਲ ਜੋਤਿ ਇਨਿ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ ॥੧॥**
**ਹਰਿ ਕੀ ਕਥਾ ਅਨਾਹਦ ਬਾਨੀ ॥**
**ਹੰਸੁ ਹੁਇ ਹੀਰਾ ਲੇਇ ਪਛਾਨੀ ॥੧॥ਰਹਾਉ॥**

(ਰਹਾਉ ਦੀਆਂ ਤੁਕਾਂ ਤੋਂ ਅਰਥ ਸ਼ੁਰੂ ਕਰਨਾ)

ਪਰਮਾਤਮਾਂ ਦੀ ਕਥਾ ਅਨਾਹਦ=ਇਕਰਸ ਸਾਰੇ ਬਣ ਰਹੀ ਹੈ। ਜਿਵੇਂ ਹੰਸ ਦੁੱਧ ਪਾਣੀ

ਦਾ ਵਿਵੇਚਨ ਕਰਦਾ ਹੈ, ਤਿਵੇਂ ਇਹ ਜੀਵ ਮਹਾਤਮਾਂ ਦੀ ਨਿਆਈਂ ਤੱਤ ਮਿਥਿਆ ਨੂੰ ਵਿਚਾਰਨ ਵਾਲਾ ਹੋਵੇ ਤਾਂ ਹੀਰਾ=ਪਰਮਾਤਮਾਂ ਨੂੰ ਪਛਾਨ ਲੈਂਦਾ ਹੈ।

ਜਿਸ ਵੇਲੇ ਕਥਾ ਨੂੰ ਸੁਣਕੇ ਮਨ ਰੂਪੀ ਹੀਰਾ ਗੁਰ ਉਪਦੇਸ਼ ਰੂਪ ਹੀਰੇ ਨਾਲ ਬੇਧਿ=ਮਿਲਿਆ ਤਾਂ ਪਵਨ ਵਤ ਉੱਡਣ ਵਾਲਾ ਚੰਚਲ ਮਨ ਸਹਿਜੇ ਹੀ ਵਾਹਿਗੁਰੂ ਦੇ ਸਿਮਰਨ ਵਿਚ ਸਮਾ ਗਿਆ। ਸਿਮਰਨ ਦੀ ਤਾਕਤ ਕਰਕੇ ਫੇਰ ਜੀਵ ਰੂਪੀ ਹੀਰਾ ਪਰਮੇਸ਼ਰ ਰੂਪੀ ਹੀਰੇ ਨਾਲ ਬੇਧਿ=ਮਿਲ ਗਿਆ।

ਯਥਾ-ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ ਹਾਰਿ ਪਰੋਵੈ॥

[ਤੁਖਾਰੀ ਮਹਲਾ ੧ ਪੰਨਾ ੧੧੧੨

ਪੁਨਾ ਇਹ ਨਿਸਚੇ ਕੀਤਾ ਕਿ ਸਾਰਿਆਂ ਵਿਚ ਇਸ ਹੀਰੇ=ਪਰਮਾਤਮਾਂ ਨੇ ਆਪਣੀ ਜੋਤਿ=ਸੱਤਾ ਮੇਲੀ ਹੋਈ ਹੈ, ਪਰ ਇਹ ਗੱਲ ਗੁਰਾਂ ਦੇ ਬਚਨਾਂ ਦੁਆਰਾ ਮੈਂ ਜਾਣ ਪਾਈ ਹੈ॥੧॥

## ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ॥

ਕਬੀਰ ਜੀ ਆਖਦੇ ਹਨ ਕਿ ਮੈਂ ਐਸਾ ਹੀਰਾ ਪਰਮਾਤਮਾਂ ਵੇਖਿਆ ਹੈ ਜੋ ਸਾਰੇ ਸੰਸਾਰ ਵਿਚ ਅਸਤੀ ਭਾਂਤੀ ਪ੍ਰੇਯ ਰੂਪ ਹੋਕੇ ਸਮਾ ਰਿਹਾ ਹੈ।

## ਗੁਪਤਾ ਹੀਰਾ ਪ੍ਰਗਟ ਭਇਓ
## ਜਬ ਗੁਰ ਗਮ ਦੀਆ ਦਿਖਾਈ॥੨॥੧॥੩੧॥

ਗੁਪਤਾ ਹੀਰਾ=ਪਰਮਾਤਮਾਂ ਤਦ ਤੋਂ ਮੈਨੰ ਪ੍ਰਗਟ ਹੋਇਆ ਹੈ ਜਦ ਤੋਂ ਗਿਆਨ ਗਮ = ਪੂਰਨ ਗੁਰਾਂ ਨੇ ਮੈਨੂੰ ਦਿਖਾ ਦਿੱਤਾ ਹੈ॥੨॥੧॥੩੧॥

## ਆਸਾ॥

ਉਥਾਨਕਾ-ਕਿਸੇ ਪ੍ਰੇਮੀ ਨੇ ਭਗਤ ਕਬੀਰ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਆਪ ਜੀ ਨੇ ਦੋ ਵਿਆਹ ਕਿਉਂ ਕਰਾਏ ਹਨ, ਇਸ ਵਿਚ ਕੀ ਕਾਰਨ ਹੈ?

ਇਹ ਗੱਲ ਸੁਣਕੇ ਕਬੀਰ ਜੀ ਪਹਿਲੇ ਵਿਹਾਰਕ ਗੱਲ ਦਸਦੇ ਹਨ ਤੇ ਫਿਰ ਅੰਤ੍ਰੀਵ ਭਾਵ ਦਸਣਗੇ।

## ਪਹਿਲੀ ਕੁਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ॥

## ਪਹਿਲਾ ਅਰਥ

ਪਹਿਲੀ 'ਨੂਰਾਂ' ਨਾਮ ਕਰਕੇ ਔਰਤ ਕੁਰੂਪਿ=ਕੋਝੀ ਭਾਵ ਕਾਲੇ ਰੰਗ ਵਾਲੀ, ਚੌੜੇ ਨੱਕ ਵਾਲੀ, ਮੋਟੇ ਹੋਠਾਂ ਵਾਲੀ, ਬਿੱਲੀਆਂ ਅੱਖਾਂ ਵਾਲੀ ਸੀ ਤੇ ਕੁਜਾਤਿ=ਖੋਟੀ, ਭਾਵ ਨੀਵੀਂ ਜ਼ਾਤ ਵਾਲੀ ਸੀ ਅਤੇ ਕੁਲਖਨੀ=ਭੈੜੇ ਲੱਛਣਾਂ ਵਾਲੀ ਸੀ, ਕਿਉਂਕਿ ਜਿਸ ਦਿਨ ਦੀ ਘਰ ਆਈ

ਸੀ ਉਸ ਦਿਨ ਤੋਂ ਕੋਈ ਨਾ ਕੋਈ ਨੁਕਸਾਨ ਹੀ ਹੁੰਦਾ ਰਹਿੰਦਾ ਸੀ। ਕਦੇ ਗਊ ਮਰ ਗਈ, ਕਦੇ ਮੱਝ ਮਰ ਗਈ, ਕਦੇ ਘੋੜੀ ਮਰ ਗਈ। ਸਹੁਰੇ ਅਤੇ ਪੇਕੇ ਘਰ ਵਿਚ ਸਦਾ ਬੁਰੀ ਰਹਿੰਦੀ ਸੀ। ਜਿਹਾ ਕਿ–

ਪਾਨੀ ਕੇ ਮਾਂਗਤਿ ਪਾਥਰ ਮਾਰਤ ਨਾਰ ਕਿਧੌ ਘਰ ਨਾਹਰਿ ਆਨੀ ॥

ਕਿਉਂਕਿ ਉਹ ਕਿਸੇ ਦੇ ਆਖੇ ਨਹੀਂ ਲਗਦੀ ਸੀ, ਜਿਹੜੀ ਔਰਤ ਪਤੀ ਦੇ ਆਖੇ ਨਾ ਲਗੇ ਉਸ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ 'ਕੁਲੱਖਣੀ' ਤੇ 'ਕੁਨਾਰੀ' ਲਿਖਿਆ ਹੈ।

ਯਥਾ–ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ ॥
ਮਨ ਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ ॥ ੩ ॥
[ਸੋਰਠਿ ਮ: ੩ ਪੰਨਾ ੬੩੯

ਤਥਾ–ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ ॥
ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥
ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ ॥ ੨ ॥
[ਸੋਰਠਿ ਵਾਰ ਪੰਨਾ ੬੫੨

ਤਥਾ–ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ ॥
ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥
ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ ॥ ੪ ॥
ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ ॥
ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ ॥
ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ ॥ ੫ ॥
[ਸਿਰੀਰਾਗੁ ਅਸਟਪਦੀਆ ਮ: ੧ ਪੰਨਾ ੫੬

## ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥ ੧ ॥

ਹੁਣ ਮਗਰੋਂ ਦੀ ਵਿਆਹੀ ਹੋਈ 'ਲੋਈ' ਨਾਮ ਕਰਕੇ ਦੂਜੀ ਔਰਤ ਸੁੰਦਰ ਸਰੂਪ ਵਾਲੀ ਹੈ, ਆਏ ਗਏ ਦੀ ਸੇਵਾ ਕਰਨ ਵਿਚ ਸੁਜਾਨਿ=ਚਤੁਰ ਹੈ। ਜਿਸ ਵੇਲੇ ਭੀ ਮਹਾਤਮਾ ਜਨ ਘਰ ਆਉਂਦੇ ਹਨ, ਆਪੇ ਹੀ ਪਾਨੀ ਪੱਖਾ ਕਰਨ ਲਗ ਜਾਂਦੀ ਹੈ ਅਤੇ ਚੰਗੇ ਲੱਛਣਾਂ ਵਾਲੀ ਹੈ, ਭਾਵ ਆਗਿਆਕਾਰੀ ਹੈ, ਜਿਸ ਵੇਲੇ ਭੀ ਕੁਝ ਆਖੀਦਾ ਹੈ ਓਸੇ ਵੇਲੇ ਕੰਮ ਪੂਰਾ ਕਰ ਦੇਂਦੀ ਹੈ। ਪਤੀਬ੍ਰਤਾ ਹੋਣ ਕਰਕੇ ਉਸ ਦੀ ਪ੍ਰੀਤੀ ਅਸਾਂ ਨੇ ਆਪਣੇ ਉਦਰਿ=ਦਿਲ ਵਿਚ ਧਾਰਨ ਕੀਤੀ ਹੈ। ਅਥਵਾ :–ਪਹਿਲੀ ਵਿਚੋਂ ਕੋਈ ਬੱਚਾ ਨਹੀਂ ਸੀ ਹੁੰਦਾ, ਪਰ ਇਸ ਨੇ ਤਾਂ ਸੁਤੇ ਹੀ, ਭਾਵ ਕੋਈ ਇਲਾਜ ਵਗੈਰਾ ਯਤਨ ਕੀਤੇ ਬਿਨਾਂ ਹੀ ਉਦਰਿ ਧਰੀ=ਗਰਭ ਧਾਰ ਲਿਆ ਹੈ ॥ ੧ ॥

ਚੰਗੀ ਔਰਤ ਓਹੀ ਹੁੰਦੀ ਹੈ ਜੋ ਪਤੀ ਦੀ ਆਗਿਆ ਵਿਚ ਚੱਲਦੀ ਹੈ।

ਯਥਾ—ਜੇ ਧਨ ਖਸਮੈ ਚਲੈ ਰਜਾਈ ॥ ਦਰਿ ਘਰਿ ਸੋਭਾ ਮਹਲਿ ਬੁਲਾਈ ।
ਨਾਨਕ ਕਰਮੀ ਇਹ ਮਤਿ ਪਾਈ ॥ ਗੁਰ ਪਰਸਾਦੀ ਸਚਿ ਸਮਾਈ ॥੧॥
[ਸਿਰੀ ਰਾਗ ਕੀ ਵਾਰ ਪੰਨਾ ੮੫

**ਭਲੀ ਸਰੀ ਮੁਈ ਮੇਰੀ ਪਹਿਲੀ ਬਰੀ॥**
**ਜੁਗ ਜੁਗ ਜੀਵਉ ਮੇਰੀ ਅਬ ਕੀ ਧਰੀ ॥ ੧ ॥ ਰਹਾਉ ॥**

ਚੰਗਾ ਹੋਇਆ ਕਿ ਮੇਰੀ ਪਹਿਲੀ ਬਰੀ=ਵਿਆਹੀ ਹੋਈ ਔਰਤ ਮਰ ਗਈ, ਭਾਵ ਦਿਲੋਂ ਭੁਲ ਗਈ ਹੈ । ਰੱਬ ਚੰਗਾ ਕਰੇ, ਤਾਂ ਹੁਣ ਦੀ ਵਿਆਹੀ ਹੋਈ ਮੇਰੀ ਇਸਤਰੀ 'ਲੋਈ' ਜੁਗੋ ਜੁਗ ਜੀਂਵਦੀ ਰਹੇ ॥ ੧ ॥ ਰਹਾਉ ॥

**ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ ॥**

ਕਬੀਰ ਜੀ ਆਖਦੇ ਹਨ, ਜਿਸ ਵੇਲੇ ਲਹੁਰੀ=ਨਵੀਨ ਲੋਈ ਆਈ ਤਾਂ ਬਡੀ=ਪਹਿਲੀ ਇਸਤ੍ਰੀ ਦਾ ਸੁਹਾਗੁ=ਅਨੰਦ ਹਟ ਗਿਆ ।

**ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ ॥ ੨ ॥ ੨ ॥ ੩੨ ॥**

ਲਹੁਰੀ=ਨਵੀਨ 'ਲੋਈ' ਹੁਣ ਮੇਰੇ ਨਾਲ ਹੋਈ ਹੈ ਅਤੇ ਜੇਠੀ ਵੱਡੀ, ਭਾਵ ਪਹਿਲੀ 'ਨੂਰਾਂ' ਇਸਤ੍ਰੀ ਕਿਸੇ ਹੋਰ ਨੂੰ ਜਾਕੇ ਧਾਰ ਲਿਆ ਹੈ, ਕਿਉਂ ਜੁ ਭੈੜੇ ਲੱਛਣਾਂ ਵਾਲੀ ਸੀ ।੨।੨।੩੨।

## ਦੂਜਾ ਅਰਥ

ਪਹਿਲੀ ਕੁਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥

ਅਗਿਆਨਤਾ ਦੇ ਸਮੇਂ ਜੋ ਪਹਿਲੇ ਕੁਬੁਧੀ ਧਾਰਨ ਕੀਤੀ ਹੋਈ ਸੀ ਉਹ ਕ+ਰੂਪਿ=ਸਫਾਈ ਰੂਪੀ ਰੂਪ ਤੋਂ ਰਹਿਤ ਸੀ ਤੇ ਕੁ+ਜਾਤਿ=ਕਾਮ ਆਦਿਕਾਂ ਦੇ ਉਤਪੰਨ ਕਰਨ ਵਾਲੀ ਸੀ ਅਤੇ ਕੁਲ+ਖਨੀ=ਸ਼ੁਭ ਗੁਣਾਂ ਰੂਪੀ ਕੁਲ ਦੇ ਖੈ ਕਰਨ ਵਾਲੀ ਸੀ । ਸਾਹੁਰੈ=ਪ੍ਰਲੋਕ ਅਤੇ ਪੇਈਐ=ਇਸ ਲੋਕ ਵਿਚ ਬੁਰੀ ਸੀ ।

ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥

ਹੁਣ ਦੀ ਜੋ ਸੁਬੁਧੀ ਧਾਰਨ ਕੀਤੀ ਹੈ ਉਹ ਸਫਾਈ ਰੂਪੀ ਸੁੰਦਰ ਰੂਪ ਵਾਲੀ ਹੈ ਤੇ ਸੁਜਾਨਿ= ਚਤੁਰ ਅਤੇ ਸਰੇਸ਼ਟ ਲੱਛਣਾਂ ਵਾਲੀ, ਭਾਵ ਸ਼ੁਭ ਗੁਣਾਂ ਦੇ ਸਹਿਤ ਹੈ । ਤਿਸ ਸਬੁੱਧੀ ਨੂੰ ਸਹਿਜ ਭਾਵ ਨਾਲ ਆਪਣੇ ਦਿਲ ਵਿਚ ਮੈਂ ਧਾਰਨ ਕੀਤਾ ਹੈ । ੧ ।

ਭਲੀ ਸਰੀ ਮੁਈ ਮੇਰੀ ਪਹਿਲੀ ਬਰੀ ॥ ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ ॥ ੧ ॥

ਚੰਗੀ ਗੱਲ ਹੋਈ ਜੋ ਮੇਰੀ ਪਹਿਲੀ ਵਰੀ ਹੋਈ ਕੁਬੁੱਧੀ ਰੂਪ ਇਸਤ੍ਰੀ ਮਰ ਗਈ ਹੈ ਅਤੇ ਹੁਣ ਦੀ ਧਾਰੀ ਹੋਈ ਸੁਬੁੱਧੀ ਰੂਪ ਇਸਤਰੀ ਜੁਗਾਂ ਜੁਗਾਂ ਤਕ ਜਿਉਂਦੀ ਰਹੇ ।੧।ਰਹਾਉ।

ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ ॥

ਕਬੀਰ ਜੀ ਆਖਦੇ ਹਨ ਜਦ ਤੋਂ ਭਾਵ ਗੁਰਾਂ ਦੇ ਮਿਲਾਪ ਨਾਲ ਨਵੀਨ ਅਨੰਦ ਦਾਤੀ ਸੁਬੁੱਧੀ ਰੂਪ ਇਸਤਰੀ ਮੇਰੇ ਹਿਰਦੇ ਰੂਪ ਘਰ ਵਿਚ ਆਈ ਹੈ ਤਦ ਤੋਂ ਵੱਡੀ=ਕੁਬੁੱਧੀ ਦਾ ਵਿਹਾਰਕ ਅਨੰਦ ਭਾਵ ਵਿਸ਼ੇ ਸੁਖ ਟਲ ਗਿਆ ਹੈ।

ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ ॥੨॥੨॥੩੨॥

ਲਹੁਰੀ=ਨਿੱਕੀ ਜਾਂ ਨਵੀਨ ਸੁਬੁੱਧੀ ਮੇਰੇ ਨਾਲ ਮੇਲ ਵਾਲੀ ਹੋਈ ਹੈ ਅਤੇ ਜੇਠੀ=ਵੱਡੀ ਜੋ ਕੁਬੁੱਧੀ ਸੀ, ਉਸ ਨੇ ਕਿਸੇ ਹੋਰ ਦੁਸ਼ਟ ਨੂੰ ਜਾ ਕੇ ਧਾਰ ਲਿਆ ਹੈ ॥੨॥੨॥੩੨॥

## (ਪੰਨਾ ੪੮੪) ਆਸਾ ॥

ਉਥਾਨਕਾ–ਕਬੀਰ ਜੀ ਦੇ ਮਨ ਵਿਖੇ ਆਏ ਗਏ ਮਹਾਂ ਪੁਰਸ਼ਾਂ ਦੀ ਸੇਵਾ ਕਰਨ ਦਾ ਬੜਾ ਸ਼ੌਕ ਸੀ, ਆਪ ਭੀ ਉਠ ਕੇ ਸੇਵਾ ਕਰਦੇ ਸਨ ਅਤੇ ਆਪਣੀ ਧਰਮ ਪਤਨੀ 'ਲੋਈ' ਪਾਸੋਂ ਵੀ ਸੇਵਾ ਕਰਾਉਂਦੇ ਹੁੰਦੇ ਸਨ। ਲੋਈ ਦੀ ਸੇਵਾ ਪਰ ਮਹਾਤਮਾਂ ਬੜੇ ਖੁਸ਼ ਸਨ। ਜਿਸ ਵੇਲੇ ਭੀ ਮਧੂਕਰੀ ਮੰਗਣ ਆਉਂਦੇ ਤਾਂ ਉਸ ਨੂੰ 'ਰਾਮਜਨੀ' ਕਰਕੇ ਬੁਲਾਉਂਦੇ ਹੁੰਦੇ ਸਨ, ਕਿਉਂਕਿ ਲੋਈ ਸੇਵਾ ਕਰਦੀ ਹੋਈ ਹਰ ਵੇਲੇ ਮੂੰਹੋਂ 'ਰਾਮ ਰਾਮ' ਉਚਾਰਨ ਕਰਦੀ ਰਹਿੰਦੀ ਸੀ। ਰਾਮ ਦੇ ਉਚਾਰਨ ਵਾਲੇ ਨੂੰ 'ਰਾਮਜਨੀ' ਹੀ ਕਿਹਾ ਜਾਂਦਾ ਹੈ।

ਯਥਾ–ਉਨਿ ਮੋਹੇ ਬਹੁਤੇ ਬ੍ਰਹਮੰਡ ॥ ਰਾਮਜਨੀ ਕੀਨੀ ਖੰਡ ਖੰਡ ॥੩॥

[ਰਾਮਕਲੀ ਮ: ੫ ਪੰਨਾ ੮੯੨

ਕਬੀਰ ਦੀ ਮਾਂ ਏਸ ਗੱਲ ਨੂੰ ਬੁਰਾ ਮਹਿਸੂਸ ਕਰਦੀ ਸੀ ਕਿ ਇਹ ਸਾਧੜੇ ਮੇਰੀ ਨੁਖਾ ਨੂੰ 'ਰਾਮਜਨੀ' ਕਿਉਂ ਕਹਿੰਦੇ ਹਨ, ਕਿਉਂਕਿ ਪੂਰਬ ਵਿਚ 'ਰਾਮਜਨੀ' ਵੇਸਵਾ ਨੂੰ ਆਖਦੇ ਹਨ। ਉਸ ਵੇਲੇ ਕਬੀਰ ਜੀ ਦੀ ਮਾਂ ਨੇ ਜੋ ਕੁਝ ਉਲਾਂਭੇ ਦੇ ਤੌਰ ਤੇ ਕਿਹਾ ਹੈ ਉਹ ਹੁਣ ਕਬੀਰ ਜੀ ਸੁਣਾਉਂਦੇ ਹਨ ਕਿ ਇਕ ਦਿਨ ਮੇਰੀ ਮਾਂ ਨੇ ਕਿਹਾ–

**ਮੇਰੀ ਬਹੁਰੀਆ ਕੋ ਧਨੀਆ ਨਾਉ ॥**
**ਲੇ ਰਾਖਿਓ ਰਾਮਜਨੀਆ ਨਾਉ ॥੧॥**

ਮੇਰੀ ਬਹੁਰੀਆ=ਵਹੁਟੀ ਅਰਥਾਤ ਨੂੰਹ ਦਾ ਨਾਮ ਧਨੀਆ=ਧਨਵੰਤੀ ਸੀ, ਪਰ ਇਨ੍ਹਾਂ ਸੰਤਾਂ ਨੇ ਇਸ ਦਾ ਨਾਮ ਲੈ ਕੇ 'ਰਾਮ ਜਨੀਆ' ਰੱਖ ਦਿੱਤਾ ਹੈ ॥੧॥

**ਇਨ੍ਹ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥**
**ਬਿਟਵਹਿ ਰਾਮ ਰਮਊਆ ਲਾਵਾ ॥੧॥ ਰਹਾਉ ॥**

ਇਹਨਾਂ ਮੁੰਡੀਅਨ=ਸਾਧਾਂ ਨੇ ਤਾਂ ਮੇਰਾ ਘਰ ਹੀ ਧੁੰਧਰਾਵਾ=ਮਿੱਟੀ ਵਿਚ ਮਿਲਾ ਦਿੱਤਾ

ਹੈ ਅਤੇ ਮੇਰੇ ਬਿਟਵਹਿ=ਬੇਟੇ ਕਬੀਰ ਨੂੰ ਰਾਮ ਦੇ ਰਮਉਆ=ਉਚਾਰਨ ਵਿਚ ਲਗਾ ਦਿੱਤਾ ਹੈ ॥੧॥ਰਹਾਉ॥

**ਕਹਤੁ ਕਬੀਰ ਸੁਨਹੁ ਮੇਰੀ ਮਾਈ ॥**
**ਇਨ੍ਹ ਮੁੰਡੀਅਨ ਮੇਰੀ ਜਾਤਿ ਗਵਾਈ ॥੨॥੩॥੩੩॥**

ਕਬੀਰ ਜੀ ਆਖਦੇ ਹਨ–ਹੇ ਮੇਰੀ ਮਾਂ! ਤੂੰ ਸੁਣ, ਇਨ ਮੁੰਡੀਅਨ=ਇਹਨਾਂ ਸੰਤਾਂ ਨੇ ਤਾਂ ਮੇਹਰ-ਦ੍ਰਿਸ਼ਟੀ ਕਰਕੇ ਮੇਰੀ ਜ਼ਾਤੀ-ਪਾਤੀ ਦੀ ਹੰਗਤਾ ਦੂਰ ਕਰ ਦਿਤੀ ਹੈ, ਭਾਵ ਮੈਨੂੰ ਉੱਚਾ ਬਣਾ ਦਿਤਾ ਹੈ, ਇਸ ਲਈ ਤੂੰ ਇਹਨਾਂ ਸੰਤਾਂ ਦੀ ਨਿੰਦਿਆ ਨਾ ਕਰ ॥੨॥੩॥੩੩॥

ਦੂਜਾ ਅਰਥ

ਮੇਰੀ ਬਹੁਰੀਆ ਕੋ ਧਨੀਆ ਨਾਉ ॥

ਜਿੰਨਾ ਚਿਰ ਸੰਤਾਂ ਦੀ ਕ੍ਰਿਪਾ ਨਹੀਂ ਸੀ, ਓਨਾਂ ਚਿਰ ਮੇਰੀ ਬਹੁਰੀਆ=ਬੁਧੀ ਦਾ ਸੰਸਾਰਕ ਧਨ ਦੇ ਵਿਸ਼ੇ ਕਰਨ ਵਾਲਾ ਨਾਮ ਸੀ।

ਲੇ ਰਾਖਿਓ ਰਾਮ ਜਨੀਆ ਨਾਉ ॥

ਜਿਸ ਵੇਲੇ ਸੰਤਾਂ ਦੀ ਮੇਹਰ ਹੋਈ ਤਾਂ ਉਸੇ ਬੁਧੀ ਦਾ ਨਾਮ ਰਾਮ ਦੇ ਜਾਨਣ ਵਾਲਾ ਰੱਖ ਦਿੱਤਾ।

ਇਨ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥

ਇਹਨਾਂ ਮੁੰਡੀਅਨ= ਸ਼ੁਭ ਗੁਣਾਂ ਨੇ ਮੇਰ ਤੇਰ ਦਾ, ਅਥਵਾ-ਮੇਰਾ ਦੇਹ ਅਧਿਆਸ ਰੂਪੀ ਘਰ ਧੂੜ ਨਾਲ ਮਿਲਾ ਦਿਤਾ।

ਬਿਟਵਹਿ ਰਾਮ ਰਮਊਆ ਲਾਵਾ ॥੧॥ਰਹਾਉ॥

ਮੇਰੇ ਮਨ ਰੂਪੀ ਬੇਟੇ ਨੂੰ ਰਾਮ ਦੇ ਉਚਾਰਨ ਵਿਚ ਲਾ ਦਿੱਤਾ ਹੈ।

ਕਹਤੁ ਕਬੀਰ ਸੁਨਹੁ ਮੇਰੀ ਮਾਈ ॥

ਕਬੀਰ ਜੀ ਕਹਿੰਦੇ ਹਨ–ਹੇ ਮੇਰੇ ਮਾਤਾ ਪਿਤਾ ਰੂਪ ਸੰਤੋ! ਸੁਣਨਾ ਕਰੋ।

ਇਨ ਮੁੰਡੀਅਨ ਮੇਰੀ ਜਾਤਿ ਗਵਾਈ ॥ ੨ ॥ ੩ ॥ ੩੩ ॥

ਇਨ੍ਹਾਂ ਸ਼ੁਭ ਗੁਣਾਂ ਨੇ ਮੇਰੀ ਜ਼ਾਤ ਪਾਤ ਦੀ ਹੰਗਤਾ ਸਭ ਦੂਰ ਕਰ ਦਿੱਤੀ ਹੈ ॥੨॥੩॥੩੩॥

## ਆਸਾ ॥

ਉਥਾਨਕਾ–ਕਬੀਰ ਜੀ ਦੇ ਪੁਤ੍ਰ 'ਕਮਾਲੇ' ਨੇ ਪਹਿਲੀ ਵਹੁਟੀ ਦੇ ਮਰ ਜਾਣ ਤੇ ਦੂਜਾ ਵਿਆਹ ਕੀਤਾ। ਘਰ ਵਿਚ ਸੰਤ ਆ ਗਏ। 'ਕਮਾਲੇ' ਦੀ ਵਹੁਟੀ ਘੁੰਡ ਕੱਢ ਕੇ ਸੰਤਾਂ ਨੂੰ ਹੱਥ ਧੁਆ ਰਹੀ ਸੀ ਜੁ ਗਰਮ ਪਾਣੀ ਸੰਤਾਂ ਦੇ ਸਿਰ੍ਹ ਤੇ ਪੈ ਗਿਆ। ਕੋਲ ਖਲੋਤੇ ਹੋਏ ਕਬੀਰ ਜੀ ਨੇ ਦੇਖ ਕੇ ਕਿਹਾ ਕਿ–

## ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥

ਪਹਿਲਾ ਅਰਥ

ਹੇ ਬਹੁਰੀਆ=ਨੂੰਹ ! ਰਹੁ ਰਹੁ=ਠਹਿਰ ਜਾ, ਠਹਿਰ ਜਾ, ਘੁੰਡ ਜਿਨਿ=ਮਤਾਂ ਕੱਢਣਾ ਕਰ।

## ਅੰਤ ਕੀ ਬਾਰ ਲਹੈਗੀ ਨ ਆਢੈ ॥ ੧ ॥ ਰਹਾਉ ॥

ਘੁੰਡ ਕੱਢਣ ਦਾ ਫਲ ਅੰਤ ਵੇਲੇ ਆਢੈ=ਅੱਧੀ ਕੌਡੀ ਵੀ ਨਹੀਂ ਲਵੇਂਗੀ ॥੧॥ਰਹਾਉ॥

## ਘੂੰਘਟੁ ਕਾਢਿ ਗਈ ਤੇਰੀ ਆਗੈ ॥
## ਉਨ ਕੀ ਗੈਲਿ ਤੋਹਿ ਜਿਨਿ ਲਾਗੈ ॥੧॥

ਤੇਰੀ ਸੌਂਕਨ ਘੂੰਘਟੁ=ਘੁੰਡ ਦੇ ਕੱਢਣ ਵਾਲੀ ਅਗੇ ਚਲੀ ਗਈ ਹੈ। ਉਸ ਤੇਰੀ ਪਹਿਲੀ ਸੌਂਕਣ ਦੀ ਗੈਲਿ=ਪਗਡੰਡੀ ਜਾਂ ਪਿਛਾ ਜਿਨਿ=ਮਤਾਂ ਤੈਨੂੰ ਵੀ ਲਗ ਜਾਵੇ ॥੧॥

## ਘੂੰਘਟ ਕਾਢੇ ਕੀ ਇਹੈ ਬਡਾਈ ॥
## ਦਿਨ ਦਸ ਪਾਂਚ ਬਹੂ ਭਲੇ ਆਈ ॥੨॥

ਪ੍ਰਤੱਖ ਘੁੰਡ ਕੱਢਣ ਦੀ ਇਹੋ ਵਡਿਆਈ ਹੈ ਕਿ-

ਸਭ ਆਸ ਪਾਸ ਦੇ ਆਦਮੀ ਪੰਜ ਦਸ ਦਿਨ ਇਹੀ ਆਖਦੇ ਹਨ ਕਿ ਅਮਕੇ ਦੇ ਘਰ ਬਹੂ=ਨੂੰਹ ਬੜੀ ਚੰਗੀ ਆਈ ਹੈ ॥੧॥

## ਘੂੰਘਟੁ ਤੇਰੋ ਤਉ ਪਰਿ ਸਾਚੈ ॥
## ਹਰਿ ਗੁਨ ਗਾਇ ਕੂਦਹਿ ਅਰੁ ਨਾਚੈ ॥੩॥

ਤੇਰਾ ਘੁੰਡ ਕਢਿਆ ਹੋਇਆ ਤਾਂ ਭਲੀ ਪਰਕਾਰ ਸੱਚਾ ਹੈ ਜੇ ਤੂੰ ਨੱਚਣ ਕੁੱਦਣ ਵਾਂਗੂ ਬੇਸ਼ਰਮ, ਭਾਵ ਨਿਰਲੱਜ ਹੋ ਕੇ ਲੋਕ ਲੱਜਿਆ ਤਿਆਗ ਕੇ ਹਰੀ ਦੇ ਗੁਣ ਗਾਵੇਂਗੀ ॥੩॥

ਯਥਾ-ਜਬ ਨਾਚੀ ਤਬ ਘੂਘਟੁ ਕੈਸਾ ਮਟੁਕੀ ਫੋੜਿ ਨਿਰਾਰੀ ॥ ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ ॥ [ਤੁਖਾਰੀ ਮ: ੧ ਪੰਨਾ ੧੧੧੨

## ਕਹਤ ਕਬੀਰ ਬਹੂ ਤਬ ਜੀਤੈ ॥
## ਹਰਿ ਗੁਨ ਗਾਵਤ ਜਨਮੁ ਬਿਤੀਤੈ ॥੪॥੧॥੩੪॥

ਕਬੀਰ ਜੀ ਆਖਦੇ ਹਨ-ਹੇ ਨੂੰਹ ! ਤਾਂ ਤੂੰ ਆਪਣੇ ਮਨੁੱਖਾ ਜਨਮ ਨੂੰ ਜਿੱਤ ਲਵੇਂਗੀ। ਜੇਕਰ ਹਰੀ ਦੇ ਗੁਣ ਗਾਂਵਦਿਆਂ ਗਾਂਵਦਿਆਂ ਤੇਰਾ ਜਨਮ ਬਿਤੀਤ ਹੋਵੇ ॥੪॥੧॥੩੪॥

ਦੂਜਾ ਅਰਥ

ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥

ਹੇ ਬਹੁਰੀਆ=ਬੁੱਧੀ ! ਤੂੰ ਰਹਿ ਜਾ, ਰਹਿ ਜਾ, ਲੋਕ ਮੁਲਾਹਜਾ ਰੂਪੀ ਘੁੰਡ ਮਤ ਕੱਢਣਾ

ਕਰ। ਅੰਤ ਕੀ ਬਾਰ ਲਹੈਗੀ ਨ ਆਵੈ ॥੧॥ਰਹਾਉ॥

ਅੰਤ ਵੇਲੇ ਇਸ ਲੋਕ ਮੁਲਾਹਜੇ ਰੂਪੀ ਘੁੰਡ ਕੱਢਣ ਦਾ ਫਲ ਆਵੈ=ਆਸਰਾ ਰੂਪ ਪਰਮਾਤਮਾ ਨੂੰ ਨਹੀਂ ਲਵੇਂਗੀ ॥੧॥ਰਹਾਉ॥

ਘੂੰਘਟੁ ਕਾਢਿ ਗਈ ਤੇਰੀ ਆਗੈ ॥ ਉਨਕੀ ਗੈਲਿ ਤੋਹਿ ਜਿਨਿ ਲਾਗੈ ॥੧॥

ਲੋਕ ਮੁਲਾਹਜੇ ਰੂਪੀ ਘੁੰਡ ਕੱਢਣ ਵਾਲੀ ਤੇਰੀ ਸੌਂਕਣ ਕੁਬੁਧੀ ਤੇਰੇ ਆਉਣ ਤੋਂ ਪਹਿਲਾਂ ਚਲੀ ਗਈ ਹੈ। ਉਸ ਕੁਬੁਧੀ ਦਾ ਗੈਲਿ=ਪਿਛਾ ਤੈਨੂੰ ਮਤਾਂ ਲਗ ਜਾਵੇ ॥੧॥

ਘੂੰਘਟ ਕਾਢੇ ਕੀ ਇਹੈ ਬਡਾਈ ॥ ਦਿਨ ਦਸ ਪਾਂਚ ਬਹੂ ਭਲੇ ਆਈ ॥੨॥

ਲੋਕ ਮੁਲਾਹਜੇ ਰੂਪੀ ਘੁੰਡ ਕੱਢਣ ਦੀ ਇਹੋ ਵਡਿਆਈ ਹੈ ਜੋ ਇਸ ਬਹੂ=ਬੁੱਧੀ ਨੂੰ ਪੰਜ ਦਸ ਦਿਨ ਲੋਕ ਚੰਗਾ ਆਖਦੇ ਹਨ॥ ੨ ॥

ਘੂੰਘਟੁ ਤੇਰੋ ਤਉ ਪਰਿ ਸਾਚੈ ॥ ਹਰਿ ਗੁਨ ਗਾਇ ਕੂਦਹਿ ਅਰੁ ਨਾਚੈ ॥੩॥

ਲੋਕ ਮੁਲਾਹਜੇ ਰੂਪੀ ਘੁੰਡ ਕਢਿਆ ਤੇਰਾ ਤਾਂ ਸੱਚਾ ਹੈ ਜੇ ਤੂੰ ਵਾਹਿਗੁਰੂ ਦੇ ਗੁਣ ਗਾਇਣ ਕਰੇਂ ਅਤੇ ਕਾਮ ਆਦਿਕਾਂ ਕੂ+ਦਹਿ ਨੂੰ ਨਾਸ ਕਰੇਂ ਅਤੇ ਸਤ ਅਸੱਤ ਦਾ ਨਾਚੈ=ਨਿਰਨਾ ਕਰੇਂ ॥ ੩ ॥

ਕਹਤ ਕਬੀਰ ਬਹੂ ਤਬ ਜੀਤੈ ॥ ਹਰਿ ਗੁਨ ਗਾਵਤ ਜਨਮੁ ਬਿਤੀਤੈ ॥ ੪ ॥

ਕਬੀਰ ਜੀ ਕਹਿੰਦੇ ਹਨ ਹੇ ਬਹੂ=ਬੁਧੀ ! ਤਾਂ ਤੂੰ ਸੰਸਾਰ ਬਾਜੀ ਜਿੱਤ ਕੇ ਜਾਏਂਗੀ। ਜੇ ਵਾਹਿਗੁਰੂ ਦੇ ਗੁਣ ਗਾਂਵਦਿਆਂ ਜਨਮ ਬਿਤੀਤ ਹੋਵੇ ॥੪॥੧॥੩੪।

## ਆਸਾ ॥

ਉਥਾਨਕਾ—ਇਕ ਸ਼ਾਹੂਕਾਰ ਸੀ, ਪਰ ਕਰਮਾਂ ਦੀ ਅਗਾਧ ਗਤੀ ਨਾਲ ਉਸ ਨੂੰ ਕੋਹੜ ਰੋਗ ਹੋ ਗਿਆ। ਉਸ ਕੋਹੜੀ ਨੇ ਆਪਣਾ ਕੋਹੜ ਹਟਾਉਣ ਲਈ ਬੜੇ ਬੜੇ ਯਤਨ ਕੀਤੇ, ਪਰ ਕੋਹੜ ਨਾ ਹਟਿਆ। ਆਖਿਰ ਤੰਗ ਆਕੇ ਇਕ ਰਸਤੇ ਤੇ ਬੈਠ ਗਿਆ ਤੇ ਉਚੀ ਉਚੀ ਆਪਣਾ ਦੁਖ ਰੋਈ ਗਿਆ ਤਾਂ ਜੁ ਕੋਈ ਇਲਾਜ ਦਸ ਦੇਵੇ।

ਇਕ ਦਿਨ ਕਬੀਰ ਜੀ ਦਾ ਸੇਵਕ ਉਥੋਂ ਲੰਘਿਆ। ਉਸ ਦੇ ਵਿਰਲਾਪ ਨੂੰ ਸੁਣ ਕੇ ਦਿਲ ਕੰਬ ਗਿਆ। ਉਸ ਨੇ ਦੁਖ ਵੇਖ ਕੇ ਕਾਂਸ਼ੀ ਵਿਚ ਕਬੀਰ ਜੀ ਦੀ ਦਸ ਪਾਈ ਤੇ ਕਿਹਾ ਕਿ ਕਬੀਰ ਦੇ ਦਰ ਤੇ ਪੁਜੋ ਉਥੇ ਤੇਰਾ ਕੋਹੜ ਦੂਰ ਹੋਵੇਗਾ। ਉਹ ਕੋਹੜੀ ਸਹਿਜੇ ਸਹਿਜੇ ਕਾਂਸ਼ੀ ਵਿਚ ਕਬੀਰ ਜੀ ਦੇ ਘਰ ਪੁਜ ਗਿਆ। ਲੋਈ ਘਰ ਸੀ, ਕਬੀਰ ਜੀ ਕਿਸੇ ਮੁਰਦੇ ਦੀ ਅਰਥੀ ਨਾਲ ਮਸਾਣੀਂ ਗਏ ਹੋਏ ਸਨ। ਕੋਹੜੀ ਆਪਣਾ ਦੁਖ ਦਸ ਕੇ ਮਾਤਾ 'ਲੋਈ' ਅਗੇਂ ਬਹੁਤ ਹੀ ਰੋਇਆ। ਉਸ ਦੀ ਵਿਥਿਆ ਸੁਣ ਕੇ ਲੋਈ ਨੂੰ ਤਰਸ ਆਇਆ ਤੇ ਕੋਹੜੀ ਪਾਸੋਂ ਰਾਮ ਨਾਮ ਕਹਾ ਕੇ ਉਸ ਦਾ ਕੋਹੜ ਦੂਰ ਕਰ ਦਿਤਾ। ਦੂਜੀ ਵੇਰਾਂ ਰਾਮ ਨਾਮ ਅਖਵਾ ਕੇ ਉਸ ਦਾ ਘਰ ਪਦਾਰਥਾਂ ਨਾਲ ਭਰ ਦਿਤਾ। ਤੀਜੀ ਵੇਰਾਂ ਰਾਮ ਨਾਮ ਅਖਵਾ ਕੇ ਉਸ ਨੂੰ ਮੁਕਤ ਕਰ ਦਿਤਾ ਤੇ ਕਿਹਾ

ਹੁਣ ਤੂੰ ਆਪਣੇ ਘਰ ਚਲਿਆ ਜਾਹ, ਪਰ ਉਸ ਨੇ ਬੇਨਤੀ ਕੀਤੀ ਕਿ ਮੈਂ ਕਬੀਰ ਜੀ ਦੇ ਦਰਸ਼ਨ ਕਰਨੇ ਹਨ। ਲੋਈ ਨੇ ਦਸ ਪਾਈ ਕਿ ਮਸਾਣ ਭੂਮਿਕਾ ਵਿਚ ਚਲਿਆ ਜਾ, ਪਰ ਕਬੀਰ ਜੀ ਦੀ ਨਿਸ਼ਾਨੀ ਇਹ ਹੈ ਕਿ ਉਹਨਾਂ ਦੇ ਸਿਰ ਤੇ ਰੱਬ ਦੇ ਭੈ ਦੀ ਕਲਗੀ ਹੋਵੇਗੀ।

ਜਿਸ ਵੇਲੇ ਉਹ ਕੋਹੜੀ ਮਸਾਣਾਂ ਵਲ ਤੁਰਿਆ ਤਾਂ ਉਸ ਨੂੰ ਰਸਤੇ ਵਿਚ ਕਬੀਰ ਜੀ ਦੇ ਦਰਸ਼ਨ ਹੋ ਗਏ, ਉਸ ਨੇ ਸਾਰੀ ਵਿਥਿਆ ਦਸ ਕੇ ਕਬੀਰ ਜੀ ਦਾ ਅਤੀ ਧੰਨਵਾਦ ਕੀਤਾ, ਕਿਉਂ ਜੋ ਲੋਈ ਨੇ ਬੜੀ ਕਿਰਪਾ ਕੀਤੀ ਸੀ। ਉਸ ਨੂੰ ਖੁਸ਼ੀ ਖੁਸ਼ੀ ਤੋਰ ਕਰ ਕੇ ਕਬੀਰ ਜੀ ਘਰ ਆਏ। ਅਗੋਂ ਲੋਈ ਨੇ ਆਪਣੇ ਨਿਯਮ ਅਨੁਸਾਰ ਕਬੀਰ ਜੀ ਅਗੇ ਮੱਥਾ ਟੇਕਿਆ। ਕਬੀਰ ਜੀ ਚੁਪ-ਚੁਪਾਤੇ ਮੂੰਹ ਭਵਾ ਕੇ ਬਹਿ ਗਏ। ਇਹ ਵੇਖ ਕੇ ਲੋਈ ਨੇ ਬੇਨਤੀ ਕੀਤੀ ਕਿ-

**ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥੧॥**

ਪਹਿਲਾ ਅਰਥ

ਹੇ ਸੁਆਮੀ ਜੀ! ਕਾਂਸ਼ੀ ਦਾ ਕਰਵਤੁ=ਕਲਵਤ੍ਰ* ਲੈਣਾ ਭਲਾ ਹੈ, ਪਰ ਕਰਵਟ=ਪਿੱਠ ਕਰ ਦੇਣੀ ਆਪ ਲਈ ਚੰਗੀ ਨਹੀਂ। ਮੇਰੀ ਬੇਨਤੀ ਸੁਣ ਕੇ ਮੈਨੂੰ ਆਪਣੇ ਗਲੇ ਨਾਲ ਲਗਾ ਲਓ ਤਾਂ ਜੋ ਮੈਨੂੰ ਯਕੀਨ ਹੋ ਜਾਵੇ ਕਿ ਆਪ ਦਾ ਗੁੱਸਾ ਹਟ ਗਿਆ ਹੈ ॥ ੧ ॥

**ਹਉ ਵਾਰੀ ਮੁਖੁ ਫੇਰਿ ਪਿਆਰੇ ॥**
**ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ ॥੧॥ਰਹਾਉ॥**

ਹੇ ਸੁਆਮੀ ਜੀ! ਮੈਂ ਆਪ ਤੋਂ ਕੁਰਬਾਨ ਜਾਂਦੀ ਹਾਂ, ਆਪ ਮੇਰੀ ਤਰਫ਼ ਮੁਖ ਫੇਰੋ। ਕਰਵਟੁ= ਪਿੱਠ ਦੇ ਕੇ ਮੈਨੂੰ ਕਿਸ ਵਾਸਤੇ ਮਾਰਦੇ ਹੋ? ॥੧॥ਰਹਾਉ॥

**ਜਉ ਤਨੁ ਚੀਰਹਿ ਅੰਗੁ ਨ ਮੋਰਉ ॥**
**ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥੨॥**

ਜਉ=ਜੇ ਆਪ ਆਰੇ ਨਾਲ ਮੇਰੇ ਸਰੀਰ ਨੂੰ ਚੀਰ ਵੀ ਸੁਟੋ ਤਾਂ ਵੀ ਪਤੀਬ੍ਰਤ ਧਰਮ ਦੇ ਸਦਕੇ ਮੈਂ ਅੰਗੁ ਨ ਮੋਰਉ=ਸਵਾਲ ਜਵਾਬ ਨਹੀਂ ਕਰਾਂਗੀ। ਜੇਕਰ ਪਿੰਡ ਪਰੈ=ਸਰੀਰ ਨਾਸ ਵੀ ਹੋ ਜਾਵੇ ਤਾਂ ਵੀ ਪ੍ਰੀਤ ਨਹੀਂ ਤੋੜਾਂਗੀ ।੨॥

**ਹਮ ਤੁਮ ਬੀਚੁ ਭਇਓ ਨਹੀ ਕੋਈ ॥**
**ਤੁਮਹਿ ਸੁ ਕੰਤ ਨਾਰਿ ਹਮ ਸੋਈ ॥ ੩ ॥**

ਹਮ=ਮੇਰੇ ਅਤੇ ਤੁਹਾਡੇ ਵਿਚ ਬੀਚੁ=ਵਿਚੋਲਾ ਕੋਈ ਖੜਾ ਨਹੀਂ ਹੋਇਆ। ਤੁਸੀਂ ਮੇਰੇ ਸੁਆਮੀ ਹੋ ਅਤੇ ਮੈਂ ਆਪ ਦੀ ਨਾਰਿ=ਘਰ ਵਾਲੀ ਹਾਂ ॥ ੩ ॥

ਇਤਨੀਆਂ ਬੇਨਤੀਆਂ ਸੁਣ ਕੇ ਕਬੀਰ ਜੀ ਕਹਿੰਦੇ ਹਨ ਕਿ-

---

* ਲਕੜੀ ਦੇ ਚੀਰਨ ਵਾਲਾ ਇਕ ਦੰਦੇਦਾਰ ਸੰਦ, ਜਿਸ ਨੂੰ ਆਰਾ ਕਹਿੰਦੇ ਹਨ।
ਯਥਾ-ਅਰਧ ਸਰੀਰ ਕਟਾਈਐ ਸਿਰਿ ਕਰਵਤੁ ਧਰਾਇ ॥

**ਕਹਤੁ ਕਬੀਰੁ ਸੁਨਹੁ ਰੇ ਲੋਈ ॥**
**ਅਬ ਤੁਮਰੀ ਪਰਤੀਤਿ ਨ ਹੋਈ ॥੪॥੨॥੩੫॥**

ਕਬੀਰ ਜੀ ਕਹਿੰਦੇ ਹਨ ਕਿ ਹੇ ਲੋਈ ! ਤੂੰ ਸੁਣ, ਹੁਣ ਤੇਰੀ ਸਾਨੂੰ ਪ੍ਰਤੀਤ ਨਹੀਂ ਹੁੰਦੀ, ਤੈਨੇ ਰਾਮ ਨਾਮ ਦੀ ਕੋਈ ਕਦਰ ਨਹੀਂ ਜਾਣੀ, ਤੈਂਨੇ ਤਿੰਨ ਵਾਰ ਰਾਮ ਕਿਉਂ ਕਹਾਇਆ ? ਕੀ ਇਕ ਵਾਰ ਆਖਣ ਨਾਲ ਕੰਮ ਪੂਰਾ ਨਹੀਂ ਸੀ ਹੁੰਦਾ ?

ਅਗੋਂ ਲੋਈ ਨੇ ਹੱਥ ਜੋੜ ਕੇ ਬੇਨਤੀ ਕੀਤੀ ਸੁਆਮੀ ਜੀ ! ਓਹ ਕੋਹੜੀ ਬਹੁਤ ਦੁਖੀ ਸੀ, ਇਕ ਵਾਰ ਨਾਮ ਕਹਾਕੇ ਉਸ ਦਾ ਕੋਹੜ ਦੂਰ ਕੀਤਾ, ਦੂਜੀ ਵਾਰ ਨਾਮ ਕਹਾ ਕੇ ਪਦਾਰਥ ਦਿਤੇ, ਭਾਵ ਉਸ ਦਾ ਦਲਿੱਦਰ ਦੂਰ ਕੀਤਾ, ਤੀਜੀ ਵਾਰ ਨਾਮ ਕਹਾ ਕੇ ਉਸ ਨੂੰ ਮੁਕਤ ਕੀਤਾ। ਇਹ ਗੱਲ ਸੁਣ ਕੇ ਕਬੀਰ ਜੀ ਨੇ ਪ੍ਰਸੰਨ ਹੋ ਕੇ ਮੂੰਹ ਫੇਰ ਲਿਆ ॥੪॥੨॥੩੫॥

ਦੂਜਾ ਅਰਥ

ਹੁਣ ਸਾਖੀ ਚੇਤਨ ਨੂੰ ਸੁਮਤੀ ਆਪਣੀ ਗੱਲ ਆਖਦੀ ਹੈ–

ਕਰਵਤੁ ਭਲਾ ਨ ਕਰਵਟ ਤੇਰੀ ॥

ਹੇ ਸੁਆਮੀ ਜੀ ! ਮੁਕਤੀ ਦੇ ਸਮੇਂ ਮੇਰਾ ਅਭਾਵ ਕਰਨਾ ਰੂਪ ਕਲਵੱਤਰ ਲੈਣਾ ਚੰਗਾ ਹੈ, ਪਰ ਐਸ ਵੇਲੇ ਕੁਮੱਤੀ ਦੇ ਸਮ ਜਾਣ ਕੇ ਮੇਰੇ ਵਲ ਆਪ ਦੀ ਪਿਠ ਕਰਨੀ ਚੰਗੀ ਨਹੀਂ, ਭਾਵ ਇਸ ਵੇਲੇ ਮੈਨੂੰ ਨਾ ਛਡੋ, ਮੇਰੇ ਨਾਲ ਹੀ ਰਹੋ ।

ਲਾਗੁ ਗਲੇ ਸੁਨੁ ਬਿਨਤੀ ਮੇਰੀ ॥੧॥

ਮੇਰੀ ਬੇਨਤੀ ਸੁਣ ਕੇ ਮੇਰੇ ਗਲ ਨਾਲ ਲਗੋ, ਭਾਵ ਕਿ ਮੈਨੂੰ ਪ੍ਰਕਾਸ਼ ਕਰੋ ॥ ੧ ॥

ਹਉ ਵਾਰੀ ਮੁਖੁ ਫੇਰਿ ਪਿਆਰੇ ॥

ਹੇ ਸੁਆਮੀ ਜੀ ! ਮੈਂ ਆਪ ਤੋਂ ਬਲਿਹਾਰ ਜਾਂਦੀ ਹਾਂ, ਆਪ ਮੇਰੀ ਵਲ ਮੂੰਹ ਫੇਰਨਾ ਕਰੋ, ਭਾਵ ਚੰਗੀ ਤਰ੍ਹਾਂ ਪ੍ਰਕਾਸ਼ ਕਰੋ ।

ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥੧॥ਰਹਾਉ॥

ਕੁਮੱਤੀ ਵਾਂਗ ਮੋਢਾ ਦੇ ਕੇ ਮੈਨੂੰ ਕਿਸ ਵਾਸਤੇ ਮਾਰਦੇ ਹੋ, ਭਾਵ ਕੁਮੱਤੀ ਵਤ ਜਾਣ ਕੇ ਮੈਨੂੰ ਤਿਆਗਣਾ ਨਾ ਕਰੋ ।

ਜਉ ਤਨੁ ਚੀਰਹਿ ਅੰਗੁ ਨ ਮੋਰਉ ॥

ਜੇਕਰ ਆਪ ਮੇਰੇ ਤਨ ਨੂੰ ਚੀਰ ਵੀ ਦਿਓ, ਅਰਥਾਤ ਹੋਰਨਾਂ ਪਦਾਰਥਾਂ ਵਾਂਗੂ ਮਿਥਿਆ ਜਾਣ ਕੇ ਮੇਰਾ ਅਭਾਵ ਵੀ ਕਰ ਦਿਓ, ਤਾਂ ਮੈਂ ਫਿਰ ਵੀ ਅੰਗ ਨਹੀਂ ਮੋੜਾਂਗੀ, ਅਰਥਾਤ ਮੈਂ ਆਪ ਦੀ ਚਾਹਵਾਨ ਬਣੀ ਰਹਾਂਗੀ।

ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ।੨॥

ਜੇ ਮੇਰਾ ਸਰੀਰ ਵੀ ਨਾਸ ਹੋ ਗਿਆ, ਅਰਥਾਤ ਤੁਹਾਡੇ ਮਿਥਿਆ ਜਾਨਣ ਕਰ ਕੇ ਮੇਰਾ

ਅਭਾਵ ਵੀ ਹੋ ਗਿਆ ਤਾਂ ਵੀ ਆਪ ਜੀ ਨਾਲੋਂ ਮੈਂ ਪ੍ਰੀਤੀ ਨਹੀਂ ਤੋੜਾਂਗੀ, ਭਾਵ ਆਪ ਜੀ ਦੇ ਸਰੂਪ ਵਲੋਂ ਮੈਂ ਹਟਾਂਗੀ ਨਹੀਂ।

ਹਮ ਤੁਮ ਬੀਚੁ ਭਇਓ ਨਹੀ ਕੋਈ ॥

ਅਜ ਤਕ ਸਾਡੇ ਤੁਹਾਡੇ ਵਿਚ ਕੋਈ ਸੰਸਾ ਨਹੀਂ ਹੋਇਆ।

ਤੁਮਹਿ ਸੁ ਕੰਤ ਨਾਰਿ ਹਮ ਸੋਈ ॥ ੩ ॥

ਆਪ ਮੇਰੇ ਪਤੀ ਹੋ ਅਤੇ ਮੈਂ ਆਪ ਦੀ ਨਾਰੀ ਹਾਂ ॥ ੩ ॥

ਕਹਤੁ ਕਬੀਰੁ ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ ॥੪॥੨॥੩੫॥

ਕਬੀਰ ਜੀ ਸ਼ਬਦ ਦੀ ਸਮਾਪਤੀ ਕਰਦੇ ਹੋਏ ਸਾਖੀ ਚੇਤਨ ਵਲੋਂ ਸੁਬੁੱਧੀ ਨੂੰ ਉੱਤਰ ਦੇਂਦੇ ਹਨ ਕਿ ਹੇ ਲੋਈ=ਪ੍ਰਕਾਸ਼ ਰੂਪ ਬੁਧੀ ! ਤੂੰ ਸੁਣ, ਮੈਨੂੰ ਚੰਗੀ ਤਰ੍ਹਾਂ ਪ੍ਰਤੀਤ ਹੋ ਚੁੱਕਾ ਹੈ ਕਿ ਮੋਖ ਦਸ਼ਾ ਕਾਲ ਵਿਚ ਤੇਰੀ ਇਸਥਿਤੀ ਬਿਲਕੁਲ ਨਹੀਂ ਹੈ ॥੪॥੨॥੩੫॥

ਤੀਜਾ ਅਰਥ

ਬ੍ਰਹਮ ਵਿਦਿਆ ਜਗਿਆਸੂ ਪ੍ਰਤੀ ਕਥਨ ਕਰਦੀ ਹੈ-

ਹਉ ਵਾਰੀ ਮੁਖੁ ਫੇਰਿ ਪਿਆਰੇ ॥ ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥

ਹੇ ਪਿਆਰੇ ਜਗਿਆਸੂ ! ਮੈਂ ਤੇਰੇ ਉਪਰੋਂ ਬਲਿਹਾਰ ਜਾਂਦੀ ਹਾਂ, ਤੂੰ ਮੇਰੀ ਤਰਫ ਆਪਣਾ ਮੂੰਹ ਫੇਰਨਾ ਕਰ, ਭਾਵ ਧਾਰਨਾ ਕਰ ! ਮੇਰੀ ਤਰਫ ਕਰਵਟੁ=ਪਿਠ ਦੇ ਕੇ ਮੈਨੂੰ ਕਿਉਂ ਮਾਰਦਾ ਹੈਂ ?

ਕਰਵਤੁ ਭਲਾ ਨ ਕਰਵਟ ਤੇਰੀ ॥

ਦਵੈਤ ਵਾਦੀਆਂ ਦੀ ਤਰਕਾਂ ਰੂਪੀ ਕਲਵਤ੍ਰ ਲੈਣਾ ਮੈਨੂੰ ਹੱਛਾ ਹੈ, ਪ੍ਰੰਤੂ ਤੇਰੀ ਪਿਠ ਦੇਣੀ ਹਛੀ ਨਹੀਂ।

ਲਾਗੁ ਗਲੇ ਸੁਨੁ ਬਿਨਤੀ ਮੇਰੀ ॥

ਮੇਰੀ ਬੇਨਤੀ ਸੁਣ ਕੇ ਗਲ ਨਾਲ ਲਗਣਾ ਕਰ, ਭਾਵ ਕੰਠ ਤੋਂ ਅਦਵੈਤ ਦੇ ਕਥਨ ਕਰਨ ਵਾਲੀਆਂ ਸੁਰਤੀਆਂ ਨੂੰ ਉਚਾਰ।

ਹਉ ਵਾਰੀ ਮੁਖੁ ਫੇਰਿ ਪਿਆਰੇ ॥

ਹੇ ਪਿਆਰੇ ਅਧਿਕਾਰੀ ਜਗਿਆਸੂ ! ਮੈਂ ਤੇਰੇ ਉਤੋਂ ਬਲਿਹਾਰ ਜਾਂਦੀ ਹਾਂ, ਤੂੰ ਮੇਰੀ ਤਰਫ ਆਪਣਾ ਮੂੰਹ ਫੇਰ, ਭਾਵ ਮੈਨੂੰ ਧਾਰਨਾ ਕਰ।

ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥

ਕਰਵਟੁ=ਮੋਢਾ ਦੇ ਕੇ ਮੈਨੂੰ ਕਿਸ ਵਾਸਤੇ ਮਾਰਦਾ ਹੈਂ, ਭਾਵ ਤੂੰ ਮੈਨੂੰ ਕਿਉਂ ਤਿਆਗਦਾ ਹੈਂ।

ਜਉ ਤਨੁ ਚੀਰਹਿ ਅੰਗੁ ਨ ਮੋਰਉ ॥

ਹੇ ਜਗਿਆਸੂ ! ਜੇਕਰ ਤੂੰ ਮੇਰੀ ਤਰਫੋਂ ਅੰਗੁ ਨ ਮੋਰਉ=ਹਿਰਦਾ ਨਾ ਮੋੜੇਂ ਤਾਂ ਮੈਂ ਤੇਰੇ ਤਨ ਅਭਿਮਾਨ ਨੂੰ, ਅਥਵਾ-ਤੇਰੇ ਤਿੰਨੇ ਸਰੀਰਾਂ ਨੂੰ ਚੀਰ ਦੇਵਾਂਗੀ, ਭਾਵ ਸਥੂਲ ਸੂਖਮ, ਕਾਰਨ ਇਹ ਤੇਰੇ ਤਿੰਨਾਂ ਸਰੀਰਾਂ ਦਾ ਅਭਾਵ ਕਰ ਦਿਆਂਗੀ।

ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥ ੨ ॥

ਹੇ ਜਗਿਆਸੂ ! ਜੇਕਰ ਤੇਰਾ ਪਿੰਡੁ ਪਰੈ=ਸਰੀਰ ਭੀ ਨਾਸ ਹੋ ਜਾਵੇ ਤੋਂ ਭੀ ਤੂੰ ਮੇਰੇ ਨਾਲੋਂ ਪ੍ਰੀਤੀ ਨਾ ਤੋੜੀਂ ॥ ੨ ॥

ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ ਨਾਰਿ ਹਮ ਸੋਈ ॥੩॥

ਬ੍ਰਹਮ ਵਿਦਿਆ ਜਗਿਆਸੂ ਨੂੰ ਆਖਦੀ ਹੈ, ਹਮਾਰੇ ਤੁਮਾਰੇ ਵਿਚ ਕੋਈ ਭੇਦ ਨਹੀਂ ਹੋਇਆ। ਆਪ ਪਤੀ ਹੋ, ਭਾਵ ਅਧਿਕਾਰੀ ਹੋ ਅਤੇ ਮੈਂ ਸੋ ਆਪ ਦੀ ਨਾਰੀ ਹਾਂ, ਜਿਸ ਮੇਰੇ ਕੋ ਪਹਿਲੇ ਤੇਰੇ ਜੈਸੇ ਅਧਿਕਾਰੀ ਮੈਨੂੰ ਧਾਰਦੇ ਆਏ ਹਨ ॥੩॥

ਕਹਤੁ ਕਬੀਰ ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ ॥ ੪ ॥ ੨ ॥ ੩੫ ॥

ਕਬੀਰ ਜੀ ਕਹਿੰਦੇ ਹਨ-ਅਗੋਂ ਜਗਿਆਸੂ ਨੇ ਕਿਹਾ, ਹੇ ਲੋਈ=ਪ੍ਰਕਾਸ਼ ਰੂਪ ਬ੍ਰਹਮ ਵਿਦਿਆ ! ਤੂੰ ਸੁਣ, ਹੁਣ ਤਕ ਮੈਨੂੰ ਤੇਰੀ ਪ੍ਰਤੀਤ ਨਹੀਂ ਹੋਈ ਸ਼ੀ ਤੂੰ ਐਸੀ ਹੈਂ, ਪਰੰਤੂ ਹੁਣ ਤੇਰੀ ਪਰਤੀਤ ਹੋ ਗਈ ਹੈ, ਹੁਣ ਤੈਨੂੰ ਨਹੀਂ ਤਿਆਗਾਂਗਾ ॥ ੪ ॥ ੨ ॥ ੩੫ ॥

## ਆਸਾ ॥

ਉਥਾਨਕਾ-ਬ੍ਰਾਹਮਣਾਂ ਨੇ ਕਿਹਾ ਤੂੰ ਤਾਂ ਜੁਲਾਹਾ ਹੈਂ, ਇਸ ਕਰ ਕੇ ਤੂੰ ਵਡਿਆਂ ਨਾਲ ਗਲ ਨਾ ਕੀਤਾ ਕਰ।

ਕਬੀਰ ਜੀ ਆਖਦੇ ਹਨ-ਪਰਮਾਤਮਾਂ ਖੁਦ ਆਪ ਜੁਲਾਹਾ ਹੈ ਤਾਂ ਤੁਸੀਂ ਕਿਸ ਤਰ੍ਹਾਂ ਬ੍ਰਾਹਮਣ ਸਿਧ ਹੋ ਸਕਦੇ ਹੋ ? ਯਥਾ-

**ਕੋਰੀ ਕੋ ਕਾਹੂ ਮਰਮੁ ਨ ਜਾਨਾ ॥**

**ਸਭੁ ਜਗੁ ਆਨਿ ਤਨਾਇਓ ਤਾਨਾ ॥੧॥ਰਹਾਉ॥**

ਉਸ ਪਰਮਾਤਮਾਂ ਰੂਪੀ ਕੋਰੀ=ਜੁਲਾਹੇ ਦਾ ਮਰਮੁ=ਭੇਦ ਕਿਸੇ ਨੇ ਭੀ ਨਹੀਂ ਜਾਣਿਆਂ, ਜਿਸ ਨੇ ਮਾਇਆ ਸਬਲ ਰੂਪ ਹੋ ਕੇ ਆਨਿ=ਦਵੈਤ ਵਿਚ ਸਾਰਾ ਸੰਸਾਰ ਰੂਪ ਤਾਨਾ ਤਨਾਵਨਾ ਕੀਤਾ ਹੈ ॥੧॥ਰਹਾਉ॥

**ਜਬ ਤੁਮ ਸੁਨਿ ਲੇ ਬੇਦ ਪੁਰਾਨਾਂ ॥**

**ਤਬ ਹਮ ਇਤਨਕੁ ਪਸਰਿਓ ਤਾਨਾਂ ॥੧॥**

ਜਦ ਅਸਾਂ ਵੇਦਾਂ ਪੁਰਾਨਾਂ ਨੂੰ ਸੁਣਿਆ ਤਾਂ ਨਿਸਚੇ ਕੀਤਾ ਕਿ ਸੰਸਾਰ ਤਾਨਾ ਇਤਨਾ ਤਣਿਆਂ ਹੋਇਆ, ਭਾਵ ਪਸਰਿਆ ਹੋਇਆ ਹੈ ॥੧॥

ਜਾਂ ਤੁਸੀਂ ਵੀ ਵੇਦਾਂ ਪੁਰਾਨਾਂ ਨੂੰ ਸੁਣ ਲਓਗੇ ਤਾਂ ਤੁਸੀਂ ਵੀ ਨਿਸਚੇ ਕਰ ਲਓਗੇ ਕਿ ਸੰਸਾਰ ਤਾਨਾ ਇਤਨਾ ਪਸਰਿਆ ਹੋਇਆ ਭਾਵ ਫੈਲਿਆ ਹੋਇਆ ਹੈ।

**ਧਰਨਿ ਅਕਾਸ ਕੀ ਕਰਗਹ ਬਨਾਈ ॥**

**ਚੰਦੁ ਸੂਰਜੁ ਦੁਇ ਸਾਥ ਚਲਾਈ ॥੨॥**

ਧਰਤੀ ਤੇ ਅਕਾਸ਼ ਦੀ ਉਸ ਨੇ ਕਰਗਹ=ਕੰਘੀ ਬਣਾਈ ਹੈ। ਚੰਦ੍ਰਮਾਂ ਤੇ ਸੂਰਜ ਇਹ ਦੋਨੋਂ ਇਸ ਤਾਣੇ ਵਿਚ ਸਾਥ—ਨਾਲਾਂ ਚਲਾਈਆਂ ਹਨ ॥ ੨ ॥

**ਪਾਈ ਜੋਰਿ ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾਂ ॥**

**ਜੋਲਾਹੇ ਘਰੁ ਅਪਨਾ ਚੀਨਾਂ ਘਟ ਹੀ ਰਾਮੁ ਪਛਾਨਾਂ ॥੩॥**

ਸਾਰਿਆਂ ਜੀਵਾਂ ਨੂੰ ਵਸ ਕਰਨ ਲਈ ਜਿਹੜੀ ਇਕ ਗੱਲ ਉਸ ਨੇ ਆਪਣੇ ਇਖਤਿਆਰ ਵਿਚ ਰੱਖੀ ਹੈ, ਇਹ ਇਕ ਪਾਈ+ਜੋਰਿ=ਪਊਇਆਂ ਦੀ ਜੋੜੀ ਹੈ। (ਜੋ ਖੱਡੀ ਉਤੇ ਬੈਠ ਕੇ ਜੁਲਾਹਿਆ ਆਪਣੇ ਪੈਰਾਂ ਥਲੇ ਰੱਖਦਾ ਹੈ) । ਤਹ=ਉਸ ਤਾਂਤੀ=ਜੁਲਾਹੇ ਤੇ ਮੇਰਾ ਮਨ ਮੰਨਿਆਂ ਗਿਆ ਹੈ। ਜੋ+ਲਾਹੇ—ਜੋ ਲਾਭ ਵਾਲਾ ਆਪਣਾ ਸਰੂਪ ਘਰ ਹੈ ਉਸ ਨੂੰ ਜਾਣ ਕੇ ਦਿਲ ਵਿਚ ਹੀ ਮੈਂ ਰਾਮ ਨੂੰ ਪਛਾਣਿਆਂ ਹੈ ॥੩॥

**ਕਹਤੁ ਕਬੀਰੁ ਕਾਰਗਹ ਤੋਰੀ ॥**

**ਸੂਤੈ ਸੂਤ ਮਿਲਾਏ ਕੋਰੀ ॥੪॥੩॥੩੬॥**

ਕਬੀਰ ਜੀ ਆਖਦੇ ਹਨ—ਕਿ ਜਦ ਧਰਤੀ ਅਕਾਸ਼ ਰੂਪ ਕਾਰਗਹ=ਕੰਘੀ ਤੋੜ ਦਿਤੀ ਤਦ ਪਰਮਾਤ੍ਮਾਂ ਰੂਪ ਕੋਰੀ=ਜੁਲਾਹੇ ਨੇ ਸੂਤੈ ਸੂਤ=ਜੋਤਿ ਨਾਲ ਜੋਤਿ ਮੇਲ ਲਈ ॥੪॥੩॥੩੬॥

**ਆਸਾ ॥**

ਉਥਾਨਕਾ—ਬ੍ਰਾਹਮਣਾਂ ਨੇ ਫਿਰ ਕਿਹਾ ਹੇ ਜੁਲਾਹੇ ! ਤੈਂਨੇ ਬੈਕੁੰਠ ਵਿਖੇ ਨਹੀਂ ਜਾਣਾ, ਬੈਕੁੰਠ ਵਿਚ ਅਸਾਂ ਨੇ ਹੀ ਜਾਣਾ ਹੈ। ਇਹ ਗੱਲ ਸੁਣ ਕੇ ਕਬੀਰ ਜੀ ਉਹਨਾਂ ਪਖੰਡੀਆਂ ਨੂੰ ਆਖਦੇ ਹਨ—

**ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥**

**ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥੧॥**

ਜੇ ਦਿਲ ਵਿਚ ਰਾਗ ਦਵੈਸ਼ ਰੂਪ ਮੈਲ ਹੈ ਤੇ ਬੈਕੁੰਠ ਦੀ ਇੱਛਾ ਕਰ ਕੇ ਤੀਰਥਾਂ ਤੇ ਇਸ਼ਨਾਨ ਕਰਦਾ ਹੈ, ਪਰ ਸਮਝ ਲਵੋ ਕਿ ਉਸ ਨੇ ਬੈਕੁੰਠ ਵਿਚ ਨਹੀਂ ਜਾਣਾ। ਤੀਰਥਾਂ ਦੇ ਨ੍ਹਾਉਣ ਕਰ ਕੇ ਲੋਕ ਤਾਂ ਪਤੀਜੇ ਜਾਣਗੇ, ਪਰ ਲੋਕਾਂ ਦੇ ਪਤੀਜਣ ਨਾਲ ਕੁਝ ਵੀ ਨਹੀਂ ਹੁੰਦਾ, ਕਿਉਂ ਜੁ ਅੰਤਰਜਾਮੀ ਰਾਮ ਕੋਈ ਬੱਚੇ ਵਾਂਗ ਇਆਣਾ ਨਹੀਂ, ਉਹ ਬੜਾ ਸਿਆਣਾ ਹੈ, ਉਹ ਪੁਰਸ਼ ਦੀ ਕਰਨੀ ਨੂੰ ਵੇਖਦਾ ਹੈ॥ ੧ ॥

ਪ੍ਰਸ਼ਨ-ਸਾਨੂੰ ਕੀ ਕਰਨਾ ਚਾਹੀਦਾ ਹੈ? ਉੱਤਰ-

**ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥੧॥ ਰਹਾਉ ॥**

ਦੇਵਾ=ਪ੍ਰਕਾਸ਼ ਰੂਪ ਜੋ ਇਕ ਰਾਮ ਹੈ ਉਸ ਦੀ ਹੀ ਪੂਜਾ ਕਰੋ। ਗੁਰਾਂ ਦੀ ਜਿਹੜੀ ਸੇਵਾ ਕਰਨੀ ਹੈ ਏਹੀ ਸੱਚਾ ਤੀਰਥਾਂ ਪਰ ਨਾਵਣ=ਇਸ਼ਨਾਨ ਹੈ ॥ ੧ ॥ ਰਹਾਉ ॥

**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥੨॥**

ਜੇ ਕੇਵਲ-ਜਲ ਵਿਚ ਮਜਨਿ=ਇਸ਼ਨਾਨ ਕੀਤਿਆਂ ਹੀ ਮੁਕਤੀ ਹੋ ਜਾਂਦੀ ਹੋਵੇ ਤਾਂ ਮੇਂਡੁਕ ਦੀ ਮੁਕਤੀ ਜ਼ਰੂਰ ਹੋਣੀ ਚਾਹੀਦੀ ਹੈ, ਕਿਉਂ ਜੁ ਮੇਂਡੁਕ=ਡੱਡੂ ਨਿਤਾਪ੍ਰਤੀ ਜਲ ਵਿਚ ਇਸ਼ਨਾਨ ਕਰਦਾ ਹੈ, ਜਿਸ ਤਰ੍ਹਾਂ ਦੇ ਡੱਡੂ ਹਨ, ਤਿਸ ਤਰ੍ਹਾਂ ਦੇ ਉਹ ਪੁਰਸ਼ ਹਨ। ਪਾਣੀ ਵਿਚ ਇਸ਼ਨਾਨ ਕਰਨ ਕਰਕੇ ਮੁਕਤੀ ਮੰਨਣ ਵਾਲੇ ਆਦਮੀ ਫਿਰਿ ਫਿਰਿ=ਮੁੜ ਮੁੜ ਕੇ ਜੂਨੀਆਂ ਵਿਚ ਆਉਂਦੇ ਹਨ ॥ ੨ ॥

**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥**
**ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥ ੩ ॥**

ਜੇ ਮਨ ਦਾ ਕਠੋਰ=ਸਖਤ ਪੁਰਸ਼ ਬਨਾਰਸ—ਕਾਂਸ਼ੀ ਵਿਚ ਵੀ ਮਰ ਜਾਵੇ, ਤਦ ਭੀ ਭੂਤ ਜੂਨਿ ਰੂਪ ਨਰਕ ਤੋਂ ਬਚ ਨਹੀਂ ਸਕਦਾ ਅਤੇ ਹਰੀ ਦੀ ਉਪਾਸ਼ਨਾ ਕਰਨ ਵਾਲਾ ਜੇਕਰ ਹੜੰਬੇ ਦੇਸ ਵਿਚ ਵੀ ਮਰ ਜਾਵੇ ਤਾਂ ਉਹ ਆਪਣੀ ਸਾਰੀ ਸੈਨਾ=ਸੰਗਤ ਨੂੰ ਤਰਾ ਲੈਂਦਾ ਹੈ ॥ ੩ ॥

ਯਥਾ-ਤਿਨ ਜਮ ਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ ॥
ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ ॥੩॥
[ਸਿਰੀਰਾਗੁ ਵਾਰ ਪਉੜੀ ੩ ਪੰਨਾ ੮੩

ਜਿਨ ਗੁਰਮੁਖਿ ਪਿਆਰਾ ਸੇਵਿਆ ਤਿਨ ਕਉ ਘੁਮਿ ਜਾਇਆ ॥
ਓਇ ਆਪਿ ਛੁਟੇ ਪਰਵਾਰ ਸਿਉ ਸਭੁ ਜਗਤੁ ਛਡਾਇਆ ॥ ੮ ॥
[ਤਿਲੰਗ ਮਹਲਾ ੪ ਪੰਨਾ ੭੨੫

ਪ੍ਰਸ਼ਨ-ਐਸਾ ਹਰੀ ਰਹਿੰਦਾ ਕਿਥੇ ਹੈ? ਉੱਤਰ-

**ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰੁ ਤਹਾ ਬਸੈ ਨਿਰੰਕਾਰਾ ॥**
**ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ ॥੪॥੪॥੩੭॥**

ਜਿਸ ਜਗ੍ਹਾ ਦਿਨ ਰਾਤ ਅਤੇ ਵੇਦ ਸ਼ਾਸਤ੍ਰਾਂ ਦੀ ਕਲਪਨਾ ਨਹੀਂ ਹੈ, ਉਥੇ ਨਿਰੰਕਾਰ ਵਾਹਿਗੁਰੂ ਵਸ ਰਿਹਾ ਹੈ। ਕਬੀਰ ਜੀ ਆਖਦੇ ਹਨ-ਹੇ ਪੁਰਸ਼ੋ! ਉਸ ਵਾਹਿਗੁਰੂ ਨੂੰ ਸਿਮਰਨਾ ਕਰੋ, ਕਿਉਂਕਿ ਉਸ ਤੋਂ ਬਿਨਾਂ ਸਾਰਾ ਸੰਸਾਰ ਝੱਲਾ ਹੋ ਰਿਹਾ ਹੈ ॥ ੪ ॥ ੪ ॥ ੩੭ ॥

## (ਪੰਨਾ ੪੮੫)

## ੧ ੴ ਸਤਿਗੁਰ ਪ੍ਰਸਾਦਿ ॥

## ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ

ਉਥਾਨਕਾ–ਨਾਮਦੇਵ ਜੀ ਦਾ ਅਭਿਪ੍ਰਾਇ ਸਮਝਣ ਵਾਸਤੇ ਕਿਸੀ ਨੇ ਪੁਛਿਆ ਆਪ ਪਰਮੇਸ਼ਰ ਦਾ ਨਿਵਾਸ ਕਿਥੇ ਨਿਸਚੇ ਕਰਦੇ ਹੋ? ਉੱਤਰ–

**ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥**

ਇਕ ਪੂਰਕ=ਪੂਰਨ ਪਰਮਾਤਮਾ ਅਨੇਕਾਂ ਵਿਚ ਵਿਆਪਕ ਹੈ, ਜਿਧਰ ਦੇਖਦੇ ਹਾਂ ਤਿਧਰ ਹੀ ਉਹ ਪਰਮਾਤਮਾ ਹੈ।

ਯਥਾ–ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ ॥ ੩੨ ॥ ੧ ॥
[ਸੂਹੀ ਮ: ੪ ਪੰਨਾ ੭੫੮

ਤਥਾ–ਗੁਰਿ ਪੂਰੈ ਮੇਲਾਇਆ ਜਤ ਦੇਖਾ ਤਤ ਸੋਇ ॥
ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ ॥੨॥
[ਰਾਮਕਲੀ ਵਾਰ ਦੂਜੀ ਪੰਨਾ ੯੫੭

ਅਥਵਾ :–ਇਕ ਪਰਮਾਤਮਾ ਹੀ ਅਨੇਕਾਂ ਵਿਚ ਵਿਆਪਕ ਹੈ ਅਤੇ ਸਭ ਦੀ ਪੂਰਨ ਪਾਲਣਾ ਕਰਨ ਵਾਲਾ ਹੈ।

ਅਥਵਾ :–ਇਕ ਪਰਮਾਤਮਾ ਹੀ ਅਨੇਕਾਂ ਵਿਚ ਵਿਆਪਕ ਹੋਕੇ ਪੂਰਨ ਹੋ ਰਿਹਾ ਹੈ।

ਸ਼ੰਕਾ–ਵਿਆਪਕ ਤੇ ਪੂਰਨ ਦੋ ਪਦਾਂ ਦਾ ਇਕ ਹੀ ਅਰਥ ਹੈ, ਇਸ ਵਿਚ ਪੁਨਰੁਕਤੀ ਦੋਸ਼ ਆਉਂਦਾ ਹੈ।

ਉੱਤਰ–ਜਹਾਂ ਉਸਤਤੀ ਹੋਵੇ ਤਹਾਂ ਪੁਨਰੁਕਤੀ ਦਾ ਕੋਈ ਦੋਸ਼ ਨਹੀਂ ਹੁੰਦਾ।

ਯਥਾ–ਭਗਤਮਾਲਾ ਵਿਚ ਲਿਖਿਆ ਹੈ–

ਹਰਖ ਕਰਖ ਆਮਰਖ ਭਏ ਪੁਨ ਦੀਨਤਾ ਉਕਤ ॥
ਬਾਦ ਉਸਤਤਿ ਅਭਿਆਸ ਮੇਂ ਦੋਸ਼ ਨਹੀਂ ਪੁਨਰੁਕਤਿ ॥

ਅਥਵਾ :–ਜੈਸੇ ਅਕਾਸ ਵਿਆਪਕ ਹੈ, ਤੈਸੇ ਹੀ ਇਕ ਪਰਮਾਤਮਾਂ ਅਨੇਕਾਂ ਵਿਚ ਅਸਤੀ ਭਾਂਤੀ ਪ੍ਰੇਯ ਰੂਪ ਕਰਕੇ ਪੂਰਕ=ਪੂਰਨ ਹੈ, ਜਿਧਰ ਦੇਖਦੇ ਹਾਂ ਤਿਧਰ ਉਹ ਪਰਮਾਤਮਾਂ ਹੈ।

**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥ ੧ ॥**

ਬਚਿਤ੍ਰ=ਨਾਨਾ ਪ੍ਰਕਾਰ ਦੀ ਜੋ ਚਿਤ੍ਰ=ਸੁੰਦਰ ਮਾਇਆ ਹੈ ਇਸ ਦੇ ਬਿ+ਮੋਹਿਤ=ਮੋਹ ਤੋਂ ਰਹਿਤ ਹੋਣਾ ਕੋਈ ਵਿਰਲਾ ਪੁਰਸ਼ ਹੀ ਬੁਝਦਾ ਹੈ ॥ ੧ ॥

## ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥

ਪਿਛੇ ਵੀ ਗੋਬਿੰਦ ਸਾਰੇ ਪੂਰਨ ਸੀ, ਹੁਣ ਵੀ ਗੋਬਿੰਦ ਸਾਰੇ ਪੂਰਨ ਹੈ, ਅਗੇ ਵੀ ਗੋਬਿੰਦ ਤੋਂ ਬਿਨਾਂ ਕੋਈ ਨਹੀਂ ਹੋਵੇਗਾ।

## ਸੂਤੁ ਏਕੁ ਮਨਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥

ਜਿਸ ਪ੍ਰਕਾਰ ਉੱਨ ਦੀ ਮਾਲਾ ਵਿਚ ਸਤ ਸਹੰਸ=ਸੈਂਕੜੇ ਹਜ਼ਾਰਾਂ ਉੱਲ ਦੇ ਮਣਕਿਆਂ ਵਿਚ ਸੂਤਰ ਇਕੋ ਹੈ, ਇਸੀ ਤਰ੍ਹਾਂ ਸਰੀਰਾਂ ਰੂਪ ਮਣਕਿਆਂ ਵਿਚ ਓਤਿਪੋਤਿ=ਤਾਣੇ ਪੇਟੇ ਵਤ ਉਹ ਇਕ ਪ੍ਰਭੂ ਪਰਮਾਤਮਾਂ ਪੂਰਨ ਹੈ। ਯਥਾ–

ਮਤਾ ਪਰ ਤਰੰਗ ਨਾਨਿਅਤ ਕਿੰਚਤ ਅਸਤਿ ਧਨੰਜੈ ॥
ਮਈ ਸਰਵਮਿਦੰ ਪਰੋਤਮ ਸੂਤਰੇ ਮਣੀ ਗਣਾਇਵ ॥

ਅਰਥ–ਹੇ ਧਨੰਜੈ=ਅਰਜਨ! ਮੇਰੇ ਤੋਂ ਬਿਨਾਂ ਹੋਰ ਕੁਛ ਭੀ ਨਹੀਂ ਹੈ। ਮਈ=ਮੇਰੇ ਵਿਚ ਹੀ ਇਹ ਸਾਰਾ ਸੰਸਾਰ ਪਰੋਤਮ=ਪਰੋਇਆ ਹੋਇਆ ਹੈ, ਜੈਸੇ ਧਾਗਾ ਸਰਬ ਮਣੀਆਂ ਵਿਚ ਪਰੋਇਆ ਹੁੰਦਾ ਹੈ।

[ਗੀਤਾ

ਯਥਾ–ਇਕਤੁ ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ ॥

[ਸਿਰੀ ਰਾਗ ਮ: ੧ ਪੰਨਾ ਪ੮

## ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥

ਜਿਸ ਤਰ੍ਹਾਂ ਜਲ ਦੇ ਵਿਚ ਤਰੰਗ=ਲਹਿਰਾਂ ਤੇ ਫੇਨ=ਝਗ ਅਤੇ ਬੁਲ ਬੁਲੇ ਉਠਦੇ ਹਨ, ਪਰ ਉਹ ਜਲ ਤੋਂ ਭਿੰਨ=ਵਖਰੇ ਨਹੀਂ ਹੁੰਦੇ। ਤਿਵੇਂ ਹੀ–

## ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥੨॥

ਇਹ ਸੰਸਾਰ ਪਾਰਬ੍ਰਹਮ ਦੀ ਲੀਲਾ=ਖੇਡ ਹੈ, ਵਿਚਾਰਨਾ ਕਰੀਏ ਤਾਂ ਵਖਰਾ ਹੋਰ ਕੁਝ ਨਹੀਂ ਹੁੰਦਾ। ਚਾਰ ਖਾਣੀਆਂ ਰੂਪ ਜੋ ਇਹ ਤਰੰਗ ਬੁਦਬੁਦਾ ਰੂਪ ਪ੍ਰਪੰਚ ਹੈ ਇਹ ਪਰਮਾਤਮਾਂ ਵਿਚੋਂ ਹੀ ਉਤਪਤ ਹੁੰਦਾ ਹੈ ਤੇ ਉਸ ਦੇ ਵਿਚ ਹੀ ਲੀਨ ਹੋ ਜਾਂਦਾ ਹੈ। ਜੈਸੇ ਰਜੂ ਵਿਚ ਕਈ ਤਰ੍ਹਾਂ ਦੀ ਭ੍ਰਾਂਤੀ ਹੁੰਦੀ ਹੈ, ਸਪ, ਭੂਮ ਦਰਾਰ ਮਾਲਾ ਆਦਿ ਦੀ। ਪਰ ਸਭ ਦਾ ਅਧਾਰ (ਆਸਰਾ) ਰਜੂ ਹੈ ਅਤੇ ਲੀਨ ਭੀ ਰਜੂ ਵਿਚ ਹੁੰਦੀ ਹੈ, ਇਤਰ ਅਸਥਾਨ ਵਿਚ ਨਹੀਂ ॥ ੨ ॥

## ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥

ਜੋ ਪਦਾਰਥ ਸੁਪਨ ਅਤੇ ਮਨੋਰਥ=ਮਨੋਰਾਜ ਦੇ ਸਮਾਨ ਮਿਥਿਆ ਹਨ, ਉਹਨਾਂ ਪਦਾਰਥਾਂ ਨੂੰ ਭਰਮ ਦੇ ਬਲ ਕਰ ਕੇ ਇਸ ਜੀਵ ਨੇ ਸੱਚਾ ਜਾਣਿਆਂ ਹੈ।

ਸ਼ੰਕਾ–ਸੁਪਨ ਵਤ ਕੈਸੇ ਮਿਥਿਆ ਅਤੇ ਮਨੋਰਾਜ ਵਤ ਕੈਸੇ ਮਿਥਿਆ ਹਨ ?

ਉੱਤਰ-ਜਸ ਕੋਈ ਸੁਪਨੇ ਵਿਚ ਰਾਜਾ ਹ ਬਠਦਾ ਹੈ ਤੇ ਸਭ ਵਸਤੂਆਂ ਪਰਾਪਤ ਕਰ ਲੈਂਦਾ ਹ, ਹੁਕਮ ਹਾਸਲ ਕਰਦਾ ਹੈ, ਪਰੰਤੂ ਜਦ ਨੇਤ੍ਰ ਖੋਲ੍ਹਦਾ ਹੈ ਤਾਂ ਆਪਣੇ ਆਪ ਨੂੰ ਓਸੇ ਗਰੀਬੀ ਹਾਲਤ ਵਿਚ ਵੇਖਦਾ ਹੈ ਤਾਂ ਨਿਸਚੇ ਕਰਦਾ ਹੈ ਕਿ ਮੈਨੂੰ ਤਾਂ ਸੁਪਨਾ ਹੀ ਆਇਆ ਸੀ, ਸੁਪਨੇ ਵਤ ਤਾਂ ਐਸੇ ਨਿਸਚੇ ਕਰਦਾ ਹੈ।

ਯਥਾ-ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥ ੨ ॥
[ਗਉੜੀ ਮ: ੫ ਪੰਨਾ ੧੮੦

ਤਥਾ-ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥ ੨੩ ॥
[ਸਲੋਕ ਮ: ੯ ਪੰਨਾ ੧੪੨੭

ਮਨੋਰਾਜ ਵਤ ਐਸੇ ਹਨ ਜੈਸੇ ਕਿ-ਸ਼ੇਖਚਿਲੀ ਨੂੰ ਕਿਸੀ ਸਿਪਾਹੀ ਨੇ ਵਿਗਾਰੀ ਫੜ ਲਿਆ ਤੇ ਆਖਿਆ ਮੇਰੇ ਘਰ ਤੂੰ ਘਿਉ ਦਾ ਘੜਾ ਪਹੁੰਚਾ ਦੇ, ਤੈਨੂੰ ਦੋ ਆਨੇ ਦੇਵਾਂਗਾ। ਚੁੱਕਕੇ ਤੁਰ ਪਿਆ, ਰਸਤੇ ਵਿਚ ਮਨੋਰਥ ਕਰਨ ਲਗ ਪਿਆ ਕਿ ਹੁਣ ਦੋ ਆਨੇ ਮਿਲਣਗੇ, ਇਸ ਦੀ ਮੈਂ ਕੁਕੜੀ ਲੈ ਕੇ ਪਾਲਾਂਗਾ, ਜਿਸ ਵੇਲੇ ਉਹ ਬਹੁਤ ਹੋ ਜਾਣਗੀਆਂ ਤਾਂ ਉਹਨਾਂ ਸਭਨਾਂ ਨੂੰ ਵੇਚ ਕੇ ਫੇਰ ਬਕਰੀ ਲਵਾਂਗਾ, ਉਸ ਨੂੰ ਪਾਲਕੇ ਤੇ ਉਹਨਾਂ ਦਾ ਵਾਧਾ ਕਰਕੇ ਫੇਰ ਗਊਆਂ ਲਵਾਂਗਾ। ਉਹਨਾਂ ਦਾ ਵਾਧਾ ਕਰਕੇ ਫੇਰ ਮੱਝਾਂ ਤੇ ਘੋੜੀਆਂ ਖਰੀਦਾਂਗਾ, ਫੇਰ ਮੇਰੇ ਪਾਸ ਬਹੁਤ ਧਨ ਹੋ ਜਾਵੇਗਾ ਤੇ ਵਿਆਹ ਕਰਾਂਗਾ। ਫੇਰ ਪੁਤਰ ਜੰਮਣਗੇ, ਵਡੇ ਹੋਕੇ ਖੇਡਣਗੇ ਮੈਂ ਉਹਨਾਂ ਨੂੰ ਸਮਝਾਵਾਂਗਾ। ਜੇ ਉਹ ਨਾ ਸਮਝਣਗੇ ਤਾਂ ਮੈਂ ਉਹਨਾਂ ਨੂੰ ਲੱਤ ਮਾਰਾਂਗਾ ਤੇ ਉਹ ਨਠ ਜਾਣਗੇ। ਜਦ ਐਸੇ ਕਹਿਕੇ ਸ਼ੇਖਚਿਲੀ ਨੇ ਲੱਤ ਉਠਾ ਕੇ ਮਾਰੀ ਤਾਂ ਸਿਰ ਤੋਂ ਘੜਾ ਡਿਗ ਪਿਆ।

ਸਿਪਾਹੀ ਨੇ ਕਿਹਾ-ਓਇ ਸ਼ੇਖ ਚਿਲੀ! ਇਹ ਤੈਨੇ ਕੀ ਕੀਤਾ? ਮੇਰਾ ਤਾਂ ਘਿਉ ਦਾ ਘੜਾ ਫੁਟ ਗਿਆ। ਤਾਂ ਸ਼ੇਖ ਚਿਲੀ ਨੇ ਕਿਹਾ ਤੇਰੇ ਇਕ ਘਿਉ ਦੇ ਘੜੇ ਨੂੰ ਕੀ ਕਰਾਂ, ਮੇਰਾ ਤਾਂ ਸਾਰਾ ਟੱਬਰ ਹੀ ਰੁੜ੍ਹ ਗਿਆ ਹੈ।

ਪਿਆਰੇ ਪਾਠਕੋ! ਸੋਚੋ, ਵਾਸਤਵ ਵਿਚ ਤਾਂ ਕੁਝ ਨਹੀਂ ਸੀ, ਪਰ ਮਨ ਦੇ ਸੰਕਲਪ ਕਰਕੇ ਕਿਤਨੀ ਪ੍ਰਵਿਰਤੀ ਸ਼ੇਖ ਚਿਲੀ ਨੇ ਰਚ ਲਈ ਸੀ। ਐਸੇ ਹੀ ਸਭ ਪਦਾਰਥ ਮਿਥਿਆ ਹਨ, ਪਰ ਭਰਮ ਕਰ ਕੇ ਇਸ ਨੇ ਪਦਾਰਥਾਂ ਨੂੰ ਸੱਚਾ ਜਾਣਿਆਂ ਹੈ।

**ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥ ੩ ॥**

ਜਿਸ ਵੇਲੇ ਸੁਕ੍ਰਿਤ ਮਨਸਾ=ਪੁੰਨ ਰੂਪ ਸਿਖਿਆ ਦਾ ਗੁਰਾਂ ਨੇ ਉਪਦੇਸ਼ ਦਿਤਾ ਤਾਂ ਗਿਆਨ ਜਾਗਰਤ ਦੇ ਜਾਗਣ ਪਰ ਹੀ ਮਨ ਮੰਨਿਆਂ ਗਿਆ ॥ ੩ ॥

**ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥**

ਨਾਮਦੇਵ ਜੀ ਕਹਿੰਦੇ ਹਨ ਹੇ ਭਾਈ! ਤੁਸੀਂ ਆਪਣੇ ਹਿਰਦੇ ਵਿਚ ਵਿਚਾਰ ਕੇ ਦੇਖੋ ਕਿ ਇਹ ਸਾਰੀ ਰਚਨਾ ਪਰਮਾਤਮਾਂ ਦੀ ਹੈ।

**ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥੪॥੧॥**

ਸਾਰਿਆਂ ਘਟਾਂ ਘਟਾਂ ਦੇ ਅੰਦਰ ਨਿਰੰਤਰਿ=ਇਕ-ਰਸ ਕੇਵਲ=ਫਕਤ ਇਕ, ਮੁਰਾਰੀ=ਮੁਰਦੈਤ ਦਾ ਅਰੀ ਪਰਮਾਤਮਾ ਹੀ ਹੈ ॥੪॥੧॥

**ਆਸਾ ॥**

ਉਥਾਨਕਾ-ਨਾਮਦੇਵ ਜੀ ਸ਼ੁਰੂ ਤੋਂ ਹੀ ਜਦ ਦੀ ਹੋਸ਼ ਸੰਭਾਲੀ ਤਦ ਤੋਂ ਹੀ ਠਾਕੁਰ ਪੂਜਾ ਕਰਦੇ ਆਏ, ਪਰ ਜਦ ਅੰਤਿਹਕਰਨ ਸ਼ੁਧ ਹੋ ਗਿਆ ਤਾਂ ਪਹਿਲੀ ਪਉੜੀ ਠਾਕੁਰ-ਪੂਜਾ ਵਾਲੀ ਤਿਆਗ ਕੇ ਭਜਨ ਪ੍ਰਾਇਨ ਹੋ ਗਏ, ਤਾਂ ਕਿਸੀ ਵੈਸ਼ਨਵ ਨੇ ਤਰਕ ਮਾਰੀ ਕਿ ਤੂੰ ਬੜਾ ਹੰਕਾਰੀ ਤੇ ਪਰਮਾਦੀ ਹੋ ਗਿਆ ਹੈਂ ਜੋ ਤੈਂਨੇ ਠਾਕੁਰ ਪੂਜਾ ਕਰਨੀ ਛਡ ਦਿਤੀ ਹੈ। ਹੋਰ ਕੁਝ ਨਾ ਕਰ ਸਕੇਂ ਤਾਂ ਠਾਕੁਰ ਜੀ ਨੂੰ ਇਸ਼ਨਾਨ ਤਾਂ ਕਰਾਇਆ ਕਰ। ਤਾਂ ਨਾਮਦੇਵ ਜੀ ਨੇ ਕਿਹਾ-

**ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥**

ਆਨੀਲੇ=ਆਨੇ ਦਾ ਕੁੰਭ=ਘੜਾ ਆਨੀਲੇ=ਲਿਆਂਦਾ ਤੇ ਉਸ ਨੂੰ ਚੰਗੀ ਤਰ੍ਹਾਂ ਧੋਕੇ ਊਦਕ=ਜਲ ਨਾਲ ਭਰਾਇਆ ਕਿ ਠਾਕੁਰ ਜੀ ਨੂੰ ਇਸ਼ਨਾਨ ਕਰਾਵਾਂ, ਪਰੰਤੂ ਉਸੀ ਵੇਲੇ ਮੈਨੂੰ ਇਹ ਵਿਚਾਰ ਆ ਗਈ ਕਿ-

**ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥**

ਬਤਾਲੀ ਲੱਖ ਜੀਅ ਜਲ ਦੇ ਵਿਚ ਹੁੰਦੇ ਹਨ ਤੇ ਉਹਨਾਂ ਸਾਰਿਆਂ ਜੀਆਂ ਵਿਚ ਬੀਠਲੁ=ਪਰਮਾਤਮਾ ਭੈਲਾ ਕਹੀਏ ਮਿਲਿਆ ਹੋਇਆ ਇਸ਼ਨਾਨ ਕਰ ਰਿਹਾ ਹੈ ਤੇ ਮੈਂ ਫੇਰ ਵਖਰਾ ਇਸ਼ਨਾਨ ਕਾਇ ਕਰਉ=ਕਿਸ ਵਾਸਤੇ ਕਰਾਉਣਾ ਹੈ। ਨਾਲੇ ਸ਼ੇਖ ਸਾਈਂ ਤਾਂ ਅਗੇ ਉਸ ਦਾ ਨਾਮ ਹੈ ॥੧॥

**ਜਤ੍ਰ ਜਾਉ ਤਤ ਬੀਠਲੁ ਭੈਲਾ ॥**
**ਮਹਾ ਅਨੰਦ ਕਰੇ ਸਦ ਕੇਲਾ ॥੧॥ਰਹਾਉ॥**

ਜਿਧਰ ਜਾਂਦੇ ਹਾਂ, ਤਤ=ਤਿਧਰ ਬੀਠਲੁ=ਪਰਮਾਤਮਾਂ ਹੀ ਭੈਲਾ ਕਹੀਏ ਮਿਲ ਰਿਹਾ ਹੈ। ਉਹ ਸਦ ਕੇਲਾ=ਸਰੇਸ਼ਟ ਕ੍ਰੀੜਾ ਦੇ ਕਰਨ ਵਾਲਾ ਪਰਮਾਤਮਾਂ ਮਹਾਂ ਅਨੰਦ ਕਰੇ=ਬਹੁਤ ਹੀ ਅਨੰਦ ਲੈਣਾ ਕਰ ਰਿਹਾ ਹੈ ॥੧॥ਰਹਾਉ॥

ਪੁਨਾ-ਪੰਡਤ ਨੇ ਕਿਹਾ ਹੋਰ ਕੁਝ ਨਾ ਕਰ ਸਕੋ ਤਾਂ ਠਾਕੁਰ ਜੀ ਦੇ ਗਲ ਫੁੱਲਾਂ ਦੀ ਮਾਲਾ ਤਾਂ ਪਾ ਦਿੱਤਾ ਕਰੋ। ਤਾਂ ਨਾਮਦੇਵ ਜੀ ਨੇ ਕਿਹਾ-

**ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥**

ਆਨੀਲੇ=ਆਨੇ ਦੇ ਫੁਲ ਆਨੀਲੇ=ਲਿਆਂਦੇ ਤੇ ਉਸ ਦੀ ਮਾਲਾ ਪਰੋਣੀ ਕੀਤੀ ਕਿ

ਮੈਂ ਜਾ ਕੇ ਠਾਕੁਰ ਜੀ ਦੀ ਪੂਜਾ ਕਰਾਂ, ਪਰ ਉਸ ਵੇਲੇ ਇਹ ਵਿਚਾਰ ਆ ਗਈ ਕਿ-

**ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥੨॥**

ਫੂਲਾਂ ਦੀ ਵਾਸ਼ਨਾ ਪਹਿਲੇ ਭੌਰੇ ਨੇ ਲੈ ਲੀਤੀ ਹੈ ਤੇ ਬੀਠਲ=ਪਰਮਾਤਮਾ ਉਸ ਭੌਰੇ ਵਿਚ *ਭੈਲਾ=ਮਿਲਿਆ ਹੋਇਆ ਵਾਸ਼ਨਾਂ ਲੈ ਰਿਹਾ ਹੈ ਤੇ ਮੈਂ ਫਿਰ ਵਖਰੀ ਪੂਜਾ ਫੂਲ ਸੁਟ ਕੇ ਕਿਸ ਵਾਸਤੇ ਕਰਨੀ ਹੈ ॥ ੨ ॥

ਪੁਨਾ-ਪੰਡਿਤ ਨੇ ਕਿਹਾ, ਹੋਰ ਨਾ ਹੋ ਸਕੇ ਤਾਂ ਉਸ ਨੂੰ ਖੀਰ ਦਾ ਭੋਗ ਤਾਂ ਲਗਾਵੋ। ਇਹ ਗਲ ਸੁਣ ਕੇ ਨਾਮਦੇਵ ਜੀ ਕਹਿੰਦੇ ਹਨ-

**ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥**

ਆਨੀਲੇ=ਆਨੇ ਦਾ ਦੁਧ† ਆਨੀਲੇ=ਲਿਆਕੇ ਉਸ ਦੀ ਖੀਰ ਰਿੰਨੀ ਕਿ ਠਾਕੁਰ ਜੀ ਨੂੰ ਨੈਵੇਦੁ ਕਰਉ=ਭੋਗ ਲਗਾਉਣਾ ਕਰਾਂ, ਪਰ ਉਸ ਵੇਲੇ ਇਹ ਵਿਚਾਰ ਆਈ ਕਿ-

**ਪਹਿਲੇ ਦੂਧ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥੩॥**

ਪਹਿਲੇ ਤਾਂ ਦੂਧ ਨੂੰ ਵਛੇ ਨੇ ਬਿਟਾਰਿਓ=ਚੁੰਘ ਲਿਆ ਤੇ ਬੀਠਲੁ=ਪ੍ਰਮਾਤਮਾ ਉਸ ਵਛੇ ਦੇ ਵਿਚ ਹੀ ਭੈਲਾ=ਮਿਲ ਰਿਹਾ ਹੈ ਤੇ ਮੈਂ ਫਿਰ ਵਖਰੀ ਖੀਰ ਚੜ੍ਹਾਕੇ ਉਸ ਨੂੰ ਕੀ ਭੋਗ ਲਗਾਣਾ ਕਰਾਂ ॥ ੩ ॥

ਇਨ੍ਹਾਂ ਤੁਕਾਂ ਦਾ ਦੂਜਾ ਭਾਵ ਐਸੇ ਵੀ ਕਰਦੇ ਹਨ ਕਿ ਬਤਾਲੀ ਲੱਖ ਜੀਵ ਜਲ ਦੇ ਵਿਚ ਹੀ ਰਹਿੰਦੇ ਅਤੇ ਜੰਮਦੇ ਮਰਦੇ ਹਨ, ਇਸ ਕਰ ਕੇ ਅਪਵਿੱਤਰ ਜਲ ਨਾਲ ਮੈਂ ਵਿਚਾਰੇ ਬੀਠਲ ਨੂੰ ਕਿਸ ਵਾਸਤੇ ਇਸ਼ਨਾਨ ਕਰਾਵਾਂ ਅਤੇ ਫੂਲਾਂ ਦੀ ਵਾਸ਼ਨਾਂ ਪਹਿਲੇ ਭੌਰੇ ਨੇ ਲੈ ਲੀਤੀ ਹੈ, ਇਸ ਕਰ ਕੇ ਉਹ ਫੂਲ ਚਾੜ੍ਹਨ ਦੇ ਯੋਗ ਨਾ ਸਮਝ ਕੇ ਵਿਚਾਰੇ ਬੀਠਲ ਨੂੰ ਕਿਸ ਵਾਸਤੇ ਚਾੜ੍ਹਨਾ ਕਰਾਂ।

ਪੁਨਾ-ਦੁੱਧ ਨੂੰ ਤਾਂ ਪਹਿਲੇ ਵਛੇ ਨੇ ਹੀ ਬਿਟਾਰਿਓ=ਜੂਠਾ ਕਰ ਦਿਤਾ ਤੇ ਮੈਂ ਫਿਰ ਵਿਚਾਰੇ ਬੀਠਲ ਨੂੰ ਕਿਸ ਵਾਸਤੇ ਖੀਰ ਦਾ ਭੋਗ ਲਗਾਣਾ ਕਰਾਂ। ਜੂਠਾ ਤੇ ਅਪਵਿੱਤ੍ਰ ਸਮਝ ਕੇ ਮੈਂ ਸਭ ਕੁਛ ਕਰਨਾ ਛੱਡ ਦਿੱਤਾ ਹੈ।

---

* ਅਥਵਾ :-ਭੈਲਾ-ਵਿਚਾਰਾ ਜੋ ਬੀਠਲ ਹੈ ਉਸ ਨੂੰ ਕਿਸ ਵਾਸਤੇ ਫੂਲਾਂ ਦੀ ਮਾਲਾ ਪਹਿਰਾਨੀ ਕਰਾਂ।

'ਵਿਚਾਰਾ' ਇਸ ਕਰਕੇ ਹੈ ਕਿ ਉਸ ਨੂੰ ਕਈ ਲੋਕ ਗਾਲ੍ਹੀਆਂ ਕੱਢਦੇ ਹਨ ਅਤੇ ਨਿੰਦਦੇ ਹਨ, ਪਰੰਤੂ ਉਹ ਕੁਛ ਨਹੀਂ ਕਹਿੰਦਾ ॥ ੨ ॥

† ਆਨੇ ਦਾ ਦੁੱਧ ਇਸ ਵਾਸਤੇ ਕਿਹਾ ਹੈ ਜੋ ਉਸ ਸਮੇਂ ਆਨੇ ਦਾ ਦੁਧ ਦੋ ਤਿੰਨ ਸੇਰ ਦੇ ਕਰੀਬ ਆ ਜਾਂਦਾ ਸੀ।

## ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਾਹੀ ॥

ਈਭੈ-ਇਸ ਦੇਸ ਵਿਚ ਵੀ ਬੀਠਲੁ=ਪਰਮਾਤਮਾਂ ਹੈ, ਊਭੈ=ਉਸ ਦੇਸ ਵਿਚ ਵੀ ਬੀਠਲੁ= ਪਰਮਾਤਮਾਂ ਹੈ।

ਅਥਵਾ :-ਈਭੈ=ਇਸ ਲੋਕ ਵਿਚ ਊਭੈ=ਪਰਲੋਕ ਵਿਚ ਬੀਠਲੁ=ਪ੍ਰਮਾਤਮਾਂ ਹੈ, ਬੀਠਲ= ਪਰਮਾਤਮਾਂ ਤੋਂ ਬਿਨਾਂ ਸੰਸਾਰ ਹੀ ਨਹੀਂ।

## ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥

ਨਾਮਦੇਵ ਜੀ ਪ੍ਰਣਵੈ=ਕਥਨ ਕਰਦੇ ਹਨ ਹੇ ਪੰਡਿਤ ਜੀ! ਤੂੰ ਐਸੇ ਨਿਸਚੇ ਕਰ ਕਿ ਉਹ ਪਰਮਾਤਮਾਂ ਥਾਨਾ ਅੰਤਰ ਥਾਨਾਂ ਵਿਚ ਅਤੇ ਸਾਰੀ ਮਹੀ=ਪ੍ਰਿਥਵੀ ਵਿਚ ਪੂਰਨ ਹੋ ਰਿਹਾ ਹੈ॥ ੪ ॥ ੨ ॥

## ਆਸਾ ॥

ਉਥਾਨਕਾ-ਕਿਸੀ ਪੁਰਸ਼ ਨੇ ਕਿਹਾ ਨਾਮਦੇਵ ਜੀ! ਜੇਕਰ ਆਪ ਨੇ ਠਾਕੁਰ ਪੂਜਾ ਕਰਨੀ ਛੱਡ ਦਿਤੀ ਹੈ ਤਾਂ ਫਿਰ ਗਜ ਤੇ ਕੈਂਚੀਆਂ ਵਗੈਰਾ ਕਿਉਂ ਛੱਡੇ ਹਨ ? ਤਾਂ ਨਾਮਦੇਵ ਜੀ ਨੇ ਕਿਹਾ, ਇਨ੍ਹਾਂ ਨੂੰ ਵਿਘਨਕਾਰੀ ਸਮਝਕੇ ਪ੍ਰਤੱਖ ਗਜ ਤੇ ਕੈਂਚੀਆਂ ਵਗੈਰਾ ਮੈਂ ਛੱਡ ਦਿਤੇ ਹਨ ਹੁਣ ਤਾਂ ਅੰਤ੍ਰੀਵ ਰਖ ਲੀਤੇ ਹਨ। ਯਥਾ-

## ਮਨੁ ਮੇਰੋ ਗਜੁ ਜਿਹਵਾ ਮੇਰੀ ਕਾਤੀ ॥
## ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥

ਜੈਸੇ ਗਜ ਆਪਣੇ ਹਥ ਵਿਚ ਹੁੰਦਾ ਹੈ, ਐਸੇ ਮਨ ਨੂੰ ਜਿਹੜਾ ਆਪਣੇ ਅਧੀਨ ਰਖਿਆ ਹੈ, ਭਾਵ ਕਾਬੂ ਕੀਤਾ ਹੈ ਇਹ ਮੇਰਾ ਗਜ ਹੈ।

ਅਥਵਾ :-ਗਜ ਵਿਚ ਦੂਜਾ ਗੁਣ ਇਹ ਹੈ ਕਿ ਉਹ ਸਿਧਾ ਹੁੰਦਾ ਹੈ, ਐਸੇ ਮਨ ਨੂੰ ਜੋ ਪਰਮੇਸ਼ਰ ਦੀ ਤਰਫ ਸਿਧਾ ਕੀਤਾ ਹੈ, ਇਹ ਮੇਰਾ ਗਜ ਹੈ, ਤੇ ਜਿਹਵਾ ਮੇਰੀ ਕਾਤੀ=ਕੈਂਚੀ ਹੈ। ਜਿਵੇਂ ਕੈਂਚੀ ਦੇ ਦੋ ਫਰ ਹੁੰਦੇ ਹਨ ਐਸੇ ਜਿਹਵਾ ਨਾਲ ਜੋ ਰਾਮ ਨਾਮ ਜਪਦੇ ਹਾਂ, ਇਹ ਰਕਾਰ ਮਕਾਰ ਹੀ ਦੋ ਫਰ ਹਨ। ਮਨ ਰੂਪ ਗਜ ਨਾਲ ਮਪਿ ਮਪਿ=ਮਿਣ ਮਿਣ ਕੇ, ਭਾਵ ਇਤਨੇ ਜਾਪ ਕਰਨ ਨਾਲ ਇੰਨੇ ਪਾਪਾਂ ਦੀ ਨਵਿਰਤੀ ਹੁੰਦੀ ਹੈ, ਐਸੇ ਸਮਝ ਕੇ ਜਮਾਂ ਦੀ ਫਾਹੀ ਨੂੰ ਕੱਟਦਾ ਹਾਂ ॥੧॥

ਯਥਾ-ਜਬਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥
ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥੩॥੭॥
[ਸੋਰਠਿ ਮ: ੯ ਪੰਨਾ ੬੩੩

ਤਾਂ ਉਸ ਪੁਰਸ਼ ਨੇ ਕਿਹਾ-ਹੇ ਨਾਮਦੇਵ ! ਆਪਣੀ ਜ਼ਾਤੀ ਵਲ ਤਾਂ ਵੇਖ, ਜ਼ਾਤੀ ਤੇਰੀ

ਛੀਂਬਾ ਹੋਣ ਕਰਕੇ ਨੀਵੀਂ ਹੈ ਤੇ ਗੱਲਾਂ ਤੂੰ ਬੜੇ ਉੱਚ ਦਰਜੇ ਦੀਆਂ ਕਰਦਾ ਹੈਂ। ਇਨੀਆਂ ਉੱਚੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਤਾਂ ਨਾਮਦੇਵ ਜੀ ਨੇ ਕਿਹਾ-

**ਕਹਾ ਕਰਉ ਜਾਤੀ ਕਹ ਕਰਉ ਪਾਤੀ ॥**
**ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧॥ਰਹਾਉ॥**

ਹੇ ਪੁਰਸ਼ਾ ! ਜਾਤੀ ਨੇ ਕੀ ਕਰਨਾ ਹੈ ਅਤੇ ਪੰਗਤੀ ਨੇ ਕੀ ਕਰਨਾ ਹੈ। ਪਰਮੇਸ਼ਰ ਨੇ ਕੋਈ ਚੰਗੀ ਜਾਤੀ ਵਾਲੇ ਪੁਰਸ਼ ਦੀ ਮੁਕਤੀ ਨਹੀਂ ਕਰਨੀ, ਉਸ ਨੇ ਤਾਂ ਕਰਣੀ ਨੂੰ ਵੇਖਣਾ ਹੈ। ਇਸ ਤੇ ਅਸੀਂ ਰਾਤ ਦਿਨ ਰਾਮ ਦੇ ਨਾਮ ਨੂੰ ਜਪਦੇ ਹਾਂ ਤੁਸੀਂ ਭੀ ਜਪਣਾ ਕਰੋ ॥੧॥ਰਹਾਉ॥

**ਰਾਂਗਨਿ ਰਾਂਗਉ ਸੀਵਨਿ ਸੀਵਉ ॥**
**ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥**

ਹੇ ਭਾਈ ! ਜ਼ਰੂਰਤ ਅਨੁਸਾਰ ਰੰਗਣ ਵਾਲੇ ਕਪੜਿਆਂ ਨੂੰ ਰੰਗਦੇ ਹਾਂ ਅਤੇ ਸੀਵਣ ਵਾਲੇ ਕਪੜਿਆਂ ਨੂੰ ਸੀਂਵਦੇ ਭੀ ਹਾਂ, ਪ੍ਰੰਤੂ ਰਾਮ ਨਾਮ ਤੋਂ ਬਿਨਾਂ ਇਕ ਘੜੀ ਮਾਤ੍ਰ ਵੀ ਜੀਊਂਦੇ ਨਹੀਂ।

ਯਥਾ-ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥
[ਸਲੋਕ ਕਬੀਰ ਜੀ ਪੰਨਾ ੧੩੭੬

ਅਥਵਾ :-ਇਹਨਾਂ ਵਿਹਾਰਕ ਕੰਮਾਂ ਨੂੰ ਵਿਘਨ ਰੂਪ ਸਮਝ ਕੇ ਮੈਂ ਕੋਈ ਭੀ ਕੰਮ ਨਹੀਂ ਕਰਦਾ।

## ਦੂਜਾ ਅਰਥ

ਨਾ ਹੀ ਮੈਂ ਰੰਗ ਵਿਚ ਪਾ ਕੇ ਕਪੜਿਆਂ ਨੂੰ ਰੰਗਦਾ ਹਾਂ ਅਤੇ ਨਾ ਹੀ ਸੂਈ ਧਾਗਾ ਲੈ ਕੇ ਸਿਊਣ ਵਾਲੇ ਕਪੜਿਆਂ ਨੂੰ ਸਿਊਂਦਾ ਹਾਂ, ਕਿਉਂਕਿ ਰਾਮ ਨਾਮ ਤੋਂ ਬਿਨਾਂ ਮੈਂ ਘੜੀ ਮਾਤਰ ਵੀ ਨਹੀਂ ਜੀ ਸਕਦਾ ॥੨॥

ਯਥਾ-ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥
[ਗੂਜਰੀ ਕਬੀਰ ਜੀ ਪੰਨਾ ੫੨੪

## ਤੀਜਾ ਅਰਥ

ਸਤਿਸੰਗਤ ਰੂਪ ਰਾਂਗਨਿ=ਮੱਟੀ ਵਿਚ ਨਾਮ ਰੂਪ ਜਲ ਪਾ ਕੇ ਭਗਤੀ ਰੂਪ ਰੰਗ ਘੋਲਿਆ ਹੋਇਆ ਹੈ, ਤਿਸ ਵਿਖੇ ਮਨ ਰੂਪ ਕਪੜੇ ਨੂੰ ਪਾ ਕੇ ਗੁਰੂ ਰੂਪ ਲਲਾਰੀ ਦੁਆਰੇ ਰੰਗਦਾ ਹਾਂ ਅਤੇ ਬ੍ਰਹਮਾਕਾਰ ਬ੍ਰਿਤੀ ਰੂਪ ਸੀਵਨਿ=ਸੂਈ ਕਰ ਕੇ ਚਿਤ ਰੂਪੀ ਬਸਤ੍ਰ ਨੂੰ ਸੀਂਵਦਾ ਹਾਂ। ਰਾਮ ਨਾਮ ਤੋਂ ਬਿਨਾਂ ਇਕ ਘੜੀ ਮਾਤਰ ਵੀ ਨਹੀਂ ਜੀ ਸਕਦਾ ॥੨॥

ਯਥਾ–ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ ॥ [ਪੰਨਾ ੪੧੧

## ਭਗਤਿ ਕਰਉ ਹਰਿ ਕੇ ਗੁਨ ਗਾਵਉ ॥
## ਆਠ ਪਹਰ ਅਪਨਾ ਖਸਮੁ ਧਿਆਵਉ ॥੩॥

ਇਸ ਕਰ ਕੇ ਮੈਂ ਪਰਮੇਸ਼ਰ ਦੀ ਭਗਤੀ ਕਰਦਾ ਹਾਂ ਤੇ ਹਰੀ ਦੇ ਗੁਨ ਗਾਇਨ ਕਰਦਾ ਹਾਂ, ਅਠੇ ਪਹਿਰ ਆਪਣੇ ਮਾਲਕ ਪਰਮਾਤਮਾ ਨੂੰ ਧਿਆਉਂਦਾ ਹਾਂ।

ਅਥਵਾ :–ਹੇ ਭਾਈ! ਤੁਸੀਂ ਭੀ ਭਗਤੀ ਕਰੋ ਤੇ ਹਰੀ ਦੇ ਗੁਣ ਗਾਵੋ ਅਤੇ ਅਠੇ ਪਹਿਰ ਆਪਣੇ ਖਸਮ ਪਰਮਾਤਮਾ ਨੂੰ ਧਿਆਵੋ ॥ ੩ ॥

## ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥
## ਨਾਮੇ ਕਾ ਚਿਤੁ ਹਰਿ ਸਉ ਲਾਗਾ ॥੪॥੩॥

ਸੁਇਨੇ=ਸੁੰਨ ਅਫੁਰ ਪਰਮਾਤਮਾਂ ਵਿਖੇ ਜੋ ਬਿਰਤੀ ਦਾ ਜੋੜਨਾ ਕੀਤਾ ਹੈ ਇਹ ਤਾਂ ਇਕ ਸੋਨੇ ਦੀ ਸੂਈ ਕੀਤੀ ਹੈ ਤੇ ਗੁਰਾਂ ਦੇ ਚਰਨਾਂ ਵਿਖੇ ਜੋ ਮਨ ਦਾ ਅਰੋਪਣਾ ਕੀਤਾ ਹੈ ਇਹੀ ਇਕ ਰੁਪੇ ਕਾ ਧਾਗਾ=ਚਾਂਦੀ ਦਾ ਚਿੱਟਾ ਧਾਗਾ ਹੈ, ਇਸ ਸੂਈ ਧਾਗੇ ਕਰ ਕੇ ਮੈਂ ਨਾਮਦੇਵ ਦਾ ਚਿਤ ਹਰੀ ਨਾਲ ਲਗ ਗਿਆ ਹੈ ।੪॥੩॥

## ਆਸਾ ॥

ਉਥਾਨਕਾ–ਜਿਸ ਜਗ੍ਹਾ ਨਦੀ ਦੇ ਕਿਨਾਰੇ ਪਰ ਭਗਤ 'ਨਾਮਦੇਵ' ਜੀ ਰੋਜ਼ਾਨਾ ਕਪੜੇ ਧੋਂਦੇ ਸਨ ਉਥੇ ਹੀ ਇਕ ਪਖੰਡੀ ਸਾਧੂ ਰੋਜ਼ ਆ ਕੇ ਸਮਾਧੀ ਲਗਾ ਕੇ ਬੈਠਦਾ ਸੀ।

ਇਕ ਦਿਨ ਸ਼ਾਹੂਕਾਰ ਦਾ ਲੜਕਾ ਇਸ਼ਨਾਨ ਕਰਨ ਵਾਸਤੇ ਉਸੇ ਘਾਟ ਤੇ ਆ ਪਹੁੰਚਾ ਅਤੇ ਰੁਪਿਆਂ ਦੀ ਵਾਂਸਲੀ ਤੇ ਗਲ ਵਾਲਾ ਸੋਨੇ ਦਾ ਹਾਰ ਲਾਹ ਕੇ ਕਪੜਿਆਂ ਵਿਚ ਰਖ ਕੇ ਆਪ ਇਸ਼ਨਾਨ ਕਰਨ ਲਗ ਪਿਆ। ਉਸ ਪਖੰਡੀ ਸਾਧੂ ਨੇ ਮੌਕਾ ਤਾੜਕੇ ਸੋਨੇ ਦਾ ਹਾਰ ਤੇ ਰੁਪਿਆਂ ਦੀ ਵਾਂਸਲੀ ਚੁਕ ਕੇ ਆਪਣੇ ਆਸਣ ਹੇਠਾਂ ਰੱਖ ਲਈ ਤੇ ਉਪਰ ਆਸਣ ਜਮਾ ਕੇ ਅੱਖਾਂ ਬੰਦ ਕਰ ਕੇ ਸਮਾਧੀ ਵਿਚ ਇਸਥਿਤ ਹੋ ਗਿਆ।

ਭਗਤ ਨਾਮਦੇਵ ਆਪਣੇ ਪਰੇਮ ਵਿਚ ਮੱਤਾ ਹੋਇਆ ਕਪੜੇ ਧੋਈ ਜਾਂਦਾ ਹੈ, ਨਾ ਉਸ ਨੂੰ ਉਸ ਦੇ ਨਹਾਉਣ ਦਾ ਪਤਾ ਹੈ ਅਤੇ ਨਾ ਹੀ ਉਸ ਪਖੰਡੀ ਸਾਧੂ ਦੇ ਹਾਰ ਤੇ ਰੁਪਿਆ ਚੁੱਕਣ ਦਾ ਪਤਾ ਲਗਾ ਹੈ।

ਜਿਸ ਵੇਲੇ ਸ਼ਾਹੂਕਾਰ ਦਾ ਲੜਕਾ ਇਸ਼ਨਾਨ ਕਰ ਕੇ ਕਪੜੇ ਪਾ ਚੁਕਾ ਤੇ ਰੁਪਿਆਂ ਦੀ ਵਾਂਸਲੀ ਤੇ ਸੋਨੇ ਦਾ ਹਾਰ ਉਸ ਨੂੰ ਨਿਗ੍ਹਾ ਨਾ ਆਇਆ, ਤਦ ਉਸ ਨੇ ਵਿਚਾਰਿਆ ਕਿ ਇਹ ਸੰਤ ਤਾਂ ਸਮਾਧੀ ਵਿਚ ਅਡੋਲ ਬੈਠਾ ਹੈ, ਇਸ ਨੂੰ ਤਾਂ ਕੁਝ ਪਤਾ ਹੀ ਨਹੀਂ, ਬਾਕੀ ਇਹ

ਗਰੀਬ ਛੀਂਬਾ ਹੈ ਇਸ ਦਾ ਮਨ ਭਰਮ ਗਿਆ ਹੋਣਾ ਹੈ। ਇਹ ਸੋਚ ਕੇ ਉਸ ਨੇ ਨਾਮਦੇਵ ਨੂੰ ਫੜ ਲਿਆ ਤੇ ਕਹਿਣ ਲਗਾ–ਜੇ ਤੂੰ ਆਪਣਾ ਭਲਾ ਚਾਹੁੰਦਾ ਹੈਂ ਤਾਂ ਮੇਰੀ ਵਾਂਸਲੀ ਰੁਪਿਆਂ ਵਾਲੀ ਦੇ ਦੇਹ, ਨਹੀਂ ਤਾਂ ਤੇਰਾ ਬੁਰਾ ਹਾਲ ਕਰਾਵਾਂਗਾ।

ਭਾਵੇਂ ਭਗਤ ਜੀ ਨੇ ਸੱਚ ਹੀ ਕਿਹਾ ਕਿ ਮੈਂ ਤੇਰੀ ਵਾਂਸਲੀ ਨਹੀਂ ਡਿਠੀ ਮੈਂ ਤਾਂ ਆਪਣੇ ਮੂੰਹ ਧਿਆਨ ਕੰਮ ਕਰੀ ਜਾਂਦਾ ਹਾਂ, ਪਰ ਉਸ ਨੇ ਇਕ ਨਾ ਮੰਨੀ। ਇਤਨੇ ਨੂੰ ਰੌਲਾ ਗੌਲਾ ਪਾਉਣ ਨਾਲ ਬਹੁਤ ਲੋਕ ਇਕੱਠੇ ਹੋ ਗਏ, ਕਈਆਂ ਨੇ ਭਗਤ ਨਾਮਦੇਵ ਨੂੰ ਸਮਝਾਇਆ, ਕਈਆਂ ਨੇ ਉਸ ਲੜਕੇ ਨੂੰ ਸਮਝਾਇਆ, ਪਰ ਗੱਲ ਕੋਈ ਨਾ ਮੁੱਕੀ, ਕਿਉਂਕਿ ਜੇਕਰ ਨਾਮਦੇਵ ਜੀ ਨੇ ਚੋਰੀ ਕੀਤੀ ਹੁੰਦੀ ਤਾਂ ਉਹ ਦੇ ਕੇ ਸੁਰਖਰੂ ਹੋ ਜਾਂਦੇ ਤੇ ਜਾਂ ਉਹ ਲੜਕਾ ਦਰ-ਗੁਜਰ ਕਰ ਜਾਂਦਾ ਤਾਂ ਰੌਲਾ ਮੁਕਦਾ। ਇਤਨੇ ਨੂੰ ਬੜੀ ਜ਼ੋਰ ਨਾਲ ਹਵਾ ਚੱਲੀ ਜਿਸ ਹਵਾ ਨਾਲ ਉਸ ਸਾਧੂ ਦਾ ਆਸਣ ਉਡ ਕੇ ਇਕੱਠਾ ਹੋ ਗਿਆ ਤੇ ਸੋਨੇ ਦਾ ਹਾਰ ਨਜ਼ਰੀਂ ਪੈ ਗਿਆ, ਫਿਰ ਤਾਂ ਉਸ ਲੜਕੇ ਨੇ ਸਾਧੂ ਦੇ ਗਲ ਵਿਚ ਪੱਲਾ ਪਾ ਲਿਆ ਅਤੇ ਨਾਮਦੇਵ ਜੀ ਪਾਸੋਂ ਆਪਣੀ ਵਧੀਕੀ ਦੀ ਮੁਆਫੀ ਮੰਗੀ ਅਤੇ ਭਗਤ ਨਾਮਦੇਵ ਜੀ ਨੇ ਉਸ ਪਖੰਡੀ ਸਾਧੂ ਪ੍ਰਤੀ ਇਹ ਸ਼ਬਦ ਉਚਾਰਿਆ–

## ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥

ਜਿਸ ਤਰ੍ਹਾਂ ਸੱਪ ਕੁੰਜ ਨੂੰ ਤਾਂ ਛੱਡ ਦੇਂਦਾ ਹੈ, ਪਰ ਵਿਹੁ ਨੂੰ ਨਹੀਂ ਛਡਦਾ, ਇਸੀ ਪ੍ਰਕਾਰ ਹੇ ਸਾਧੂ! ਘਰ ਅਤੇ ਗ੍ਰਿਹਸਤ ਵਗੈਰਾ ਤਾਂ ਤੈਂਨੇ ਛੱਡ ਦਿਤਾ ਹੈ, ਪਰ ਮਾਇਆ ਦੀ ਇੱਛਾ ਰੂਪ ਵਿਹੁ ਨੂੰ ਤੂੰ ਨਹੀਂ ਛੱਡਿਆ।

## ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥

ਜਿਵੇਂ ਮੱਛੀ ਨੂੰ ਫੜਨ ਵਾਸਤੇ ਬਗੁ=ਬਗਲਾ ਉਦਕ ਮਾਹਿ=ਪਾਣੀ ਦੇ ਵਿਚ ਧਿਆਨ ਮਾਡੈ=ਕਰਦਾ ਹੈ। ਇਸੀ ਪ੍ਰਕਾਰ ਪਰਾਏ ਧਨ ਚੁਰਾਉਣ ਵਾਸਤੇ ਤੂੰ ਸਮਾਧੀ ਲਾਈ ਬੈਠਾ ਹੈਂ ॥ ੧॥

## ਕਾਹੇ ਕਉ ਕੀਜੈ ਧਿਆਨੁ ਜਪੰਨਾ ॥
## ਜਬ ਤੇ ਸੁਧੁ ਨਾਹੀ ਮਨੁ ਅਪਨਾ ॥ ੧ ॥ ਰਹਾਉ ॥

ਜਦ ਤੇਰਾ ਆਪਣਾ ਮਨ ਹੀ ਪਵਿੱਤ੍ਰ ਨਹੀਂ ਹੈ ਤਾਂ ਇਹ ਧਿਆਨ ਕਿਸ ਲਈ ਕਰਨਾ ਹੈ ਤੇ ਜਾਪ ਕਿਸ ਲਈ ਜਪਣਾ ਹੈ ॥ ੧ ॥ ਰਹਾਉ ॥

## ਸਿੰਘਚ ਭੋਜਨੁ ਜੋ ਨਰੁ ਜਾਨੈ ॥ ਐਸੇ ਹੀ ਠਗ ਦੇਉ ਬਖਾਨੈ ॥੨॥

ਜੋ ਪੁਰਸ਼ ਸ਼ੇਰ ਦੀ ਨਿਆਈਂ ਸਿੰਘਚ ਭੋਜਨੁ=ਹਿਸਿਆਂ ਵਾਲਾ ਭੋਜਨ ਖਾਣਾ ਜਾਣਦਾ ਹੈ।

ਅਥਵਾ :–ਜੈਸੇ ਸਿੰਘਚ=ਤਿੱਤਰ ਮੁਖ ਤੋਂ ਸੋਹਣੀ ਬੋਲੀ ਬੋਲਦਾ ਹੈ ਕਿ 'ਸੁਬਹਾਨ ਤੇਰੀ ਕੁਦਰਤ' ਪਰੰਤੂ ਖ਼ੁਰਾਕ ਉਸ ਦੀ ਕੀੜੇ ਹਨ ਉਸ ਦੀ ਨਿਆਈਂ ਜੋ ਪੁਰਸ਼ ਮੁਖ ਵਿਚੋਂ ਮਿਠੇ

ਬਚਨ ਬੋਲਦਾ ਹੈ ਤੇ ਉਂਜ ਪਰਾਏ ਧਨ ਨੂੰ ਚੁਰਾਉਂਦਾ ਹੈ, ਐਸੇ ਪੁਰਸ਼ ਠਗਾਂ ਦੇ ਦੇਉ=ਵਡੇ ਠੱਗ ਕਥਨ ਕੀਤੇ ਹਨ।

ਅਥਵਾ :-ਸਿੰਘਚ ਇਕ ਜਾਨਵਰ ਹੈ ਜੋ ਕਹਿੰਦਾ ਹੈ 'ਸਹਿਸਾ ਮਤ ਕਰ, ਸਹਿਸਾ ਮਤ ਕਰ' ਇਸ ਦਾ ਮਤਲਬ ਇਹ ਹੈ ਕਿ ਕਾਹਲੀ ਮਤ ਕਰ, ਕਾਹਲੀ ਮਤ ਕਰ, ਤੇ ਆਪ ਇਤਨੀ ਕਾਹਲੀ ਕਰਦਾ ਹੈ ਜਦ ਸ਼ੇਰ ਉਬਾਸੀ ਲੈਂਦਾ ਹੈ ਤਾਂ ਉਸ ਦੀਆਂ ਦਾਹੜਾਂ ਵਿਚੋਂ ਮਾਸ ਕੱਢ ਕੇ ਲੈ ਜਾਂਦਾ ਹੈ। ਉਸ ਦੀ ਨਿਆਈਂ ਜੋ ਪੁਰਸ਼ ਕਾਹਲੀ ਨਾਲ ਭੋਜਨ ਕਰਨਾ ਜਾਣਦਾ ਹੈ, ਐਸੇ ਪੁਰਸ਼ ਠੱਗਾਂ ਦੇ ਵਡੇ ਠੱਗ ਕਥਨ ਕੀਤੇ ਹਨ ॥੨॥

## (ਪੰਨਾ ੪੮੬)

**ਨਾਮੇ ਕੇ ਸੁਆਮੀ ਲਾਹਿ ਲੇ ਝਗਰਾ ॥**
**ਰਾਮ ਰਸਾਇਨ ਪੀਉ ਰੇ ਦਗਰਾ ॥੩॥੪॥**

ਨਾਮਦੇਵ ਜੀ ਕਥਨ ਕਰਦੇ ਹਨ-ਨਾਮੇ ਦੇ ਸੁਆਮੀ ਨੇ ਅਥਵਾ ਸਰਬ ਦੇ ਸੁਆਮੀ ਪ੍ਰਮਾਤਮਾ ਨੇ ਮੇਰੇ ਗਲੋਂ ਝਗੜਾ ਲਾਹ ਲਿਆ ਹੈ ਅਤੇ ਤੇਰੇ ਗਲ ਪਾ ਦਿਤਾ ਹੈ। ਹੇ ਦਗਰਾ=ਦਗੇਬਾਜ਼ ਪਖੰਡੀ ਸਾਧੂ ! ਇਹ ਕਪਟ ਵਾਲਾ ਭੇਖ ਛੱਡ ਕੇ ਰਾਮ ਨਾਮ ਜੋ ਰਸਾਂ ਦਾ ਘਰ ਹੈ ਉਸ ਨੂੰ ਤੂੰ ਪੀਣਾ ਕਰ।

ਅਥਵਾ :-ਦਗਰਾ=ਗਾੜ੍ਹੀ ਖੁਮਾਰੀ ਦੇ ਦੇਣ ਵਾਲਾ ਜੋ ਰਾਮ ਨਾਮ ਰੂਪੀ ਪਿਆਲਾ ਹੈ ਉਸ ਨੂੰ ਤੂੰ ਪੀਣਾ ਕਰ।

ਅਥਵਾ :-ਹੇ ਭਾਈ ! ਰਾਮ ਨਾਮ ਰੂਪ ਅੰਮ੍ਰਿਤ ਦਾ ਜੋ ਪੀਣਾ ਹੈ ਏਹੋ ਪਰਮੇਸ਼ਰ ਦੀ ਪ੍ਰਾਪਤੀ ਦਾ ਦਗਰਾ=ਖੁਲ੍ਹਾ ਰਸਤਾ ਹੈ ॥ ੩ ॥ ੪ ॥

**ਆਸਾ ॥**

ਉਥਾਨਕਾ-ਆਪਣੇ ਮਨ ਪ੍ਰਤੀ ਉਪਦੇਸ਼ ਕਰਦੇ ਹਨ-

**ਪਾਰਬ੍ਰਹਮੁ ਜਿ ਚੀਨਸੀ ਆਸਾ ਤੇ ਨ ਭਾਵਸੀ ॥**
**ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥੧॥**

ਹੇ ਮਨ ! ਜੋ ਪੁਰਸ਼ ਪਾਰਬ੍ਰਹਮ ਦਾ ਸਿਮਰਨ ਕਰਨਾ ਜਾਣਦੇ ਹਨ, ਤਿਨ੍ਹਾਂ ਨੂੰ ਪਦਾਰਥਾਂ ਦੀ ਆਸਾ ਚੰਗੀ ਨਹੀਂ ਲਗਦੀ। ਜੋ ਭਗਤ ਰਾਮ ਨੂੰ ਸਿਮਰਦੇ ਹਨ, ਤਿਨ੍ਹਾਂ ਦੇ ਮਨ ਨੂੰ ਰਾਮ ਅਚਿੰਤ= ਚਿੰਤਾ ਤੋਂ ਰਹਿਤ ਰਖਦਾ ਹੈ।

ਅਥਵਾ-ਰਾਮ ਉਹਨਾਂ ਨੂੰ ਹਰ ਵਕਤ ਸਿਮਰਦਾ ਹੈ ਜੋ ਭਗਤ ਮਨ ਨੂੰ ਅਚਿੰਤ=ਵਾਹਿਗੁਰੂ ਵਿਚ ਰਖਦਾ ਹੈ ॥ ੧ ॥

**ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥**
**ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥੧॥ਰਹਾਉ॥**

ਹੇ ਮਨ ! ਤੂੰ ਸੰਸਾਰ ਸਾਗਰ ਤੋਂ ਕਿਵੇਂ ਤਰੇਂਗਾ, ਕਿਉਂ ਜੋ ਇਹ ਸੰਸਾਰ ਸਾਗਰ ਵਿਸ਼ਿਆਂ ਰੂਪ ਬਨਾ=ਜਲ ਕਰ ਕੇ ਭਰਿਆ ਹੋਇਆ ਹੈ। ਹੇ ਮਨ ! ਤੂੰ ਝੂਠੀ ਮਾਇਆ ਨੂੰ ਦੇਖ ਕੇ ਭੁਲਿਆ ਫਿਰਦਾ ਹੈਂ ॥੧॥ਰਹਾਉ॥

**ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥**
**ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨॥੫॥**

ਕਰਮਾਂ ਨੇ ਤਾਂ ਛੀਪੇ ਦੇ ਘਰ ਜਨਮ ਦੈਲਾ=ਦਿਤਾ ਹੈ, ਪਰ ਇਸ ਜਨਮ ਵਿਚ ਹੀ ਗੁਰਾਂ ਦਾ ਉਪਦੇਸ਼ ਭੈਲਾ=ਮਿਲ ਗਿਆ ਹੈ। ਨਾਮਦੇਵ ਜੀ ਆਖਦੇ ਹਨ-ਕਿ ਸੰਤਾਂ ਦੀ ਕਿਰਪਾ ਕਰਕੇ ਮੈਨੂੰ ਹਰੀ ਪਰਮਾਤਮਾਂ ਭੇਟੁਲਾ=ਮਿਲ ਗਿਆ ਹੈ ॥੨॥੫॥

## ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ

## ੧ੴ ਸਤਿਗੁਰ ਪ੍ਰਸਾਦਿ ॥

ਕਾਮ ਆਦਿਕ ਵਿਸ਼ਿਆਂ ਦੀ ਪ੍ਰਬਲਤਾ ਕਹਿੰਦੇ ਹੋਏ ਵਾਹਿਗੁਰੂ ਦੇ ਸਨਮੁਖ ਬੇਨਤੀ ਕਰਦੇ ਹਨ-

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥**
**ਪੰਚ ਦੋਖ ਅਸਾਧ ਜਾ ਮਹਿ ਤਾਕੀ ਕੇਤਕ ਆਸ ॥੧॥**

ਮ੍ਰਿਗ=ਹਰਨ, ਮੀਨ=ਮੱਛੀ, ਭ੍ਰਿੰਗ=ਭੌਰਾ, ਪਤੰਗ=ਪਤੰਗਾ, ਕੁੰਚਰ=ਹਾਥੀ।
ਇਹ ਪੰਜੇ ਇਕ ਇਕ ਦੋਖ=ਵਿਸ਼ੇ ਦੇ ਸਬੰਧ ਕਰ ਕੇ ਮਰ ਜਾਂਦੇ ਹਨ।

ਯਥਾ=ਪਚੈ ਪਤੰਗ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸਘਾਰੇ ॥

[ਨਟ ਮ: ੪ ਪੰਨਾ ੯੮੩

ਹੇ ਨਿਰੰਕਾਰ ਵਾਹਿਗੁਰੂ ! ਜਾ=ਜਿਨ੍ਹਾਂ ਆਦਮੀਆਂ ਮਹਿ=ਵਿਚ ਇਹ ਅਸਾਧ=ਨਾ ਹਟ ਸਕਣ ਵਾਲੇ ਪੰਜ ਕਾਮ, ਕਰੋਧ ਆਦਿਕ ਐਬ ਹਨ, ਤਿਨ੍ਹਾਂ ਆਦਮੀਆਂ ਦੇ ਜੀਉਣ ਦੀ ਕੇਤਕ ਕਿੰਨਾਂ ਕੁ ਚਿਰ ਭਲਾ ਆਸਾ ਹੈ ? ਭਾਵ ਉਹ ਜਲਦੀ ਨਸ਼ਟ ਹੋ ਜਾਣਗੇ ॥੧॥

**ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ਰਹਾਉ॥**

ਹੇ ਮਾ+ਧੋ=ਮਾਇਆ ਪਤੀ ਈਸ਼ਵਰ ! ਆਪ ਦੇ ਸਿਮਰਨ ਨੂੰ ਭੁਲਾ ਕੇ ਇਨ੍ਹਾਂ ਜੀਵਾਂ

ਨ ਆਵਾਂਦਿਆ ਵਿਚ ਹਿਤ=ਪ੍ਰੇਮ ਕੀਤਾ ਹੋਇਆ ਹੈ, ਜਿਸ ਕਰ ਕ ਬਿਬ+ਏਕ=ਦੋ ਤੋਂ ਇਕ ਕਰਨ ਵਾਲਾ ਗਿਆਨ ਰੂਪ ਦੀਵਾ ਮਲੀਨ=ਮਧਮ ਹੋਇਆ ਹੋਇਆ ਹੈ।

**ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥**
**ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥**

ਜਿਸ ਗਿਆਨ ਤੋਂ ਬਿਨਾਂ ਸੱਪ, ਬਿੱਛੂ, ਕੋਹੜ ਕਿਰਲੀ ਆਦਿਕ ਤ੍ਰਿਗਦ=ਟੇਢੀਆਂ ਜੂਨਾਂ ਵਿਚ ਜਾਂਦਾ ਹੈ, ਜਿਨ੍ਹਾਂ ਜੂਨਾਂ ਵਿਚ ਅਚੇਤ=ਅਗਿਆਨਤਾ ਸੰਭਵ=ਉਤਪਤ ਹੁੰਦੀ ਹੈ ਅਤੇ ਪਾਪਾਂ ਪੁੰਨਾਂ ਦੀ ਵੀ ਅਸੋਚ=ਵਿਚਾਰ ਨਹੀਂ ਆਉਂਦੀ।

ਇਹ ਮਨੁਖਾ ਅਵਤਾਰ ਦੁਲਭ=ਪ੍ਰਾਪਤ ਹੋਣਾ ਬੜਾ ਔਖਾ ਹੈ। ਇਸ ਜਨਮ ਨੂੰ ਪਾ ਕੇ ਵੀ ਇਹ ਪਾਮਰ ਪੁਰਸ਼ ਤਿਹੀ=ਤਿਨ੍ਹਾਂ ਕਾਮ, ਕ੍ਰੋਧ ਆਦਿਕ ਪੋਚ=ਨੀਚ ਵਿਸ਼ਿਆਂ ਦੀ ਸੰਗਤ ਕਰ ਰਿਹਾ ਹੈ ॥੨॥ ('ਪੋਚ' ਸ਼ਬਦ ਪਿਛੇ ਵੀ ਆ ਚੁਕਾ ਹੈ)

ਯਥਾ–ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥ [ਗਉੜੀ ਰਵਿਦਾਸ ਪੰਨਾ ੩੪੫

**ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥**
**ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥੩॥**

ਜਿਥੋਂ ਜਿਥੋਂ ਤਕ ਇਹ ਛੋਟੇ ਵਡੇ ਆਦਮੀ ਜਾਂਦੇ ਹਨ, ਕਰਮਾਂ ਦੇ ਵਸੀਕਾਰ ਹੋ ਕੇ ਜਾਂਦੇ ਹਨ। ਅਬਧ=ਨਾ ਕੱਟੀ ਜਾਣ ਵਾਲੀ ਕਾਲ ਦੀ ਫਾਹੀ ਜਦ ਆ ਕੇ ਲਗਦੀ ਹੈ ਤਾਂ ਉਸ ਵੇਲੇ ਜੀਵ ਦਾ ਉਪਾਇ–ਯਤਨ ਕੁਝ ਵੀ ਨਹੀਂ ਚੱਲਦਾ ॥੩॥

**ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥**
**ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ ॥੪॥੧॥**

ਦਾਸਾ ਭਾਵ ਨੂੰ ਧਾਰ ਕੇ ਰਵਿਦਾਸ ਜੀ ਆਖਦੇ ਹਨ–ਕਿ ਹੇ ਮਾਧੋ! ਸੰਸਾਰ ਤੋਂ ਉਦਾਸ ਹੋ ਕੇ ਭਰਮ ਨੂੰ ਛਡ ਕੇ, ਤਪਾਂ ਵਿਚੋਂ ਗੁਰ ਸੇਵਾ ਰੂਪ ਸਰੇਸ਼ਟ ਤਪ ਕਰ ਕੇ ਗਿਆਨ ਦੀ ਪ੍ਰਾਪਤੀ ਲਈ ਮੈਂ ਆਪ ਦੀ ਸ਼ਰਨ ਆਇਆ ਹਾਂ। ਭਗਤ ਜਨਾਂ ਦੇ ਡਰ ਦੂਰ ਕਰਨ ਵਾਲੇ ਹੇ ਪਰਮਾਨੰਦ! ਮੇਰੇ ਆਵਾਗਉਣ ਦੇ ਚੱਕਰ ਦਾ, ਅਥਵਾ:–ਕਾਮ ਆਦਿਕਾਂ ਦਾ ਨਿਦਾਨ=ਅੰਤ ਕਰ ਦਿਓ।

ਅਥਵਾ:–ਹੇ ਪਰਮਾਨੰਦ! ਮੈਂ ਨਿਦਾਨ=ਅਗਿਆਤ ਬਾਲਕ ਦੀ ਅਗਿਆਨ ਰੋਗ ਦੀ ਨਵਿਰਤੀ ਵਾਸਤੇ ਕੋਈ ਨਿਦਾਨ=ਦਵਾਈ ਬੂਟੀ ਕਰੋ।

ਅਥਵਾ:–ਹੇ ਭਗਤ ਜਨਾ ਦੇ ਭੈ ਹਰਨ ਵਾਲੇ ਪਰਮਾਨੰਦ! ਮੈਨੂੰ ਆਪਣਾ ਨਿਦਾਨ=

ਬੱਚਾ ਬਣਾ ਲੈਣਾ ਕਰੋ ॥੪॥੧॥

## ਆਸਾ ॥

## ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥
## ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥

ਹੇ ਅਕਾਲ ਪੁਰਖ ! ਸੰਤ ਤੁਝੀ=ਆਪ ਦਾ ਤਨੁ=ਸਰੂਪ ਹਨ, ਅਥਵਾ ਆਪ ਦੇ ਤਨੁ=ਪੁਤਰ ਹਨ ਤੇ ਆਪ ਸਤਿਸੰਗਤ ਦੇ ਪ੍ਰਾਣ ਰੂਪ ਹੋ।

ਸਤਿਗੁਰਾਂ ਦੇ ਗਿਆਨ ਦੁਆਰਾ ਮੈਂ ਜਾਣਿਆਂ ਹੈ ਕਿ ਸੰਤ ਦੇਵਤਿਆਂ ਦੇ ਵੀ ਦੇਵਤੇ ਹਨ, ਪਰ ਉਹਨਾਂ ਸੰਤਾਂ ਨੂੰ ਦੇਵਤਿਆਂ ਦਾ ਦੇਵ ਸਮਝਣਾ ਜੋ ਕਿ ਨਾਮ ਰਸੀਏ ਹਨ।

## ਸੰਤਚੀ ਸੰਗਤਿ ਸੰਤ ਕਥਾ ਰਸੁ
## ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ਰਹਾਉ॥

ਹੇ ਪ੍ਰਭੂ ! ਸੰਤਚੀ=ਸੰਤਾਂ ਦੀ ਸੰਗਤ ਕਰਨੀ ਬਖਸ਼ੋ ਅਤੇ ਸੰਤਾਂ ਦੀ ਕਥਾ ਵਿਚ ਰਸੁ=ਪ੍ਰੇਮ ਕਰਨਾ ਵੀ ਦਿਓ, ਕਿਉਂਕਿ ਸੰਤਾਂ ਦੇ ਬਚਨ ਅੰਮ੍ਰਿਤ ਰੂਪ ਹਨ।

ਯਥਾ-ਅੰਮ੍ਰਿਤ ਬਚਨ ਸਾਧ ਕੀ ਬਾਨੀ ॥
ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥

[ਸੂਹੀ ਮ: ੫ ਪੰਨਾ ੭੪੪

ਹੇ ਦੇਵਤਿਆਂ ਦੇ ਦੇਵ=ਪ੍ਰਕਾਸ਼ ਰੂਪ ਵਾਹਿਗੁਰੂ ! ਸੰਤਾਂ ਦੇ ਮਾਝੈ=ਵਿਚ ਮੈਨੂੰ ਪਰੇਮ ਕਰਨਾ ਦਿਓ। ਅਥਵਾ-ਮਾਝੇ ਦੇ ਸੰਤਾਂ ਵਿਚ ਪ੍ਰੇਮ ਕਰਨਾ ਦਿਓ ॥ ੧ ॥ ਰਹਾਉ ॥

## ਸੰਤ ਆਚਰਨ ਸੰਤ ਚੋ ਮਾਰਗੁ ਸੰਤਚ ਓਲ੍ਹਗ ਓਲ੍ਹਗਣੀ ॥੨॥

ਸੰਤਾਂ ਵਾਲਾ ਆਚਰਣ=ਕਰਤਬਜ ਅਤੇ ਸੰਤਾਂ ਦਾ ਰਸਤਾ ਮੈਨੂੰ ਦਿਓ, ਕਿਉਂਕਿ-

ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥

[ਸੋਰਠਿ ਮ: ੫ ਪੰਨਾ ੬੨੨

ਫਿਰ ਸੰਤਾਂ ਦੇ ਓਲ੍ਹਗ ਓਲ੍ਹਗਣੀ=ਦਾਸਾਂ ਦਾ ਦਾਸ ਮੈਨੂੰ ਕਰ ਦਿਓ।

ਅਥਵਾ-ਸੰਤਾਂ ਨੂੰ ਜੋ ਉਸ ਪ੍ਰਭੂ ਦੀ ਲਗਨ ਲੱਗੀ ਹੈ, ਉਹ ਲਗਨ ਮੈਨੂੰ ਵੀ ਲਗਣੀ ਚਾਹੀਦੀ ਹੈ, ਕਿਉਂਕਿ ਸੰਤਾਂ ਨਾਲ ਜੋ ਭੀ ਮਿਲਿਆ ਹੈ ਉਹ ਤਰ ਗਿਆ ਹੈ।

**ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥**
**ਜਣੀ ਲਖਾਵਹੁ ਅਸੰਤ ਪਾਪੀਸਣਿ ॥੩॥**

ਹੋਰ ਇਕ ਚੀਜ਼ ਇਹ ਮੰਗਦਾ ਹਾਂ ਕਿ ਚਿੰਤਾਮਣੀ ਵਾਂਗੂ ਮਨ ਇੱਛਤ ਚੀਜ਼ਾਂ ਦੇਣ ਵਾਲੀ ਭਗਤੀ ਦਿਓ। ਪਾਪ+ਈਸਣ=ਪਾਪਾਂ ਦੀ ਇੱਛਾ ਵਾਲੇ ਅਸੰਤਾਂ ਦਾ, ਅਥਵਾ ਪਾਪ ਹੀ ਜਿਨ੍ਹਾਂ ਦਾ ਇਸ਼ਟ ਹੈ, ਉਹਨਾਂ ਦਾ ਦਰਸ਼ਨ ਜਣੀ ਲਖਾਵਹੁ=ਮਤਾਂ ਕਰਾਵੋ ॥ ੩ ॥

**ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ ਨਾਹੀ ॥ ੪ ॥**

ਰਵਿਦਾਸ ਜੀ ਉਚਾਰਦੇ ਹਨ-ਕਿ ਹੇ ਪ੍ਰਭੂ ਜੀ! ਹੋਰ ਸੰਸਾਰੀ ਲੋਕ ਸੰਤਾਂ ਨੂੰ ਜਿਸ ਤਰ੍ਹਾਂ ਜਾਣਦੇ ਹਨ ਸੋ ਪਏ ਜਾਨਣ, ਕਿਉਂਕਿ ਉਹ ਕਿਸੇ ਦੇ ਸਮਝਾਇਆਂ ਨਹੀਂ ਸਮਝਦੇ, ਪਰ ਮੇਰੇ ਤੇ ਇਹ ਕਿਰਪਾ ਕਰੋ ਕਿ ਮੈਂ ਸੰਤਾਂ ਵਿਚ ਤੇ ਹੇ ਅਨੰਤਹਿ=ਬੇਅੰਤ ਵਾਹਿਗੁਰੂ! ਆਪ ਜੀ ਵਿਖੇ ਅੰਤਰੁ=ਭੇਦ ਨਾ ਸਮਝਾਂ ॥੪॥੨॥

**ਆਸਾ ॥**

ਉਥਾਨਕਾ-ਪ੍ਰਮਾਤਮਾ ਦੇ ਸਨਮੁਖ ਬੇਨਤੀ ਕਰਦੇ ਹੋਏ ਆਪਣੀ ਨਿੰਮ੍ਰਤਾ ਕਥਨ ਕਰਦੇ ਹਨ-

**ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥**
**ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥**

ਹੇ ਪਰਮਾਤਮ ਦੇਵ! ਆਪ ਬਾਵਨ ਚੰਦਨ ਰੂਪ ਹੋ ਤੇ ਅਸੀਂ ਬਾਪੁਰੇ=ਵਿਚਾਰੇ ਇਰੰਡ ਵਾਂਗੂ ਨਿਕੰਮੇ ਸਾਂ, ਪਰ ਆਪ ਜੀ ਨਾਲ ਮਿਲਣ ਕਰ ਕੇ ਨੀਵੇਂ ਰੁਖ ਇਰੰਡ ਤੋਂ ਉਚੇ ਰੁਖ ਚੰਦਨ ਵਾਂਗੂ ਹੋ ਗਏ ਹਾਂ।

ਯਥਾ-

ਭਾਰ ਅਠਾਰਹ ਮਹਿ ਚੰਦਨ ਊਤਮ ਚੰਦਨ ਨਿਕਟਿ ਸਭ ਚੰਦਨੁ ਹੁਈਆ ॥

[ਬਿਲਾਵਲੁ ਮ: ੪ ਪੰਨਾ ੮੩੪

ਤਥਾ-ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥
ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥੧੧॥

[ਸਲੋਕ ਕਬੀਰ ਪੰਨਾ ੧੩੬੫

ਅਤੇ ਸੁਗੰਧੀਆਂ ਵਿਚੋਂ ਭਗਤੀ ਰੂਪ ਸੁਗੰਧੀ ਵਿਚ ਵਾਸਾ ਹੋ ਗਿਆ ਹੈ ਤੇ ਆਪ ਦਾ ਸਰੂਪ ਹੋ ਗਏ ਹਾਂ ॥੧॥

**ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ ॥**
**ਹਮ ਅਉਗਨ ਤੁਮ੍ਹ ਉਪਕਾਰੀ ॥ ੧ ॥ ਰਹਾਉ ॥**

ਹੇ ਮਾਧਉ ! ਅਸਾਂ ਆਪ ਦੀ ਪ੍ਰਾਪਤੀ ਲਈ ਸਤਸੰਗਤਿ ਦੀ ਸਰਨ ਪਕੜੀ ਹੈ, ਅਸੀਂ ਅਉਗਣਹਾਰ* ਹਾਂ, ਤੁਸੀਂ ਪਰਉਪਕਾਰੀ ਹੋ। ਯਥਾ-

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
[ਸ੍ਵੈਯੇ ਪੰਨਾ ੧੪੦੬

**ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥**
**ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥੨॥**

ਹੇ ਗਰੀਬ ਨਿਵਾਜ ! ਤੁਸੀਂ ਸੁਪੇਦ=ਚਿਟੇ ਤੇ ਸਪੀਅਲ=ਪੀਲੇ ਰੰਗ ਦੇ ਮਖਤੂਲ=ਰੇਸ਼ਮੀ ਦੁਸ਼ਾਲੇ ਵਾਂਗ ਹੋ ਤੇ ਅਸੀਂ ਬਪੁਰੇ=ਵਿਚਾਰੇ ਨਿਸ਼ਰਧਕ ਕੀੜਿਆਂ ਵਾਂਗੂ ਹਾਂ। ਜਸ ਕੀਰਾ=ਜਿਸ ਤਰ੍ਹਾਂ ਕੀੜਾ ਦੁਸ਼ਾਲਿਆਂ ਨੂੰ ਕੱਟ ਦੇਂਦਾ ਹੈ ਤਿਵੇਂ ਅਸੀਂ ਤੁਹਾਡੇ ਵਿਚ ਦੂਸ਼ਨ ਲਗਾਉਂਦੇ ਹਾਂ, ਭਾਵ ਤੇਰੀ ਨਿੰਦਿਆ ਕਰਦੇ ਹਾਂ।

ਅਥਵਾ-ਅਸੀਂ ਵਿਚਾਰੇ ਕੀਰਾ=ਤਪੜ ਦੀ ਨਿਆਈਂ ਹਾਂ। ਜਿਵੇਂ ਦੁਸ਼ਾਲਿਆਂ ਨਾਲ ਤਪੜ ਵੀ ਸੰਭਾਲ ਕੇ ਰਖੇ ਜਾਂਦੇ ਹਨ, ਤਿਵੇਂ ਅਸਾਂ ਨੀਵਿਆਂ ਦੀ ਵੀ ਤੇਰੇ ਪ੍ਰਤਾਪ ਕਰਕੇ ਕਦਰ ਹੋ ਰਹੀ ਹੈ।

ਅਥਵਾ :-ਆਪ ਚਿਟੇ ਤੇ ਪੀਲੇ ਮਖਤੂਲ ਰੇਸ਼ਮ ਵਾਂਗੂ ਹੋ, ਅਸੀਂ ਵਿਚਾਰੇ ਕੀੜੇ ਹਾਂ। ਕੀੜਿਆਂ ਵਿਚੋਂ ਹੀ ਰੇਸ਼ਮ ਨਿਕਲਦਾ ਹੈ। ਜਦ ਕੜਾਹੀ ਵਿਚ ਪਾਕੇ ਅੱਗ ਦਾ ਸੇਕ ਦੇਂਦੇ ਹਨ ਤਾਂ ਉਹ ਕੀੜੇ ਰੇਸ਼ਮ ਹੋ ਜਾਂਦੇ ਹਨ। ਏਸੇ ਤਰ੍ਹਾਂ ਸਤਿਸੰਗਤਿ ਰੂਪ ਕੜਾਹੀ ਵਿਚ ਪੈ ਕੇ ਭਗਤੀ ਰੂਪ ਅਗਨੀ ਦਾ ਸੇਕ ਸਹਾਰ ਕੇ ਰੇਸ਼ਮ ਰੂਪ ਭਾਵ ਆਪ ਦਾ ਸਰੂਪ ਹੋ ਗਏ ਹਾਂ।

ਅਥਵਾ-ਆਪ ਚਿਟੇ ਤੇ ਪੀਲੇ ਮਖਤੂਲ=ਰੇਸ਼ਮ ਵਤ ਹੋ ਤੇ ਅਸੀਂ ਵਿਚਾਰੇ ਕੀੜੇ ਵਤ ਹਾਂ। ਜਿਵੇਂ ਰੇਸ਼ਮ ਪਿਛੇ ਕੀੜਿਆਂ ਦੀ ਸੰਭਾਲ ਕੀਤੀ ਜਾਂਦੀ ਹੈ, ਭਾਵ ਸ਼ਹਿਤੂਤ ਦੇ ਪੱਤੇ ਪਾ ਕੇ ਉਹਨਾਂ ਨੂੰ ਪਾਲਦੇ ਹਨ, ਤਿਵੇਂ ਆਪ ਜੀ ਦੇ ਪ੍ਰਤਾਪ ਕਰ ਕੇ ਸਾਡੀ ਸੰਭਾਲ ਹੋ ਰਹੀ ਹੈ।

ਹੇ ਵਾਹਿਗੁਰੂ ! ਆਪ ਤਾਂ ਚਿੱਟੇ, ਪੀਲੇ, ਰੇਸ਼ਮ ਜੈਸੇ ਹੋ, ਪਰ ਸਾਨੂੰ ਵਿਚਾਰਿਆਂ ਕੀਰ= ਮੰਗਤਿਆਂ ਨੂੰ ਤੇਰੀ ਪ੍ਰਾਪਤੀ ਕਿਥੇ।

---

* ਔਗੁਨੀ ਨ ਮੋਸੋ ਕੋਊ ਗੁਨਵਾਨ ਤੋਸੋ ਨਾਹੀ, ਜਪ ਤਪ ਬ੍ਰਤ ਮੋ ਮੈ ਏਕ ਨਹਿ ਪਾਈਐ ॥
ਕਵਿ ਆਯੋ ਹੈ ਸ਼ਰਨ, ਗਹਿ ਧਾਇਕੇ ਚਰਨ, ਗੁਰੂ ਤਾਰਨ ਤਰਨ ਨਿਜ ਹਾਥ ਦੇ ਬਚਾਈਐ ॥ [ਨਾਨਕ ਪ੍ਰਕਾਸ਼

(ਹਿੰਦੀ ਵਿਚ ਕੀਰ ਦਾ ਅਰਥ 'ਕੀੜਾ' ਹੈ ਅਤੇ ਸੰਪਰਦਾ ਵਾਲੇ 'ਤੱਪੜ' ਅਰਥ ਕਰਦੇ ਹਨ)

ਹੇ ਮਾਧਉ ! ਕਿਰਪਾ ਕਰ ਜੋ ਆਪ ਜੀ ਦੀ ਸੰਗਤ ਨਾਲ ਇਸ ਤਰ੍ਹਾਂ ਮਿਲੀਏ, ਜਿਸ ਤਰ੍ਹਾਂ ਮਧੁ-ਪ=ਸ਼ਹਿਤ ਦੇ ਪੀਣ ਵਾਲੀਆਂ ਮਖੀਰਾ=ਮੱਖੀਆਂ ਸ਼ਹਿਤ ਨਾਲ ਮਿਲੀਆਂ ਹੁੰਦੀਆਂ ਹਨ ॥ ੨ ॥

ਕਿਉਂਕਿ ਸਤਿਸੰਗ ਦਾ ਮਹਾਤਮ ਸਭ ਵੇਦ ਸ਼ਾਸਤ੍ਰ ਕਥਨ ਕਰਦੇ ਹਨ-

ਯਥਾ-ਬੇਦ ਸਿੰਮ੍ਰਿਤਿ ਕਥੈ ਸਾਸਤ ਭਗਤ ਕਰਹਿ ਬੀਚਾਰੁ ॥
ਮੁਕਤਿ ਪਾਈਐ ਸਾਧ ਸੰਗਤਿ ਬਿਨਸਿ ਜਾਇ ਅੰਧਾਰੁ ॥੩।

[ਧਨਾਸਰੀ ਮਹਲਾ ੫ ਪੰਨਾ ੬੭੫

## ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥
## ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥ ੩ ॥ ੩ ॥

ਮੇਰੀ ਜ਼ਾਤੀ ਨਿਊਣ ਹੈ ਪੰਗਤੀ ਵੀ ਨਊਣ ਹੈ ਅਤੇ ਜਨਮ ਵੀ ਅਸਾਡਾ ਤੁਛ ਲਗਣ ਦਾ ਹੈ। ਰਵਿਦਾਸ ਚਮਾਰ ਜੀ ਆਖਦੇ ਹਨ ਹੇ ਰਾਜਾ-ਪ੍ਰਕਾਸ਼ ਰੂਪ ਪਰਮਾਤਮਾ ! ਆਪ ਜੀ ਦੀ ਸੇਵਾ ਮੈਂ ਨਹੀਂ ਕੀਤੀ ਆਪਣੀ ਸੇਵਾ ਕਰਨ ਦਾ ਬਲ ਬਖਸ਼ਣਾ ਕਰੋ ॥ ੩ ॥ ੩ ॥

## ਆਸਾ ॥

ਉਥਾਨਕਾ-ਰਵਿਦਾਸ ਜੀ ਦੇ ਕੋਲ ਇਕ ਦਸ ਬਾਰਾਂ ਸੇਰ ਦਾ ਪੱਥਰ ਸੀ, ਜਿਸ ਉਤੇ ਉਹ ਮੋਚੀ ਦਾ ਕੰਮ ਕਰਦੇ ਸਨ, ਭਾਵ ਜੁਤੀਆਂ ਸੀਂਵਦੇ ਤੇ ਠੌਂਕਦੇ ਸਨ, ਪਰ ਉਸ ਪੱਥਰ ਦੀ ਘਾੜਤ ਠਾਕੁਰ ਦੀ ਮੂਰਤੀ ਵਾਂਗੂ ਸੀ।

ਇਕ ਦਿਨ ਇਕ ਵੈਸ਼ਨਵ ਜੁੱਤੀ ਗੰਢਾਉਣ ਵਾਸਤੇ ਆ ਗਿਆ। ਰਵਿਦਾਸ ਉਸ ਦੀ ਜੁੱਤੀ ਗੰਢਦਾ ਹੈ ਤੇ ਵੈਸ਼ਨਵ ਉਸ ਸਿਲਾ ਵਲ ਦੇਖਕੇ ਵਿਚਾਰਦਾ ਹੈ ਕਿ ਇਹ ਤਾਂ ਭਗਵਾਨ ਦੀ ਮੂਰਤੀ ਹੈ, ਇਸ ਦੀ ਇਥੇ ਬੜੀ ਭਾਰੀ ਬਿਅਦਬੀ ਹੋ ਰਹੀ ਹੈ, ਇਸ ਨੂੰ ਇਥੋਂ ਲੈ ਚੱਲੀਏ। ਇਹ ਗੱਲ ਆਪਣੇ ਚਿਤ ਵਿਚ ਨਿਸਚਿਤ ਕਰਕੇ ਉਸ ਵੈਸ਼ਨਵ ਨੇ ਰਵਿਦਾਸ ਜੀ ਨੂੰ ਕਿਹਾ ਕਿ ਇਹ ਪੱਥਰ ਮੈਨੂੰ ਵੇਚ ਦੇਹ। ਰਵਿਦਾਸ ਜੀ ਨਾ ਮੰਨੇ, ਕਿਉਂਕਿ ਉਹਨਾਂ ਦਾ ਗੁਜ਼ਾਰਾ ਉਸ ਪੱਥਰ ਤੇ ਸੀ।

ਇਕ ਦਿਨ ਰਵਿਦਾਸ ਜੀ ਦੇ ਘਰ ਕੁਝ ਸੰਤ ਆ ਗਏ, ਰਵਿਦਾਸ ਦੇ ਘਰ ਉਸ ਵੇਲੇ ਖਵਾਉਣ ਲਈ ਕੁਝ ਨਹੀਂ ਸੀ। ਵਿਚਾਰਿਆ ਕਿ ਵੈਸ਼ਨਵ ਕਈ ਵਾਰ ਮੈਨੂੰ ਕਹਿ ਚੁਕਾ ਹੈ ਕਿ ਇਹ ਸਿਲਾ ਮੈਨੂੰ ਦੇ ਦੇਹ ਤੇ ਰੁਪਏ ਲੈ ਲੈ। ਚਲੋ, ਅੱਜ ਉਸੇ ਵੈਸ਼ਨਵ ਪਾਸ ਇਸ ਸਿਲਾ ਨੂੰ ਵੇਚਕੇ ਸੰਤਾਂ ਨੂੰ ਅੰਨ ਪਾਣੀ ਛਕਾ ਦੇਈਏ।

ਉਸ ਵੈਸ਼ਨਵ ਕੋਲ ਉਹ ਪੱਥਰ ਵੇਚ ਕੇ ਉਹਨਾਂ ਰੁਪਿਆਂ ਨਾਲ ਸੰਤਾਂ ਦੀ ਖੂਬ ਸੇਵਾ ਟਾਹਲ ਕੀਤੀ। ਵੈਸ਼ਨਵ ਨੇ ਬੜੀ ਪ੍ਰਸੰਨਤਾ ਨਾਲ ਉਸ ਸਿਲਾ ਨੂੰ ਘਰ ਲਿਆ ਕੇ ਬੜੇ ਪਰੇਮ ਨਾਲ ਠਾਕੁਰ ਦੀ ਮੂਰਤੀ ਜਾਣ ਕੇ ਇਸ਼ਨਾਨ ਕਰਾਇਆ, ਫੂਲ ਭੇਟਾ ਕੀਤੇ, ਧੂਪ ਧੁਖਾਇਆ, ਆਰਤੀ ਕੀਤੀ। ਜਦ ਰਾਤ ਪਈ ਤਾਂ ਠਾਕੁਰ ਜੀ ਵੈਸ਼ਨਵ ਦੀ ਛਾਤੀ ਤੇ ਆ ਚੜ੍ਹੇ ਅਰ ਬੜਾ ਤੰਗ ਕੀਤਾ ਤੇ ਕਿਹਾ ਤੂੰ ਸਾਨੂੰ ਉਥੋਂ ਕਿਉਂ ਲਿਆਂਦਾ ਹੈ ? ਸਾਡਾ ਦਿਲ ਉਥੇ ਲਗਾ ਹੋਇਆ ਸੀ। ਜੇ ਸੁਖ ਚਾਹੁੰਦਾ ਹੈਂ ਤਾਂ ਰਵਿਦਾਸ ਜੀ ਦੇ ਕੋਲ ਸਾਨੂੰ ਪੁਚਾ ਦੇਹ, ਅਸੀਂ ਉਸ ਕੋਲ ਹੀ ਸੁਖੀ ਸਾਂ।

ਵੈਸ਼ਨਵ ਭਗਤ ਨੇ ਬੇਨਤੀ ਕੀਤੀ ਕਿ ਸਵੇਰੇ ਪੁਚਾ ਦਿਆਂਗਾ। ਸਵੇਰੇ ਉਸ ਨੂੰ ਚੇਤਾ ਨਾ ਰਿਹਾ। ਦੂਜੀ ਰਾਤ ਵੈਸ਼ਨਵ ਦਾ ਫਿਰ ਓਹੀ ਹਾਲ ਹੋਇਆ, ਫਿਰ ਸਵੇਰੇ ਪੁਚਾਉਣ ਦਾ ਪ੍ਰਣ ਕੀਤਾ। ਅੰਤ ਪੰਜਵੇਂ ਛੇਵੇਂ ਦਿਨ ਪਿਛੋਂ ਉਹ ਵੈਸ਼ਨਵ ਉਸ ਸਿਲਾ ਨੂੰ ਚੁਕ ਕੇ ਰਵਿਦਾਸ ਜੀ ਦੇ ਪਾਸ ਲੈ ਆਇਆ ਤੇ ਆਖਦਾ ਹੈ ਆਪਣੀ ਸਿਲਾ ਸਾਂਭ ਲੈ ਤੇ ਮੇਰੇ ਰੁਪਏ ਮੈਨੂੰ ਵਾਪਸ ਦੇ ਦੇਹ।

ਰਵਿਦਾਸ ਜੀ ਨੇ ਕਿਹਾ ਕਿ ਮੈਂਨੇ ਤਾਂ ਉਹਨਾਂ ਰੁਪਯਾਂ ਦਾ ਸੀਧਾ ਘ੍ਰਿਤ ਲਿਆ ਕੇ ਸੰਤਾਂ ਨੂੰ ਭੋਜਨ ਛਕਾ ਦਿੱਤਾ ਹੈ, ਹੁਣ ਮੇਰੇ ਪਾਸ ਰੁਪਏ ਕੋਈ ਨਹੀਂ ਹਨ, ਇਹ ਸਿਲਾ ਤੂੰ ਲੈ ਜਾਹ।

ਵੈਸ਼ਨਵ ਨੇ ਕਿਹਾ ਮੈਂ ਨਹੀਂ ਲਿਜਾਂਦਾ ਤੂੰ ਮੇਰੇ ਰੁਪਏ ਵਾਪਸ ਦੇ ਦੇਹ। ਹੁਣ ਰਵਿਦਾਸ ਪਾਸ ਰੁਪਏ ਹੋਣ ਤਾਂ ਦੇਵੇ, ਆਖਰ ਉਹ ਵੈਸ਼ਨਵ ਰਾਤ ਦੇ ਡਰ ਕਰ ਕੇ ਸਿਲਾ ਛੱਡ ਕੇ ਆਪਣੇ ਘਰ ਚਲਾ ਗਿਆ, ਪਰ ਰਵਿਦਾਸ ਜੀ ਰੁਪਏ ਨਾ ਦੇ ਸਕੇ। ਏਸੇ ਵਾਸਤੇ ਠਾਕੁਰ ਜੀ ਉਸ ਰਾਤ ਰਵਿਦਾਸ ਜੀ ਦੀ ਛਾਤੀ ਤੇ ਆ ਸਵਾਰ ਹੋਏ, ਤੇ ਕਿਹਾ, ਰਵਿਦਾਸ ! ਜੇ ਤੂੰ ਆਪਣੀ ਸੁਖ ਚਾਹੁੰਦਾ ਹੈਂ ਤਾਂ ਵੈਸ਼ਨਵ ਦੇ ਰੁਪਏ ਦੇ ਦੇਹ, ਨਹੀਂ ਤਾਂ ਤੈਨੂੰ ਦਾਣਿਆਂ ਵਾਂਗੂ ਪੀਹ ਸੁਟਾਂਗਾ। ਇਹ ਗੱਲ ਸੁਣ ਕੇ ਰਵਿਦਾਸ ਜੀ ਨੇ ਕਿਹਾ, ਹੇ ਭਗਵਾਨ !

**ਕਹਾ ਭਇਓ ਜਉ ਤਨੁ ਭਇਓਛਿਨੁ ਛਿਨੁ ॥**
**ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥੧॥**

ਕੀ ਹੋਇਆ ਜੇ ਸਰੀਰ ਛਿਨੁ ਛਿਨੁ=ਟੁਕੜੇ ਟੁਕੜੇ ਹੋ ਗਿਆ, ਕੋਈ ਡਰ ਨਹੀਂ। ਜੇ ਆਪ ਦੇ ਚਰਨਾਂ ਦਾ ਪ੍ਰੇਮ ਹਟ ਜਾਵੇ ਤਾਂ ਮੈਂ ਤੇਰਾ ਦਾਸ ਡਰਦਾ ਹਾਂ॥ ੧ ॥

**ਤੁਝਹਿ ਚਰਨ ਅਰਬਿੰਦ ਭਵਨ ਮਨੁ ॥**
**ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ ॥੧॥ਰਹਾਉ॥**

ਆਪ ਜੀ ਦੇ ਚਰਨ 'ਕਵਲ ਫੁਲ' ਵਾਂਗੂ ਹਨ, ਮੇਰਾ ਮਨ ਭਵਨ=ਭ੍ਰਮਰ-ਭੌਰਾ ਰੂਪ ਹੋ ਕੇ ਉਸ ਉਤੇ ਭਵਨ=ਫਿਰ ਰਿਹਾ ਹੈ।

ਅਥਵਾ-ਆਪ ਦੇ ਚਰਨ ਕਵਲਾਂ ਪਰ ਮੇਰੇ ਮਨ ਨੇ ਭਵਨ=ਘਰ ਕਰ ਲੀਤਾ ਹੈ।

ਹੇ ਵਾਹਿਗੁਰੂ ! ਆਪ ਜੀ ਦੇ ਚਰਨਾਂ ਦੇ ਅੰਮ੍ਰਿਤ ਨੂੰ -ਪਾਨ+ਕਰਤ=ਪੀ ਕਰ ਕੇ ਸ਼ੁਭ ਗੁਣਾਂ ਰੂਪ ਧਨ ਨੂੰ ਮੈਂ ਨੇ ਪਾਉਣਾ ਹੀ ਪਾਉਣਾ ਕੀਤਾ ਹੈ, ਕਿਉਂਕਿ ਲੋਕ ਪ੍ਰਲੋਕ ਦੇ ਸਾਰੇ ਸੁਖ ਗੁਰੂ ਚਰਨਾਂ ਵਿਚ ਹਨ।

ਯਥਾ-ਸਰਬ ਸੁਖਾ ਗੁਰ ਚਰਨਾ ॥ ਕਲਿਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ ॥ [ਦੇਵਗੰਧਾਰੀ ਮ: ੫ ਪੰਨਾ ੫੩੧

## (ਪੰਨਾ ੪੮੭)

**ਸੰਪਤਿ ਬਿਪਤਿ ਪਟਲ ਮਾਇਆ ਧਨੁ ॥**
**ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥੨॥**

ਪਦ ਅਰਥ-ਸੰਪਤਿ=ਸੁਖ। ਬਿਪਤਿ=ਦੁਖ। ਪਟਲ=ਪੜਦਾ। ਮਾਇਆ=ਛਲ। ਮਗਨ=ਮਸਤ। ਜਨੁ=ਦਾਸ।

ਹੇ ਪ੍ਰਭੂ ! ਸੰਪਤਿ ਬਿਪਤਿ=ਸੁਖ ਤੇ ਦੁਖ ਅਤੇ ਮਾਇਆ=ਛਲ ਰੂਪ ਜੋ ਧਨ ਹੈ ਤੇਰੀ ਪ੍ਰਾਪਤੀ ਵਿਚ ਪਟਲ=ਪੜਦਾ ਰੂਪ, ਤਿਸ ਧਨ ਦੇ ਵਿਚ ਮੈਂ ਆਪ ਜੀ ਦਾ ਸੇਵਕ ਜਨ ਮਸਤ ਨਹੀਂ ਹੁੰਦਾ।੨।

**ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥**
**ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥੩॥੪॥**

ਮੈਂ ਸੇਵਕ ਜਨ ਨੇ ਤੇਰੋ=ਆਪ ਜੀ ਨੂੰ ਪ੍ਰੇਮ ਦੀ ਜੇਵਰੀ=ਰੱਸੀ ਨਾਲ ਬੰਨ੍ਹਿਆਂ ਹੋਇਆ ਹੈ। ਰਵਿਦਾਸ ਜੀ ਆਖਦੇ ਹਨ-ਆਪ ਕਵਨ+ਗੁਨ=ਕਿਸ ਤਰੀਕੇ ਨਾਲ ਛੁਟ ਸਕੋਗੇ ?

ਯਥਾ-ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥ ੧ ॥
[ਸੋਰਠਿ ਰਵਿਦਾਸ ਪੰਨਾ ੬੫੮

ਇਹ ਗੱਲ ਸੁਣ ਕੇ ਪਰਮਾਤਮਾਂ ਨੇ ਰਵਿਦਾਸ ਜੀ ਨੂੰ ਗਲ ਨਾਲ ਲਾ ਲੀਤਾ ਤੇ ਕਿਹਾ ਕਿ ਮੈਂ ਤਾਂ ਤੇਰੀ ਪ੍ਰੀਖਿਆ ਲੈਂਦਾ ਸਾਂ ॥ ੩ ॥ ੪ ॥

## ਆਸਾ ॥

**ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥**
**ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ਰਹਾਉ॥**

ਹਰੀ ਦਾ ਹਰਿ ਹਰਿ ਨਾਮ ਪਿਛੇ ਵੀ ਹਰੇ ਕਰਨ ਵਾਲਾ ਸੀ। ਹਰੀ ਦਾ ਹਰਿ ਹਰਿ ਨਾਮ

ਹੁਣ ਵੀ ਜੀਵ ਨੂੰ ਸ਼ੁਭ-ਗੁਣਾਂ ਨਾਲ ਹਰਿਆਂ ਕਰਨ ਵਾਲਾ ਹੈ, ਹਰੀ ਦਾ ਹਰਿ ਹਰਿ ਨਾਮ ਅਗੇ ਵੀ ਹਰਿਆ ਕਰਨ ਵਾਲਾ ਹੋਵੇਗਾ।

ਅਥਵਾ-ਗੁਰਮੁਖ ਮਨ, ਬਾਣੀ ਅਤੇ ਤਨ ਕਰਕੇ ਹਰਿ ਹਰਿ ਨਾਮ ਨੂੰ ਜਪਕੇ ਸ਼ੁਭ ਗੁਣਾਂ ਕਰਕੇ ਹਰੇ ਹੋਏ ਹਨ। ਯਥਾ—

ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ ॥ ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ ॥

[ਬਿਲਾਵਲੁ ਮ: ੫ ਪੰਨਾ ੮੧੦

ਅਥਵਾ-ਹਰਿ=ਜਲ ਵਿਚ ਹਰਿ=ਤੰਦੂਏ ਨੇ ਜਿਸ ਵੇਲੇ ਹਰਿ=ਹਾਥੀ ਨੂੰ ਹੇਠਾਂ ਹਰਿ=ਖਿਚਿਆ ਤੇ ਹਾਥੀ ਨੇ ਆਪਣੇ ਸੁਖ ਵਾਸਤੇ ਹਰਿ=ਕਉਲ ਫੂਲ ਦੀ ਭੇਟਾ ਦਿੱਤੀ ਤਾਂ ਉਸ ਵੇਲੇ ਜਿਸ ਹਰੀ ਨੇ ਹਰਿ=ਗਰੁੜ ਦੀ ਅਸਵਾਰੀ ਕਰਕੇ ਹਾਥੀ ਦੇ ਦੁਖਾਂ ਨੂੰ ਹਰਿਆ ਹੈ, ਉਸੇ ਹਰੀ ਨੂੰ ਗੁਰਮੁਖ ਜਨ ਸਿਮਰਕੇ ਨਿਸਤਰਿ=ਨਾ ਤਰੇ ਜਾਣ ਵਾਲੇ ਕਠਨ ਸੰਸਾਰ ਤੋਂ ਤਰ ਗਏ ਹਨ ॥ ੧ ॥ ਰਹਾਉ ॥

**ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ॥੧॥**

ਹਰੀ ਨਾਮ ਨੂੰ ਜਪਕੇ ਕਬੀਰ ਜੀ ਵੀ ਦੀਨ ਦੁਨੀਆਂ ਵਿਚ ਉਜਾਗਰ=ਪਰਗਟ ਹੋਏ, ਜਿਨ੍ਹਾਂ ਨੇ ਜਨਮ ਜਨਮ ਦੇ ਕਰਮਾਂ ਦੇ ਜੋ ਹਿਸਾਬ ਵਾਲੇ ਕਾਗਜ਼ ਸਨ, ਉਹ ਕੱਟ ਦਿਤੇ ॥ ੧ ॥

**ਨਿਮਤ ਨਾਮਦੇਉ ਦੂਧੁ ਪੀਆਇਆ ॥**
**ਤਉ ਜਗ ਜਨਮ ਸੰਕਟ ਨਹੀ ਆਇਆ ॥੨॥**

ਜਿਸ ਵੇਲੇ ਨਾਮਦੇਵ ਜੀ ਨੇ ਨਾਨੇ ਦੇ ਬਾਹਰ ਜਾਣ ਦੇ ਨਿਮਤ=ਕਾਰਨ ਕਰਕੇ ਠਾਕੁਰ ਜੀ ਨੂੰ ਦੁਧ ਪਿਆਇਆ ਤਾਂ ਫਿਰ ਸੰਸਾਰ ਵਿਚ ਜਨਮ ਮਰਨ ਦੇ ਸੰਕਟ=ਦੁਖਾਂ ਵਿਚ ਨਹੀਂ ਆਇਆ, ਭਾਵ ਇਹ ਕਿ ਮੁਕਤ ਹੋ ਗਿਆ॥ ੨ ॥

**ਜਨ ਰਵਿਦਾਸ ਰਾਮ ਰੰਗਿ ਰਾਤਾ ॥**
**ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥ ੩ ॥ ੫ ॥**

ਰਵਿਦਾਸ ਜੀ ਆਖਦੇ ਹਨ ਕਿ ਮੈਂ ਸੇਵਕ ਜਨ ਸਤਿਗੁਰ ਦੇਵਾਂ ਦੀ ਕਿਰਪਾ ਕਰਕੇ ਰਾਮ ਦੇ ਰੰਗਿ=ਪਰੇਮ ਵਿਚ ਰੱਤਾ ਗਿਆ ਹਾਂ, ਇਸ ਲਈ ਮੈਂ ਨਰਕਾਂ ਵਿਚ ਨਹੀਂ ਜਾਵਾਂਗਾ ॥ ੩ ॥ ੫ ॥

ਸਾਰੇ ਭਗਤ ਨਾਮ ਦੇ ਪਰਤਾਪ ਕਰਕੇ ਮੁਕਤ ਰੂਪ ਹੋਏ ਹਨ।

ਯਥਾ-ਸਾਧ ਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ॥
ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚਮਿਆਰੋ ॥ ੨ ॥ ੧ ॥ ੧੦ ॥

[ਗੂਜਰੀ ਮ: ੫ ਪੰਨਾ ੪੯੮

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥**
**ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ਰਹਾਉ॥**

ਵੇਖੋ ! ਇਹ ਪੰਜ ਤੱਤਾਂ ਰੂਪ ਮਿੱਟੀ ਦਾ ਪੁਤਲਾ [ਮਨੁਖਾ ਸਰੀਰ] ਵਾਸ਼ਨਾਂ ਦਾ ਮਾਰਿਆ ਹੋਇਆ ਕਿਸ ਤਰ੍ਹਾਂ ਨੱਚ ਰਿਹਾ ਹੈ। ਜੇ ਕਿਸੇ ਨੇ ਬੋਲਿਆ ਕਿ ਗਲਗਿਤ ਸ਼ਹਿਰ ਵਿਚ ਸੋਨਾ ਬਹੁਤ ਮਿਲਦਾ ਹੈ ਤਾਂ ਇਤਨੀ ਗੱਲ ਸੁਣ ਕੇ ਭਜਿਆ ਫਿਰਦਾ ਹੈ ਤੇ ਉਸ ਸ਼ਹਿਰ ਵਿਚ ਜਾ ਕੇ ਸੋਨਾ ਹੀ ਸੋਨਾ ਵੇਖੀ ਜਾਂਦਾ ਹੈ।

ਅਥਵਾ :-ਕਿਸੀ ਨੇ ਬੋਲਿਆ ਗਲਗਿਤ ਸ਼ਹਿਰ ਵਿਚ ਸੋਨਾ ਹੈ, ਲੋਭੀ ਆਦਮੀ ਸੁਣ ਕੇ ਉਸ ਵਲ ਵੇਖੀ ਜਾਂਦਾ ਹੈ ਤੇ ਪੁਛਦਾ ਹੈ ਕੀ ਕਿਹਾ ਜੇ ? ਜਦ ਉਹ ਫਿਰ ਦਸਦਾ ਹੈ ਤਾਂ ਦਉਰਿਓ ਫਿਰਤ=ਭੱਜਾ ਫਿਰਦਾ ਹੈ ॥੧॥ਰਹਾਉ॥

ਯਥਾ-ਕੁਸਮ ਰੰਗ ਸੰਗ ਰਸਿ ਰਚਿਆ ਬਿਖਿਆ ਏਕ ਉਪਾਇਓ ॥
ਲੋਭ ਸੁਨੈ ਮਨਿ ਸੁਖੁ ਕਰਿ ਮਾਨੈ ਬੇਗਿ ਤਹਾ ਉਠਿ ਧਾਇਓ ॥੧॥
[ਦੇਵਗੰਧਾਰੀ ੫ ਪੰਨਾ ੫੩੧

**ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥**
**ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥**

ਜਿਸ ਵੇਲੇ ਗਲਗਿਤ ਵਿਚ ਜਾ ਕੇ ਕੁਝ ਧਨ ਪਾਉਂਦਾ ਹੈ ਤਾਂ ਹੰਕਾਰ ਕਰਦਾ ਹੈ। ਚੋਰਾਂ ਦੇ ਲੁਟ ਲੈਣ ਤੇ ਜਦ ਮਾਇਆ ਚਲੀ ਜਾਂਦੀ ਹੈ ਤਾਂ ਰੋਣ ਲਗ ਪੈਂਦਾ ਹੈ ॥੧॥

**ਮਨ ਬਚ ਕ੍ਰਮ ਰਸਕਸਹਿ ਲੁਭਾਨਾ ॥**
**ਬਿਨਸਿ ਗਇਆ ਜਾਇ ਕਹੂੰ ਸਮਾਨਾ ॥੨॥**

ਮਨ ਬਾਣੀ ਸਰੀਰ ਕਰ ਕੇ ਰਸ ਕਸਹਿ=ਮਿਠੇ ਖਟੇ ਸਵਾਦਾਂ ਵਿਚ, ਅਥਵਾ :-ਕਸਹਿ=ਤਾੜਨਾ ਦੇਣ ਵਾਲੇ ਵਿਸ਼ੇ ਰਸਾਂ ਵਿਚ ਲੁਭਾਇਮਾਨ ਰਹਿੰਦਾ ਹੈ, ਪਰ ਜਿਸ ਵੇਲੇ ਬਿਨਸਿ ਗਇਆ=ਮਰ ਗਿਆ ਤਾਂ ਪਤਾ ਨਹੀਂ ਕਿਸ ਜੂਨ ਵਿਚ ਜਾ ਸਮਾਂਦਾ ਹੈ ॥੨॥

**ਕਹਿ ਰਵਿਦਾਸ ਬਾਜੀ ਜਗੁ ਭਾਈ ॥**
**ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿਆਈ ॥੩॥੬॥**

ਰਵਿਦਾਸ ਜੀ ਆਖਦੇ ਹਨ-ਕਿ ਇਹ ਸੰਸਾਰ ਬਾਜੀਗਰ ਦੀ ਬਾਜੀ ਵਾਂਗੂ ਝੂਠਾ ਹੈ। ਪਰ ਹੇ ਭਾਈ ! ਮੇਰੀ ਬਾਜੀਗਰ=ਪਰਮਾਤਮਾਂ ਨਾਲ ਪ੍ਰੀਤੀ ਬਣ ਆਈ ਹੈ ॥੩॥੬॥

# ਆਸਾ ਬਾਣੀ ਭਗਤ ਧੰਨੇ ਜੀ ਕੀ

## ੧ ਓ ਸਤਿਗੁਰ ਪ੍ਰਸਾਦਿ ॥

ਉਥਾਨਕਾ-ਮਨਮੁਖ ਪੁਰਸ਼ ਆਪਣੀ ਅਵਸਥਾ ਨੂੰ ਕਿਵੇਂ ਬਿਤਾਂਦੇ ਹਨ ਅਤੇ ਅੰਤ ਨੂੰ ਉਹਨਾਂ ਦਾ ਕੀ ਹਾਲ ਹੁੰਦਾ ਹੈ ? ਉੱਤਰ-

**ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ ॥**
**ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥੧॥ਰਹਾਉ॥**

ਜੂਨੀਆਂ ਵਿਚ ਫਿਰਦਿਆਂ ਫਿਰਦਿਆਂ ਬਹੁਤ ਹੀ ਜਨਮ ਬਿਲਾਨੇ=ਬਤੀਤ ਹੋ ਗਏ ਹਨ, ਪਰ ਫਿਰ ਵੀ ਇਹ ਚੰਚਲ ਮਨ ਧਨ ਵਲੋਂ ਤੇ ਸਰੀਰ ਵਲੋਂ ਧੀਰਜਵਾਨ ਨਹੀਂ ਹੁੰਦਾ।

ਹੀਰੇ ਵਾਂਗੂ ਸ਼ੁਧ ਪ੍ਰਭੂ ਦੇ ਬਿਸਰੇ=ਭੁਲਣ ਕਰ ਕੇ ਇਹ ਲੁਬਧ=ਲੋਭੀ ਮਨ ਕਾਮਨਾ ਸਹਿਤ ਬਿਖੁ=ਮਾਇਆ ਦੇ ਲਾਲਚ ਵਿਚ ਰੱਤਾ ਹੋਇਆ ਹੈ ॥੧॥ਰਹਾਉ॥

**ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ ॥**
**ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ ॥੧॥**

ਇਸ ਬਉਰੇ=ਝੱਲੇ ਮਨ ਨੂੰ ਵਿਸ਼ਿਆਂ ਰੂਪੀ ਫਲ ਮਿਠੇ ਲਗ ਰਹੇ ਹਨ ਅਤੇ ਚਾਰ=ਸੁੰਦਰ ਆਤਮ ਵਿਚਾਰ ਕਰਨਾ ਜਾਣਿਆਂ ਹੀ ਨਹੀਂ । ਗੁਨ=ਵਿਸ਼ਿਆਂ ਵਿਚ ਧਿਆਨ ਹੋਣ ਕਰ ਕੇ ਅਨਭਾਂਤੀ=ਹੋਰ ਤਰ੍ਹਾਂ ਦੀ ਪ੍ਰੀਤੀ ਵਧਦੀ ਹੈ, ਜਿਸ ਕਰ ਕੇ ਜਨਮ ਮਰਨ ਦੇ ਫਿਰਿ=ਗੇੜ ਵਿਚ ਤਾਣਿਆਂ ਜਾਂਦਾ ਹੈ ॥੧॥

**ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ ॥**
**ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥੨॥**

ਪਰਮਾਤਮਾਂ ਦੇ ਜਾਣਨ ਵਾਲੀ ਜੁਗਤੀ, ਅਥਵਾ :-ਜਾਨਿ=ਗਿਆਨ ਦੀ ਜੁਗਤੀ ਉਸ ਦੇ ਦਿਲ ਵਿਚ ਨਹੀਂ ਵਸੀ ਅਤੇ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਜਾਲ=ਜਵਾਲਾ ਭਾਵ ਅੱਗ ਵਿਚ ਸੜਦਾ ਰਿਹਾ, ਇਸ ਤੇ ਗਲ ਵਿਚ ਜਮ੍ਹਾਂ ਦੇ ਫਾਹ ਪੈ ਗਏ। ਵਿਸ਼ਿਆਂ ਰੂਪ ਫਲ ਇਕੱਠਿਆਂ ਕਰਨ ਨਾਲ ਮਨ ਬੁਧੀ ਐਸੇ ਭਰੇ ਹੋਏ ਹਨ, ਜਿਸ ਕਰ ਕੇ ਪਰਮ ਪੁਰਖ ਪ੍ਰਭੂ ਜੀ ਮਨ ਵਿਚੋਂ ਬਿਸਰੇ=ਭੁਲ ਗਏ ਹਨ ॥ ੨ ॥

## ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥
## ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥

ਜਿਸ ਵੇਲੇ ਗੁਰਾਂ ਨੇ ਗਿਆਨ ਵਿਚ ਪ੍ਰਵੇਸ਼ ਕਰਾਉਣ ਵਾਲਾ ਉਪਦੇਸ਼ ਰੂਪੀ ਧਨ ਦਿੱਤਾ ਤਾਂ ਮਨ ਵਿਚ 'ਧਿਆਨੁ+ਮਾਨੁ'=ਧਿਆਨ ਲਗਾਉਣ ਵਾਲੇ ਹੋ ਕੇ ਇਕ ਵਾਹਿਗੁਰੂ ਦਾ ਮਏ=ਸਰੂਪ ਹੀ ਹੋ ਗਏ। ਜਿਸ ਵੇਲੇ ਪ੍ਰੇਮਾ ਭਗਤੀ ਮਾਨੀ=ਕਰ ਕੇ ਆਤਮ ਸੁਖ ਜਾਣਿਆਂ ਤਾਂ ਇਸ ਲੋਕ ਦੇ ਪਦਾਰਥਾਂ ਤੋਂ ਤ੍ਰਿਪਤ ਹੋ ਕੇ ਅਤੇ ਪ੍ਰਲੋਕ ਦੇ ਪਦਾਰਥਾਂ ਵਲੋਂ ਅਘਾਨੇ=ਰੱਜ ਕੇ ਕੇਵਲ ਮੁਕਤੀ ਨੂੰ ਪ੍ਰਾਪਤ ਹੋ ਗਏ ਹਨ ॥ ੩ ॥

ਯਥਾ–ਪ੍ਰੇਮ ਰਸਾ ਨਿਧਿ ਜਾਕਉ ਉਪਜੀ ਛੋਡਿ ਨ ਕਤਹੂ ਜਾਤਾ ॥੧॥ਰਹਾਉ॥
[ਦੇਵਗੰਧਾਰੀ ਮਹਲਾ ੫ ਪੰਨਾ ੫੩੨

## ਜੋਤਿ ਸਮਾਇ ਸਮਾਨੀ ਜਾਕੈ ਅਛਲੀ ਪ੍ਰਭੁ ਪਹਿਚਾਨਿਆ ॥
## ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ ॥੪॥੧॥

ਜਿਸ ਪ੍ਰਭੂ ਦੀ ਜੋਤਿ=ਚੇਤਨਸਤਾ ਸਾਰੇ ਸਮਾਈ ਹੋਈ ਹੈ ਉਸ ਪ੍ਰਭੂ ਦੀ ਪ੍ਰੀਤੀ ਜਿਨ੍ਹਾਂ ਦੇ ਦਿਲ ਵਿਚ ਆ ਕੇ ਸਮਾਈ ਹੈ ਉਹਨਾਂ ਨੇ ਅਛਲੀ=ਨਿਰਛਲ ਪ੍ਰਭੂ ਨੂੰ ਜਾਣ ਲਿਆ ਹੈ।

ਅਥਵਾ :–ਜਿਸ ਦੇ ਹਿਰਦੇ ਵਿਚ ਸਮਾਨੀ=ਸਮਤਾ ਕਰਨੀ ਆਈ ਹੈ, ਉਸ ਨੇ ਅਛਲੀ ਪ੍ਰਭੂ ਜੋਤੀ ਨੂੰ ਸਮਾਇ=ਸਮ ਆਇਆ ਹੋਇਆ ਪਹਿਚਾਣਿਆਂ ਹੈ।

ਧੰਨਾ ਭਗਤ ਜੀ ਆਖਦੇ ਹਨ –ਸੰਤ ਜਨਾਂ ਨਾਲ ਮਿਲ ਕੇ ਅਤੇ ਉਹਨਾਂ ਦੇ ਉਪਦੇਸ਼ ਵਿਚ ਸਮਾ ਕੇ ਧਰਣੀਧਰੁ=ਪਰਮਾਤਮਾਂ ਰੂਪ ਧਨ ਮੈਂਨੇ ਪ੍ਰਾਪਤ ਕੀਤਾ ਹੈ ॥੪॥੧॥

## ਮਹਲਾ ੫ ॥

ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧੰਨੇ ਭਗਤ ਨੂੰ ਆਪਣੇ ਵਲੋਂ ਇਹ ਸ਼ਬਦ ਰੂਪ ਸਿਰੋਪਾਉ ਦਿਤਾ ਹੈ, ਇਸ ਵਾਸਤੇ 'ਮਹਲਾ ੫' ਲਿਖਿਆ ਹੈ।

## ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥
## ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ਰਹਾਉ॥

ਗੋ+ਬਿੰਦ=ਵੇਦਾਂ ਕਰ ਕੇ ਜਾਣਨੇ ਯੋਗ ਜੋ ਗੋਬਿੰਦ=ਪਰਮਾਤਮਾਂ ਹੈ, ਤਿਸ ਗੋਬਿੰਦ ਨਾਲ ਨਾਮਦੇਵ ਜੀ ਦਾ ਮਨ ਲੀਨ ਹੋਇਆ। ਆਢ ਦਾਮ=ਅੱਧੀ ਕੌਡੀ ਦਾ ਛੀਪਰੋ=ਛੀਂਬਾ ਸੀ, ਪਰ ਨਾਮ ਦੇ ਪ੍ਰਤਾਪ ਕਰਕੇ ਲੱਖਾਂ ਵਾਲਾ ਹੋ ਗਿਆ।

ਅਥਵਾ :–ਲਖ ਸਰੂਪ ਦੇ ਜਾਣਨ ਵਾਲਾ ਹੋ ਗਿਆ ॥੧॥ਰਹਾਉ॥

ਯਥਾ-ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ ॥
ਖਲ ਮੁਗਧ ਮੂੜ ਕਟਾਖੵ ਸ੍ਰੀ ਧਰ ਭਏ ਗੁਣ ਮਤਿ ਧੀਰ ॥ ੬ ॥
[ਗੂਜਰੀ ਮਹਲਾ ੫ ਪੰਨਾ ੫੦੮

ਅਰਥ-ਜਿਨ੍ਹਾਂ ਪਾਸ ਓਢਨ ਵਾਸਤੇ ਚੀਰ=ਬਸਤ੍ਰ ਮਾਤ੍ਰ ਭੀ ਨਹੀਂ ਹੁੰਦੇ, ਭੰਡਾਰਿਆਂ ਦੀ ਨਿਧੀ ਰੂਪ ਜੋ ਹਰੀ ਹੈ, ਤਿਸ ਦੇ ਨਾਮ ਨੂੰ ਜਪਕੇ ਉਹ ਧਨਾਢਾਂ ਦਾ ਭੀ ਆਢਿ=ਆਸਰਾ ਰੂਪ ਹੋ ਜਾਂਦੇ ਹਨ, ਭਾਂਵ ਜੋ ਅਤੀ ਗਰੀਬ ਪੁਰਸ਼ ਹੁੰਦੇ ਹਨ ਸਮਾਂ ਪਾ ਕੇ ਉਹ ਨਾਮ ਦੇ ਪ੍ਰਤਾਪ ਕਰ ਕੇ ਸ਼ਾਹੂਕਾਰਾਂ ਦਾ ਆਸਰਾ ਰੂਪ ਹੋ ਜਾਂਦੇ ਹਨ ।

ਤਥਾ-ਜਾਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ, ਤਾਸ ਕੀ ਜਾਤਿ ਆਛੋਪ ਛੀਪਾ ॥
ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ ॥ ੧ ॥
[ਮਲਾਰ ਰਵਿਦਾਸ ਜੀ ਪੰਨਾ ੧੨੯੩

**ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥**
**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥**

ਕਬੀਰ ਜੀ ਨੇ ਆਪਣੇ ਘਰ ਤਾਣੀ ਦਾ ਬੁਣਨਾ ਤੇ ਤਣਨਾ ਤਿਆਗ ਕੇ ਵਾਹਿਗੁਰੂ ਜੀ ਦੇ ਚਰਨਾਂ ਨਾਲ ਪ੍ਰੀਤੀ ਕੀਤੀ । ਨੀਚ ਕੁਲ ਦਾ ਜੁਲਾਹਾ ਸੀ, ਪਰ ਨਾਮ ਦੇ ਪ੍ਰਤਾਪ ਕਰਕੇ ਸ਼ੁਭ ਗੁਣਾਂ ਦਾ ਗਹੀਰਾ=ਸਮੁੰਦਰ ਹੋ ਗਿਆ ਹੈ ॥੧॥

ਯਥਾ-ਜਾਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥
ਜਾਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥ ੨ ।
[ਮਲਾਰ ਰਵਿਦਾਸ ਜੀ ਪੰਨਾ ੧੨੯੩

**ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥**
**ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ ॥੨॥**

ਰਵਿਦਾਸ ਨਿਤਾਪ੍ਰਤੀ ਢੋਰ=ਮੋਏ ਹੋਏ ਪਸ਼ੂਆਂ ਨੂੰ ਢੁਵੰਤਾ=ਢੋਂਦਾ ਹੁੰਦਾ ਸੀ ।

ਯਥਾ-ਮੇਰੀ ਜਾਤਿ ਕੁਟਬਾਂਢਲਾ, ਢੋਰ ਢੋਵੰਤਾ, ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ, ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥
[ਮਲਾਰ ਬਾਣੀ ਰਵਿਦਾਸ ਜੀ ਪੰਨਾ ੧੨੯੩

ਪਰ ਜਦੋਂ ਨਾਮ ਦੇ ਪ੍ਰਤਾਪ ਕਰ ਕੇ ਉਸ ਨੇ ਮਾਇਆ ਦੀ ਇੱਛਾ ਤਿਆਗ ਦਿਤੀ ਤੇ ਸੰਤਾਂ ਦੇ ਸਤਿਸੰਗ ਵਿਚ ਪ੍ਰਗਟ ਹੋ ਗਿਆ ਤਾਂ ਉਸ ਨੇ ਪ੍ਰਮਾਤਮਾਂ ਦਾ ਸਾਖਿਆਤ ਦਰਸ਼ਨ ਪਾ ਲੀਤਾ ॥੨॥

ਯਥਾ-ਭਗਤ ਭਗਤ ਜਗ ਵਜਿਆ ਚਹੁੰ ਚੱਕਾਂ ਦੇ ਵਿਚ ਚਮਰੇਟਾ ॥
ਪਾਣਾ ਗੰਢੇ ਰਾਹ ਵਿਚ ਕੁਲਾ ਧਰਮ ਢੋਇ ਢੋਰ ਸਮੇਟਾ ॥

ਜਿਉਂ ਕਰ ਮੈਲੇ ਚੀਥੜੇ ਹੀਰਾ ਲਾਲ ਅਮੋਲ ਪਲੇਟਾ ॥
ਚਹੁ ਵਰਨਾਂ ਉਪਦੇਸ ਦਾ ਗਿਆਨ ਧਿਆਨ ਕਰ ਭਗਤ ਸਹੇਟਾ ॥
ਨ੍ਹਾਵਣ ਆਯਾ ਸੰਗ ਮਿਲ ਬਾਨਾਰਸ ਕਰ ਗੰਗਾ ਥੇਟਾ ॥
ਕੱਢ ਕਸੀਰਾ ਸਉਂਪਿਆ ਰਵਿਦਾਸੈ ਗੰਗਾ ਦੀ ਭੇਟਾ ॥
ਲਗਾ ਪੁਰਬ ਅਭੀਚ ਦਾ ਡਿਠਾ ਚਲਿਤ ਅਚਰਜ ਅਮੇਟਾ ॥
ਲਇਆ ਕਸੀਰਾ ਹਥ ਕਢ ਸੂਤ ਇਕ ਜਿਉਂ ਤਾਣਾ ਪੇਟਾ ॥
ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥ ੧੭ ॥

[ਭਾਈ ਗੁਰਦਾਸ ਜੀ ਵਾਰ ੧੦

**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ ੩ ॥ (ਪੰਨਾ ੪੮੮)**

ਸੈਨ ਨਾਈ ਭਗਤ, ਜੋ ਜਜਮਾਨਾਂ ਦੀਆਂ ਬੁਤਕਾਰੀਆ=ਬੁੱਤੀਆਂ ਕਰਨ ਵਾਲਾ ਸੀ ਉਹ ਨਾਮ ਦੇ ਪਰਤਾਪ ਕਰਕੇ ਘਰ ਘਰ ਵਿਚ ਸੁਣਿਆਂ ਗਿਆ। ਜਦ ਉਸ ਦੇ ਹਿਰਦੇ ਵਿਚ ਪਰਮਾਤਮਾਂ ਵਸ ਗਿਆ ਤਾਂ ਉਹ ਭਗਤਾਂ ਵਿਚੋਂ ਮੁਖੀ ਗਿਣਿਆਂ ਗਿਆ ॥ ੩ ॥

ਯਥਾ—ਸੁਣ ਪਰਤਾਪ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ ॥
ਪ੍ਰੇਮ ਭਗਤਿ ਰਾਤੀ ਕਰੈ ਭਲਕੇ ਰਾਜ ਦੁਆਰੈ ਜਾਈ ॥
ਆਏ ਸੰਤ ਪਰਾਹੁਣੇ ਕੀਰਤਨ ਹੋਆ ਰੈਣ ਸਬਾਈ ॥
ਛਡ ਨ ਸਕੇ ਸੰਤ ਜਨ ਰਾਜ ਦੁਆਰ ਨ ਸੇਵ ਕਮਾਈ ॥
ਸੈਣ ਰੂਪ ਹਰਿ ਹੋਇਕੈ ਆਇਆ ਰਾਣੇ ਨੋਂ ਰੀਝਾਈ ॥
ਸਾਧ ਜਨਾਂ ਨੋ ਵਿਦਾ ਕਰ ਰਾਜ ਦੁਆਰ ਗਇਆ ਸ਼ਰਮਾਈ ॥
ਰਾਣੇ ਦੂਰਹੁੰ ਸਦਕੈ ਗਲਹੁੰ ਕਵਾਇ ਖੋਲ੍ਹ ਪੈਨ੍ਹਾਈ ॥
ਵਸ ਕੀਤਾ ਹਉ ਤੁਧ ਅਜ ਬੋਲੈ ਰਾਜਾ ਸੁਣੈ ਲੁਕਾਈ ॥
ਪਰਗਟ ਕਰੈ ਭਗਤ ਵਡਿਆਈ ॥ ੧੬ ॥

[ਭਾਈ ਗੁਰਦਾਸ ਜੀ ਵਾਰ ੧੦

**ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥**
**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥**

ਇਸ ਰੀਤੀ ਨੂੰ ਗਰੀਬ ਜਿਹਾ ਧੰਨਾ ਜੱਟ ਸੁਣਕੇ ਤੇ ਉਠਕੇ ਵਾਹਿਗੁਰੂ ਦੀ ਭਗਤੀ ਵਿਚ ਲਗ ਗਿਆ ਤਾਂ ਉਸ ਨੂੰ ਭੀ ਗੁਸਾਈਆ=ਪਰਮਾਤਮਾ ਪ੍ਰਤੱਖ ਹੋ ਕੇ ਮਿਲ ਪਏ, ਇਸ ਲਈ

ਧੰਨਾ ਭਗਤ ਵਡੇ ਭਾਗਾਂ ਵਾਲਾ ਹੋ ਗਿਆ ॥ ੪ ॥ ੨ ॥

**ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥**
**ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥ ੧ ॥ ਰਹਾਉ ॥**

ਹੇ ਚਿਤ ! ਤੂੰ ਦਿਆਲੂ ਦਮੋਦਰ=ਪਰਮਾਤਮਾ ਨੂੰ ਕਿਉਂ ਨਹੀਂ ਸਿਮਰਦਾ ਤੈਨੂੰ ਜ਼ਰੂਰ ਸਿਮਰਨਾ ਚਾਹੀਦਾ ਹੈ, ਕਿਉਂਕਿ ਉਸ ਵਾਹਿਗੁਰੂ ਤੋਂ ਬਿਨਾਂ ਬਿਬਹਿ=ਦੂਜਾ ਹੋਰ ਕੋਈ ਦਿਲ ਦੀ ਜਾਨਣ ਵਾਲਾ ਨਹੀਂ। ਜੇ ਇਹ ਜੀਵ ਆਪਨੀ ਸਿਆਣਪ ਨਾਲ ਖੰਡਾਂ ਬ੍ਰਹਮੰਡਾਂ ਵਿਚ ਵੀ ਦੌੜਿਆ ਫਿਰੇ ਫਿਰ ਵੀ ਕੁਝ ਨਹੀਂ ਬਣਦਾ, ਕਿਉਂਕਿ ਜੋ ਵਾਹਿਗੁਰੂ ਕਰਦਾ ਹੈ ਓਹੀ ਹੁੰਦਾ ਹੈ ॥ ੧ ॥ ਰਹਾਉ ॥

**ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥**
**ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥ ੧ ॥**

ਜਨਨੀ=ਮਾਂ, ਕੇਰੇ=ਦੇ, ਉਦਰ=ਪੇਟ, ਉਦਕ=ਜਲ, ਪਿੰਡੁ=ਸਰੀਰ, ਅਹਾਰੁ=ਭੋਜਨ।

ਅਰਥ–ਮਾਂ ਦੇ ਪੇਟ ਦੇ ਜਲ ਵਿਚ ਜਿਸ ਵਾਹਿਗੁਰੂ ਨੇ ਦਸਾਂ ਦੁਆਰਿਆਂ ਵਾਲਾ ਸਰੀਰ ਪੈਦਾ ਕੀਤਾ ਹੈ ਓਹੀ ਪਰਮਾਤਮਾਂ ਮਾਂ ਦੇ ਪੇਟ ਦੀ ਜਠਰ ਅਗਨਿ ਵਿਚ ਭੋਜਨ ਦੇ ਕੇ ਬਚਾਈ ਰਖਦਾ ਹੈ। ਸਾਡਾ ਵਾਹਿਗੁਰੂ ਪਰਮਾਤਮਾ ਐਸਾ ਮੇਹਰਵਾਨ ਹੈ ॥ ੧ ॥

ਯਥਾ–ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥
ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥ ੧ ॥
[ਤਿਲੰਗ ਮਹਲਾ ੫ ਪੰਨਾ ੭੨੪

**ਕੂੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥**
**ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥ ੨ ॥**

ਕੱਛੂ ਕੂੰਮੀ ਬਹੁਤਾ ਪਾਨੀ ਵਿਚ ਰਹਿੰਦੀ ਹੈ ਅਤੇ ਤਨ=ਪੁਤਰ ਉਸ ਦੇ ਪਾਨੀ ਤੋਂ ਬਾਹਰ ਰੇਤੇ ਪਰ ਹੁੰਦੇ ਹਨ। ਖੀਰੁ=ਦੁਧ ਉਸ ਕੂੰਮੀ ਵਿਚ ਨਹੀਂ ਹੁੰਦਾ ਅਤੇ ਬੱਚਿਆਂ ਦੇ ਖ਼ੰਭ ਨਹੀਂ ਹੁੰਦੇ, ਜੋ ਉਡਕੇ ਕੁਝ ਖਾ ਪੀ ਲੈਣ, ਪਰ ਮਨੋਹਰ=ਸੁੰਦਰ ਪਰਮਾਨੰਦ ਪਰਮਾਤਮਾ ਉਹਨਾਂ ਬੱਚਿਆਂ ਨੂੰ ਉਥੇ ਹੀ ਪੂਰਨ=ਤ੍ਰਿਪਤ ਕਰਦਾ ਹੈ, ਇਹ ਗੱਲ ਆਪਣੇ ਮਨ ਵਿਚ ਸਮਝ ਕੇ ਵੇਖਣਾ ਕਰ ॥ ੨ ॥

**ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾਚੋ ਮਾਰਗੁ ਨਾਹੀ ॥**
**ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥੩॥੩॥**

ਪਾਖਣਿ=ਪੱਥਰਾਂ ਵਿਚ ਕੀੜਾ ਗੁਪਤ ਹੋ ਕੇ ਰਹਿੰਦਾ ਹੈ। ਤਾਚੋ=ਤਿਸਨੂੰ ਬਾਹਰ

ਨਿਕਲਣ ਦਾ ਕੋਈ ਰਾਹ ਨਹੀਂ ਲਭਦਾ।

ਧੰਨਾ ਭਗਤ ਜੀ ਆਖਦੇ ਹਨ ਕਿ ਪਰਮਾਤਮਾ ਪੱਥਰ ਦੇ ਵਿਚ ਤਿਸ ਕੀੜੇ ਨੂੰ ਭੀ ਪੂਰਨ=ਤ੍ਰਿਪਤ ਕਰਦਾ ਹੈ, ਇਸ ਲਈ ਹੇ ਮਨ ! ਤੂੰ ਆਪਣੇ ਜੀਅ ਵਿਚ ਮਤਾਂ ਡਰ ॥ ੩॥ ੩॥

ਯਥਾ- ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲਿ ਥਲਿ ਜੰਤਾ ਸਭ ਤੈ ॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ ॥
[ਮਾਰੂ ਸੋਲਹੇ ਮ: ੪ ਪੰਨਾ ੧੦੭੦

## ਆਸਾ ਸੇਖ ਫਰੀਦ ਜੀਉ ਕੀ ਬਾਣੀ ॥

## ੧ ਓ ਸਤਿਗੁਰ ਪ੍ਰਸਾਦਿ ॥

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥**
**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥ ੧ ॥**

ਜਿਨ੍ਹਾਂ ਗੁਰਮੁਖਾਂ ਦੇ ਦਿਲ ਵਿਚ ਵਾਹਿਗੁਰੂ ਦਾ ਪ੍ਰੇਮ ਹੈ, ਸੇਈ=ਉਹੀ ਸਚੇ ਗੁਰਮੁਖ ਹਨ, ਜਿਨ੍ਹਾਂ ਦੇ ਮਨ ਵਿਚ ਹੋਰ ਤੇ ਮੂੰਹ ਵਿਚ ਹੋਰ ਗੱਲ ਹੈ ਉਹ ਆਦਮੀ ਕੱਚੇ ਕਹੇ ਜਾਂਦੇ ਹਨ, ਉਹਨਾਂ ਉਤੇ ਭਰੋਸਾ ਕਰਨਾ ਠੀਕ ਨਹੀਂ* ॥ ੧ ॥

ਯਥਾ—ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਨ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥
[ਮਾਰੂ ਵਾਰ ਪੰਨਾ ੧੧੦੨

**ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥**

ਜੋ ਆਦਮੀ ਰੱਬ ਦੇ ਇਸਕ=ਪਰੇਮ ਵਿਚ ਰਤੇ ਹਨ, ਉਹ ਦੀਦਾਰ=ਪਰਮਾਤਮਾ ਦਾ ਰੰਗ ਸਰੂਪ ਹੋ ਗਏ ਹਨ। ਦੀਦਾਰ ਨਾਮ ਪਰਮਾਤਮਾ ਦਾ ਹੈ।

ਯਥਾ—ਹੋਇ ਹਲਾਲੁ ਲਗੈ ਹਕਿ ਜਾਇ ॥ ਨਾਨਕ ਦਰਿ ਦੀਦਾਰਿ ਸਮਾਇ ॥ ੨ ॥
[ਰਾਮਕਲੀ ਵਾਰ ਪਹਿਲੀ ਪੰਨਾ ੯੫੬

ਤਥਾ—ਪਉੜੀ ॥ ਜੋ ਰਤੇ ਦੀਦਾਰ ਸੇਈ ਸਚੁ ਹਾਕੁ ॥ [ਰਾਮਕਲੀ ਵਾਰ ਦੂਜੀ ਪੰਨਾ ੯੫੯

**ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥ ੧ ॥ ਰਹਾਉ ॥**

ਜਿਨ੍ਹਾਂ ਨੂੰ ਰੱਬ ਦਾ ਨਾਮ ਵਿਸਰ ਗਿਆ ਹੈ ਉਹ ਭੁਇ=ਧਰਤੀ ਤੇ ਭਾਰੁ=ਬੋਝ ਰੂਪ ਹੋ

---

*ਹਮੂ ਮਰਦ ਬਾਇਦ ਕਿ ਸ਼ਬਦ ਸੁਖਨਵਰ ॥ ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ ॥
ਅਰਥ—ਉਹ ਆਦਮੀ ਚਾਹੀਦਾ ਹੈ ਜੋ ਚੰਗੇ ਸਰੇਸ਼ਟ ਬਚਨਾਂ ਦੇ ਉਚਾਰਨ ਵਾਲਾ ਹੋਵੇ। ਐਸਾ ਮਨੁਖ ਨਾ ਹੋਵੇ ਜਿਸ ਦੇ ਪੇਟ ਅੰਦਰ ਕੁਝ ਹੋਰ ਹੋਵੇ ਤੇ ਦਹਾਨੇ=ਮੂੰਹ ਅੰਦਰ ਦੂਜਾ ਬਚਨ ਹੋਵੇ।

ਗਏ ਹਨ ॥ ੧ ॥ ਰਹਾਉ ॥

## ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥

ਜਿਨ੍ਹਾਂ ਨੂੰ ਵਾਹਿਗੁਰੂ ਨੇ ਆਪਣੇ ਲੜਿ=ਪੱਲੇ ਨਾਲ ਲਗਾ ਲੀਤਾ ਹੈ, ਉਹ ਖ਼ੁਦਾ ਦੇ ਦਰਵਾਜ਼ੇ ਦੇ ਅਸਲੀ ਦਰਵੇਸ਼=ਫਕੀਰ ਹਨ ।

## ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥ ੨ ॥

ਉਹਨਾਂ ਦੇ ਜਣਨੇ ਵਾਲੀ ਮਾਂ ਧੰਨਤਾ ਜੋਗ ਹੈ, ਉਹ ਗੁਰਮੁਖ ਸੰਸਾਰ ਵਿਚ ਆਏ ਹੋਏ ਸਫਲ ਹਨ ॥ ੨ ॥ ਯਥਾ–

ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ ਸਭੁ ਜਨਮੁ ਤਿਨਾ ਕਾ ਸਫਲੁ ਭਇਆ ॥
ਓਇ ਆਪਿ ਤਰੇ ਸ੍ਰਿਸਟਿ ਸਭ ਤਾਰੀ ਸਭੁ ਕੁਲੁ ਭੀ ਪਾਰਿ ਪਇਆ ॥ ੩ ॥

[ਮਲਾਰ ਮ: ੪ ਪੰਨਾ ੧੨੬੪

## ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥

ਹੇ ਸਾਰਿਆਂ ਦੀ ਪਰਵਦਗਾਰ=ਪਾਲਣਾ ਕਰਨ ਵਾਲੇ ਵਾਹਿਗੁਰੂ ! ਅਪਾਰ ਗੁਣਾ ਵਾਲੇ ਆਪ ਬੇਅੰਤ ਤੋਂ ਬੇਅੰਤ ਹੋ । ਯਥਾ–

ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ ॥
ਸੁਖਦਾਤੇ ਦੁਖ ਭੰਜਨ ਸੁਆਮੀ ਜਨ ਨਾਨਕ ਸਦ ਬਲਿ ਜਾਈਐ ॥੨॥੧॥

[ਦੇਵਗੰਧਾਰੀ ਮਹਲਾ ੫ ਪੰਨਾ ੫੨੯

## ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥ ੩ ॥

ਹੇ ਸਚੇ ਪਰਮੇਸ਼ਰ ! ਜਿਨ੍ਹਾਂ ਗੁਰਮੁਖਾਂ ਨੇ ਤੈਨੂੰ ਪਛਾਣਿਆਂ ਹੈ ਤਿਨ੍ਹਾਂ ਦੇ ਚਰਨਾਂ ਨੂੰ ਮੂੰ=ਮੈਂ ਚੁੰਮਦਾ ਹਾਂ ॥ ੩ ॥

## ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥

ਹੇ ਖੁਦਾ ! ਮੈਂਨੇ ਆਪ ਦੀ ਪਨਹ=ਸ਼ਰਨ ਪਕੜੀ ਹੈ, ਤੂੰ ਹੀ ਔਗੁਣਾਂ ਦੇ ਬਖਸ਼ਣ ਵਾਲਾ ਹੈਂ ।

## ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥ ੪ ॥ ੧ ॥

ਸ਼ੇਖ ਫਰੀਦ ਜੀ ਆਖਦੇ ਹਨ–ਹੇ ਪ੍ਰਭੂ ! ਮੇਰੇ ਪੱਲੇ ਆਪਣੀ ਬੰਦਗੀ ਦੀ ਖੈਰ ਪਾ ਦਿਓ ॥ ੪ ॥ ੧ ॥ ਯਥਾ–

ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ ॥
ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਉ ਲਾਜ ਮੁਰਾਰਿ ॥ ੨ ॥ ੪ ॥

[ਦੇਵਗੰਧਾਰੀ ਪੰਨਾ ੫੨੯

**ਆਸਾ ॥**

**ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥**

**ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥੧॥**

ਸ਼ੇਖ ਫਰੀਦ ਜੀ ਬੋਲਦੇ ਹਨ ਕਿ ਹੇ ਪਿਆਰਿਓ ! ਅੱਲਾ ਵਿਚ ਲਗੇ ਰਹਿਣਾ ਚਾਹੀਦਾ ਹੈ, ਕਿਉਂ ਜੋ ਇਸ ਸਰੀਰ ਨੇ ਖਾਕ ਰੂਪ ਹੋ ਜਾਣਾ ਹੈ ਅਤੇ ਦੇਹ ਵਿਚਾਰੀ ਨੇ ਗੋਰ=ਕਬਰ ਵਿਚ ਘਰ ਕਰਨਾ ਹੈ।

ਅਥਵਾ-ਨਿਮਾਣੀ ਗੋਰ ਵਿਚ ਇਸ ਨੇ ਘਰ ਕਰਨਾ ਹੈ।

(ਨਿਮਾਣੀ ਇਸ ਵਾਸਤੇ ਕਿਹਾ ਹੈ ਜੋ ਪੁਟ ਕੇ ਬਣਾਈ ਜਾਂਦੀ ਹੈ) ॥੧॥

**ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ**

**ਮਨਹੁ ਮਚਿੰਦੜੀਆ ॥੧॥ਰਹਾਉ॥**

ਪਹਿਲਾ ਅਰਥ

ਸ਼ੇਖ ਫਰੀਦ ਜੀ ਆਖਦੇ ਹਨ-ਕਿ ਆਜੁ=ਹੁਣ ਮਨੁੱਖਾ ਜਨਮ ਵਿਚ ਹੀ ਪਰਮਾਤਮਾਂ ਨਾਲ ਮਿਲਾਪ ਹੋ ਸਕਦਾ ਹੈ, ਪਰ ਜੇਕਰ ਕੂੰਜੜੀਆ=ਇੰਦ੍ਰੀਆਂ ਨੂੰ ਟਾਕਿਮ=ਰੋਕੇ, ਜੋ ਇੰਦ੍ਰੀਆਂ ਮਨ ਨੂੰ ਮਚਿੰਦੜੀਆ=ਮਚਾਉਣ ਵਾਲੀਆਂ, ਭਾਵ ਮਛਰਾਣ ਵਾਲੀਆਂ ਹਨ।

ਅਥਵਾ-ਕੂੰਜੜੀਆ=ਵਾਸ਼ਨਾਂ ਨੂੰ ਟਾਕਿਮ=ਰੋਕੇ ਜੋ ਵਾਸ਼ਨਾ ਮਨ ਤੋਂ ਮਚਿੰਦੜੀਆ=ਉਤਪੰਨ ਹੋਣ ਵਾਲੀਆਂ ਹਨ।

ਦੂਜਾ ਅਰਥ

ਸ਼ੇਖ ਫਰੀਦ ਜੀ ਕਹਿੰਦੇ ਹਨ ਜੇ ਅਜ ਪਰਮਾਤਮਾ ਨਾਲ ਮਿਲਾਪ ਹੋ ਜਾਵੇ ਤਾਂ ਕੂੰਜੜੀਆ= ਇੰਦਰੀਆਂ ਟਾਕਿਮ=ਖਿੜ ਆਉਂਦੀਆਂ ਹਨ ਅਤੇ ਮਨਹੁ ਮਚਿੰਦੜੀਆ=ਮਨ ਇੱਛਤ ਫਲ ਪ੍ਰਾਪਤ ਹੁੰਦੇ ਹਨ ॥੧॥ਰਹਾਉ॥

**ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥**

**ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥੨॥**

ਜੇ ਜਾਣਦੇ ਹੋ ਕਿ ਮਰ ਜਾਣਾ ਹੈ ਤੇ ਘੁਮਿ=ਮੁੜ ਕੇ ਸੰਸਾਰ ਵਿਚ ਨਹੀਂ ਆਉਣਾ ਤਾਂ ਹੇ ਭਾਈ ! ਝੂਠੀ ਮਾਇਆ ਵਿਚ ਲਗ ਕੇ ਆਪਣੇ ਆਪ ਨੂੰ ਵਞਾਈਐ=ਗਵਾਉਣਾ ਨਾ ਕਰੀਏ ॥੨॥

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥**

**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥**

ਧਰਮ ਦੀ ਉਤਪਤੀ ਲਈ ਸਦਾ ਸੱਚ ਨੂੰ ਬੋਲੀਏ, ਕਦਾਚਿਤ ਵੀ ਝੂਠ ਨਾ ਬੋਲੀਏ, ਜੋ ਭੀ ਵਾਟ= ਰਸਤਾ ਗੁਰੂ ਜੀ ਦੱਸਣ, ਮੁਰੀਦ ਨੂੰ ਉਸੇ ਰਸਤੇ ਪਰ ਜੋਲੀਐ=ਚਲਣਾ ਚਾਹੀਦਾ ਹੈ ॥੩॥

**ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥**
**ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥੪॥**

ਜਿਵੇਂ ਛੈਲ=ਸੁੰਦਰ ਪਤੀ ਨੂੰ ਦਰਿਆ ਤੋਂ ਪਾਰ ਲੰਘਦਿਆਂ ਵੇਖ ਕੇ ਦਰਿਆ ਦੇ ਉਰਵਾਰਲੇ ਕਿਨਾਰੇ ਪਰ ਖੜੀ ਹੋਈ ਗੋਰੀ=ਇਸਤ੍ਰੀ ਦੇ ਮਨ ਵਿਚ ਧੀਰਜ ਹੋ ਜਾਂਦਾ ਹੈ ਕਿ ਮੇਰਾ ਪਤੀ ਮੈਨੂੰ ਇਸ ਦਰਿਆ ਤੋਂ ਜ਼ਰੂਰ ਪਾਰ ਕਰੇਗਾ, ਤਿਵੇਂ ਛੈਲ=ਗਿਆਨਵਾਨਾਂ ਨੂੰ ਸੰਸਾਰ ਤੋਂ ਪਾਰ ਲੰਘਦਿਆਂ ਵੇਖ ਕੇ ਗੋਰੀ=ਜਗਿਆਸੂਆਂ ਦੇ ਮਨ ਵਿਚ ਧੀਰਜ ਹੋ ਜਾਂਦਾ ਹੈ ਕਿ ਇਹ ਮਹਾਂਪੁਰਸ਼ ਮੈਨੂੰ ਜ਼ਰੂਰ ਤਾਰਨਗੇ। ਜਿਨ੍ਹਾਂ ਨੇ ਆਪਣੇ ਸਰੀਰ ਦੇ ਪਾਸੇ ਕੰਚਨ ਵੰਨੇ=ਸੋਨੇ ਦੇ ਰੰਗ ਵਾਂਗ ਚਿਲਕਾਏ ਹਨ, ਉਹ ਅੰਤ ਨੂੰ ਕਲਵਤਿ=ਆਰੇ ਨਾਲ ਚੀਰੇ ਜਾਂਦੇ ਹਨ।

ਅਥਵਾ :-ਬਾਰਾਂ ਵੰਨੀਆਂ ਦੇ ਸੋਨੇ ਗ੍ਰਹਿਣ ਕਰਨ ਤੋਂ ਜਿਹੜੇ ਪਾਸੇ=ਲਾਂਭੇ ਹੋਏ ਹਨ, ਉਹਨਾਂ ਨੇ ਵਿਚਾਰ ਰੂਪੀ ਕਲਵੱਤਰ ਲੈ ਕੇ ਸੰਸਾਰ ਨੂੰ ਚੀਰ ਦਿੱਤਾ, ਭਾਵ ਮਿਥਿਆ ਨਿਸਚੇ ਕੀਤਾ ਹੈ। ੪॥

**ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥**
**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ ੫ ॥**

ਸ਼ੇਖ ਫਰੀਦ ਜੀ ਆਖਦੇ ਹਨ-ਹੈਯਾਤੀ=ਅਮਰ ਹੋਕੇ ਸੰਸਾਰ ਵਿਚ ਕੋਈ ਇਸਥਿਤ ਨਹੀਂ ਰਿਹਾ।

ਅਥਵਾ-ਹੈਯਾਤੀ=ਉਮਰਾ ਤਕ ਸੰਸਾਰ ਵਿਚ ਕੋਈ ਇਸਥਿਤ ਨਹੀਂ ਰਿਹਾ। ਜਿਸ ਤਰ੍ਹਾਂ ਸਤਜੁਗ ਵਿਚ ਲਖ ਵਰ੍ਹੇ ਦੀ ਉਮਰ ਸੀ, ਤਰੇਤੇ ਵਿਚ ਦਸ ਹਜ਼ਾਰ ਵਰ੍ਹੇ ਦੀ ਉਮਰ ਸੀ, ਦੁਆਪੁਰ ਵਿਚ ਹਜ਼ਾਰ ਵਰ੍ਹੇ ਦੀ ਉਮਰ ਸੀ, ਤਿਵੇਂ ਕਲਜੁਗ ਵਿਚ ਸੌ ਵਰ੍ਹੇ ਦੀ ਉਮਰ ਹੈ, ਪਰੰਤੂ ਸਾਰੀ ਉਮਰ ਨੂੰ ਜੀਵ ਭੋਗਦੇ ਨਹੀਂ, ਸੌ ਵਰ੍ਹੇ ਦੀ ਉਮਰ ਤੋਂ ਪਹਿਲੇ ਹੀ ਮਰ ਜਾਂਦੇ ਹਨ।

ਜਿਸ ਆਸਣਿ=ਥਾਂ ਉਤੇ ਅਸੀਂ ਬੈਠੇ ਹਾਂ, ਇਸ ਥਾਂ ਤੇ ਕਿਤਨੇ ਹੀ ਬੈਠ ਬੈਠ ਕੇ ਜੀਵਾਂ ਦਾ ਸਮੁਦਾਇ ਚਲਿਆ ਗਿਆ ਹੈ ॥ ੫ ॥

ਯਥਾ-ਜਹਾ ਜਹਾ ਇਹ ਦੇਹੀ ਧਾਰੀ ਰਹਨੁ ਨ ਪਾਇਓ ਕਬਹੂੰ ॥ ੧ ॥
[ਦੇਵਗੰਧਾਰੀ ਪੰਨਾ ੫੨੯

**ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥**
**ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥ ੬ ॥**

ਜਿਵੇਂ ਕੱਤਕ ਦੇ ਮਹੀਨੇ ਵਿਚ ਕੂੰਜਾਂ ਆਂਵਦੀਆਂ ਹਨ ਤੇ ਚੇਤ ਦੇ ਮਹੀਨੇ ਵਿਚ ਬਨ ਨੂੰ ਡਉ= ਅਗਨੀ ਲੱਗਦੀ ਹੈ ਤੇ ਸਾਵਣ ਦੇ ਮਹੀਨੇ ਵਿਚ ਬਿਜਲੀਆਂ ਚਮਕਦੀਆਂ ਹਨ, ਸੀਆਲੇ=ਸਿਆਲ ਦੇ ਦਿਨਾਂ ਵਿਚ ਜਿਵੇਂ ਔਰਤ ਦੀਆਂ ਬਾਹੜੀਆ=ਬਾਹਾਂ ਪਤੀ ਦੇ ਗਲ ਵਿਚ ਸੋਹੰਦੀਆਂ= ਸ਼ੋਭਦੀਆਂ ਹਨ। ਜਿਵੇਂ ਇਹ ਗੱਲਾਂ ਜ਼ਰੂਰੀ ਹੋਣ ਵਾਲੀਆਂ ਹਨ ਤਿਵੇਂ ਮਰਨਾ ਜ਼ਰੂਰ ਹੈ ॥ ੬ ॥

## ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥
## ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥੭॥

ਇਹ ਆਪਣੇ ਮਨ ਵਿਚ ਵਿਚਾਰ ਕਰ ਲਵੇ ਕਿ ਚੱਲਣ ਸਮੇਂ ਆ ਕੇ ਅੰਤ ਨੂੰ ਜੀਵ ਨੇ ਚਲਿਆ ਜਾਣਾ ਹੈ। ਸਰੀਰ ਨੂੰ ਬਣਦਿਆਂ ਛੇ ਮਹੀਨੇ ਲਗਦੇ ਹਨ ਤੇ ਨਾਸ ਹੋਣ ਲਗਿਆਂ ਇਕ ਖਿਨ ਵਿਚ ਨਾਸ ਹੋ ਜਾਂਦਾ ਹੈ ॥ ੭ ॥

## ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥
## ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ ੮ ॥ ੨ ॥

ਸ਼ੇਖ ਫਰੀਦ ਜੀ ਕਹਿੰਦੇ ਹਨ- ਜ਼ਮੀਨ ਅਸਮਾਨ ਪਾਸੋਂ ਪੁਛਦੀ ਹੈ ਕਿ ਦੁਨੀਆਂ ਦੇ ਬੜੇ ਬੜੇ ਖੇਵਟ—ਮਲਾਹ, ਭਾਵ ਆਗੂ ਲੋਕ ਕਿਥੇ ਚਲੇ ਗਏ ਹਨ ?

ਅਸਮਾਨ ਉੱਤਰ ਦਿੰਦਾ ਹੈ ਕਿ ਤੈਨੂੰ ਪਤਾ ਨਹੀਂ ? ਉਹ ਤਾਂ ਤੇਰੇ ਉਤੇ ਕਬਰਾਂ ਵਿਚ ਪਏ ਹੋਏ ਸਮੇਂ ਨੂੰ ਜਾਲਣ=ਬਤੀਤ ਕਰ ਰਹੇ ਹਨ ਆਪਣੇ ਜੀਅ ਵਿਚ ਉਲਾਹਮੇ ਸਹਾਰ ਕੇ।

ਅਥਵਾ–ਜ਼ਿਮੀ ਵਤ ਧੀਰਜਵਾਨ ਜਗਿਆਸੂ, ਅਸਮਾਨ ਵਾਂਗੂੰ ਨਿਰਲੇਪ ਗੁਰਾਂ ਪਾਸੋਂ ਪੁਛਦਾ ਹੈ ਕਿ ਦੁਨੀਆਂ ਦੇ ਖੇਵਟ=ਮਲਾਹ ਅਵਤਾਰ ਆਦਿਕ ਕਿਥੇ ਚਲੇ ਗਏ ਹਨ ?

ਗੁਰੂ ਜੀ ਉੱਤਰ ਦੇਂਦੇ ਹਨ–ਹਿੰਦੂ ਤਾਂ ਆਪਣੇ ਮਲਾਹਾਂ ਨੂੰ ਸਾੜ ਦੇਂਦੇ ਹਨ ਤੇ ਮੁਸਲਮਾਨ ਕਬਰਾਂ ਵਿਚ ਦੱਬ ਦੇਂਦੇ ਹਨ, ਇਸ ਤੇ ਉਹ ਕਬਰਾਂ ਦੇ ਨਾਲ ਪਏ ਹਨ, ਪਰ ਉਲਾਂਭੇ ਦੋਹਾਂ ਦੇ ਜੀਅ ਸਹਾਰਦੇ ਹਨ, ਕਿਉਂਕਿ ਉਹਨਾਂ ਨੇ ਆਗੂ ਬਣ ਕੇ ਜੀਵਾਂ ਨੂੰ ਸਿਧੇ ਰਾਹ ਨਾ ਚਲਾਇਆ, ਇਸ ਕਰ ਕੇ ਉਲਾਂਭੇ ਸਹਾਰਦੇ ਹਨ ॥ ੮ ॥ ੨ ॥

## ਆਸਾ ਰਾਗੁ ਸਮਾਪਤੰ ॥

ਨੋਟ–ਕਬੀਰ ਜੀ ਦੇ ਸੈਂਤੀ ਸ਼ਬਦਾਂ ਦਾ ਵੇਰਵਾ ਸੁਣੋ–

| | |
|---|---|
| ਚਾਰ ਚਾਰ ਪਦਿਆਂ ਦੇ | ੧੩ ਸ਼ਬਦ ਹਨ। |
| ਪੰਜ ਪੰਜ ਪਦਿਆਂ ਦੇ | ੯ ਸ਼ਬਦ ਹਨ। |
| ਤਿੰਨ ਤਿੰਨ ਪਦਿਆਂ ਦੇ | ੮ ਸ਼ਬਦ ਹਨ। |
| ਦੋ ਦੋ ਪਦਿਆਂ ਦੇ | ੩ ਸ਼ਬਦ ਹਨ। |
| ਚਾਰ ਚਾਰ ਪਦਿਆਂ ਦੇ ਫਿਰ | ੪ ਸ਼ਬਦ ਹਨ। |

ਆਸਾ ਰਾਗ ਵਿਖੇ–

੩੭ ਸ਼ਬਦ ਕਬੀਰ ਜੀ ਦੇ ਹਨ।
੫ ਸ਼ਬਦ ਨਾਮਦੇਵ ਜੀ ਦੇ ਹਨ।
੬ ਸ਼ਬਦ ਰਵਿਦਾਸ ਜੀ ਦੇ ਹਨ।
੩ ਸ਼ਬਦ ਧੰਨੇ ਜੀ ਦੇ ਹਨ।
੨ ਸ਼ਬਦ ਸੇਖ ਫ਼ਰੀਦ ਜੀ ਦੇ ਹਨ।

ਆਸਾ ਰਾਗ ਵਿਚ ਪੰਜਾਂ ਭਗਤਾਂ ਦੇ ਕੁਲ ਸ਼ਬਦ ੫੩ ਹਨ।

# ਵਿਸ਼ੇਸ਼ ਸੂਚਨਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੇ ੩੧ ਰਾਗੁ ਹਨ।

[੧] ਸਿਰੀ ਰਾਗੁ, [੨] ਮਾਝ ਰਾਗੁ, [੩] ਗਉੜੀ ਰਾਗੁ, [੪] ਆਸਾ ਰਾਗੁ, [੫] ਗੂਜਰੀ ਰਾਗੁ, [੬] ਦੇਵਗੰਧਾਰੀ ਰਾਗੁ, [੭] ਬਿਹਾਗੜਾ ਰਾਗੁ, [੮] ਵਡਹੰਸੁ ਰਾਗੁ, [੯] ਸੋਰਠਿ ਰਾਗੁ, [੧੦] ਧਨਾਸਰੀ ਰਾਗੁ, [੧੧] ਜੈਤਸਰੀ ਰਾਗੁ, [੧੨] ਟੋਡੀ ਰਾਗੁ, [੧੩] ਬੈਰਾੜੀ ਰਾਗੁ, [੧੪] ਤਿਲੰਗ ਰਾਗੁ, [੧੫] ਸੂਹੀ ਰਾਗੁ, [੧੬] ਬਿਲਾਵਲੁ ਰਾਗੁ, [੧੭] ਗੋਂਡ ਰਾਗੁ, [੧੮] ਰਾਮਕਲੀ ਰਾਗੁ, [੧੯] ਨਟ ਨਾਰਾਇਣ ਰਾਗੁ, [੨੦] ਮਾਲੀ ਗਉੜਾ ਰਾਗੁ, [੨੧] ਮਾਰੂ ਰਾਗੁ, [੨੨] ਤੁਖਾਰੀ ਰਾਗੁ, [੨੩] ਕੇਦਾਰਾ ਰਾਗੁ, [੨੪] ਭੈਰਉ ਰਾਗੁ, [੨੫] ਬਸੰਤੁ ਰਾਗੁ, [੨੬] ਸਾਰਗ ਰਾਗੁ, [੨੭] ਮਲਾਰ ਰਾਗੁ, [੨੮] ਕਾਨੜਾ ਰਾਗੁ, [੨੯] ਕਲਿਆਣ ਰਾਗੁ, [੩੦] ਪ੍ਰਭਾਤੀ ਰਾਗੁ, [੩੧] ਜੈਜਾਵੰਤੀ ਰਾਗੁ। ਯਥਾ :-ਕਬਿੱਤ-

ਸਿਰੀ ਰਾਗੁ ਮਾਝ ਗਉੜੀ ਆਸਾ ਸੰਗ ਤਈ ਬਉਰੀ,
ਗੂਜਰੀ ਗੰਧਾਰੀ ਤੇ ਬਿਹਾਗੜਾ ਸੁਹਾਇਓ ਹੈ॥
ਵਡਹੰਸ ਸੋਰਠਿ ਧਨਾਸਰੀ ਤੇ ਜੈਤਸਰੀ,
ਟੋਡੀ ਤੇ ਬੈਰਾੜੀ ਔ ਤਿਲੰਗ ਸੂਹੀ ਛਾਇਓ ਹੈ॥
ਬਿਲਾਵਲੁ ਤੇ ਗੋਂਡ ਰਾਮਕਲੀ ਨਟ ਮਾਲੀ ਗਉੜਾ,
ਮਾਰੂ ਤੇ ਤੁਖਾਰੀ ਔ ਕਿਦਾਰ ਭੈਰਉ ਪਾਇਓ ਹੈ॥
ਬਸੰਤੁ ਸਾਰਗ ਮਲਾਰ ਕਾਨੜਾ ਕਲਿਆਨ,
ਪ੍ਰਭਾਤੀ ਬਿਭਾਸ ਤੇ ਜੈਜਾਵੰਤੀ ਗੁਣ ਗਾਇਓ ਹੈ॥

।- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੇਠ ਲਿਖੇ ੧੫ ਭਗਤਾਂ ਦੀ ਬਾਣੀ ਹੈ-

[੧] ਭਗਤ ਕਬੀਰ ਜੀ। [੨] ਭਗਤ ਨਾਮਦੇਵ ਜੀ। [੩] ਭਗਤ ਰਵਿਦਾਸ ਜੀ। [੪] ਭਗਤ ਤ੍ਰਿਲੋਚਨ ਜੀ। [੫] ਭਗਤ ਧੰਨਾ ਜੀ। [੬] ਭਗਤ ਭੀਖਨ ਜੀ। [੭] ਭਗਤ ਜੈਦੇਵ ਜੀ। [੮] ਭਗਤ ਬੇਣੀ ਜੀ। [੯] ਭਗਤ ਸ੍ਰੀ ਸੈਣ ਜੀ। [੧੦] ਭਗਤ ਪੀਪਾ ਜੀ। [੧੧] ਭਗਤ ਫਰੀਦ ਜੀ। [੧੨] ਭਗਤ ਸਧਨਾ ਜੀ। [੧੩] ਭਗਤ ਰਾਮਾਨੰਦ ਜੀ। [੧੪] ਭਗਤ ਪਰਮਾਨੰਦ ਜੀ। [੧੫] ਭਗਤ ਸੂਰਦਾਸ ਜੀ। ਯਥਾ-

ਸਧਨਾ ਵਿਚਾਰ ਕੇ ਉਚਾਰ ਕੇ ਕਬੀਰ, ਰਵਿਦਾਸ ਸੈਣ ਭੀਖਨ ਤ੍ਰਿਲੋਚਨ ਨਿਹਾਰੀਏ॥
ਜੈਦੇਉ ਸੁਖਿਆਲ ਧੰਨਾ ਭਗਤ ਬਿਸਾਲ, ਨਾਮਦੇਵ ਔ ਫਰੀਦ ਰਾਮਾਨੰਦ ਜੂ ਨਿਹਾਰੀਏ॥
ਮਨ ਕੀਨੋ ਹੈ ਪਤੰਗ ਬੇਣੀ ਭਗਤ ਉਤੰਗ, ਸੂਰਦਾਸ ਕਾ ਪ੍ਰਸੰਗ ਸਭ ਜਗਤ ਉਜਾਰੀਏ॥
ਪੀਪਾ ਰਾਜ ਤਿਆਗ ਪਰਮਾਨੰਦ ਜਗੇ ਭਾਗ, ਹਰੀ ਪੂਰਨ ਮੇ ਰਾਗ ਗੁਰੂ ਗ੍ਰੰਥ ਮੇ ਲਿਖਾਰੀਏ॥